# Punjab Vidhan Sabha Debates

27th *April*, 1979

Vol. I—No. 22

OFFICIAL REPORT

CONTENTS

*Friday, the* 27*th April*, 1979.



Punjab Vidhan Sabha Secretariat, Chandigarh.

Price Rs: Rs. 31.00

# PUNJAB VIDHAN SABHA

*Friday, the 27th April,* 1979.

*The Vidhan Sabha met in the Punjab Vidhan Sabha Hall, Vidhan Bhavan, Chandigarh, at* 9·00 *A. M. of the Clock. Mr. Speaker* (*Sardar Ravi Inder Singh*) *in the Chair*.

## POSTPONED STARRED QUESTIONS AND ANSWERS

**ਸ਼੍ਰੀ ਸਪੀਕਰ** : ਪਹਿਲਾਂ ਅਸੀਂ ਪੋਸਟਪੋਨਡ ਸਟਾਰਡ ਕੁਐਸਚਨਜ਼ ਲਵਾਂਗੇ।

### Postponed Starred Questions Nos. †1417 and †1509

**ਸ਼੍ਰੀ ਸਪੀਕਰ** : ਸਵਾਲ ਨੰ: 1417 ਅਤੇ 1509 ਲਈ ਐਕਸਟੈਨਸ਼ਨ ਮੰਗੀ ਹੋਈ ਹੈ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਇਹ ਜਿਹੜੀ ਦੋਨਾਂ ਸਵਾਲਾਂ ਲਈ ਐਕਸਟੈਨਸ਼ਨ ਮੰਗੀ ਹੋਈ ਹੈ, ਕੀ ਇਨ੍ਹਾਂ ਦੋਨਾਂ ਸਵਾਲਾਂ ਦਾ ਜਵਾਬ 2 ਮਈ, 1979 ਤਕ ਦੇ ਦਿੱਤਾ ਜਾਏਗਾ ?

**ਸ਼੍ਰੀ ਸਪੀਕਰ** : ਹਾਂ ਜੀ ।

### Unemployment Allowance paid to Teachers whose names stand registered in the Employment Exchanges in the State.

***980. Master Babu Singh** : Will the Minister of State for Labour and Employment be pleased to state: —

(a) the total number of unemployed M. Eds./B. Eds./J. B.Ts./Giani/ Parbhakar /Art and Craft /Certificate Holders in Physical Education/Diploma Holders Teacher registered with the Employment Exchange district-wise as on 30th November, 1978;

(b) the total number of unemployed teachers out of those mentioned in part (a) above who were eligible for unemployment allowance as on 30th November, 1978 ;

(c) the total amount of unemployment allowance paid so far to the unemployed teachers mentioned in part (b) above ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਬੇਰੋਜ਼ਗਾਰ ਐਮ.ਐਡ./ਬੀ. ਐਡ./ਜੇ. ਬੀ. ਟੀ./ ਗਿਆਨੀ/ਪ੍ਰਭਾਕਰ/ਆਰਟ ਤੇ ਕਰਾਫਟ/ਸਰੀਰਕ ਸਿੱਖਿਆ ਵਿਚ ਸਰਟੀਫਿਕੇਟ ਹੋਲਡਰ/ਡਿਪਲੋਮਾ ਹੋਲਡਰ ਦੀ ਇਕ ਸੂਚੀ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ।

(ਅ) 987.

(ੲ) 1,30,562 ਰੁਪਏ ਮਿਤੀ 31 ਮਾਰਚ, 1979 ਤੱਕ ਵੰਡੇ ਗਏ ।

---

†For Postponed Starred Questions Nos. 1417 and 1509 and replies thereto, please see Debate dated 2nd May, 1979 (Afternoon Sitting)

[Minister of State for Labour and Employment]

LIST

| District | M.Eds. | B.Eds. | J.B.Ts. | Giani | Prabhakar | Art and Craft | Phy. Education | |
|---|---|---|---|---|---|---|---|---|
| | | | | | | | Certificate Holder | Diplomas Holder |
| 1 | 2 | 3 | 4 | 5 | 6 | 7 | 8 | 9 |
| 1. Amritsar .. | 15 | 1,446 | 596 | 113 | 42 | 1,545 | 445 | 290 |
| 2. Gurdaspur .. | 5 | 1,157 | 800 | 67 | 66 | 670 | 729 | 252 |
| 3. Jullundur .. | 13 | 1,898 | 754 | 115 | 68 | 803 | 564 | 384 |
| 4. Kapurthala .. | 4 | 1,003 | 257 | 78 | 41 | 585 | 493 | 61 |
| 5. Hoshiarpur .. | 17 | 1,233 | 696 | 167 | 62 | 987 | 586 | 344 |
| 6. Ludhiana .. | 17 | 1,818 | 819 | 39 | 29 | 512 | 405 | 439 |
| 7. Faridkot .. | 9 | 1,604 | 926 | 55 | 43 | 647 | 568 | 423 |
| 8. Ferozepur .. | 5 | 1,678 | 866 | 39 | 47 | 659 | 451 | 378 |
| 9. Ropar .. | 19 | 1,020 | 465 | 67 | 83 | 488 | 433 | 401 |
| 10. Patiala .. | 50 | 1,425 | 1,323 | 51 | 136 | 390 | 359 | 258 |
| 11. Sangrur .. | 8 | 1,275 | 833 | 36 | 62 | 401 | 411 | 336 |
| 12. Bhatinda .. | 4 | 1,007 | 555 | 62 | 58 | 656 | 337 | 315 |
| Total .. | 166 | 16,564 | 8,890 | 889 | 737 | 8,343 | 5,781 | 3,881 |

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, 40,000 ਤੋਂ ਵੱਧ ਲੋਕ ਅਨ-ਐਂਪਲਾਇਡ ਹਨ ਜਿਨ੍ਹਾਂ ਵਿੱਚੋਂ 987 ਐਸੇ ਹਨ ਜਿਹੜੇ ਕਿ ਇਹ ਬੇਰੁਜ਼ਗਾਰੀ ਭੱਤੇ ਵਾਸਤੇ ਇਲੀਜੀਬਲ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਕੀ ਕਦਮ ਚੁੱਕ ਰਹੀ ਹੈ ਜਿਸ ਨਾਲ ਕਿ ਇਨ੍ਹਾਂ ਸਾਰੇ ਅਨ-ਐਂਪਲਾਇਡ ਬੰਦਿਆਂ ਨੂੰ ਰੁਜ਼ਗਾਰ ਮਿਲ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਦਾ ਸਵਾਲ ਬੇਰੁਜ਼ਗਾਰ ਟੀਚਰਾਂ ਆਦਿ ਨੂੰ ਭੱਤੇ ਬਾਰੇ ਸੀ। ਸਰਕਾਰ ਦੀ ਨੀਤੀ ਅਨੁਸਾਰ ਜਿਹੜੇ ਬੇਰੁਜ਼ਗਾਰਾਂ ਨੂੰ ਪੰਜ ਸਾਲ ਮਿਤੀ 1 ਅਪ੍ਰੈਲ, 1978 ਤੱਕ ਰੁਜ਼ਗਾਰ ਦਫ਼ਤਰ ਵਿਚ ਨਾਂ ਦਰਜ ਕਰਾਏ ਨੂੰ ਹੋ ਗਏ ਹਨ, ਇਹ ਭੱਤਾ ਉਨ੍ਹਾਂ ਨੂੰ ਦਿੱਤਾ ਗਿਆ ਹੈ।

**ਸ੍ਰੀ ਮਨਮੋਹਨ ਕਾਲੀਆ** : ਜਿਨ੍ਹਾਂ ਦੇ ਨਾਂ ਐਂਪਲਾਇਮੈਂਟ ਐਕਸਚੇਂਜਿਜ਼ ਵਿਚ ਦਰਜ ਹੋਏ ਹਨ ਔਰ ਨੌਕਰੀ ਨਾ ਮਿਲਣ ਕਰਕੇ ਉਨ੍ਹਾਂ ਦੀ ਏਜ ਲਿਮਿਟ ਕ੍ਰਾਸ ਹੋ ਰਹੀ ਹੈ, ਕੀ ਅਜਿਹੇ ਬੇਰੁਜ਼ਗਾਰਾਂ ਵਾਸਤੇ ਜਿਨ੍ਹਾਂ ਚਿਰ ਉਨ੍ਹਾਂ ਦਾ ਨਾਂ ਐਂਪਲਾਇਮੈਂਟ ਐਕਸਚੇਂਜਿਜ਼ ਵਿਚ ਰਜਿਸਟਰ ਰਿਹਾ ਹੋਵੇ ਉਸ ਸਮੇਂ ਲਈ ਇਨ੍ਹਾਂ ਨੂੰ ਏਜ ਲਿਮਿਟ ਦੇ ਸਿਲਸਿਲੇ ਵਿਚ ਬੈਨੀਫਿਟ ਦਿੱਤਾ ਜਾਏਗਾ ?

**ਰਾਜ ਮੰਤਰੀ** : ਇਸ ਦਾ ਇਸ ਭੱਤੇ ਵਾਲੇ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਦੇ ਤਹਿਤ ਕਿੰਨੇ ਬੇਰੁਜ਼ਗਾਰਾਂ ਨੂੰ ਉਸ ਨਾਰਮ ਦੇ ਮੁਤਾਬਿਕ ਇਲੀਜੀਬਲ ਸਮਝਿਆ ਗਿਆ ਹੈ, ਕੁੱਲ ਕਿੰਨੀ ਰਕਮ ਦਿੱਤੀ ਗਈ ਹੈ ਔਰ ਆਉਣ ਵਾਲੇ ਸਾਲ ਵਿਚ ਇਨ੍ਹਾਂ ਵਾਸਤੇ ਕਿੰਨਾਂ ਅਮਾਊਂਟ ਰਖਿਆ ਗਿਆ ਹੈ ?

**ਰਾਜ ਮੰਤਰੀ** : ਇਸ ਸਾਲ 31 ਮਾਰਚ, 1979 ਤੱਕ 1909 ਉਮੀਦਵਾਰਾਂ ਨੂੰ ਭੱਤਾ ਦਿੱਤਾ ਗਿਆ ਹੈ। ਇਨ੍ਹਾਂ ਨੂੰ 5 ਲੱਖ 15 ਹਜ਼ਾਰ ਰੁਪਿਆ ਭੱਤੇ ਵੱਜੋਂ ਦਿਤਾ ਗਿਆ ਹੈ। ਇਸ ਸਾਲ ਵਿਚ 20 ਲੱਖ ਰੁਪਿਆ ਬੇਰੁਜ਼ਗਾਰਾਂ ਲਈ ਭੱਤੇ ਵਾਸਤੇ ਰਖਿਆ ਗਿਆ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੁਝ ਇਨ੍ਹਾਂ ਨੇ ਬੀ. ਐਡ. ਟੀਚਰ ਭਰਤੀ ਕਰਨੇ ਹਨ, ਸਕੂਲਾਂ ਵਿਚ ਇਨ੍ਹਾਂ ਪੋਸਟਾਂ ਦੀਆਂ ਔਰ ਹੈਡਮਾਸਟਰਜ਼ ਦੀਆਂ ਵੀ ਵੇਕੇਂਸੀਆਂ ਹਨ। ਸਰੂਪ ਸਿੰਘ ਕਮੇਟੀ ਦੀ ਰਿਪੋਰਟ ਤਾਂ ਪਤਾ ਨਹੀਂ ਕਿਥੇ ਗਈ, ਸਪੀਕਰ ਸਾਹਿਬ, ਕੀ ਇਹ ਡੀ. ਈ. ਓਜ਼. ਨੂੰ ਅਧਿਕਾਰ ਦੇਣਗੇ ਕਿ ਉਹ ਐਡਹਾਕ ਬੇਸਿਜ਼ ਤੇ ਇਨ੍ਹਾਂ ਵਿਚੋਂ ਭਰਤੀ ਕਰ ਲੈਣ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੋਸਟਾਂ ਕਦੋਂ ਤਕ ਭਰ ਦਿਤੀਆਂ ਜਾਣਗੀਆਂ ?

**ਰਾਜ ਮੰਤਰੀ, ਸਿਖਿਆ** : ਹਾਈ ਕੋਰਟ ਵਿਚ ਕੇਸ ਗਿਆ ਹੋਇਆ ਹੈ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਦੇ ਸਟੇਟਿਸਟਿਕਸ ਦੇ ਮੁਤਾਬਕ 40,000 ਐਜੂਕੇਟਿਡ ਅਨ-ਐਂਪਲਾਇਡ ਹਨ ਔਰ 4 ਲੱਖ ਦੇ ਕਰੀਬ ਅਨ-ਐਜੂਕੇਟਿਡ ਅਨ-ਐਂਪਲਾਇਡ ਹਨ ਇਹ ਲੋਕ ਚਾਰ-ਚਾਰ, ਪੰਜ-ਪੰਜ ਸਾਲਾਂ ਵਾਲੇ ਹਨ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਵਜ਼ੀਫੇ ਦਿੱਤੇ ਜਾਣਗੇ ?

**ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ** : ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ, ਮੈਂ ਦੱਸ ਦਿਆਂਗਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ ਜਿਹੜੇ ਅਨ-ਐਂਪਲਾਇਡ ਹਨ ਔਰ ਪੰਜ ਸਾਲਾਂ ਦੀ ਕੈਟੇਗਰੀ ਵਿਚ ਨਹੀਂ ਆਉਂਦੇ ਅਤੇ ਉਨ੍ਹਾਂ ਦੇ 6 ਮਹੀਨੇ ਓਵਰ-ਏਜ ਹੋਣ ਵਿਚ ਰਹਿੰਦੇ ਹਨ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਓਵਰ-ਏਜ ਹੋਣ ਵਾਲੇ ਹਨ, ਕੀ ਇਨ੍ਹਾਂ ਨੂੰ ਰੀਕੰਸਿਡਰ ਕਰਕੇ ਐਡਜਸਟ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ਼ ਮੰਤਰੀ** : ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

---

**Exemption from the Imposition of Central Sales Tax on the Export of Foodgrains and Oil Seeds.**

***1556. Shri Madan Mohan Mittal** : Will the Minister for Excise and Taxation be pleased to state :—

(a) whether exemption from the imposition of Central Sales Tax on the export of foodgrains and oil seeds has been withdrawn; if so, since when ;

(b) if the reply to part (a) above be in the affirmative, whether it is a fact that it has caused a fall in the export of foodgrains in the markets of Kharar, Kurali, Lalru and Dera Bassi ; if so, the details thereof ;

[Shri Madan Mohan Mittal]

(c) whether it is also a fact that on account of the said withdrawal the State has also suffered a loss in the Market Fee; if so, the total amount of loss so far suffered by the Government since the withdrawal ?

**ਸ੍ਰੀ ਹਿੱਤ ਅਭਿਲਾਸ਼ੀ**. (ੳ) ਸ੍ਰੀਮਾਨ ਜੀ, ਚੰਡੀਗੜ੍ਹ ਨੂੰ ਭੇਜਣ ਵਾਲੀਆਂ ਚੀਜਾਂ ਤੇ ਸੈਂਟਰਲ ਸੇਲਜ਼ ਟੈਕਸ ਦੀ ਛੋਟ 8 ਮਾਰਚ, 1978 ਤੋਂ ਵਾਪਿਸ ਲੈ ਲਈ ਗਈ ਸੀ।

(ਅ) ਇਕ ਸਟੇਟਮੈਂਟ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ। ਇਹ ਘਾਟਾ ਕੇਵਲ ਛੋਟ ਨੂੰ ਵਾਪਿਸ ਲੈ ਲੈਣ ਨਾਲ ਹੀ ਨਹੀਂ ਹੋਇਆ ਹੈ ਬਲਕਿ ਇਹ ਇਕ ਰਾਜ ਤੋਂ ਦੂਜੇ ਰਾਜ ਵਿਚ ਕਣਕ ਆਦਿ ਦੀ ਆਵਾਜਾਈ ਦੀ ਰੁਕਾਵਟ ਖਤਮ ਹੋ ਜਾਣ ਕਰਕੇ ਵੀ ਹੋਇਆ ਹੈ ।

(ੲ) ਮਾਰਕਿਟ ਫੀਸ ਵਿਚ ਘਾਟੇ ਦਾ ਕਾਰਨ ਕੇਵਲ ਸੈਂਟਰਲ ਸੇਲਜ਼ ਟੈਕਸ ਵਿਚ ਦਿਤੀ ਹੋਈ ਛੋਟ ਨੂੰ ਵਾਪਿਸ ਲੈ ਲੈਣ ਕਾਰਨ ਹੀ ਨਹੀਂ ਹੈ ਬਲਕਿ ਇਹ ਇਕ ਰਾਜ ਤੋਂ ਦੂਜੇ ਰਾਜ ਵਿਚ ਕਣਕ ਆਦਿ ਦੀ ਆਵਾਜਾਈ ਤੇ ਲੱਗੀ ਰੋਕ ਹਟਣ ਕਾਰਨ ਵੀ ਹੈ। ਚੰਡੀਗੜ੍ਹ ਦੇ ਨਾਲ ਲਗਦੇ ਇਲਾਕਿਆਂ ਦੇ ਕਿਸਾਨ ਆਪਣਾ ਅਨਾਜ ਚੰਡੀਗੜ੍ਹ ਵਿਚ ਹੀ ਵੇਚਣ ਲਈ ਤਰਜੀਹ ਦਿੰਦੇ ਹਨ।

**Statement showing the export of foodgrains during the years 1977-78 and 1978-79 to Union Territory, Chandigarh**

| Sr. No. | Name of the Market | Food grains expected value (1977-78) | Food grains expected value (1978-79) | Difference of Col. 3 and 4 |
|---|---|---|---|---|
| 1 | 2 | 3 | 4 | 5 |
| | | Rs. | Rs. | Rs. |
| 1 | Kharar .. | 32,10,642·99 | 7,22,507·18 | —24,88,135·81 |
| 2 | Kurali .. | 47,56,148·71 | 12,43,443·40 | —35,12,705·31 |
| 3 | Dera Bassi .. | 27,37,329·31 | 10,17,141·42 | —17,20,187·89 |
| 4 | Lalru .. | 28,70,986·44 | 8,05,258·38 | —20,65,728·06 |
| | Total | 1,35,75,107·45 | 37,88,350·38 | —97,86,757·07 |

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਜੋ ਸਟੇਟਮੈਂਟ ਹਾਊਸ ਵਿਚ ਮਨਿਸਟਰ ਸਾਹਿਬ ਵੱਲੋਂ ਲੇ ਕੀਤੀ ਗਈ ਹੈ, ਇਸ ਦੇ ਮੁਤਾਬਿਕ 1977-78 ਵਿਚ ਔਰ 1978-79 ਵਿਚ ਜੋ ਐਕਸਪੈਕਟਿਡ ਸੀ ਔਰ ਜੋ ਐਕਸਪੋਰਟ ਹੋਈ, ਉਸ ਵਿਚ ਬਹੁਤ ਫਰਕ ਹੈ। ਪੰਜਾਬ ਸਰਕਾਰ ਨੂੰ ਮਾਰਕਿਟ ਫੀ ਔਰ ਸੇਲਜ਼ ਟੈਕਸ ਵਿਚ ਘਾਟਾ ਪਿਆ ਹੈ। ਜੋ ਫੂਡਗਰੇਨ ਐਕਸਪੋਰਟ ਹੋਣੀ ਸੀ, ਉਹ ਘੱਟ ਐਕਸਪੋਰਟ ਹੋਈ ਹੈ। ਇਸ ਨਾਲ ਕੋਈ 1 ਕਰੋੜ ਰੁਪਏ ਤੋਂ ਵਧ ਦਾ ਘਾਟਾ ਸੇਲਜ਼ ਟੈਕਸ ਵਿਚ ਹੋਇਆ ਹੈ । ਐਗਰੀਕਲਚਰਿਸਟ ਬਗੈਰ ਸੇਲਜ਼ ਟੈਕਸ ਦੇ ਚੰਡੀਗੜ੍ਹ ਵਿਚ ਮਾਲ ਸਪਲਾਈ ਕਰਦੇ ਹਨ। ਇਸ ਦੇ ਨਾਲ ਕੀ ਹੋਇਆ ਕਿ ਚੰਡੀਗੜ੍ਹ ਦੇ ਵਪਾਰੀਆਂ ਨੇ ਡਾਇਰੈਕਟ ਜਾ ਕੇ ਪੰਜਾਬ ਦੇ ਕਿਸਾਨ ਤੋਂ ਮਾਲ ਖਰੀਦ ਲਿਆ ਔਰ ਘੱਟ ਕੀਮਤ ਮਿਲੀ । ਇਹ ਜੋ ਮਾਰਕਿਟ ਫੀ ਔਰ ਸੇਲਜ਼ ਟੈਕਸ ਦਾ ਘਾਟਾ

ਪਿਆ ਇਸ ਨੂੰ ਰੋਕਣ ਵਾਸਤੇ ਕੀ ਇਹ ਜੋ ਇਸ ਸਬੰਧੀ ਐਗਜ਼ੈਂਪਸ਼ਨ ਦਿਤੀ ਹੋਈ ਹੈ, ਉਸ ਨੂੰ ਇੰਪੋਜ਼ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਚੰਡੀਗੜ੍ਹ, ਯੂ.ਟੀ., ਨੂੰ ਕਨਸੈਸ਼ਨ ਦੇਣ ਦਾ ਅਤੇ ਵਾਪਸ ਲੈਣ ਦਾ ਬੜਾ ਇੰਟ੍ਰੈਸਟਿੰਗ ਮਾਮਲਾ ਹੈ। ਜਦੋਂ, ਸਪੀਕਰ ਸਾਹਿਬ, ਪੰਜਾਬ ਅਤੇ ਹਰਿਆਣਾ ਬਣੇ ਤਾਂ ਯੂ.ਟੀ. ਅਲੱਗ ਹੋਇਆ। ਉਸ ਵੇਲੇ ਦੋਨਾਂ ਸਟੇਟਸ ਨੇ ਫੈਸਲਾ ਕੀਤਾ ਕਿ ਚੰਡੀਗੜ੍ਹ ਨੂੰ ਇੰਟਰ-ਸਟੇਟ ਸੇਲਜ਼ ਟੈਕਸ ਦੀ ਛੋਟ ਦੇ ਦਿਓ ਅਤੇ ਇਸ ਨੂੰ ਸਟੇਟ ਦਾ ਹਿੱਸਾ ਸਮਝਿਆ ਜਾਏ। ਬਾਅਦ ਵਿਚ ਦੇਖਿਆ ਗਿਆ ਕਿ ਚੰਡੀਗੜ੍ਹ ਦੇ ਡੀਲਰਜ਼ ਨੇ ਇਸ ਨੂੰ ਮਿਸ-ਯੂਜ਼ ਕੀਤਾ। ਹਰਿਆਣਾ ਨੇ ਕਨਸੈਸ਼ਨ ਵਾਪਸ ਲੈ ਲਿਆ ਅਤੇ ਫਿਰ ਲਾਗੂ ਨਹੀਂ ਕੀਤਾ। ਪੰਜਾਬ ਨੇ ਵੀ ਇਹ ਕਨਸੈਸ਼ਨ 1968 ਵਿਚ ਵਾਪਸ ਲੈ ਲਿਆ। ਲੇਕਿਨ ਫਿਰ ਚੰਡੀਗੜ੍ਹ ਦੇ ਲੋਕਾਂ ਨੇ ਰਿਪਰੈਜ਼ੈਂਟੇਸ਼ਨ ਦਿਤੀ ਕਿ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ। ਇਸ ਤੇ ਪੰਜਾਬ ਸਰਕਾਰ ਨੇ ਦੁਬਾਰਾ ਰੀ-ਕੰਸਿਡਰ ਕੀਤਾ ਔਰ ਦੁਬਾਰਾ ਕਨਸੈਸ਼ਨ ਦੇ ਦਿਤਾ। ਲੇਕਿਨ ਇਕ ਸ਼ਰਤ ਲਗਾ ਦਿਤੀ ਕਿ ਜੋ ਚੀਜ਼ ਪੰਜਾਬ ਵਿਚੋਂ ਚੰਡੀਗੜ੍ਹ ਵਿਚ ਜਾਏਗੀ ਉਹ ਚੰਡੀਗੜ੍ਹ ਦੇ ਕਨਜ਼ਿਊਮਰ ਵਾਸਤੇ ਹੋਏਗੀ ਨਾ ਕਿ ਇੰਟਰ-ਸਟੇਟ ਵਾਸਤੇ ਔਰ ਚੰਡੀਗੜ੍ਹ ਦੀ ਇੰਡਸਟਰੀ ਇਸ ਨੂੰ ਬਾਹਰ ਨਹੀਂ ਇਸਤੇਮਾਲ ਕਰ ਸਕਦੀ। ਲੇਕਿਨ ਫਿਰ ਦੇਖਣ ਵਿਚ ਆਇਆ ਕਿ ਇਹ ਕਨਸੈਸ਼ਨ ਮਿਸਯੂਜ਼ ਹੋ ਰਿਹਾ ਹੈ। ਸਪੀਕਰ ਸਾਹਿਬ, ਚੰਡੀਗੜ੍ਹ ਵਿਚ ਨਾ ਸਰਸੋਂ ਅਤੇ ਨਾ ਬਿਨੋਲਾ ਪੈਦਾ ਹੁੰਦਾ ਹੈ ਲੇਕਿਨ ਇਸ ਦੇ ਬਾਵਜੂਦ ਵੀ ਚੰਡੀਗੜ੍ਹ ਐਡਮਿਨਿਸਟ੍ਰੇਸ਼ਨ ਨੇ ਇਕ ਸਾਲ ਦੇ ਵਿਚ 9 ਕਰੋੜ ਰੁਪਏ ਦਾ ਤੇਲ ਐਕਸਪੋਰਟ ਕੀਤਾ ਔਰ ਇਹ ਸਾਰਾ ਮਾਲ ਪੰਜਾਬ ਦੇ ਵਿਚੋਂ ਆਇਆ। ਇਹ ਸਾਰਾ ਮਾਲ ਅਸੀਂ ਚੰਡੀਗੜ੍ਹ ਦੇ ਕਨਜ਼ਿਊਮਰਜ਼ ਲਈ ਦਿੱਤਾ ਸੀ ਪਰ ਉਨ੍ਹਾਂ ਨੇ ਕਨਜ਼ਿਊਮਰਜ਼ ਨੂੰ ਦੇਣ ਦੀ ਬਜਾਏ ਬਾਹਰ ਐਕਸਪੋਰਟ ਕਰ ਦਿੱਤਾ। ਇਸ ਤੇ 0.1% ਸੈਂਟਰਲ ਸੇਲਜ਼ ਟੈਕਸ ਸੀ। ਇਸ ਦੇ ਨਾਲ ਪ੍ਰੈਕਟੀਕਲੀ ਪੰਜਾਬ ਨੂੰ ਲਾਭ ਨਹੀਂ ਹੋਇਆ। ਇਸੇ ਤਰ੍ਹਾਂ ਚੰਡੀਗੜ੍ਹ ਦੀ ਫਿਲੌਰ ਮਿਲਾਂ ਨੂੰ ਅਸੀਂ ਕਣਕ ਸਪਲਾਈ ਕਰਦੇ ਸੀ ਅਤੇ ਇਨ੍ਹਾਂ ਫਿਲੌਰ ਮਿਲਾਂ ਵਿਚ ਆਟਾ ਪੀਸ ਕੇ ਚੰਡੀਗੜ੍ਹ ਐਡਮਿਨਿਸਟ੍ਰੇਸ਼ਨ ਵਾਲਿਆਂ ਨੇ ਇਸ ਨੂੰ ਕਨਜ਼ਿਊਮਰਜ਼ ਨੂੰ ਦੇਣ ਦੀ ਬਜਾਏ ਹਿਮਾਚਲ ਪ੍ਰਦੇਸ਼ ਅਤੇ ਹਿੰਦੁਸਤਾਨ ਦੇ ਦੂਜਿਆਂ ਹਿਸਿਆਂ ਦੇ ਵਿਚ ਭੇਜ ਦਿਤਾ। ਜਿਸ ਕਰਕੇ ਸਾਨੂੰ ਆਪਣੇ ਪਹਿਲੇ ਫੈਸਲੇ ਨੂੰ ਰੀਕੰਸਿਡਰ ਕਰਨ ਦੀ ਲੋੜ ਪਈ ਸੀ ਔਰ ਅਸੀਂ ਇਹ ਕਨਸੈਸ਼ਨ ਵਾਪਿਸ ਲੈ ਲਿਆ। ਚੰਡੀਗੜ੍ਹ ਦੇ ਕਨਜ਼ਿਊਮਰਜ਼ ਨੇ ਫਿਰ ਸਾਨੂੰ ਕਿਹਾ ਕਿ ਡੇਲੀ ਯੂਜ਼ ਦੀਆਂ ਚੀਜ਼ਾਂ ਤੇ ਸਾਨੂੰ ਕਨਸੈਸ਼ਨਜ਼ ਦਿਓ। ਸਪੀਕਰ ਸਾਹਿਬ, ਮੁਆਫ ਕਰਨਾ ਮੈਂ ਸਵਾਲ ਦਾ ਜਵਾਬ ਕਾਫੀ ਲੰਮਾ ਲੈ ਗਿਆ ਹਾਂ ਪਰ ਇਸ ਦੇ ਨਾਲ ਇਹ ਹੋਵੇਗਾ ਕਿ ਹਾਊਸ ਨੂੰ ਪੂਰੀ ਜਾਣਕਾਰੀ ਮਿਲ ਜਾਵੇਗੀ।

**ਸ਼੍ਰੀ ਸਪੀਕਰ** : ਠੀਕ ਹੈ, ਤੁਸੀਂ ਆਪਣਾ ਜਵਾਬ ਜਾਰੀ ਰੱਖੋ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕਨਸੈਸ਼ਨ ਵਾਪਿਸ ਲਿਆ ਸੀ, ਕੁਝ ਚੀਜ਼ਾਂ ਤੇ ਅਸੀਂ ਫਿਰ ਕਨਸੈਸ਼ਨਜ਼ ਨੂੰ ਰਿਸਟੋਰ ਕਰ ਦਿਤਾ ਭਾਵੇਂ ਇਹ ਆਇਲਸੀਡ ਅਤੇ ਵੀਟ ਤੇ ਹੀ ਕੀਤਾ ਹੈ। ਇਹ ਲਾਭ ਪੰਜਾਬ ਨੂੰ ਜ਼ਰੂਰ ਹੋ ਰਿਹਾ ਹੈ। ਬਾਕੀ ਜਿਹੜਾ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਮਾਰਕਿਟ ਫੀਸ ਦੇ ਵਿਚ ਪੰਜਾਬ ਨੂੰ ਘਾਟਾ ਪੈ ਰਿਹਾ ਹੈ ਇਸ ਦੇ ਲਈ ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲਾਸ ਹੈ ਇਹ ਸਾਨੂੰ ਦੂਸਰੇ ਪਾਸਿਆਂ ਤੋਂ ਪੂਰਾ ਹੋ ਜਾਂਦਾ ਹੈ। ਯਾਨੀ ਸੈਂਟਰਲ ਸੇਲਜ਼ ਟੈਕਸ ਦੀ ਸ਼ਕਲ ਵਿਚ ਪੈਸਾ ਆ ਜਾਂਦਾ ਹੈ। ਇਹ ਜਿਹੜਾ ਕਨਸੈਸ਼ਨ ਦਿਤਾ ਹੈ ਇਹ 37 ਲੱਖ 88 ਹਜ਼ਾਰ ਰੁਪਏ ਦਾ ਹੈ। ਦੂਜਿਆਂ ਪਾਸਿਆਂ ਤੋਂ ਸਾਨੂੰ 4% ਟੈਕਸ ਵੀ ਮਿਲ ਰਿਹਾ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਜਿਹੜਾ ਕਨਸੈਸ਼ਨ ਵਿਦਡਰਾ ਕੀਤਾ ਹੈ ਉਹ ਆਇਲ ਸੀਡ ਤੇ ਹੈ ਜਿਸ ਕਰਕੇ ਪੰਜਾਬ ਨੂੰ ਬੜਾ ਨੁਕਸਾਨ ਹੋ ਰਿਹਾ ਹੈ ਪਰ ਜਿਹੜਾ ਫੂਡਗਰੇਨਜ਼ ਤੇ ਕਨਸੈਸ਼ਨ ਵਿਦਡਰਾ ਕੀਤਾ ਹੈ ਉਹ ਤਾਂ ਕਾਮਨਮੈਨ ਦੀ ਡੇਲੀ ਯੂਜ਼ ਦੀ ਚੀਜ਼ ਹੈ ਔਰ ਫਿਰ ਇਥੇ ਪੰਜਾਬ ਦੇ ਕਰਮਚਾਰੀ ਹੀ ਰਹਿੰਦੇ ਹਨ ਇਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਚੰਡੀਗੜ੍ਹ ਪੰਜਾਬ ਦਾ ਹੈ ਔਰ ਚੰਡੀਗੜ੍ਹ ਅਸੀਂ ਵਾਪਿਸ ਲੈਣਾ ਹੈ (ਵਿਘਨ)

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਮਾਰਕਿਟ ਫੀਸ ਦੀ ਗੱਲ ਕਰੋ ਜਿਸ ਦਾ ਲਾਸ ਹੋ ਰਿਹਾ ਹੈ। ਤੁਸੀਂ ਚੰਡੀਗੜ੍ਹ ਦਾ ਇਸ਼ੂ ਵਿਚ ਕਿਉਂ ਲਿਆ ਰਹੇ ਹੋ ?

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮਾਰਕਿਟ ਫੀਸ ਦੇ ਵਿਚ ਸਾਨੂੰ 9 ਲੱਖ 86 ਹਜ਼ਾਰ 757 ਰੁਪਏ ਦਾ ਲਾਸ ਹੋਇਆ ਹੈ। ਇਨ੍ਹਾਂ ਨੇ ਦਸਿਆ ਹੈ ਕਿ ਇਹ 4% ਟੈਕਸ ਦੇ ਨਾਲ ਕੰਪਨਸੇਟ ਹੋ ਰਿਹਾ ਹੈ। ਜਿਹੜਾ ਪੰਜਾਬ ਨੂੰ ਲਾਸ ਹੋਇਆ ਹੈ ਇਹ ਇਕ ਕਰੋੜ ਰੁਪਏ ਦਾ ਹੋ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਫੂਡਗਰੇਨਜ਼ ਤੇ ਜਿਹੜਾ ਕਨਸੈਸ਼ਨ ਨੂੰ ਵਿਦਡਰਾ ਕੀਤਾ ਹੈ ਉਹ ਕਨਸੈਸ਼ਨਜ਼ ਤਾਂ ਪੰਜਾਬ ਦੇ ਕਰਮਚਾਰੀਆਂ ਨੂੰ ਮਿਲਣਾ ਸੀ ਜਿਹੜੇ ਚੰਡੀਗੜ੍ਹ ਦੇ ਵਿਚ ਰਹਿ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਗੱਲਾਂ ਕੀਤੀਆਂ ਹਨ। ਇਕ ਗੱਲ ਲਾਸ ਦੀ ਕੀਤੀ ਹੈ ਜਿਹੜਾ ਪੰਜਾਬ ਸਰਕਾਰ ਨੂੰ ਹੋ ਰਿਹਾ ਹੈ। ਮੈਂ ਪਹਿਲਾਂ ਹੀ ਦਸਿਆ ਹੈ ਕਿ ਪ੍ਰੈਕਟੀਕਲੀ ਪੰਜਾਬ ਨੂੰ ਲਾਸ ਨਹੀਂ ਹੋ ਰਿਹਾ। ਜਿਥੋਂ ਤੱਕ ਸੈਂਟੀਮੈਂਟਲ ਐਪਰੋਚ ਦੀ ਗੱਲ ਹੈ ਇਸ ਤੇ ਅਸੀਂ ਵਿਚਾਰ ਕਰ ਲਵਾਂਗੇ।

---

**Scandal for the Purchase of Fake Spare Parts**

*1464. **Doctor Dev Raj Nasrala** : Will the Minister of State for Transport, Tourism and Sports be pleased to state: —

(a) whether any scandal regarding the purchase of fake spare parts in the Pathankot Depot of the Punjab Roadways was detected at any time between 1st February and 20th February, 1979 ;

(b) if the reply to part (a) above be in the affirmative, whether any enquiry has been held into the said scandal ;

(c) if the reply to part (b) above be in the affirmative, whether the persons who have been held guilty in the enquiry report have since been punished ;

(d) whether any action is also proposed to be taken against the companies which supplied the said fake spare parts to the depot referred to in part (a) above ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) 1 ਅਤੇ 20 ਫਰਵਰੀ, 1979 ਨੂੰ ਪੰਜਾਬ ਰੋਡਵੇਜ਼, ਪਠਾਨਕੋਟ, ਵਿਖੇ ਜਾਲ੍ਹੀ ਪੁਰਜ਼ਿਆਂ ਦੀ ਖਰੀਦ ਸਬੰਧੀ ਕੋਈ ਸਕੈਂਡਲ ਨਹੀਂ ਪਾਇਆ ਗਿਆ। ਫਿਰ ਵੀ ਸਿਟੀ ਪੁਲਿਸ ਸਟੇਸ਼ਨ, ਪਠਾਨਕੋਟ ਦੀ ਪੁਲਿਸ ਪਾਰਟੀ, ਮੁੱਖ ਸਟੋਰ ਵਿਚ 10 ਫਰਵਰੀ, 1979 ਨੂੰ 14.00 ਵਜੇ ਆਈ, ਡਿਫਰੈਂਸ਼ਿਅਲ ਬਿਉਲ ਦੇ ਚਾਰ ਨਵੇਂ ਪੁਰਜ਼ੇ ਅਤੇ ਰੀਅਰ ਐਕਸਲ ਗੀਅਰ ਦੇ 2 ਨਵੇਂ ਪੁਰਜ਼ੇ ਬਿਨਾਂ ਸੀਲ ਕੀਤੇ ਅਪਣੇ ਨਾਲ ਲੈ ਗਏ।

(ਅ) (ੲ) ਅਤੇ (ਸ) ਇਹ ਮਾਮਲੇ ਸਬੰਧੀ ਪੁਲਿਸ ਅਧਿਕਾਰੀਆਂ ਨਾਲ ਪੱਤਰ ਵਿਹਾਰ ਚਲ ਰਹੀ ਹੈ ਅਤੇ ਉਨ੍ਹਾਂ ਵਲੋਂ ਫੈਸਲਾ ਹੋਣ ਉਪਰੰਤ ਹੀ ਕਾਰਵਾਈ ਕੀਤੀ ਜਾਵੇਗੀ ।

**ਡਾਕਟਰ ਦੇਵ ਰਾਜ ਨਸਰਾਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਨਕਲੀ ਪੁਰਜ਼ੇ ਪੁਲਿਸ ਨੇ ਪਕੜੇ ਸਨ, ਉਸ ਤੇ ਸਰਕਾਰ ਨੇ ਕੀ ਐਕਸ਼ਨ ਲਿਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਜ਼ਰੂਰ ਐਕਸ਼ਨ ਲਵਾਂਗੇ । ਉਹ ਪੁਰਜ਼ੇ ਜਿਹੜੇ ਪੁਲਿਸ ਸਟੇਸ਼ਨ ਤੇ ਲੈ ਗਏ ਸਨ ਉਸ ਨੂੰ ਬਿਨਾਂ ਕਿਸੇ ਦੀ ਆਗਿਆ ਦੇ ਨਾਲ ਪੁਲਿਸ ਪਾਰਟੀ ਆਪਣੇ ਨਾਲ ਲੈ ਗਈ ਸੀ ਜਦ ਕਿ ਇਸ ਦੀ ਪਰਮਿਸ਼ਨ ਲੈਣੀ ਬੜੀ ਜ਼ਰੂਰੀ ਸੀ । ਨਕਲੀ ਪੁਰਜ਼ਿਆਂ ਨੂੰ ਸਾਡਾ ਚੀਫ਼ ਆਟੋਮੁਬਾਇਲ ਇੰਜਨੀਅਰ ਚੈਕ ਕਰਦਾ ਹੈ । ਹੁਣ ਇਸ ਗੱਲ ਦੀ ਇਨਕੁਆਇਰੀ ਹੋ ਰਹੀ ਹੈ ਕਿ ਇਹ ਪੁਰਜ਼ੇ ਆਇਆ ਪੁਲਿਸ ਸਟੇਸ਼ਨ ਵਿਚ ਚੇਂਜ ਕੀਤੇ ਗਏ ਹਨ ਜਾਂ ਸਟੋਰ ਦੇ ਵਿਚ ਚੇਂਜ ਕੀਤੇ ਗਏ ਹਨ ਜਾਂ ਵਰਕਸ਼ਾਪ ਦੇ ਵਿਚ ਚੇਂਜ ਕੀਤੇ ਗਏ ਹਨ । ਇਸ ਸਬੰਧ ਵਿਚ ਪੁਲਿਸ ਇਨਕੁਆਇਰੀ ਕਰ ਰਹੀ ਹੈ । ਜੋ ਵੀ ਕਸੂਰਵਾਰ ਪਾਇਆ ਜਾਵੇਗਾ ਉਸ ਨੂੰ ਸਜ਼ਾ ਜ਼ਰੂਰ ਦੇਵਾਂਗੇ ।

**ਡਾਕਟਰ ਦੇਵ ਰਾਜ ਨਸਰਾਲਾ** : ਸਪੀਕਰ ਸਾਹਿਬ, ਮੈਂ ਉਨ੍ਹਾਂ ਬੱਸਾਂ ਦੇ ਨੰਬਰ ਦੇ ਦਿੰਦਾ ਹਾਂ ਜਿਨ੍ਹਾਂ ਬਸਾਂ ਵਿਚ ਨਕਲੀ ਪੁਰਜ਼ੇ ਪਾਏ ਗਏ ਸਨ । ਉਨ੍ਹਾਂ ਬੱਸਾਂ ਦਾ ਨੰਬਰ 3711,3708 7681, 8143, 7951 ਅਤੇ 8024 ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜੋ ਇਨ੍ਹਾਂ ਬੱਸਾਂ ਦੇ ਬਾਰੇ ਕਹਿਣਾ ਚਾਹੁੰਦੇ ਹਨ ਇਹ ਮੈਨੂੰ ਲਿਖ ਕੇ ਦੇ ਦੇਣ । ਮੈਂ ਇਨਕੁਆਇਰੀ ਕਰਵਾ ਲਵਾਂਗਾ । ਇਹ ਆਪ ਖੁਦ ਟੈਕਨੀਕਲ ਹੈਂਡ ਤਾਂ ਹੈ ਨਹੀਂ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਐਸਾ ਸਿਸਟਮ ਬਣਾਉਣ ਲਈ ਤਿਆਰ ਹਨ ਜਿਸ ਤਰ੍ਹਾਂ ਇਰੀਗੇਸ਼ਨ ਡਿਪਾਰਟਮੈਂਟ ਵਿਚ ਅਤੇ ਪੀ.ਡਬਲਿਊ ਡੀ. ਵਿਚ ਮਕੈਨੀਕਲ ਸੈਲ ਬਣਾਇਆ ਹੋਇਆ ਹੈ ਜਿਹੜਾ ਕਿ ਸਟੋਰ ਦੀ ਚੈਕਿੰਗ ਕਰਦਾ ਹੈ ਕੀ ਉਹ ਇਸ ਤਰ੍ਹਾਂ ਦਾ ਕੋਈ ਸੈਲ ਕਾਇਮ ਕਰਨ ਲਈ ਤਿਆਰ ਹਨ ਤਾਂ ਕਿ ਇਨ੍ਹਾਂ ਦੇ ਸਟੋਰਾਂ ਦੀ ਵੀ ਚੈਕਿੰਗ ਹੋ ਸਕੇ ਔਰ ਉਨ੍ਹਾਂ ਸਟੋਰਾਂ ਦੀ ਸਰਪ੍ਰਾਇਜ਼ ਚੈਕਿੰਗ ਵੀ ਹੋ ਸਕੇ ਜਿਹੜੇ ਪੁਰਜ਼ੇ ਸਟੋਰ ਵਿਚੋਂ ਸਪਲਾਈ ਹੁੰਦੇ ਹਨ ਉਨ੍ਹਾਂ ਪੁਰਜ਼ਿਆਂ ਤੇ ਉਨ੍ਹਾਂ ਦੀ ਡੇਟ ਹੁੰਦੀ ਹੈ ਜਦ ਕਿ ਮਨਿਸਟਰ ਸਾਹਿਬ ਖੁਦ ਜਾਣਦੇ ਹਨ ਕਿ ਇਨ੍ਹਾਂ ਪੁਰਜ਼ਿਆਂ ਦੀ ਤਲਾਸ਼ ਕਰਨਾ ਬੜੀ ਮੁਸ਼ਕਲ ਹੁੰਦੀ ਹੈ (ਵਿਘਨ) ਕੀ ਇਹ ਕੋਈ ਐਸਾ ਸਿਸਟਮ ਬਣਾਉਣ ਲਈ ਤਿਆਰ ਹਨ ਜਿਸ ਨਾਲ ਇਨ੍ਹਾਂ ਦੇ ਸਟੋਰਾਂ ਦੀ ਚੈਕਿੰਗ ਹੁੰਦੀ ਰਹੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਪੁਰਜ਼ਿਆਂ ਦੀ ਚੈਕਿੰਗ ਸਾਡਾ ਚੀਫ਼ ਆਟੋਮੁਬਾਇਲ ਇੰਜਨੀਅਰ ਕਰਦਾ ਹੈ । ਜੇ ਕਰ ਕੋਈ ਨਕਲੀ ਪੁਰਜ਼ਾ ਸਪਲਾਈ ਹੁੰਦਾ ਹੈ, ਉਸ ਬਾਰੇ ਸਾਡੇ ਨੋਟਿਸ ਦੇ ਵਿਚ ਕੋਈ ਵੀ ਲਿਆ ਸਕਦਾ ਹੈ ।

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਡਾਕਟਰ ਦੇਵ ਰਾਜ ਨਸਰਾਲਾ ਜੀ ਨੇ ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾਂ ਹੈ ਕੀ ਉਨ੍ਹਾਂ ਦੀ ਮਦਦ ਲੈਣ ਲਈ ਤਿਆਰ ਹਨ ਕਿਉਂਕਿ ਨਕਲੀ ਪੁਰਜ਼ਿਆਂ ਦੇ ਬਾਰੇ ਇਨਫਰਮੇਸ਼ਨ ਡਾਕਟਰ ਸਾਹਿਬ

[ਸਰਦਾਰ ਸੰਤ ਸਿੰਘ]

ਦੇ ਕੋਲ ਬਹੁਤ ਹੈ ? ਇਹ ਆਪਣੀ ਇਕ ਕਮੇਟੀ ਬਣਾ ਲੈਣ ਉਸ ਦੇ ਵਿਚ ਡਾਕਟਰ ਸਾਹਿਬ ਦੀ ਵੀ ਮਦਦ ਲੈ ਲੈਣ ਤਾ ਕਿ ਪੜਤਾਲ ਪੂਰੀ ਤਰ੍ਹਾਂ ਹੋ ਸਕੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਡਾਕਟਰ ਦੇਵ ਰਾਜ ਨਸਰਾਲਾ ਜੀ ਦੀ ਤਾਰੀਫ ਹੀ ਕੀਤੀ ਹੈ ਜਿਹੜੀ ਉਨ੍ਹਾਂ ਨੇ ਇਨਫਰਮੇਸ਼ਨ ਇਕੱਠੀ ਕੀਤੀ ਹੈ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਦੇ ਵਿਚ ਕਿਹਾ ਹੈ ਕਿ ਕੋਈ ਸਕੈਂਡਲ ਨਹੀਂ ਹੈ। ਫਿਰ ਪੁਲਿਸ ਕਿਸ ਤਰ੍ਹਾਂ ਸਟੋਰ ਦੇ ਵਿਚੋਂ ਨਕਲੀ ਪੁਰਜ਼ੇ ਲੈ ਗਈ ? ਪੁਲਿਸ ਨੇ ਗਲਤੀ ਕੀਤੀ ਕਿ ਉਨ੍ਹਾਂ ਪੁਰਜ਼ਿਆਂ ਨੂੰ ਸੀਲ ਨਹੀਂ ਕੀਤਾ । ਇਹ ਤਾਂ ਇਕ ਟੈਕਨੀਕਲ ਗਲਤੀ ਹੈ । ਮਿਤੀ 10 ਫਰਵਰੀ, 1979 ਨੂੰ ਇਹ ਵਾਕਿਆ ਹੋਇਆ ਸੀ, ਉਸ ਤੋਂ ਬਾਦ ਹਾਲੇ ਤਕ ਇਨਕੁਆਇਰੀ ਪੁਲਿਸ ਕੋਲ ਚਲ ਰਹੀ ਹੈ। ਜੇਕਰ ਪੁਲਿਸ ਦਾ ਕਸੂਰ ਹੈ ਤਾਂ ਫਿਰ ਪੁਲਿਸ ਦੇ ਖਿਲਾਫ ਐਕਸ਼ਨ ਲਵੋ ਅਤੇ ਜੇ ਵਰਕਸ਼ਾਪ ਦੇ ਵਿਚ ਨਕਲੀ ਪੁਰਜ਼ਿਆਂ ਦਾ ਸਕੈਂਡਲ ਹੋਇਆ ਹੈ ਤਾਂ ਫਿਰ ਉਨ੍ਹਾਂ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ। ਸਰਕਾਰ ਇਸ ਬਾਰੇ ਕੀ ਕਰ ਰਹੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ ਦੋ ਕੰਡਕਟਰਾਂ ਨੇ ਸ਼ਿਕਾਇਤ ਕੀਤੀ ਸੀ ਜਿਸ ਤੇ ਪੁਲਿਸ ਆਈ ਸੀ ਔਰ ਪੁਰਜ਼ੇ ਬਗੈਰ ਸੀਲ ਕੀਤੇ ਹੀ ਲੈ ਗਈ ਜਦ ਕਿ ਉਹ ਸੀਲ ਕੀਤੇ ਬਗੈਰ ਲੈ ਕੇ ਜਾ ਨਹੀਂ ਸੀ ਸਕਦੇ। ਪੁਲਿਸ ਨੇ ਕਿਸੇ ਨੂੰ ਕਾਨਫੀਡੈਂਸ ਵਿਚ ਨਹੀਂ ਸੀ ਲਿਆ। ਸਟੋਰ ਵਾਲਿਆਂ ਨੇ ਕਿਹਾ ਸੀ ਕਿ ਸਾਡਾ ਜੀ.ਐਮ. ਨਹੀਂ ਹੈ । ਹੁਣ ਇਸ ਗੱਲ ਦੀ ਇੰਨਕੁਆਇਰੀ ਹੋ ਰਹੀ ਹੈ ਕਿ ਆਇਆ ਇਹ ਕਿਸ ਸਟੇਜ਼ ਤੇ ਪੁਰਜ਼ਿਆਂ ਦੀ ਚੇਂਜ ਹੋਈ ਸੀ । ਆਇਆ ਪਰਚੇਜ਼ ਵੇਲੇ ਚੇਂਜ ਹੋਈ ਜਾਂ ਵਰਕਸ਼ਾਪ ਦੇ ਵਿਚ ਹੋਈ ਜਾਂ ਫਿਰ ਪੁਲਿਸ ਸਟੇਸ਼ਨ ਦੇ ਵਿਚ ਚੇਂਜ ਹੋਈ, ਇਸ ਸਾਰੇ ਮਾਮਲੇ ਬਾਰੇ ਇਨਕੁਆਇਰੀ ਚਲ ਰਹੀ ਹੈ। ਪੁਲਿਸ ਨੇ ਕੋਈ ਐਫ.ਆਈ. ਆਰ. ਦਰਜ ਨਹੀਂ ਸੀ ਕੀਤੀ । ਸਿਰਫ ਰੋਜ਼ਨਾਮਚੇ ਵਿਚ ਹੀ ਦਰਜ ਕੀਤਾ ਹੈ। ਇਨਕੁਆਇਰੀ ਚਲ ਰਹੀ ਹੈ। ਜਿਥੇ ਵੀ ਗਲਤੀ ਪਾਈ ਗਈ, ਕਾਰਵਾਈ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਹੋ ਰਹੀ ਹੈ ਅਤੇ ਉਸ ਦਾ ਜਲਦੀ ਨਿਪਟਾਰਾ ਹੋ ਜਾਵੇਗਾ। 1977 ਵਿਚ ਪਟਿਆਲਾ ਵਿਚ ਇਕ ਜੀਪ ਵਿਚੋਂ ਪੁਰਜ਼ੇ ਫੜੇ ਗਏ ਸਨ ਇਸ ਨੂੰ 7 ਮਹੀਨੇ ਹੋ ਗਏ ਹਨ ਪਰ ਕੋਈ ਐਕਸ਼ਨ ਨਹੀਂ ਹੋਇਆ ਜਦ ਕਿ ਇਨ੍ਹਾਂ ਨੇ ਕਿਹਾ ਸੀ ਕਿ ਇਕ ਮਹੀਨੇ ਵਿਚ ਰਿਪੋਰਟ ਆ ਜਾਵੇਗੀ ਅਤੇ ਕਸੂਰਵਾਰ ਨੂੰ ਸਜ਼ਾ ਦਿੱਤੀ ਜਾਵੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕੇਸ ਵਿਚ ਵੀ ਕਿਤੇ ਇਸ ਤਰ੍ਹਾਂ ਦੀ ਗੱਲ ਤਾਂ ਨਹੀਂ ਹੋਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਮੈਂ ਪਤਾ ਕਰ ਲਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਇਹ ਕੋਈ ਐਸਾ ਪ੍ਰਬੰਧ ਨਹੀਂ ਕਰ ਸਕਦੇ ਕਿ ਜਿਥੋਂ ਪੁਰਜ਼ੇ ਖਰੀਦੇ ਜਾਂਦੇ ਹਨ ਉਥੇ ਪੰਜਾਬ ਸਰਕਾਰ ਦੀ ਜਾਂ ਪੰਜਾਬ ਰੋਡਵੇਜ਼ ਦੀ ਮੋਹਰ ਲਗਾਈ ਜਾਵੇ ?

**ਸ਼੍ਰੀ ਸਪੀਕਰ** : ਮੋਹਰ ਵੀ ਤਾਂ ਬਣ ਹੀ ਸਕਦੀ ਹੈ।

**ਰਾਜ ਮੰਤਰੀ** : ਲੇ ਲੈਂਡ ਅਤੇ ਟਾਟਾ ਦੀਆਂ ਗੱਡੀਆਂ ਦੇ ਪੁਰਜ਼ੇ ਸੈਂਟਰਲ ਸਟੋਰ ਤੋਂ ਲਏ ਜਾਂਦੇ ਹਨ। ਪਰ ਸਪੀਕਰ ਸਾਹਿਬ, ਜਿਵੇਂ ਤੁਸੀਂ ਦੇਖਿਆ ਹੈ ਕਿ ਰੋਜ਼ ਕੋਈ ਨਾ ਕੋਈ ਬੱਸ ਖੜ

ਜਾਂਦੀ ਹੈ, ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ 15 ਹਜ਼ਾਰ ਰੁਪਏ ਤੱਕ ਡਿਪੋ ਮੈਨੇਜਰਜ਼ ਨੂੰ ਪੁਰਜ਼ੇ ਖਰੀਦਣ ਦੀ ਪਾਵਰ ਦਿੱਤੀ ਹੋਈ ਹੈ ਪਰ ਅਸੀਂ ਡਾਇਰੈਕਟਲੀ ਉਨ੍ਹਾਂ ਕੰਪਨੀਆਂ ਤੋਂ ਖਰੀਦਦੇ ਹਾਂ।

**ਮਾਸਟਰ ਚੰਦ ਸਿੰਘ**: ਜਿਹੜੇ ਪੁਰਜ਼ੇ ਨਕਲੀ ਸਾਬਤ ਹੋ ਗਏ ਹਨ ਅਤੇ ਜਿਹੜੀ ਕੰਪਨੀ ਨੇ ਸਪਲਾਈ ਕੀਤੇ ਹਨ ਕੀ ਉਸ ਕੰਪਨੀ ਦੇ ਖਿਲਾਫ਼ ਐਕਸ਼ਨ ਲੈਣਗੇ ?

**ਰਾਜ ਮੰਤਰੀ**: ਜੇ ਸਾਬਤ ਹੋ ਗਿਆ ਤਾਂ ਜ਼ਰੂਰ ਐਕਸ਼ਨ ਲਿਆ ਜਾਵੇਗਾ।

**ਸਰਦਾਰ ਕਿਰਪਾਲ ਸਿੰਘ**: ਸਿਆਸਤ ਵਿਚੋਂ ਨਕਲੀ ਪੁਰਜ਼ੇ ਕੱਢਕੇ ਉਧਰ ਬਿਠਾ ਦਿੱਤੇ ਹਨ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਨਕਲੀ ਪੁਰਜ਼ਿਆਂ ਦੀ ਗੱਲ ਹੋ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜੇ ਨਕਲੀ ਨਿਹੰਗ ਬਣ ਰਹੇ ਹਨ ਉਸ ਬਾਰੇ ਸਰਕਾਰ ਕੀ ਕਰ ਰਹੀ ਹੈ ? (ਵਿਘਨ)

---

ਨਿਸ਼ਾਨਵਾਲਾ ਪ੍ਰਸ਼ਨ ਨੰ 858

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Mr. Speaker** : Next question No. 1342.

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਸਵਾਲ ਨੰ: 858 ਚੌਧਰੀ ਬਲਰਾਮ ਜਾਖੜ ਜੀ ਦੇ ਨਾਮ ਤੇ ਹੈ । ਇਸ ਦੀ ਮੇਰੇ ਪਾਸ ਅਥਾਰਿਟੀ ਹੈ। ਇਹ ਲੈ ਲਵੋ ਜੀ।

**ਸ੍ਰੀ ਸਪੀਕਰ**: ਬਾਅਦ ਵਿਚ ਦੇਖ ਲਵਾਂਗੇ।

---

**Water connections given under the Rural Water Supply Scheme in villages in District Sangrur**

***1342. Master Chand Singh** : Will the Minister for Welfare be pleased to state: —

(a) the number of water connections given in the villages in the District Sangrur, under the Rural Water Supply Scheme upto January, 1979 ;

(b) whether the flat rate being charged for the connections given under the said scheme is double than that being charged in the urban areas ; if so, the reasons therefor ?

**Sardarni Satwant Kaur Sandhu** : (a) 614

(b) A statement showing the flat rate being charged in the rural areas and in the Urban areas of District Sangrur is laid on the Table of the House. The rural rate, which is uniform for the entire State, is higher than the urban rate, because of the limited number of rural connections and the consequential higher per connection-cost of the Rural Water Supply Scheme.

[Welfare Minister]

Statement showing the flat rates being charged in respect of private connections under the Water Supply Scheme in rural areas and urban areas in District Sangrur.

| | FLAT RATE |
|---|---|
| 1. **RURAL AREAS** | Rs. 10 per month per tap. |
| 2. **URBAN AREAS** | Rs. 21 per quarter per tap and |
| (a) Sangrur Town | Rs. 6 per quarter for each additional tap. |
| (b) Malerkotla .. | Not supplied on flat rate basis |
| (c) Sunam .. | Rs. 6 per month per tap, Rs. 2.50 per month for second tap and R. 2 per month for each additional tap. |
| (d) Barnala .. | Rs. 13 per quarter per tap and Rs. 3 per quarter for each additional tap. |
| (e) Dhuri .. | Rs. 5 per month and 0·50 paise per additional tap. |

Thre is no water supply scheme in the remaining seven Municipalities of the District.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿਚ [ਰੂਰਲ ਕੁਨੈਕਸ਼ਨਜ਼ ਬਹੁਤ ਘੱਟ ਹਨ ਅਤੇ ਇਹ 614 ਹਨ। ਸ਼ਹਿਰਾਂ ਦੇ ਮੁਕਾਬਲੇ ਵਿਚ ਪਿੰਡਾਂ ਵਿਚ ਇਸ ਦਾ ਰੇਟ ਜ਼ਿਆਦਾ ਹੈ ਇਸ ਕਰਕੇ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਪਿੰਡਾਂ ਵਿਚ ਗ਼ਰੀਬ ਲੋਕ ਰਹਿੰਦੇ ਹਨ, ਹਰੀਜਨ ਰਹਿੰਦੇ ਹਨ ਅਤੇ ਰੇਟ ਜ਼ਿਆਦਾ ਹੋਣ ਕਰਕੇ ਉਹ ਕੁਨੈਕਸ਼ਨ ਨਹੀਂ ਲੈ ਸਕਦੇ ਕੀ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਪਿੰਡਾਂ ਵਿਚ ਇਸ ਦੇ ਰੇਟ ਘਟਾਉਣ ਲਈ ਤਿਆਰ ਹਨ ਅਤੇ ਜੇ ਤਿਆਰ ਹਨ ਤਾਂ ਕਦੋਂ ਤੱਕ ਇਸ ਤੇ ਅਮਲ ਹੋ ਜਾਵੇਗਾ ?

**ਮੰਤਰੀ** : ਜਿਹੜੇ ਪਿੰਡਾਂ ਵਿਚ ਕੁਨੈਕਸ਼ਨ ਦਿੱਤੇ ਜਾਂਦੇ ਹਨ ਉਹ ਉਨ੍ਹਾਂ ਲੋਕਾਂ ਦੀ ਆਪਣੀ ਮਰਜ਼ੀ ਦੇ ਮੁਤਾਬਿਕ ਦਿੱਤੇ ਜਾਂਦੇ ਹਨ। ਜਿਨ੍ਹਾਂ ਨੂੰ ਲੋੜ ਹੁੰਦੀ ਹੈ ਉਹ ਅਪਲਾਈ ਕਰਦੇ ਹਨ ਅਤੇ ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਜਾਂਦੇ ਹਨ । ਬਾਕੀ ਰਹੀ ਗੱਲ ਪਿੰਡਾਂ ਤੇ ਸ਼ਹਿਰਾਂ ਦੇ ਰੇਟ ਵਿਚ ਵਿਤਕਰੇ ਦੀ ਅਤੇ ਪਿੰਡਾਂ ਦੇ ਵਾਟਰ ਸਪਲਾਈ ਦੇ ਰੇਟ ਸ਼ਹਿਰਾਂ ਦੇ ਬਰਾਬਰ ਕਰ ਦਿਤੇ ਜਾਣ, ਇਹ ਮਾਸਟਰ ਜੀ ਹੋਰਾਂ ਨੇ ਪਰਪੋਜ਼ਲ ਦਿੱਤੀ ਹੈ। ਮੈਂ ਹਾਊਸ ਦੀ ਵਾਕਫੀਅਤ ਲਈ ਦੱਸਣਾ ਚਾਹੁੰਦੀ ਹਾਂ ਕਿ ਪਿੰਡਾਂ ਵਿਚ ਕੁਨੈਕਸ਼ਨ ਘੱਟ ਹੁੰਦੇ ਹਨ ਅਤੇ ਲੋਕ ਬਿਨਾਂ ਪੈਸੇ ਦਿੱਤਿਆਂ ਸਟੈਂਡ ਪੋਸਟਾਂ ਤੋਂ ਪਾਣੀ ਭਰ ਸਕਦੇ ਹਨ ਅਤੇ ਭਰਦੇ ਹਨ। ਬਾਕੀ ਇਹ ਜਿਹੜੀ ਮਾਸਟਰ ਜੀ ਹੋਰਾਂ ਦੀ ਪਰਪੋਜ਼ਲ ਹੈ ਇਹ ਠੀਕ ਹੈ ਇਸ ਤੇ ਵਿਚਾਰ ਕੀਤਾ ਜਾਵੇਗਾ ?

**ਕਾਮਰੇਡ ਸੱਤ ਪਾਲ ਡਾਂਗ** : ਬੀਬੀ ਜੀ ਨੂੰ, ਸਰਕਾਰ ਨੂੰ, ਇਸ ਗੱਲ ਦਾ ਪਤਾ ਹੋਵੇਗਾ ਕਿ ਕਲੀਨ ਵਾਟਰ ਦੀ ਹਰ ਇਕ ਨੂੰ ਲੋੜ ਹੈ। ਹਰ ਇਕ ਦੀ ਕੋਸ਼ਿਸ਼ ਹੁੰਦੀ ਹੈ ਕਿ ਘਰ ਵਿੱਚ ਸਾਫ ਸੁਥਰਾ ਪਾਣੀ ਮਿਲੇ । ਜਿਸ ਤਰ੍ਹਾਂ ਪਿੰਡਾਂ ਵਿਖੇ ਬੀਜ ਅਤੇ ਖਾਦ ਵਿਚ ਸਬਸਿਡੀ ਦਿੱਤੀ ਜਾਂਦੀ ਹੈ ਇਸੇ ਤਰ੍ਹਾਂ ਕੀ ਬੀਬੀ ਜੀ ਐਫ. ਐਮ. ਸਾਹਿਬ ਨਾਲ ਗੱਲ ਕਰਕੇ ਘੱਟੋ ਘੱਟ ਗਰੀਬਾਂ ਲਈ, ਛੋਟੇ ਕਿਸਾਨਾਂ ਲਈ, ਹਰੀਜਨਾਂ ਲਈ ਜਿਹੜੇ ਉਨ੍ਹਾਂ ਨੂੰ ਕੁਨੈਕਸ਼ਨ ਲਈ ਪੈਸੇ ਦੇਣੇ ਪੈਂਦੇ ਹਨ ਉਸ ਵਿਚ ਸਬਸਿਡੀ ਦੇ ਕੇ ਹੇਠਾਂ ਲਿਆਉਣਗੇ ਤਾਕਿ ਉਹ ਸਾਫ ਸੁਥਰਾ ਪਾਣੀ ਆਪਣੇ ਘਰਾਂ ਵਿਚ ਲਿਆ ਸਕਣ ?

**ਮੰਤਰੀ** : ਚੋਪੜਾ ਜੀ ਦੇ ਸਵਾਲ ਦਾ ਜਵਾਬ ਮੈਂ ਦੇ ਦਿੱਤਾ ਸੀ। ਡਾਂਗ ਜੀ ਦੀ ਸਪਲੀ-ਮੈਂਟਰੀ ਵੀ ਉਸੇ ਤਰ੍ਹਾਂ ਦੀ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਪਿੰਡਾਂ ਵਿਚ ਸਰਕਾਰੀ ਟੂਟੀਆਂ ਲਗਾਈਆਂ ਜਾਂਦੀਆਂ ਹਨ ਅਤੇ ਉਥੋਂ ਹਰ ਇਕ ਆਦਮੀ ਬਿਨਾਂ ਪੈਸੇ ਦਿੱਤਿਆਂ ਪਾਣੀ ਮੁਫਤ ਲੈ ਸਕਦਾ ਹੈ । ਜਿਹੜੇ ਲੋਕ ਐਪਲਾਈ ਕਰਦੇ ਹਨ ਉਨ੍ਹਾਂ ਨੂੰ ਉਨ੍ਹਾਂ ਦੇ ਘਰਾਂ ਵਿਚ ਟੂਟੀਆਂ ਦਿੱਤੀਆਂ ਜਾਂਦੀਆਂ ਹਨ ਅਤੇ ਜਿਸ ਦਾ ਰੇਟ 10 ਰੁਪਏ ਹੈ। ਇਹ ਜਿਹੜੀ ਐਮ. ਐਲ. ਏ. ਸਾਹਿਬ ਦੀ ਪ੍ਰੋਪੋਜ਼ਲ ਹੈ ਕਿ ਇਸ ਰੇਟ ਨੂੰ ਘਟਾਇਆ ਜਾਵੇ, ਇਸ ਨੂੰ ਘਟਾਉਣ ਵਾਸਤੇ ਪੰਜਾਬ ਸਰਕਾਰ ਗੌਰ ਕਰੇਗੀ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਪਿੰਡਾਂ ਵਿਚ ਸਕੀਮ ਬਣਦੀ ਹੈ, ਫਿਰ ਐਸਟੀਮੇਟ ਬਣਦਾ ਹੈ । ਇਹ ਐਸਟੀਮੇਟ ਦਫ਼ਤਰਾਂ ਵਿਚ ਘੱਟੋ ਘੱਟ 2-3 ਸਾਲ ਤੁਰਿਆ ਫਿਰਦਾ ਰਹਿੰਦਾ ਹੈ। ਫਰਜ਼ ਕਰੋ 4 ਲੱਖ ਦਾ ਐਸਟੀਮੇਟ ਬਣਦਾ ਹੈ। ਅਤੇ 2-3 ਸਾਲਾਂ ਬਾਅਦ ਜਦ ਉਸ ਦੀ ਮਨਜ਼ੂਰੀ ਹੋਣੀ ਹੈ ਤਾਂ ਉਸ ਵੇਲੇ ਟਿਊਬਵੈਲ ਆਦਿ ਦੀ ਕੀਮਤ, ਜਿਸ ਚੀਜ਼ ਦਾ ਐਸਟੀਮੇਟ ਲੱਗਦਾ ਹੈ, ਉਸ ਦੀ ਕੀਮਤ ਦੁੱਗਣੀ ਹੋ ਜਾਂਦੀ ਹੈ। ਇਸ ਲਈ ਕੀ ਇਹ ਇਸ ਬਾਰੇ ਕੋਈ ਟਾਈਮ ਫਿਕਸ ਕਰਨਗੇ ਕਿ ਜਿਹੜੀ ਸਕੀਮ ਬਣੇ ਉਹ ਐਨੇ ਚਿਰ ਵਿਚ ਬਣ ਜਾਵੇਗੀ । ਕੀ ਇਸ ਬਾਰੇ ਟਾਈਮ ਫਿਕਸ ਕਰਨਗੇ ਤਾਕਿ ਸਰਕਾਰ ਦਾ ਵੀ ਰੁਪਿਆ ਜ਼ਾਇਆ ਨਾ ਹੋਵੇ ?

**ਮੰਤਰੀ** : ਇਹ ਜਿਹੜੀ ਪਾਣੀ ਦੀ ਸਕੀਮ ਹੈ ਇਸ ਦੇ ਲਈ ਉਨ੍ਹਾਂ ਜ਼ਿਲ੍ਹਿਆਂ ਨੂੰ, ਉਨ੍ਹਾਂ ਥਾਵਾਂ ਨੂੰ ਪਹਿਲ ਦਿੱਤੀ ਜਾਂਦੀ ਹੈ ਜਿਥੇ ਦਾ ਪਾਣੀ ਪੀਣ ਲਈ ਠੀਕ ਨਹੀਂ ਅਤੇ ਸਿਹਤ ਲਈ ਹਾਨੀਕਾਰਕ ਹੈ। ਜਿਹੜਾ ਦੇਰ ਦਾ ਜ਼ਿਕਰ ਕੀਤਾ ਹੈ, ਮੈਂ ਦੱਸਦੀ ਹਾਂ ਕਿ ਐਨੀ ਦੇਰ ਨਹੀਂ ਲੱਗਦੀ। ਪਹਿਲਾਂ ਐਸਟੀਮੇਟ ਬਣਦਾ ਹੈ ਫਿਰ ਸਰਵੇ ਕੀਤਾ ਜਾਂਦਾ ਹੈ। ਸਕੀਮ ਬਣਕੇ ਸੈਨੇਟਰੀ ਬੋਰਡ ਕੋਲ ਜਾਂਦੀ ਹੈ ਅਤੇ ਫਿਰ ਸੈਂਕਸ਼ਨ ਹੁੰਦੀ ਹੈ। ਪੈਸੇ ਨੂੰ ਮੁੱਖ ਰੱਖ ਕੇ ਹਰ ਇਕ ਸਕੀਮ ਨੂੰ ਸਿਰੇ ਚਾੜ੍ਹਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੇਰਾ ਸਵਾਲ ਬੀਬੀ ਜੀ ਸਮਝੇ ਨਹੀਂ ਹਨ। ਮੇਰਾ ਸਵਾਲ ਇਹ ਸੀ ਕਿ ਜਦੋਂ ਐਸਟੀਮੇਟ ਬਣਦਾ ਹੈ ਤਾਂ ਉਸ ਦੇ ਬਾਅਦ ਉਹ 2-3 ਸਾਲ ਦਫ਼-ਤਰਾਂ ਵਿਚ ਤੁਰਦਾ ਫਿਰਦਾ ਰਹਿੰਦਾ ਹੈ। ਕਦੇ ਕਿਸੇ ਮਹਿਕਮੇ ਵਿਚ ਜਾਂਦਾ ਹੈ ਅਤੇ ਕਦੇ ਕਿਸੇ ਮਹਿਕਮੇ ਕੋਲ ਜਾਂਦਾ ਹੈ। ਫਿਰ ਦੋ ਤਿੰਨ ਸਾਲਾਂ ਬਾਅਦ ਟਿਊਬਵੈਲ ਆਦਿ ਦੀ ਕੀਮਤ ਦੁੱਗਣੀ ਹੋ ਜਾਂਦੀ ਹੈ। ਜਿਹੜੀ ਚੀਜ਼ ਦਾ ਵੀ ਐਸਟੀਮੇਟ ਬਣਦਾ ਹੈ ਦੋ ਤਿੰਨ ਸਾਲਾਂ ਬਾਅਦ ਉਸ ਦੀ ਦੁੱਗਣੀ ਕੀਮਤ ਹੋ ਜਾਂਦੀ ਹੈ। ਕੀਮਤ ਵਧੱਣ ਨਾਲ ਫਿਰ ਉਸ ਦਾ ਦੁਬਾਰਾ ਐਸਟੀਮੇਟ ਲੱਗਦਾ ਹੈ। ਇਸ ਤਰ੍ਹਾਂ ਬੜੀ ਢਿੱਲ ਹੋ ਜਾਂਦੀ ਹੈ ਅਤੇ ਨਾਲ ਹੀ ਸਰਕਾਰ ਦਾ ਰੁਪਿਆ ਵੀ ਦੁੱਗਣਾ ਲੱਗ ਜਾਂਦਾ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਐਸਟੀਮੇਟ ਲੱਗਦਾ ਹੈ ਤਾਂ ਉਦੋਂ ਟਾਈਮ ਫਿਕਸ ਕਰ ਦੇਣ ਕਿ ਐਨੇ ਚਿਰ ਵਿਚ ਇਹ ਟਿਊਬਵੈਲ ਆਦਿ ਲੱਗ ਜਾਵੇਗਾ। ਇਸ ਲਈ ਕੀ ਇਹ ਟਾਈਮ ਫਿਕਸ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਇਹ ਜਿਹੜਾ ਕਹਿੰਦੇ ਹਨ ਕਿ ਟਾਈਮ ਫਿਕਸ ਕੀਤਾ ਜਾਵੇ ਕਿ ਐਸਟੀਮੇਟ ਬਣਨ ਦੇ ਬਾਅਦ ਐਨੇ ਚਿਰ ਵਿਚ ਕੰਮ ਸ਼ੁਰੂ ਹੋ ਜਾਵੇਗਾ, ਇਹ ਗੱਲ ਦੱਸਣੀ ਮੇਰੇ ਵਾਸਤੇ ਔਖੀ ਹੈ। ਮੈਂ ਐਮ. ਐਲ. ਏ. ਸਾਹਿਬ ਅਤੇ ਹਾਊਸ ਨੂੰ ਆਸ਼ਵਾਸਨ ਦਿਵਾਉਂਦੀ ਹਾਂ ਕਿ ਜਿਹੜੀ ਸਕੀਮ ਬਣੇਗੀ ਉਹ ਛੇਤੀ ਤੋਂ ਛੇਤੀ ਲਾਗੂ ਕੀਤੀ ਜਾਵੇਗੀ।

**ਸਰਦਾਰ ਕਿਰਪਾਲ ਸਿੰਘ** : ਇਨ੍ਹਾਂ ਨੇ ਜਵਾਬ ਵਿਚ ਦੱਸਿਆ ਹੈ ਕਿ ਇਹ 1971 ਵਿਚ ਸਰਵੇ ਕਰਵਾਇਆ ਸੀ। 1971 ਵਿਚ ਜਿਹੜੀ ਰੱਕੜ ਜ਼ਮੀਨ ਸੀ ਉਹ ਹੁਣ ਲੋਕਾਂ ਨੇ ਆਬਾਦ ਕਰ ਲਈ ਹੋਣੀ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਲੋਕਾਂ ਦੀ ਸਿਚੂਏਸ਼ਨ ਵੀ ਬਦਲ ਗਈ ਹੋਵੇਗੀ। ਇਸ ਲਈ ਇਹ ਜ਼ਰੂਰੀ ਨਹੀਂ ਕਿ ਉਹ ਜਗ੍ਹਾਂ ਉਹੋ ਜਿਹੀਆਂ ਹੋਣ। ਇਸ ਲਈ ਕੀ ਇਹ ਇਸ ਦਾ ਹੁਣ ਸਰਵੇ ਕਰਵਾਉਣ ਲਈ ਤਿਆਰ ਹਨ ? ਜਿਨ੍ਹਾਂ ਨੂੰ ਉਦੋਂ ਲੋੜ ਸੀ ਉਹ ਹੁਣ ਸ਼ਾਇਦ ਡੀਜ਼ਰਵ ਨਾ ਕਰਦੇ ਹੋਣ ਜਾਂ ਉਨ੍ਹਾਂ ਨੂੰ ਸ਼ਾਇਦ ਪਾਣੀ ਦੀ ਲੋੜ ਨਾ ਹੋਵੇ। ਇਸ ਲਈ ਕੀ ਇਹ ਹੁਣ ਨਵੀਂ ਸਰਵੇ ਕਰਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਐਮ. ਐਲ. ਏ.: ਸਾਹਿਬ ਦਾ ਸਵਾਲ ਸਮਝ ਨਹੀਂ ਸਕੀ। ਪਰ ਮੈਂ ਐਨਾ ਜ਼ਰੂਰ ਜਵਾਬ ਦੇਣਾ ਚਾਹੁੰਦੀ ਹਾਂ ਕਿ ਸਰਵੇ ਉਨ੍ਹਾਂ ਪਿੰਡਾਂ ਦਾ ਉਨ੍ਹਾਂ ਜ਼ਿਲ੍ਹਿਆਂ ਵਿਚ ਕੀਤਾ ਜਾਂਦਾ ਹੈ ਜਿਨ੍ਹਾਂ ਦਾ ਪਾਣੀ ਸਿਹਤ ਵਾਸਤੇ ਹਾਨੀਕਾਰਕ ਹੈ।

---

**Admission to Medical Colleges on the basis of Fake Certificates**

***999.** (1) **Comrade Dana Ram**
(2) **Comrade Satya Pal Dang** } Will the Minister for Development be pleased to state:—

(a) the name and the year of study of those students of the Government Medical Colleges in the State who were discovered as on 31st December, 1978 to have sought and got admission by submitting false certificates that they belonged to Scheduled Castes ;

(b) the permanent addresses of the students referred to in part (a) above, college-wise together with the name of the authorities which gave the false certificates to these students ;

(c) the action, if any, taken or proposed to be taken by the Government in the cases referred to in part (a) above ;

(d) whether any decision has been taken by the Government that no action would be taken against those who go undetected for 18 months ; if so, the reasons for the same ?

**ਸਰਦਾਰ ਆਤਮਾ ਸਿੰਘ** : (ਏ), (ਬੀ) ਅਤੇ (ਸੀ) ਇਕ ਵਿਵਰਣ ਜਿਸ ਵਿਚ ਲੋੜੀਂਦੀ ਸੂਚਨਾ ਦਰਜ ਹੈ, ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ (ਅਨੁਲੱਗ ਏ)।

(ਡੀ) ਅਜਿਹਾ ਇਕ ਫੈਸਲਾ ਕੁਝ ਅਰਸਾ ਪਹਿਲਾਂ ਕੀਤਾ ਗਿਆ ਸੀ ਜਿਹੜਾ ਮੁੜ ਵਿਚਾਰ ਕੇ ਸੋਧ ਦਿੱਤਾ ਗਿਆ ਹੈ। ਮੌਜੂਦਾ ਫੈਸਲੇ ਅਨੁਸਾਰ ਜਿਸ ਵਿਦਿਆਰਥੀ ਬਾਰੇ ਇਹ ਸਾਬਤ ਹੋ ਗਿਆ ਕਿ ਉਸ ਨੇ ਝੂਠਾ ਸਰਟੀਫਿਕੇਟ ਦੇ ਕੇ ਦਾਖਲਾ ਲਿਆ ਹੈ, ਵਿਰੁੱਧ ਕਾਰਵਾਈ ਕੀਤੀ ਜਾਵੇਗੀ ਭਾਵੇਂ ਇਸ ਦਾ ਪਤਾ ਕਦੋਂ ਭੀ ਲੱਗੇ।

## ANNEXURE—A

**Statement showing the details of students who have gained admission in the State Medical Colleges by producing false Scheduled Caste Certificates and still on Colleges, Rolls as on 31st December, 1978.**

| S. No. | Name and Father's name of the candidate | Year of study | Permanent Addresses | Authority which issued the certificate | Action taken/proposed to be taken |
|---|---|---|---|---|---|
| 1 | 2 | 3 | 4 | 5 | 6 |
| | | | **MEDICAL COLLEGE, PATIALA** | | |
| | *Sarvshri—* | | | | |
| 1. | Ram Belas s/o Shri Gauri Ram | 4th Year | C/o Ranbir Singh Sidhu, Ram Nagar, Opp. Rly. Stn., Sangrur | SDO(C) Sangrur | He was admitted to a general merit seat, but he had also produced a Scheduled Caste certificate which on verification was found to be false. A "Show-Cause-Notice" was served on him to which he has since given a reply. It is under consideration. |
| 2. | Avtar Singh, s/o S. Pritam Singh | Doing Internship | V. Dhanauri, Teh. Nabha, Distt Patiala | SDM Nabha | The students at S. Nos. 2 to 12 got admission in the Medical Colleges on production of false certificates, they were given "Show-cause Notices" and some of them were expelled from the Colleges. Sardar Amarjit Singh (S. No. 5) moved the High Court of Punjab and Haryana which, while deciding his petition, observed as follows :— "Even though the petitioner might have got admission by making a statement that he belonged to the Scheduled Caste, which turns out to be incorrect, yet the fact remains that he advanced some years in his medical studies and if his studies are now stopped, his own career will be seriously hampered, which is a punishment he might well deserve but at the same time no body can be given the seat which he has occupied so long. If it was possible to allot the seat |
| 3. | Vas Dev Singh s/o. S. Gurdial Singh | — | V. Alampur, Teh. Rajpura, Distt. Patiala | S.D.M., Rajpura | |
| 4. | Harans Singh s/o Mohinder Singh | Final Year | Village Dehru, Teh. Samrala, Distt. Ludhiana | SDO(C) Samrala | |
| 5. | Amarjit Singh s/o Gurnam Singh | 4th Year | H. No. 1911, Agwar Gujran, Jagraon (Ludhiana) | SDO(C) Jagraon | |
| 6. | Kashmir Singh s/o Apar Singh | 5th Year | V. Tungwala, Distt. Amritsar | SDO(C) Amritsar | |
| 7. | Summitter Singh s/o Shiv Singh Padda | Final Year | V. & P. O. Lakhan Ke Padda, Teh. and Distt. Kapurthala | G.A. to D.C. Kapurthala | |
| | | | **MEDICAL COLLEGE, AMRITSAR** | | |
| 8. | Jagtar Singh s/o Gurnam Singh | Final Year | V. & P. O. Thathi Khara, Teh. Tarn Taran Distt. Amritsar | SDO (Civil) Tran Taran | |

[Minister for Development]

| 1 | 2 | 3 | 4 | 5 | 6 |
|---|---|---|---|---|---|
| | *Sarvshri—* | | | | |
| 9. | Harcharan Singh s/o Jetha Singh | Doing internship | V.& P.O. Hathur Distt. Ludhiana | SDO (Civil) Jagraon | to any other Scheduled Caste or reserved candidate, perhaps then the punishment upon him would have been well deserved. But punishing the petitioner would not help the Scheduled Caste Community". |
| 10. | Pardeep Kumar s/o Madan Lal | Final Year | Guru Nanak Nagar, Dalhousi Road, Pathankot, Distt. Gurdaspur | SDO (C) Pathankot | |
| 11. | Pritpal Singh s/o KirpalSingh | Ditto | V. & P. O. Budhlada, Teh. Mansa Distt. Bhatinda | SDO (C) Mansa | The High Court further observed that the College authorities had jurisdiction to cancel the admission of the petitioner but in view of the above observation, his representation might be considered favourably. As all these students either are in the final year of the MBBS Course or doing internship, a sympathetic view has been taken and they have been allowed to continue their studies. They cannot however, escape criminal liability and cases against them have been /are being registered under section 420 I. P. C. for wrongfully gaining admission on production of false certificates |
| 12. | Surinder Kumar s/o Vidya Rattan | Doing internship | V. Rajindra Puri, Sub-Teh. Dhuri (Sangrur) | SDO (C) Maler-kotla | |
| 13. | Murar Singh s/o Kishan Singh | Doing Internship | H. No. 460/8, Satowala, Katra Karam Singh Amritsar | SDO (C), Amritsar | Cases of students appearing at S. Nos. 13 to 15 are still under verification. |
| 14. | Tarlok Singh s/o Dalip Singh | Ditto | V. Shangura, P.O. Goggon Via Garhshanker, Distt. Hoshiarpur | SDO (C), Garhshanker | |
| 15. | Jaswant Singh s/o Sadhu Singh | Ditto | Mohalla Murgi Khana, Near Dr. Jagat Singh, Batala | SDO (C), Batala | |

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, 15 ਐਸ. ਡੀ. ਓਜ਼. ਨੇ ਝੂਠੇ ਸਰਟੀਫੀਕੇਟ ਦਿੱਤੇ ਹਨ ਅੌਰ ਜਿਨ੍ਹਾਂ ਐਸ. ਡੀ. ਓਜ਼. ਨੇ ਸਰਟੀਫੀਕੇਟ ਦਿੱਤੇ ਹਨ ਜਾਂ ਜਿਨ੍ਹਾਂ ਸਰਪੰਚ, ਐਮ. ਐਲ. ਏ. ਜਾਂ ਮਿਊਂਸਪਲ ਕਮਿਸ਼ਨਰਜ਼ ਨੇ ਤਸਦੀਕ ਕੀਤਾ ਹੈ ਉਨ੍ਹਾਂ ਦੇ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ ; ਜੇਕਰ ਕੀਤੀ ਗਈ ਹੈ ਤਾਂ ਕਦੋਂ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਰੀ ਸਟੇਟ ਦੇ ਵਿਚ ਮੈਡੀਕਲ ਕਾਲਿਜਜ਼ ਦੇ ਐਸੇ 46 ਕੇਸਿਜ਼ ਹਨ। ਇਨ੍ਹਾਂ 46 ਕੇਸਾਂ ਵਿਚੋਂ 31 ਵਿਦਿਆਰਥੀ ਐਮ.ਬੀ.ਬੀ.ਐਸ. ਕਰਕੇ ਜਾ ਚੁਕੇ ਹਨ ਅਤੇ 15 ਇਸ ਵੇਲੇ ਕਾਲਜਾਂ ਵਿਚ ਦਾਖਲ ਹਨ। ਇਨ੍ਹਾਂ 15 ਵਿਚੋਂ 2 ਦੇ ਖਿਲਾਫ਼ ਮੁਕਦਮੇ ਦਰਜ ਕੀਤੇ ਗਏ ਹਨ ਤੇ 31 ਵਿਚੋਂ 15 ਦੇ ਖਿਲਾਫ ਮੁਕੱਦਮੇ ਦਰਜ ਹੋ ਚੁਕੇ ਹਨ ਔਰ ਬਾਕੀਆਂ ਦੇ ਖ਼ਿਲਾਫ ਦਰਜ ਕੀਤੇ ਜਾ ਰਹੇ ਹਨ। ਜਿਹੜਾ ਇਨ੍ਹਾਂ ਨੇ ਅਫ਼ਸਰਾਂ ਜਾਂ ਐਮ. ਐਲ. ਏਜ਼ ਦੇ ਖਿਲਾਫ਼ ਕਾਰਵਾਈ ਦੇ ਬਾਰੇ ਕਿਹਾ ਹੈ ਉਸ ਦੇ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਝੂਠੇ ਸਰਟੀਫੀਕੇਟ ਦਿੱਤੇ ਹਨ ਉਹ ਵੀ ਬੱਚ ਨਹੀਂ ਸਕਣਗੇ ਅਤੇ ਉਨ੍ਹਾਂ ਦੇ ਖਿਲਾਫ ਵੀ ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਮੈਡੀਕਲ ਕਾਲਜ ਵਿਚ ਇਕ ਐਸ. ਡੀ. ਓ. ਨੇ ਝੂਠਾ ਸਰਟੀਫੀਕੇਟ ਦਿੱਤਾ ਸੀ ਉਸ ਦੇ ਵਿਰੁੱਧ ਕੰਪਲੇਂਟ 2 ਸਾਲਾਂ ਦੀ ਵਜ਼ੀਰ ਸਾਹਿਬ ਕੋਲ ਪਈ ਹੈ ਕੀ ਉਸ ਦੀ ਵੀ ਇਨ-ਕੁਆਇਰੀ ਹੋਈ ਹੈ; ਜੇ ਹੋਈ ਹੈ ਤਾਂ ਉਸ ਤੇ ਕੀ ਐਕਸ਼ਨ ਲਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਵਿਦਿਆਰਥੀਆਂ ਨੇ ਸ਼ਡਿਊਲਡ ਕਾਸਟਸ ਦੇ ਝੂਠੇ ਸਰਟੀਫੀਕੇਟ ਦੇ ਕੇ ਦਾਖਲੇ ਹਾਸਲ ਕੀਤੇ ਹਨ, ਕੀ ਉਨ੍ਹਾਂ ਨੂੰ ਪਹਿਲਾਂ ਉਸ ਕਲਾਸ ਵਿਚੋਂ ਕੱਢ ਕੇ ਫਿਰ ਇਨਕੁਆਇਰੀ ਕਰਵਾਈ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, 2 ਦੇ ਖਿਲਾਫ਼ ਕੇਸ ਦਰਜ ਕਰਵਾਏ ਹਨ ਬਾਕੀਆਂ ਦੇ ਖਿਲਾਫ਼ ਕਾਰਵਾਈ ਚਲ ਰਹੀ ਹੈ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਬਹੁਤ ਵੱਡਾ ਸਕੈਂਡਲ ਹੋਇਆ ਹੈ, ਇਸ ਦੇ ਵਿਚ ਪੁਰਾਣੀ ਸਰਕਾਰ ਹਿੱਸੇਦਾਰ ਸੀ। 18 ਮਹੀਨੇ ਦਾ ਪਤਾ ਹੀ ਨਹੀਂ ਲਗਾ ਕਿ ਕੋਈ ਕਾਰਵਾਈ ਹੋਈ ਵੀ ਹੈ ਜਾਂ ਨਹੀਂ। ਇਹ ਸ਼ਡਿਊਲਡ ਕਾਸਟਸ ਲੋਕਾਂ ਨਾਲ ਧੱਕਾ ਹੋਇਆ ਹੈ ਅਤੇ ਇਨ੍ਹਾਂ ਸ਼ਡਿਊਲਡ ਕਾਸਟਸ ਦੀ ਬਜਾਏ ਦੂਸਰੀਆਂ ਜਾਤੀਆਂ ਦੇ ਲੋਕ ਐਡਮਿਸ਼ਨ ਲੈ ਗਏ। ਜਿਨ੍ਹਾਂ ਅਫ਼ਸਰਾਂ ਨੇ ਇਹ ਝੂਠੇ ਸਰਟੀਫੀਕੇਟ ਦਿੱਤੇ ਅਤੇ ਇਹ ਵਿਦਿਆਰਥੀ ਡਾਕਟਰ ਵੀ ਬਣ ਗਏ, ਜਿਹੜੇ ਡਾਕਟਰ ਬਣ ਗਏ ਹਨ ਕੀ ਉਨ੍ਹਾਂ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਜਾਵੇਗੀ ? ਉਨ੍ਹਾਂ ਦੀ ਡਿਗਰੀ ਵਗੈਰਾ ਵਾਪਿਸ ਲਈ ਜਾਵੇਗੀ ਜਾਂ ਮਨਿਸਟਰ ਸਾਹਿਬ ਕੀ ਕਰਨਗੇ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਹਾਈ ਕੋਰਟ ਦੇ ਫੈਸਲੇ ਦੇ ਮੁਤਾਬਿਕ, ਮੈਂ ਦੱਸਿਆ ਹੈ ਕਿ ਜਿਹੜੇ 31 ਵਿਦਿਆਰਥੀ ਐਮ. ਬੀ. ਬੀ. ਅਸ. ਪਾਸ ਕਰਕੇ ਚਲੇ ਗਏ ਹਨ ਉਨ੍ਹਾਂ ਦੇ ਬਾਰੇ ਹਾਈ ਕੋਰਟ ਨੇ ਪ੍ਰਿੰਸੀਪਲ ਨੂੰ ਕਿਹਾ ਹੈ ਕਿ ਉਨ੍ਹਾਂ ਨੂੰ ਡਿਗਰੀਆਂ ਰੋਕਣ ਦਾ ਕੋਈ ਅਧਿਕਾਰ ਨਹੀਂ ਹੈ, ਇਸ ਫੈਸਲੇ ਦੇ ਮੁਤਾਬਿਕ ਉਨ੍ਹਾਂ ਦੀਆਂ ਡਿਗਰੀਆਂ ਰਿਲੀਜ਼ ਕਰ ਦਿੱਤੀਆਂ ਗਈਆਂ ਔਰ ਝੂਠੇ ਸਰਟੀਫੀਕੇਟ ਦੇਣ ਲਈ ਜਿਹੜਾ ਕ੍ਰਿਮੀਨਲ ਕੇਸ ਬਣਦਾ ਹੈ ਉਹ ਮੁਕਦਮੇ ਦਰਜ ਕੀਤੇ ਜਾ ਰਹੇ ਹਨ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ, ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਸਮ ਹੈਵ ਬਿਨ ਐਕਸਪੈਲਡ, ਸਮ ਵਿਚ ਇਕ ਵੀ ਹੋ ਸਕਦਾ ਹੈ ਅਤੇ ਐਕਸਪੈਲ ਇਕ ਤੋਂ ਵੱਧ ਵੀ ਹੋ ਸਕਦੇ ਹਨ, ਇਕ ਤਾਂ ਇਹ ਜਵਾਬ ਦੇਣ ਕਿ ਕਿੰਨੇ ਐਕਸਪੈਲ ਕੀਤੇ ਗਏ ਹਨ ?

[ਮਾਸਟਰ ਬਾਬੂ ਸਿੰਘ]

ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਸੀਰੀਅਲ ਨੰਬਰ 13 ਤੋਂ 15 ਤਕ ਦੇ ਵਿਦਿਆਰਥੀਆਂ ਦੇ ਕੇਸ ਅੰਡਰ ਵੇਰੀਫੀਕੇਸ਼ਨ ਹਨ। ਇਹ ਹਰ ਗਲ ਵਿਚ ਅਤੇ ਇਸ ਗਲ ਵਿਚ ਵੀ ਪਹਿਲੀ ਸਰਕਾਰ ਨੂੰ ਦੋਸ਼ੀ ਠਹਿਰਾਉਂਦੇ ਹਨ, ਕੀ ਹੁਣ ਦੀ ਸਰਕਾਰ ਨੂੰ ਤਾਂ ਉਨ੍ਹਾਂ ਨੇ ਐਪਰੋਚ ਨਹੀਂ ਕਰ ਲਿਆ ਅਤੇ ਇਹ ਕੇਸਿਜ਼ ਅੰਡਰ ਇਨਵੈਸਟੀਗੇਸ਼ਨ ਹੀ ਰਹਿ ਜਾਣ ?

ਮੰਤਰੀ : ਸਪੀਕਰ ਸਾਹਿਬ, ਅਸੀਂ ਤਾਂ ਸਕੈਂਡਲ ਫੜਿਆ ਹੈ ਔਰ ਤੇਜ਼ੀ ਨਾਲ ਕੰਮ ਕਰ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਮਾਨੈਂਟਲੀ ਸ਼ਡਿਊਲਡ ਕਾਸਟ ਵਿਚ ਸ਼ਾਮਲ ਹੀ ਹੋ ਜਾਣਾ ਚਾਹੁੰਦੇ ਹਨ, ਬਾਲ ਬੱਚਿਆਂ ਸਮੇਤ, ਕੀ ਉਨ੍ਹਾਂ ਲਈ ਕੋਈ ਰਿਆਇਤ ਹੈ ? (ਹਾਸਾ) ਵਿਘਨ)

(ਕੋਈ ਉੱਤਰ ਨਹੀਂ ਆਇਆ)।

---

### Postponed Starred Question No. †1542

**Mr. Speaker** : Extension has been asked for in respect of Postponed Starred Question No. 1542. Now we will take up the list of Starred Questions.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰਾ ਇਕ ਪੋਸਟਪੋਨਡ ਸਟਾਰਡ ਕੁਐਸ਼ਚਨ ਨੰ: 1542 ਸੀ ਜਿਸ ਦਾ ਜਵਾਬ ਸਰਦਾਰ ਆਤਮਾ ਸਿੰਘ ਜੀ ਨੇ ਦੇਣਾ ਸੀ। ਤੁਸੀਂ ਪਹਿਲਾਂ ਵੀ ਕਿਹਾ ਸੀ ਕਿ ਉਸ ਦਾ ਜਵਾਬ ਆ ਜਾਵੇਗਾ ਪਰ ਹਾਲੀ ਤਕ ਨਹੀਂ ਆਇਆ। (ਵਿਘਨ) ਕੁਐਸ਼ਚਨ ਦੀ ਨੌਈਅਤ ਤਾਂ ਦੇਖ ਲਓ, ਸਰ ? (ਵਿਘਨ)

**Mr. Speaker**: I assure you that all questions will come during this Session.

**Sardar Umrao Singh**: You may just ask the Minister about it.

**Mr. Speaker**: When I am assuring you, why should I ask the Minister . Please do not waste the time of the House.

---

## STARRED QUESTIONS AND ANSWERS

### Colonies developed by the Improvement Trusts of Amritsar, Jullundur and Ludhiana

***1570. Sri A. Vishwanathan** : Will the Minister for Finance be pleased to state :—

(a) the number of new colonies developed by the Improvement Trusts of Amritsar, Jullundur and Ludhiana, since June, 1977;

(b) the number of houses in the said colonies and the total amount spent on these colonies ;

(c) the number of built up houses in the said colonies which have been allotted to the poorer sections of the society;

(d) the amount of loans taken from various financial institutions or other sources for the said colonies by each of the said Improvement Trusts, together with the amount of loan which was not utilised by each ?

---

†For Postponed Starred Question No. 1542 and reply thereto, please see Debate dated 2nd May, 1979 (Afternoon Sitting).

**ਸਰਦਾਰ ਬਲਵੰਤ ਸਿੰਘ** : (ੳ) ਲੋੜੀਂਦੀ ਸੂਚਨਾ ਇਸ ਪਰਕਾਰ ਹੈ :—

ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ

---

9 (ਕੰਮ ਜਾਰੀ ਹੈ)

ਨਗਰ ਸੁਧਾਰ ਟਰੱਸਟ, ਜਲੰਧਰ

---

8 (ਕੰਮ ਜਾਰੀ ਹੈ)

ਨਗਰ ਸੁਧਾਰ ਟਰੱਸਟ, ਲੁਧਿਆਣਾ

---

9 (ਵਿਕਾਸ ਹੋ ਚੁੱਕਾ ਹੈ)

(ਅ) (i) ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ:—

ਕੋਈ ਘਰ ਨਹੀਂ ਬਣਾਇਆ ਖਰਚ : 1,12,78,139 ਰੁਪਏ।

(ii) ਨਗਰ ਸੁਧਾਰ ਟਰੱਸਟ ਜਲੰਧਰ :—

ਕੋਈ ਘਰ ਨਹੀਂ ਬਣਾਇਆ ਖਰਚ : 2,53,97,486 ਰੁਪਏ।

(iii) ਨਗਰ ਸੁਧਾਰ ਟਰੱਸਟ, ਲੁਧਿਆਣਾ :—

ਕੋਈ ਘਰ ਨਹੀਂ ਬਣਾਇਆ ਖਰਚ: 2 ਕਰੋੜ ਰੁਪਏ।

(ੲ) (i) ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ:—

ਨਿੱਲ

(ii) ਨਗਰ ਸੁਧਾਰ ਟਰੱਸਟ, ਜਲੰਧਰ :—

ਨਿੱਲ

(iii) ਨਗਰ ਸੁਧਾਰ ਟਰੱਸਟ, ਲੁਧਿਆਣਾ :—

ਨਿੱਲ

(ਸ) (i) ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ :—

1,21,00,000 ਰੁਪਏ ਸਾਰੇ ਵਰਤੇ ਗਏ।

(ii) ਨਗਰ ਸੁਧਾਰ ਟਰੱਸਟ, ਜਲੰਧਰ :—

2,26,85,000 ਰੁਪਏ, ਸਾਰੇ ਵਰਤੇ ਗਏ।

(iii) ਨਗਰ ਸੁਧਾਰ ਟਰੱਸਟ, ਲੁਧਿਆਣਾ :— 1,25,00,000 ਰੁਪਏ ਸਾਰੇ ਵਰਤੇ ਗਏ।

**श्री अ. विश्वनाथन** : स्पीकर साहिब, क्या वज़ीर साहिब बतायेंगे कि अखबारों में यह आया है कि लुधियाना इम्प्रूवमैंट ट्रस्ट ने लो इनकम ग्रुप के लिए कालोनीज़ बनाई हैं और उनको मकान दिए हैं जबकि इस सवाल के पार्ट 'सी' के जवाब में कहा गया है कि कोई मकान नहीं बनाया गया, फिर कौन से मकान दिए गए हैं ? सवाल के 'ऐ' पार्ट में पूछा गया है कि कितनी नई कालोनीज़ डिवैल्प की गई हैं ? क्या केवल ज़मीन खरीदना ही डिवैल्पमैन्ट है ? क्या यह बतायेंगे कि जो ज़मीन खरीदी गई है वह डिवैल्प हो चुकी है ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਪਾਸ ਜੋ ਇਨਫਰਮੇਸ਼ਨ ਆਈ ਹੈ ਉਸ ਦੇ ਮੁਤਾਬਿਕ 844 ਪਲਾਟ ਗਰੀਬ ਲੋਕਾਂ ਨੂੰ ਲੁਧਿਆਣਾ ਇਮਪਰੂਵਮੈਂਟ ਟਰੱਸਟ ਨੇ ਦਿੱਤੇ ਹਨ ਔਰ ਜਿਹੜਾ ਪੈਸਾ ਖਰਚ ਕੀਤਾ ਗਿਆ ਹੈ ਉਹ 2 ਕਰੋੜ ਰੁਪਿਆ ਹੈ। ਇਹ ਰੁਪਿਆ ਨਾ ਸਿਰਫ ਜ਼ਮੀਨ ਖਰੀਦਣ ਤੇ ਬਲਕਿ ਡੀਵੈਲਪਮੈਂਟ ਤੇ ਵੀ ਖਰਚ ਕੀਤਾ ਗਿਆ ਹੈ ਜਿਸ ਦੇ ਵਿਚ ਵਾਟਰ ਸਪਲਾਈ, ਸੀਵਰੇਜ, ਰੋਡਜ਼, ਸਟਰੀਟ ਲਾਈਟਸ ਅਤੇ ਪਾਰਕਸ ਵਗੈਰਾ ਬਣਾਏ ਹਨ।

**श्री अ. विश्वनाथन** : स्पीकर साहिब, जो मैं सवाल में पूछने जा रहा हूं उसका जवाब वित्त मन्त्री साहिब शायद दे पाएं या न दे पाएं । यह जो सवाल का जवाब वित्त मन्त्री जी को बना कर दिया गया है यह झूठ का पलन्दा है । मैं यह सवाल पूछना चाहता हूं कि क्या यह सारे मामले की इन्क्वायरी करवाने के लिए तैयार हैं क्योंकि मुझे यह शक है कि यह इन्क्वायरी नहीं करवायेंगे, क्योंकि एक बार इम्प्रूवमैंन्ट ट्रस्ट लुधियाना के चेयरमैन के खिलाफ इन्क्वायरी करने के लिए आर्डर किये गए थे लेकिन उसने कहा कि मैं सरकारी कर्मचारी नहीं हूं, इस लिए मेरी इन्क्वायरी चीफ मिनिस्टर साहिब ही कर सकते हैं । क्या यह बात सच है और अगर सच है तो क्या जो चार्जिज़ लगे हैं उनकी फ्रैश इन्क्वायरी करवाने के लिए तैयार हैं ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕੋਈ ਚਾਰਜਿਜ਼ ਤਾਂ ਲਗਾਏ ਨਹੀਂ, ਜੇ ਲਗਾਉਣ ਤਾਂ ਅਸੀਂ ਉਨ੍ਹਾਂ ਦੀ ਜ਼ਰੂਰ ਇਨਕੁਆਇਰੀ ਕਰਾਂਗੇ। ਜਿਹੜੇ ਲੈਜਿਸਲੇਟਰਜ਼ ਨੇ ਇਕ ਵਾਰੀ ਐਲੀ-ਗੇਸ਼ਨਜ਼ ਲਗਾਏ ਸੀ ਉਨ੍ਹਾਂ ਦੀ ਇਨਕੁਆਇਰੀ ਕਰਵਾਉਣ ਲਈ ਡਿਪਟੀ ਡਾਇਰੈਕਟਰ ਲਾਇਆ ਸੀ ਉਸ ਨੇ ਕਿਹਾ ਕਿ ਉਹ ਕਹਿੰਦੇ ਹਨ ਕਿ ਮੇਰੀ ਇਨਕੁਆਇਰੀ ਚੀਫ਼ ਮਨਿਸਟਰ ਸਾਹਿਬ ਕਰਨ। ਜਦੋਂ ਕੇਸ ਮੇਰੇ ਕੋਲ ਆਇਆ ਤਾਂ ਮੈਂ ਕਿਹਾ ਕਿ ਚੇਅਰਮੈਨ ਪਬਲਿਕ ਸਰਵੈਂਟ ਹੈ ਅਤੇ ਡਿਪਟੀ ਡਾਇਰੈਕਟਰ ਉਸ ਦੀ ਇਨਕੁਆਇਰੀ ਕਰੇ। ਇਨਕੁਆਇਰੀ ਹੋ ਰਹੀ ਹੈ।

**ਸ਼੍ਰੀ ਮਨਮੋਹਨ ਕਾਲੀਆ** : ਕੀ ਮੰਤਰੀ ਜੀ ਦੇ ਇਹ ਗੱਲ ਇਲਮ ਵਿਚ ਹੈ ਕਿ ਜਿਹੜੀ ਡਿਵੈਲਪਮੈਂਟ ਹੋ ਰਹੀ ਹੈ ਉਸ ਦੇ ਵਿਚ ਕਾਸਟ ਆਫ ਡਿਵੈਲਪਮੈਂਟ ਜੋ ਇਮਪਰੂਵਮੈਂਟ ਟਰੱਸਟ ਕਰ ਰਿਹਾ ਹੈ ਅਤੇ ਜੋ ਕਾਰਪੋਰੇਸ਼ਨ ਕਰ ਰਹੀ ਹੈ ਉਸ ਦੀ ਰੇਸ਼ੋ 4:1 ਹੈ ਯਾਨੀ ਮਿਉਂਸਪਲ ਕਾਰਪੋਰੇਸ਼ਨ ਅਗਰ ਕੋਈ ਸੜਕ , ਸੀਵਰੇਜ ਜਾਂ ਹੋਰ ਡਿਵੈਲਪਮੈਂਟ ਦਾ ਕੰਮ ਕਰਦੀ ਹੈ ਤਾਂ ਉਸ ਤੇ 110 ਰੁਪਏ ਖਰਚ ਕਰਦੀ ਹੈ ਪਰ ਉਹੀ ਕੰਮ ਅਗਰ ਇਮਪਰੂਵਮੈਂਟ ਟਰੱਸਟ ਕਰਦੀ ਹੈ ਤਾਂ ਉਸਤੇ 440 ਰੁਪਏ ਖਰਚ ਕਰਦੀ ਹੈ। ਕੀ ਇਸ ਦੇ ਬਾਰੇ ਦੱਸਣਗੇ ਕਿ ਕੀ ਵਜ੍ਹਾ ਹੈ ਅਤੇ ਕੀ ਇਨ੍ਹਾਂ ਦੇ ਇਲਮ ਵਿਚ ਇਹ ਚੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਜੋ ਕੁਝ ਮੇਰੇ ਦੋਸਤ ਕਾਲੀਆ ਸਾਹਿਬ ਨੇ ਦੱਸਿਆ ਹੈ ਇਹ ਮੇਰੇ ਲਈ ਇਕ ਨਿਊਜ਼ ਹੈ ਕਿਉਂਕਿ ਕਾਰਪੋਰੇਸ਼ਨ ਦਾ ਸੀਵਰੇਜ ਦਾ ਕੰਮ ਅਤੇ ਇਮਪਰੂਵਮੈਂਟ ਟਰੱਸਟ ਦਾ ਕੰਮ ਸੀਵਰੇਜ ਬੋਰਡ ਹੀ ਕਰਦਾ ਹੈ। ਜੇ ਇਸ ਤਰ੍ਹਾਂ ਦੀਆਂ ਕੋਈ ਫਿਗਰਜ਼ ਕਾਲੀਆ ਸਾਹਿਬ ਦੇ ਨੋਟਿਸ ਵਿਚ ਹਨ ਉਹ ਸਾਨੂੰ ਦੱਸਣ ਅਸੀਂ ਉਸ ਦੀ ਇਨਕੁਆਇਰੀ ਕਰਵਾਵਾਂਗੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਜਿਹੜੀ ਗਰੀਬਾਂ ਨੂੰ ਮਕਾਨ ਅਲਾਟ ਕਰਨ ਦੀ ਗੱਲ ਹੈ ਇਹ ਕਿਸ ਤਰ੍ਹਾਂ ਸਰਟੀਫਾਈ ਕੀਤਾ ਜਾਂਦਾ ਹੈ ਕਿਉਂਕਿ ਸ਼ਡਿਊਲਡ ਕਾਸਟਸ ਦੇ ਜਾਹਲੀ ਸਰਟੀਫੀਕੇਟ ਲੋਕ ਦੇ ਦਿੰਦੇ ਹਨ ਤਾਂ ਆਮਦਨ ਦੇ ਵੀ ਦਿੰਦੇ ਹੋਣਗੇ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਨੂੰ ਕਿਸ ਤਰ੍ਹਾਂ ਸਰਟੀਫਾਈ ਕੀਤਾ ਜਾਂਦਾ ਹੈ ਤਾਂਕਿ ਸਹੀ ਅਤੇ ਜ਼ਰੂਰਤਮੰਦ ਲੋਕਾਂ ਨੂੰ ਹੀ ਮਕਾਨ ਮਿਲਣ ਦੂਸਰੇ ਪੈਸੇ ਵਾਲੇ ਲੋਕ ਫਾਇਦਾ ਨਾ ਉਠਾ ਲੈਣ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਨਕਮ ਦਾ ਸਰਟੀਫੀਕੇਟ ਐਮ. ਐਲ. ਏ. ਸਾਹਿਬ ਤੋਂ ਜਾਂ ਲੋਕਲ ਗਜ਼ਟਿਡ ਅਫ਼ਸਰ ਜੋ ਹੁੰਦਾ ਹੈ ਉਸ ਪਾਸੋਂ ਲਿਆ ਜਾਂਦਾ ਹੈ।

**ਸ਼੍ਰੀ ਕਪੂਰ ਚੰਦ ਜੈਨ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਇਮਪਰੂਵਮੈਂਟ ਟਰੱਸਟ ਦੇ ਚੇਅਰਮੈਨ ਦੇ ਬੀਹੇਵੀਅਰ ਦੇ ਖਿਲਾਫ਼ ਲੁਧਿਆਣੇ ਦੇ

ਐਮ.ਐਲ.ਏਜ਼ ਨੇ ਲਿਖ ਕੇ ਦਿੱਤਾ ਸੀ ਅਤੇ ਉਥੇ ਉਨ੍ਹਾਂ ਦੇ ਬੀਹੇਵੀਅਰ ਦੇ ਖਿਲਾਫ ਕੋਈ ਐਜੀਟੇਸ਼ਨ ਵੀ ਹੋਈ ਔਰ ਉਥੇ ਦੇ ਇਮਪਲਾਈਜ਼ ਨੇ ਵੀ ਐਜੀਟੇਸ਼ਨ ਕੀਤੀ ਸੀ। ਉਸ ਦੇ ਖਿਲਾਫ਼ ਕੀ ਐਕਸ਼ਨ ਲਿਆ ਹੈ ਅਤੇ ਉਸ ਦਾ ਪਬਲਿਕ ਨਾਲ ਬੀਹੇਵੀਅਰ ਠੀਕ ਕਰਨ ਵਾਸਤੇ ਕੀ ਕਦਮ ਚੁਕਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਕੁਝ ਲੈਜਿਸਲੇਟਰਜ਼ ਦੀ ਚਿੱਠੀ ਉਸ ਚੇਅਰਮੈਨ ਦੇ ਖਿਲਾਫ਼ ਮੈਨੂੰ ਆਈ ਸੀ। ਮੈਂ ਡਾਇਰੈਕਟਰ ਲੋਕਲ ਬਾਡੀਜ਼ ਤੋਂ ਉਸ ਦੀ ਇਨਕੁਆਇਰੀ ਕਰਵਾ ਰਿਹਾ ਹਾਂ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਕਿਹਾ ਹੈ ਕਿ ਜਲੰਧਰ ਵਿਚ 8 ਕਾਲੋਨੀਜ਼ ਬਣਾਈਆਂ ਹਨ ਅਤੇ ਦੋ ਕਰੋੜ ਰੁਪਿਆ ਖਰਚ ਆਇਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਖਰਚ ਕੀਤਾ ਗਿਆ ਹੈ ਇਹ ਕਿਹੜੀ ਕਿਹੜੀ ਕਾਲੋਨੀ ਤੇ ਕੀਤਾ ਗਿਆ ਹੈ ?

**ਮੰਤਰੀ** : ਖਰਚ ਤਾਂ 2,26,85,000 ਰੁਪਏ ਆਏ ਹਨ, ਬਾਕੀ ਵੱਖਰੀ ਵੱਖਰੀ ਕਾਲੋਨੀ ਦੇ ਖਰਚ ਵਾਸਤੇ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਜਿਹੜਾ ਚੇਅਰਮੈਨ ਹੈ ਇਸ ਦਾ ਲੀਗਲ ਐਡਵਾਈਜ਼ਰ ਸ੍ਰੀ ਦੇਵ ਰਾਜ ਹੈ, ਉਸ ਦੇ ਖਿਲਾਫ਼ ਲਿਖਤੀ ਸ਼ਿਕਾਇਤ ਆਈ ਸੀ ਅਤੇ ਚੀਫ਼ ਮਨਿਸਟਰ ਸਾਹਿਬ ਨੇ ਇਨਕੁਆਇਰੀ ਵਾਸਤੇ ਮਾਰਕ ਵੀ ਕੀਤੀ ਸੀ। ਮੈਂ ਪੁੱਛਦਾ ਹਾਂ ਕਿ ਉਸ ਬਾਰੇ ਹੁਣ ਤਕ ਕੀ ਕਾਰਵਾਈ ਕੀਤੀ ਗਈ ਹੈ ?

**ਮੰਤਰੀ** : ਇਹ ਚੀਜ਼ ਤਾਂ ਅਖ਼ਬਾਰਾਂ ਵਿਚ ਵੀ ਆਈ ਸੀ, ਉਸ ਬਾਰੇ ਇਨਕੁਆਇਰੀ ਕਰਵਾ ਰਹੇ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਅਜੇ ਮਨਿਸਟਰ ਸਾਹਿਬ ਨੂੰ 4, 5 ਮਹੀਨੇ ਹੀ ਹੋਏ ਸਨ ਚਾਰਜ ਸੰਭਾਲੇ ਨੂੰ, ਉਨ੍ਹਾਂ ਨੇ ਮੁਖਤਲਿਫ ਪਾਰਟੀਆਂ ਦੇ ਲੀਡਰਜ਼ ਨੂੰ ਕਨਸਲਟ ਕੀਤਾ ਸੀ ਅਤੇ ਕਿਹਾ ਸੀ ਕਿ ਮਿਊਂਸਪਲ ਕਮੇਟੀਜ਼ ਹਨ, ਟਾਊਨ ਪਲਾਨਿੰਗ ਡਿਪਾਰਟਮੈਂਟ ਹੈ ਅਤੇ ਹੁਣ ਹਾਊਸਿੰਗ ਬੋਰਡ ਬਣ ਗਿਆ ਹੈ ਇਸ ਇੰਪਰੂਵਮੈਂਟ ਟਰੱਸਟ ਦੀ ਲੋੜ ਨਹੀਂ। ਉਹ ਕਰਦੇ ਕੁਝ ਨਹੀਂ ਸਿਰਫ ਸਕੀਮਾਂ ਬਣਾ ਕੇ ਰੱਖ ਛੱਡਦੇ ਹਨ। ਅਸੀਂ ਇਨ੍ਹਾਂ ਦੇ ਨਾਲ ਹਾਂ, ਕੀ ਇਹ ਉਹ ਇਮਪਰੂਵਮੈਂਟ ਟਰੱਸਟ ਖ਼ਤਮ ਕਰਨ ਲਈ ਤਿਆਰ ਹਨ ?

**ਮੰਤਰੀ** : ਸਾਰੀ ਐਡਮਨਿਸਟਰੇਸ਼ਨ ਨੂੰ ਰੀਆਰਗੇਨਾਈਜ਼ ਕਰਨ ਲਈ ਚੀਫ਼ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਹੇਠਾਂ ਇਕ ਸਬ ਕਮੇਟੀ ਬਣੀ ਹੋਈ ਹੈ। ਉਹ ਕਮੇਟੀ ਇਸ ਬਾਰੇ ਵੀ ਵਿਚਾਰ ਕਰ ਰਹੀ ਹੈ। ਜਿਸ ਤਰ੍ਹਾਂ ਪਹਿਲਾਂ ਉਸ ਨੇ ਡਿਵੀਜ਼ਨਲ ਆਫਿਸਜ਼ ਦਾ ਫੈਸਲਾ ਕੀਤਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 9 ਕਾਲੋਨੀਜ਼ ਬਣਾਈਆਂ ਹਨ। ਮੈਂ ਕਹਿੰਦਾ ਹਾਂ ਕਿ ਇਹ ਕਾਲੋਨੀਜ਼ ਤਾਂ ਪਹਿਲਾਂ ਬਣਾਈਆਂ ਗਈਆਂ ਸਨ। ਇਹ ਦੱਸਣ ਕਿ ਮੌਜੂਦਾ ਸਰਕਾਰ ਵੇਲੇ ਕੀ ਕੋਈ ਕਾਲੋਨੀ ਬਣੀ ਹੈ ?

**ਮੰਤਰੀ** : ਜਿਹੜੀ ਮੇਰੇ ਕੋਲ ਸਰਕਾਰੀ ਤੌਰ ਤੇ ਇਨਫ਼ਰਮੇਸ਼ਨ ਦਿੱਤੀ ਗਈ ਹੈ ਉਸ ਮੁਤਾਬਕ ਲੁਧਿਆਣਾ ਵਿਚ 9 ਕਾਲੋਨੀਜ਼ ਨਵੀਆਂ ਡਿਵੈਲਪ ਹੋਈਆਂ ਹਨ।

**श्री अ. विश्वनाथन :** स्पीकर साहिब, मैंने पहले भी कहा था कि इनकी इन्फर्मेशन गलत है। वहां का चेयरमैन मैम्बर्ज को चपड़ासियों से धक्के मरवा कर बाहर निकलवा देता है। जो एम्पलाईज़ हैं उनको मां बहिन की गंदी गालियां देता है। शहर का अगर कोई सिक्ख चला जाये तो उसे कहता है यह भापा है निकालो इसे, हरिजनों को तो वैसे ही गालियां निकालता है। अगर कोई महाजन चला जाये तो कहता है कि यह लाला है, चोर उच्चका है। यह बातें मिनिस्टर साहिब के नोटिस में प्राईवेटली और मुख्य मन्त्री जी के नोटिस में पब्लिकली ला चुके हैं। क्या ऐसे आदमी को रिमूव करने के लिये तैयार हैं ?

**ਮੰਤਰੀ :** ਸਰ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਕੁਝ ਲੈਜਿਸਲੇਟਰਜ਼ ਦੀ ਸ਼ਿਕਾਇਤ ਆਈ ਹੈ ਔਰ ਇਨਕੁਆਇਰੀ ਹੋ ਰਹੀ ਹੈ। ਜੇਕਰ ਇਨਕੁਆਇਰੀ ਵਿਚ ਉਸ ਦਾ ਕੋਈ ਕਸੂਰ ਹੋਇਆ ਤਾਂ ਨੈਚਰਲੀ ਐਕਸ਼ਨ ਲਿਆ ਜਾਏਗਾ।

ਨਿਸ਼ਾਨ ਵਾਲੇ ਪ੍ਰਸ਼ਨ ਨੰ: 1068 ਅਤੇ 1422

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

**ਪਿੰਡ ਬਘਾਣਾ ਤੋਂ ਪਿੰਡ ਪੰਡੋਰੀ ਜ਼ਿਲ੍ਹਾ ਹੁਸ਼ਿਆਰਪੁਰ ਤੱਕ ਸੜਕ**

*1713. **ਸਰਦਾਰ ਗੁਰਧਾਰਾ ਸਿੰਘ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਬਘਾਣਾ ਤੋਂ ਪਿੰਡ ਪੰਡੋਰੀ ਬਰਾਸਤਾ ਪਿੰਡ ਭੂੰਗਰਨੀ, ਜ਼ਿਲ੍ਹਾ ਹੁਸ਼ਿਆਰਪੁਰ ਤੱਕ ਕੋਈ ਸੜਕ ਮਨਜ਼ੂਰ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਜੀ ਹਾਂ, ਪਿੰਡ ਬਘਾਣਾ ਤੋਂ ਮੁਖਲਿਆਣਾ ਬਰਾਸਤਾ ਭੂੰਗਰਨੀ-ਪੰਡੋਰੀ ਕੱਚ ਸੜਕ ਕਰੈਸ਼ ਪ੍ਰੋਗਰਾਮ ਦੇ 5ਵੇਂ ਫੇਜ਼ ਵਿਚ ਪ੍ਰਵਾਨ ਹੋਈ ਸੀ। ਇਸ ਦੀ ਉਸਾਰੀ ਦਾ ਕੰਮ ਸਾਲ 1974 ਵਿਚ ਸ਼ੁਰੂ ਕੀਤਾ ਗਿਆ ਸੀ। ਇਸ ਦੀ ਮੌਜੂਦਾ ਸਥਿਤੀ ਇਸ ਪ੍ਰਕਾਰ ਹੈ :

| | | ਕਿ: ਮੀਟਰ |
|---|---|---|
| 1. ਸੜਕ ਦੀ ਕੁਲ ਲੰਬਾਈ | ... | 3.2 |
| 2. ਇੱਟਾਂ ਦੀ ਸੋਲਿੰਗ | ... | 2.0 |
| 3. ਪੱਥਰ ਦੀ ਕੁਟਾਈ | ... | 1.11 |
| 4. ਲੁੱਕ ਦਾ ਪਹਿਲਾ ਕੋਟ | ... | 1.0 |

(ਅ) ਜੇਕਰ ਡੀਜ਼ਲ ਤੇ ਲੁੱਕ ਦੀ ਕਿੱਲਤ ਨਾ ਆਈ ਤਾਂ ਇਹ ਸੜਕ 30 ਜੂਨ, 1979 ਤੱਕ ਮੁਕੰਮਲ ਕੀਤੇ ਜਾਣ ਦੀ ਆਸ ਹੈ।

**ਸਰਦਾਰ ਗੁਰਧਾਰਾ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ 1974 ਵਿਚ ਸ਼ੁਰੂ ਹੋ ਗਈ ਸੀ ਪਰ ਹਾਲੇ ਤੱਕ ਨਹੀਂ ਬਣ ਸਕੀ। ਮੈਂ ਕਹਿੰਦਾ ਹਾਂ ਕਿ ਅਗਰ 3 ਕਿਲੋਮੀਟਰ ਸੜਕ ਬਣਾਉਣ ਨੂੰ 5 ਸਾਲ ਲਗਦੇ ਹਨ ਤਾਂ ਬਾਕੀ ਦੇ ਕੰਮ ਦਾ ਕੀ ਹਾਲ ਹੋਵੇਗਾ। ਉਥੇ ਜਿਤਨੀ ਬਜਰੀ, ਰੋੜੀ ਲੁੱਕ ਆਦਿ ਸੀ ਉਹ ਸਾਰੀ ਬਰਬਾਦ ਹੋ ਗਈ ਅਤੇ ਗੈਰਮਿੰਟ

ਦਾ ਨੁਕਸਾਨ ਹੋ ਗਿਆ। ਇਹ ਜਿਹੜਾ ਨੁਕਸਾਨ ਹੋਇਆ ਹੈ ਇਹ ਕਿਸੇ ਨਾ ਕਿਸੇ ਅਫ਼ਸਰ ਦੀ ਅਣਗਹਿਲੀ ਕਰਕੇ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਕੀ ਇਹ ਕਸੂਰਵਾਰ ਅਫ਼ਸਰ ਨੂੰ ਸਜ਼ਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ 1974 ਵਿਚ, ਇਨ੍ਹਾਂ ਦੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ) ਰਾਜ ਵਿਚ ਇਹ ਮਨਜ਼ੂਰ ਹੋਈ ਸੀ ਅਤੇ ਇਹ 3 ਸਾਲ ਅਲਾਈਨਮੈਂਟ ਦਾ ਫੈਸਲਾ ਨਾ ਕਰ ਸਕੇ। ਅਸੀਂ ਹੁਣ ਝਗੜਾ ਨਿਪਟਾਇਆ ਹੈ। ਹੁਣ ਕੰਮ ਸ਼ੁਰੂ ਕਰ ਦਿਆਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਥੇ ਤਸਲੀਮ ਕੀਤਾ ਹੈ ਕਿ ਇਥੇ ਲੁਕ ਅਤੇ ਡੀਜ਼ਲ ਦੀ ਘਾਟ ਹੈ ਔਰ ਪਿਛੇ ਜਿਹੇ ਇਕ ਸਟੇਮੈਂਟ ਦਿੱਤੀ ਗਈ ਸੀ ਕਿ ਡੀਜ਼ਲ ਦੀ ਕੋਈ ਘਾਟ ਨਹੀਂ। ਇਕ ਤਾਂ ਇਹ ਦੱਸਣ ਕਿ ਇਨ੍ਹਾਂ ਦੋਨਾਂ ਵਿਚੋਂ ਪਹਿਲੀ ਗੱਲ ਠੀਕ ਹੈ ਜਾਂ ਹੁਣ ਦੀ ਗੱਲ ਠੀਕ ਹੈ। ਦੂਸਰਾ ਇਹ ਦੱਸਣ ਕਿ ਕਦੋਂ ਤਕ ਸੜਕਾਂ ਲਈ ਡੀਜ਼ਲ ਔਰ ਲੁਕ ਦਾ ਪ੍ਰਬੰਧ ਕਰ ਦੇਣਗੇ ਕਿਉਂਕਿ ਸਾਰੇ ਡਿਵੈਲਪਮੈਂਟ ਦੇ ਕੰਮ ਰੁਕੇ ਹੋਏ ਹਨ।

**ਮੰਤਰੀ** : ਮੈਂ ਤਾਂ ਜਵਾਬ ਵਿਚ ਕਿਹਾ ਸੀ ਕਿ ਜੇ ਕਿੱਲਤ ਨਾ ਹੋਈ ਤਾਂ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਲੁਕ ਦੀ ਕਿੱਲਤ ਹੈ ਪਰ ਲੁਕ ਪਾਉਣ ਦਾ ਇਹੀ ਸੀਜ਼ਨ ਹੈ ਯਾਨੀ ਅਪ੍ਰੈਲ, ਮਈ ਅਤੇ ਜੂਨ ਦੇ ਤਿੰਨ ਮਹੀਨੇ ਉਸ ਦੇ ਬਾਅਦ ਬਰਸਾਤ ਸ਼ੁਰੂ ਹੋ ਜਾਂਦੀ ਹੈ। ਕੀ ਮੰਤਰੀ ਜੀ ਐਸ਼ੋਅਰ ਕਰਾਉਣਗੇ ਕਿ ਇਹ ਜਿਹੜਾ ਟਾਰਿੰਗ ਸੀਜ਼ਨ ਹੈ ਇਸ ਵਿਚ ਟਾਰਿੰਗ ਹੋ ਜਾਏਗੀ ਔਰ ਲੁਕ ਦਾ ਪ੍ਰੋਵੀਜ਼ਨ ਕਰ ਦੇਣਗੇ ?

**ਮੰਤਰੀ** : ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੁਕ ਦੀ ਘਾਟ ਜਿਹੜੀ ਹੈ ਉਹ ਇਸ ਕਰਕੇ ਹੈ ਕਿ ਈਰਾਨ ਵਿਚ ਝਗੜੇ ਹੋ ਰਹੇ ਹਨ ਜਿਸ ਦੀ ਵਜਾਹ ਕਰਕੇ ਤੇਲ ਨਹੀਂ ਆ ਰਿਹਾ। ਈਰਾਨ ਦਾ ਤੇਲ ਗਾੜ੍ਹਾ ਹੁੰਦਾ ਸੀ ਜਿਸ ਨਾਲ ਲੁੱਕ ਤਿਆਰ ਹੁੰਦੀ ਹੈ। ਉਸ ਦੀ ਵਜਾਹ ਕਰਕੇ ਇਹ ਹੋ ਰਿਹਾ ਹੈ।

---

**Manufacturing of ready made Portable Houses in the State**

***971. Haji Anwar Ahmed Khan** (Put by Shri Romesh Chander) : Will the Minister for Public Works be pleased to state whether there is any proposal under the consideration of Government under which ready-made portable houses (single storeyed) of wood, iron or some other material (saloon type) equipped with modern but cheaper furnishings designed by Government will be constructed in the State and given to public on no-profit and no-loss basis; if so, the details thereof and the time by which it is likely to be implemented?

**ਸਰਦਾਰ ਰਣਧੀਰ ਸਿੰਘ ਚੀਮਾ** : ਨਹੀਂ ਜੀ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਕਿਹਾ ਸੀ ਕਿ ਉਹ ਸਾਡੇ ਜ਼ਿਲ੍ਹੇ ਵਿਚ 13 ਅਪ੍ਰੈਲ ਤੋਂ ਪਹਿਲਾਂ ਪਹਿਲਾਂ ਸੜਕਾਂ ਬਣਾ ਦੇਣਗੇ, 13 ਅਪ੍ਰੈਲ ਤਾਂ ਲੰਘ ਗਈ ਹੈ, ਕੀ ਹੁਣ ਉਹ ਬਰਸਾਤਾਂ ਤੋਂ ਪਹਿਲਾਂ ਪਹਿਲਾਂ ਬਣਾ ਦੇਣਗੇ ?

**ਸ਼੍ਰੀ ਸਪੀਕਰ** : ਝਬਾਲ ਸਾਹਿਬ, ਇਹ ਸੁਆਲ ਤਾਂ ਘਰਾਂ ਬਾਰੇ ਹੈ।

---

**Cooks/Kahars working in the E.S.I. And Guru Tegh Bahadur Hospital, Amritsar**

***1663. (1) Shri Om Parkash Gupta**
**(2) Comrade Satya Pal Dang** } Will the Minister for Health and Urban Development be pleased to state :—

(a) the number of Cooks/Kahars working as on 1st March, 1979 in the E.S.I. Hospital, Amritsar, the Guru Tegh Bahadur Hospital, Amritsar and the Nursing Hospital, Amritsar, together with the terms and conditions of their services ;

(b) whether they are treated as regular Class IV employees ?

**ਸਰਦਾਰ ਆਤਮਾ ਸਿੰਘ** (ਵਿਕਾਸ ਮੰਤਰੀ) : (ੳ) 1 ਮਾਰਚ 1979 ਨੂੰ ਇਨ੍ਹਾਂ ਤਿੰਨਾਂ ਹਸਪਤਾਲਾਂ ਵਿਚ 17 (ਸਤਾਰਾਂ) ਲਾਂਗਰੀ ਕੰਮ ਕਰ ਰਹੇ ਸਨ । ਇਨ੍ਹਾਂ ਹਸਪਤਾਲਾਂ ਵਿਚ ਕੋਈ ਕੁਹਾਰ ਕੰਮ ਨਹੀਂ ਕਰ ਰਹੇ । ਇਹ ਦਰਜਾ 4 ਕਰਮਚਾਰੀ ਹੋਣ ਕਰਕੇ ਇਨ੍ਹਾਂ ਦੀ ਸੇਵਾ ਦੀਆਂ ਸ਼ਰਤਾਂ ਪੰਜਾਬ ਰਾਜ ਦਰਜਾ-4 ਸੇਵਾਵਾਂ ਨਿਯਮ, 1963 ਦੇ ਅਨੁਸਾਰ ਹਨ ।

(ਅ) ਹਾਂ ਜੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਤਿੰਨਾਂ ਹਸਪਤਾਲਾਂ ਵਿਚ ਕੁਕਸ ਦੀ ਕੋਈ ਘਾਟ ਨਹੀਂ । ਗੁਰੂ ਤੇਗ ਬਹਾਦਰ ਹਸਪਤਾਲ, ਈ.ਐਸ ਆਈ. ਅਤੇ ਨਰਸਿੰਗ ਹਸਪਤਾਲ ਵਿਚ ਜਿਹੜੇ ਕੁਕਸ ਹਨ ਉਹ ਰੈਗੂਲਰ ਹਨ ਅਤੇ ਦਰਜਾ 4 ਦੇ ਐਂਪਲਾਈਜ਼ ਹਨ । ਕੀ ਜਿਹੜੇ ਮੈਡੀਕਲ ਕਾਲਜ ਵਿੱਚ ਕੁਕਸ ਲਗੇ ਹੋਏ ਹਨ ਉਨ੍ਹਾਂ ਦੀ ਦੁਖ ਤਕਲੀਫ ਸੁਣ ਕੇ ਔਰ ਹਮਦਰਦੀ ਨਾਲ ਵਿਚਾਰ ਕਰਕੇ ਉਨ੍ਹਾਂ ਨੂੰ ਵੀ ਦਰਜਾ 4 ਦੇ ਐਮਪਲਾਈਜ਼ ਬਣਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦੇ ਚੁੱਕਾ ਹਾਂ ਕਿ ਇਹ ਜਿਹੜੇ 3 ਹਸਪਤਾਲ ਹਨ ਉਨ੍ਹਾਂ ਵਿਚ ਲਾਂਗਰੀਆਂ ਦੀ ਲੋੜ ਰਹਿੰਦੀ ਹੈ ਕਿਉਂਕਿ ਉਥੇ ਤਾਂ ਮਰੀਜ਼ ਆਉਂਦੇ ਜਾਂਦੇ ਰਹਿੰਦੇ ਹਨ ਲੇਕਿਨ ਡਾਂਗ ਸਾਹਿਬ ਨੇ ਜਿਹੜਾ ਮੈਡੀਕਲ ਕਾਲਜ ਬਾਰੇ ਕਿਹਾ ਹੈ ਉਸ ਬਾਰੇ ਅਰਜ਼ ਹੈ ਕਿ ਉਥੇ ਵਿਦਿਆਰਥੀ ਕਦੇ ਛੁੱਟੀ ਚਲੇ ਗਏ ਅਤੇ ਕਦੇ ਉਥੇ ਛੁੱਟੀਆਂ ਹੋ ਗਈਆਂ, ਇਸ ਤਰ੍ਹਾਂ ਪਰਮਾ-ਨੈਂਟਲੀ ਕੰਮ ਨਹੀਂ ਚਲਦਾ, ਇਸ ਲਈ ਉਨ੍ਹਾਂ ਬਾਰੇ ਪਹਿਲਾਂ ਹੀ ਜਵਾਬ ਠੀਕ ਦਿੱਤਾ ਹੈ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਡੀਕਲ ਕਾਲਜ ਵਿਚ ਐਡਮਿਸ਼ਨ ਫਿਕਸਡ ਹੁੰਦੀ ਹੈ, ਹੋਸਟਲ ਵਿਚ ਸਟੂਡੈਂਟਸ ਦੀਆਂ ਸੀਟਾਂ ਵੀ ਫਿਕਸਡ ਹੁੰਦੀਆਂ ਹਨ ਅਤੇ ਸਟੂਡੈਂਟਸ ਦਾ ਨੰਬਰ ਘਟਦਾ ਵਧਦਾ ਨਹੀਂ ਸਿਰਫ ਵੈਕੇਸ਼ਨ ਦੇ ਦਿਨਾਂ ਵਿਚ ਸਟੂਡੈਂਟ ਘੱਟ ਹੋ ਸਕਦੇ ਹਨ । ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੀ ਮੁੜ ਇਸ ਤੇ ਵਿਚਾਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਇਸ ਦਾ ਜਵਾਬ ਮੈਂ ਪਹਿਲਾਂ ਹੀ ਦੇ ਚੁੱਕਾ ਹਾਂ ।

---

**ਛੋਟੇ ਕਿਸਾਨਾਂ ਨੂੰ ਹਾੜੀ ਦੀਆਂ ਫਸਲਾਂ ਲਈ ਉਪਦਾਨ ਦੇਣਾ**

*1402. **ਕਾਮਰੇਡ ਦਰਸ਼ਨ ਸਿੰਘ ਝਬਾਲ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) ਕੀ ਬਾਰਡਰ ਦੇ ਪਿੰਡਾਂ ਦੇ ਛੋਟੇ ਕਿਸਾਨਾਂ ਨੂੰ ਹਾੜੀ ਦੀਆਂ ਫਸਲਾਂ ਲਈ ਬੀਜਾਂ ਤੇ ਕੋਈ ਉਪਦਾਨ ਦਿੱਤਾ ਜਾਂਦਾ ਸੀ ;

(ਅ) ਅੰਮ੍ਰਿਤਸਰ ਦੇ ਬਲਾਕਾਂ ਗੰਡੀਵਿੰਡ, ਤਰਨ ਤਾਰਨ, ਅਜਨਾਲਾ, ਚੋਗਾਵਾਂ ਅਤੇ ਭਿੱਖੀ ਵਿੰਡ ਵਿਚ ਬਾਰਡਰ ਤੇ ਸਥਿਤ ਪਿੰਡਾਂ ਨੂੰ ਸਾਲਾਂ 1977 ਅਤੇ 1978 ਦੇ ਦੌਰਾਨ ਦਿੱਤੇ ਗਏ ਉਪਦਾਨ ਦਾ ਵੇਰਵਾ ਕੀ ਹੈ ;

(ੲ) ਕੀ ਇਹ ਠੀਕ ਹੈ ਕਿ 1978 ਦੀ ਹਾੜ੍ਹੀ ਦੀਆਂ ਫਸਲਾਂ ਲਈ ਛੋਟੇ ਕਿਸਾਨਾਂ ਨੂੰ ਕੋਈ ਉਪਦਾਨ ਨਹੀਂ ਦਿੱਤਾ ਗਿਆ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ, ਕੇਵਲ ਕਣਕ ਦੇ ਬੀਜ ਤੇ 1975-76 ਅਤੇ 1977-78 ਵਿੱਚ ਸਾਰੇ ਜ਼ਿਮੀਂਦਾਰਾਂ ਨੂੰ ਜਿਸ ਵਿੱਚ ਕਿ ਕੰਢੇ ਦੇ ਜ਼ਿਮੀਂਦਾਰ ਵੀ ਸ਼ਾਮਿਲ ਹਨ, ਉਪਦਾਨ ਦਿੱਤਾ ਗਿਆ।

(ਅ) ਕੇਵਲ ਸਰਹੱਦੀ ਇਲਾਕੇ ਲਈ ਕੋਈ ਖਾਸ ਸਕੀਮ ਨਹੀਂ ਸੀ। ਪਰੰਤੂ ਸਾਰੇ ਪ੍ਰਾਂਤ ਲਈ ਇਕ ਆਮ ਸਕੀਮ ਅਧੀਨ, ਸਾਰੇ ਜ਼ਿਮੀਂਦਾਰਾਂ ਨੂੰ, ਕੇਵਲ ਕਣਕ ਦੇ ਬੀਜ ਤੇ, ਉਪਦਾਨ ਦਿੱਤਾ ਗਿਆ। ਸਬੰਧਤ ਪੰਜ ਬਲਾਕਾਂ ਵਿਚ ਵੀ ਜਿਹੜੇ ਕਿ ਸਰਹੱਦ ਤੇ ਵਾਕਿਆ ਹਨ, ਹੇਠ ਲਿਖੇ ਅਨੁਸਾਰ ਉਪਦਾਨ ਦਿੱਤਾ ਗਿਆ :—

| ਲੜੀ ਨੰ: | ਬਲਾਕ | | ਦਿੱਤੇ ਗਏ ਉਪਦਾਨ ਦੀ ਰਕਮ | |
|---|---|---|---|---|
| | | | 1977-78 | 1978-79 |
| 1. | ਗੰਡੀਵਿੰਡ | ... | 3,590.40 | 5,038.80 |
| 2. | ਤਰਨ ਤਾਰਨ | ... | 4,705.60 | 12,140.00 |
| 3. | ਅਜਨਾਲਾ | ... | 3,930.40 | 14,738.80 |
| 4. | ਚੋਗਾਵਾਂ | ... | 3,250.40 | 2,385.20 |
| 5. | ਭਿੱਖੀਵਿੰਡ | ... | 3,250.40 | 20,678.80 |
| | ਕੁਲ ਰੁਪਏ | ... | 18,727.20 | 54,981.60 |

(ੲ) ਨਹੀਂ ਜੀ। ਉਪਦਾਨ ਕਣਕ ਦੇ ਬੀਜ ਤੇ ਕੰਢੇ ਦੇ ਜ਼ਿਮੀਂਦਾਰਾਂ ਸਹਿਤ ਸਾਰੇ ਜ਼ਿਮੀਂਦਾਰਾਂ ਨੂੰ ਦਿੱਤਾ ਗਿਆ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਕਾਂਗਰਸ ਦੇ ਰਾਜ ਵੇਲੇ ਇਕ ਸਕੀਮ ਬਣੀ ਸੀ ਜਿਸ ਦੇ ਅਧਾਰ ਤੇ ਛੋਟੇ ਕਿਸਾਨਾਂ ਨੂੰ ਸਬਸਿਡੀ ਦਿੱਤੀ ਜਾਂਦੀ ਸੀ ਪਰ ਹੁਣ ਦੀ ਸਰਕਾਰ ਨੇ ਉਹ ਸਕੀਮ ਬੰਦ ਕਰ ਦਿੱਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਕੀਮ ਨੂੰ ਕਿਉਂ ਬੰਦ ਕਰ ਦਿੱਤਾ ਗਿਆ ਅਤੇ ਕੀ ਉਸ ਸਕੀਮ ਨੂੰ ਮੁੜ ਚਾਲੂ ਕਰਨ ਦਾ ਵਜ਼ੀਰ ਸਾਹਿਬ ਕੋਈ ਉਪਰਾਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਾਰੀ ਸਟੇਟ ਦੇ ਵਿਚ ਸਬਸਿਡੀ ਦਿੱਤੀ ਹੈ ਅਤੇ ਮੈਂ ਸਬਸਿਡੀ ਦੀਆਂ ਫਿਗਰਜ਼ ਵੀ ਦਿੱਤੀਆਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਸਬਸਿਡੀ ਦੇ ਜੋ ਪੈਸੇ ਦਿੱਤੇ ਜਾਂਦੇ ਹਨ ਉਹ ਬਹੁਤ ਥੋੜ੍ਹੇ ਹਨ ਅਤੇ ਦੂਜਾ ਇਸ ਦੇ ਲਈ ਪਰੋਸੀਜਰ ਵੀ ਬੜਾ ਲੰਬਾ ਹੈ। ਜੇਕਰ ਮੱਝ ਖਰੀਦਣ ਵਾਸਤੇ ਕਿਸੀ ਨੇ ਕਰਜ਼ਾ ਲੈਣਾ ਹੈ ਤਾਂ ਮੱਝ ਖਰੀਦਣ ਲਈ ਡਾਕਟਰ ਨੂੰ ਨਾਲ ਲਿਜਾਣਾ ਪੈਂਦਾ ਹੈ ਅਤੇ ਕਰਜ਼ਾ ਵੀ ਥੋੜ੍ਹਾ ਮਿਲਦਾ ਹੈ। ਇਸ ਨੂੰ ਸਟ੍ਰੀਮ-ਲਾਈਨ ਕਰਨ ਦੀ ਜ਼ਰੂਰਤ ਹੈ। ਫਿਰ ਕਰਜ਼ਾ ਵੀ ਕਾਫੀ ਸਮੇਂ ਪਿਛੋਂ ਮਨਜ਼ੂਰ ਹੁੰਦਾ ਹੈ। ਕੀ ਵਜ਼ੀਰ ਸਾਹਿਬ ਇਨ੍ਹਾਂ ਸਾਰੀਆਂ ਗੱਲਾਂ ਦਾ ਪਰਬੰਧ ਕਰਨਗੇ ?

**ਮੰਤਰੀ** : ਇਹ ਸਵਾਲ ਸਬਸਿਡੀ ਦਾ ਸੀ ਅਤੇ ਮੈਂਬਰ ਸਾਹਿਬ ਇਸ ਬਾਰੇ ਸੈਪਰੇਟ ਨੋਟਿਸ ਦੇਣ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮਾਰਜਿਨਲ ਫਾਰਮਰਜ਼ ਨੂੰ ਸਬਸਿਡੀ ਲੈਣ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਸਬਸਿਡੀ ਦਾ ਮਿਸਯੂਜ਼ ਕੀਤਾ ਜਾਂਦਾ ਹੈ ਅਤੇ ਵੱਡੇ ਵੱਡੇ ਫਾਰਮਰਜ਼ ਨੂੰ ਸਬਸਿਡੀ ਦਿੱਤੀ ਜਾਂਦੀ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੰਤਰੀ** : ਇਸ ਸਵਾਲ ਦੇ ਨਾਲ ਇਹ ਰਿਲੇਟ ਨਹੀਂ ਕਰਦਾ।

---

## Yield per Hectare and Out turn of Rice, Wheat and Sugarcane in the State.

***972. Haji Anwar Ahmed Khan (Put** by Shri Romesh Chander): Will the Minister for Agriculture and Forests be pleased to state the yield per hectare and out-turn of rice, wheat and sugarcane in the State on the basis of the results obtained from crop cutting experiments, by random sampling method during the period from 1972 to June, 1978 yearwise and the expected yield from June, 1978 to August, 1980 crop-wise?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਦਨ ਦੀ ਮੇਜ਼ ਤੇ ਸੂਚੀ ਦਾ ਉਤਾਰਾ ਰਖਿਆ ਜਾਂਦਾ ਹੈ।

## ਚੌਲ, ਕਣਕ ਅਤੇ ਗੰਨੇ ਸਬੰਧੀ ਉਤਪਾਦਨ, ਰਕਬਾ ਅਤੇ ਔਸਤਨ ਝਾੜ

ਗੰਨੇ ਦੀ ਪੈਦਾਵਾਰ ਦੇ ਅੰਕੜੇ ਗੁੜ ਦੇ ਰੂਪ ਵਿਚ

ਰਕਬਾ — 000 ਹੈਕਟੇਅਰ ਵਿਚ
ਔਸਤ ਝਾੜ — ਕਿਲੋਗਰਾਮ/ਹੈਕਟੇਅਰ
ਉਪਜ — 000 ਮੀਟ੍ਰਕ ਟਨ

| ਫਸਲ | | | 1972-73 | 1973-74 | 1974-75 | 1975-76 | 1976-77 | 1977-78 | ਅਨੁਮਾਨਤ 1978-79 | ਟੀਚੇ 1979-80 | ਅਗਸਤ 1980 |
|---|---|---|---|---|---|---|---|---|---|---|---|
| ਚੌਲ | ਉਤਪਾਦਨ | ... | 955 | 1,140 | 1,179 | 1,447 | 1,756 | 2,494 | 3,100 | 3,100 | ਹੁਣ ਤਕ ਸਾਲ 1980-81 ਲਈ ਟੀਚੇ ਨਿਯਤ ਨਹੀਂ ਕੀਤੇ । |
| | ਰਕਬਾ | ... | 476 | 499 | 569 | 567 | 674 | 857 | 1,070 | 1,050 | |
| | ਔਸਤਨ ਝਾੜ | ... | 2,007 | 2,287 | 2,071 | 2,553 | 2,605 | 2,910 | 2,897 | ... | |
| ਕਣਕ | ਉਤਪਾਦਨ | ... | 5,368 | 5,181 | 5,286 | 5,788 | 6,272 | 6,639 | 6,800 | 6,900 | |
| | ਰਕਬਾ | ... | 2,404 | 2,338 | 2,207 | 2,439 | 2,579 | 2,617 | 2,600 | 2,600 | |
| | ਔਸਤਨ | ... | 2,233 | 2,216 | 2,395 | 2,373 | 2,432 | 2,537 | 2,611 | | |
| ਗੰਨਾ | ਉਤਪਾਦਨ ਝਾੜ | ... | 469 | 582 | 615 | 613 | 606 | 652 | 675 | 700 | |
| | ਰਕਬਾ | ... | 102 | 110 | 123 | 114 | 113 | 116 | 125 | 125 | |
| | ਔਸਤਨ ਝਾੜ | ... | 4,602 | 5,289 | 4,997 | 5,374 | 5,362 | 5,620 | 5,400 | ... | |

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਰਾਈਸ, ਦੀਆਂ ਜੋ ਫਿਗਰਜ਼ ਦਿੱਤੀਆਂ ਗਈਆਂ ਹਨ ਉਹ 1978-79 ਅਤੇ 1979-80 ਦੀਆਂ ਬਰਾਬਰ ਹਨ । ਇਸ ਦਾ ਮਤਲਬ ਇਹ ਹੈ ਕਿ ਕੀ ਆਉਣ ਵਾਲੇ ਸਾਲ ਵਿਚ ਵੀ ਇਹ ਰਾਈਸ ਦੀਆਂ ਫਿਗਰਜ਼ ਜ਼ਿਆਦਾ ਨਹੀਂ ਹੋਣ-ਗੀਆਂ ?

**ਮੰਤਰੀ** : ਸਪੀਕਰ ਸਾਹਿਬ ਇਹ ਪਹਿਲਾਂ ਹੀ ਅੰਦਾਜ਼ਾ ਕਿਸ ਤਰ੍ਹਾਂ ਲਗਾਇਆ ਜਾ ਸਕਦਾ ਹੈ ਕਿ ਅਗਲੇ ਸਾਲ ਦਾ ਟਾਰਗੇਟ ਵੀ ਇਹੀ ਹੋਵੇਗਾ। ਉਮੀਦ ਹੈ ਕਿ ਅਗਲੇ ਸਾਲ ਅਸੀਂ ਪਿਛਲੇ ਸਾਲ ਨਾਲੋਂ ਜ਼ਿਆਦਾ ਹੀ ਜਾਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਅੱਜ ਹੀ ਅਖ਼ਬਾਰ ਵਿਚ ਇਕ ਵ੍ਹੀਟ ਕਰਾਪ ਬਾਰੇ ਖਬਰ ਛਪੀ ਹੈ (ਵਿਘਨ) ਐਗਰੀਕਲਚਰ ਯੂਨੀਵਰਸਿਟੀ ਵਲੋਂ ਬਿਮਾਰੀਆਂ ਦੇ ਇਲਾਜ ਦਾ ਉਪਰਾਲਾ ਹੋਣਾ ਚਾਹੀਦਾ ਹੈ। ਫਿਰ ਅੱਜ ਕੱਲ ਡੀਜ਼ਲ ਦੀ ਵੀ ਬੜੀ ਦਿੱਕਤ ਹੈ। ਕੀ ਮਨਿਸਟਰ ਸਾਹਿਬ ਇਨ੍ਹਾਂ ਗੱਲਾਂ ਵਲ ਧਿਆਨ ਦੇਣਗੇ ?

**ਮੰਤਰੀ**: ਇਹ ਇਸ ਸਵਾਲ ਦੇ ਨਾਲ ਰਿਲੇਟ ਨਹੀਂ ਕਰਦਾ ਅਤੇ ਇਸ ਬਾਰੇ ਮੈਂਬਰ ਸਾਹਿਬ ਸੈਪਰੇਟ ਨੋਟਿਸ ਦੇ ਦੇਣ ਤਾਂ ਮੈਂ ਜਵਾਬ ਦੇ ਦੇਵਾਂਗਾ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1514

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

## Number of Truck Operators in the State

*863. **Chaudhri Bal Ram Jahkar** (Put by Sardar Beant Singh) : Will the Minister of State for Transport, Tourism and Sports be plased to state:—

(a) the total number of truck operators in the State who were granted permits by the Government during the period from June, 1977 to 31st August, 1978;

(b) the total number of truck operators who were allotted National Permits and NZ/WZ permits during the period from June, 1976 to June 1977;

(c) the details of guiding principles for the allotment of permits mentioned in part (b) above ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) 3,616

(ਅ) 612 (ੲ) ਅਜਿਹੇ ਰੂਟ ਪਰਮਿਟ ਮੋਟਰ ਵਹੀਕਲ ਐਕਟ, 1939 ਦੇ ਉਪਬੰਧਾਂ ਅਤੇ ਉਸ ਅਧੀਨ ਬਣਾਏ ਗਏ ਨਿਯਮਾਂ ਨੂੰ ਅਤੇ ਨਾਰਦਰਨ ਜ਼ੋਨ/ਵੈਸਟਰਨ ਜ਼ੋਨ ਸਕੀਮਾਂ ਅਧੀਨ ਹੋਏ ਸਪੈਸ਼ਲ ਪਰਸਪਰ ਸਮਝੌਤਿਆਂ ਦੀਆਂ ਸ਼ਰਤਾਂ ਨੂੰ ਮੁੱਖ ਰਖਦੇ ਹੋਏ ਵੱਖ ਵੱਖ ਸ਼੍ਰੇਣੀਆਂ ਦੇ ਪ੍ਰਾਰਥਕਾਂ ਨੂੰ ਮੈਰਿਟ ਦੇ ਆਧਾਰ ਤੇ ਜਾਰੀ ਕੀਤੇ ਜਾਂਦੇ ਹਨ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਨਾਰਦਰਨ ਜ਼ੋਨ ਅਤੇ ਵੈਸਟਰਨ ਜ਼ੋਨ ਨੂੰ ਜਿਹੜੇ ਪਰਮਿਟ ਮਿਲੇ ਹਨ, ਉਹ ਬਹੁਤ ਘੱਟ ਮਿਲੇ ਹਨ। ਇਸ ਨਾਲ ਟਰੱਕਾਂ ਵਾਲਿਆਂ ਨੂੰ ਪੂਰਾ ਫਾਇਦਾ

ਨਹੀਂ ਹੁੰਦਾ ਅਤੇ ਨਾ ਹੀ ਟਰੱਕ ਵਾਲੇ ਇਕ ਸੂਬੇ ਤੋਂ ਦੂਜੇ ਸੂਬੇ ਵਿਚ ਜਾ ਸਕਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਸੈਂਟਰ ਗੌਰਮਿੰਟ ਦੇ ਨਾਲ ਲਿਖਾ ਪੜ੍ਹੀ ਕਰਕੇ ਟਰੱਕਾਂ ਵਾਲਿਆਂ ਨੂੰ ਨੈਸ਼ਨਲ ਪਰਮਿਟ ਦਿਵਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਵਲੋਂ ਟਰਾਂਸਪੋਰਟ ਮਨਿਸਟਰ ਸਾਹਿਬਾਨ ਦੀ ਇਕ ਕਾਨਫਰੰਸ ਹੋਈ ਸੀ ਜਿਸ ਵਿੱਚ ਇਸ ਮੰਗ ਨੂੰ ਨਹੀਂ ਸੀ ਮੰਨਿਆ ਗਿਆ ਕਿ ਇਕੋ ਹੀ ਜ਼ੋਨ ਬਣਾ ਦਿੱਤਾ ਜਾਵੇ। ਨਾਰਦਰਨ ਜ਼ੋਨ ਅਤੇ ਵੈਸਟਰਨ ਜ਼ੋਨ ਦੇ 100, 100 ਪਰਮਿਟ ਸਾਨੂੰ ਹੋਰ ਮਿਲ ਰਹੇ ਹਨ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਇਹ ਬੜੀ ਅੱਛੀ ਗੱਲ ਹੈ ਕਿ ਇਨ੍ਹਾਂ ਨੇ ਯਤਨ ਤਾਂ ਕੀਤਾ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜੋ ਪਰਮਿਟ ਮਿਲੇ ਹਨ, ਉਹ ਪਿਛਲੇ ਸਾਲ ਨਾਲੋਂ ਘੱਟ ਹਨ ਜਾਂ ਵੱਧ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਪਰਮਿਟ ਘਟਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਸਾਡੀ ਪੰਜਾਬ ਸਰਕਾਰ ਭਾਰਤ ਸਰਕਾਰ ਨੂੰ ਕਹਿੰਦੀ ਹੈ ਕਿ ਇਕੋ ਹੀ ਜ਼ੋਨ ਬਣਾ ਦਿੱਤਾ ਜਾਵੇ ਪਰ ਦੂਸਰੇ ਪਾਸੇ ਅਟਾਨੌਮੀ ਮੰਗਦੇ ਹਨ। (ਹਾਸਾ) (ਵਿਘਨ)

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਸਰੂਪ ਸਿੰਘ**: ਕਾਂਗਰਸ ਦੇ ਰਾਜ ਵੇਲੇ ਕੁਝ ਘਰਾਣਿਆਂ ਨੂੰ ਹੀ ਐਨ. ਜ਼ੈਡ/ਡਬਲਿਊ. ਜ਼ੈਡ ਦੇ ਪਰਮਿਟਸ ਦਿੱਤੇ ਗਏ ਸਨ ਅਤੇ ਆਮ ਲੋਕਾਂ ਨੂੰ ਜਿਨ੍ਹਾਂ ਕੋਲ ਇੱਕ ਇੱਕ ਜਾਂ ਦੋ, ਦੋ ਟਰੱਕ ਸਨ, ਉਨ੍ਹਾਂ ਨੂੰ ਪਰਮਿਟ ਨਹੀਂ ਦਿੱਤੇ ਗਏ। ਹੁਣ ਕੀ ਵਜ਼ੀਰ ਸਾਹਿਬ ਇੱਕ ਇੱਕ ਟਰੱਕ ਵਾਲੇ ਨੂੰ ਪਰਮਿਟ ਦੇਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਨਵੇਂ ਪਰਮਿਟਸ ਦਿੱਤੇ ਜਾਣ, ਉਹ ਗਰੀਬਾਂ ਨੂੰ ਜਾਂ ਐਕਸ-ਸਰਵਿਸਮੈਨ ਨੂੰ ਜਾਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਬੰਦਿਆਂ ਨੂੰ ਹੀ ਦਿਤੇ ਜਾਣ।

**Mr. Speaker:** Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਜਲੰਧਰ ਵਿਖੇ ਮਿਨੀ ਸਕੱਤਰੇਤ (ਐਡਮਨਿਸਟਰੇਟਿਵ ਕੰਪਲੈਕਸ) ਬਣਾਉਣਾ

*1377. **ਸ੍ਰੀ ਰਮੇਸ਼ ਚੰਦਰ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਰਕਾਰ ਦਾ ਜਲੰਧਰ ਵਿਖੇ ਮਿਨੀ ਸਕੱਤਰੇਤ (ਐਡਮਨਿਸਟਰੇਟਿਵ ਕੰਪਲੈਕਸ) ਬਣਾਉਣ ਦਾ ਕੰਮ ਕਿੰਨੇ ਸਮੇਂ ਤੱਕ ਸ਼ੁਰੂ ਕੀਤੇ ਜਾਣ ਦਾ ਇਰਾਦਾ ਹੈ;

(ਅ) ਕੀ ਉਕਤ ਪ੍ਰਾਜੈਕਟ ਲਈ ਕੋਈ ਰਕਮ ਰੱਖੀ ਗਈ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ**(ਮਾਲ ਤੇ ਪੁਨਰਵਾਸ ਮੰਤਰੀ): (ੳ) ਇਹ ਕੰਮ ਸਾਲ, 1979-80 ਵਿੱਚ ਸ਼ੁਰੂ ਕਰਨ ਦੀ ਯੋਜਨਾ ਹੈ।

(ਅ) ਹਾਂ ਜੀ

---

**ਬਲਾਕ ਤਰਨ ਤਾਰਨ ਅਤੇ ਗੰਡੀਵਿੰਡ ਦੇ ਜੀਓਬਾਲਾ ਹਾਈ ਸਕੂਲ ਅਤੇ ਗੰਡੀਵਿੰਡ ਹਾਈ ਸਕੂਲ ਨੂੰ ਅਧਿਕਾਰ ਹੇਠ ਲੈਣਾ ।**

*1403. **ਕਾਮਰੇਡ ਦਰਸ਼ਨ ਸਿੰਘ ਝਬਾਲ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਜੀਓਬਾਲਾ ਹਾਈ ਸਕੂਲ, ਬਲਾਕ ਤਰਨ ਤਾਰਨ ਅਤੇ ਗੰਡੀਵਿੰਡ ਹਾਈ ਸਕੂਲ, ਬਲਾਕ ਗੰਡੀਵਿੰਡ, ਜ਼ਿਲਾ ਅੰਮ੍ਰਿਤਸਰ ਦੀਆਂ ਪ੍ਰਬੰਧਕ ਕਮੇਟੀਆਂ ਨੇ ਇਨ੍ਹਾਂ ਸਕੂਲਾਂ ਨੂੰ ਸਰਕਾਰ ਦੁਆਰਾ ਆਪਣੇ ਅਧਿਕਾਰ ਹੇਠ ਲਏ ਜਾਣ ਲਈ ਸਿਫਾਰਸ਼ ਕੀਤੀ ਹੈ;

(ਅ) ਉਕਤ ਸਕੂਲਾਂ ਨੂੰ ਆਪਣੇ ਅਧਿਕਾਰ ਹੇਠ ਲੈਣ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ;

(ੲ) ਕੀ ਇਹ ਠੀਕ ਹੈ ਕਿ ਸਰਕਾਰ ਨੇ ਉਕਤ ਮਾਮਲੇ ਵਿੱਚ ਬਾਰਡਰ ਦੇ ਸਕੂਲਾਂ ਨੂੰ ਤਰਜੀਹ ਦੇਣ ਦਾ ਫੈਸਲਾ ਕੀਤਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ): (ੳ) ਸਿਰਫ ਸੀ.ਐਮ. ਖਾਲਸਾ ਹਾਈ ਸਕੂਲ ਗੰਡੀਵਿੰਡ ਦੀ ਮੈਨੇਜਮੈਂਟ ਕਮੇਟੀ ਨੇ ਹੀ ਸਿਫਾਰਸ਼ ਕੀਤੀ ਹੈ।

(ਅ) ਇਸ ਸਕੂਲ ਨੂੰ ਸਰਕਾਰ ਅਧੀਨ ਕਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

(ੲ) ਨਹੀਂ ਜੀ।

---

**Short supply of coal for industries in the State**

*1071 **Dr. Kewal Krishan** : Will the Minister for Industries be pleased to state :—

(a) whether it is a fact that the State got short supply of coal for its industries during the years 1977-78 and 1978-79 (to-date);

(b) if the reply to part (a) above be in affirmative; the total quantity of coal (soft, steam and hard) which was required for the years 1977-78 and 1978-79;

(c) the total quantity of coal of all categories which was supplied during the years 1977-78 and 1978-79 (till 31-1-79) ;

(d) the efforts made, if any, by the Government to get the required supply of coal of all categories together with the results thereof?

**ਸ੍ਰੀ ਬਲਰਾਮਜੀ ਦਾਸ ਟੰਡਨ**: (ੳ) ਹਾਂ ਜੀ ।

(ਅ) ਅਤੇ (ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸ) ਕੋਲੇ ਦੀ ਸਪਲਾਈ ਪੂਰੀ ਕਰਨ ਲਈ ਮਾਮਲਾ ਭਾਰਤ ਸਰਕਾਰ ਨਾਲ ਤੇਜ਼ੀ ਨਾਲ ਉਠਾਇਆ ਗਿਆ ਪਰ ਸਾਰੇ ਦੇਸ਼ ਵਿਚ ਹੀ ਕੋਲੇ ਦੀ ਘਾਟ ਰਹੀ। ਫਿਰ ਵੀ ਭਾਰਤ ਸਰਕਾਰ ਸਾਲ 1978 ਦੇ ਬਕਾਇਆ ਕੋਟੇ ਨੂੰ ਸੜਕ ਰਾਹੀ ਲਿਆਉਣ ਲਈ ਰਾਜ਼ੀ ਹੋ ਗਈ ।

ਭਾਗ 'ਅ' ਅਤੇ 'ੲ' ਬਾਰੇ ਲੋੜੀਂਦੀ ਸੂਚਨਾ ਹੇਠ ਅਨੁਸਾਰ ਹੈ:—

| | | | |
|---|---|---|---|
| ਮੰਗ ਸਾਲ 1977 ਲਈ | ... ਸਟੀਮ ਕੋਲ | 34930 | ਵੈਗਨਜ਼ |
| ਮੰਗ ਸਾਲ 1977 ਲਈ | ... ਹਾਰਡ ਕੋਕ | 7356 | ,, |
| ਮੰਗ ਸਾਲ 1978 ਲਈ | ... ਸਟੀਮ ਕੋਲ | 46669 | ,, |
| ਮੰਗ ਸਾਲ 1978 ਲਈ | ... ਹਾਰਡ ਕੋਕ | 9840 | ,, |

(ਸਾਫਟ ਕੋਕ ਬਾਰੇ ਸੂਚਨਾ ਉਪਲਬਧ ਨਹੀਂ ਹੈ ਕਿਉਂਕਿ ਉਦਯੋਗ ਵਿਭਾਗ ਦਾ ਇਸ ਤੇ ਕੋਈ ਕੰਟਰੋਲ ਨਹੀਂ ਹੈ)

| | | |
|---|---|---|
| ਸਪਲਾਈ ਸਾਲ 1977 ਲਈ | ... ਸਟੀਮ ਕੋਲ | ਲਗਭਗ 22000 ਵੈਗਨ |
| ਸਪਲਾਈ ਸਾਲ 1977 ਲਈ | ... ਹਾਰਡ ਕੋਕ | ਸੂਚਨਾ ਉਪਲਬਧ ਨਹੀਂ ਹੈ ਪਰ ਫਿਰ ਵੀ ਸਪਲਾਈ ਦੀ ਸਥਿਤੀ ਸੁਖਾਵੀਂ ਰਹੀ । |
| | | ਵੈਗਨਜ਼ |
| ਸਾਲ 1978 ਲਈ | ਸਟੀਮ ਕੋਲ | ਲਗਭਗ 16814 |
| ਸਾਲ 1978 ਲਈ | ਹਾਰਡ ਕੋਕ | ਲਗਭਗ 4600 |
| 1-1-1979 ਤੋਂ | ਸਟੀਮ ਕੋਲ | ਲਗਭਗ 1150 |
| 31-1-1979 ਤਕ | ਹਾਰਡ ਕੋਕ | ਲਗਭਗ 600 |

---

**Number of industrial units receiving quota for coal in the State**

*1423. **Principal Om Parkash Bagga** : Will the Minister for Industries be pleased to state :—

(a) the number and names of industrial units which received quota of coal during 1977-78 together with the quantity of coal received by each unit;

(b) the details of coal consumed by each unit during the said period;

[Principal Om Parkash Bagga]

(c) the number of industrial units out of those referred to in part (a) above which sold the coal to other industrial units and did no production work during the said period ;

(d) the details of action taken against the units referred to in part (c) above?

ਸ੍ਰੀ ਬਲਰਾਮਜੀ ਦਾਸ ਟੰਡਨ : ਜਾਣਕਾਰੀ ਇਕੱਠੀ ਕਰਨ ਵਿਚ ਲਗਦਾ ਸਮਾਂ ਅਤੇ ਮਿਹਨਤ ਪ੍ਰਾਪਤ ਕੀਤੇ ਜਾਣ ਕਿਸੇ ਲਾਭ ਦੇ ਸਮਾਨ ਨਹੀਂ ਹੋਵੇਗਾ ।

---

**Embezzlement by the Sarpanch of village Sursinghwala, Tehsil and District Ferozepur**

***1712. Sardar Gardhara Singh** : Will the Minister for Development be pleased to state whether any enquiry is being held against the Sarpanch of village Sursinghwala, Tehsil and District Ferozepur regarding the embezzlement alleged to have been made by him; if so, the details thereof?

**ਸਰਦਾਰ ਆਤਮਾ ਸਿੰਘ** : ਸਰਪੰਚ ਗਰਾਮ ਪੰਚਾਇਤ ਸੁਰਸਿੰਘਵਾਲਾ, ਤਹਿਸੀਲ ਅਤੇ ਜ਼ਿਲਾ ਫਿਰੋਜ਼ਪੁਰ ਵਿਰੁੱਧ ਕੋਈ ਪੜਤਾਲ ਨਹੀਂ ਕੀਤੀ ਜਾ ਰਹੀ ।

---

**Villages of Hoshiarpur District so far not linked up with Main roads**

***1197. Dr. Kewal Krishan** : Will the Minister for Public Works be pleased to state:—

(a) whether it is a fact that about sixty villages of District Hoshiarpur have not been linked up with main roads due to the non-availability of land; If so, the names of such villages blockwise;

(b) the steps so far taken to provide link roads to the said villages and the time by which they would be linked up with the main roads ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਹੁਸ਼ਿਆਰਪੁਰ ਜ਼ਿਲ੍ਹੇ ਵਿਚ 47 ਪਿੰਡ ਅਜਿਹੇ ਹਨ ਜਿਨ੍ਹਾਂ ਨੂੰ ਮੌਕੇ ਤੇ ਸੜਕ ਲਈ ਜ਼ਮੀਨ ਉਪਲਬਧ ਨਾ ਹੋਣ ਕਰਕੇ ਜਾਂ ਜ਼ਮੀਨ ਲੋੜ ਨਾਲੋਂ ਘਟ ਹੋਣ ਕਰਕੇ ਅਜੇ ਸੜਕਾਂ ਨਾਲ ਜੋੜਨਾ ਰਹਿੰਦਾ ਹੈ । ਇਨ੍ਹਾਂ ਪਿੰਡਾਂ ਦੀ ਬਲਾਕਵਾਰ ਸੂਚੀ ਅਨੁਲਗ 'ੳ' ਤੇ ਨਾਲ ਨੱਥੀ ਹੈ ।

(ਅ) ਉਪਰੋਕਤ ਪਿੰਡਾਂ ਨੂੰ ਸੜਕ ਦੇਣ ਲਈ ਲੋੜੀਂਦੀ ਜ਼ਮੀਨ ਪ੍ਰਾਪਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ । ਜ਼ਮੀਨ ਮਿਲਣ ਤੇ ਸੜਕਾਂ ਬਣਾਉਣ ਦਾ ਕੰਮ ਸ਼ੁਰੂ ਕੀਤਾ ਜਾਵੇਗਾ ।

ਅਨੁਲਗ 'ੳ'

| ਲੜੀ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | ਬਲਾਚੌਰ | .. ਮੰਡੇਰ |
| 2 | ,, | .. ਦੁਪਾਲੀ |

| ਲੜੀ ਨੰ | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 3. | ਬਲਾਚੌਰ | ... ਪਰਾਗਪੁਰ |
| 4. | ,, | ... ਮੁਬਾਰਕਪੁਰ |
| 5. | ,, | ... ਫਤਿਹਪੁਰ |
| 6. | ,, | ... ਕੋਹਰ |
| 7. | ,, | ... ਚਾਹਲ |
| 8. | ਸੜੋਆ | ... ਮਲ੍ਹੇਵਾਲ |
| 9. | ਗੜਸ਼ੰਕਰ | ... ਕੁਰਾਲੀ |
| 10. | ,, | ... ਮੇਰਾ |
| 11. | ,, | ... ਭਵਾਨੀਪੁਰ |
| 12. | ,, | ... ਗੱਦੀਵਾਲ |
| 13. | ,, | ... ਰਤਨਪੁਰ |
| 14. | ,, | ... ਝੱਜ |
| 15. | ਮਾਹਿਲਪੁਰ | ... ਜਲਵਹੜਾ |
| 16. | ਹੁਸ਼ਿਆਰਪੁਰ ਬਲਾਕ 2 | ... ਹੰਦੋਵਾਲ ਖੁਰਦ |
| 17. | ,, | ... ਰੋੜੀਆਂ |
| 18. | ,, | ... ਭੱਟੀਆਂ ਬ੍ਰਾਹਮਣਾ |
| 19. | ,, | ... ਰੱਜਵਾਂ |
| 20. | ,, | ... ਧੀਰੋਵਾਲ |
| 21. | ਹੁਸ਼ਿਆਰਪੁਰ ਬਲਾਕ 1 | ... ਨਾਰੀ |
| 22. | ,, | ... ਖਕਾਰਾਲੀ |
| 23. | ,, | ... ਭਟੌਲੀ |
| 24. | ਭੂੰਗਾ ਬਲਾਕ | ... ਕੋਰਟ |
| 25. | ,, | ... ਮਲੋਟ |
| 26. | ,, | ... ਟੂੰਡ |
| 27. | ਭੂੰਗਾ ਬਲਾਕ | ... ਫਫਆਲ |
| 28. | ,, | ... ਬਹਿ ਰੂਮ |
| 29. | ,, | ... ਭੇੜਾ |
| 30. | ਭੂੰਗਾ ਬਲਾਕ | ... ਬੱਸੀ ਖੱਡ |
| 31. | ,, | ... ਢੇਰੀਆਂ |
| 32. | ,, | ... ਥਾਂਨਾ |
| 33. | ,, | ... ਕੂਕਾਨੇਟ |
| 34. | ,, | ... ਕੰਗਵਾੜੀ |
| 35. | ,, | ... ਫ਼ਤਿਹਪੁਰ |

[ਲੋਕ ਕਾਰਜ ਮੰਤਰੀ]

| ਲੜੀ ਨੰ: | ਬਲਾਕ ਦਾ ਨਾਂ | | ਪਿੰਡ ਦਾ ਨਾਂ |
|---|---|---|---|
| 36. | ਟਾਂਡਾ ਬਲਾਕ | ... | ਕਹਿਲਵਾਂ |
| 37. | ਦਸੂਹਾ ਬਲਾਕ | ... | ਚੱਕ ਅਲਾਮ |
| 38. | ,, | ... | ਨਥਾਨਾ |
| 39. | ,, | ... | ਬੇਗਪੁਰ |
| 40. | ,, | ... | ਤੁੜ |
| 41. | ,, | ... | ਗੰਭਵਾਲ |
| 42. | ਤਲਵਾੜਾ ਬਲਾਕ | ... | ਪਾਲੀ |
| 43. | ,, | ... | ਭਵਨੌਰ |
| 44. | ,, | ... | ਭਟੌਲੀ |
| 45. | ,, | ... | ਧਰਮਪੁਰ |
| 46. | ,, | ... | ਸੁਖਚੈਨਪੁਰ |
| 47. | ,, | ... | ਡੁਗਰਾਲ |

**Loss to Farmers due to the Negligence of Soil Conservation Department.**

***1067. Shri Om Parkash Bhardwaj :** Will the Minister for Agriculture and Forests be pleased to state whether the Government received any representation/complaint from the residents of village Khurd, Tehsil Pathankot, District Gurdaspur addressed to the Chief Conservator of Soils, Punjab, in the year 1978 inrespect of the irreparable loss to the farmers of village Kirhi Khurd, Malpur, etc. of Pathankot Tehsil due to extraordinary delay on the part of the Soil Conservation Department in the execution of levelling and water supply channel work; if so, the action taken thereon?

ਸਰਦਾਰ ਬਲਵਿੰਦਰ ਸਿੰਘ ਭੂੰਦੜ : (i) ਨਹੀਂ ਜੀ।

(ii) ਸਵਾਲ ਹੀ ਪੈਦਾ ਨਹੀਂ ਹੁੰਦਾ।

**Road Accidents of Punjab Roadways/Pepsu Road Transport Corporation because of Defective eye sight of the Drivers**

***864. Chaudhri Balram Jakhar:** Will the Minister of State for Transport, Tourism and Sports be pleased to state :—

(a) the total number of vehicles belonging to private Transport companies involved in the road; accidents during 1977-78;

(b) whether the drivers of public vehicles are got medically examined periodically;

(c) if the reply to part (b) above be in the negative whether it is in the knowledge of the Government that accidents take place due to weak or defective eye sight of drivers ;

(d) whether the Government is prepared to introduce medical check up of drivers of public vehicle with special reference to colour blindness after every six months, to minimize the chances of accidents ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) 339.

(ਅ) ਮੋਟਰ ਗੱਡੀ ਐਕਟ, 1939 ਦੇ ਸੈਕਸ਼ਨ 11 ਵਿਚ ਇਹ ਉਪਬੰਧ ਹੈ ਕਿ ਜਦੋਂ ਕੋਈ ਅਰਜ਼ੀ ਨੌਕਰੀ ਲਈ ਡਰਾਈਵਿੰਗ ਲਾਇਸੈਂਸ ਨੂੰ ਨਵਾਂ ਕਰਵਾਉਣ ਜਾਂ ਟਰਾਂਸਪੋਰਟ ਗੱਡੀ ਨੂੰ ਚਲਾ-ਉਣ ਲਈ ਹੋਵੇ ਜਾਂ ਦੂਜੇ ਕੇਸਾਂ ਵਿਚ ਜਿੱਥੇ ਕਿ ਮੂਲ ਲਾਇਸੈਂਸ ਮੈਡੀਕਲ ਸਰਟੀਫਿਕੇਟ ਦੇ ਆਧਾਰ ਤੇ ਜਾਰੀ ਕੀਤਾ ਹੋਵੇ, ਤਾਂ ਅਰਜ਼ੀ ਨਾਲ ਨਵਾਂ ਮੈਡੀਕਲ ਸਰਟੀਫਿਕੇਟ ਹੋਣਾ ਲਾਜ਼ਮੀ ਹੋਵੇਗਾ।

(ੲ) ਡਰਾਈਵਰਾਂ ਦੀ ਕਮਜ਼ੋਰ ਨਜ਼ਰ ਐਕਸੀਡੈਂਟਾਂ ਦਾ ਇਕ ਕਾਰਨ ਹੋ ਸਕਦੀ ਹੈ ।

(ਸ) ਸਮੂਹ ਜ਼ਿਲ੍ਹਾ ਟਰਾਂਸਪੋਰਟ ਅਫਸਰਾਂ ਨੂੰ ਹਦਾਇਤ ਕਰ ਦਿਤੀ ਗਈ ਹੈ ਕਿ ਡਰਾਈਵਰਾਂ ਦੇ ਲਾਇਸੈਂਸ ਦੀ ਮਿਆਦ ਵਧਾਉਣ ਵੇਲੇ ਮੈਡੀਕਲ ਸਰਟੀਫਿਕੇਟ ਲਿਆ ਕਰਨ । ਸਟੇਟ ਟਰਾਂਸ-ਪੋਰਟ ਵਿਚ ਕੰਮ ਕਰਨ ਵਾਲੇ ਡਰਾਈਵਰਾਂ ਦਾ ਸਮੇਂ ਸਮੇਂ ਤੇ ਮੈਡੀਕਲ ਚੈਕ ਅਪ ਕਰਨ ਸਬੰਧੀ ਵੀ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਹਨ। ਇਨ੍ਹਾਂ ਹਦਾਇਤਾਂ ਨੂੰ ਵੇਖਦਿਆਂ ਹੋਇਆਂ, ਡਰਾਈਵਰਾਂ ਦਾ ਹਰ ਛੇ ਮਹੀਨੇ ਬਾਅਦ ਖਾਸ ਤੌਰ ਤੇ ਕਲਰ ਬਲਾਈਂਡਨੈਸ (colour blindness) ਲਈ ਮੈਡੀਕਲ ਮੁਆਇਨਾ ਕਰਵਾਉਣਾ ਜ਼ਰੂਰੀ ਨਹੀਂ ਜਾਪਦਾ।

---

**Non-Payment of Salaries to P.T. Is. working in the Aided Schools in District Sangrur**

***1664.** (1) **Shri Om Parkash Gupta**
(2) **Comrade Satya Pal Dang** : Will the Chief Minister be pleased to state:—

(a) the names and addresses of P.T.Is working in aided schools in District Sangrur who have not received their salaries for more than one year because their appointments have not yet been cleared by the Department and therefore grants for their posts have not yet been given ;
(b) the reasons because of which these appointments have not yet been cleared;
(c) the time since when each of these cases has been pending with the Government ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ): (ੳ) ਕੋਈ ਨਹੀਂ ।
(ਅ) ਅਤੇ (ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਰਾਜ ਵਿੱਚ ਸਰਕਾਰੀ ਕਾਲਜਾਂ ਵਿਚ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ**

***1391. ਸ਼੍ਰੀ ਰਮੇਸ਼ ਚੰਦਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ:—

(ੳ) ਰਾਜ ਵਿਚ ਸਰਕਾਰੀ ਕਾਲਜਾਂ ਵਿਚ ਇਸ ਵੇਲੇ ਲੈਕਚਰਾਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ;

[ਸ੍ਰੀ ਰਮੇਸ਼ ਚੰਦਰ]

(ਅ) ਉਪ੍ਰੋਕਤ ਭਾਗ (ੳ) ਵਿਚ ਹਵਾਲਾ ਦਿਤੇ ਲੈਕਚਰਾਰਾਂ ਦੀਆਂ ਆਸਾਮੀਆਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜੋ ਤਦ-ਅਰਥ ਆਧਾਰ ਤੇ ਭਰੀਆਂ ਗਈਆਂ ਹਨ

(ੲ) ਉਪ੍ਰੋਕਤ ਭਾਗ (ੳ) ਵਿਚ ਹਵਾਲਾ ਦਿਤੀਆਂ ਆਸਾਮੀਆਂ ਕਦੋਂ ਤੱਕ ਬਕਾਇਦਾ ਤੌਰ ਤੇ ਭਰੀਆਂ ਜਾਣ ਦੀ ਉਮੀਦ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿੱਖਿਆ)** : (ੳ) 225.

(ਅ) ਨਿੱਲ

(ੲ) ਪੰਜਾਬ ਲੋਕ ਸੇਵਾ ਕਮਿਸ਼ਨ ਜਿਨ੍ਹਾਂ ਨੂੰ ਕਿ ਮੰਗ ਪੱਤਰ ਪਹਿਲਾਂ ਹੀ ਭੇਜਿਆ ਹੋਇਆ ਹੈ ਦੀ ਸਿਫਾਰਸ਼ ਆਉਣ ਤੋਂ ਤੁਰੰਤ ਬਾਦ ।

---

## UNSTARRED QUESTIONS AND ANSWERS

### Financial Assistance to Matriculates belonging to Scheduled Castes

**401. Comrade Satya Pal Dang** : Will the Minister for Welfare be pleased to state:—

(a) the total number of matriculates belonging to the Scheduled Castes to whom financial assistance was given by the Government for creating self-employment in the state during the period from the date the present Ministry assumed office up to 31st January, 1979;

(b) the total amount so given and the nature of occupation for which it was given ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) 6 ਲਾਭਪਾਤਰੀ ।

(ਅ) ਮੰਗੀ ਗਈ ਸੂਚਨਾ ਹੇਠ ਦਿੱਤੀ ਹੈ :

| ਮੰਤਵ | ਨੰ: | ਰਕਮ (ਰੁ: ਵਿਚ) |
|---|---|---|
| 1. ਸਟੇਸ਼ਨਰੀ ਸ਼ਾਪ | 1 | 5000 |
| 2. ਕਪੜੇ ਦੀ ਦੁਕਾਨ | 1 | 7500 |
| 3. ਮਿਠਾਈ ਦੀ ਦੁਕਾਨ | 1 | 3000 |
| 4. ਡੇਅਰੀ ਫਾਰਮ | 2 | 10,000 |
| | 5 | 25,000 |

---

### ਫਰੀਦਕੋਟ ਵਿਖ ਸਰਕਾਰੀ ਕੁਆਟਰਾਂ ਦੀ ਮੁਰੰਮਤ

406. **ਕਾਮਰੇਡ ਸੱਤ ਪਾਲ ਡਾਂਗ** : ਕੀ ਲੋਕ ਨਿਰਮਾਣ ਮੰਤਰੀ ਜੀ ਕਿਰਪਾ ਕਰ ਕੇ ਦੱਸਣਗੇ ਕਿ:—

(ੳ) ਫਰੀਦਕੋਟ ਵਿਖੇ ਸਰਕਾਰੀ ਮੁਲਾਜ਼ਮਾਂ ਲਈ ਕਿਤਨੇ ਮਕਾਨ ਹਨ ਜਿਨ੍ਹਾਂ ਦਾ ਕਿਰਾਇਆ ਲੋਕ ਨਿਰਮਾਣ ਵਿਭਾਗ ਭ ਤੇ ਮ ਸ਼ਾਖਾ, ਵਸੂਲ ਕਰਦਾ ਹੈ ;

(ਅ) ਇਨ੍ਹਾਂ ਮਕਾਨਾਂ ਦੀਆਂ ਪਿੱਛੇ ਕਿਹੜੀਆਂ ਮਿਤੀਆਂ ਨੂੰ ਮੁਰੰਮਤਾਂ ਕੀਤੀਆਂ ਸਨ ;

(ੲ) ਕੀ ਇਹ ਸੱਚ ਨਹੀਂ ਕਿ ਇਨ੍ਹਾਂ ਮਕਾਨਾਂ ਦੀ ਪਿਛਲੇ ਕਈ ਸਾਲਾਂ ਤੋਂ ਮੁਰੰਮਤਾਂ ਨਹੀਂ ਕੀਤੀਆਂ ਗਈਆਂ, ਜੇਕਰ ਹਾਂ ਤਾਂ ਕਾਰਨ ਦੱਸੋ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) 137 ਕਵਾਟਰ ।

(ਅ) ਇਨ੍ਹਾਂ ਦੀ ਮੁਰੰਮਤ ਹੇਠ ਲਿਖੇ ਅਨੁਸਾਰ ਕੀਤੀ ਗਈ :—

| | ਕੁਆਟਰਾਂ ਦੀ ਗਿਣਤੀ | ਮੁਰੰਮਤ ਦੀ ਮਿਤੀ |
|---|---|---|
| | 5 | ਅਪ੍ਰੈਲ, 1978 |
| | 5 | ਮਈ, 1978 |
| | 6 | ਜੂਨ, 1978 |
| | 6 | ਜੁਲਾਈ, 1978 |
| | 8 | ਅਗਸਤ, 1978 |
| | 10 | ਸਤੰਬਰ, 1978 |
| | 12 | ਅਕਤੂਬਰ, 1978 |
| | 15 | ਨਵੰਬਰ, 1978 |
| | 13 | ਦਸੰਬਰ, 1978 |
| | 17 | ਜਨਵਰੀ, 1979 |
| | 15 | ਫਰਵਰੀ, 1979 |
| | 12 | ਮਾਰਚ, 1979 |
| ਜੋੜ | 124 | |

ਫਰੀਦਕੋਟ ਵਿਖੇ ਸਰਕਾਰੀ ਮਕਾਨਾਂ ਦੀ ਥੁੜ ਕਾਰਨ ਬਾਕੀ ਦੇ 13 ਕੁਆਟਰਾਂ ਦੀ ਦੇਖ-ਭਾਲ ਵੀ ਮੁਤਵਾਤਰ ਕੀਤੀ ਜਾ ਰਹੀ ਹੈ ਕਿਉਂਕਿ ਸਰਕਾਰੀ ਕਰਮਚਾਰੀ ਇਨ੍ਹਾਂ ਵਿਚ ਰਹਿੰਦੇ ਹਨ, ਹਾਲਾਂ-ਕਿ ਇਨ੍ਹਾਂ ਕੁਆਟਰਾਂ ਨੂੰ ਅਣ-ਸੁੱਰਖਿਅਤ ਘੋਸ਼ਿਤ ਕੀਤਾ ਗਿਆ ਹੈ।

[ਲੋਕ ਨਿਰਮਾਣ ਮੰਤਰੀ]

(ੲ) ਉਪਰੋਕਤ (ਅ) ਦੀ ਰੋਸ਼ਨੀ ਵਿਚ ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਸਾਬਕਾ ਫੌਜੀਆਂ ਲਈ ਰਾਖਵੀਆਂ ਰੱਖੀਆਂ ਬੀ.ਐਡ. ਅਧਿਆਪਕਾਂ ਦੀਆਂ ਆਸਾਮੀਆਂ**

407. **ਕਾਮਰੇਡ ਸੱਤ ਪਾਲ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਬੀ. ਐਡ. ਦੀ ਯੋਗਤਾ ਵਾਲੇ ਸਾਬਕਾ-ਫੌਜੀਆਂ ਲਈ ਰਾਖਵੀਆਂ ਰੱਖੀਆਂ ਬੀ. ਐਡ. ਅਧਿਆਪਕਾਂ (ਮਾਸਟਰਾਂ) ਦੀਆਂ ਆਸਾਮੀਆਂ ਕਿੰਨੇ ਪ੍ਰਤੀਸ਼ਤ ਹਨ ;

(ਅ) 1 ਫਰਵਰੀ, 1979 ਨੂੰ ਸਰਕਾਰੀ ਸਕੂਲਾਂ ਵਿਚ ਕਿੰਨੇ ਪ੍ਰਤੀਸ਼ਤ ਅਜਿਹੀਆਂ ਆਸਾ-ਮੀਆਂ ਸਾਬਕਾ ਫੌਜੀਆਂ ਦੁਆਰਾ ਭਰੀਆਂ ਗਈਆਂ ਅਤੇ ਜੇਕਰ ਕੋਈ ਘਾਟਾ ਰਿਹਾ ਹੋਵੇ ਤਾਂ ਉਸ ਦੇ ਕੀ ਕਾਰਣ ਹਨ ;

(ੲ) ਕੀ 1 ਫਰਵਰੀ, 1979 ਨੂੰ ਬੀ. ਐਡ. ਯੋਗਤਾ ਵਾਲੇ ਸਾਬਕਾ ਫੌਜੀਆਂ ਦੇ ਕੋਈ ਬਿਨੈ ਪੱਤਰ ਪੈਂਡਿੰਗ ਸਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) 20%

(ਅ) 1% ਤੋਂ ਘੱਟ : ਇਹ ਘਾਟ ਬੀ. ਐਡ. ਸਾਬਕਾ ਫੌਜੀਆਂ ਦੇ ਨਾਂ ਮਿਲਣ ਕਾਰਨ ਹੈ ।

(ੲ) ਨਹੀਂ ਜੀ ।

---

**Unstarred Question No. 460**

**(Extension has been asked for in respect of Unstarred Question No. 460)**

Subject : Vidhan Sabha Unstarred Question No. 460.

Will the Secretary, Punjab Vidhan Sabha kindly refer to the above cited subject ?

2. The answer to Assembly Question No. 460 appearing in the list of Unstarred Questions on the 27th April, 1979, in the name of Comrade Satya Pal Dang, M.L.A., is not ready.

3. The reply will be submitted as soon as the relevant information has been collected. ..

Sd/-
Agriculture and Forests Minister,
Punjab.

To

The Secretary,
Punjab Vidhan Sabha.

U.O. No. 11(31)-79-Agr. I(II)/7059, Chandigarh, dated the 26th April, 1979.

---

**Adoption of Delhi Pattern of Transport**

**459. Sardar Dalip Singh Pandhi :** Will the Minister of State for Transport, Tourism and Sports be pleased to state :—

(a) whether the Pepsu Road Transport Corporation/Punjab Roadways, has been suffering loss since 1975, if so, the steps taken or proposed to be taken to make up the said loss ;

(b) whether there is a proposal to adopt the Delhi pattern of Transport; if so, the details thereof ;

(c) whether there is any proposal not to extend the present nationalisation policy till the present fleet earns profit ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ, ਜੀ। ਸਟੇਟ ਟਰਾਂਸਪੋਰਟ ਅੰਡਰ-ਟੇਕਿੰਗ ਦੇ ਕੰਮ ਦੀ ਹਾਲਤ ਵਿਚ ਸੁਧਾਰ ਕਰਨ ਹਿੱਤ ਜੋ ਕਦਮ ਚੁੱਕੇ ਗਏ ਹਨ ਅਤੇ ਜੋ ਚੁੱਕੇ ਜਾ ਰਹੇ ਹਨ, ਬਾਰੇ ਸਟੇਟਮੈਂਟ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। (ਅਨੁਲੱਗ)

(ਅ) ਨਹੀਂ ਜੀ, ਕੋਈ ਨਹੀਂ।

(ੲ) ਨਹੀਂ ਜੀ।

ਅਨੁਲੱਗ

ਸਟੇਟ ਟ੍ਰਾਂਸਪੋਰਟ ਅੰਡਰਟੇਕਿੰਗ ਦੇ ਕੰਮ ਦੀ ਹਾਲਤ ਵਿੱਚ ਸੁਧਾਰ ਕਰਨ ਹਿੱਤ ਜੋ ਕਦਮ ਚੁਕੇ ਗਏ ਹਨ ਜਾਂ ਚੁਕੇ ਜਾ ਰਹੇ ਹਨ, ਬਾਰੇ ਸਟੇਟਮੈਂਟ।

**ਪੰਜਾਬ ਰੋਡਵੇਜ਼**

1. ਗੱਡੀਆਂ ਦੇ ਰਸਤੇ ਦੀ ਚੈਕਿੰਗ ਵਧਾਉਣ ਲਈ ਉਚ ਅਫ਼ਸਰਾਂ ਜਿਵੇਂ ਕਿ ਟਰੈਫਿਕ ਮੈਨੇਜਰ/ਸਟੇਸ਼ਨ ਸੁਪਰਵਾਈਜ਼ਰ ਮੁੱਖ ਦਫਤਰ ਦੀ ਅਗਵਾਈ ਅਧੀਨ ਉਡਣ ਦਸਤੇ ਬਣਾਏ ਗਏ ਹਨ ਅਤੇ ਜ਼ਿਲ੍ਹਾ ਟ੍ਰਾਂਸਪੋਰਟ ਅਫ਼ਸਰਾਂ ਅਤੇ ਜਨਰਲ ਮੈਨੇਜਰਾਂ ਜਾਂ ਸਬੰਧਤ ਡੀਪੂ ਦੇ ਟਰੈਫਿਕ ਮੈਨੇਜਰ ਵੱਲੋਂ ਸਾਂਝੀ ਚੈਕਿੰਗ ਵੀ ਕੀਤੀ ਜਾਂਦੀ ਹੈ। ਇਕ ਵਿਸ਼ੇਸ਼ ਉਡਣ ਦਸਤਾ ਜ਼ਿਲ੍ਹਾ ਟਾਂਸਪੋਰਟ ਅਫ਼ਸਰ ਦੀ ਅਗ-ਵਾਈ ਅਧੀਨ ਜਿਸ ਵਿੱਚ ਪੰਜਾਬ ਰੋਡਵੇਜ਼ ਦਾ ਟਰੈਫਿਕ ਮੈਨੇਜਰ ਅਤੇ ਸਹਾਇਕ ਇਨਸਪੈਕਟਰ ਜਨਰਲ (ਟਰੈਫਿਕ) ਦਾ ਸਟਾਫ਼ ਸ਼ਾਮਲ ਹੈ, ਵੀ ਕਾਇਮ ਕੀਤਾ ਗਿਆ ਹੈ।

2. ਜਿੱਥੋਂ ਤਕ ਸੰਭਵ ਹੋਵੇ ਇਕ ਸਵਾਰੀ ਨੂੰ ਦੋ ਤੋਂ ਵੱਧ ਜੁੜਵੀਆਂ ਟਿਕਟਾਂ ਨਹੀਂ ਜਾਰੀ ਕੀਤੀਆਂ ਜਾਂਦੀਆਂ।

3. ਐਡਵਾਂਸ ਬੁਕਿੰਗ ਦੀ ਦਰ ਵਧਾਉਣ ਲਈ ਕੋਸ਼ਿਸ਼ ਕੀਤੀ ਜਾਂਦੀ ਹੈ।

4. ਬੱਸਾਂ ਦੇ ਉਪਰੇਸ਼ਨ ਨੂੰ ਸੁਧਾਰਨ ਲਈ 100 ਬੱਸਾਂ ਪਿੱਛੇ ਇਕ ਡੀਪੂ ਕਾਇਮ ਕਰਨ ਦਾ ਫੈਸਲਾ ਕੀਤਾ ਗਿਆ ਹੈ। ਸਾਲ 1979-80 ਤੋਂ 1982-83 ਤਕ 13 ਹੋਰ ਡੀਪੂ ਖੋਲਣ ਦਾ ਵਿਚਾਰ ਹੈ।

5. ਬਰੇਕ ਡਾਊਨ ਘਟਾਉਣ ਲਈ ਤੇ ਵਰਕਸ਼ਾਪ ਵਿਚ ਬੱਸਾਂ ਦੀ ਮੁਰੰਮਤ ਠੀਕ ਢੰਗ ਨਾਲ ਯਕੀਨੀ ਬਣਾਉਣ ਲਈ ਹੇਠ ਲਿਖੇ ਕਦਮ ਉਠਾਏ ਗਏ ਹਨ :—

(ੳ) ਪ੍ਰਸਿੱਧ ਤੇ ਕਰੀਟਿਕਲ ਪੁਰਜ਼ਿਆਂ ਦੀ ਖਰੀਦ ਦੇ ਹੁਕਮ ਪੁਰਜ਼ੇ ਬਣਾਉਣ ਵਾਲੇ ਨਿਰਮਾਤਾਵਾਂ, ਅਸਲ ਸਪਲਾਇਰਾਂ ਅਤੇ ਪ੍ਰਸਿੱਧ ਫਰਮਾਂ ਨੂੰ ਮੁੱਖ ਦਫ਼ਤਰ ਵਲੋਂ ਕੀਤੇ ਜਾਂਦੇ ਹਨ।

(ਅ) ਇਹ ਜ਼ਰੂਰੀ ਬਣਾ ਦਿਤਾ ਗਿਆ ਹੈ ਕਿ ਜਦੋਂ ਬੱਸ ਡਿਪੂ ਦੀ ਵਰਕਸ਼ਾਪ ਵਿਚੋਂ ਨਿਕਲਦੀ ਹੈ ਤਾਂ ਡਿਪੂ ਦੀ ਵਰਕਸ਼ਾਪ ਦੇ ਮੈਨੇਜਰ ਜਾਂ ਸਰਵਿਸ ਸਟੇਸ਼ਨ ਇੰਚਾਰਜ ਵਲੋਂ ਬੱਸ ਦੇ ਠੀਕ ਹੋਣ ਦਾ ਪਰਮਾਣ ਪੱਤਰ ਦਿਤਾ ਜਾਵੇ।

(ੲ) ਲੁਧਿਆਣਾ, ਮੁਕਤਸਰ ਅਤੇ ਮੋਗਾ ਵਿਖੇ ਵਰਕਸ਼ਾਪਾਂ ਬਣਾਈਆਂ ਗਈਆਂ/ਬਣਾ-ਈਆਂ ਜਾ ਰਹੀਆਂ ਹਨ। ਚੰਡੀਗੜ੍ਹ ਅਤੇ ਨਵਾਂ ਸ਼ਹਿਰ ਵਿਖੇ ਆਰਜ਼ੀ ਵਰਕਸ਼ਾਪਾਂ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਬਣਾਈਆਂ ਗਈਆਂ ਹਨ । ਚੰਡੀਗੜ੍ਹ, ਫਿਰੋਜ਼ਪੁਰ, ਬਟਾਲਾ ਅਤੇ ਨਵਾਂ ਸ਼ਹਿਰ ਵਿਖੇ ਜ਼ਮੀਨ ਵਰਕਸ਼ਾਪ ਬਣਾਉਣ ਲਈ ਹਾਸਲ ਕੀਤੀ ਗਈ ਹੈ ਅਤੇ ਇਹਨਾਂ ਥਾਵਾਂ ਤੇ ਵਰਕਸ਼ਾਪ ਬਣਾਉਣ ਲਈ ਪਲਾਨ ਬਣਾਏ ਜਾ ਰਹੇ ਹਨ । ਤਰਨ ਤਾਰਨ ਵਿਖੇ ਜ਼ਮੀਨ ਹਾਸਲ ਕੀਤੀ ਜਾ ਰਹੀ ਹੈ ।

(ਸ) ਡਰਾਇਵਰਾਂ ਨੂੰ ਨੌਕਰੀ ਦੇ ਦੌਰਾਨ ਟ੍ਰੇਨਿੰਗ ਦੇਣ ਲਈ ਇਕ ਡਰਾਈਵਰ ਟਰੇਨਿੰਗ ਸਕੂਲ ਖੋਲਿਆ ਗਿਆ ਹੈ ।

6. ਮੁਹਾਲੀ ਵਿਖੇ ਸੈਂਟਰਲ ਵਰਕਸ਼ਾਪ ਬਣਾਈ ਜਾ ਰਹੀ ਹੈ ਅਤੇ ਉਸ ਲਈ ਜ਼ਮੀਨ ਹਾਸਲ ਕਰ ਲਈ ਗਈ ਹੈ । ਇਸ ਵਰਕਸ਼ਾਪ ਵਿੱਚ ਗੱਡੀਆਂ ਮੁਰੰਮਤ ਕੀਤੀਆਂ ਜਾਇਆ ਕਰਨਗੀਆਂ ਅਤੇ ਇਸੇ ਸਾਲ ਵਿੱਚ ਇਸ ਵਰਕਸ਼ਾਪ ਦਾ ਕੁਝ ਹਿੱਸਾ ਬਣਾਏ ਜਾਣ ਦੀ ਤਜਵੀਜ਼ ਹੈ ।

7. ਵਰਕਸ਼ਾਪਾਂ ਵਿੱਚ ਵਧੇਰੇ ਕੰਮ ਹੋ ਸਕੇ ਅਤੇ ਉਪਰੇਸ਼ਨ ਰਾਹੀਂ ਵਧੇਰੇ ਆਮਦਨੀ ਹੋ ਸਕੇ, ਇਸ ਲਈ ਇਕ ਇਨਸੈਂਟਿਵ ਸਕੀਮ ਨੂੰ ਅੰਤਿਮ ਰੂਪ ਦਿਤਾ ਜਾ ਰਿਹਾ ਹੈ ।

ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ

1. ਜਿਵੇਂ ਕਿ ਕਾਰਪੋਰੇਸ਼ਨ ਦੀ ਵਿੱਤੀ ਹਾਲਤ ਬਹੁਤ ਖਰਾਬ ਸੀ । ਬੈਂਕਾਂ ਅਤੇ ਹੋਰ ਅਦਾ-ਰਿਆਂ ਤੋਂ ਕਰਜ਼ੇ ਲੈਣ ਲਈ ਯਤਨ ਕੀਤੇ ਜਾ ਰਹੇ ਹਨ ।

2. ਇਸ ਸਮੇਂ ਕਾਰਪੋਰੇਸ਼ਨ ਕੋਲ 1,059 ਬੱਸਾਂ ਦੀ ਲੋੜ ਦੇ ਮੁਕਾਬਲੇ 858 ਬੱਸਾਂ ਹਨ । ਸਾਲ 1979-80 ਵਿੱਚ 81 ਹੋਰ ਨਵੀਆਂ ਬੱਸਾਂ ਪਾਈਆਂ ਜਾਣਗੀਆਂ ।

3. ਫੰਡਾਂ ਦੀ ਘਾਟ ਕਾਰਨ ਪੁਰਾਣੀਆਂ ਬੱਸਾਂ ਨੂੰ ਸਮੇਂ ਸਿਰ ਤਬਦੀਲ ਨਹੀਂ ਕੀਤਾ ਜਾ ਸਕਿਆ ਜਿਸ ਦੇ ਕਾਰਨ ਪੁਰਾਣੀਆਂ ਬੱਸਾਂ ਦਾ ਚਲਾਣਾ ਘਾਟੇ ਵੰਦ ਹੋ ਗਿਆ । ਚਾਲੂ ਵਿੱਤੀ ਸਾਲ ਵਿੱਚ 113 ਪੁਰਾਣੀਆਂ ਬੱਸਾਂ ਨੂੰ ਨਵੀਆਂ ਬੱਸਾਂ ਵਿੱਚ ਬਦਲ ਦਿਤਾ ਜਾਵੇਗਾ ।

4. ਮੌਜੂਦਾ ਪ੍ਰਭਾਵਸ਼ਾਲੀ ਪ੍ਰਬੰਧ ਕਾਰਨ ਰੂਟ ਪ੍ਰਾਪਤੀ ਦੀ ਦਰ ਸਾਲ 1977-78 ਵਿੱਚ 168 ਪੈਸੇ ਪ੍ਰਤੀ ਕਿਲੋ ਮੀਟਰ ਦੇ ਮੁਕਾਬਲੇ 1978-79 ਵਿੱਚ 177 ਪੈਸੇ ਪ੍ਰਤੀ ਕਿਲੋ ਮੀਟਰ ਹੋ ਗਈ ਹੈ ।

5. ਜਿਥੋਂ ਤਕ ਸੰਭਵ ਹੋਵੇ ਇਕ ਸਵਾਰੀ ਨੂੰ ਦੋ ਤੋਂ ਵੱਧ ਜੁੜਵੀਆਂ ਟਿਕਟਾਂ ਜਾਰੀ ਨਹੀਂ ਕੀਤੀਆਂ ਜਾਂਦੀਆਂ ।

6. ਐਡਵਾਂਸ ਬੁਕਿੰਗ ਦੀ ਦਰ ਵਧਾਉਣ ਲਈ ਕੋਸ਼ਿਸ਼ ਕੀਤੀ ਜਾਂਦੀ ਹੈ ।

7. ਬਰੇਕ ਡਾਉਨ ਘਟਾਉਣ ਲਈ ਤੇ ਵਰਕਸ਼ਾਪ ਵਿੱਚ ਬੱਸਾਂ ਦੀ ਮੁਰੰਮਤ ਠੀਕ ਢੰਗ ਨਾਲ ਯਕੀਨੀ ਬਣਾਉਣ ਲਈ ਹੇਠ ਲਿਖੇ ਕਦਮ ਉਠਾਏ ਗਏ ਹਨ :—

(ੳ) ਪ੍ਰਸਿੱਧ ਅਤੇ ਕਰੀਟੀਕਲ ਪੁਰਜ਼ਿਆਂ ਦੀ ਖਰੀਦ ਦੇ ਹੁਕਮ ਪੁਰਜ਼ੇ ਬਣਾਉਣ ਵਾਲੇ ਨਿਰਮਾਤਾਂਵਾਂ, ਅਸਲ ਸਪਲਾਇਰਾਂ ਜਾਂ ਪ੍ਰਸਿੱਧ ਫਰਮਾਂ ਨੂੰ ਮੁਖ ਦਫਤਰ ਵਲੋਂ ਕੀਤੇ ਜਾਂਦੇ ਹਨ ।

(ਅ) ਇਹ ਜ਼ਰੂਰੀ ਬਣਾ ਦਿਤਾ ਗਿਆ ਹੈ ਕਿ ਜਦੋਂ ਬੱਸ ਡੀਪੂ ਦੀ ਵਰਕਸ਼ਾਪ ਵਿਚੋਂ ਨਿਕਲਦੀ ਹੈ ਤਾਂ ਡੀਪੂ ਦੀ ਵਰਕਸ਼ਾਪ ਦੇ ਸਮਰੱਥ ਅਧਿਕਾਰੀ/ਕਰਮਚਾਰੀ ਵਲੋਂ ਬੱਸ ਦੇ ਠੀਕ ਹੋਣ ਦਾ ਪ੍ਰਮਾਣ ਪੱਤਰ ਦਿਤਾ ਜਾਵੇ।

(ੲ) ਖਲੋਤੀਆਂ ਬੱਸਾਂ ਨੂੰ ਘਟੋ ਘਟ ਸਮੇਂ ਦੇ ਅੰਦਰ ਚਾਲੂ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਾਰਪੋਰੇਸ਼ਨ ਦੇ ਹਰ ਡੀਪੂ ਵਿੱਚ "ਨੋ ਡਿਟੈਨਸ਼ਨ ਡੇਜ਼" ਮਨਾਏ ਜਾ ਰਹੇ ਹਨ।

8. ਬੱਸਾਂ ਦੇ ਉਪਰੇਸ਼ਨ ਨੂੰ ਸੁਧਾਰਨ ਲਈ 100 ਬੱਸਾਂ ਪਿਛੇ ਇਕ ਡੀਪੂ ਕਾਇਮ ਕਰਨ ਦਾ ਫੈਸਲਾ ਕੀਤਾ ਗਿਆ ਹੈ।

9. ਮੁੱਖ ਦਫਤਰ ਤੋਂ ਉਡਣ ਦਸਤਿਆਂ ਨੂੰ ਰੂਟ ਚੈਕਿੰਗ ਲਈ ਵਧੇਰੇ ਜ਼ੋਰ ਦਿਤਾ ਜਾਂਦਾ ਹੈ।

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। It is ruled out.

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਦੋ ਦਿਨ ਪਹਿਲਾਂ ਇਥੇ ਇਕ ਸਵਾਲ ਜਲੰਧਰ ਅਤੇ ਲੁਧਿਆਣਾ ਦੀ ਰੇਲਵੇ ਲਿੰਕ ਬਾਰੇ ਪੁਛਿਆ ਗਿਆ ਸੀ ਤਾਂ ਚੀਫ਼ ਮਨਿਸਟਰ ਨੇ ਕਿਹਾ ਸੀ ਕਿ ਮੈਂ ਦੋ ਦਿਨਾਂ ਦੇ ਬਾਅਦ ਸਦਨ ਦੀ ਮੇਜ਼ ਤੇ ਸਾਰੀ ਕਾਰਵਾਈ ਰੱਖ ਦਿਆਂਗਾ। ਉਹ ਦਿਨ ਅੱਜ ਆ ਗਿਆ ਹੈ। ਕੀ ਉਨ੍ਹਾਂ ਨੇ ਸਾਰੀ ਕਾਰਸਪੌਂਡੈਂਸ ਸਦਨ ਦੀ ਮੇਜ਼ ਤੇ ਰਖ ਦਿਤੀ ਹੈ?

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਉਹ ਮੇਰੇ ਕੋਲ ਹੈ। ਮੈਂ ਐਗਜ਼ਾਮਿਨ ਕਰ ਕੇ ਜੇ ਮੁਨਾਸਿਬ ਹੋਇਆ ਤਾਂ ਫਿਰ ਲੇ ਕਰ ਦਿਆਂਗਾ।

**ਮਾਸਟਰ ਚੰਦ ਸਿਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਡੇ ਪੰਜਾਬ ਦੇ ਕੁਝ ਡਾਕਟਰ ਯੂਨੀਅਨ ਟੈਰੇਟਰੀ, ਚੰਡੀਗੜ੍ਹ ਵਿਚ ਟਰੇਨਿੰਗ ਲੈ ਰਹੇ ਸਨ......

**ਸ੍ਰੀ ਸਪੀਕਰ** : ਮਾਸਟਰ ਜੀ, ਇਸ ਦੀ ਕਾਲ ਅਟੈਨਸ਼ਨ ਮੋਸ਼ਨ ਵੀ ਐਡਮਿਟ ਹੋ ਗਈ ਹੈ। ਪਰ ਅਜੇ ਵੀ ਤੁਸੀਂ ਉਨ੍ਹਾਂ ਦੀ ਗੱਲ ਕਰ ਰਹੇ ਹੋ। ਸਿਰਫ਼ ਅਖਬਾਰਾਂ ਵਿਚ ਆਪਣਾ ਨਾਂ ਪ੍ਰਿੰਟ ਕਰਾਉਣ ਵਾਲੀ ਗੱਲ ਨਾ ਕਰੋ।

---

## CALL ATTENTION NOTICES UNDER RULE 66
(Serial No. 195)

**(i) Comrade Baldev Singh Loomba**
**(ii) Comrade Dana Ram**
**(iii) Comrade Satya Pal Dang**
:Sir, I beg to draw the attention of the Government towards a matter or urgent public importance, namely, service of a number of internees of Punjab getting training in the General Hospital, Chandigarh, have been terminated without even any consultation either with the Punjab Government or the authorities of the concerned Government Medical Colleges in the State.

This has led to serious discontentment amongst medical students of Punjab.

In view of obvious and urgent importance of the matter, the Government may please be asked to make a statement in the House.

---

**Expunged as ordered by the Chair.

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ) : ਸਪੀਕਰ ਸਾਹਿਬ, ਇਸ ਨੋਟਿਸ ਦੀ ਪ੍ਰਾਪਤੀ ਤੋਂ ਬਾਅਦ ਜਨਰਲ ਹਸਪਤਾਲ, ਸੈਕਟਰ 16, ਚੰਡੀਗੜ੍ਹ ਦੇ ਅਧਿਕਾਰੀਆਂ ਨਾਲ ਟੈਲੀਫੂਨ ਤੇ ਗਲ ਕੀਤੀ ਗਈ। ਪੁੱਛਣ ਤੇ ਪਤਾ ਲਗਾ ਕਿ ਇਸ ਹੜਤਾਲ ਵਿਚ ਪੰਜਾਬ ਦੇ 12 ਇਨਟਰਨੀ ਵੀ ਸ਼ਾਮਲ ਸਨ। ਹਸਪਤਾਲ ਦੇ ਅਧਿਕਾਰੀਆਂ ਨੇ ਭਾਵੇਂ ਇਨ੍ਹਾਂ ਦੀ ਟਰੇਨਿੰਗ ਖ਼ਤਮ ਕਰਨ ਦੇ ਹੁਕਮ ਜਾਰੀ ਕਰ ਦਿਤੇ ਹਨ ਪਰ ਇਨ੍ਹਾਂ ਨੂੰ ਅਜੇ ਰਿਲੀਵ ਨਹੀਂ ਕੀਤਾ ਗਿਆ। ਕਿਉਂਕਿ ਪੰਜਾਬ ਦੇ ਇਕ ਇਨਟਰਨੀ, ਡਾਕਟਰ ਮਨਜੀਤ ਸਿੰਘ ਰੰਧਾਵਾ ਵੱਲੋਂ ਹਾਈ ਕੋਰਟ ਵਿਚ ਰਿੱਟ ਦਾਇਰ ਕਰ ਕੇ ਸਟੇਅ ਆਰਡਰ ਪ੍ਰਾਪਤ ਕਰ ਲਿਆ ਹੈ ਅਤੇ ਇਸ ਰਿੱਟ ਦੀ ਸੁਣਵਾਈ ਮਿਤੀ 27 ਅਪ੍ਰੈਲ, 1979 ਨੂੰ ਹੋਣੀ ਹੈ। ਇਸ ਬਾਰੇ ਫੈਸਲਾ ਆਉਣ ਤੇ ਹੀ ਅਗਲੀ ਕਾਰਵਾਈ ਕੀਤੀ ਜਾਵੇਗੀ। ਚੰਡੀਗੜ੍ਹ ਪ੍ਰਸ਼ਾਸਨ ਜਾਂ ਹਸਪਤਾਲ ਦੇ ਅਧਿਕਾਰੀਆਂ ਵਲੋਂ ਕੋਈ ਸੂਚਨਾ ਪੰਜਾਬ ਸਰਕਾਰ ਨੂੰ ਨਹੀਂ ਭੇਜੀ ਗਈ। ਪੰਜਾਬ ਦੇ ਇਨਟਰਨੀਆਂ ਵਲੋਂ ਵੀ ਇਸ ਮਾਮਲੇ ਬਾਰੇ ਪੰਜਾਬ ਸਰਕਾਰ ਨੂੰ ਕੋਈ ਪ੍ਰਤੀ ਬੇਨਤੀ ਨਹੀਂ ਦਿਤੀ ਗਈ ਜਿਸ ਕਾਰਨ ਪੰਜਾਬ ਸਰਕਾਰ ਚੰਡੀਗੜ੍ਹ ਪ੍ਰਸ਼ਾਸਨ ਨਾਲ ਇਹ ਮਾਮਲਾ ਟੇਕ ਅੱਪ ਨਹੀਂ ਕਰ ਸਕੀ। ਇਹ ਉਚਿਤ ਸੀ ਕਿ ਚੰਡੀਗੜ੍ਹ ਪ੍ਰਸ਼ਾਸਨ ਪੰਜਾਬ ਸਰਕਾਰ ਨੂੰ ਇਸ ਬਾਰੇ ਸੂਚਿਤ ਕਰਦੀ। ਹੁਣ ਇਹ ਮਾਮਲਾ ਚੰਡੀਗੜ੍ਹ ਪ੍ਰਸ਼ਾਸਨ ਨਾਲ ਉਠਾਇਆ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਮਨਿਸਟਰ ਸਾਹਿਬ ਨੇ ਠੀਕ ਨੋਟਿਸ ਲਿਆ ਹੈ ਕਿ ਚੰਡੀਗੜ੍ਹ ਯੂਨੀਅਨ ਟੈਰੇਟਰੀ ਦੀ ਐਡਮਨਿਸਟਰੇਸ਼ਨ ਨੂੰ ਇਹ ਮਾਮਲਾ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੀਦਾ ਸੀ। ਮੈਂ ਮਨਿਸਟਰ ਸਾਹਿਬ ਤੋਂ ਇਕ ਗੱਲ ਪੁੱਛਣਾ ਚਾਹਾਂਗਾ ਕਿ ਇਹ ਇਨਟਰਨੀ ਕੋਈ ਡਾਕਟਰ ਨਹੀਂ ਹਨ। ਇਹ ਸਟਿਲ ਅੰਡਰ ਟਰੇਨਿੰਗ ਹਨ। ਸਾਡੇ ਹਸਪਤਾਲਾਂ ਵਿਚ ਜਗ੍ਹਾ ਦੀ ਘਾਟ ਹੋਣ ਕਰਕੇ ਗੌਰਮਿੰਟ ਮੈਡੀਕਲ ਕਾਲਜ, ਪਟਿਆਲਾ ਅਤੇ ਅੰਮ੍ਰਿਤਸਰ ਦੇ ਸਟੂਡੈਂਟਸ ਐਜ਼ ਇਨਟਰਨਜ਼ ਇਥੇ ਘੱਲੇ ਗਏ। ਉਨ੍ਹਾਂ ਦੀ ਇਹ ਮੰਗ ਵਾਜਿਬ ਸੀ ਕਿ ਪੇਡ ਜਾਬਜ਼ ਵਧਾਈਆਂ ਜਾਣ। ਇਹ ਡਿਮਾਂਡ ਚੰਡੀਗੜ੍ਹ ਐਡਮਨਿਸਟਰੇਸ਼ਨ ਨੇ ਇਨ ਪ੍ਰਿੰਸੀਪਲ ਐਕਸੈਪਟ ਵੀ ਕਰ ਲਈ ਅਤੇ ਕੁਝ ਵੱਧਾ ਵੀ ਦਿਤੀਆਂ। ਪਰ ਜਿਸ ਮੰਗ ਲਈ ਇਨ੍ਹਾਂ ਨੇ ਆਵਾਜ਼ ਉਠਾਈ ਚੰਡੀਗੜ੍ਹ ਐਡਮਨਿਸਟਰੇਸ਼ਨ ਨੇ ਉਨ੍ਹਾਂ ਨੂੰ ਟਰਮੀਨੇਟ ਕਰ ਦਿੱਤਾ। ਇਹ ਬੜੀ ਗੈਰ ਵਾਜਿਬ ਗਲ ਹੈ। ਹਾਈ ਕੋਰਟ ਵਿਚ ਪਤਾ ਨਹੀਂ ਕਿਤਨੀ ਦੇਰ ਇਹ ਮਾਮਲਾ ਚਲਦਾ ਰਹੇ। ਇਹ ਸਾਡੇ ਸਟੂਡੈਂਟਸ ਦੇ ਕੈਰੀਅਰ ਦਾ ਸਵਾਲ ਹੈ। ਉਨ੍ਹਾਂ ਨੇ ਕੋਈ ਵਾਇਲੈਂਸ ਨਹੀਂ ਕੀਤੀ ਅਤੇ ਜਿਹੜੇ ਅਫਸਰ ਉਥੇ ਲੱਗੇ ਹਨ ਉਹ ਵੀ ਪੰਜਾਬ ਵਿੱਚੋਂ ਡੈਪੂਟੇਸ਼ਨ ਤੇ ਗਏ ਹੋਏ ਹਨ, ਕੀ ਮਨਿਸਟਰ ਸਾਹਿਬ ਉਚੇਚਾ ਪਰਸਨਲ ਇੰਟਰੈਸਟ ਲੈ ਕੇ ਇਹ ਗਲ ਐਨਸ਼ਿਓਰ ਕਰਨਗੇ ਕਿ ਇਨ੍ਹਾਂ ਦੇ ਨਾਲ ਕੋਈ ਬੇਇਨਸਾਫੀ ਨਾ ਹੋਵੇ। ਇਹ ਜਿਹੜੇ ਇਨਟਰਨੀ ਇਥੇ ਲੱਗੇ ਹੋਏ ਹਨ ਉਨ੍ਹਾਂ ਤੇ ਕੋਈ ਜ਼ੋਫ ਆਏ ਬਿਨਾਂ ਉਨ੍ਹਾਂ ਨੂੰ ਕੰਮ ਤੇ ਲਿਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਜਦੋਂ ਇਨਟਰਨੀਜ਼ ਨੂੰ ਟਰਮੀਨੇਸ਼ਨ ਦੇ ਨੋਟਿਸ ਦਿਤੇ ਗਏ ਸਨ ਜਾਂ ਉਨ੍ਹਾਂ ਨੂੰ ਕੋਈ ਹੋਰ ਤਕਲੀਫ ਸੀ, ਉਹ ਸਾਡੀ ਨੋਟਿਸ ਵਿਚ ਲਿਆਉਂਦੇ। ਉਨ੍ਹਾਂ ਨੇ ਸਾਡੀ ਨੋਟਿਸ ਵਿਚ ਲਿਆਉਣ ਤੋਂ ਬਿਨਾਂ ਹੀ ਹੜਤਾਲ ਕਰ ਦਿੱਤੀ। ਕਿਸੇ ਨੇ ਉਨ੍ਹਾਂ ਨੂੰ ਚੁਕ ਦਿੱਤਾ ਹੋਣਾ ਹੈ। ਜਦੋਂ ਸਾਡੀ ਨੋਟਿਸ ਵਿਚ ਇਹ ਗੱਲ ਆਈ ਤਾਂ ਅਸੀਂ ਸਟੈਪਸ ਲਏ। ਉਨ੍ਹਾਂ ਨੂੰ ਟਰਮੀਨੇਟ ਨਹੀਂ ਕੀਤਾ ਗਿਆ, ਕੇਵਲ ਨੋਟਿਸ ਦਿਤੇ ਗਏ ਹਨ ਅਤੇ ਇਹ ਕਿਹਾ ਗਿਆ ਹੈ ਕਿ ਜਿਨ੍ਹਾਂ ਕਾਲਜਾਂ ਦੇ ਵਿਦਿਆਰਥੀ ਇਥੇ ਟਰੇਨਿੰਗ ਵਾਸਤੇ ਆਏ ਹਨ ਉਨ੍ਹਾਂ ਨੂੰ ਅਸੀਂ ਉਥੇ ਵਾਪਸ ਭੇਜ ਰਹੇ ਹਾਂ।

(Serial No. 204)

**(i) Master Babu Singh**
**(ii) Comrade Baldev Singh Loomba** } : Sir, I beg to draw the attention of the Government towards a matter of urgent public importance, namely, the total payment to the potato growers in the State has not been

done inspite of the assurance by the Government by the purchasing agencies in the State.

Secondly warrants under section 67-A are being issued to the farmers instead of the postponement of their loans as assured by the Government. Moreover, defaulting interest is being levied by the Government. This has caused a great resentment and harassment among the potato growers in the State. The steps taken or proposed to be taken in giving the relief to the hard sufferers of the growers, so the Government may make a statement regarding the newly developed situation in the State.

**Co-operation Minister (Sardar Jaswinder Singh Brar)** : As per arrangements made by NAFED and MARKFED, the procuring Agencies were required to make 50 per cent payment of the price to the potato growers within seven days and the balance was to be cleared within one month of the date of purchase. Payments have been regulated accordingly. No information is available with the Government regarding non-payment of the price to the potato growers in accordance with these terms. Instructions have, however, been issued to the District Managers of MARKFED to make payments of the outstanding amounts of 1st instalment and final instalment, where due, immediately.

The number of Societies and the potato growers is very large and the accounts of outstanding are maintained at the Society's level. As such, no information regarding issue of any warrants of arrest under section 67-A of the Punjab Co-operative Societies Act, 1961, against the growers is readily available with the Government.

Convention of short-term loans into medium term loans and exemption from levy of penal interest are regulated by specific instructions of Reserve Bank of India to the Central Co-operative Bank. Such concessions become permissible only in the wake of natural calamities, such as, drought, floods and pests etc. The slump in prices, as in this case, is not covered under these instructions and as such the Central Co-operative Banks in the State are not competent to grant this relief.

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਫਾਈਨਲ ਪੇਮੈਂਟ ਇਮੀਜੀਏਟਲੀ ਕਰ ਦਿੱਤੀ ਜਾਵੇਗੀ । ਇਹ ਮਸਲਾ ਬੜਾ ਲਟਕਦਾ ਆ ਰਿਹਾ ਹੈ। ਉਹ ਐਜੀਟੇਸ਼ਨ ਕਰਨ ਨੂੰ ਜਾ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੀ ਫਾਈਨਲ ਪੇਮੈਂਟ ਵਿਦਿਨ ਏ ਵੀਕ ਜਾਂ ਇਸ ਮਹੀਨੇ ਦੀ 30 ਤਾਰੀਖ ਤਕ, ਚੈਕ-ਅੱਪ ਕਰ ਕੇ ਵੇਖ ਲੈਣ, ਕਰ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਕਿਸਾਨ ਦੀ ਇਸ ਤੋਂ ਜ਼ਿਆਦਾ ਹਮਦਰਦ ਸਰਕਾਰ ਹੋਰ ਕੋਈ ਨਹੀਂ ਹੋ ਸਕਦੀ । ਜਿਹੜਾ ਆਲੂ 20 ਰੁਪਏ ਕੁਇੰਟਲ ਨਹੀਂ ਸੀ ਵਿਕਦਾ ਉਹ ਸਰਕਾਰ ਨੇ 50 ਰੁਪਏ ਕੁਇੰਟਲ ਦੇ ਹਿਸਾਬ ਨਾਲ ਲਿਆ ਹੈ । ਪਹਿਲੀ ਇਨਸਟਾਲਮੈਂਟ ਦੀ ਪੇਮੈਂਟ ਹੋ ਗਈ ਹੈ। ਕਿਉਂਕਿ ਇਹ ਸੋਸਾਇਟੀਆਂ ਬਹੁਤ ਹਨ ਪਰ ਫਿਰ ਵੀ ਅਸੀਂ ਯਤਨ ਕਰਾਂਗੇ ਕਿ ਇਨ੍ਹਾਂ ਨੂੰ ਫਾਈਨਲ ਪੇਮੈਂਟ ਛੇਤੀ ਤੋਂ ਛੇਤੀ ਕਰ ਦਿੱਤੀ ਜਾਵੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਿਰ ਗੋਲ ਮੋਲ ਜਵਾਬ ਦਿੱਤਾ ਹੈ ਕਿ ਕਿਸਾਨਾਂ ਦੀ ਹਮਦਰਦ ਸਰਕਾਰ ਹੋਰ ਕੋਈ ਨਹੀਂ ਹੋ ਸਕਦੀ । ਕਿਸਾਨ ਅੱਜ ਇਸ ਗਲ ਲਈ ਬਹੁਤ ਚਿੰਤਿਤ ਹੈ। ਉਨ੍ਹਾਂ ਦੇ ਵਾਰੰਟ ਇਸ਼ੂ ਕਰ ਦਿਤੇ ਗਏ ਹਨ । ਕਰਜ਼ੇ ਉਨ੍ਹਾਂ ਨੇ ਦੇਣੇ ਹਨ । ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਇਮੀਜੀਏਟਲੀ ਪੇਮੈਂਟ ਕਰ ਦਿਆਂਗੇ। ਸਰਮਾਏਦਾਰੀ ਨਿਜ਼ਾਮ ਵਿਚ ਇਮੀਜੀਏਟਲੀ ਦਾ ਮਤਲਬ ਹੈ ਕਿ ਮਹੀਨੇ ਲੰਘ ਜਾਂਦੇ ਹਨ । ਕੀ ਵਜ਼ੀਰ ਸਾਹਿਬ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਕਿਰਪਾ ਕਰਕੇ ਕੋਈ ਟਾਈਮ ਨਿਸ਼ਚਤ ਕਰਨਗੇ ਜਿਸ ਦੇ ਵਿਚ ਪੋਟੈਟੋ ਗਰੋਵਰਜ਼ ਨੂੰ ਪੇਮੈਂਟ ਦਿਤੀ ਜਾਵੇਗੀ ਤਾਂ ਕਿ ਉਹ ਹੋਰ ਹੈਰਾਸ ਨਾ ਹੋਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਵਜ਼ਾਹਤ ਕਰ ਚੁਕਾ ਹਾਂ। ਦੁਬਾਰਾ ਗੁਜ਼ਾਰਿਸ਼ ਕਰ ਦਿੰਦਾ ਹਾਂ ਕਿ ਰਿਜ਼ਰਵ ਬੈਂਕ ਆਫ਼ ਇੰਡੀਆ ਨੇ ਕੁਝ ਹਦਾਇਤਾਂ ਦਿਤੀਆਂ ਸਨ ਕਿ ਇਹ ਛੋਟ ਉਨ੍ਹਾਂ ਨੂੰ ਦਿਓ ਜਿਥੇ ਕੋਈ ਡਰਾਟ ਆ ਜਾਵੇ, ਕੋਈ ਜਾਨਵਰ ਹਮਲਾ ਕਰ ਦੇਣ ਜਾਂ ਫਲਡਜ਼ ਵਰਗੀ ਕੋਈ ਆਫਤ ਆ ਜਾਵੇ ਤਾਂ ਪੀਨਲ ਇਨਟਰੈਸਟ ਵੀ ਮੁਆਫ਼ ਕਰ ਸਕਦੇ ਹਾਂ। ਮੀਡੀਅਮ ਟਰਮ ਵਿਚ ਲੋਨ ਕਨਵਰਟ ਵੀ ਕਰ ਸਕਦੇ ਹਾਂ ਲੇਕਿਨ ਪਟੈਟੋਜ਼ ਵਾਸਤੇ ਇਸ ਤਰ੍ਹਾਂ ਦੀ ਕੋਈ ਹਦਾਇਤ ਨਹੀਂ ਹੈ। ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਅਕਾਲੀ-ਜਨਤਾ ਸਰਕਾਰ ਤੋਂ ਵੱਧ ਕਿਸਾਨਾਂ ਦੀ ਹਮਦਰਦ ਸਰਕਾਰ ਨਾ ਕਦੇ ਆਈ ਹੈ ਔਰ ਨਾ ਹੀ ਅਗਾਂਹ ਆਵੇਗੀ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕੀ ਇਨ੍ਹਾਂ ਨੂੰ ਆਸ ਹੋ ਗਈ ਹੈ ਕਿ ਇਨ੍ਹਾਂ ਨੇ ਅਗੇ ਤੋਂ ਨਹੀਂ ਆਉਣਾ ? (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਵੀ ਕਹਿੰਦਾ ਹਾਂ ਕਿ ਜਿਤਨੀ ਜਲਦੀ ਹੋ ਸਕੇਗੀ ਅਸੀਂ ਪੇਮੈਂਟ ਕਰ ਦਿਆਂਗੇ। ਬਾਕੀ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ, ਇਹ ਹੁਣ ਕਦੇ ਨਹੀਂ ਇਧਰ ਆ ਸਕਣਗੇ। (ਹਾਸਾ)

(Serial No. 210)

(i) **Chaudhri Balram Jakhar**
(ii) **Sardar Beant Singh** } : Sir, I beg to draw the attention of the Government towards a matter of urgent public importance, namely, the damage done to the gram crops by lightening flashes in Kharar tehsil and other areas of Ropar district where this is the only crop for the subsistence of the farmers, and the failure of the Government to provide any relief to the people to meet this natural calamity. This is an urgent matter of public importance in which the Government should make a statement on the floor of the House.

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਖਰੜ ਤਹਿਸੀਲ ਅਤੇ ਰੋਪੜ ਜ਼ਿਲ੍ਹੇ ਦੇ ਦੂਜੇ ਇਲਾਕਿਆਂ ਵਿਚ ਬਿਜਲੀ ਚਮਕਣ ਦੇ ਕਾਰਨ, ਛੋਲਿਆਂ ਦੀਆਂ ਫਸਲਾਂ ਨੂੰ ਨੁਕਸਾਨ ਹੋਣ ਬਾਰੇ ਅਤੇ ਪ੍ਰਭਾਵਿਤ ਪੁਰਸ਼ਾਂ ਨੂੰ ਨੁਕਸਾਨ ਹੋਣ ਤੇ ਮੁਆਵਜ਼ਾ ਦੇਣ ਬਾਰੇ, ਜੋ ਇਹ ਧਿਆਨ ਦਿਵਾਊ ਨੋਟਿਸ ਦਿਤਾ ਗਿਆ ਹੈ, ਇਸ ਬਾਰੇ ਡਿਪਟੀ ਕਮਿਸ਼ਨਰ ਰੋਪੜ ਤੋਂ ਰਿਪੋਰਟ ਮੰਗੀ ਗਈ ਸੀ ਅਤੇ ਉਨ੍ਹਾਂ ਨੇ ਦੱਸਿਆ ਹੈ ਕਿ ਖਰੜ ਤਹਿਸੀਲ ਅਤੇ ਰੋਪੜ ਜ਼ਿਲ੍ਹੇ ਦੇ ਮੈਦਾਨੀ ਅਤੇ ਨੀਮ ਪਹਾੜੀ ਇਲਾਕਿਆਂ ਵਿਚ ਰਬੀ ਦੀ ਮੁੱਖ ਫਸਲ ਛੋਲੇ ਅਤੇ ਕਣਕ ਹੈ ਅਤੇ ਖਰੀਫ ਦੀ ਮੁੱਖ ਫਸਲ ਮੱਕੀ ਅਤੇ ਝੋਨਾ ਹੈ। ਇਸ ਸਾਲ ਫਰਵਰੀ ਅਤੇ ਮਾਰਚ ਦੇ ਮਹੀਨਿਆਂ ਵਿਚ ਮੌਸਮ ਕੁਝ ਅਜੀਬ ਹੋਣ ਕਾਰਨ ਜਦੋਂ ਛੋਲਿਆਂ ਦੀ ਫਸਲ ਤੇ ਫੁਲ ਪੈਣ ਦਾ ਸਮਾਂ ਸੀ ਤਾਂ ਹਨੇਰੀਆਂ, ਕੁਝ ਬਾਰਸ਼ਾਂ ਅਤੇ ਬਾਰਸ਼ਾਂ ਨਾਲ ਬਿਜਲੀ ਆਦਿ ਚਮਕਣ ਨਾਲ, ਛੋਲਿਆਂ ਦੀ ਫਸਲ ਨੂੰ ਕਾਫੀ ਪਿੰਡਾਂ ਵਿਚ ਨੁਕਸਾਨ ਹੋਇਆ। ਇਨ੍ਹਾਂ ਕਾਰਨਾਂ ਕਰ ਕੇ ਛੋਲਿਆਂ ਦੀ ਫਸਲ ਦੇ ਝਾੜ ਵਿਚ 20 ਫੀ ਸਦੀ ਕਮੀ ਹੋਈ ਹੈ ਅਤੇ ਕੋਈ ਅਜੇਹੇ ਪਿੰਡ ਵੀ ਹਨ ਜਿਥੇ ਨੁਕਸਾਨ ਇਸ ਤੋਂ ਵੀ ਕੁਝ ਵੱਧ ਹੋਇਆ ਹੈ। ਬਿਜਲੀ ਦੀ ਚਮਕ ਨਾਲ ਛੋਲਿਆਂ ਦੀ ਫਸਲ ਦਾ ਨੁਕਸਾਨ ਹੋਣ ਤੇ ਘੱਟ ਝਾੜ ਹੋਣ ਬਾਰੇ ਇਸ ਸਮੇਂ ਠੀਕ ਅੰਦਾਜ਼ਾ ਨਹੀਂ ਕਿਉਂ ਜੋ ਇਹ ਫਸਲ ਹੁਣ ਤਕਰੀਬਨ ਕੱਟੀ ਜਾ ਚੁਕੀ ਹੈ।

2. ਛੋਲਿਆਂ ਜਾਂ ਕਿਸੇ ਹੋਰ ਫਸਲ ਦਾ ਬਿਜਲੀ ਦੀ ਚਮਕ ਨਾਲ ਨੁਕਸਾਨ ਹੋਣ ਨਾਲ ਝਾੜ ਘੱਟ ਹੋਣ ਤੇ ਸਰਕਾਰ ਵਲੋਂ ਮਾਲੀ ਸਹਾਇਤਾ ਦੇਣ ਬਾਰੇ, ਇਸ ਸਮੇਂ ਕੋਈ ਹਦਾਇਤਾਂ ਨਹੀਂ ਹਨ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਮੰਨਿਆ ਹੈ ਕਿ ਉਸ ਇਲਾਕੇ ਦੀ ਇਹ ਮੇਨ ਫਸਲ ਹੈ, ਵੱਡੀ ਫਸਲ ਹੈ ਅਤੇ ਜ਼ਿਮੀਂਦਾਰ ਇਸ ਤੇ ਡਿਪੈਂਡ ਕਰਦਾ ਹੈ। ਇਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਉਨ੍ਹਾਂ ਜ਼ਿਮੀਂਦਾਰਾਂ ਨੂੰ ਕੁਝ ਦੇਣ ਵਾਸਤੇ ਇਹ ਤਿਆਰ ਨਹੀਂ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਹੋਰ ਤਾਂ ਇਹ ਕੁਝ ਨਹੀਂ ਕਰ ਸਕਦੇ ਕੀ ਉਨ੍ਹਾਂ ਜ਼ਿਮੀਂਦਾਰਾਂ ਦਾ ਮਾਲੀਆ ਜਾਂ ਬਿਜਲੀ ਦੇ ਬਿਲ ਜਾਂ ਕੋਆਪ੍ਰੇਟਿਵ ਲੋਨ ਜਿਹੜੇ ਹਨ ਉਹ ਮੁਆਫ ਕਰਨ ਨੂੰ ਤਿਆਰ ਹਨ ? ਜੇਕਰ ਇਹ ਵੀ ਨਹੀਂ ਕਰ ਸਕਦੇ ਤਾਂ ਕੀ ਇਹ ਜਿਹੜੇ ਕੋਆਪ੍ਰੇਟਿਵ ਲੋਨਜ਼ ਹਨ ਉਨ੍ਹਾਂ ਨੂੰ ਮੁਲਤਵੀ ਕਰਨ ਨੂੰ ਤਿਆਰ ਹਨ ?

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ਜੀ।

---

## DISCUSSION AND VOTING OF DEMANDS FOR GRANTS FOR THE YEAR 1979-80

**Mr. Speaker** : There are 32 Demands for Grants for discussion on today's Agenda, out of which only two demands, viz., Demands Nos. 36 and 22 will be discussed specifically and for the remaining Grants guillotine will be applied.

If the House agrees, all these demands and notices of cut-motions to Demand Nos. 36 and 22 may be deemed to have been read and moved.

*Voice* : Yes, yes.

**Mr. Speaker** : Under Rule 168(4) of the Rules of Procedure and Conduct of Business in the Punjab Vidhan Sabha (Punjab Legislative Assembly), the guillotine will be applied at 12.00 noon.

### Demand No. 36

That a sum not exceeding Rs. 21,04,17,000 on Revenue Account and Rs 4,00,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Road Transport.

### Demand No. 22

That a sum not exceeding Rs.11,36,36,000 on Revenue Account and Rs 40,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Security and Welfare.

### Demand No. 1

That a sum not exceeding Rs 44,05,000 on Revenue Account be granted to the Governor to defray the charges that will come incourse of payment for the year 1979-80 (excluding the amount already Voted on Account) in respect of State Legislature.

### Demand No. 2

That a sum not exceeding Rs 48,00,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Councilof Ministers.

[Mr. Speaker]

**Demand No. 3**

That a sum not exceeding Rs 1,60,54,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Administration of Justice.

**Demad No. 4**

That a sum not exceeding Rs 8,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Elections.

**Demand No. 5**

That a sum not exceeding Rs 5,51,17,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Revenue.

**Demand No. 6**

That a sum not exceeding Rs 1,94,51,000 on Revenue Account be granted to the Governor to defray the charges thatwill come in course of payment for the year 1979-80 (excluding the amount already Voted on Account) in respect of Excise and Taxation.

**Demand No. 7**

That a sum not exceeding Rs 6,12,18,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Finance.

**Demand No. 11**

That a sum not exceeding Rs 1,30,88,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Jails.

**Demand No. 12**

That a sum not exceeding Rs 2,16,68,000 on Revenue Account and Rs 7,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Stationery and Printing.

**Demand No. 13**

That a sum not exceeding Rs 1,76,91,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Miscellaneous Services.

**Demand No. 14**

That a sum not exceeding Rs 39,38,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Relief and Resettlement.

**Demand No. 16**

That a sum not exceeding Rs 1,06,28,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Technical Education.

**Demand No. 17**

That a sum not exceeding Rs. 925,96,42,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Public Health.

**Demand No. 18**

That a sum not exceeding Rs 1,27,58,000 on Revenue Account and Rs 6,76,81,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Urban Development.

**Demand No. 19**

That a sum not exceeding Rs 75,63,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Information and Publicity.

**Demand No. 20**

That a sum not exceeding Rs 27,17,000 on Revenue Account and Rs 30,00,000 on Capital Account be granted to the Governor to defray the chargesthat will come in course of payment for the year 1979-80 (excluding the amount already Voted on Account) in respect of Tourism and Cultural Affairs.

**Demand No. 23**

That a sum not exceeding Rs 66,09,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Planning and Statistics.

**Demand No. 26**

That a sum not exceeding Rs 2,43,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Soil and Water Conservation.

**Demand No. 27**

That a sum not exceeding Rs 8,29,79,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Food.

**Demand No. 28**

That a sum not exceeding Rs. 5,21,41,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Animal Husbandry.

**Demand No. 29**

That a sum not exceeding Rs 48,76,000 on Revenue Account and Rs 13,62,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Dairy Development.

**Demand No. 30**

That a sum not exceeding Rs 34,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Fisheries.

[Mr. Speaker]

**Demand No. 31**

That a sum not exceeding Rs 2,79,43,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Forests.

**Demand No. 32**

That a sum not exceeding Rs 5,49,05,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Community Development.

**Demand No. 34**

That a sum not exceeding Rs 8,42,000 on Revenue Account and Rs 7,67,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Civil Aviation.

**Demand No. 35**

That a sum not exceeding 12,77,07,000 on Revenue Account and Rs 9,20,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Roads and Bridges.

**Nemand No. 37**

That a sum not exceeding Rs 4,46,78,000 on Revenue Account and Rs 17,18,09,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Multipurpose River Projects.

**Demand No. 38**

That a sum of not exceedig Rs 19,02,54,000 on Revenue Account and Rs 17,20,72,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Irrigation, Drainage and Flood Control.

**Demand No. 39**

That a sum not exceeding Rs 13,09,75,000 on Revenue Account and Rs 7,55,25,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Buildings.

**Demand No. 40**

That a sum not exceeding Rs 75,97,59,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Loans and Advances by the State Government.

**Demand No. 36**

(Road Transport)

1. **Comrade Baldev Singh Loomba :**

That the demand be reduced by Re. 1.

2. **Sardar Kirpal Singh :**

That the demand be reduced by Re. 1.

3. **Sardar Beant Singh :**

That the demand be reduced by Re. 1.

**Demand No. 22**
(Social Security and Welfare)

1. **Comrade Baldev Singh Loomba :**

That the demand be reduced by Re. 1.

2. **Sardar Kirpal Singh :**

That the demand be reduced by Re. 1.

3. **Sardar Darshan Singh, K.P.**

That the demand be reduced by Re. 1.

4. **Comrade Daya Singh :**

That the demand be reduced by Re. 1.

**Mr. Speaker.** Sardar Kirpal Singh to please speak.

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਮੇਰੀ ਕੱਟ ਮੋਸ਼ਨ ਨੰ: ਇਕ ਤੇ ਹੈ ਜੀ ਪਰ ਤੁਸੀਂ ਸਰਦਾਰ ਕਿਰਪਾਲ ਸਿੰਘ ਜੀ ਨੂੰ ਪਹਿਲਾ ਨੰਬਰ ਦੇ ਦਿੱਤਾ ਹੈ।

**ਸ੍ਰੀ ਸਪੀਕਰ:** ਕੋਈ ਸ਼ੇਅਰੋ ਸ਼ਾਇਰੀ ਹੀ ਸੁਣਾ ਦੇਣਗੇ। ਹਾਂ ਜੀ, ਸਰਦਾਰ ਕਿਰਪਾਲ ਸਿੰਘ ਜੀ, ਸ਼ੁਰੂ ਕਰੋ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ): ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਨੂੰ ਬੋਰ ਨਹੀਂ ਕਰਾਂਗਾ ਔਰ ਨਾ ਹੀ ਮੈਂ ਜ਼ਰੂਰਤ ਤੋਂ ਜ਼ਿਆਦਾ ਟਾਈਮ ਲਵਾਂਗਾ। ਅੱਜ ਦੀਆਂ ਡਿਮਾਂਡਜ਼ ਜਿਹੜੀਆਂ ਹਾਊਸ ਦੇ ਸਾਹਮਣੇ ਹਨ ਉਨ੍ਹਾਂ ਵਿਚੋਂ ਟਰਾਂਸਪੋਰਟ ਦੀ ਡਿਮਾਂਡ ਦੇ ਮੁਤੱਲਕ ਆਪਣੇ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਟਰਾਂਸਪੋਰਟ ਦੇ ਬਾਰੇ ਇਸ ਹਾਊਸ ਵਿਚ ਦੋ ਤਿੰਨ ਵਾਰ ਸਵਾਲਾਂ ਸਮੇਂ ਵੀ ਔਰ ਬੱਜਟ ਸਪੀਚ ਸਮੇਂ ਵੀ ਜ਼ਿਕਰ ਹੋਇਆ ਹੈ। ਇਨ੍ਹਾਂ ਸਾਰੀਆਂ ਗੱਲਾਂ ਤੋਂ ਜ਼ਾਹਿਰ ਹੈ ਕਿ ਕਾਂਗਰਸ ਦੇ ਰਾਜ ਵਿਚ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਿਚ ਕਿਸ ਤਰ੍ਹਾਂ ਨਾਲ ਲੁੱਟ ਮਚੀ ਹੋਈ ਸੀ। ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਕੋਈ ਨਾਦਰਸ਼ਾਹ ਵਰਗਾ ਗੈਰ-ਮੁਲਕੀ ਹਮਲਾਵਰ ਮੁਲਕ ਤੇ ਹਮਲਾ ਕਰਕੇ ਲੁੱਟ ਕਰਦਾ ਹੈ ਉਸੇ ਤਰ੍ਹਾਂ ਹੀ ਜਦੋਂ ਦਾ ਇਨ੍ਹਾਂ ਦਾ ਮਨਹੂਸ ਕਦਮ ਇਥੇ ਪਿਆ ਹੈ ਟਰਾਂਸਪੋਰਟ ਦਾ ਬੇੜਾ ਹੀ ਗਰਕ ਹੋ ਗਿਆ ਹੈ।

> "ਜਹਾਂ ਜਹਾਂ ਤੇਰੀ ਨਜ਼ਰੋਂ ਕੀ ਓਸ ਟਪਕੀ ਹੈ,
> ਵਹਾਂ ਵਹਾਂ ਸੇ ਧੂੰਆਂ ਸਾ ਉਠਤਾ ਹੈ।" (ਹਾਸਾ)

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਇਨ੍ਹਾਂ ਨੇ ਮਨਹੂਸ ਲਫਜ਼ ਵਰਤਿਆ ਹੈ। ਇਹ ਅਨਪਾਰਲੀਮੈਂਟਰੀ ਲਫਜ਼ ਹੈ। ਇਹ ਐਕਸਪੰਜ ਕਰਵਾਓ। ਜੇਕਰ ਇਨ੍ਹਾਂ ਦੀ ਜ਼ਬਾਨ ਚੰਗੀ ਨਹੀਂ ਤਾਂ ਗੱਲ ਤਾਂ ਚੰਗੀ ਕਰਨ। (ਵਿਰੋਧੀ ਧਿਰ ਵੱਲੋਂ ਹਾਸਾ)

**ਸ੍ਰੀ ਸਪੀਕਰ:** ਕੋਈ ਨਹੀਂ ਗੁਪਤਾ ਜੀ, ਘਬਰਾਓ ਨਹੀਂ, ਜਦੋਂ ਤੁਹਾਨੂੰ ਟਾਈਮ ਮਿਲੇਗਾ ਤੁਸੀਂ ਵੀ ਕਹਿ ਲੈਣਾ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਇਹ ਸਾਡੇ ਮਨਹੂਸ ਕਦਮ ਦੱਸਦੇ ਹਨ, ਹੁਣ ਇਹ ਆਪਣੇ ਮੁਬਾਰਕ ਕਦਮਾਂ ਨਾਲ ਠੀਕ ਕਰ ਲੈਣ। (ਹਾਸਾ)

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਸਾਡੇ ਇਨ੍ਹਾਂ ਮੁਬਾਰਕ ਕਦਮਾਂ ਨਾਲ ਹੀ ਅੱਜ ਰੋਡਵੇਜ਼ ਘਾਟੇ ਵਿਚੋਂ ਨਿਕਲ ਰਿਹਾ ਹੈ। ਸਾਡੀ ਇਸ ਸਰਕਾਰ ਦੇ ਮੁਬਾਰਿਕ ਕਦਮਾਂ ਦਾ ਹੀ ਨਤੀਜਾ ਹੈ ਕਿ ਇਹ ਟਰਾਂਸਪੋਰਟ ਤੇਜ਼ੀ ਨਾਲ ਘਾਟੇ ਵਿਚੋਂ ਨਿਕਲ ਰਿਹਾ ਹੈ ਪਰ ਬਾਵਜੂਦ ਇਸ ਦੇ ਸਪੀਕਰ ਸਾਹਿਬ, ਜੇਕਰ ਅਸੀਂ ਉਸ ਦੇ ਇੰਤਜ਼ਾਮ ਨੂੰ ਚੰਗਾ ਕਹੀ ਜਾਈਏ ਤਾਂ ਮੇਰਾ ਖਿਆਲ ਹੈ ਕਿ ਇਹ ਮੁਬਾਲਗਾ-ਆਮੇਜ਼ੀ ਹੋਵੇਗੀ। ਮੈਂ ਇਸ ਮੁਬਾਲਗਾ ਆਮੇਜ਼ੀ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੂੰ ਮੁਸ਼ਕਲਾਤਾਂ ਹਨ, ਰੋਡਵੇਜ਼ ਦੀ ਤਰਫੋਂ ਕਈ ਪ੍ਰੇਸ਼ਾਨੀਆਂ ਹਨ, ਉਹ ਮੈਂ ਜ਼ਰੂਰ ਦੱਸਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਪੰਜਾਬ ਰੋਡਵੇਜ਼ ਦੀਆਂ ਬੱਸਾਂ ਅੱਜ ਵੀ ਪਹਿਲਾਂ ਵਾਂਗ ਹੀ ਸੜਕਾਂ ਤੇ ਪਈਆਂ ਮਿਲਦੀਆਂ ਹਨ। ਉਹ ਰਸਤੇ ਵਿਚ ਹੀ ਵਿਗੜੀਆਂ ਖੜੀਆਂ ਹੁੰਦੀਆਂ ਹਨ ਇਹ ਡਰਾਈਵਰਾਂ ਦੀ ਅਣਗਹਿਲੀ ਜਾਂ ਡਿਫੈਕਟਿਵ ਗੱਡੀ ਨੂੰ ਬਾਹਰ ਕੱਢ ਦੇਣਾ ਹੀ ਮੈਂ ਸਮਝਦਾ ਹਾਂ ਕਿ ਇਸ ਦੇ ਵਜੂਹਾਤ ਹੋ ਸਕਦੇ ਹਨ। ਇਕ ਪਾਸੇ ਤਾਂ ਉਹ ਲੋਕ ਇਸ ਤਰ੍ਹਾਂ ਦੀਆਂ ਗਲਤੀਆਂ ਕਰਨ ਔਰ ਦੂਸਰੇ ਪਾਸੇ ਮਹਿਜ਼ ਟਰੇਡ ਯੂਨੀਅਨਾਂ ਦੇ ਨਾਮ ਤੇ, ਇਨ੍ਹਾਂ ਲੋਕਾਂ (ਸੀ. ਪੀ. ਆਈ. ਵੱਲ ਇਸ਼ਾਰਾ) ਦੇ ਆਖੇ ਲਗ ਕੇ ਹੜਤਾਲ ਕਰਨ ਔਰ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਨਾ ਕਰਨ, ਇਸ ਤੋਂ ਵੱਧ ਪੰਜਾਬ ਨਾਲ ਔਰ ਹਿੰਦੁਸਤਾਨ ਨਾਲ ਸਪੀਕਰ ਸਾਹਿਬ, ਹੋਰ ਕੀ ਧੱਕਾ ਹੋ ਸਕਦਾ ਹੈ। ਇਸ ਵੇਲੇ ਉਨ੍ਹਾਂ ਵਿਚ ਜਿਤਨੀ ਗੈਰ-ਜ਼ਿੰਮੇਵਾਰੀ ਦੀ ਸਪਿਰਿਟ ਹੈ ਉਸ ਦੀ ਇਹ ਹਾਲਤ ਹੈ ਕਿ ਅਗਰ ਕਿਸੇ ਡਰਾਈਵਰ ਦੀ ਪ੍ਰਾਈਵੇਟ ਤੌਰ ਤੇ ਵੀ ਕਿਸੇ ਨਾਲ ਲੜਾਈ ਹੋ ਜਾਵੇ ਤਾਂ ਵੀ ਯੂਨੀਅਨ ਦੀ ਆੜ ਲਈ ਜਾਂਦੀ ਹੈ। ਬਾਜ਼-ਔਕਾਤ ਇਨਸਾਨ ਦਾ ਕਿਸੇ ਨਾਲ ਕੋਈ ਝਗੜਾ ਵੀ ਹੋ ਜਾਂਦਾ ਹੈ, ਲੇਕਿਨ ਇਸ ਤਰ੍ਹਾਂ ਦੇ ਨਾਲ ਉਨ੍ਹਾਂ ਝਗੜਿਆਂ ਨੂੰ ਇੰਡੀਵਿਜੂਅਲ ਝਗੜਿਆਂ ਨੂੰ, ਟਰੇਡ ਯੂਨੀਅਨਾਂ ਕੌਮੀ ਝਗੜੇ ਜਾਂ ਸਮਾਜੀ ਝਗੜੇ ਦੇ ਤੌਰ ਤੇ ਪੇਸ਼ ਕਰਨ, ਇਸ ਤੋਂ ਇਲਾਵਾ ਪਤਾ ਨਹੀਂ ਹੈ ਕਿ ਕੋਈ ਇਖਲਾਕੀ ਰੂਲਜ਼ ਉਨ੍ਹਾਂ ਵਾਸਤੇ ਹਨ ਜਾਂ ਨਹੀਂ। ਮੈਂ ਕਹਿੰਦਾ ਹਾਂ ਕਿ ਮੈਂ ਉਸ ਵਾਕਿਆ ਨੂੰ ਦੁਹਰਾਉਣਾ ਨਹੀਂ ਚਾਹੁੰਦਾ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਆਪਣਾ ਬੀਹੇਵੀਅਰ ਠੀਕ ਰੱਖਣਾ ਚਾਹੀਦਾ ਹੈ। ਮੈਨੂੰ ਸਪੀਕਰ ਸਾਹਿਬ, ਆਪ ਪਤਾ ਹੈ। ਮੈਂ ਸੰਨ 1969 ਦੇ ਵਿਚ ਪਹਿਲੀ ਵਾਰ ਜਦੋਂ ਐਮ. ਐਲ. ਏ. ਬਣਕੇ ਆਇਆ ਤਾਂ ਇਕ ਵਾਰ ਮੈਂ ਲੁਧਿਆਣੇ ਦੇ ਡਰਾਈਵਰ ਨੂੰ ਕਿਹਾ ਕਿ ਪਿੱਛੇ ਇਕ ਜ਼ਨਾਨੀ ਦੌੜੀ ਆ ਰਹੀ ਹੈ, ਤੂੰ ਥੋੜ੍ਹਾ ਬੱਸ ਨੂੰ ਰੋਕ ਦੇ ਅਤੇ ਉਸ ਵਿਚਾਰੀ ਨੂੰ ਵੀ ਬੱਸ ਵਿਚ ਬਿਠਾ ਲੈ। ਮੈਂ ਉਸਦੇ ਕੰਧੇ ਤੇ ਹੱਥ ਹੀ ਲਾਇਆ ਸੀ ਪਰ ਪਤਾ ਨਹੀਂ ਉਸਨੇ ਮੈਨੂੰ ਕੀ ਕੁਝ ਕਹਿ ਦਿੱਤਾ। ਮੈਂ ਚੁੱਪ ਕਰ ਗਿਆ ਕਿਉਂਕਿ ਮੈਂ ਉਸ ਨਾਲ ਲੜਨਾ ਨਹੀਂ ਸੀ ਚਾਹੁੰਦਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਵਾਸਤੇ ਕੋਈ ਰਿਫਰੈਸ਼ਰ ਕੋਰਸ ਕਦੇ ਕਦੇ ਹੋਵੇ ਜਿਨ੍ਹਾਂ ਨਾਲ ਉਹ ਲੋਕਾਂ ਨੂੰ ਅੱਛਾ ਸਲੂਕ ਦੇ ਸਕਣ ਔਰ ਲੋਕਾਂ ਨੂੰ ਖਾਸ ਤੌਰ ਤੇ ਸਵਾਰੀਆਂ ਨੂੰ, ਇਸ ਗਲ ਦਾ ਅਹਿਸਾਸ ਹੋ ਜਾਵੇ ਕਿ ਉਹ ਬੱਸ ਵਿਚ ਪੂਰੀ ਤਰ੍ਹਾਂ ਨਾਲ ਪ੍ਰੋਟੈਕਟਿੱਡ ਵੀ ਹਨ ਔਰ ਡਰਾਈਵਰ ਅਤੇ ਹੈਲਪਰ ਵਗੈਰਾ ਉਨ੍ਹਾਂ ਦੇ ਆਪਣੇ ਹਨ। ਇਸ ਲਈ ਐਸਾ ਕੋਈ ਰਿਫਰੈਸ਼ਰ ਕੋਰਸ ਹੋਣਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਨੂੰ ਉਨ੍ਹਾਂ ਦੀ ਜ਼ਿੰਮੇਵਾਰੀ ਦਾ ਅਹਿਸਾਸ ਕਰਵਾ ਦਿਤਾ ਜਾਵੇ ਉਹ ਨੌਕਰੀ ਦੇ ਨਾਲ ਨਾਲ ਆਪਣੀ ਜ਼ਿੰਮੇਵਾਰੀ ਸਮਝਣ ਲੱਗ ਜਾਣ। ਇਸ ਤਰ੍ਹਾਂ ਨਾਲ ਉਹ ਲੋਕਾਂ ਵਿਚ ਆਪਣਾ ਚੰਗਾ ਨਾਉਂ ਪੈਦਾ ਕਰ ਸਕਦੇ ਹਨ।

10.20 ਸਵੇਰੇ | (ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਾਂਗਾ ਕਿ ਗੱਡੀਆਂ ਨੂੰ ਚਲਾਉਣ ਤੋਂ ਪਹਿਲਾਂ, ਸੜਕ ਤੇ ਲਿਆਉਣ ਤੋਂ ਪਹਿਲਾਂ, ਚੰਗੀ ਤਰ੍ਹਾਂ ਵੇਖਿਆ ਨਹੀਂ ਜਾਂਦਾ । ਉਨ੍ਹਾਂ ਦੀ ਸਹੀ ਤੌਰ ਤੇ ਸਫਾਈ ਨਹੀਂ ਕੀਤੀ ਜਾਂਦੀ, ਵਾਸ਼ਿੰਗ ਦਾ ਕੰਮ ਬਿਲਕੁਲ ਨਹੀਂ ਕੀਤਾ ਜਾਂਦਾ । ਇਸ ਤਰ੍ਹਾਂ ਦੀ ਰੋਡਵੇਜ਼ ਦੀ ਸਟੇਟ ਆਫ ਅਫੇਅਰਜ਼ ਹੋਈ ਹੋਈ ਹੈ।

ਇਸੇ ਤਰ੍ਹਾਂ ਹੀ ਇਕ ਹੋਰ ਵੀ ਗੱਲ ਹੈ ਕਿ ਜਿਹੜੇ ਜਨਰਲ ਮੈਨੇਜਰ ਹਨ ਜਾਂ ਵਰਕਸ਼ਾਪਸ਼ ਮੈਨੇਜਰ ਹਨ ਜਾਂ ਹੋਰ ਜਿਹੜੇ ਅਧਿਕਾਰੀ ਹਨ, ਉਨ੍ਹਾਂ ਸਾਰਿਆਂ ਦੀ ਚੈਕਿੰਗ ਵਾਸਤੇ ਇਸ ਤਰ੍ਹਾਂ ਕਰ ਲਿਆ ਜਾਵੇ ਕਿ ਜਦੋਂ ਵੀ ਕੋਈ ਮਨਿਸਟਰ ਸਾਹਿਬ ਲੰਘੇ ਤਾਂ ਉਹ ਲੰਘਦਿਆਂ ਹੋਇਆਂ ਵੀ ਚੈਕਿੰਗ ਕਰਨ ਅਤੇ ਜਿਹੜੇ ਉਥੇ ਦੇ ਅਧਿਕਾਰੀ ਹੋਣ ਉਨ੍ਹਾਂ ਨੂੰ ਉਨ੍ਹਾਂ ਦੀਆਂ ਗਲਤੀਆਂ ਪੁਆਇੰਟ ਆਊਟ ਕਰਨ। ਇਸ ਤਰ੍ਹਾਂ ਦੀ ਚੈਕਿੰਗ ਦਾ ਸਿਸਟਮ ਹੋਣਾ ਚਾਹੀਦਾ ਹੈ। ਮੈਂ ਸਵਾਲਾਂ ਵੇਲੇ ਵੀ ਕਿਹਾ ਸੀ ਕਿ ਜਿਹੜੇ ਆਟੋਮੋਬਾਈਲਜ਼ ਦੇ ਕੁਆਲੀਫਾਈਡ ਮਕੈਨਿਕਸ ਜਾਂ ਇੰਜੀਨੀਅਰਜ਼ ਹੋਰਨਾਂ ਵਿਭਾਗਾਂ ਵਿਚ ਹਨ ਉਨ੍ਹਾਂ ਵਿਚੋਂ ਅੱਛੀ ਰੈਪੂਟੇਸ਼ਨ ਦੇ ਬੰਦਿਆਂ ਨੂੰ ਰੋਡਵੇਜ਼ ਦੇ ਬੰਦਿਆਂ ਦੀ ਚੈਕਿੰਗ ਵਕਤਨ ਫਵਕਤਨ ਕਰਨੀ ਚਾਹੀਦੀ ਹੈ ਤਾਂ ਕਿ ਰੋਡਵੇਜ਼ ਦੀਆਂ ਗਲਤੀਆਂ ਦੂਰ ਹੋ ਸਕਣ। ਬਹੁਤ ਲੋੜ ਇਸ ਗਲ ਦੀ ਹੈ ਕਿ ਜਿਹੜੇ ਰੂਟ ਨੈਸ਼ਨੇਲਾਈਜ਼ਡ ਹਨ, ਉਨ੍ਹਾਂ ਦੀ ਬੁਰੀ ਹਾਲਤ ਹੈ। ਉਨ੍ਹਾਂ ਨੈਸ਼ਨੇਲਾਈਜ਼ਡ ਰੂਟਸ ਉਤੇ ਹੋਰ ਚੰਗੀਆਂ ਗੱਡੀਆਂ ਚਲਾਈਆਂ ਜਾਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਟ੍ਰਾਂਸਪੋਰਟ ਦਾ ਐਫੀਸ਼ੈਂਟ ਸਟਾਫ ਹੋਣਾ ਚਾਹੀਦਾ ਹੈ। ਇਨ੍ਹਾਂ ਗੱਲਾਂ ਵਲ ਸਾਡੇ ਮੁਤੱਲਕ ਮਨਿਸਟਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਮੈਂ ਉਮੀਦ ਕਰਦਾ ਹਾਂ ਕਿ ਮੁਤੱਲਕਾ ਮਨਿਸਟਰ ਜਿਹੜੇ ਕਿ ਬਹੁਤ ਨੌਜਵਾਨ ਹਨ ਅਤੇ ਉਨ੍ਹਾਂ ਤੋਂ ਇਹ ਆਸ ਕੀਤੀ ਜਾ ਸਕਦੀ ਹੈ ਕਿ ਉਹ ਮਹਿਕਮਿਆਂ ਦੀਆਂ ਗਲਤੀਆਂ ਨੂੰ ਸੁਧਾਰਨ ਦੀ ਕੋਸ਼ਿਸ਼ ਕਰਨਗੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਹੜੇ ਅੱਡੇ ਇਨ੍ਹਾਂ ਦੇ ਕੰਟਰੋਲ ਵਿਚ ਹਨ ਉਥੇ ਖਾਣ ਪੀਣ ਦੀਆਂ ਚੀਜ਼ਾਂ ਦਾ ਪ੍ਰਬੰਧ ਵੀ ਇਨ੍ਹਾਂ ਨੂੰ ਕਰਨਾ ਚਾਹੀਦਾ ਹੈ ਕਿਉਂਕਿ ਜਿਹੜੇ ਉਥੇ ਖਾਣ ਪੀਣ ਦੀਆਂ ਚੀਜ਼ਾਂ ਦੀਆਂ ਦੁਕਾਨਾਂ ਵਾਲੇ ਹੁੰਦੇ ਹਨ ਉਹ ਬਹੁਤ ਮਹਿੰਗੀਆਂ ਚੀਜ਼ਾਂ ਵੇਚਦੇ ਹਨ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਬੱਸ ਸਟੈਂਡਜ਼ ਤੇ ਕੋਈ ਕਿਸੇ ਕਿਸਮ ਦਾ ਗਾਈਡੈਂਸ ਮੈਪ ਨਹੀਂ ਮਿਲਦਾ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਨਕਸ਼ਾ ਹਰ ਬੱਸ ਸਟੈਂਡ ਤੇ ਮਿਲਣਾ ਚਾਹੀਦਾ ਹੈ। ਕਿਸੇ ਵੀ ਬੱਸ ਸਟੈਂਡ ਤੇ ਟਾਈਮ ਟੇਬਲ ਅਵੇਲੇਬਲ ਨਹੀਂ ਹੁੰਦਾ, ਜਿਸ ਨਾਲ ਕਿ ਬੱਸ ਸਵਾਰੀਆਂ ਨੂੰ ਬੜੀ ਮੁਸ਼ਕਿਲ ਹੁੰਦੀ ਹੈ। ਜੇ ਸਵਾਰੀਆਂ ਨੂੰ ਗਾਈ-ਡੈਂਸ ਦਾ ਨਕਸ਼ਾ ਅਤੇ ਟਾਈਮ ਟੇਬਲ ਅਵੇਲੇਬਲ ਹੋਣ ਤਾਂ ਇਸ ਨਾਲ ਉਨ੍ਹਾਂ ਨੂੰ ਕਾਫੀ ਸਹੂਲਤ ਮਿਲ ਸਕਦੀ ਹੈ। ਮੈਂ ਉਮੀਦ ਕਰਦਾ ਹਾਂ ਕਿ ਹਰ ਬੱਸ ਸਟੈਂਡ ਤੇ ਇਸ ਦੀ ਪਰੋਵੀਜ਼ਨ ਜ਼ਰੂਰ ਕੀਤੀ ਜਾਵੇਗੀ ਔਰ ਇਸ ਨਕਸ਼ੇ ਅਤੇ ਟਾਈਮ ਟੇਬਲ ਵਿਚ ਪ੍ਰਾਈਵੇਟ ਬੱਸਾਂ ਦੇ ਰੂਟ ਵੀ ਲਿਖੇ ਜਾਣੇ ਚਾਹੀਦੇ ਹਨ ।

ਚੇਅਰਮੈਨ ਸਾਹਿਬ, ਬੱਸ ਸਟੈਂਡਾਂ ਤੇ ਜਿਹੜਾ ਸਵਾਰੀਆਂ ਲਈ ਕੇਟਰਿੰਗ ਦਾ ਇੰਤਜ਼ਾਮ ਹੈ ਇਸ ਵੱਲ ਵੀ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਬੱਸ ਸਟੈਂਡ ਤੇ ਸਬ-ਸਟੈਂਡਰਡ ਚੀਜ਼ਾਂ ਮਿਲਦੀਆਂ ਹਨ ਅਤੇ ਬਹੁਤ ਮਹਿੰਗੀਆਂ ਮਿਲਦੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਦਾ ਇਕ ਕਾਰਨ ਇਹ ਵੀ ਹੈ ਕਿ ਜਿਹੜੀਆਂ ਦੁਕਾਨਾਂ ਠੇਕੇ ਤੇ ਨਿਲਾਮ ਕੀਤੀਆਂ ਜਾਂਦੀਆਂ ਹਨ ਉਹ ਲੋਕਾਂ ਨੂੰ ਬਹੁਤ ਮਹਿੰਗੀਆਂ ਪੈਂਦੀਆਂ ਹਨ ਜਿਸ ਕਰਕੇ ਉਹ ਫਿਕਸਡ ਰੇਟਸ ਤੇ ਆਪਣੀਆਂ ਚੀਜ਼ਾਂ ਨਹੀਂ ਵੇਚ ਸਕਦੇ। ਮੈਂ ਸਮਝਦਾ ਹਾਂ ਕਿ ਇਸ ਦੇ ਵਾਸਤੇ ਕੋਈ ਐਕਸਪਰਟਸ ਦੀ ਕਮੇਟੀ ਬਣਾਈ ਜਾਣੀ ਚਾਹੀਦੀ ਹੈ ਜਿਹੜੀ ਇਨ੍ਹਾਂ ਗਲਾਂ ਤੇ ਵਿਚਾਰ ਕਰ ਸਕੇ ਅਤੇ ਇਸ ਵਿਚ ਕੁਝ ਸੁਧਾਰ ਲਿਆ ਸਕੇ

[ਸਰਦਾਰ ਕਿਰਪਾਲ ਸਿੰਘ]

ਚੇਅਰਮੈਨ ਸਾਹਿਬ, ਸਰਕਾਰੀ ਬੱਸਾਂ ਦੀ ਇਹ ਹਾਲਤ ਹੁੰਦੀ ਹੈ ਕਿ ਜਦੋਂ ਸਵਾਰੀ ਬੱਸ ਵਿਚ ਚੜ੍ਹਦੀ ਹੈ ਤਾਂ ਇਹ ਮਹਿਸੂਸ ਕਰਦੀ ਹੈ ਕਿ ਬੱਸਾਂ ਦੇ ਅੰਦਰ ਸੀਟਾਂ ਤੇ ਐਨੀ ਮਿੱਟੀ ਪਈ ਹੁੰਦੀ ਹੈ ਕਿ ਪਤਾ ਲਗਦਾ ਹੈ ਕਿ ਕਈ ਕਈ ਦਿਨ ਸਫਾਈ ਨਹੀਂ ਕੀਤੀ ਹੁੰਦੀ। ਇਸੇ ਤਰ੍ਹਾਂ ਹੀ ਬੱਸਾਂ ਦੇ ਬਾਹਰ ਬਸ ਦੀ ਬਾਡੀ ਐਨੀ ਖਰਾਬ ਹੁੰਦੀ ਹੈ ਕਿ ਕੁਝ ਕਿਹਾ ਨਹੀਂ ਜਾ ਸਕਦਾ। ਜਿਹੜੇ ਆਦਮੀ ਸਫਰ ਕਰਦੇ ਹਨ ਉਨ੍ਹਾਂ ਵਿਚੋਂ ਕਈ ਚਲਦੀਆਂ ਬੱਸਾਂ ਦੇ ਬਾਹਰ ਉਲਟੀਆਂ ਕਰਦੇ ਹਨ ਪਰ ਉਨ੍ਹਾਂ ਨੂੰ ਕੋਈ ਸਾਫ ਨਹੀਂ ਕਰਦਾ ਔਰ ਉਨ੍ਹਾਂ ਉਲਟੀਆਂ ਦੇ ਨਾਲ ਬੱਸਾਂ ਦੀਆਂ ਬਾਹਰ ਦੀਆਂ ਬਾਡੀਆਂ ਤੇ ਕਈ ਤਰ੍ਹਾਂ ਦੇ ਨਕਸ਼ੇ ਬਣੇ ਹੁੰਦੇ ਹਨ ਜਿਹੜੇ ਕਿ ਬਹੁਤ ਗੰਦੇ ਲਗਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਵਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਹ ਠੀਕ ਹੈ ਕਿ ਜਦੋਂ ਦੀ ਇਹ ਸਰਕਾਰ ਆਈ ਹੈ ਟ੍ਰਾਂਸਪੋਰਟ ਨੂੰ ਜਿਹੜਾ ਘਾਟਾ ਪੈ ਰਿਹਾ ਸੀ ਉਹ ਹੁਣ ਖਤਮ ਹੋ ਰਿਹਾ ਹੈ ਔਰ ਆਮਦਨ ਹੋਣ ਲਗ ਪਈ ਹੈ ਪਰ ਇਸ ਦੀ ਤਰੱਕੀ ਵਲ ਵੀ ਜ਼ਰੂਰ ਧਿਆਨ ਦਿਤਾ ਜਾਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਨ੍ਹਾਂ ਦੇ ਵੇਲੇ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ ਕਰਦੇ ਹੋਏ) ਟ੍ਰਾਂਸਪੋਰਟ ਦਾ ਕੀ ਹਾਲ ਰਿਹਾ ਹੈ, ਉਹ ਤੁਹਾਨੂੰ ਪਤਾ ਹੀ ਹੈ। ਆਪਣੇ ਘਰਾਂ ਵਲ ਅਤੇ ਆਪਣੇ ਪਿੰਡਾਂ ਵਲ ਹੀ ਟ੍ਰਾਂਸਪੋਰਟ ਨੂੰ ਚਲਾਈ ਰਖਿਆ ਹੈ ਔਰ ਇਸ ਕਰਕੇ ਇਸ ਟ੍ਰਾਂਸਪੋਰਟ ਵਿਚ ਐਨਾ ਘੱਪਲਾ ਹੁੰਦਾ ਰਿਹਾ ਹੈ ਕਿ ਟ੍ਰਾਂਸਪੋਰਟ ਐਨੇ ਘਾਟੇ ਵਿਚ ਚਲੀ ਗਈ ਸੀ। ਫਿਰ ਜਦੋਂ ਸ਼ੁਰੂ ਵਿਚ ਸਾਡੀ ਸਰਕਾਰ ਆਈ ਤਾਂ ਸਾਡੀ ਸਰਕਾਰ ਨੇ ਇਨ੍ਹਾਂ ਘਪਲਿਆਂ ਨੂੰ ਰੋਕਣ ਵਾਸਤੇ ਅਤੇ ਕੁਰੱਪਟ ਅਫ਼ਸਰਾਂ ਨੂੰ ਪਕੜਣ ਵਾਸਤੇ ਬੜੀ ਕੋਸ਼ਿਸ਼ ਕੀਤੀ ਅਤੇ ਉਸ ਵੇਲੇ ਕੋਈ ਹਾਈ ਕੋਰਟ ਵਿਚ ਅਤੇ ਕੋਈ ਸੁਪਰੀਮ ਕੋਰਟ ਵਿਚ ਪੇਸ਼ਗੀ ਜ਼ਮਾਨਤ ਕਰਾਉਣ ਲਈ ਭਜਿਆ ਫਿਰਦਾ ਸੀ। ਪਰ ਕਿਉਂਕਿ ਸਾਡੀ ਇਨਕੁਆਇਰੀ ਦੀ ਰਫਤਾਰ ਬੜੀ ਆਹਿਸਤਾ ਹੈ ਇਸ ਕਰਕੇ ਉਨ੍ਹਾਂ ਅਫ਼ਸਰਾਂ ਦਾ ਡਰ ਲਹਿ ਗਿਆ ਅਤੇ ਉਹ ਫਿਰ ਕੁਰੱਪਸ਼ਨ ਵੱਲ ਵਧਣ ਲਗ ਪਏ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਕੁਰੱਪਟ ਅਫ਼ਸਰਾਂ ਨੂੰ ਰੋਕਣ ਵਾਸਤੇ ਉਨ੍ਹਾਂ ਦੇ ਦਿਲਾਂ ਵਿਚ ਡਰ ਪੈਦਾ ਕਰਨਾ ਚਾਹੀਦਾ ਹੈ ਤਾਕਿ ਉਹ ਇਹ ਨਾ ਸੋਚਣ ਕਿ ਜਿਨ੍ਹਾਂ ਨੇ ਪਹਿਲਾਂ ਕੁਰੱਪਸ਼ਨ ਕੀਤੀ ਸੀ ਉਨ੍ਹਾਂ ਦਾ ਕੀ ਵਿਗੜ ਗਿਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਦਿਲਾਂ ਵਿਚ ਡਰ ਪੈਦਾ ਕਰਨਾ ਚਾਹੀਦਾ ਹੈ ਤਾਂ ਕਿ ਉਹ ਇਨਕਰਜ਼ ਨਾ ਹੋਣ। ਮੈਂ ਆਪਣੇ ਨੌਜਵਾਨ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਜਿਥੇ ਉਨ੍ਹਾਂ ਨੇ ਟ੍ਰਾਂਸਪੋਰਟ ਦੇ ਐਨੇ ਵੱਡੇ ਘਾਟੇ ਨੂੰ ਦੂਰ ਕੀਤਾ ਹੈ ਉਥੇ ਹੁਣ ਇਹ ਬੱਸਾਂ ਦੇ ਸੁਧਾਰ ਵਲ ਵੀ ਤੇਜ਼ੀ ਨਾਲ ਕਦਮ ਚੁਕਣ। ਬੱਸਾਂ ਦੀਆਂ ਸਵਾਰੀਆਂ ਦੀ ਸਹੂਲਤ ਵਾਸਤੇ ਗਾਈਡੈਂਸ ਮੈਪ, ਟਾਈਮ ਟੇਬਲ, ਕੇਟਰਿੰਗ ਔਰ ਬੱਸਾਂ ਦੀ ਸਫਾਈ ਅਤੇ ਹੋਰ ਜਿਹੜੀਆਂ ਤਜਵੀਜ਼ਾਂ ਮੈਂ ਦੱਸੀਆਂ ਹਨ ਉਨ੍ਹਾਂ ਦਾ ਵੀ ਖਾਸ ਧਿਆਨ ਕਰਨਾ ਚਾਹੀਦਾ ਹੈ ਤਾਂਕਿ ਸਵਾਰੀਆਂ ਨੂੰ ਮੁਸ਼ਕਿਲ ਨਾ ਆਵੇ। ਇਸ ਦੇ ਨਾਲ ਹੀ ਮੈਂ ਜਿਹੜਾ ਤਰਮੀਮ ਦਾ ਮਤਾ ਦਿੱਤਾ ਹੈ ਉਹ ਵਾਪਿਸ ਲੈਂਦਾ ਹਾਂ

(ਇਸ ਸਮੇਂ ਸ੍ਰੀ ਸਭਾਪਤੀ ਨੇ ਸਰਦਾਰ ਬੇਅੰਤ ਸਿੰਘ ਨੂੰ ਬੋਲਣ ਲਈ ਕਾਲ ਅਪਾਨ ਕੀਤਾ)

**ਕਾਮਰੇਡ ਬਲਦੇਵ ਸਿੰਘ ਲੁਬਾ** : ਚੇਅਰਮੈਨ ਸਾਹਿਬ, ਸਪੀਕਰ ਸਾਹਿਬ ਮੈਨੂੰ ਐਸ਼ੋਅਰ ਕਰਕੇ ਗਏ ਸਨ ਕਿ ਸਰਦਾਰ ਕਰਪਾਲ ਸਿੰਘ ਜੀ ਤੋਂ ਬਾਅਦ ਮੈਨੂੰ ਟਾਈਮ ਦਿੱਤਾ ਜਾਵੇਗਾ। ਮੇਰੀ ਕੱਟ ਮੋਸ਼ਨ ਪਹਿਲੀ ਸੀ।

**ਸ੍ਰੀ ਸਭਾਪਤੀ** : ਹੁਣ ਤੁਸੀਂ ਇਨ੍ਹਾਂ ਤੋਂ ਬਾਅਦ ਬੋਲ ਲੈਣਾ। ਸਰਦਾਰ ਬੇਅੰਤ ਸਿੰਘ **ਜੀ**, ਤੁਸੀਂ 10 ਮਿੰਟ ਬੋਲਣਾ ਹੈ।

**ਸਰਦਾਰ ਬੇਅੰਤ ਸਿੰਘ** (ਪਾਇਲ) : ਚੇਅਰਮੈਨ ਸਾਹਿਬ, ਟ੍ਰਾਂਸਪੋਰਟ ਦਾ ਜਿਹੜਾ ਮਸਲਾ ਹੈ ਇਹ ਬਹੁਤ ਭਾਰੀ ਮਸਲਾ ਹੈ। ਜਿਉਂ ਜਿਉਂ ਸੜਕਾਂ ਬਣਦੀਆਂ ਜਾ ਰਹੀਆਂ ਹਨ ਤਿਉਂ ਤਿਉਂ ਟ੍ਰਾਂਸਪੋਰਟ ਦੀ ਲੋੜ ਪੈਂਦੀ ਜਾਂਦੀ ਹੈ। ਮੈਨੂੰ ਇਹ ਕਹਿ ਕੇ ਦੁੱਖ ਹੁੰਦਾ ਹੈ ਕਿ ਅੱਜ ਟ੍ਰਾਂਸਪੋਰਟ ਦਾ ਇੰਤਜ਼ਾਮ ਠੀਕ ਨਹੀਂ। ਅੱਜ ਪਿੰਡਾਂ ਦੇ ਵਿਚ ਜਾਗਰਿਤੀ ਆ ਗਈ ਹੈ ਤੇ ਉਹ ਇਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਪਿੰਡਾਂ ਨੂੰ ਡਿਸ-ਟ੍ਰਿਕਟ ਹੈਡਕੁਆਰਟਰਜ਼ ਨਾਲ ਜਾਂ ਚੰਡੀਗੜ੍ਹ ਨਾਲ ਬੱਸਾਂ ਦੇ ਰੂਟ ਨਾਲ ਜੋੜਨਾ ਚਾਹੀਦਾ ਹੈ ਤਾ ਕਿ ਉਨ੍ਹਾਂ ਨੂੰ ਸਹੂਲਤ ਹੋ ਸਕੇ ਲੇਕਿਨ ਇਹ ਸਰਕਾਰ ਇਸ ਵਿਚ ਨਾਕਾਮਯਾਬ ਰਹੀ ਹੈ।

ਚੇਅਰਮੈਨ ਸਾਹਿਬ, ਟ੍ਰਾਂਸਪੋਰਟ ਵਿਚ 2 ਕਿਸਮ ਦੀਆਂ ਬੱਸਾਂ ਚਲਦੀਆਂ ਹਨ, , 2 ਕਿਸਮ ਦੀਆਂ ਹੀ ਨਹੀਂ ਬਲਕਿ ਮੈਂ ਤਾਂ ਇਹ ਕਹਾਂਗਾ ਕਿ 3 ਕਿਸਮ ਦੀਆਂ ਬੱਸਾਂ ਚਲਦੀਆਂ ਹਨ। ਇਕ ਤਾਂ ਸਾਡੀ ਸਟੇਟ ਵਿਚ ਪ੍ਰਾਈਵੇਟ ਓਪਰੇਟਰਜ਼ ਦੀ ਟ੍ਰਾਂਸਪੋਰਟ ਚਲਦੀ ਹੈ, ਦੂਸਰਾ ਪੰਜਾਬ ਰੋਡਵੇਜ਼ ਦੀਆਂ ਬੱਸਾਂ ਚਲਦੀਆਂ ਹਨ ਅਤੇ ਤੀਸਰਾ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਵੀ ਬੱਸਾਂ ਚਲਦੀਆਂ ਹਨ। ਜਦੋਂ ਅਸੀਂ ਨੈਸ਼ਨੇਲਾਈਜ਼ੇਸ਼ਨ ਵੱਲ ਵੇਖਦੇ ਹਾਂ ਤਾਂ ਸਾਡੇ ਦਿਲ ਵਿਚ ਇਹ ਗੱਲ ਆਉਂਦੀ ਹੈ ਕਿ ਪ੍ਰਾਈਵੇਟ ਓਪਰੇਟਰਜ਼ ਦੀਆਂ ਬੱਸਾਂ ਦਾ ਇੰਤਜ਼ਾਮ ਸਰਕਾਰੀ ਬੱਸਾਂ ਨਾਲੋਂ ਚੰਗਾ ਹੈ। ਸਾਡਾ ਸੋਸ਼ਲਿਜ਼ਮ ਦਾ ਜਿਹੜਾ ਨਾਹਰਾ ਹੈ ਉਹ ਫੇਲ੍ਹ ਹੁੰਦਾ ਤੁਰਿਆ ਜਾਂਦਾ ਹੈ। ਇਹ ਨਾਹਰਾ ਕਿਉਂ ਫੇਲ੍ਹ ਹੁੰਦਾ ਜਾਂਦਾ ਹੈ ਕਿਉਂਕਿ ਸਾਡੀ ਸਰਕਾਰ ਜਿਹੜੀ ਹੈ ਉਹ ਆਪਣੇ ਅਦਾਰੇ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਵੱਲ ਧਿਆਨ ਨਹੀਂ ਦੇ ਰਹੀ। ਪਰ ਪ੍ਰਾਈਵੇਟ ਬੱਸਾਂ ਵਾਲੇ ਆਪਣੀ ਜ਼ਿਮੇਵਾਰੀ ਮੰਨਦੇ ਹੋਇਆਂ ਅਤੇ ਆਪਣੀ ਆਮਦਨ ਨੂੰ ਹੋਰ ਵਧਾਉਣ ਲਈ ਉਹ ਚੰਗੀ ਸਰਵਿਸ ਦਾ ਇੰਤਜ਼ਾਮ ਕਰਦੇ ਹਨ। ਲੇਕਿਨ ਸਾਡੀ ਸਰਕਾਰ ਜਿਹੜੀ ਹੈ ਇਸ ਵਿਚ ਅਣਗਹਿਲੀ ਕਰ ਰਹੀ ਹੈ ਜਿਸ ਕਰਕੇ ਸਰਕਾਰੀ ਬੱਸਾਂ ਦੀ ਹਾਲਤ ਮਾੜੀ ਹੋ ਰਹੀ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਟਰਾਂਸਪੋਰਟ ਮਨਿਸਟਰ ਨੂੰ ਇਸ ਗਲ ਦਾ ਪਤਾ ਨਹੀਂ ਕਿ ਬੱਸਾਂ ਦੀ ਕੀ ਹਾਲਤ ਹੈ। ਉਨ੍ਹਾਂ ਦੀ ਕਾਰ ਤਾਂ ਸੂੰ ਸੂੰ ਕਰਕੇ ਲੰਘ ਜਾਂਦੀ ਹੈ ਅਤੇ ਇਹ ਨਹੀਂ ਵੇਖਦੇ ਕਿ ਬੱਸਾਂ ਦੀਆਂ ਛੱਤਾਂ ਉਤੇ ਬੱਸਾਂ ਦੀਆਂ ਖਿੜਕੀਆਂ ਵਿਚ ਕਿਸ ਤਰ੍ਹਾਂ ਬੰਦੇ ਲਟਕਦੇ ਹੁੰਦੇ ਹਨ। ਉਹ ਕਿੰਨਾ ਕੋਝਾ ਸੀਨ ਹੁੰਦਾ ਹੈ, ਇਹ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਬੱਸਾਂ ਦੀ ਤਾਂ ਇਹ ਹਾਲਤ ਹੈ ਕਿ ਲੋਕ ਕਹਿੰਦੇ ਹਨ ਕਿ ਖੜਕਦੇ ਹੋਏ ਪੀਪੇ ਤੁਰੇ ਜਾਂਦੇ ਹਨ।

**ਇਕ ਆਵਾਜ਼** : ਇਹ ਕੌਣ ਦੇ ਗਿਆ ਸੀ ?

**ਸਰਦਾਰ ਬੇਅੰਤ ਸਿੰਘ** : ਮੈਂ ਸਮਝਦਾ ਹਾਂ ਕਿ 2 ਸਾਲ ਦੇ ਅਰਸੇ ਵਿਚ ਇਸ ਵਿਚ ਕਾਫੀ ਸੁਧਾਰ ਆ ਸਕਦਾ ਸੀ ਅਤੇ ਇਨ੍ਹਾਂ ਨੂੰ ਦਰੁਸਤ ਕੀਤਾ ਜਾ ਸਕਦਾ ਸੀ। ਦੋ ਸਾਲ ਦਾ ਅਰਸਾ ਕਾਫੀ ਹੁੰਦਾ ਹੈ।

**ਸ੍ਰੀ ਸਭਾਪਤੀ** : ਕੀ 30 ਸਾਲ ਦਾ ਅਰਸਾ ਤੁਹਾਡਾ ਥੋੜ੍ਹਾ ਸੀ ?

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਤਾਂ ਦੁਖਦੇ ਦਿਲ ਤੇ ਸੱਟ ਮਾਰਦੇ ਹੋ ਪਿੱਛਲੇ 30 ਸਾਲਾਂ ਵਿਚ ਜਿੰਨਾ ਕੰਮ ਹੋਇਆ ਐਨਾ ਪਹਿਲਾਂ ਕਦੇ ਨਹੀਂ ਸੀ ਹੋਇਆ। ਤੁਸੀਂ ਤਾਂ ਬੜੇ ਪੁਰਾਣੇ ਪੋਲਿਟੀਸ਼ਨ ਹੋ, ਤੁਹਾਨੂੰ ਪਤਾ ਹੈ ਕਿ 30 ਸਾਲਾਂ ਪਹਿਲਾਂ ਤਾਂ ਇਥੇ ਪਿੰਡਾਂ ਵਿਚ ਇਹ ਸੜਕਾਂ ਕਿਥੇ ਹੁੰਦੀਆਂ ਸਨ ਇਹ ਸੜਕਾਂ ਸਾਡੀਆਂ ਬਣਾਈਆਂ ਹੋਈਆਂ ਹਨ। ਤੁਹਾਡੇ 2 ਸਾਲ ਦੇ ਅਰਸੇ ਵਿਚ ਇਕ ਵੀ ਸੜਕ ਨਹੀਂ ਬਣੀ। ਸਾਡੇ 30 ਸਾਲ ਦੇ ਵਿਚ ਹੋਏ ਕੰਮਾਂ ਤੇ ਹੀ ਅੱਜ ਬੱਸ ਸਰਵਿਸ ਚਲ ਰਹੀ ਹੈ। 30 ਸਾਲ ਪਹਿਲਾਂ ਤਾਂ ਇਥੇ ਪੁਰਜ਼ਾ ਤਕ ਨਹੀਂ ਸੀ ਬਣਦਾ ਲੇਕਿਨ ਅੱਜ ਇਥੇ ਬੱਸਾਂ ਬਣਦੀਆਂ ਹਨ, ਇਥੇ ਹਵਾਈ ਜਹਾਜ਼ ਬਣਦੇ ਹਨ। ਇਹ ਸਾਰੀਆਂ ਗੱਲਾਂ ਟਰਾਂਸਪੋਰਟ ਵਿਚ ਆਉਂਦੀਆਂ ਹਨ। ਗੱਡੀਆਂ,

[ਸਰਦਾਰ ਬੇਅੰਤ ਸਿੰਘ]

ਟਰੇਨਾਂ, ਬੱਸਾਂ ਔਰ ਕਾਰਾਂ ਵੀ ਇਸ ਵਿਚ ਆਉਂਦੀਆਂ ਹਨ (ਵਿਘਨ) ਜੇ ਮੈਨੂੰ ਵਿਚਾਲੇ ਟੋਕੋਗੇ ਤਾਂ ਫਿਰ ਮੈਨੂੰ ਇਹ ਗੱਲਾਂ ਕਹਿਣੀਆਂ ਪੈਣਗੀਆਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਟਰਾਂਸਪੋਰਟ ਦੀ, ਅੱਜ ਸਾਡੀਆਂ ਬੱਸਾਂ ਦੀ ਹਾਲਤ ਕਿਉਂ ਮਾੜੀ ਹੈ? ਜਦੋਂ ਬੱਚੇ ਬੱਸਾਂ ਵਿਚ ਚੜ੍ਹਦੇ ਹਨ ਤਾਂ ਉਦੋਂ ਉਹ ਵੀ ਕਹਿੰਦੇ ਹਨ ਕਿ ਪੀਪੇ ਵਿਚ ਚੜ੍ਹ ਰਹੇ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਬੱਸਾਂ ਦੀ ਹਾਲਤ ਪਿਛਲੇ ਸਾਲ ਨਾਲੋਂ ਵੀ ਐਤਕੀਂ ਮਾੜੀ ਹੈ। ਇਨ੍ਹਾਂ ਬੱਸਾਂ ਦੀ ਹਾਲਤ ਤਾਂ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾ ਕਿ –

"ਮਰਜ਼ ਬੜ੍ਹਤਾ ਗਿਆ, ਜਿਉਂ ਜਿਉਂ ਦਵਾ ਕੀ"

ਇਨ੍ਹਾਂ ਬੱਸਾਂ ਦੀ ਹਾਲਤ ਤਾਂ ਦਿਨ ਬਦਿਨ ਖਰਾਬ ਹੀ ਹੁੰਦੀ ਜਾ ਰਹੀ ਹੈ। ਬੱਚੇ ਕਹਿੰਦੇ ਹਨ ਜੇ ਬੱਸ ਨਹੀਂ ਲੱਭਦੀ ਤਾਂ ਪੀਪਿਆਂ ਤੇ ਹੀ ਚੜ੍ਹਾਂਗੇ। ਚੇਅਰਮੈਨ ਸਾਹਿਬ, ਤੁਸੀਂ ਵੀ ਬੱਸਾਂ ਵਿਚ ਸਫਰ ਕਰਦੇ ਹੋ ਔਰ ਮੈਂ ਵੀ ਤੁਹਾਡੇ ਨਾਲ ਬੱਸਾਂ ਵਿਚ ਟਰੈਵਲ ਕਰਦਾ ਹਾਂ। ਉਦੋਂ ਪਤਾ ਲਗਦਾ ਹੈ ਕਿ ਸਾਡੀ ਸਰਕਾਰ ਦੀ ਟਰਾਂਸਪੋਰਟ ਦੀ ਪਾਲਿਸੀ ਕਿਸ ਤਰ੍ਹਾਂ ਨਾਲ ਤੁਰੀ ਜਾ ਰਹੀ ਹੈ। ਇਹ ਗੱਲ ਕਰਕੇ ਦੁੱਖ ਹੁੰਦਾ ਹੈ ਕਿ ਅੱਜ ਡੀਜ਼ਲ ਨਹੀਂ ਮਿਲ ਰਿਹਾ। ਫਿਰ ਟਰਾਂਸਪੋਰਟ ਵਾਲੇ ਕੀ ਕਰਨ? ਡੀਜ਼ਲ ਲੈਣ ਵਾਸਤੇ ਸਾਡੇ ਖੁਰਾਕ ਅਤੇ ਸਪਲਾਈਜ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸੈਂਟਰ ਤੋਂ 90,000 ਕਿਲੋ ਲਿਟਰ ਡੀਜ਼ਲ ਮੰਗਿਆ ਸੀ, ਪਰ ਉਨ੍ਹਾਂ ਨੇ ਸਿਰਫ 36,37 ਹਜ਼ਾਰ ਕਿਲੋ ਲਿਟਰ ਡੀਜ਼ਲ ਦੇਣਾ ਮੰਨਿਆ ਹੈ। ਇਸ ਨਾਲ ਜ਼ਿਮੀਦਾਰਾਂ ਨੂੰ ਫਰਕ ਪੈਣਾ ਹੈ। ਉਨ੍ਹਾਂ ਦੇ ਥਰੈਸ਼ਰ ਨਹੀਂ ਚਲਣੇ। ਇਸ ਨਾਲ ਟਰੱਕ ਨਹੀਂ ਚਲ ਸਕਣੇ। ਟਰਾਂਸਪੋਰਟ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸੈਂਟਰਲ ਸਰਕਾਰ ਇਜ਼ਾਜਤ ਨਹੀਂ ਦਿੰਦੀ ਕਿ ਇਕ ਜ਼ੋਨ ਟਰੱਕਾਂ ਦਾ ਬਣਾ ਲਈਏ। ਸੈਂਟਰਲ ਗੌਰਮਿੰਟ ਦਾ ਰਵਈਆ ਮੈਂ ਸਮਝਦਾ ਹਾਂ ਕਿ ਮਤ੍ਰੇਈ ਮਾਂ ਵਾਲਾ ਰਵੱਈਆ ਹੈ। ਜੋ ਕਿ ਉਹ ਪੰਜਾਬ ਸਰਕਾਰ ਨਾਲ ਕਰ ਰਹੀ ਹੈ। ਜੇ ਕਿਤੇ ਇਥੇ ਕੋਈ ਹੋਰ ਸਰਕਾਰ ਹੁੰਦੀ ਤਾਂ ਉਹ ਇਹ ਚੀਜ਼ ਦੇਖ ਕੇ ਅਸਤੀਫਾ ਦੇ ਦਿੰਦੀ। ਸ਼ਾਇਦ ਇਹ ਇਸ ਗਲ ਲਈ ਹੀ ਅਟਾਨੋਮੀ ਮੰਗ ਰਹੇ ਹਨ। ਪਰ ਇਨ੍ਹਾਂ ਨੇ ਅਟਾਨੋਮੀ ਨੂੰ ਕਦੇ ਡੀਫਾਈਨ ਨਹੀਂ ਕੀਤਾ। ਇਹ ਕਿੰਸ ਤਰ੍ਹਾਂ ਦੀ ਅਟਾਨੋਮੀ ਮੰਗਦੇ ਹਨ। ਜੇ ਇਨ੍ਹਾਂ ਨੇ ਫਾਈਨਾਂਸ਼ਲ ਅਧਿਕਾਰ ਮੰਗਣੇ ਹਨ ਤਾਂ ਇਹ ਖੁਲ ਕੇ ਦੱਸਣ, ਅਸੀਂ ਵੀ ਇਨ੍ਹਾਂ ਨਾਲ ਹੋਵਾਂਗੇ।

ਸਮਾਲ ਸਕੇਲ ਇੰਡਸਟਰੀ ਦੇ ਸਿਲਸਿਲੇ ਵਿਚ ਇਹ ਸੈਂਟਰ ਦੀ ਸਰਕਾਰ ਕੋਲ ਗਏ। ਜਿਹੜੇ ਬੰਦੇ ਉਥੇ ਗਏ ਉਨ੍ਹਾਂ ਵਿਚ **** ਇਹ ਸਾਰੇ ਬੰਦੇ ਦਿੱਲੀ ਗਏ ਔਰ ਕਿਸ ਤਰੀਕੇ ਨਾਲ ਇਹ ਉਥੇ ** ** ਨੂੰ ਮਿਲੇ ਔਰ ਕਿਸ ਤਰ੍ਹਾਂ ਨਾਲ ਉਨ੍ਹਾਂ ਨੇ ਇਨ੍ਹਾਂ ਨੂੰ ਵਾਪਸ ਭੇਜਿਆ (ਵਿਘਨ)

**ਸ੍ਰੀ ਸਭਾਪਤੀ** : ਜਿਹੜੇ ਇਨ੍ਹਾਂ ਨੇ ਨਾਂ ਲਏ ਹਨ, ਕਿਉਂਕਿ ਇਹ ਸੱਜਣ ਇਥੇ ਹਾਜ਼ਰ ਨਹੀਂ ਹਨ, ਇਸ ਲਈ ਇਨ੍ਹਾਂ ਦੇ ਨਾਂ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸਰਦਾਰ ਸਿੰਘ ਕੋਹਲੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਹੁਣੇ ਸਪੀਚ ਕਰਦਿਆਂ ਹੋਇਆਂ ਆਨਰੇਬਲ ਮੈਂਬਰ ਨੇ ਕੁਝ ਬੰਦਿਆਂ ਦੇ ਨਾਂ ਲਏ ਹਨ, ਜੋ ਕਿ ਇਸ ਸਦਨ ਵਿਚ ਹਾਜ਼ਰ ਨਹੀਂ ਹਨ। ਇਹ ਨਾਂ ਸਦਨ ਦੀ ਕਾਰਵਾਈ ਵਿਚੋਂ ਕਟਾ ਦੇਣੇ ਚਾਹੀਦੇ ਹਨ।

**ਸ੍ਰੀ ਸਭਾਪਤੀ**: ਕੋਹਲੀ ਸਾਹਿਬ, ਇਹ ਨਾਂ ਤਾਂ ਮੈਂ ਪਹਿਲਾਂ ਹੀ ਕਟਾ ਦਿੱਤੇ ਹਨ।

**Expunged as ordered by the Chair.

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਬੰਦਿਆਂ ਨੂੰ ਬੁਰਾ ਨਹੀਂ ਕਹਿ ਰਿਹਾ। ਮੈਂ ਤਾਂ ਇਨ੍ਹਾਂ ਦੀ ਹਮਦਰਦੀ ਵਾਸਤੇ ਗਲ ਕਹਿ ਰਿਹਾ ਹਾਂ । ਐਡੇ ਵੱਡੇ ਵੱਡੇ ਲੀਡਰ ਉਥੇ ਜਾਣ ਅਤੇ ਸੈਂਟਰ ਦੀ ਸਰਕਾਰ ਉਨ੍ਹਾਂ ਦਾ ਮੁਲ ਨਾ ਪਾਏ, ਇਹ ਬੜੀ ਵੱਡੀ ਗਲ ਹੈ। ਜੇ ਹੈਡ ਵਰਕਸ ਲੈਣ ਵਾਸਤੇ ਜਾਂ ਚੰਡੀਗੜ੍ਹ ਲੈਣ ਵਾਸਤੇ ਗਲਾਂ ਕਰੀਏ ਔਰ ਸੈਂਟਰਲ ਸਰਕਾਰ ਤੋਂ ਠੁਡੇ ਵਰਗਾ ਸਲੂਕ ਮਿਲੇ ਤਾਂ ਇਹ ਕੋਈ ਅੱਛੀ ਗਲ ਨਹੀਂ ਹੋ ਰਹੀ ਹੈ ।

ਨੈਸ਼ਨੇਲਾਈਜ਼ੇਸ਼ਨ ਦੀ ਗੱਲ ਬੜੇ ਜ਼ੋਰ ਨਾਲ ਚੱਲੀ । ਜਿਹੜੇ ਪ੍ਰਾਈਵੇਟ ਓਪਰੇਟਰਜ਼ ਨੂੰ ਜ਼ਿਆਦਾ ਬੱਸ ਰੂਟਸ ਮਿਲਦੇ ਹਨ ਉਨ੍ਹਾਂ ਦੇ ਮੁਕਾਬਲੇ ਜਿਹੜੀਆਂ ਸਰਕਾਰੀ ਬੱਸਾਂ ਹਨ, ਇਨ੍ਹਾਂ ਨਾਲੋਂ ਪ੍ਰਾਈਵੇਟ ਬੱਸਾਂ ਵਾਲਿਆਂ ਦੀਆਂ ਬੱਸਾਂ ਚੰਗੀਆਂ ਹਨ। ਹਰਿਆਣਾ ਵਿਚ ਨੈਸ਼ਨੇਲਾਈਜ਼ੇਸ਼ਨ ਹੋਈ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਕਿਉਂ ਅੱਛਾ ਕੰਮ ਹੋ ਰਿਹਾ ਹੈ । ਆਂਧਰਾ ਵਿਚ ਕਿੰਨੀ ਅੱਛੀ ਟਰਾਂਸ-ਪੋਰਟ ਚਲ ਰਹੀ ਹੈ । ਇਹ ਨੈਸ਼ਨੇਲਾਈਜ਼ੇਸ਼ਨ ਕਰਕੇ ਦੇਖ ਲੈਣ ਫਿਰ ਹੀ ਪਤਾ ਲਗੇਗਾ ਕਿ ਮੁਕਾਬਲੇ ਵਿਚ ਕੌਣ ਆਉਂਦਾ ਹੈ । ਦਰਅਸ਼ਲ ਜਿਹੜੀ ਟਰਾਂਸਪੋਰਟ ਹੈ, ਇਸ ਦਾ ਬੜਾ ਭਾਰੀ ਕੰਮ ਖਰਾਬ ਹੋ ਗਿਆ ਹੈ । ਇਹ ਪ੍ਰਾਈਵੇਟ ਬੱਸਾਂ ਵਾਲੇ ਹਮਸ਼ਾ ਭਾਵੇਂ ਕੋਈ ਸਰਕਾਰ ਆਵੇ, ਮੈਂ ਮੰਨਦਾ ਹਾਂ ਇਹ ਲੋਕ ਉਸ ਨੂੰ ਪੈਸਿਆਂ ਨਾਲ ਫੀਡ ਕਰਦੇ ਹਨ । ਅਕਾਲੀ ਕਾਨਫਰੰਸ ਹੋਈ । ਪ੍ਰਾਈਵੇਟ ਬੱਸਾਂ, ਟੱਰਕਾਂ ਵਾਲਿਆਂ ਨੇ ਉਥੇ ਕੀ ਕੁਝ ਨਹੀਂ ਕੀਤਾ । ਇਨ੍ਹਾਂ ਲੋਕਾਂ ਨੇ ਢੋਆ ਢੁਆਈ ਔਰ ਪੈਸੇ ਉਥੇ ਖਰਚੇ । ਫਿਰ ਇਨ੍ਹਾਂ ਟਰਾਂਸਪੋਰਟਰਜ਼ ਨੂੰ ਫੈਸਿਲਿਟੀਜ਼ ਵੀ ਦੇਣੀਆਂ ਚਾਹੀਦੀਆਂ ਹਨ । ਫੈਸਿਲਿਟੀ ਇਹ ਮਿਲੀ ਇਨ੍ਹਾਂ ਲੋਕਾਂ ਨੂੰ ਕਿ ਟੈਕਸ ਵਿਚ ਹੋਰ ਵਾਧਾ ਹੋ ਗਿਆ । ਜਿੰਨਾ ਪਰ ਸੀਟ ਟੈਕਸ ਅੱਜ ਪੰਜਾਬ ਵਿਚ ਹੈ ਉਨਾਂ ਅੱਗੇ ਕਦੇ ਨਹੀਂ ਹੋਇਆ । ਜਿੰਨਾ ਟੈਕਸ ਟਰਕਾਂ ਤੇ ਹੁਣ ਵੱਧ ਗਿਆ ਹੈ, ਉਨਾਂ ਪਹਿਲਾਂ ਕਦੇ ਟੈਕਸ ਟਰੱਕਾਂ ਤੇ ਨਹੀਂ ਸੀ । ਮਿਉਂਸਪਲ ਕਮੇਟੀ ਵਿਚ ਵੜਨ ਵਾਸਤੇ ਟੋਲ ਟੈਕਸ ਟਰਕਾਂ ਵਾਲਿਆਂ ਨੇ ਦੇਣਾ ਹੁੰਦਾ ਹੈ । ਇੱਕ ਦੋ ਕੋਟੇਸ਼ਨਜ਼ ਮੈਂ ਟਰਾਂਸਪੋਰਟ ਦੇ ਬਾਰੇ ਦੇਣਾ ਚਾਹੁੰਦਾ ਹਾਂ । ਮਿਤੀ 15-3-79 ਦੀ ਟ੍ਰਿਬਿਊਨ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ :—

'In some remote areas private operators have fitted old jeep chassis with diesel engine and use these contraptions to carry passengers. These are popularly called the Dhindsa Transport Service.'

ਇਹ ਮਾੜੀ ਗੱਲ ਹੈ । ਜਿਹੜੇ ਸਟੇਟ ਟਰਾਂਸਪੋਰਟ ਕਮਿਸ਼ਨਰ ਹਨ, ਜਿਹੜੇ ਰੂਟ ਦਿੰਦੇ ਹਨ ਇਨ੍ਹਾਂ ਨੂੰ ਕੋਈ ਪੁੱਛਦਾ ਨਹੀਂ ਹੈ ਔਰ ਜਿਹੜੇ ਜਨਰਲ ਮੈਨੇਜਰ ਹਨ, ਉਹ ਰਾਜੇ ਬਣ ਬੈਠੇ ਹਨ। ਇਹ ਜਨਰਲ ਮੈਨੇਜਰਜ਼ ਜਿਥੇ ਮਰਜ਼ੀ ਚਾਹੁੰਣ ਬੱਸ ਬਦਲ ਦਿੰਦੇ ਹਨ। ਬੱਸ ਬਦਲ ਕੇ ਲਗਾ ਦਿੰਦੇ ਹਨ। ਰੂਟ ਤਾਂ ਸਟੇਟ ਟਰਾਂਸਪੋਰਟ ਕਮਿਸ਼ਨਰ ਦਿਦਾ ਹੈ ਔਰ ਜੇ ਕਿਤੇ ਬੱਸ ਲਗਾਉਣੀ ਹੋਵੇ ਤਾਂ ਉਹ ਜਨਰਲ ਮੈਨੇਜਰ ਕੰਮ ਕਰਦਾ ਹੈ। ਇਸ ਵਲ ਜੇ ਸਾਡੀ ਸਰਕਾਰ ਨੇ ਧਿਆਨ ਨਾ ਦਿਤਾ ਤਾਂ ਸਾਰੀ ਗੱਲ ਖਰਾਬ ਹੋ ਜਾਏਗੀ।

ਚੇਅਰਮੈਨ ਸਾਹਿਬ, ਹੁਣ ਮੈਂ ਤੁਹਾਡਾ ਧਿਆਨ ਬੱਸ ਸਟੈਂਡਾਂ ਵਲ ਦਿਵਾਉਣਾ ਚਾਹੁੰਦਾ ਹਾਂ। ਉਥੇ ਸੈਨੀਟੇਸ਼ਨ ਦੀ ਹਾਲਤ ਐਨੀ ਖਰਾਬ ਹੈ ਕਿ ਜਿਹੜਾ ਮੁਸਾਫਰ ਉਥੇ ਇਨ੍ਹਾਂ ਨੂੰ ਇਸਤੇਮਾਲ ਕਰਦਾ ਹੈ, ਉਸ ਨੂੰ ਹੀ ਇਸ ਦੀ ਹਾਲਤ ਦਾ ਪਤਾ ਹੈ। ਉਹ ਕਹਿੰਦਾ ਹੈ ਕਿ ਮੁੜ ਉਹ ਸਫਰ ਨਾ ਕਰੇ ਤਾਂ ਚੰਗਾ ਹੈ। ਉਥੇ ਬੱਸ ਸਟੈਂਡਾਂ ਤੇ ਖਾਣ ਵਾਲੀਆਂ ਚੀਜ਼ਾਂ ਦੇ ਰੇਟਸ ਬਹੁਤ ਹਾਈ ਹਨ।

At Jullundur Bus Stand the prices of eatables and soft drinks are about 12% higher.

[ਸਰਦਾਰ ਬੇਅੰਤ ਸਿੰਘ]

12% ਉਥੇ ਚੀਜ਼ਾਂ ਹਾਇਰ ਰੇਟਸ ਤੇ ਮਿਲਣਗੀਆਂ । ਉਥੇ ਸਟਾਲ ਜ਼ਿਆਦਾ ਠੇਕੇ ਤੇ ਦਿੱਤੇ ਹੋਏ ਹਨ । ਹਰਿਆਣਾ ਵਿਚ ਬੱਸ ਸਟੈਂਡਾਂ ਤੇ ਜੇ ਤੁਹਾਨੂੰ ਕੁਝ ਖਾਣ ਦਾ ਮੌਕਾ ਮਿਲਿਆ ਹੋਵੇ ਤਾਂ ਪਤਾ ਹੋਵੇਗਾ ਕਿ ਉਥੇ ਕਿੰਨਾ ਆਰਾਮ ਹੈ । ਸਾਨੂੰ ਕਮ-ਅਜ਼-ਕਮ ਉਨ੍ਹਾਂ ਦੀ ਇਸ ਕੰਮ ਵਿਚ ਨਕਲ ਹੀ ਕਰ ਲੈਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਟਰਾਂਸਪੋਰਟ ਵਿਚ ਜਿੰਨ੍ਹਾ ਇਸ ਵੇਲੇ ਘੱਪਲਾ ਹੋਇਆ ਹੈ, ਜਿੰਨੀਆਂ ਕੀਮਤਾਂ ਅੱਜ ਉਪਰ ਨੂੰ ਚੜ੍ਹੀਆਂ ਹਨ, ਉਨੀਆਂ ਕਦੇ ਪਹਿਲਾਂ ਨਹੀਂ ਚੜ੍ਹੀਆਂ ਸਨ । ਟਾਇਰ ਜਿਹੜਾ ਪਹਿਲਾਂ 1,900 ਰੁਪਏ ਨੂੰ ਮਿਲਦਾ ਸੀ, ਉਹ ਅੱਜ 3,100/-ਰੁਪਏ ਨੂੰ ਮਿਲਦਾ ਹੈ । (ਵਿਘਨ) ਬੱਸਾਂ ਔਰ ਟਰੱਕਾਂ ਦੀਆਂ ਜਿਹੜੀਆਂ ਚੈਸੀਜ਼ ਹਨ, ਉਨ੍ਹਾਂ ਦੀ ਕੀਮਤ ਵਿਚ ਕੋਈ 7,000/-ਰੁਪਏ ਦਾ ਵਾਧਾ ਹੋ ਗਿਆ ਹੈ ਔਰ ਇਹ ਮਿਲ ਵੀ ਨਹੀਂ ਰਹੀਆਂ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਚੈਕਿੰਗ ਕਰਵਾ ਕੇ ਦੇਖ ਲਵੋਂ ਕਿ ਇਕ ਟਰੱਕ ਇਸ ਵੇਲੇ ਕਿੰਨੀ ਬਲੈਕ ਵਿਚ ਵਿਕਦਾ ਹੈ । ਇਹ ਬਲੈਕ ਤਕਰੀਬਨ 20-20 ਹਜ਼ਾਰ ਰੁਪਿਆ ਹੁੰਦੀ ਹੈ। ਜਿਹੜੇ ਵੱਡੇ ਵੱਡੇ ਟਰਾਂਸਪੋਰਟਰਜ਼ ਹਨ ਉਨ੍ਹਾਂ ਨੇ ਪੈਪਸੂ ਰੋਡ ਟਰਾਂਸਪੋਰਟ ਦੇ ਕੋਲੋਂ 3 ਹਜ਼ਾਰ ਕਿਲੋ ਮੀਟਰ ਦੇ ਰੂਟ ਪਰਮਿਟ ਲਏ ਹੋਏ ਹਨ । ਇਨ੍ਹਾਂ ਰੂਟ ਪਰਮਿਟਾਂ ਵਿਚ ਵੱਡੇ ਵੱਡੇ ਟਰਾਂਸਪੋਰਟਰਾਂ ਅਤੇ ਸਰਕਾਰ ਦੀ ਆਪਸੀ ਮਿਲੀ ਭਗਤ ਨਜ਼ਰ ਆਉਂਦੀ ਹੈ । ਰੂਟ ਪਰਮਿਟ ਦੇ ਵਿਚ ਜੋ ਵਿਤਕਰਾ ਹੁੰਦਾ ਹੈ ਉਸ ਨੂੰ ਹਟਾਉਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਟਰਾਂਸਪੋਰਟ ਦੇ ਖਰਚ ਬਾਰੇ ਵੀ ਕਰਨੀ ਚਾਹੁੰਦਾ ਹਾਂ ਕਿ 1977-78 ਦੇ ਵਿਚ ਬਜਟ ਦਾ 14% ਖਰਚ ਟਰਾਂਸਪੋਰਟ ਤੇ ਹੁੰਦਾ ਸੀ, ਫਿਰ 1978-79 ਦੇ ਵਿਚ ਵੀ 14% ਖਰਚ ਹੁੰਦਾ ਰਿਹਾ ਹੈ ਪਰ ਦੁਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਇਸ ਟਰਾਂਸਪੋਰਟ ਤੇ ਖਰਚਾ ਵਧਣਾ ਚਾਹੀਦਾ ਸੀ ਪਰ ਇਹ ਖਰਚਾ ਘਟਾ ਕੇ ਹੁਣ 11% ਕਰ ਦਿਤਾ ਗਿਆ ਹੈ। ਇਸ ਤੋਂ ਤੁਸੀਂ ਆਪ ਅੰਦਾਜ਼ਾ ਲਗਾ ਲਉ ਕਿ ਜਿਹੜੀ ਸਰਕਾਰ ਆਪਣੇ ਬਜਟ ਦੇ ਵਿਚੋਂ ਟਰਾਂਸਪੋਰਟ ਨੂੰ ਪੈਸਾ ਪੂਰਾ ਨਹੀਂ ਦੇ ਸਕਦੀ ਉਸ ਸਰਕਾਰ ਦੀ ਨੀਅਤ ਕੀ ਹੋ ਸਕਦੀ ਹੈ ? ਟਰਾਂਸਪੋਰਟ ਇਕ ਐਸਾ ਸਾਧਨ ਹੈ ਜਿਸ ਦੇ ਨਾਲ ਲੱਖਾਂ ਲੋਕਾਂ ਨੂੰ ਫਾਇਦਾ ਹੁੰਦਾ ਹੈ। ਚੇਅਰਮੈਨ ਸਾਹਿਬ, ਸਰਕਾਰ ਨੇ ਇਕ ਵਾਰ ਐਲਾਨ ਕੀਤਾ ਸੀ ਕਿ ਅਸੀਂ ਸ਼ਡਿਊਲਡ ਕਾਸਟਸ ਦੀਆਂ ਸੋਸਾਇਟੀਆਂ ਬਣਾ ਕੇ ਉਨ੍ਹਾਂ ਨੂੰ ਰੂਟ ਪਰਮਿਟਸ ਦੇਵਾਂਗੇ ਅਤੇ ਇਸ ਦੇ ਨਾਲ ਹੀ ਇਹ ਵੀ ਕਿਹਾ ਸੀ ਕਿ ਅਸੀਂ ਐਕਸ-ਸਰਵਿਸਮੈਨ ਨੂੰ ਵੀ ਰੂਟ ਪਰਮਿਟ ਦੇਵਾਂਗੇ ਅਤੇ ਉਨ੍ਹਾਂ ਦੀ ਵੀ ਇਕ ਸੋਸਾਇਟੀ ਬਣਾਵਾਂਗੇ ਅਤੇ ਇਸ ਤਰ੍ਹਾਂ ਇਹ ਵੀ ਕਿਹਾ ਸੀ ਕਿ ਬੀ. ਏ. ਪਾਸ ਲੜਕਿਆਂ ਨੂੰ ਜਿਹੜੇ ਬੇਕਾਰ ਫਿਰ ਰਹੇ ਹਨ ਉਨ੍ਹਾਂ ਦੀ ਵੀ ਸੋਸਾਇਟੀ ਬਣਾ ਕੇ ਉਨ੍ਹਾਂ ਨੂੰ ਰੂਟ ਪਰਮਿਟ ਦੇਵਾਂਗੇ ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਨੇ ਇਸ ਗੱਲ ਨੂੰ ਅਮਲ ਦੇ ਵਿਚ ਲਿਆਂਦਾ ਹੈ ਜਾਂ ਕਿਸੇ ਨੂੰ ਕੋਈ ਰੂਟ ਪਰਮਿਟ ਦਿਤਾ ਹੈ ? ਇਨ੍ਹਾਂ ਨੇ, ਚੇਅਰਮੈਨ ਸਾਹਿਬ, ਇਥੋਂ ਤੱਕ ਵੀ ਕਿਹਾ ਸੀ ਕਿ ਅਸੀਂ ਇਨ੍ਹਾਂ ਲੋਕਾਂ ਨੂੰ ਮਿਨੀ ਬੱਸਾਂ ਅਤੇ ਦੂਸਰੀਆਂ ਬੱਸਾਂ ਲੈ ਕੇ ਦੇਵਾਂਗੇ ਤਾਂ ਕਿ ਉਹ ਆਪਣਾ ਗੁਜ਼ਾਰਾ ਕਰ ਸਕਣ ਪਰ ਇਨ੍ਹਾਂ ਨੇ ਹਾਲੇ ਤੱਕ ਕੁਝ ਨਹੀਂ ਕੀਤਾ ਹੈ। ਇਸ ਟਰਾਂਸਪੋਰਟ ਪਾਲਿਸੀ ਵਿਚ ਰੈਡੀਕਲ ਚੇਂਜ ਲਿਆਉਣ ਦੀ ਲੋੜ ਹੈ। ਜਿੰਨੇ ਪਿੰਡਾਂ ਨੂੰ ਲਿੰਕ ਰੋਡਜ਼ ਦੇ ਨਾਲ ਜੋੜਿਆ ਗਿਆ ਹੈ ਉਥੇ ਬੱਸਾਂ ਚਲਾਉਣੀਆਂ ਚਾਹੀਦੀਆਂ ਹਨ। ਜੇ ਤੁਸੀਂ ਉਨ੍ਹਾਂ ਲਿੰਕ ਰੋਡਜ਼ ਤੇ ਬੱਸਾਂ ਨਹੀਂ ਚਲਾਉਗੇ ਤਾਂ ਫਿਰ ਲੋਕ ਕਹਿਣਗੇ ਕਿ ਸਾਨੂੰ ਇਹ ਸਰਕਾਰ ਪੂਰੀਆਂ ਸਹੂਲਤਾਂ ਨਹੀਂ ਦੇ ਰਹੀ।

ਇਸ ਤੋਂ ਬਾਅਦ ਹੁਣ ਮੈਂ ਸੋਸ਼ਲ ਵੈਲਫੇਅਰ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਪਰ ਇਸ ਹਾਊਸ ਵਿਚ ਵੈਲਫੇਅਰ ਮਨਿਸਟਰ ਸਾਹਿਬ ਬੈਠੇ ਹੋਏ ਹੀ ਨਹੀਂ (ਘੰਟੀ) ਸੋਸ਼ਲ ਸਿਕਿਉਰਿਟੀ ਅਤੇ

ਵੈਲਫੇਅਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਪਹਿਲਾਂ ਬਜਟ ਦਾ 6% ਖਰਚਾ ਰਖਿਆ ਜਾਂਦਾ ਸੀ ਜਦ ਕਿ ਹੁਣ ਇਸ ਨੂੰ ਘੱਟਾ ਕੇ 5% ਕਰ ਦਿਤਾ ਗਿਆ ਹੈ। ਇਸ ਖਰਚੇ ਨੂੰ ਵੀ ਘੱਟ ਕਰ ਦਿਤਾ ਗਿਆ ਹੈ । ਇਹ ਸਰਕਾਰ ਸ਼ਡਿਊਲਡ ਕਾਸਟਸ ਦੇ ਵੱਲ ਕੋਈ ਖਾਸ ਧਿਆਨ ਨਹੀਂ ਦੇ ਰਹੀ ਔਰ ਇਥੋਂ ਤਕ ਕਿ ਜਿਹੜੇ ਸਾਡੀਆਂ ਪਛੜੀਆਂ ਜ਼ਾਤੀਆਂ ਦੇ ਆਦਮੀ ਹਨ ਉਨ੍ਹਾਂ ਨੂੰ ਡੀਟੇਚ ਕਰ ਦਿਤਾ ਗਿਆ ਹੈ ਜਿਸ ਤਰ੍ਹਾਂ ਕਿ ਉਹ ਪੰਜਾਬ ਵਿਚ ਐਗਜ਼ਿਸਟ ਨਹੀਂ ਕਰਦੇ । ਚੇਅਰਮੈਨ ਸਾਹਿਬ, 2 ਹਰੀਜਨ ਲੜਕੀਆਂ ਦੇ ਬਾਰੇ ਇਸ ਸਦਨ ਦੇ ਵਿਚ ਬੜਾ ਰੌਲਾ ਪਿਆ ਸੀ। ਹੋ ਸਕਦਾ ਹੈ ਕਿ ਉਨ੍ਹਾਂ ਨੇ ਸੋਨੇ ਦੀ ਚੋਰੀ ਕੀਤੀ ਹੋਵੇ ਪਰ ਜਿਹੜਾ ਉਨ੍ਹਾਂ ਨੂੰ ਪੁਲਿਸ ਨੇ ਰੇਪ ਕੀਤਾ ਉਹ ਬੜੀ ਮਾੜੀ ਗੱਲ ਸੀ। ਇਸ ਗੱਲ ਤੇ ਹਾਊਸ ਦੇ ਵਿਚ ਬਹਿਸ ਨਹੀਂ ਹੋਣ ਦਿਤੀ ਗਈ ।ਫਿਰ ਇਕ 11 ਸਾਲ ਦੀ ਹਰੀਜਨ ਲੜਕੀ ਦੇ ਨਾਲ ਰੇਪ ਕੀਤਾ ਗਿਆ ਸੀ ਇਸ ਦੇ ਵਿਚ ਦੋ ਲੜਕੇ ਪਕੜੇ ਵੀ ਗਏ ਸਨ । (ਘੰਟੀ)

**ਰਾਜ ਮੰਤਰੀ, ਆਵਾ ਜਾਈ ਅਤੇ ਖੇਡਾਂ** : (ਬੈਠੇ ਬੈਠੇ) ਇਸ ਦਾ ਇਸ ਡੀਮਾਂਡ ਨਾਲ ਕੀ ਸਬੰਧ ਹੈ ?

**ਸਰਦਾਰ ਬੇਅੰਤ ਸਿੰਘ** : ਹਰੀਜਨਾਂ ਦਾ ਇਸ ਸਮੇਂ ਬੜਾ ਮਾੜਾ ਹਾਲ ਹੈ। ਹਰੀਜਨਾਂ ਦੀ ਇਜੈਕਟਮੈਂਟ ਹੋ ਰਹੀ ਹੈ । ਮੈਂ ਤੁਹਾਨੂੰ ਅਬੋਹਰ ਤਹਿਸੀਲ ਬਾਰੇ ਦਸਦਾ ਹਾਂ, ਜਿਥੇ ਇਜੈਕਟਮੈਂਟ ਹੋਈ ਹੈ । ਉਥੇ ਹਰੀਜਨ ਰਹਿੰਦੇ ਸਨ । ਖੂਈਆਂ ਸਰਵਰ, ਧਰਮ ਪੁਰ, ਗੋਬਿੰਦ ਪੁਰ ਅਤੇ ਵਰਿਆਮ ਖੇੜਾ ਹੈ ਜਿਥੇ ਇਜੈਕਟਮੈਂਟ ਹੋਈ ਹੈ । ਸਰਕਾਰ ਹਰੀਜਨਾਂ ਦੇ ਵੱਲ ਪੂਰਾ ਧਿਆਨ ਨਹੀਂ ਦੇ ਰਹੀ। (ਘੰਟੀ) ਹਰੀਜਨ ਇਹ ਮਹਿਸੂਸ ਕਰ ਰਹੇ ਹਨ ਕਿ ਸਾਨੂੰ ਇਸ ਸਰਕਾਰ ਤੋਂ ਕੁਝ ਨਹੀਂ ਮਿਲਣਾ ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, ਐਸ. ਸੀ.) : ਚੇਅਰਮੈਨ ਸਾਹਿਬ, ਪਹਿਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਵੈੱਲਫੇਅਰ ਡਿਪਾਰਟਮੈਂਟ ਦੀਆਂ ਮੰਗਾਂ ਤੇ ਬਹਿਸ ਹੋ ਰਹੀ ਹੈ। ਪਰ ਵੈਲਫੇਅਰ ਮਨਿਸਟਰ ਸਾਹਿਬ ਹਾਊਸ ਦੇ ਵਿਚ ਬੈਠੇ ਹੀ ਨਹੀਂ ਹਨ। ਇਹ ਬੜੀ ਮਾੜੀ ਗੱਲ ਹੈ। ਮੇਰੇ ਤੋਂ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਨੇ ਸ਼ਡਿਊਲਡ ਕਾਸਟਸ ਦੇ ਨਾਲ ਬੜੀ ਹਮਦਰਦੀ ਜ਼ਾਹਿਰ ਕੀਤੀ ਹੈ ਅਤੇ ਉਹ ਟਰਾਂਸਪੋਰਟ ਤੇ ਬੋਲੇ ਹਨ। ਪਿਛਲੇ 30 ਸਾਲ ਇਨ੍ਹਾਂ ਦਾ ਰਾਜ ਸੈਂਟਰ ਵਿਚ ਰਿਹਾ ਹੈ ਔਰ 25—26 ਸਾਲ ਤਕਰੀਬਨ ਪੰਜਾਬ ਦੇ ਵਿਚ ਰਿਹਾ ਹੈ । ਆਪਣੇ ਰਾਜ ਦੇ ਸਮੇਂ ਤਾਂ ਇਹ ਉਨ੍ਹਾਂ ਵਾਸਤੇ ਕੁਝ ਕਰ ਨਹੀਂ ਸਕੇ ਪਰ ਹੁਣ ਇਹ ਉਨ੍ਹਾਂ ਦੇ ਨਾਲ ਹਮਦਰਦੀ ਜ਼ਾਹਿਰ ਕਰ ਰਹੇ ਹਨ । ਜਦੋਂ ਇਹ ਅਕਾਲੀ ਪਾਰਟੀ ਵਾਲੇ ਆਪੋਜ਼ੀਸ਼ਨ ਵਿਚ ਹੁੰਦੇ ਸਨ ਤਾਂ ਇਹ ਕਿਸਾਨਾਂ ਦੇ ਆਪਣੇ ਆਪ ਨੂੰ ਹਮਦਰਦ ਕਹਾਉਂਦੇ ਸੀ ਔਰ ਹੁਣ ਕਾਂਗਰਸੀ ਆਪੋਜ਼ੀਸ਼ਨ ਦੇ ਵਿਚ ਆ ਗਏ ਹਨ ਤਾਂ ਇਹ ਹਰੀਜਨਾਂ ਦੇ ਨਾਲ ਬੜੀ ਹਮਦਰਦੀ ਸ਼ੋ ਕਰ ਰਹੇ ਹਨ। ਪਿਛਲੇ 30 ਸਾਲਾਂ ਦੇ ਵਿਚ ਜੋ ਕੁਝ ਥੋੜਾ ਬਹੁਤ ਹਰੀਜਨਾਂ ਦੇ ਵਾਸਤੇ ਕੀਤਾ ਸੀ ਉਸ ਦਾ ਬੜਾ ਰੌਲਾ ਪਾਇਆ ਜਾਂਦਾ ਸੀ ਪਰ ਜਿਹ-ੜੀਆਂ ਬੁਨਿਆਦੀ ਗੱਲਾਂ ਉਨ੍ਹਾਂ ਦੀਆਂ ਹੁੰਦੀਆਂ ਸਨ ਉਨ੍ਹਾਂ ਵਿਚ ਇਹ ਕੋਈ ਸੁਧਾਰ ਨਹੀਂ ਕਰ ਸਕੇ। ਹੁਣ ਇਸ ਸਰਕਾਰ ਨੂੰ ਆਏ ਨੂੰ ਵੀ 2 ਸਾਲ ਹੋ ਗਏ ਹਨ ਔਰ ਜੋ ਕੁਝ ਇਨ੍ਹਾਂ ਨੇ ਹਰੀਜਨਾਂ ਦੇ ਵਾਸਤੇ ਕੀਤਾ ਹੈ ਉਹ ਵੀ ਤੁਹਾਡੇ ਸਾਹਮਣੇ ਹੈ। ਪਿਛਲੇ 30 ਸਾਲ ਤਾਂ ਕਾਂਗਰਸੀ ਹਰੀਜਨਾ ਵਾਸਤੇ ਅੱਖਾਂ ਵਿਚੋਂ ਹੰਝੂ ਵਹਾਉਂਦੇ ਰਹੇ ਪਰ ਉਨ੍ਹਾਂ ਦੀ ਭਲਾਈ ਵਾਸਤੇ ਕੋਈ ਬੁਨਿਆਦੀ ਗਲ ਨਹੀਂ ਕੀਤੀ (ਸਰਕਾਰੀ ਪਾਰਟੀ ਵਲੋਂ ਤਾੜੀਆਂ) ਅਕਾਲੀ ਪਾਰਟੀ ਨੇ ਆ ਕੇ ਕਿਹਾ ਕਿ ਅਸੀਂ ਹਰੀਜਨਾਂ ਵਾਸਤੇ ਹੁਣ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਸੁਧਾਰ ਕਰਾਂਗੇ ਔਰ ਇਸ ਸਬੰਧ ਵਿਚ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਮੈਂ ਸੁਧਾਰ ਕਰਨਾ ਚਾਹੁੰਦਾ ਹਾਂ। ਮੁੱਖ ਮੰਤਰੀ ਸਾਹਿਬ ਨੇ ਇਕ ਮੀਟਿੰਗ ਸਾਰੇ ਹਰੀਜਨ ਐਮ. ਐਲ. ਏਜ਼ ਅਤੇ ਐਮ. ਪੀਜ਼ ਦੀ ਮਿਤੀ 2 ਜੁਲਾਈ, 1977 ਨੂੰ ਚੰਡੀਗੜ੍ਹ ਸਕੱਤਰੇਤ ਵਿਚ ਬੁਲਾਈ ਸੀ। ਇਸ ਮੀਟਿੰਗ ਵਿਚ ਲੇਬਰ ਮਨਿਸਟਰ ਵੀ ਸਨ ਔਰ ਇਸ ਮੀਟਿੰਗ ਦੀ ਚੇਅਰਮੈਨਸ਼ਿਪ ਮੁੱਖ ਮੰਤਰੀ ਸਾਹਿਬ ਨੇ ਖੁਦ ਕੀਤੀ ਸੀ। ਇਸ ਮੀਟਿੰਗ ਵਿਚ ਮੁੱਖ ਮੰਤਰੀ ਸਾਹਿਬ ਨੇ ਆਪਣੇ ਬੜੇ ਹੌਸਲੇ ਨਾਲ ਇਹ ਗੱਲ ਕਹੀ ਸੀ ਕਿ ਤੁਸੀਂ ਸਾਰੇ ਹਰੀਜਨਾਂ ਦੇ ਲਈ ਇਕੱਠੇ ਹੋ ਜਾਓ ਅਤੇ ਇਕ ਮੁਠ ਹੋ ਕੇ ਤੁਸੀਂ ਮੈਨੂੰ ਸੁਝਾਓ ਦਿਓ ਤਾ ਕਿ ਮੈਂ ਹਰੀਜਨਾਂ ਦੇ ਲਈ ਕੁਝ ਨਾ ਕੁਝ ਸੁਧਾਰ ਕਰ ਸਕਾਂ ਔਰ ਤੁਸੀਂ ਮੈ ਨੂੰ ਐਸੇ ਸੁਝਾਓ ਦਿਓ ਜਿਸ ਨੂੰ ਮੈਂ ਕਰ ਸਕਾਂ। ਉਸ ਮੀਟਿੰਗ ਵਿਚ 29 ਮੈਂਬਰਜ਼ ਹਾਜ਼ਰ ਸਨ ਅਤੇ 29 ਦੇ 29 ਮੈਂਬਰਾਂ ਨੇ ਸਰਬ-ਸੰਮਤੀ ਦੇ ਨਾਲ ਬਗੈਰ ਕਿਸੇ ਪਾਰਟੀ ਪੌਲੀਟਿਕਸ ਦੇ, ਬਗੈਰ ਪਾਰਟੀਬਾਜ਼ੀ ਦੇ ਪੂਰਨ ਏਕਤਾ ਨਾਲ ਆਪਣੇ ਸੁਝਾਓ ਦਿਤੇ ਅਤੇ ਉਨ੍ਹਾਂ ਤੇ ਫੈਸਲਾ ਕੀਤਾ ਗਿਆ ਸੀ। ਜਿਹੜੇ ਫੈਸਲੇ ਮੀਟਿੰਗ ਵਿਚ ਹੋਏ ਉਨ੍ਹਾਂ ਸਾਰਿਆਂ ਦੇ ਬਾਰੇ ਮੈਂ ਨਾ ਜਾਂਦਾ ਹੋਇਆ ਕੁਝ ਇਕ ਦੇ ਬਾਰੇ ਦਸਦਾ ਹਾਂ ਕਿ ਉਨ੍ਹਾਂ ਵਿਚੋਂ ਇਕ ਫੈਸਲਾ ਜ਼ਮੀਨਾਂ ਵੰਡਣ ਦੇ ਸਬੰਧ ਵਿਚ ਸੀ ਅਤੇ ਜਿਸ ਨੂੰ 30 ਦਿਨਾਂ ਦੇ ਅੰਦਰ ਅੰਦਰ ਲਾਗੂ ਕਰਨਾ ਸੀ। ਇਸ ਗਲ ਦਾ ਮੇਰੇ ਕੋਲ ਡਾਕੂਮੈਂਟਰੀ ਪਰੂਫ ਵੀ ਹੈ, ਮੀਟਿੰਗ ਦੀਆਂ ਪ੍ਰੋਸੀਡਿੰਗਜ਼ ਵੀ ਮੇਰੇ ਕੋਲ ਹਨ। ਪ੍ਰੋਸੀਡਿੰਗਜ਼ ਅਨੁ-ਸਾਰ ਇਹ ਉਥੇ ਕਿਹਾ ਗਿਆ ਸੀ ਕਿ 30 ਦਿਨਾਂ ਦੇ ਅੰਦਰ ਅੰਦਰ ਇਹ ਰਿਪੋਰਟ ਲਈ ਜਾਵੇ ਕਿ ਕਿੰਨੀ ਜ਼ਮੀਨ ਸਰਪਲਸ ਹੋਈ ਹੈ ਤਾਂ ਕਿ ਮੁੱਖ ਮੰਤਰੀ ਸਾਹਿਬ ਇਸ ਸਰਪਲਸ ਲੈਂਡ ਨੂੰ ਜਲਦੀ ਤੋਂ ਜਲਦੀ ਵੰਡ ਸਕਣ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ ਕਿ ਇਹ 30 ਦਿਨ ਕਦੋਂ ਦੇ ਖ਼ਤਮ ਹੋ ਗਏ ਹਨ ਅਤੇ ਅਮਲ ਕੀ ਹੋਇਆ ਹੈ। ਦਿਨਾਂ ਦੀ ਗੱਲ ਤਾਂ ਛੱਡੋ, ਇਥੇ ਤਾਂ ਮਹੀਨੇ ਬੀਤ ਗਏ ਅਤੇ ਹੁਣ ਤਾਂ ਸਾਲਾਂ ਤੇ ਗੱਲ ਚਲੀ ਗਈ ਹੈ। ਸਰਕਾਰ ਇਸ ਫੈਸਲੇ ਨੂੰ ਕਦੋਂ ਤੱਕ ਇੰਪਲੀਮੈਂਟ ਕਰ ਦੇਵੇਗੀ ਇਸ ਬਾਰੇ ਨੋਟ ਕਰ ਲੈਣ ਅਤੇ ਆਪਣੇ ਜਵਾਬ ਵਿਚ ਦਸਣ।

(ਇਸ ਸਮੇਂ ਭਲਾਈ ਮੰਤਰੀ ਆਪਣੀ ਸੀਟ ਤੇ ਆ ਕੇ ਬੈਠ ਗਏ)

**ਆਵਾਜ਼ਾਂ :** ਲਓ, ਵੈਲਫੇਅਰ ਮਨਿਸਟਰ ਸਾਹਿਬਾ ਤੁਹਾਡੀ ਗਲ ਸੁਣਨ ਲਈ ਆ ਗਏ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਚੇਅਰਮੈਨ ਸਾਹਿਬ, ਇਕ ਮੀਟਿੰਗ ਵਿਚ ਟੰਡਨ ਸਾਹਿਬ ਵੀ ਸਨ ਔਰ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਰਿਜ਼ਰਵੇਸ਼ਨ ਦੀ ਪਾਲਿਸੀ ਬਾਰੇ ਜਲਦੀ ਫੈਸਲਾ ਕਰਾਂਗੇ। ਕਈ ਵਾਰ ਰੂਲਿੰਗ ਪਾਰਟੀ ਦੇ ਭਰਾ ਮਿਲਦੇ ਹਨ ਉਹ ਵੀ ਕਹਿੰਦੇ ਹਨ ਕਿ ਅਸੀਂ ਰਿਜ਼ਰਵੇਸ਼ਨ ਦੇ ਬਾਰੇ ਜਲਦੀ ਫੈਸਲਾ ਕਰਵਾਵਾਂਗੇ। ਜੋ ਕੁਝ ਕਰਨਾ ਚਾਹੁੰਦੇ ਹੋ ਉਸ ਨੂੰ ਅਮਲ ਵਿਚ ਲਿਆਓ। ਗੱਲਾਂ ਬਾਤਾਂ ਦੇ ਵਿਚ ਟਾਈਮ ਨੂੰ ਜ਼ਾਇਆ ਨਾ ਕਰੋ। ਮੁੱਖ ਮੰਤਰੀ ਸਾਹਿਬ ਨੇ ਬੜੇ ਭਰੋਸੇ ਨਾਲ ਕਿਹਾ ਸੀ ਕਿ ਇਨ੍ਹਾਂ ਸਰਬ ਸੰਮਤੀ ਦੇ ਫੈਸਲਿਆਂ ਨੂੰ ਲਾਗੂ ਕਰਾਂਗੇ ਪਰ ਹਾਲੇ ਤੱਕ ਕੁਝ ਨਹੀਂ ਹੋਇਆ। ਉਹ ਕਹਿੰਦੇ ਸਨ ਕਿ ਮੈਨੂੰ ਸੁਝਾਅ ਦਿਓ ਮੈਂ ਹਰੀਜਨਾਂ ਦੇ ਵਾਸਤੇ ਕੁਝ ਕਰਨਾ ਚਾਹੁੰਦਾ ਹਾਂ। ਇਸ ਬਾਰੇ ਮਿਤੀ 27 ਜੁਲਾਈ, 1977 ਦੇ ਨਵਾਂ ਜ਼ਮਾਨਾ ਅਖਬਾਰ ਦੇ ਆਰਟੀਕਲ ਵਿਚ ਕਿਹਾ ਸੀ ਕਿ ਜੋ ਫੈਸਲੇ ਮੁੱਖ ਮੰਤਰੀ ਸਾਹਿਬ ਨੇ ਇਸ ਮੀਟਿੰਗ ਦੇ ਵਿਚ ਲਏ ਹਨ ਉਹ ਬੜੇ ਪ੍ਰੋਗਰੈਸਿਵ ਹਨ ਪਰ ਅਮਲ ਦੇ ਵਿਚ ਲਿਆਉਣ ਦੀ ਲੋੜ ਹੈ। ਉਸ ਮੀਟਿੰਗ ਦੇ ਵਿਚ ਇਕ ਹੋਰ ਫੈਸਲਾ ਵੀ ਹੋਇਆ ਸੀ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਹਰੀਜਨਾਂ ਨੂੰ ਜਿਹੜਾ ਬਿਨਾਂ ਵਿਆਜ 3 ਹਜ਼ਾਰ ਰੁਪਿਆ ਦਿੰਦੀ ਹੈ ਉਹ ਹੁਣ ਤੋਂ 5 ਹਜ਼ਾਰ ਰੁਪਿਆ ਕਰਜ਼ਾ ਬਿਨਾ ਵਿਆਜ ਦੇਵੇਗੀ। ਪਰ ਹੋਇਆ ਕੀ ? ਇਹ 5 ਹਜ਼ਾਰ ਰੁਪਏ ਦਾ ਕਰਜ਼ਾ ਕੁਝ ਗਿਣੇ ਮਿਥੇ ਲੋਕਾਂ ਦੇ ਲਈ ਕਰ ਦਿਤਾ ਗਿਆ ਹੈ। ਜਦ ਕਿ ਚਾਹੀਦਾ ਇਹ ਸੀ ਕਿ ਇਹ 5 ਹਜ਼ਾਰ ਰੁਪਿਆ ਬਿਨਾਂ ਵਿਆਜ ਕਰਜ਼ਾ ਸਾਰੇ ਹਰੀਜਨਾਂ ਨੂੰ ਦਿਤਾ ਜਾਂਦਾ ਲੇਕਿਨ ਇਸ ਪਾਸੇ ਮੈਂ ਸਮਝਦਾ ਹਾਂ ਕਿ ਅੱਜ ਤਕ ਕੋਈ ਕਦਮ

ਨਹੀਂ ਪੁਟਿਆ ਗਿਆ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਵਾਅਦਾ ਚੀਫ਼ ਮਨਿਸਟਰ ਸਾਹਿਬ ਨੇ ਮੀਟਿੰਗ ਵਿਚ ਕੀਤਾ ਸੀ ਉਸ ਨੂੰ ਇਹ ਅਮਲ ਵਿਚ ਲਿਆਉਣ ਤਾਂ ਹੀ ਅਸੀਂ ਕਹਾਂਗੇ ਕਿ ਸਰਕਾਰ ਦਾ ਇਹ ਕਦਮ ਪ੍ਰੋਗਰੈਸਿਵ ਹੈ।

ਚੇਅਰਮੈਨ ਸਾਹਿਬ, ਰਿਜ਼ਰਵੇਸ਼ਨ ਬਾਰੇ ਬੜਾ ਰੌਲਾ ਹੈ। ਇਸ ਬਾਰੇ ਮੈਂ ਬਹੁਤ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਮੈਂ ਇਸ ਬਾਰੇ ਇਕ ਗੱਲ ਕਹਿਣਾ ਚਾਹੁੰਦਾ ਹਾਂ। ਚੀਫ਼ ਮਨਿਸਟਰ ਸਾਹਿਬ ਫਾਜ਼ਿਲਕਾ ਗਏ ਸਨ। ਉਥੇ ਰਾਇ ਸਿੱਖਾਂ ਦਾ ਬਹੁਤ ਵੱਡਾ ਇਕੱਠ ਹੋਇਆ ਸੀ। ਉਸ ਇਕੱਠ ਵਿਚ ਇਹ ਬਹੁਤ ਵੱਡੀ ਮੰਗ ਸੀ ਕਿ ਇਹ ਜਿਹੜੇ ਰਾਇ ਸਿੱਖ ਹਨ ਇਹ ਐਕਚੁਅਲੀ ਸ਼ਡਿਊਲਡ ਕਾਸਟਸ ਹਨ ਅਤੇ ਇਨ੍ਹਾਂ ਨੂੰ ਸ਼ਡਿਊਲਡ ਕਾਸਟਸ ਵਿਚ ਸ਼ਾਮਿਲ ਕੀਤਾ ਜਾਵੇ। ਉਥੇ ਚੀਫ਼ ਮਨਿਸਟਰ ਨੇ ਪੂਰਨ ਭਰੋਸਾ ਦਿਵਾਇਆ ਸੀ ਕਿ ਮੈਂ ਜਲਦੀ ਹੀ ਇਨ੍ਹਾਂ ਨੂੰ ਸ਼ਲਿਊਲਡ ਕਾਸਟਸ ਵਿਚ ਸ਼ਾਮਲ ਕਰ ਰਿਹਾ ਹਾਂ ਲੇਕਿਨ ਅਜੇ ਤੱਕ ਇਸ ਉਤੇ ਵੀ ਕੋਈ ਅਮਲ ਵਾਲੀ ਗੱਲ ਨਹੀਂ ਹੋਈ। ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਰੂਲਿੰਗ ਪਾਰਟੀ ਨੂੰ, ਚੀਫ਼ ਮਨਿਸਟਰ ਨੂੰ ਅਤੇ ਸਬੰਧਤ ਮਨਿਸਟਰ ਸਾਹਿਬਾ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਜੋ ਭਰੋਸਾ ਲੋਕਾਂ ਨੂੰ ਦੇ ਕੇ ਆਉਂਦੇ ਹਨ ਅਤੇ ਜੋ ਮੀਟਿੰਗਾਂ ਵਿਚ ਫੈਸਲੇ ਹੁੰਦੇ ਹਨ ਉਨ੍ਹਾਂ ਤੇ ਅਮਲ ਕਰਵਾਉਣ। ਜੇ ਉਨ੍ਹਾਂ ਤੇ ਅਮਲ ਨਹੀਂ ਹੋਵੇਗਾ ਤਾਂ ਜਿਸ ਤਰ੍ਹਾਂ ਇਹ ਕਾਂਗਰਸ ਨੂੰ ਕਹਿੰਦੇ ਹਨ ਕਿ ਇਨ੍ਹਾਂ ਨੇ 30 ਸਾਲ ਕੁਝ ਨਹੀਂ ਕੀਤਾ ਫਿਰ ਇਸ ਤਰ੍ਹਾਂ ਲੋਕੀਂ ਇਨ੍ਹਾਂ ਨੂੰ ਵੀ ਕਹਿਣਗੇ ਕਿ ਇਹ ਕੁਝ ਨਹੀਂ ਕਰਦੇ। ਇਸ ਸਰਕਾਰ ਬਣੀ ਨੂੰ ਪੌਣੇ ਦੋ ਸਾਲ ਹੋ ਗਏ ਹਨ ਪਰ ਜਿਹੜੇ ਇਨ੍ਹਾਂ ਨੇ ਲੋਕਾਂ ਨਾਲ ਵਾਅਦੇ ਕੀਤੇ ਹਨ ਹਾਲਾਂ ਉਨ੍ਹਾਂ ਤੇ ਅਮਲ ਹੀ ਚੱਲ ਰਿਹਾ ਹੈ। (ਵਿਘਨ)

ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਇਥੇ ਅਤਿਆਚਾਰਾਂ ਦੀ ਗੱਲ ਹੋਈ ਸੀ। ਹਰੀਜਨਾਂ ਤੇ ਅਤਿਆਚਾਰ ਹੁੰਦੇ ਹਨ, ਗਰੀਬ ਲੋਕਾਂ ਤੇ ਅਤਿਆਚਾਰ ਹੁੰਦੇ ਹਨ। ਇਹ ਅਤਿਆਚਾਰ ਇਕਲੇ ਹਰੀਜਨਾਂ ਤੇ ਹੀ ਨਹੀਂ ਹੁੰਦੇ ਬਲਕਿ ਹੋਰ ਗਰੀਬ ਲੋਕਾਂ ਤੇ ਵੀ ਹੁੰਦੇ ਹਨ ਔਰ ਉਨ੍ਹਾਂ ਦੇ ਬਾਈਕਾਟ ਹੁੰਦੇ ਹਨ। ਚੇਅਰਮੈਨ ਸਾਹਿਬ, ਬਾਈਕਾਟਾਂ ਦੇ ਸਬੰਧ ਵਿਚ 1975 ਵਿਚ ਸਰਵ ਸੰਮਤੀ ਨਾਲ ਫੈਸਲਾ ਹੋਇਆ ਸੀ। 1975 ਵਿਚ ਕਾਮਰੇਡ ਸੱਘੜ ਸਿੰਘ ਦੇ ਰੇਜ਼ੋਲਿਊਸ਼ਨ ਤੇ ਸਰਵ ਸੰਮਤੀ ਨਾਲ ਫੈਸਲਾ ਹੋਇਆ ਸੀ ਕਿ ਇਨ੍ਹਾਂ ਬਾਈਕਾਟਾਂ ਨੂੰ ਕਾਨੂੰਨੀ ਤੌਰ ਤੇ ਖਤਮ ਕੀਤਾ ਜਾਵੇ ਅਤੇ ਇਸ ਬਾਰੇ ਕਾਨੂੰਨ ਬਣਾਇਆ ਜਾਵੇ। ਇਸ ਬਾਰੇ ਮਤਾ ਇਸ ਅਸੈਂਬਲੀ ਵਿਚ ਪਾਸ ਹੋਇਆ ਸੀ ਅਤੇ ਉਹ ਮਤਾ ਅਕਾਲੀ ਪਾਰਟੀ ਜੋ ਕਿ ਉਦੋਂ ਅਪੋਜ਼ੀ-ਸ਼ਨ ਵਿਚ ਸੀ, ਸੀ. ਪੀ. ਆਈ. ਅਤੇ ਕਾਂਗਰਸ ਪਾਰਟੀ ਨੇ ਸਰਵ ਸੰਮਤੀ ਨਾਲ ਪਾਸ ਕੀਤਾ ਸੀ। ਪਰ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਨੇ ਵੀ 1977 ਤੱਕ ਇਸ ਬਾਰੇ ਕੁਝ ਨਹੀਂ ਕੀਤਾ। ਇਸ ਸਰਕਾਰ ਨੂੰ ਵੀ ਬਣੀ ਨੂੰ ਪੌਣੇ ਦੋ ਸਾਲ ਹੋ ਗਏ ਹਨ ਇਸ ਨੇ ਵੀ ਇਸ ਬਾਰੇ ਕੁਝ ਨਹੀਂ ਕੀਤਾ। ਚੀਫ਼ ਮਨਿਸਟਰ ਸਾਹਿਬ ਨੇ ਮੀਟਿੰਗ ਵਿਚ ਬੜਾ ਯਕੀਨ ਦਿਵਾਇਆ ਸੀ ਕਿ ਮੈਂ ਜ਼ਰੂਰ ਇਸ ਦਾ ਪ੍ਰਬੰਧ ਕਰਾਂਗਾ ਕਿਉਂਕਿ ਲੋਕਾਂ ਦੀ ਇਸ ਬਾਰੇ ਬੜੀ ਤਕੜੀ ਮੰਗ ਹੈ। ਮੈਂ ਇਸ ਸਬੰਧ ਵਿਚ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਇਸ ਨੂੰ ਕਾਨੂੰਨੀ ਸ਼ਕਲ ਦਿਤੀ ਜਾਵੇ। ਸਟੇਟ ਲੈਵਲ ਤੇ ਡੀ. ਆਈ. ਜੀ. ਨਿਯੁਕਤ ਕੀਤਾ ਜਾਵੇ ਅਤੇ ਡਿਸ-ਟ੍ਰਿਕਟ ਲੈਵਲ ਤੇ ਡੀ. ਐਸ. ਪੀਜ਼. ਨਿਯੁਕਤ ਕੀਤੇ ਜਾਣ ਤਾਕਿ ਜਿਥੇ ਇਸ ਕਿਸਮ ਦੇ ਅਤਿਆਚਾਰ ਹੁੰਦੇ ਹਨ, ਬਾਈਕਾਟ ਹੁੰਦੇ ਹਨ ਉਸ ਵਿਚ ਉਹ ਇੰਟਰਵੀਨ ਕਰ ਸਕਣ ਅਤੇ ਮਸਲਾ ਸੁਲਝਾ ਸਕਣ।

ਇਕ ਹੋਰ ਮੰਗ ਸੀ, ਮਨਿਸਟਰ ਸਾਹਿਬਾ ਨੂੰ ਇਸ ਦਾ ਪਤਾ ਹੋਣਾ ਹੈ। ਇਹ ਠੀਕ ਹੈ ਕਿ ਸਰਕਾਰ ਨੇ ਖੇਤ ਮਜ਼ਦੂਰ ਦੇ ਮਿਨੀਮਮ ਵੇਜਿਜ਼ ਫਿਕਸ ਕੀਤੇ ਹਨ, ਇਹ ਬੜੀ ਚੰਗੀ ਗੱਲ ਹੈ। ਮੈਂ ਇਸ ਗੱਲ ਦੀ ਇਨ੍ਹਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਭਾਵੇਂ ਉਨ੍ਹਾਂ ਦੀ ਪੂਰੀ ਮੰਗ ਨਹੀਂ ਮੰਨੀ ਗਈ ਪਰ ਫਿਰ ਵੀ ਜੋ ਕੀਤਾ ਹੈ ਚੰਗਾ ਕੀਤਾ ਹੈ। ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਕੋਲ ਕੋਈ ਮਸ਼ੀਨਰੀ ਹੈ, ਕੋਈ ਇਹੋ ਜਿਹਾ ਅਦਾਰਾ ਹੈ ਜਿਸ ਰਾਹੀਂ ਇਹ ਆਪਣੇ ਕੀਤੇ ਹੋਏ ਫੈਸਲੇ ਨੂੰ ਅਮਲ ਵਿਚ ਲਿਆ ਸਕਣ।

[ਕਾਮਰੇਡ ਬਲਦੇਵ ਸਿੰਘ ਲੂੰਬਾ]

ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਫਾਇਦਾ ਤਾਂ ਹੀ ਹੈ ਜੇ ਕੀਤੇ ਹੋਏ ਫੈਸਲੇ ਨੂੰ ਅਮਲ ਵਿਚ ਲਿਆਂਦਾ ਜਾਵੇ । ਇਸ ਵਾਸਤੇ ਲਾਜ਼ਮੀ ਹੈ ਕਿ ਸਟੇਟ ਲੈਵਲ ਤੇ ਇਕ ਲੇਬਰ ਕਮਿਸ਼ਨਰ ਲਗਾਇਆ ਜਾਵੇ ਜਿਹੜਾ ਇਸ ਨੂੰ ਪੂਰੀ ਤਰ੍ਹਾਂ ਲਾਗੂ ਕਰਾਉਣ ਵਿਚ ਅਪਣਾ ਪੂਰਾ ਸਮਾਂ ਦੇਵੇ ਅਤੇ ਜਿਥੇ ਕਿਤੇ ਕੋਈ ਝਗੜਾ ਹੋਵੇ ਉਥੇ ਉਹ ਇੰਟਰਵੀਨ ਕਰੇ। ਇਸੇ ਤਰ੍ਹਾਂ ਡਿਸਟ੍ਰਿਕਟ ਲੈਵਲ ਤੇ ਮਸ਼ੀਨਰੀ ਨਿਯੁਕਤ ਕਰਨੀ ਚਾਹੀਦੀ ਹੈ, ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ । ਕੀਤੇ ਹੋਏ ਫੈਸਲੇ ਰਿਕਾਰਡ ਤੇ ਹੀ ਨਾ ਰਹਿ ਜਾਣ ਉਸ ਉਤੇ ਅਮਲ ਦੀ ਲੋੜ ਹੈ ।

ਚੇਅਰਮੈਨ ਸਾਹਿਬ, ਇਥੇ ਸਵਾਲਾਂ ਦੇ ਵੇਗ ਜਵਾਬ ਦਿਤੇ ਜਾਂਦੇ ਹਨ। ਉਮਰਾ ਨੰਗਲ ਜੀ ਨੇ ਇਕ ਸਵਾਲ ਦਾ ਵੇਗ ਜਵਾਬ ਦਿੱਤਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਸਵਾਲ ਦਾ ਇਹ ਜਵਾਬ ਨਹੀਂ ਦੇਣਾ ਚਾਹੁੰਦੇ ਉਸ ਬਾਰੇ ਕਹਿ ਦਿੰਦੇ ਹਨ ਕਿ ਨੋਟਿਸ ਦੇ ਦਿਓ। ਕੋਈ ਗੱਲ ਅਸੈਂਬਲੀ ਵਿਚ ਕਲੀਅਰ ਨਹੀਂ ਕਰਦੇ। ਨੈਚੁਰਲ ਕਲੈਮਿਟੀਜ਼ ਆ ਜਾਂਦੀਆਂ ਹਨ, ਜਿਸ ਤਰ੍ਹਾਂ ਹੜ੍ਹ ਆ ਜਾਂਦੇ ਹਨ, ਹੇਲ ਸਟਾਰਮ ਹੋ ਜਾਂਦੀ ਹੈ । ਇਸ ਬਾਰੇ ਸਾਰੀਆਂ ਪਾਰਟੀਆਂ ਵਲੋਂ ਕਿਹਾ ਗਿਆ ਹੈ। ਹੜ੍ਹਾਂ ਆਦਿ ਨਾਲ ਜੋ ਕਿਸਾਨ ਦਾ ਨੁਕਸਾਨ ਹੋ ਜਾਂਦਾ ਹੈ ਉਸ ਵਾਸਤੇ ਇਨ੍ਹਾਂ ਨੇ ਇੰਡਵੀਜੂਅਲ ਨੂੰ ਯੂਨਿਟ ਮੰਨ ਕੇ ਮੁਆਵਜ਼ਾ ਦੇਣ ਦਾ ਫੈਸਲਾ ਕੀਤਾ ਹੈ ਪਰ ਸੀਰੀ ਨੂੰ ਕੁਝ ਨਹੀਂ ਦਿਤਾ ਗਿਆ। ਸੀਰੀ ਦਾ ਵੀ ਫਸਲ ਵਿਚ ਹਿਸਾ ਹੁੰਦਾ ਹੈ । ਸਵਾਲ ਇਹੀ ਪੁਛਿਆ ਗਿਆ ਸੀ ਕਿ ਸੀਰੀ ਨੂੰ ਵੀ ਵਿਚੋਂ ਹਿਸਾ ਦਿਤਾ ਜਾਵੇ ਪਰ ਇਸ ਦਾ ਜਵਾਬ ਨਹੀਂ ਦਿਤਾ । (ਘੰਟੀ) ਚੇਅਰਮੈਨ ਸਾਹਿਬ, ਮੈਂ ਥੋੜ੍ਹੇ ਮਿੰਟਾਂ ਵਿਚ ਹੀ ਖ਼ਤਮ ਕਰਾਂਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀਰੀ ਨੂੰ ਹਿੱਸਾ ਦਿਵਾਉਣ ਲਈ ਇਹ ਆਪਣਾ ਦਖਲ ਦੇਣ।

ਹੁਣ ਮੈਂ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਬਾਰੇ ਜਦ ਕਾਨੂੰਨ ਪੜ੍ਹਿਆ ਤਾਂ ਪਤਾ ਲਗਾ ਕਿ ਇਹ ਸਾਰੀ ਠੱਗੀ ਹੈ। ਕਾਨੂੰਨ ਦੇ ਮੁਤਾਬਿਕ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਵਾਸਤੇ 5 ਕਰੋੜ ਰੁਪਏ ਤੋਂ ਵੱਧ ਨਹੀਂ ਹੋ ਸਕਦਾ। ਇਨ੍ਹਾਂ ਨੇ ਕਿਹਾ ਸੀ ਕਿ ਇਸ ਕਾਨੂੰਨ ਵਿਚ ਅਮੈਂਡਮੈਂਟ ਕਰਾਂਗੇ । 3 ਮਹੀਨੇ ਹੋ ਗਏ ਹਨ, ਕੋਈ ਅਮੈਂਡਮੈਂਟ ਨਹੀਂ ਹੋ ਰਹੀ।

**ਰਾਜ ਮੰਤਰੀ,** ਆਵਾਜਾਈ ਅਤੇ ਖੇਡਾਂ : ਕਰਾਂਗੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਇਹ ਕਹਿੰਦੇ ਹਨ ਕਿ ਅਮੈਂਡਮੈਂਟ ਕਰਾਂਗੇ। ਮੈਂ ਕਹਿੰਦਾ ਹਾਂ ਕਿ ਇਸ ਵਿਚ ਜਲਦੀ ਅਮੈਂਡਮੈਂਟ ਕਰੋ ਅਤੇ ਹੋਰ ਪੈਸੇ ਦੇਣ ਦਾ ਜਿਹੜਾ ਵਾਅਦਾ ਕੀਤਾ ਗਿਆ ਹੈ ਉਸ ਵਾਅਦੇ ਨੂੰ ਪੂਰਾ ਕਰੋ।

ਚੇਅਰਮੈਨ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਇਕ ਦੋ ਗੱਲਾਂ ਟਰਾਂਸਪੋਰਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਢੀਂਡਸਾ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਜ ਜੋ ਬੱਸਾਂ ਦੀ ਭੈੜੀ ਹਾਲਤ ਹੈ ਉਸ ਦਾ ਸਾਰਿਆਂ ਨੂੰ ਪਤਾ ਹੈ । ਪਿੰਡਾਂ ਵਿਚ ਜਾਓ ਤਾਂ ਪਤਾ ਲਗਦਾ ਹੈ ਕਿ ਬੱਸਾਂ ਰਸਤੇ ਵਿਚ ਖ਼ਰਾਬ ਖੜੀਆਂ ਹਨ । ਪਿੰਡਾਂ ਵਿਚ ਜਿਹੜੀਆਂ ਬੱਸਾਂ ਜਾਂਦੀਆਂ ਹਨ ਜਾਂ ਜਿਹੜੇ ਮਾੜੇ ਰੂਟ ਹੁੰਦੇ ਹਨ ਉਥੇ ਬੱਸਾਂ ਦੀ ਬੜੀ ਭੈੜੀ ਹਾਲਤ ਹੈ । ਉਥੇ ਬਸਾਂ 50% ਵੀ ਨਹੀਂ ਚਲਦੀਆਂ। ਚੇਅਰਮੈਨ ਸਾਹਿਬ, ਇਕ ਸਵਾਲ ਦੇ ਜਵਾਬ ਵਿਚ ਆਬਕਾਰੀ ਅਤੇ ਕਰ ਮੰਤਰੀ ਜੀ ਨੇ ਕਿਹਾ ਸੀ ਕਿ 21 ਕਰੋੜ ਰੁਪਿਆ ਪਿਛਲੇ ਸਾਲ ਐਕ-ਸਾਈਜ਼ ਟੈਕਸ ਦਾ ਆਇਆ ਹੈ । 12 ਕਰੋੜ ਰੁਪਿਆ ਸਰਕਾਰੀ ਟਰਾਂਸਪੋਰਟ ਤੋਂ ਆਇਆ ਹੈ। 9 ਕਰੋੜ ਰੁਪਿਆ ਪ੍ਰਾਈਵੇਟ ਓਪਰੇਟਰਾਂ ਤੋਂ ਆਉਣਾ ਸੀ ਪਰ ਆਇਆ 6 ਕਰੋੜ ਰੁਪਿਆ । ਇਸ ਤਰ੍ਹਾਂ ਪ੍ਰਾਈਵੇਟ ਓਪਰੇਟਰਾਂ ਤੋਂ 3 ਕਰੋੜ ਰੁਪਿਆ ਘੱਟ ਆਇਆ ਹੈ। ਚੇਅਰਮੈਨ ਸਾਹਿਬ, ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਟਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਬਾਰੇ ਜੋ ਫੈਸਲਾ ਹੋਇਆ ਸੀ ਉਹ ਇਸ ਤਰ੍ਹਾਂ ਸੀ —

Under the ten years nationalisation plan evolved in 1969-70 agreement by Gurnam Singh, the then Chief Minister......(*Interruption*).

ਫੈਸਲਾ ਇਹ ਹੋਇਆ ਸੀ ਕਿ 40% ਪ੍ਰਾਈਵੇਟ ਰੂਟਸ ਜਿਹੜੇ ਹਨ ਉਹ 1977-78, 1978-79 ਅਤੇ 1979-80 ਤੱਕ 1/3 ਦੇ ਹਿਸਾਬ ਨਾਲ ਨੈਸ਼ਨੇਲਾਈਜ਼ ਕਰ ਦਿਤੇ ਜਾਣਗੇ। ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ 1976-77 ਵਿਚ, ਕਾਂਗਰਸ ਰਿਜੀਮ ਵਿਚ, ਜਿਹੜੀ ਐਸਟੀਮੇਟ ਕਮੇਟੀ ਬਣੀ ਸੀ, ਉਸ ਦੇ ਢੀਂਡਸਾ ਜੀ ਵੀ ਮੈਂਬਰ ਸਨ, ਉਸ ਕਮੇਟੀ ਦੀ ਇਹ ਕੰਸਿਡਰਡ ਰਾਏ ਸੀ :

The Committee is of the considered view that part nationalisation is one of the reasons for the loss to the various depots in the State and that is in the vital interests of the State itself and its economy that the entire Transport Industry is nationalised as early as possible.

(ਘੰਟੀ) ਚੇਅਰਮੈਨ ਸਾਹਿਬ, ਇਹ ਫੈਸਲਾ ਗੁਰਨਾਮ ਸਿੰਘ ਦੀ ਮਨਿਸਟਰੀ ਦੇ ਵੇਲੇ ਦਾ ਹੈ ਪਰ ਉਸ ਉਤੇ ਹਾਲਾਂ ਤੱਕ ਅਮਲ ਨਹੀਂ ਹੋਇਆ। ਉਸ ਫੈਸਲੇ ਤੋਂ ਕਾਂਗਰਸ ਵਾਲੇ ਵੀ ਖਿਸਕ ਗਏ ਅਤੇ ਅੱਜ ਇਹ ਵੀ ਖਿਸਕ ਰਹੇ ਹਨ। ਪਹਿਲਾਂ ਕਾਂਗਰਸ ਨੇ ਇਸ ਬਾਰੇ ਕੁਝ ਨਹੀਂ ਕੀਤਾ ਅਤੇ ਅੱਜ ਇਹ ਸਰਕਾਰ ਕੁਝ ਨਹੀਂ ਕਰ ਰਹੀ। ਜਿਵੇਂ ਪਹਿਲਾਂ ਕਾਂਗਰਸ ਵੇਲੇ ਉਹ ਪ੍ਰਾਈਵੇਟ ਓਪਰੇਟਰਾਂ ਨਾਲ ਮਿਲ ਜਾਂਦੇ ਸਨ ਉਸੇ ਤਰ੍ਹਾਂ ਅਜ ਇਹ ਵੀ ਪ੍ਰਾਈਵੇਟ ਓਪਰੇਟਰਾਂ ਨਾਲ ਮਿਲ ਕੇ ਚੰਗੇ ਰੂਟ ਉਨ੍ਹਾਂ ਨੂੰ ਦੇ ਰਹੇ ਹਨ। ਚੰਗੇ ਟਾਇਰ ਉਨ੍ਹਾਂ ਨੂੰ ਦੇ ਰਹੇ ਹਨ। ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਨੈਸ਼ਨੇਲਾਈਜ਼ੇਸ਼ਨ ਬਾਰੇ ਫੈਸਲਾ ਕੀਤਾ ਗਿਆ ਸੀ ਅਤੇ ਉਸ ਸਮੇਂ ਦੀ ਐਸਟੀਮੇਟ ਕਮੇਟੀ ਦੀ ਇਸ ਬਾਰੇ ਕੰਸਿਡਰਡ ਰਾਏ ਸੀ ਪਰ ਹਾਲਾਂ ਤੱਕ ਇਸ ਤੇ ਕੋਈ ਅਮਲ ਨਹੀਂ ਹੋਇਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤੇ ਅਮਲ ਹੋਣਾ ਚਾਹੀਦਾ ਹੈ। (ਘੰਟੀ)

ਚੇਅਰਮੈਨ ਸਾਹਿਬ, ਨੰਗਲ ਵਿਖੇ ਇਕ ਵਰਕਸ਼ਾਪ ਹੈ। ਉਹ ਬੀ. ਐਮ. ਬੀ. ਦੇ ਅਧੀਨ ਹੈ। ਉਨ੍ਹਾਂ ਕੋਲ ਚੰਗੀ ਮਸ਼ੀਨਰੀ ਹੈ। ਉਹ ਹਰ ਕਿਸਮ ਦਾ ਕੰਮ ਕਰਦੇ ਹਨ। ਅਸੀਂ ਬੌਡੀ ਬਣਾਉਣ ਲਈ ਕਦੇ ਰਾਜਿਸਥਾਨ ਕੋਲ ਜਾਂਦੇ ਹਾਂ ਅਤੇ ਕਦੇ ਕਿਤੋਂ ਬਣਵਾਉਂਦੇ ਹਾਂ। ਇਸ ਦੇ ਵਿਚ ਕਈ ਕਿਸਮ ਦੇ ਘਪਲੇ ਹੁੰਦੇ ਹਨ, ਇਸ ਕਿਸਮ ਦੀਆਂ ਬੜੀਆਂ ਗਲਾਂ ਤੁਹਾਡੇ ਨੋਟਿਸ ਵਿਚ ਵੀ ਆਈਆਂ ਹੋਣ-ਗੀਆਂ। ਮੈਂ ਆਪਣੇ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਇਹ ਗਲ ਕਹਿਣਾ ਚਾਹੁੰਦਾ ਹਾਂ ਕਿ ਜੂਨ ਦੇ ਵਿਚ 1,200 ਵਰਕਰ ਰਿਟਰੈਂਚ ਹੋ ਜਾਣੇ ਹਨ, ਉਨ੍ਹਾਂ ਨੂੰ ਹਟਾ ਦੇਣਾ ਹੈ ਕਿਉਂਕਿ ਉਨ੍ਹਾਂ ਵਾਸਤੇ ਹੋਰ ਕੰਮ ਨਹੀਂ। ਜਿਹੜਾ ਟੀ. ਵੀ. ਟਾਵਰ ਬਣਾਉਣ ਲਈ ਡਾਲਮੀਆਂ ਨੂੰ ਠੇਕਾ ਦਿਤਾ ਗਿਆ ਹੈ ਉਹ ਸਿੱਧਾ ਕੇਂਦਰੀ ਸਰਕਾਰ ਨੇ ਵਰਕਸ਼ਾਪ ਨੂੰ ਨਹੀਂ ਦਿਤਾ, ਡਾਲਮੀਆ ਨੂੰ ਫਾਇਦਾ ਪਹੁੰਚਾਉਣ ਦੀ ਖ਼ਾਤਰ ਉਸ ਨੂੰ ਦਿੱਤਾ ਹੈ। (ਵਿਘਨ) ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲ ਇਕ ਤਾਂ ਵਰਕਰ ਪੰਜਾਬ ਦੇ ਬਚਣਗੇ ਅਤੇ ਉਹ ਕੰਮ ਤੇ ਰਹਿਣਗੇ ਅਤੇ ਦੂਸਰਾ ਜਿਹੜੇ ਪ੍ਰਾਈਵੇਟ ਅਦਾਰੇ ਹੇਰਾ ਫੇਰੀ ਕਰਦੇ ਹਨ ਉਸ ਤੋਂ ਬਚੋਗੇ, ਇਸ ਲਈ ਇਸ ਵਰਕਸ਼ਾਪ ਨੂੰ ਯੂਜ਼ ਵਿਚ ਲਿਆਉ, ਉਸ ਨੂੰ ਕੰਮ ਦਿਓ। ਜੇ ਇਸ ਵਰਕਸ਼ਾਪ ਨੂੰ ਯੂਜ਼ ਵਿਚ ਲਿਆਓਗੇ ਤਾਂ ਇਕ ਹੇਰੀ ਫੇਰੀ ਤੋਂ ਬਚੋਗੇ, ਘਪਲਿਆਂ ਤੋਂ ਬਚੋਗੇ ਅਤੇ ਦੂਸਰਾ ਜਿਹੜੇ ਸਾਰੇ ਵਰਕਰ ਹਨ ਉਹ ਵੀ ਕੰਮ ਤੇ ਲਗੇ ਰਹਿਣਗੇ। ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਚੇਅਰਮੈਨ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਜਿਹੜੀ ਚੀਜ਼ ਸਾਡੀ ਤਰੱਕੀ ਨਾਲ ਬੜਾ ਭਾਰੀ ਸਬੰਧ ਰੱਖਦੀ ਹੈ ਅੱਜ ਉਸ ਦੀਆਂ ਮੰਗਾਂ ਤੇ ਹਾਊਸ ਵਿਚ ਬਹਿਸ ਹੋ ਰਹੀ ਹੈ। ਜਦੋਂ ਵੀ ਕੋਈ ਮੁਲਕ ਤਰੱਕੀ ਤੇ ਜਾਵੇਗਾ ਤਾਂ ਉਸ ਮੁਲਕ ਦੀ ਆਵਾਜਾਈ ਤੇਜ਼ ਹੋਵੇਗੀ ਔਰ ਆਵਾਜਾਈ ਵਾਸਤੇ ਵੀ ਉਸ ਮੁਲਕ ਦੀ ਸਰਕਾਰ ਵਾਸਤੇ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਉਹ ਲੋਕਾਂ ਲਈ ਜਿਥੇ ਉਨ੍ਹਾਂ ਨੇ ਜਾਣਾ ਹੈ ਉਨ੍ਹਾਂ ਨੂੰ ਪਹੁੰਚਾਉਣ ਦਾ ਪ੍ਰਬੰਧ ਕਰੇ। ਇਹ ਮਜ਼ਮੂਨ ਲੋਕਾਂ ਦੇ ਨਾਲ ਬੜਾ ਮੁਤਲੱਕਾ ਹੈ ਜਿਸ ਦੇ ਬਾਰੇ ਅੱਜ ਹਾਊਸ ਦੇ ਵਿਚ

[ਜਥੇਦਾਰ ਉਜਾਗਰ ਸਿੰਘ ਸੇਖਵਾਂ]

ਮੰਗਾਂ ਪੇਸ਼ ਹੋਈਆਂ ਹਨ। ਚੇਅਰਮੈਨ ਸਾਹਿਬ, ਜੋ ਸਾਡੇ ਨੋਟਿਸ ਵਿਚ ਆਇਆ ਹੈ ਉਹ ਇਹ ਹੈ ਕਿ ਜਿਹੜੀ ਬਸ ਦੀ ਉਮਰ ਹੈ ਉਹ ਹੁਣ 8 ਸਾਲ ਕਰ ਦਿੱਤੀ ਗਈ ਹੈ। ਇਸ ਦੇ ਉਤੇ ਮਨਿਸਟਰ ਸਾਹਿਬ ਨੂੰ ਦੇਖਣਾ ਪਵੇਗਾ ਔਰ ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਪਹਿਲਾਂ ਹੀ ਟੈਕਨੀਕਲ ਲੋਕਾਂ ਕੋਲੋਂ ਇਹ ਸਲਾਹ ਲਈ ਹੋਵੇਗੀ, ਇਸ ਦੇ ਵਿਚ ਤਾਂ ਕੋਈ ਸ਼ੱਕ ਨਹੀਂ, ਤਦ ਵੀ ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਜਦ ਬਸ ਦੀ ਉਮਰ ਜ਼ਿਆਦਾ ਹੋ ਜਾਵੇਗੀ ਤਾਂ ਫਿਰ ਇਹ ਮੁਰੰਮਤ ਵੀ ਜ਼ਿਆਦਾ ਮੰਗੇਗੀ। ਜੇ ਕੋਈ ਬਸ ਆਪਣੇ ਮੁਨਾਫ਼ੇ ਨਾਲੋਂ ਖਰਚ ਜ਼ਿਆਦਾ ਕਰਵਾਏ ਤਾਂ ਉਸ ਬਸ ਦੇ ਚਲਾਉਣ ਦਾ ਵੀ ਸਰਕਾਰ ਨੂੰ ਨੁਕਸਾਨ ਹੈ ਔਰ ਉਸ ਦੇ ਉਤੇ ਚੜ੍ਹਨ ਵਾਲੀਆਂ ਸਵਾਰੀਆਂ ਨੂੰ ਵੀ ਨੁਕਸਾਨ ਹੈ। ਮੇਰੀ ਇਹ ਰਾਏ ਹੈ ਕਿ ਇਸ ਦੇ ਉਤੇ ਫਿਰ ਚੰਗੀ ਤਰ੍ਹਾਂ ਵਿਚਾਰ ਕਰਨਾ ਚਾਹੀਦਾ ਹੈ। ਜੋ 8 ਸਾਲ ਜੋ ਇਸ ਦੀ ਉਮਰ ਰੱਖੀ ਹੈ ਅਗਰ ਘਟਾਈ ਜਾਵੇ ਤਾਂ ਮੈਨੂੰ ਲਗਦਾ ਹੈ ਕਿ ਇਸ ਦੇ ਵਿਚ ਕੋਈ ਨੁਕਸਾਨ ਨਹੀਂ ਹੈ ਫਾਇਦਾ ਹੀ ਹੋਵੇਗਾ।

ਇਕ, ਚੇਅਰਮੈਨ ਸਾਹਿਬ, ਮੈਂ ਹੋਰ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਆਮ ਜਿਹੜੀਆਂ ਸਾਡੀਆਂ ਬਸਾਂ ਚਲਦੀਆਂ ਹਨ ਉਨ੍ਹਾਂ ਤੇ ਭੀੜ ਬੜੀ ਹੁੰਦੀ ਹੈ। ਇਹ ਭੀੜ ਖਾਸ ਤੌਰ ਤੇ ਸਵੇਰੇ 11.00 ਵਜੇ ਤਕ ਰਹਿੰਦੀ ਹੈ। ਭੀੜ ਦੇ ਵੇਲੇ ਜਿਹੜੀਆਂ ਚੜ੍ਹਨ ਵਾਲੀਆਂ ਸਵਾਰੀਆਂ ਹੁੰਦੀਆਂ ਹਨ ਉਨ੍ਹਾਂ ਦੀ ਕੋਈ ਅਗਵਾਹੀ ਨਹੀਂ ਹੁੰਦੀ। ਕੁਝ ਸਵਾਰੀਆਂ ਅਗਲੇ ਪਾਸਿਉਂ ਦੀ ਚੜ੍ਹ ਜਾਂਦੀਆਂ ਹਨ ਅਤੇ ਕੁਝ ਸਵਾਰੀਆਂ ਪਿਛਲੇ ਪਾਸਿਉਂ ਦੀ ਚੜ੍ਹ ਜਾਂਦੀਆਂ ਹਨ ਅਤੇ ਜਿਹੜੀ ਉਤਰਨ ਵਾਲੀ ਸਵਾਰੀ ਹੁੰਦੀ ਹੈ ਉਸ ਦੇ ਉਤਰਨ ਲਈ ਮੁਸ਼ਕਲ ਹੁੰਦੀ ਹੈ ਕਿਉਂਕਿ ਦੋਨੋਂ ਦਰਵਾਜ਼ੇ ਬੰਦ ਹੁੰਦੇ ਹਨ। ਉਤਰਨ ਵਾਲੀ ਸਵਾਰੀ ਨੂੰ ਬੜੀ ਮੁਸ਼ਕਲ ਹੁੰਦੀ ਹੈ। ਇਸ ਦੇ ਬਾਰੇ ਭਾਵੇਂ ਅਗੇ ਵੀ ਆਦੇਸ਼ ਹੋਣਗੇ, ਅਗੇ ਵੀ ਹਦਾਇਤਾਂ ਹੋਣਗੀਆਂ ਪਰ ਮੇਰੀ ਬੇਨਤੀ ਹੈ ਕਿ ਨਵੇਂ ਸਿਰਿਉਂ ਆਦੇਸ਼ ਕਰਨਾ ਚਾਹੀਦਾ ਹੈ ਕਿ ਜਿਹੜਾ ਬਸ ਦਾ ਕੰਡਕਟਰ ਹੈ ਉਹ ਕੋਲ ਖਲ੍ਹੋ ਕੇ ਦੇਖੇ ਕਿ ਉਤਰਨ ਵਾਲੀ ਸਵਾਰੀ ਅਗਲੇ ਪਾਸਿਉਂ ਦੀ ਉਤਰੇ ਅਤੇ ਚੜ੍ਹਨ ਵਾਲੀਆਂ ਸਵਾਰੀਆਂ ਪਿਛਲੇ ਪਾਸਿਉਂ ਦੀ ਚੜ੍ਹਨ। ਇਹ ਕੰਮ ਬੜੀ ਆਸਾਨੀ ਨਾਲ ਕੀਤਾ ਜਾ ਸਕਦਾ ਹੈ ਅਤੇ ਇਸ ਤੇ ਸਾਡਾ ਕੋਈ ਖਰਚ ਵੀ ਨਹੀਂ ਆਉਣਾ। ਸਿਰਫ਼ ਕੰਡਕਟਰ ਦੀ ਹਾਜ਼ਰੀ ਦੀ ਲੋੜ ਹੈ।

ਇਕ, ਚੇਅਰਮੈਨ ਸਾਹਿਬ, ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਪੰਜਾਬ ਰੋਡਵੇਜ਼ ਹੈ ਇਸ ਦੇ ਵਿਚ ਜਿਹੜੇ ਕਰਮਚਾਰੀ ਹਨ ਉਨ੍ਹਾਂ ਨੂੰ ਨਾ ਤਾਂ ਇੰਡਸਟਰੀ ਦਾ ਫਾਰਮੂਲਾ ਜੋ ਹੈ ਉਹ ਲਾਗੂ ਹੁੰਦਾ ਹੈ ਅਤੇ ਨਾ ਹੀ ਉਨ੍ਹਾਂ ਨੂੰ ਜੋ ਸਰਕਾਰੀ ਕਰਮਚਾਰੀਆਂ ਵਾਲਾ ਪੈਨਸ਼ਨ ਵਗੈਰਾ ਦਾ ਲਾਅ ਹੈ ਉਹ ਲਾਗੂ ਹੁੰਦਾ ਹੈ। ਇਹ ਜਿਹੜੇ ਪੰਜਾਬ ਰੋਡਵੇਜ਼ ਦੇ ਕਰਮਚਾਰੀ ਹਨ ਇਹ ਲਟਕਣ ਕਲਾਸ ਵਿਚ ਹਨ। ਸਾਡੀ ਸਰਕਾਰ ਨੇ ਲੋਕਾਂ ਨੂੰ ਇਨਸਾਫ ਦੇਣਾ ਹੈ ਔਰ ਇਹ ਇਨਸਾਫ ਵੀ ਗਲਾਂ ਬਾਤਾਂ ਰਾਹੀਂ ਨਹੀਂ ਦੇਣਾ ਬਲਕਿ ਕਰਕੇ ਦਿਖਾਉਣਾ ਹੈ ਤਦ ਹੀ ਲੋਕਾਂ ਨੂੰ ਭਰੋਸਾ ਸਾਡੇ ਤੇ ਟਿਕ ਸਕਦਾ ਹੈ। ਮੈਂ ਆਸ ਕਰਦਾ ਹਾਂ ਕਿ ਪੰਜਾਬ ਰੋਡਵੇਜ਼ ਦੇ ਕਰਮਚਾਰੀਆਂ ਨੂੰ ਚਾਹੇ ਪੈਨਸ਼ਨ ਦਾ ਫਾਰਮੂਲਾਂ ਸਰਕਾਰੀ ਕਰਮਚਾਰੀਆਂ ਵਾਲਾ ਦੇ ਦਿੱਤਾ ਜਾਵੇਗਾ ਅਤੇ ਚਾਹੇ ਇੰਡਸਟਰੀ ਲਾਅ ਦੇ ਮੁਤਾਬਿਕ ਜੋ ਬੈਨੇਫਿਟਟਸ ਮਿਲਦੇ ਹਨ ਉਹ ਉਨ੍ਹਾਂ ਨੂੰ ਪੂਰੇ ਪੂਰੇ ਦਿੱਤੇ ਜਾਣਗੇ ਤਾਂ ਕਿ ਉਹ ਆਪਣੇ ਦਿਲ ਨਾਲ ਲੋਕਾਂ ਦੀ ਸੇਵਾ ਕਰ ਸਕਣ। ਮੈਨੂੰ ਖੁਸ਼ੀ ਹੈ ਕਿ ਮੇਰੇ ਨੌਜਵਾਨ ਵੀਰ, ਟਰਾਂਸਪੋਰਟ ਮਨਿਸਟਰ ਸਾਹਿਬ, ਨੇ ਰੋਡਵੇਜ਼ ਦੇ ਵਿਚ ਕੁਝ ਪ੍ਰੀਵਰਤਨ ਲਿਆਂਦੇ ਹਨ ਅਤੇ ਘਾਟੇ ਨੂੰ ਕਵਰ ਕਰਨ ਦਾ ਯਤਨ ਕੀਤਾ ਹੈ। ਕਿਸੇ ਆਦਮੀ ਦੀ ਲਿਆਕਤ ਉਸ ਦੇ ਕੰਮ ਦੇ ਰਾਹੀਂ ਉਸ ਦੇ ਕੀਤੇ ਕੰਮਾਂ ਦੇ ਰਿਜ਼ਲਟ ਤੋਂ ਪਤਾ ਲਗਦੀ ਹੈ। ਇਨ੍ਹਾਂ ਨੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਔਰ

ਪੰਜਾਬ ਰੋਡਵੇਜ਼ ਵਿਚ ਜਿਹੜਾ ਘਾਟਾ 5 ਤੇ 6 ਕਰੋੜ ਰੁਪਏ ਦੇ ਦਰਮਿਆਨ ਸੀ ਉਹ ਕਵਰ ਕੀਤਾ ਹੈ । ਚੇਅਰਮੈਨ ਸਾਹਿਬ, ਇਹ ਸਾਡੀ ਬਦ-ਕਿਸਮਤੀ ਸੀ ਕਿ ਜਦੋਂ ਅਸੀਂ ਇਥੇ ਆਪਣੀ ਸਰਕਾਰ ਬਣਾ ਕੇ ਆਏ ਸੀ ਤਾਂ ਸਾਨੂੰ ਖਜ਼ਾਨਾ ਵੀ ਵੱਢਣ ਨੂੰ ਪੈਂਦਾ ਸੀ ਖਾਣ ਨੂੰ ਪੈਂਦਾ ਸੀ ਕਿ ਮੇਰੇ ਪਾਸ ਕੋਈ ਪੈਸਾ ਨਹੀਂ ਹੈ। ਅੱਜ ਭਾਵੇਂ ਮੇਰੇ ਵੀਰ ਉਸ ਪਾਸਿਉਂ (ਵਿਰੋਧੀ ਪਾਰਟੀ ਵਲ ਇਸ਼ਾਰਾ) ਨੁਕਤਾਚੀਨੀ ਕਰਨ ਕਿ ਬਸਾਂ ਖੜ ਖੜ ਕਰਦੀਆਂ ਹਨ। ਸਾਡੀ ਸਰਕਾਰ ਨੇ ਜਿਹੜੀਆਂ ਬਸਾਂ ਨਵੀਆਂ ਚਲਾਉਣੀਆਂ ਹਨ ਉਨ੍ਹਾਂ ਨੂੰ ਚਲਦੀਆਂ ਨੂੰ ਦੇਖਣਾ .ਤੇ ਫਿਰ ਜੇ ਖੜ ਖੜ ਕਰਨਗੀਆਂ ਤਾਂ ਸਾਡੀ ਗਲਤੀ ਹੋਵੇਗੀ। ਜਿਹੜੀਆਂ ਤੁਹਾਡੇ ਵੇਲੇ ਦੀਆਂ ਬਸਾਂ ਹਨ ਉਨ੍ਹਾਂ ਦੇ ਬਾਰੇ ਤੁਸੀਂ ਆਪ ਹੀ ਕਹਿੰਦੇ ਹੋ ਕਿ ਇਹ ਖੜ ਖੜ ਕਰਦੀਆਂ ਹਨ। ਤੁਹਾਡੇ ਵੇਲੇ ਦੀਆਂ ਖਰੀਦੀਆਂ ਸਾਰੀਆਂ ਚੀਜ਼ਾਂ ਹੀ ਖੜ ਖੜ ਕਰ ਰਹੀਆਂ ਹਨ। ਸਾਰਾ ਮੁਲਕ ਹੀ ਖੜ ਖੜ ਕਰ ਰਿਹਾ ਹੈ, ਇਸ ਵਿਚ ਕਿਸੇ ਨੂੰ ਕੋਈ ਭੁਲੇਖਾ ਨਹੀਂ। ਤੁਹਾਡੇ ਵੇਲੇ ਦੀਆਂ ਬਣਾਈਆਂ ਸੜਕਾਂ ਸਾਰੀਆਂ ਟੁੱਟੀਆਂ ਹੋਈਆਂ ਹਨ ਅਤੇ ਉਨ੍ਹਾਂ ਨਾਲ ਸਾਰੀਆਂ ਗੱਡੀਆਂ ਦੇ ਟਾਇਰ ਪਾੜ ਗਏ ਹਨ। ਕੋਈ ਸੜਕ ਐਸੀ ਨਹੀਂ ਜਿਹੜੀ ਟੁੱਟੀ ਨਾ ਹੋਵੇ। (ਵਿਘਨ) ਮੈਂ ਕੋਈ ਇਹੋ ਜਿਹੀ ਗਲ ਨਹੀਂ ਕਰਨੀ ਜਿਸ ਨਾਲ ਤੁਹਾਨੂੰ ਗੁੱਸਾ ਆਵੇ, ਸੁਣੀ ਜਾਇਆ ਕਰੋ । ਐਸੇ ਹਾਲਾਤ ਦੇ ਵਿਚ ਮੇਰੇ ਨੌਜਵਾਨ ਵਜ਼ੀਰ ਨੇ ਟਰਾਂਸਪੋਰਟ ਨੂੰ ਸ਼ਿੰਗਾਰ ਕੇ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਪ੍ਰਬੰਧ ਕੀਤਾ ਹੈ ਕਿ 100 ਬੱਸਾਂ ਤੋਂ ਵੱਧ ਦਾ ਕੋਈ ਡਿਪੂ ਨਹੀਂ ਹੋਵੇਗਾ ਯਾਨੀ ਇਕ ਡਿਪੂ ਤੇ 100 ਬੱਸ ਹੋਵੇਗੀ। ਇਹ ਬੜਾ ਸ਼ਲਾਘਾਯੋਗ ਕੰਮ ਹੈ। ਜਿੰਨਾ ਛੋਟਾ ਡਿਪੂ ਹੋਵੇਗਾ ਉਤਨੀਆਂ ਥੋੜ੍ਹੀਆਂ ਬੱਸਾਂ ਉਥੇ ਹੋਣਗੀਆਂ ਔਰ ਉਥੇ ਦਾ ਜੈਨਰਲ ਮੈਨੇਜਰ ਸੌਖਾ ਕੰਟਰੋਲ ਕਰ ਸਕੇਗਾ। ਚੇਅਰਮੈਨ ਸਾਹਿਬ, ਮੈਂ ਬਹੁਤ ਸਾਰੀਆਂ ਵਰਕਸ਼ਾਪਾਂ ਵਿਚ ਗਿਆ ਹਾਂ ਅਤੇ ਦੇਖਿਆ ਹੈ ਕਿ ਵਰਕਸ਼ਾਪਾਂ ਦੀ ਹਾਲਤ ਚੰਗੀ ਨਹੀਂ ਹੈ। (ਵਿਘਨ) ਇਸ ਦੇ ਉਤੇ ਕੁਝ ਲੋਕ ਤੰਗ ਹੋਣਗੇ । ਲੋਕਾਂ ਨੂੰ ਨਾਅਰੇ ਦੇ ਦੇ ਕੇ ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ) ਪੋਸਟਾਂ ਵਧਾਉਂਦੇ ਚਲੇ ਗਏ। ਇਸ ਤਰ੍ਹਾਂ ਨਾਅਰੇ ਦੇ ਦੇ ਕੇ ਪੋਸਟਾਂ ਵਧਾ ਵਧਾ ਕੇ ਤੁਰੀ ਜਾਣਾ ਇਹ ਮੁਲਕ ਦੇ ਹਿੱਤ ਵਿਚ ਨਹੀਂ ਹੈ। ਚੇਅਰਮੈਨ ਸਾਹਿਬ, ਮੇਰਾ ਯਕੀਨ ਹੈ' ਕਿ ਪਿੱਛਲੀ ਸਰਕਾਰ ਦੀ ਪਾਲਿਸੀ ਸੀ ਕਿ ਜੋ ਤਰੱਕੀ ਦੇਣੀ ਹੈ ਉਹ ਨਾ ਦਿਓ। ਮੈਂ ਬਹੁਤ ਦੇਰ ਕੋਆਪਰੇਟਿਵ ਦੇ ਮਹਿਕਮੇ ਵਿਚ ਕੰਮ ਕੀਤਾ ਹੈ ਤੁਸੀਂ ਉਥੇ ਸਬ-ਇਨਸਪੈਕਟਰਾਂ ਦੀ ਹੀ ਲਿਸਟ ਦੇਖ ਲਓ। ਜਿਨ੍ਹਾਂ ਸਬ ਇਨਸ-ਪੈਕਟਰਾਂ ਨੇ ਫੀਲਡ ਵਿਚ ਕੰਮ ਕਰਨਾ ਹੈ ਉਨ੍ਹਾਂ ਦੀ ਲਿਸਟ ਵਿਚ ਕੋਈ ਵਾਧਾ ਨਹੀਂ ਹੋਇਆ ਲੇਕਿਨ ਜੁਆਇੰਟ ਰਜਿਸਟਰਾਰ, ਡਿਪਟੀ ਰਜਿਸਟਰਾਰ, ਐਡੀਸ਼ਨਲ ਰਜਿਸਟਰਾਰ ਆਦਿ ਦੀਆਂ ਇੰਨੀਆਂ ਪੋਸਟਾਂ ਚੰਡੀਗੜ੍ਹ ਵਿਚ ਵੱਧਾ ਦਿੱਤੀਆਂ ਕਿ 'ਜੋ ਆਵੇ ਸੋ ਰਾਜ਼ੀ ਜਾਵੇ । ਸੂਬੇ ਨੂੰ ਤਰੱਕੀ ਦਿੱਤੀ ਜਾਏ। ਤਰੱਕੀ ਦੇਣਾ ਮੁਢਲੀ ਗਲ ਹੈ ਔਰ ਇਹ ਤਰੱਕੀ ਪਿੰਡਾਂ ਦੇ ਲੋਕਾਂ ਤੋਂ ਸ਼ੁਰੂ ਕਰਨੀ ਚਾਹੀਦੀ ਹੈ। ਚੰਡੀਗੜ੍ਹ ਵਿਚ ਤੁਸੀਂ ਭਾਵੇਂ 50 ਕਮਿਸ਼ਨਰੀਆਂ ਵਧਾ ਦਿਓ ਇਸ ਨਾਲ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਵੇਗਾ। ਲੋਕਾਂ ਦਾ ਫਾਇਦਾ ਤੇ ਤਾਂ ਹੋਣਾ ਹੈ ਜਿਹੜੇ ਨਿੱਕੇ ਕਰਮਚਾਰੀ ਹਨ, ਜਿਨ੍ਹਾਂ ਨੇ ਸੁਸਾਇਟੀ ਦਾ ਇਕ ਇਕ ਕਾਗਜ਼ ਜਾ ਕੇ ਚੈਕ ਕਰਨਾ ਹੈ, ਲੋਕਾਂ ਵਿਚ ਕੰਮ ਕਰਨਾ ਹੈ, ਉਨ੍ਹਾਂ ਦੀ ਗਿਣਤੀ ਵਧਾਈ ਜਾਵੇ। ਜੇ ਇਸ ਪਾਸੇ ਧਿਆਨ ਦਿੱਤਾ ਜਾਵੇ ਤਾਂ ਸਾਡਾ ਮੁਲਕ ਤਰੱਕੀ ਕਰ ਸਕਦਾ ਹੈ।

ਇਸ ਤੋਂ ਇਲਾਵਾ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ 46 ਮਹਿਕਮਿਆਂ ਦੀ ਥਾਂ ਤੇ ਉਨ੍ਹਾਂ ਨੂੰ ਘਟਾ ਕੇ 27 ਕਰ ਦਿੱਤਾ ਹੈ। ਕਈ ਮੇਰੇ ਆਦਰਯੋਗ ਅਫਸਰ ਵੀਰ ਨਾਰਾਜ਼ ਹੋਏ ਹੋਣਗੇ ਕਿ ਸਾਡੀਆਂ ਪਦਵੀਆਂ ਘਟਾ ਰਹੇ ਹਨ, ਉਨ੍ਹਾਂ ਦਾ ਨਾਰਾਜ਼ ਹੋਣਾ ਜ਼ਰੂਰੀ ਹੈ ਪਰ ਸਾਨੂੰ ਆਪਣੇ ਖ਼ਜ਼ਾਨੇ ਵੱਲ ਵੀ ਵੇਖਣਾ ਚਾਹੀਦਾ ਹੈ, ਇਸ ਤਰ੍ਹਾਂ ਕਰਨ ਨਾਲ ਜਦੋਂ ਅਸੀਂ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਹੁਣ ਖ਼ਜ਼ਾਨੇ ਵੱਲ ਧਿਆਨ ਦੇਵਾਂਗੇ ਤਾਂ ਖ਼ਜ਼ਾਨਾ ਭਰਪੂਰ ਮਿਲੇਗਾ। ਸਾਨੂੰ ਉਸ ਦੇ ਨਾਲ ਸ਼ਕਤੀ ਮਿਲੇਗੀ। ਸਾਡੀ ਸਰਕਾਰ ਨੂੰ, ਜਿਹੜੇ ਠੀਕ ਕਦਮ ਹਨ, ਉਹ ਬਹਾਦਰੀ ਨਾਲ ਚੁਕਣੇ ਚਾਹੀਦੇ ਹਨ। ਸਾਡੇ ਟਰਾਂਸਪੋਰਟ ਮੰਤਰੀ ਸੁਲਝੇ ਹੋਏ ਨੌਜਵਾਨ ਮੰਤਰੀ ਹਨ। ਉਹ ਤਹੱਮਲ ਨਾਲ ਹਰ ਇਕ ਨਾਲ ਗੱਲ ਕਰਦੇ ਹਨ। ਮਜ਼ਦੂਰਾਂ ਨਾਲ ਠੀਕ ਗਲ ਕਰਦੇ ਹਨ ਔਰ ਸਾਰੇ ਉਨ੍ਹਾਂ ਦੇ ਕੰਮ ਤੋਂ ਖੁਸ਼ ਹਨ। ਮੈਂ ਵਰਕਸ਼ਾਪਾਂ ਵਿਚ ਗਿਆ। ਉਹ ਵਰਕਸ਼ਾਪਾਂ ਮੰਗ ਕਰਦੀਆਂ ਹਨ ਕਿ ਸਾਡੀ ਉਸਾਰੀ ਠੀਕ ਕੀਤੀ ਜਾਵੇ। ਜਦੋਂ ਬਰਸਾਤ ਹੁੰਦੀ ਹੈ ਤਾਂ ਉਥੇ ਪਹੀਆ ਖੋਲ੍ਹਣ ਦੀ ਜਗ੍ਹਾ ਤਕ ਨਹੀਂ ਹੁੰਦੀ। ਸਾਰਾ ਚਿਕੜ ਹੀ ਚਿਕੜ ਹੁੰਦਾ ਹੈ। ਕੋਈ ਆਦਮੀ ਚਿਕੜ ਵਿਚ ਬੈਠ ਕੇ ਕਿਸੇ ਬਸ ਦੀ ਮੁਰੰਮਤ ਨਹੀਂ ਕਰ ਸਕਦਾ। ਕਈ ਵਰਕਸ਼ਾਪਾਂ ਦੀ ਚਾਰ ਦੀਵਾਰੀ ਤਕ ਨਹੀਂ' ਉਨ੍ਹਾਂ ਦੇ ਫਰਸ਼ ਬਸਾਂ ਨੂੰ ਧੋਣ ਵਾਸਤੇ ਪੱਕੇ ਕਰਨੇ ਜ਼ਰੂਰੀ ਹਨ। ਮੈਂ ਕਹਿੰਦਾ ਹਾਂ ਕਿ ਅਗਰ ਬਸਾਂ ਨੂੰ ਠੀਕ ਠਾਕ ਕਰਕੇ ਅਤੇ ਵਰਕਸ਼ਾਪਾਂ ਵਿਚੋਂ ਚੈਕ ਕਰਕੇ ਭੇਜਿਆ ਜਾਏ ਤਾਂ ਇਹ ਜਿਹੜੇ ਐਕਸੀਡੈਂਟਸ ਹੁੰਦੇ ਹਨ ਇਨ੍ਹਾਂ ਨੂੰ ਰੋਕਿਆ ਜਾ ਸਕਦਾ ਹੈ। ਵਰਕਸ਼ਾਪਸ ਵਲ ਮੇਰੇ ਵਜ਼ੀਰ ਸਾਹਿਬ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਵਰਕਸ਼ਾਪ ਵਿੱਚੋਂ ਨਿਕਲੀ ਠੀਕ ਬੱਸ ਦੀ ਸੜਕ ਤੇ ਐਕਸੀਡੈਂਟ ਦੀ ਸੰਭਾਵਨਾ ਨਹੀਂ ਰਹੇਗੀ।

ਚੇਅਰਮੈਨ ਸਾਹਿਬ, ਇਸ ਗੱਲ ਦੀ ਬੜੀ ਚਰਚਾ ਹੁੰਦੀ ਰਹਿੰਦੀ ਹੈ ਕਿ ਮਾੜਾ ਮਾਲ ਖਰੀਦਿਆ ਗਿਆ। ਸਾਡੀ ਬਦਕਿਸਮਤੀ ਹੈ ਕਿ ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ) ਇਹੋ ਜਿਹੀਆਂ ਲਕੀਰਾਂ ਪਾ ਚੁਕੇ ਹਨ ਔਰ ਉਨ੍ਹਾਂ ਲੋਕਾਂ ਨੇ ਆਪਣੀ ਆਮਦਨੀ ਦਾ ਪ੍ਰਬੰਧ ਕੋਈ ਇਸ ਤਰ੍ਹਾਂ ਦਾ ਕਰ ਲਿਆ ਹੋਇਆ ਹੈ। ਕਿ ਹੁਣ ਉਨ੍ਹਾਂ ਲੋਕਾਂ ਨੂੰ ਇਨ੍ਹਾਂ ਦੁਆਰਾ ਪਾਈਆਂ ਲੀਹਾਂ ਤੋਂ ਹਟਾਉਣ ਵਾਸਤੇ ਕਠਿਨ ਯਤਨ ਕਰਨੇ ਪੈਣਗੇ ਅਤੇ ਇਸ ਦੇ ਲਈ ਸਮਾਂ ਲਗੇਗਾ। ਮੈਂ ਕਹਿੰਦਾ ਹਾਂ ਕਿ ਸਾਡੇ ਨੌਜਵਾਨ ਵਜ਼ੀਰ ਸਾਹਿਬ ਨੂੰ ਚਾਹੀਦਾ ਹੈ ਕਿ ਤਕੜੇ ਹੋ ਕੇ ਹੱਥ ਪਾਕੇ' ਜਿਹੜਾ ਗੰਦ ਇਨ੍ਹਾਂ ਨੇ(ਵਿਰੋਧੀ ਪਾਰਟੀ ਵਲ ਇਸ਼ਾਰਾ) ਪਾਇਆ ਹੋਇਆ ਸੀ, ਗਲਤ ਖਰੀਦਾਂ ਜੋ ਹੋਈਆਂ ਹਨ, ਉਨ੍ਹਾਂ ਤੇ ਕੰਟਰੋਲ ਕਰਕੇ ਅੱਗੇ ਵੱਧੇ। ਸਾਨੂੰ ਬੜੀ ਖੁਸ਼ੀ ਹੁੰਦੀ ਹੈ ਕਿ ਸਾਡਾ ਮਨਿਸਟਰ ਬੜਾ ਨੌਜਵਾਨ ਵੀਰ ਹੈ ਅਤੇ ਉਹ ਪੂਰੇ ਯਤਨਾਂ ਨਾਲ ਕੰਮ ਕਰ ਰਿਹਾ ਹੈ।

ਇਕ ਨਵੀਂ ਸਕੀਮ ਬਣਾਈ ਹੈ ਜਿਹੜੀ ਕਿ ਨਵੀਆਂ ਬਸਾਂ ਆਉਣ ਤੇ ਲਾਗੂ ਕੀਤੀ ਜਾਵੇ-ਗੀ। ਇਸ ਨਾਲ ਹਰ ਇਕ ਪਿੰਡ ਨੂੰ ਤਹਿਸੀਲ ਨਾਲ ਜੋੜ ਦਿਤਾ ਜਾਏਗਾ। ਇਕ ਬੱਸ ਸਵੇਰੇ ਤਹਿਸੀਲ ਵਿੱਚ ਛੱਡਣ ਲਈ ਜਾਏਗੀ ਅਤੇ ਇਕ ਸ਼ਾਮ ਨੂੰ ਲਿਆਉਣ ਵਾਸਤੇ। ਇਹ ਚੀਜ਼ ਸਾਡਾ ਇਕ ਨਮੂਨਾ ਹੋਵੇਗੀ। ਪਿੰਡ ਤਹਿਸੀਲ ਨਾਲ, ਤਹਿਸੀਲ ਅਗੇ ਜ਼ਿਲ੍ਹਿਆਂ ਨਾਲ ਜੋੜ ਦਿਤੇ ਜਾਣ-ਗੇ ਅਤੇ ਜ਼ਿਲ੍ਹੇ ਅਗੇ ਹੀ ਜੁੜੇ ਹੋਏ ਹਨ। ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਾਲਿਆਂ ਨੂੰ ਤਾਂ ਅਗੇ ਬਹੁਤ ਹੀ ਸਹੂਲਤਾਂ ਹਨ ਪਰ ਜਿਹੜੇ 84% ਲੋਕ ਪਿੰਡਾਂ ਵਿਚ ਰਹਿੰਦੇ ਹਨ ਹੁਣ ਉਨ੍ਹਾਂ ਨੂੰ ਵੀ ਸਹੂਲਤਾਂ ਮਿਲ ਜਾਣਗੀਆਂ। ਇਸ ਤਰ੍ਹਾਂ ਤੁਰੰਤ ਟਰਾਂਸਪੋਰਟ ਪਿੰਡ ਤੋਂ ਲੈ ਕੇ ਸਟੇਟ ਤਕ ਅੱਪੜ ਜਾਏਗੀ (ਘੰਟੀ)

ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਨੇ ਕੁਝ ਇੰਜਨ ਖਰੀਦੇ ਸੀ, ਉਨ੍ਹਾਂ ਦਾ ਨਾਂ ਤਾਂ ਮੈਨੂੰ ਭੁਲ ਗਿਆ ਹੈ, ਉਨ੍ਹਾਂ ਦੀ ਬੜੀ ਅਜੀਬ ਹੀ ਆਵਾਜ਼ ਸੀ। ਉਸ ਇੰਜਨ ਦੀ ਬਸ ਜਦੋਂ ਕੋਲ ਦੀ ਲੰਘਦੀ ਸੀ ਤਾਂ ਸੜਕ ਤੇ ਖੜਾ ਆਦਮੀ ਕਹਿੰਦਾ ਹੁੰਦਾ ਸੀ ਕਿ ਵੇਖੋ ਇੰਜਨਾਂ ਦੀ ਖਰੀਦ ਵਿੱਚ

ਕਿੰਨਾਂ ਘੱਪਲਾ-ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਸਾਡੀ ਖਰੀਦ ਕੀਤੀ ਚੀਜ਼ ਨੂੰ ਆਪੋਜ਼ੀਸ਼ਨ ਵਾਲੇ ਭਾਈ ਚੈਕ ਕਰਨ ਫਿਰ ਇਨ੍ਹਾਂ ਨੂੰ ਪਤਾ ਲਗੇਗਾ ਕਿ ਕਿਸ ਤਰ੍ਹਾਂ ਦੀ ਖਰੀਦ ਹੈ । ਅਸੀਂ ਡਰੇਨਾਂ ਪਟਣ ਵਾਲੀਆਂ ਮਸ਼ੀਨਾਂ ਖਰੀਦੀਆਂ ਹਨ, ਜਾ ਕੇ ਵੇਖਣ। ਜੇ ਅਸੀਂ ਗਲਤ ਖਰੀਦੀਆਂ ਹਨ ਤਾਂ ਆ ਕੇ ਨੁਕਤਾਚੀਨੀ ਕਰਨ ਔਰ ਅਸੀਂ ਸਵਾਗਤ ਕਰਾਂਗੇ । ਜੋ ਪਿਛਲੀਆਂ ਖਰਾਬੀਆਂ ਹੋਈਆਂ ਹਨ ਉਨ੍ਹਾਂ ਦਾ ਤੇ ਸਾਡਾ ਦੋਸ਼ ਨਹੀਂ ਬਣਦਾ, ਇਨ੍ਹਾਂ ਦਾ ਆਪਣਾ ਹੀ ਦੋਸ਼ ਹੈ। ਇਨ੍ਹਾਂ ਦੀਆਂ ਖਰਾ-ਬੀਆਂ ਨੂੰ ਅਸੀਂ ਠੀਕ ਕਰ ਰਹੇ ਹਾਂ (ਘੰਟੀ) ।

ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਮੈਂ ਅੱਗੇ ਕਿਹਾ ਸੀ ਕਿ ਕਿਸੇ ਦੇ ਕੰਮ ਦਾ ਨਤੀਜੇ ਤੋਂ ਪਤਾ ਲਗਦਾ ਹੈ, ਅੱਜ ਕੋਈ 5,6 ਕਰੋੜ ਰੁਪਏ ਦਾ ਜੋ ਘਾਟਾ ਸੀ ਉਹ ਰਿਕਵਰ ਹੋਇਆ ਹੈ। ਇਸ ਦਾ ਮਤਲਬ ਹੈ ਕਿ ਵਜ਼ੀਰ ਸਾਹਿਬ ਆਪਣੇ ਕੰਮ ਵਿਚ ਕਾਮਯਾਬ ਹਨ। ਮੈਂ ਅਰਜ਼ ਕਰਾਂ ਕਿ ਜਿੰਨੀਆਂ ਹੜਤਾਲਾਂ ਪਹਿਲਾਂ ਰੋਡਵੇਜ਼ ਵਿਚ ਹੁੰਦੀਆਂ ਸਨ ਉਹ ਹੋਰ ਕਿਸੇ ਸੰਸਥਾ ਵਿਚ ਨਹੀਂ ਸਨ ਹੁੰਦੀਆਂ । ਉਹ ਇਕ ਗਲ ਹੀ ਕਰਦੇ ਸਨ 'ਪਹੀਆ ਜਾਮ' ਅਤੇ ਉਹ ਨਾਹਰਾ ਕਾਮਯਾਬ ਰਹਿੰਦਾ ਸੀ। ਮੈਂ ਅੱਜ ਆਪਣੇ ਨੌਜਵਾਨ ਵਜ਼ੀਰ ਸਾਹਿਬ ਨੂੰ ਇਸ ਗਲ ਤੇ ਮੁਬਾਰਕਬਾਦ ਦਿੰਦਾ ਹਾਂ ਕਿ ਜਦ ਦੀ ਟਰਾਂਸਪੋਰਟ ਇਨ੍ਹਾਂ ਦੇ ਕੋਲ ਆਈ ਹੈ ਉਸ ਤੋਂ ਬਾਅਦ ਇਕ ਵੀ ਹੜਤਾਲ ਨਹੀਂ ਹੋਈ। ਇਹ ਵੀ ਨਤੀਜਾ ਦਸਦਾ ਹੈ ਕਿ ਕੰਮ ਠੀਕ ਤਰੀਕੇ ਨਾਲ ਕੀਤਾ ਜਾ ਰਿਹਾ ਹੈ। ਇਸ ਦਾ ਮਤਲਬ ਹੈ ਕਿ ਕੰਮ ਕਰਨ ਵਾਲੇ ਦੀ ਹਰ ਤਰ੍ਹਾਂ ਨਾਲ ਤਸੱਲੀ ਕਰਾਈ ਜਾ ਰਹੀ ਹੈ। ਮੈਂ ਵਜ਼ੀਰ ਸਾਹਿਬ ਦੀ ਸਿਆਣਪ ਦੀ ਦਾਦ ਦਿੰਦਾ ਹਾਂ, ਇਹ ਵੀ ਇਕ ਕਾਰਨ ਹੈ ਕਿ ਹੜਤਾਲਾਂ ਨਾ ਹੋਣ, ਸਰ-ਮਾਇਆ ਵੱਧ ਆਵੇ ਔਰ ਬੱਚਤ ਹੋਵੇ ਅਤੇ ਲੋਕਾਂ ਨੂੰ ਸਹੂਲਤ ਮਿਲੇ । ਮੈਂ ਉਨ੍ਹਾਂ ਦੇ ਸ਼ਲਾਘਾਯੋਗ ਕਦਮ ਦੀ ਸ਼ਲਾਘਾ ਕਰਦਾ ਹਾਂ। ਅੰਤ ਵਿੱਚ ਮੈਂ ਇਹੀ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੀਆਂ ਟਰਾਂਸਪੋਰਟ ਦੀਆਂ ਜਿਹੜੀਆਂ ਮੰਗਾਂ ਹਨ ਉਨ੍ਹਾਂ ਦੀ ਮੈਂ ਹਮਾਇਤ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਉਹ ਪਾਸ ਕਰ ਦਿੱਤੀਆਂ ਜਾਣ।

**ਸਰਦਾਰ ਗੁਰਧਾਰਾ ਸਿੰਘ (ਫਿਰੋਜ਼ਪੁਰ)** : ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਦੀ ਮੰਗ ਤੇ ਚੰਦ ਗੱਲਾਂ ਹਾਊਸ ਦੇ ਵਿਚ ਰੱਖਣਾ ਚਾਹੁੰਦਾ ਹਾਂ। ਮੇਰੇ ਸਾਹਮਣੇ ਬੈਂਚਾਂ ਤੇ ਬੈਠੇ ਵੀਰਾਂ ਨੇ ਹੁਣ ਸਾਡੀ ਟਰਾਂਸਪੋਰਟ ਪਾਲੀਸੀ ਤੇ ਕਾਫੀ ਨੁਕਤਾਚੀਨੀ ਕੀਤੀ ਹੈ ਪਰ ਉਨ੍ਹਾਂ ਨੇ ਕੋਈ ਚੰਗੀ ਗਲ ਨਹੀਂ ਦੱਸੀ। ਉਨ੍ਹਾਂ ਨੇ ਉਹ ਗੱਲ ਕੀਤੀ ਕਿ ਇਕ ਮੁੰਡਾ ਫੇਲ੍ਹ ਹੋ ਗਿਆ । ਉਸ ਦੇ ਬਾਪ ਨੇ ਡਾਂਗ ਕੱਢ ਲਈ ਤਾਂ ਮੁੰਡੇ ਨੇ ਜਿੰਨੇ ਮੁੰਡੇ ਫੇਲ੍ਹ ਹੋਏ ਸੀ ਉਨ੍ਹਾਂ ਦਾ ਨਾਂ ਲੈ ਦਿਤਾ ਅਤੇ ਜਿਹੜੇ ਪਾਸ ਹੋਏ ਸਨ ਉਨ੍ਹਾਂ ਦਾ ਨਾਂ ਨਹੀਂ ਲਿਆ। ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਕਿ ਟਰਾਂਸਪੋਰਟ ਦਾ ਕੁਝ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ 25 ਸਾਲ ਹਕੂਮਤ ਕੀਤੀ (ਵਿਘਨ) ਕੇ.ਪੀ. ਸਾਹਿਬ ਤਾਂ ਹਮੇਸ਼ਾਂ ਸੱਚੀ ਗਲ ਕਰਦੇ ਹੁੰਦੇ ਸੀ ਪਰ ਕੀ ਕਰਨ, ਸੋਹਬਤ ਦਾ ਅਸਰ ਹੈ, ਭੈੜੀ ਸੋਹਬਤ ਦਾ ਭੈੜਾ ਅਸਰ ਹੀ ਹੋਣਾ ਹੈ। ਮੈਂ ਕਹਿੰਦਾ ਹਾਂ ਕਿ 25 ਸਾਲਾਂ ਦੀ ਹਕੂਮਤ ਵਿਚ ਪੰਜਾਬ ਦਾ ਨਕਸ਼ਾ ਇਸ ਤਰ੍ਹਾਂ ਬਦਲ ਜਾਣਾ ਚਾਹੀਦਾ ਸੀ ਜਿਸ ਤਰ੍ਹਾਂ ਤੂਫਾਨ ਆ ਕੇ ਤਬਾਹੀ ਕਰ ਦਿੰਦਾ ਹੈ। ਇਸ ਤਰ੍ਹਾਂ 25 ਸਾਲਾਂ ਵਿਚ ਪੰਜਾਬ ਦੀ ਹਾਲਤ ਬਦਲਣੀ ਚਾਹੀਦੀ ਸੀ। ਮੈਨੂੰ ਖੁਸ਼ੀ ਹੈ ਕਿ ਦੋ ਸਾਲਾਂ ਦੀ ਹਕੂਮਤ ਵਿਚ ਸਾਡੀ ਅਕਾਲੀ ਜਨਤਾ ਸਰਕਾਰ ਨੇ , ਜਿਸ ਵਿਚ ਟਰਾਂਸਪੋਰਟ ਦਾ ਮਹਿਕਮਾ ਢੀਂਡਸਾ ਸਾਹਿਬ ਚਲਾ ਰਹੇ ਹਨ ਮੈਂ ਸਭ ਤੋਂ ਵੱਧ ਵਧਾਈ ਉਨ੍ਹਾਂ ਨੂੰ ਦਿੰਦਾ ਹਾਂ ਜਿਨ੍ਹਾਂ ਨੇ ਕਿ ਟਰਾਂਸਪੋਰਟ ਦੇ ਮਹਿਕਮੇ ਵਿਚ ਕੁਰੱਪਸ਼ਨ ਬੰਦ ਕਰਨ ਦਾ ਫੈਸਲਾ ਹੀ ਨਹੀਂ ਕੀਤਾ ਬਲਕਿ ਕਿਸੇ ਹੱਦ ਤਕ ਬੰਦ ਕਰ ਦਿੱਤੀ ਹੈ। ਸਰਦਾਰ ਬੇਅੰਤ ਸਿੰਘ ਨੇ ਸਾਰਾ ਕਸੂਰ ਸਾਡਾ ਦੱਸ ਦਿੱਤਾ। ਉਨ੍ਹਾਂ ਨੇ ਤਾਂ ਨੂਰਦੀਨ ਵਾਲੀ ਗਲ ਕਰ ਦਿੱਤੀ।

[ਸਰਦਾਰ ਗੁਰਧਾਰਾ ਸਿੰਘ]

ਜਦੋਂ ਉਹ ਕਿਤਾਬ ਲਿਖ ਰਹੇ ਸਨ ਉਦੋਂ ਉਨ੍ਹਾਂ ਨੇ ਕਿਹਾ ਕਿ ਸਿਖ ਭੈੜੇ ਹਨ ਪਰ ਆਖ਼ਿਰ ਵਿਚ ਕਿਹਾ ਕਿ ਉਨ੍ਹਾਂ ਦਾ ਕਰੈਕਟਰ ਬੜਾ ਉਚਾ ਹੈ। ਅਗਰ ਕੋਈ ਗੈਰ ਕੌਮ ਦੀ ਲੜਕੀ ਉਨ੍ਹਾਂ ਦੇ ਹੱਥ ਆ ਜਾਏ ਤਾਂ ਉਸ ਨੂੰ ਉਹ ਘਰ ਛੱਡ ਕੇ ਆਉਂਦੇ ਹਨ। ਮੈਂ ਕਹਿੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਨੇ ਸਾਡੇ ਨੌਜਵਾਨ ਮਨਿਸਟਰ ਤੇ ਕਰੈਕਟਰ ਦਾ ਕੋਈ ਹਮਲਾ ਨਹੀਂ ਕੀਤਾ। ਮੈਂ ਇਹ ਵੀ ਕਹਿੰਦਾ ਹਾਂ ਕਿ ਸਾਡੇ ਆਉਣ ਤੋਂ ਪਹਿਲਾਂ ਟਰਾਂਸਪੋਰਟ ਦੇ ਵਿਚ ਦਲਾਲ ਸਨ। ਇਕ ਇਕ ਰੂਟ 60-60 ਹਜ਼ਾਰ ਰੁਪਏ ਵਿਚ ਵਿਕਦਾ ਸੀ। ਮੈਂ ਦੱਸਦਾ ਹਾਂ ਕਿ ਹਫ਼ਤੇ ਵਿਚ ਇਕ ਵਾਰ ਇਥੋਂ ਕੋਈ 18 ਮੀਲ ਦੀ ਦੂਰੀ ਤੇ ਇਕ ਥਾਂ ਤੇ ਕੈਬਰੇ ਡਾਂਸ ਹੁੰਦੇ ਸੀ ਜਿਸ ਵਿਚ ਦਲਾਲ, ਟਰਾਂਸਪੋਰਟ ਅਫ਼ਸਰ ਅਤੇ ਇਰਦ ਗਿਰਦ ਦੇ ਲੋਕ ਹੁੰਦੇ ਸਨ। ਇਹ ਪੈਸਾ ਟਰਾਂਸਪੋਰਟ ਤੋਂ ਇਕੱਠਾ ਕੀਤਾ ਜਾਂਦਾ ਸੀ। ਅੱਜ ਕਿਸੇ ਰੂਟ ਪਰਮਿਟ ਦਾ ਕੋਈ ਪੈਸਾ ਨਹੀਂ ਲਿਆ ਜਾਂਦਾ। ਕੋਈ ਅਫ਼ਸਰ ਕੰਮ ਵਿਚ ਡੀਲੇ ਨਹੀਂ ਕਰਦਾ, ਕੰਮ ਆਪਣੇ ਆਪ ਹੋਈ ਜਾਂਦੇ ਹਨ। "ਯਥਾ ਰਾਜਾ" ਤਥਾ ਪਰਜਾ। ਅਗਰ ਇਮਾਨਦਾਰ ਮਨਿਸਟਰ ਹੋਵੇਗਾ ਤਾਂ ਉਸ ਦੇ ਅਫ਼ਸਰ ਵੀ ਇਮਾਨਦਾਰ ਹੋਣਗੇ ਨਹੀਂ ਤਾਂ ਉਨ੍ਹਾਂ ਨੂੰ ਇਮਾਨਦਾਰ ਬਣਨਾ ਪਏਗਾ ਅਤੇ ਨਾਲ ਹੀ ਪਬਲਿਕ ਨੂੰ ਵੀ ਇਮਾਨਦਾਰ ਬਣਨਾ ਪਏਗਾ। ਮੈਂ ਅਰਜ਼ ਕਰਾਂ ਕਿ ਸਾਡੇ ਮਨਿਸਟਰ ਸਾਹਿਬ ਨੇ ਇਹ ਕੰਮ ਕਰਕੇ ਇਮਾਨਦਾਰੀ ਦਾ ਸਬੂਤ ਦਿੱਤਾ ਹੈ।

ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਦੇ ਮੁਤਲੱਕ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਸੂਬੇ ਵਿਚ ਅਤੇ ਕਿਸੇ ਮੁਲਕ ਵਿਚ ਜੇਕਰ ਟਰਾਂਸਪੋਰਟ ਦੀ ਅੱਛੀ ਹਾਲਤ ਹੋਵੇ ਤਾਂ ਤਿੰਨ ਚੀਜ਼ਾਂ ਤਾਂ ਘਰ ਵਿਚ ਹੀ ਆ ਜਾਂਦੀਆਂ ਹਨ। (ਵਿਘਨ) ਡਿਫੈਂਸ ਵਾਸਤੇ ਅਤੇ ਇਕਨੌਮਿਕ ਪੋਜੀਸ਼ਨ ਨੂੰ ਚੰਗਾ ਕਰਨ ਵਾਸਤੇ ਟਰਾਂਸਪੋਰਟ ਦਾ ਚੰਗਾ ਹੋਣਾ ਬਹੁਤ ਜ਼ਰੂਰੀ ਹੈ। ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਸਾਡਾ ਮਿਆਰ ਟਰਾਂਸਪੋਰਟ ਦੇ ਸਿਲਸਿਲੇ ਵਿਚ ਦੂਜੇ ਮੁਲਕਾਂ ਦੇ ਮੁਕਾਬਲੇ ਵਿਚ ਤਾਂ ਨਹੀਂ ਪਹੁੰਚ ਸਕਿਆ ਪਰ ਹਿੰਦੁਸਤਾਨ ਦੇ ਵਿਚ ਸਾਡਾ ਨੰਬਰ ਇਕ ਹੈ। 1965 ਅਤੇ 1971 ਦੀ ਜਦੋਂ ਜੰਗ ਹੋਈ ਤਾਂ ਉਸ ਵੇਲੇ ਟਰੱਕਾਂ ਦੇ ਡਰਾਈਵਰਾਂ ਨੇ ਅਤੇ ਬਸਾਂ ਦੇ ਡਰਾਈਵਰਾਂ ਨੇ ਅਤੇ ਟਰਕ ਅਤੇ ਬਸਾਂ ਦੇ ਮਾਲਕਾਂ ਨੇ ਜੋ ਕੁਝ ਕੀਤਾ, ਉਸ ਦੀ ਦੇਣ ਪਬਲਿਕ ਨਹੀਂ ਦੇ ਸਕਦੀ।

ਨੈਸ਼ਨੇਲਾਈਜ਼ੇਸ਼ਨ ਦਾ ਲਫਜ਼ ਇਕ ਚੰਗਾ ਲਫਜ਼ ਹੈ। ਮੈਂ ਵੀ ਨੈਸ਼ਨੇਲਾਈਜ਼ੇਸ਼ਨ ਦੇ ਖਿਲਾਫ ਨਹੀਂ ਹਾਂ ਅਤੇ ਨੈਸ਼ਨੇਲਾਈਜ਼ੇਸ਼ਨ ਕਰਨ ਦੇ ਵਿਚ ਵਿਸ਼ਵਾਸ ਰਖਦਾ ਹਾਂ। ਜੇਕਰ ਪੰਜਾਬ ਸਰਕਾਰ ਨੂੰ ਨੈਸ਼ਨੇਲਾਈਜ਼ੇਸ਼ਨ ਕਰਨ ਦੀ ਜ਼ਰੂਰਤ ਹੋਵੇ ਅਤੇ ਜੇਕਰ ਕੌਮ ਅਤੇ ਮੁਲਕ ਦਾ ਫਾਇਦਾ ਹੁੰਦਾ ਹੋਵੇ ਤਾਂ ਮੈਂ ਆਪਣੀ ਟਰਾਂਸਪੋਰਟ ਨੂੰ ਔਫਰ ਕਰਨ ਲਈ ਪਹਿਲਾ ਆਦਮੀ ਹੋਵਾਂਗਾ। ਲੇਕਿਨ ਅਜੇ ਨੈਸ਼ਨੇ-ਲਾਈਜ਼ੇਸ਼ਨ ਦਾ ਵਕਤ ਨਹੀਂ ਆਇਆ। ਸਾਡੀ ਸਟੇਟ ਦੇ ਕੋਲ ਇਤਨੇ ਪੈਸੇ ਨਹੀਂ ਹਨ ਕਿ ਅਸੀਂ ਸਾਰੀਆਂ ਬੱਸਾਂ ਖਰੀਦ ਸਕੀਏ ਜੋ ਕਿ ਇਸ ਵੇਲੇ ਚਲ ਰਹੀਆਂ ਹਨ। ਇਕ ਟਰਾਂਸਪੋਰਟ ਮਨਿਸਟਰ ਹੈ ਅਤੇ ਦੂਸਰਾ ਮਨਿਸਟਰ ਸੜਕਾਂ ਦਾ ਹੈ। ਦੋਨਾਂ ਦੀ ਆਪਸ ਵਿਚ ਰੇਸ ਲਗੀ ਹੋਈ ਹੈ। ਦੋਨੋਂ ਮੰਨਿਸਟਰ ਇਕ ਦੂਜੇ ਤੋਂ ਵੱਧ ਜਾਣ ਦੀ ਕੋਸ਼ਿਸ਼ ਕਰਦੇ ਹਨ। ਕਈ ਥਾਵਾਂ ਤੇ ਸੜਕਾਂ ਬਣ ਗਈਆਂ ਹਨ ਪਰ ਟਰਾਂਸਪੋਰਟ ਚਾਲੂ ਨਹੀਂ ਹੋ ਸਕੀ। ਉਸ ਦਾ ਕਾਰਨ ਇਹ ਹੈ ਕਿ ਸੜਕਾਂ ਤਾਂ ਬਣ ਜਾਂਦੀਆਂ ਹਨ ਪਰ ਟਰਾਂਸਪੋਰਟ ਉਤਨੀ ਨਹੀਂ ਵੱਧ ਸਕਦੀ। ਕਿਉਂਕਿ ਬਸਾਂ ਕਾਰਖਾਨਿਆਂ ਦੇ ਵਿਚ ਤਿਆਰ ਹੁੰਦੀਆਂ ਹਨ ਅਤੇ ਕਾਰਖਾਨਿਆਂ ਦੇ ਵਿਚ ਸਟਰਾਈਕਸ ਵਗੈਰਾ ਹੋ ਜਾਂਦੀਆਂ ਹਨ ਜਿਸ ਕਰ ਕੇ ਕੰਮ ਰੁਕ ਜਾਂਦਾ ਹੈ ਔਰ ਜ਼ਰੂਰਤ ਮੁਤਾਬਿਕ ਬਸਾਂ ਤਿਆਰ ਨਹੀਂ ਹੁੰਦੀਆਂ। ਮੈਂ ਦਸਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਮਨਿਸਟਰ ਸਾਹਿਬ ਨੇ ਅਤੇ ਬਾਦਲ ਸਾਹਿਬ ਦੀ ਸਰਕਾਰ ਨੇ ਦੋ ਸਾਲਾਂ ਵਿਚ ਜੋ ਕੰਮ

ਕੀਤੇ ਹਨ, ਉਹ ਵੱਧ ਤੋਂ ਵੱਧ ਕੀਤੇ ਹਨ। ਬਸ ਸਟੈਂਡ ਵੀ ਕਈ ਜਗ੍ਹਾ ਤੇ ਬਣਾਏ ਹਨ ਜਿਵੇਂ ਡੇਰਾ ਬਾਬਾ ਨਾਨਕ, ਮੁਕਤਸਰ, ਗੋਇੰਦਵਾਲ, ਗੁਰਦਾਸ ਪੁਰ, ਪਟਿਆਲਾ, ਮੋਗਾ, ਲੁਧਿਆਣਾ, ਜ਼ੀਰਾ, ਨਵਾਂ ਸ਼ਹਿਰ ਆਦਿ ਵਿਚ ਬਣਾਏ ਹਨ। ਨਵੇਂ ਸ਼ਹਿਰ ਦੇ ਵਿਚ ਵਰਕਸ਼ਾਪ ਬਣਾਉਣ ਦਾ ਕੰਮ ਵੀ ਕੀਤਾ ਹੈ। ਅੱਡਾ, ਜਾਂ ਵਰਕਸ਼ਾਪ ਇਕ ਦਿਨ ਵਿਚ ਨਹੀਂ ਬਣ ਜਾਂਦਾ, ਇਸ ਦੇ ਲਈ ਕਾਫੀ ਟਾਈਮ ਲਗਦਾ ਹੈ ਅਤੇ ਕਾਫੀ ਪੈਸਾ ਲਗਦਾ ਹੈ। ਦੋ ਸਾਲਾਂ ਦੇ ਵਿਚ, ਚੇਅਰਮੈਨ ਸਾਹਿਬ, ਅਕਾਲੀ ਜਨਤਾ ਸਰਕਾਰ ਨੇ ਜੋ ਕੰਮ ਕੀਤੇ ਹਨ, ਉਹ ਕਾਂਗਰਸ ਸਰਕਾਰ ਨੇ ਪਿਛਲੇ ਕਈ ਸਾਲਾਂ ਦੇ ਵਿਚ ਵੀ ਨਹੀਂ ਕੀਤੇ ਸਨ। ਇਸ ਸਾਲ ਕਈ ਕਰੋੜ ਰੁਪਿਆ ਰਖਿਆ ਗਿਆ ਹੈ ਅਤੇ ਇਸ ਰੁਪਏ ਦੇ ਨਾਲ ਬਸਾਂ ਰੀਪਲੇਸ ਕਰਨੀਆਂ ਹਨ ਅਤੇ ਕੁਝ ਨਵੀਆਂ ਖਰੀਦਣੀਆਂ ਹਨ।

ਚੇਅਰਮੈਨ ਸਾਹਿਬ, ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪੋਰੇਸ਼ਨ ਪਹਿਲਾਂ ਘਾਟੇ ਵਿਚ ਜਾਂਦੀ ਸੀ ਕਿਉਂਕਿ ਕਾਂਗਰਸ ਸਰਕਾਰ ਨੇ ਪਹਿਲਾਂ ਬੈਡ ਫੋਰਡ ਗਡੀਆਂ ਖਰੀਦੀਆਂ ਸਨ ਜਿਹੜੀਆਂ ਕਿ ਬਿਲਕੁਲ ਨਿਕੰਮੀਆਂ ਸਨ। ਮੈਂ ਵੀ ਦੋ ਗਡੀਆਂ ਖਰੀਦੀਆਂ ਸਨ ਅਤੇ ਉਨ੍ਹਾਂ ਦੋ ਗਡੀਆਂ ਨੇ ਮੇਰਾ ਭੱਠਾ ਹੀ ਬੈਠਾ ਕੇ ਰਖ ਦਿੱਤਾ ਹੈ। ਫੋਰਡ ਗਡੀਆਂ ਨੇ ਪੀ. ਆਰ. ਟੀ. ਸੀ. ਨੂੰ ਖਤਮ ਕਰ ਕੇ ਰੱਖ ਦਿੱਤਾ। (ਵਿਘਨ) (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਪਹਿਲਾਂ ਘਾਟੇ ਵਿਚ ਜਾਂਦੀ ਸੀ ਪਰ ਹੁਣ ਇਸ ਵਿਚ 115 ਲੱਖ ਰੁਪਏ ਦਾ ਫਾਇਦਾ ਹੋਇਆ ਹੈ। ਮੋਟਰ ਵਹੀ-ਕਲ ਐਕਟ, ਵਿਚ ਅਮੈਂਡਮੈਂਟ ਕਰ ਕੇ ਇਕ ਨਵੀਂ ਚੀਜ਼ ਪੇਸ਼ ਕੀਤੀ ਹੈ। ਪਹਿਲਾਂ ਚੇਅਰਮਨ ਸਾਹਿਬ, ਪਰਮਿਟ ਮੁੱਲ ਮਿਲਦੇ ਸਨ ਪਰ ਹੁਣ 25% ਕੋਟਾ ਸ਼ਡਿਊਲਡ ਕਾਸਟਸ ਲਈ ਰੀਜ਼ਰਵ ਕੀਤਾ ਗਿਆ ਹੈ। 25% ਕੋਟਾ ਐਕਸ ਸਰਵਿਸ ਮੈਨ, ਅਨਇੰਪਲਾਇਡ ਬੰਦਿਆਂ ਲਈ ਅਤੇ ਪੁਲੀਟੀਕਲ ਸਫਰਰਜ਼ ਦੇ ਲਈ ਰੀਜ਼ਰਵ ਰਖਿਆ ਗਿਆ ਹੈ। ਇਸ ਦੇ ਵਿਚ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਪਰਮਿਟ ਤਾਂ ਦੇ ਰਹੇ ਹੋ ਪਰ ਉਹ ਗਰੀਬ ਬੰਦੇ ਗਡੀਆਂ ਖਰੀਦ ਨਹੀਂ ਸਕਦੇ। ਇਸ ਲਈ ਤੁਸੀਂ ਜਿਸ ਗਰੀਬ ਆਦਮੀ ਨੂੰ ਪਰਮਿਟ ਦੇ ਰਹੇ ਹੋ ਉਸ ਲਈ ਔਖੇ ਸੌਖੇ ਇੱਕ ਗੱਡੀ ਵੀ ਖਰੀਦ ਕੇ ਦਿਉ, ਬਾਡੀ ਖਰੀਦ ਕੇ ਦਿਉ ਔਰ ਉਨ੍ਹਾਂ ਕੋਲੋਂ ਪੈਸਾ ਕਿਸ਼ਤਾਂ ਵਿਚ ਵਸੂਲ ਕਰੋ। ਜਿਵੇਂ ਅਸੀਂ ਕਿਸ਼ਤਾਂ ਦੇ ਵਿਚ ਗੱਡੀ ਖਰੀਦਦੇ ਹਾਂ ਉਸੇ ਤਰ੍ਹਾਂ ਉਨ੍ਹਾਂ ਗਰੀਬ ਬੰਦਿਆਂ ਕੋਲੋਂ ਕਿਸ਼ਤਾਂ ਦੇ ਵਿਚ ਪੈਸੇ ਵਾਪਸ ਲੈ ਲਉ। ਤੁਸੀਂ ਭਾਵੇਂ ਥੋੜ੍ਹਿਆ ਨੂੰ ਹੀ ਖਰੀਦ ਕੇ ਦਿਉ ਤਾਂ ਇਸ ਤਰ੍ਹਾਂ ਪੰਜ ਸੱਤ ਸਾਲਾਂ ਦੇ ਵਿਚ ਇਹ ਮਸਲਾ ਹੱਲ ਹੋ ਜਾਵੇਗਾ। ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੂੰ ਇਸ ਤਰ੍ਹਾਂ ਕਰਨਾ ਚਾਹੀਦਾ ਹੈ ਬਜਟ ਵਿਚ ਜੋ ਰੁਪਿਆ ਰਖਿਆ ਗਿਆ ਹੈ ਉਸ ਤੇ ਤਾਂ ਕੋਈ ਵੀ ਨੁਕਤਾਚੀਨੀ ਨਹੀਂ ਕਰ ਸਕਦਾ।

ਮੈਂ ਐਕਸੀਡੈਂਟਸ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਐਕਸੀਡੈਂਟਸ ਦੇ ਕੀ ਕਾਰਨ ਹਨ। ਉਨ੍ਹਾਂ ਬਾਰੇ ਮੈਂ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ। ਅੱਜ ਕੱਲ ਐਕਸੀਡੈਂਟਸ ਬਹੁਤ ਹੋ ਰਹੇ ਹਨ। ਇਸ ਦਾ ਇਕ ਕਾਰਨ ਤਾਂ ਓਵਰ ਸਪੀਡਿੰਗ ਅਤੇ ਓਵਰ ਲੋਡਿੰਗ ਦਾ ਹੈ। ਜੇਕਰ, ਚੇਅਰਮੈਨ ਸਾਹਿਬ, ਬਸਾਂ ਦੇ ਵਿਚ ਓਵਰ ਲੋਡਿੰਗ ਕਰਨੀ ਹੈ ਤਾਂ ਮੈਂ ਤਾਂ ਇਹ ਕਹਾਂਗਾ ਕਿ ਬਸਾਂ ਦੇ ਡਰਾਈਵਰਾਂ ਨੂੰ ਫਾਂਸੀ ਦੇਣ ਦੇ ਬਰਾਬਰ ਹੈ। ਇਸ ਦੀ ਓਵਰ ਲੋਡਿੰਗ ਐਕਸੀਡੈਂਟਸ ਦਾ ਇਕ ਕਾਜ਼ ਹੈ। ਓਵਰ ਲੋਡਿੰਗ ਕਰ ਕੇ, ਚੇਅਰਮੈਨ ਸਾਹਿਬ, ਬਸਾਂ ਦੇ ਡਰਾਈਵਰ ਅਤੇ ਕੰਡਕਟਰ ਕੁਰੱਪਸ਼ਨ ਦੇ ਵੀ ਆਦੀ ਹੋ ਜਾਂਦੇ ਹਨ। ਬਸਾਂ ਦੇ ਡਰਾਈਵਰਾਂ ਦੀ ਇਕ ਦੂਜੇ ਨਾਲ ਰੇਸ ਲਗਦੀ ਹੈ ਅਤੇ ਪਹਿਲਾ ਬੱਸ ਡਰਾਈਵਰ ਚਾਹੁੰਦਾ ਹੈ ਕਿ ਅਗਲੀਆਂ ਸਵਾਰੀਆਂ ਮੈਂ ਚੁਕ ਲਵਾਂ ਅਤੇ ਜਿਹੜੀ ਬੱਸ ਪੰਜ ਮਿੰਟ ਮਗਰੋਂ ਤੁਰਦੀ ਹੈ ਉਸ ਬੱਸ ਦਾ ਡਰਾਈਵਰ ਚਾਹੁੰਦਾ ਹੈ ਕਿ ਮੈਂ ਪਹਿਲਾਂ ਅਗੇ ਜਾ ਕੇ ਸਵਾਰੀਆਂ ਚੁਕ ਲਵਾਂ। ਇਸ

[ਸਰਦਾਰ ਗੁਰਧਾਰਾ ਸਿੰਘ]
ਤਰ੍ਹਾਂ ਕਰ ਕੇ ਬਸਾਂ ਸਪੀਡ ਦੇ ਨਾਲ ਚਲਦੀਆਂ ਹਨ ਅਤੇ ਫਿਰ ਐਕਸੀਡੈਂਟਸ ਹੁੰਦੇ ਹਨ । ਟੈਕਨੀਕਲ ਆਦਮੀ ਇਸ ਗੱਲ ਨੂੰ ਜਾਣਦੇ ਹਨ । ਇਸ ਦਾ ਕਾਰਨ ਕੀ ਹੈ ? ਓਵਰ ਲੋਡਿੰਗ ਜਿਹੜੀ ਹੈ ਉਹ ਐਕਸੀਡੈਂਟ ਦਾ ਇਕ ਹਿਸਾ ਹੈ । ਇਕ ਬੱਸ ਜਿਸ ਵਿਚ 56 ਆਦਮੀ ਬੈਠ ਸਕਦੇ ਹਨ ਜੇਕਰ ਉਸੇ ਬੱਸ ਵਿਚ 100 ਜਾਂ 156 ਆਦਮੀ ਬੈਠਾ ਦਿਤੇ ਜਾਣ ਤਾਂ ਗੱਡੀ ਨੂੰ ਕੰਟਰੋਲ ਕਰਨਾ ਔਖਾ ਹੋ ਜਾਂਦਾ ਹੈ । (ਘੰਟੀ) (ਵਿਘਨ) ਜਦੋਂ ਬਰੇਕ ਲਾਈ ਜਾਂਦੀ ਹੈ ਤਾਂ ਗੱਡੀ ਕਾਫੀ ਅਗੇ ਨਿਕਲ ਜਾਂਦੀ ਹੈ । ਜੇਕਰ ਅੱਜ ਓਵਰ-ਲੋਡਿੰਗ ਬੰਦ ਕਰ ਦਿਉ ਤਾਂ ਸਪੀਡ ਆਪਣੇ ਆਪ ਹੀ ਘੱਟ ਹੋ ਜਾਵੇਗੀ ਅਤੇ ਇਸ ਤਰ੍ਹਾਂ ਐਕ-ਸੀਡੈਂਟਸ ਘੱਟ ਜਾਣਗੇ । ਇਸ ਤੋਂ ਇਲਾਵਾ ਹੋਰ ਵੀ ਕਈ ਕਾਰਨ ਹਨ । ਪਹਿਲਾਂ ਐਮ. ਵੀ. ਆਈ. ਕੁਆਲੀਫਾਈਡ ਹੁੰਦੇ ਸਨ ਪਰ ਹੁਣ ਜੋ ਵਰਕਸ਼ਾਪਾਂ ਦੇ ਐਮ. ਵੀ. ਆਈ. ਹਨ ਉਹ ਮਿਸ-ਤਰੀਆਂ ਤੋਂ ਪ੍ਰਮੋਟ ਕਰ ਕੇ ਬਣਾਏ ਜਾਂਦੇ ਹਨ ਅਤੇ ਨਾਕਾਰਾ ਅਤੇ ਖਰਾਬ ਬੱਸਾਂ ਨੂੰ ਵਰਕਸ਼ਾਪਾਂ ਵਿਚੋਂ ਬਾਹਰ ਕੱਢੀ ਜਾਂਦੇ ਹਨ, ਇਸ ਤਰ੍ਹਾਂ ਇਹ ਗੱਲ ਵੀ ਐਕਸੀਡੈਂਟ ਦਾ ਕਾਰਨ ਬਣਦੀ ਹੈ । ਬਸਾਂ ਦੀ ਕਪੈਸਿਟੀ 56 ਆਦਮੀਆਂ ਦੀ ਹੀ ਹੁੰਦੀ ਹੈ । ਜਦੋਂ ਬਸ ਦੇ ਵਿਚ 100/150 ਆਦਮੀ ਬੈਠ ਜਾਂਦੇ ਹਨ ਤਾਂ ਡਰਾਈਵਰ ਸਟੇਰਿੰਗ ਕੰਟਰੋਲ ਨਹੀਂ ਕਰ ਸਕਦਾ । ਜਦੋਂ ਡਰਾਈਵਰ ਬਰੇਕ ਲਗਾਉਂਦਾ ਹੈ ਤਾਂ ਬੱਸ ਆਊਟ ਆਫ ਕੰਟਰੋਲ ਹੋ ਜਾਂਦੀ ਹੈ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਡਰਾਈਵਰ ਵੀ ਕੁਆਲੀਫਾਈਡ ਨਹੀਂ ਹੁੰਦੇ । ਕੰਡਕਟਰ ਚਾਰ ਪੰਜ ਦਿਨਾਂ ਵਿਚ ਡਰਾਈਵਰ ਤੋਂ ਡਰਾਈਵਰੀ ਸਿਖ ਕੇ ਅਤੇ 100 ਰੁਪਿਆ ਦੇ ਕੇ ਲਾਇਸੈਂਸ ਵਗੈਰਾ ਬਣਵਾ ਲੈਂਦਾ ਹੈ ਔਰ ਡਰਾਈਵਰ **ਬਣ** ਬੈਠਦਾ ਹੈ । ਇਸ ਤਰ੍ਹਾਂ ਲੋਕਾਂ ਦੀ ਜਾਨ ਡਰਾਈਵਰ ਦੇ ਹੱਥ ਵਿਚ ਹੁੰਦੀ ਹੈ । (ਘੰਟੀ) ਫਿਰ ਟਰੈਫਿਕ ਚੈਕਿੰਗ ਵੀ ਠੀਕ ਢੰਗ ਨਾਲ ਨਹੀਂ ਹੁੰਦੀ । (ਵਿਘਨ) ਚੇਅਰਮੈਨ ਸਾਹਿਬ, ਬਸ ਮੈਂ ਇਕ ਚੀਜ਼ ਹੋਰ ਦਸਣਾ ਚਾਹੁੰਦਾ ਹਾਂ ਕਿ ਕਈ ਬਸ ਡਰਾਈਵਰ ਸ਼ਰਾਬ ਪੀ ਕੇ ਬਸ ਨੂੰ ਚਲਾਉਂਦੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਜੇਕਰ ਟਰੈਫਿਕ ਚੈਕਿੰਗ ਦੇ ਨਾਲ ਇਕ ਇਕ ਡਾਕਟਰ ਅਤੇ ਇਕ ਇਕ ਮੈਜਿਸਟਰੇਟ ਲਗਾ ਦਿੱਤਾ ਜਾਵੇ ਤਾਂ ਵੀ ਐਕਸੀਡੈਂਟਸ ਵਿਚ ਕਾਫੀ ਸੁਧਾਰ ਹੋ ਸਕਦਾ ਹੈ । ਉਹ ਚੈਕਿੰਗ ਪਾਰਟੀ ਮੌਕੇ ਤੇ ਹੀ ਚੈਕਿੰਗ ਕਰੇ ਕਿ ਕਿਸ ਡਰਾਈਵਰ ਨੇ ਸ਼ਰਾਬ ਪੀਤੀ ਹੋਈ ਹੈ । ਜਿਸ ਡਰਾਈਵਰ ਨੇ ਸ਼ਰਾਬ ਪੀਤੀ ਹੋਈ ਹੋਵੇ, ਉਸ ਨੂੰ ਉਸੇ ਵਕਤ ਜੇਲ ਦੇ ਅੰਦਰ ਭੇਜ ਦਿਤਾ ਜਾਵੇ । ਇਸ ਤਰ੍ਹਾਂ ਕਰਕੇ ਵੀ ਕਾਫੀ ਹਦ ਤਕ ਐਕਸੀਡੈਂਟਸ ਤੇ ਕੰਟਰੋਲ ਹੋ ਸਕਦਾ ਹੈ ।

ਚੇਅਰਮੈਨ ਸਾਹਿਬ, ਜਿਹੜੇ ਤੁਸੀਂ ਫਰੀ ਪਾਸ ਚਾਲੂ ਕਰ ਦਿੱਤੇ ਹਨ ਉਸ ਵਿਚ ਪ੍ਰਾਈਵੇਟ ਬੱਸਾਂ ਵਾਲਿਆਂ ਦਾ ਕੀ ਕਸੂਰ ਹੈ । (ਵਿਘਨ) (ਘੰਟੀ) । ਬਸ ਸਟੈਂਡ ਤੇ ਜਿਹੜੀਆਂ ਦੁਕਾਨਾਂ ਹੁੰਦੀਆਂ ਹਨ, ਉਥੇ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ ਅਤੇ ਗਰੀਬ ਆਦਮੀ ਕੋਈ ਚੀਜ਼ ਬਸ ਸਟੈਂਡ ਤੇ ਖਰੀਦ ਨਹੀਂ ਸਕਦਾ । ਇਸ ਲਈ ਪੰਜਾਬ ਸਰਕਾਰ ਨੂੰ ਬਸ ਸਟੈਂਡਾਂ ਤੇ ਜਿਆਦਾ ਦੁਕਾਨਾਂ ਖੋਲ੍ਹਣੀਆਂ ਚਾਹੀ-ਦੀਆਂ ਹਨ ਜਿਸ ਨਾਲ ਕਿ ਚੀਜ਼ਾਂ ਸਸਤੀਆਂ ਮਿਲ ਸਕਣ ਕਿਉਂਕਿ ਉਥੇ, ਚੇਅਰਮੈਨ ਸਾਹਿਬ, ਇਕੋ ਹੀ ਦੁਕਾਨ ਹੁੰਦੀ ਹੈ ਜਿਸ ਕਰ ਕੇ ਵੀ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ । ਦੂਸਰੀ ਗੱਲ, ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਟਾਈਮ ਟੇਬਲ ਇਸ ਕਿਸਮ ਦਾ ਬਣਾਉਣਾ ਚਾਹੀਦਾ ਹੈ ਕਿ ਪਹਿਲੀ ਬਸ ਚਲਣ ਤੋਂ ਬਾਦ ਦੂਜੀ ਬਸ ਚਲਣ ਵਿਚ 15 ਮਿੰਟਾਂ ਦਾ ਫਰਕ ਹੋਵੇ ਤਾਂ ਕਿ ਲੋਕਾਂ ਨੂੰ ਜਿਆਦਾ ਭੱਜ ਨੱਠ ਕੇ ਟਰੈਫਿਕ ਵਿਚ ਰੁਕਾਵਟ ਨਾ ਕਰਨੀ ਪਵੇ ।

**ਸ੍ਰੀ ਸਭਾਪਤੀ :** ਵਾਈਂਡ ਅੱਪ ਕਰੋ ।

**ਸਰਦਾਰ ਗੁਰਧਾਰਾ ਸਿੰਘ :** ਚੇਅਰਮੈਨ ਸਾਹਿਬ, ਚਾਹੇ ਪ੍ਰਾਈਵੇਟ ਬੱਸਾਂ ਵਾਲੇ ਹਨ, ਚਾਹੇ ਰੋਡਵੇਜ਼ ਵਾਲੇ ਹਨ ਅਤੇ ਚਾਹੇ ਟਰੱਕਾਂ ਵਾਲੇ ਹਨ, ਇਹ ਟਰੈਫਿਕ ਰੂਲਜ਼ ਨੂੰ ਆਬਜ਼ਰਵ ਨਹੀਂ ਕਰਦੇ ।

ਟਰੈਫਿਕ ਸਟਾਫ ਦੀ ਡਿਊਟੀ ਹੈ ਕਿ ਉਨ੍ਹਾਂ ਦਾ ਚਲਾਨ ਕੀਤਾ ਜਾਵੇ। ਇਨ੍ਹਾਂ ਲਫਜ਼ਾਂ ਨਾਲ ਮੈਂ ਕਹਾਂਗਾ ਕਿ ਟਰਾਂਸਪੋਰਟ ਦੇ ਸਿਸਟਮ ਨੂੰ ਬੇਹਤਰ ਬਣਾਉਣ ਵਾਸਤੇ ਅਤੇ ਐਫੀਸ਼ੈਂਟ ਬਣਾਉਣ ਵਾਸਤੇ ਜੋ ਇਹ ਡਿਮਾਂਡ ਆਈ ਹੈ, ਮੈਂ ਇਸ ਨਾਲ ਮੁਤਫਿਕ ਹਾਂ। ਮੈਂ ਆਪਣੇ ਸਾਹਮਣੇ ਬੈਠੇ ਸਾਥੀਆਂ ਨੂੰ ਕਹਾਂਗਾ ਕਿ ਉਹ ਵੀ ਇਸ ਕੰਮ ਵਿਚ ਸਾਥ ਦੇਣ।

**ਸਰਦਾਰ ਸਰਦਾਰ ਸਿੰਘ** ਕੋਹਲੀ (ਪਟਿਆਲਾ ਸ਼ਹਿਰ) : ਚੇਅਰਮੈਨ ਸਾਹਿਬ, ਟਰਾਂਸਪੋਰਟ ਦੀ ਡਿਮਾਂਡ ਤੇ ਵਿਚਾਰ ਹੋ ਰਿਹਾ ਹੈ। ਕੈਰੋਂ ਦੇ ਰਾਜ ਵੇਲੇ ਖਨੌਰੀ, ਅਨੰਦ ਪੁਰ ਅਤੇ ਹਰੀ ਕੇ ਪੱਤਣ ਇਨ੍ਹਾਂ ਤਿੰਨਾਂ ਬ੍ਰਿਜਾਂ ਤੇ ਜਦੋਂ ਟਰਕ ਲੰਘਦਾ ਸੀ ਤਾਂ 2 ਰੁਪਏ ਚਾਰਜ ਕੀਤੇ ਜਾਂਦੇ ਸਨ। ਜਿਹੜਾ ਬੰਦਾ ਉਥੇ ਬੈਠਾ ਹੁੰਦਾ ਸੀ ਇਕ ਰੁਪਿਆ ਉਹ ਆਪਣਾ ਵਖਰਾ ਲੈਂਦਾ ਹੁੰਦਾ ਸੀ। ਇਸ ਬਾਰੇ ਬੜਾ ਰੌਲਾ ਪਿਆ, ਐਜੀਟੇਸ਼ਨ ਹੋਈ ਪਰ ਇਨ੍ਹਾਂ ਦੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਸਿਰ ਤੇ ਜੂੰ ਤਕ ਨਾ ਰੀਂਗੀ। ਬਾਅਦ ਵਿਚ ਇਸ ਨੂੰ ਵਾਪਸ ਲਿਆ ਗਿਆ। ਇਥੇ ਹੀ ਬੱਸ ਨਹੀਂ ਇਨ੍ਹਾਂ ਨੇ ਇਕ ਹੋਰ ਕਾਲਾ ਕਾਨੂੰਨ ਸਾਡੇ ਤੇ ਲਾਗੂ ਕਰ ਦਿੱਤਾ। ਜਿਹੜਾ ਵੀ ਟਰੱਕ ਅੰਮ੍ਰਿਤਸਰ ਤੋਂ ਚਲਦਾ ਸੀ ਉਹ ਦੋ ਰੁਪਏ ਉਥੇ ਚੁੰਗੀ ਤੇ ਦਿੰਦਾ ਸੀ ਅਤੇ ਇਕ ਰੁਪਿਆ ਉਥੇ ਬੈਠੇ ਹੋਏ ਆਦਮੀ ਨੂੰ ਦਿੰਦਾ ਸੀ। ਫਿਰ ਅੱਗੇ ਬਿਆਸਾ, ਜਲੰਧਰ, ਫਗਵਾੜਾ, ਲੁਧਿਆਣਾ, ਖੰਨਾ, ਗੋਬਿੰਦ ਗੜ੍ਹ, ਸਰਹੰਦ ਅਤੇ ਰਾਜ ਪੁਰੇ, ਗੱਲ ਕੀ, ਹਰ ਸਟੇਸ਼ਨ ਤੇ ਉਹ ਦੋ, ਦੋ ਰੁਪਏ ਟੋਲ ਟੈਕਸ ਦਿੰਦਾ ਸੀ। ਚਾਰ, ਚਾਰ ਘੰਟੇ ਟਰੱਕ ਵਾਲੇ ਦੇ ਉਥੇ ਲੱਗ ਜਾਂਦੇ ਸਨ ਅਤੇ ਜਿਹੜੀ ਸਬਜ਼ੀ ਵਗੈਰਾ ਅਸੀਂ ਦਿੱਲੀ ਪਹੁੰਚਾਉਣੀ ਹੁੰਦੀ ਸੀ ਉਹ ਟਾਈਮ ਸਿਰ ਨਹੀਂ ਪਹੁੰਚਦੀ ਸੀ ਜਿਸ ਕਾਰਨ ਸਾਨੂੰ ਉਸ ਦਾ ਕਿਰਾਇਆ ਵੀ ਨਹੀਂ ਮਿਲਦਾ ਸੀ। ਮੈਂ ਇਸ ਬਾਦਲ ਸਰਕਾਰ ਨੂੰ ਦਾਦ ਦਿੰਦਾ ਹਾਂ ਜਿਸ ਨੇ ਬੜੀ ਮੇਹਰਬਾਨੀ ਕੀਤੀ ਹੈ ਅਤੇ ਟਰੱਕਾਂ ਤੇ ਜਿਹੜਾ ਟੋਲ ਟੈਕਸ ਲਗਦਾ ਸੀ ਇਹ ਮੁਆਫ ਕਰ ਦਿੱਤਾ ਹੈ। ਇਹ ਗੱਲ ਤਾਂ ਬੜੀ ਛੋਟੀ ਜਿਹੀ ਸੀ ਪਰ ਇਸ ਦੇ ਨਾਲ ਪ੍ਰਾਈਵੇਟ ਟਰੱਕ ਓਪਰੇਟਰ ਦਾ ਬੜਾ ਫਾਇਦਾ ਹੋਇਆ ਹੈ। ਇਨ੍ਹਾਂ ਦੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਰਾਜ ਵਿਚ ਜੰਮੂ ਅਤੇ ਕਸ਼ਮੀਰ ਦਾ ਪਰਮਿਟ ਲੈਣ ਲਈ 15,20 ਹਜ਼ਾਰ ਰੁਪਏ ਲਏ ਜਾਂਦੇ ਸਨ, ਮੈਂ ਇਹ ਸਾਬਤ ਕਰ ਸਕਦਾ ਹਾਂ। ਇਥੇ ਹੀ ਬੱਸ ਨਹੀਂ, ਸ਼ਿਮਲਾ ਅਤੇ ਕਾਲਕਾ ਦੇ ਪਰਮਿਟ ਲਈ 25, 30 ਹਜ਼ਾਰ ਰੁਪਏ ਲਏ ਜਾਂਦੇ ਸਨ। ਇਨ੍ਹਾਂ ਨੇ ਪ੍ਰਾਈਵੇਟ ਓਪਰੇਟਰਾਂ ਨਾਲ ਬੜਾ ਧੱਕਾ ਕੀਤਾ ਹੈ। ਅੱਜ ਇਹ ਪਰਮਿਟ ਬਾਦਲ ਸਰਕਾਰ ਫਰੀ ਦੇ ਰਹੀ ਹੈ। ਮੈਂ ਬਾਦਲ ਸਰਕਾਰ ਨੂੰ ਦਾਦ ਦਿੰਦਾ ਹਾਂ। ਅੱਜ ਕੋਈ ਵੀ ਪ੍ਰਾਈਵੇਟ ਓਪਰੇਟਰ ਕਿਸੇ ਟਰਾਂਸਪੋਰਟ ਦੇ ਦਫਤਰ ਵਿਚ ਜਾ ਕੇ ਜੰਮੂ-ਕਸ਼ਮੀਰ ਅਤੇ ਸ਼ਿਮਲੇ ਦਾ ਪਰਮਿਟ ਫਰੀ ਲੈ ਸਕਦਾ ਹੈ। ਮੈਂ ਸਮਝਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਜਨਤਾ ਦੀ ਆਵਾਜ਼ ਨੂੰ ਪਛਾਣਿਆ ਹੈ। ਇਥੇ ਹੀ ਬੱਸ ਨਹੀਂ ਇਨ੍ਹਾਂ ਦੇ ਰਾਜ ਵੇਲੇ ਜਦੋਂ ਹਰਿਆਣੇ ਵਿਚ ਸਾਡੀਆਂ ਬੱਸਾਂ ਫੜੀਆਂ ਗਈਆਂ ਸਨ ਤਾਂ ਉਹ 7, 7 ਦਿਨ ਬੰਦ ਰਹੀਆਂ ਔਰ ਫਿਰ ਦਿਲੋਂ ਸਾਹਿਬ ਨੇ ਜਾ ਕੇ ਫੈਸਲਾ ਕਰਵਾਇਆ। ਅੱਜ ਇਸ ਸਰਕਾਰ ਨੇ ਹਰਿਆਣੇ ਸਰਕਾਰ ਨਾਲ ਫੈਸਲਾ ਕਰ ਲਿਆ ਹੈ ਅਤੇ ਹੁਣ ਹਰਿਆਣੇ ਦੀਆਂ ਬੱਸਾਂ ਪੰਜਾਬ ਸਟੇਟ ਵਿਚ 10,000 ਕਿਲੋ ਮੀਟਰ ਅਤੇ ਪੰਜਾਬ ਦੀਆਂ ਹਰਿਆਣੇ ਸਟੇਟ ਵਿਚ 10,000 ਕਿਲੋ ਮੀਟਰ ਬੱਸਾਂ ਜਾ ਸਕਦੀਆਂ ਹਨ। ਕਿਤਨੀ ਦਿਆਨਤਦਾਰੀ ਨਾਲ ਸਰਕਾਰ ਨੇ ਕੰਮ ਕੀਤਾ ਹੈ। ਇਨ੍ਹਾਂ ਦੇ ਰਾਜ ਵੇਲੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਸਾਡੀਆਂ ਬੱਸਾਂ ਸੱਤ ਸੱਤ ਦਿਨ ਹਰਿਆਣੇ ਵਿਚ ਬੰਦ ਰਹੀਆਂ ਅਤੇ ਅੱਜ ਇਸ ਰਾਜ ਵਿਚ 10,000 ਕਿਲੋ ਮੀਟਰ ਤਕ ਹਰਿਆਣੇ ਵਿਚ ਸਾਡੀਆਂ ਬਸਾਂ ਜਾ ਸਕਦੀਆਂ ਹਨ। ਹਰਿਆਣੇ ਵਿਚ ਬੱਸਾਂ ਦਾ ਟੋਕਨ ਟੈਕਸ 200 ਰੁਪਏ ਤੋਂ 300 ਰੁਪਏ ਕਰ ਦਿੱਤਾ ਗਿਆ ਹੈ ਔਰ ਉਨ੍ਹਾਂ ਨੇ ਬੱਸਾਂ ਦੇ ਕਰਾਏ ਵੀ ਵਧਾ ਦਿੱਤੇ ਹਨ ਪਰ ਮੈਂ ਇਸ ਸਰਕਾਰ ਨੂੰ ਦਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਬਿਲ

[ਸਰਦਾਰ ਸਰਦਾਰਾ ਸਿੰਘ ਕੋਹਲੀ]

ਕੁਲ ਕੋਈ ਕਰਾਇਆ ਨਹੀਂ ਵਧਾਇਆ । ਇਸ ਸਰਕਾਰ ਦੀ ਕਿਹੜਾ ਆਦਮੀ ਰੀਸ ਕਰ ਸਕਦਾ ਹੈ । ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ) ਆਪਣੇ ਗਰੇਬਾਨ ਵਿਚ ਵੇਖਣ, ਇਹ 25, 30 ਹਜ਼ਾਰ ਰੁਪਏ ਲੈ ਕੇ ਪਰਮਿਟ ਵੇਚਣ ਵਾਲੇ ਅੱਜ ਇਥੇ ਨੁਕਤਾਚੀਨੀ ਕਰਦੇ ਹਨ।

ਚੇਅਰਮੈਨ ਸਾਹਿਬ, ਮੈਂ ਆਪ ਪ੍ਰਾਈਵੇਟ ਟਰੱਕ ਓਪਰੇਟਰ ਹਾਂ। ਇਸ ਲਈ ਇਸ ਹੈਸੀਅਤ ਵਿਚ ਮੈਂ ਇਕ ਦੋ ਗੱਲਾਂ ਕਹਿਣਾ ਆਪਣਾ ਫਰਜ਼ ਸਮਝਦਾ ਹਾਂ । ਜਦੋਂ ਦੇਸ਼ ਤੇ ਭੀੜਾ ਆਈ ਤਾਂ ਟਰੱਕ ਓਪਰੇਟਰਾਂ ਨੇ ਵੱਧ ਚੜ੍ਹ ਕੇ ਹਿੰਮਤ ਨਾਲ ਦੇਸ਼ ਦਾ ਸਾਥ ਦਿੱਤਾ। ਜਿਥੇ ਮਿਲਟਰੀ ਟਰੱਕਾਂ ਵਾਲੇ 30 ਘੰਟਿਆਂ ਵਿਚ ਬਾਰਡਰ ਤੇ ਐਮਨੀਸ਼ਨ ਲੈ ਕੇ ਜਾਂਦੇ ਸਨ ਸਾਡੇ ਟਰੱਕਾਂ ਵਾਲੇ 8, 8 ਘੰਟਿਆਂ ਵਿਚ ਇਹ ਐਮਨੀਸ਼ਨ ਉਥੇ ਪਹੁੰਚਾਉਂਦੇ ਰਹੇ । ਭਾਵੇਂ ਉਥੇ ਗੋਲਾ ਬਾਰੀ ਹੁੰਦੀ ਸੀ ਪਰ ਉਨ੍ਹਾਂ ਬਹਾਦਰ ਟਰੱਕ ਓਪਰੇਟਰਾਂ ਨੇ ਇਸ ਦੀ ਪ੍ਰਵਾਹ ਨਹੀਂ ਕੀਤੀ ਅਤੇ ਕਿਹਾ ਕਿ ਦੇਸ਼ ਪਹਿਲੇ ਹੈ, ਜਾਨ ਪਿੱਛੇ ਹੈ । ਕਈ ਟਰੱਕਾਂ ਦਾ ਬੜਾ ਨੁਕਸਾਨ ਵੀ ਹੋਇਆ ਭਾਵੇਂ ਸਰਕਾਰ ਨੇ ਕੁਝ ਹਰਜਾਨਾ ਵੀ ਦਿੱਤਾ ਪਰ ਨੁਕਸਾਨ ਦੀ ਤਾਂ ਕੋਈ ਗੱਲ ਹੀ ਨਹੀਂ ਸੀ, ਇਹ ਤਾਂ ਦੇਸ਼ ਨੂੰ ਬਚਾਉਣ ਲਈ ਦੇਸ਼ ਦੀ ਖਿਦਮਤ ਕਰਨ ਦੀ ਗਲ ਸੀ। ਇਥੇ ਹੀ ਬੱਸ ਨਹੀਂ ਹੁਣ ਵੀ ਮੈਂ ਬਾਦਲ ਸਰਕਾਰ ਨੂੰ ਟਰੱਕ ਓਪਰੇਟਰਾਂ ਵਲੋਂ ਯਕੀਨ ਦਿਵਾਉਂਦਾ ਹਾਂ ਕਿ ਜਦੋਂ ਵੀ ਇਸ ਮੁਲਕ ਤੇ ਭੀੜਾ ਆਵੇਗੀ ਤਾਂ ਅਸੀਂ ਵੱਧ ਚੜ੍ਹ ਕੇ ਦੇਸ਼ ਦੀ ਖਿਦਮਤ ਕਰਾਂਗੇ । (ਤਾੜੀਆਂ)

ਚੇਅਰਮੈਨ ਸਾਹਿਬ, ਐਮਰਜੈਂਸੀ ਦੇ ਦੌਰਾਨ ਸੰਜੇ ਗਾਂਧੀ ਪਟਿਆਲੇ ਤਸ਼ਰੀਫ ਲੈ ਆਏ । ਦੱਸੋ, ਉਹ ਸਰਕਾਰ ਦਾ ਕੀ ਲਗਦਾ ਸੀ ? ਨਾ ਕੁਝ ਲੈਣਾ ਨਾ ਕੁਝ ਦੇਣਾ, ਪਟਿਆਲੇ ਦੇ ਡੀ. ਸੀ. ਅਤੇ ਐਸ. ਪੀ. ਤੋਂ ਇਲਾਵਾ ਦੂਜੇ ਜ਼ਿਲ੍ਹਿਆਂ ਦੇ ਡੀ. ਸੀਜ਼. ਅਤੇ ਐਸ. ਪੀਜ਼. ਨੇ ਟਰੱਕਾਂ ਵਾਲਿਆਂ ਨੂੰ ਕਿਹਾ ਕਿ ਟਰੱਕਾਂ ਵਿਚ ਸਵਾਰੀਆਂ ਲੈ ਕੇ ਉਥੇ ਜਾਓ। ਜਿਸ ਮੇਰੇ ਵਰਗੇ ਟਰੱਕ ਵਾਲੇ ਨੇ ਨਾਂਹ ਕਰ ਦਿੱਤੀ ਉਸ ਦਾ ਪਰਮਿਟ ਕੈਂਸਲ ਕਰ ਦਿੱਤਾ ਗਿਆ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਟਰੱਕਾਂ ਵਾਲੇ ਸਵਾਰੀਆਂ ਲੈ ਕੇ ਗਏ ਸਨ ਉਨ੍ਹਾਂ ਨੂੰ ਕਿਹਾ ਗਿਆ ਕਿ ਇਨ੍ਹਾਂ ਦੀ ਚਾਹ, ਪਾਣੀ ਅਤੇ ਰੋਟੀ ਦਾ ਇੰਤਜ਼ਾਮ ਵੀ ਤੁਸੀਂ ਕਰੋ। ਡਰਾਈਵਰਾਂ ਦੇ ਜ਼ਿੰਮੇ ਇਹ ਸਾਰਾ ਖਰਚਾ ਪਾਇਆ ਗਿਆ। ਇੰਦਰਾ ਗਾਂਧੀ ਤਾਂ ਇਨ੍ਹਾਂ ਦੀ ਪ੍ਰਾਈਮ ਮਨਿਸਟਰ ਸੀ ਪਰ ਉਹ ਕੀ ਲਗਦਾ ਸੀ ? ਚੇਅਰਮੈਨ ਸਾਹਿਬ, ਇ ਥੇ ਹੀ ਬੱਸ ਨਹੀਂ, ਇਨ੍ਹਾਂ ਨੇ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਇਸ ਮਹਿਕਮੇਂ ਨੂੰ ਬਹੁਤ ਬੁਰੀ ਤਰ੍ਹਾਂ ਲੁਟਿਆ । ਜਿਤਨਾ ਇਹ ਗਰੀਬ ਪ੍ਰਾਈਵੇਟ ਓਪਰੇਟਰਾਂ ਨੂੰ ਲੁਟ ਸਕਦੇ ਸਨ, ਇਨ੍ਹਾਂ ਨੇ ਲੁਟਿਆ ਕਿਸੇ ਗਰੀਬ ਓਪਰੇਟਰ ਨੂੰ ਰੂਟ ਪਰਮਿਟ ਨਹੀਂ ਮਿਲਿਆ ਪਰ ਅੱਜ ਮੈਂ ਢੀਂਡਸਾ ਸਾਹਿਬ ਨੂੰ ਦਾਦ ਦਿੰਦਾ ਹਾਂ ਕਿ ਪਹਿਲਾਂ ਜਿਹੜੇ ਪਰਮਿਟ ਮਿਲਦੇ ਸਨ ਉਹ ਅੰਮ੍ਰਿਤਸਰ, ਲੁਧਿਆਣੇ ਅਤੇ ਜਲੰਧਰ ਵਾਲਿਆਂ ਨੂੰ ਹੀ ਮਿਲਦੇ ਸਨ, ਪਰ ਹੁਣ ਇਸ ਸਰਕਾਰ ਵਲੋਂ ਇਸ ਚੀਜ਼ ਦਾ ਕੋਈ ਫਰਕ ਨਹੀਂ ਰਖਿਆ ਗਿਆ। ਇਨ੍ਹਾਂ ਦੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਰਾਜ ਵੇਲੇ 1966-67 ਦੇ ਮਾਡਲ ਦੀ ਗੱਡੀ ਨੂੰ ਤਾਂ ਪਰਮਿਟ ਦੇ ਦਿੱਤਾ ਪਰ ਜਿਹੜੀ 1977-78 ਦੇ ਮਾਡਲ ਦੀ ਗੱਡੀ ਸੀ ਉਸ ਨੂੰ ਪਰਮਿਟ ਨਹੀਂ ਦਿੱਤਾ। ਹਰਿਆਣੇ ਦੇ ਓਪਰੇਟਰਾਂ ਨਾਲ ਇਨ੍ਹਾਂ ਦੀ ਹਿਸਾ ਪੱਤੀ ਸੀ ਇਸ ਲਈ ਸਾਰੇ ਪਰਮਿਟ ਉਨ੍ਹਾਂ ਨੂੰ ਦਿੱਤੇ ਜਾਂਦੇ ਸਨ । ਚੇਅਰਮੈਨ ਸਾਹਿਬ, ਇਥੇ ਇਨ੍ਹਾਂ ਵਲੋਂ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਕਿਹਾ ਜਾਂਦਾ ਹੈ ਕਿ ਅਸੀਂ ਪੰਜਾਬ ਵਿਚ ਬਹੁਤ ਸੜਕਾਂ ਬਣਾਈਆਂ ਹਨ। ਮੈਂ ਕਹਿੰਦਾਂ ਹਾਂ ਕਿ ਸਵਰਗਵਾਸੀ ਸਰਦਾਰ ਲਛਮਣ ਸਿੰਘ ਗਿੱਲ ਨੂੰ ਦਾਦ ਦੇਣੀ ਚਾਹੀਦੀ ਹੈ ਜਿਸ ਨੇ ਹਰ ਪਿੰਡ ਨੂੰ ਲਿੰਕ ਰੋਡ ਨਾਲ ਜੋੜਿਆ। ਇਹ ਸਰਦਾਰ ਗਿੱਲ ਦੀ ਦੇਣ ਹੈ। ਜੋ ਸਰਦਾਰ ਗਿੱਲ ਕਰ ਗਿਆ ਹੈ, ਉਹ ਹੋਰ ਕੋਈ ਨਹੀਂ ਕਰ ਸਕਿਆ ਔਰ ਨਾ ਹੀ ਕੋਈ ਕਰ ਸਕੇਗਾ । 9 ਮਹੀਨੇ ਵਿਚ ਉਸ ਸਰਕਾਰ ਨੇ ਪੰਜਾਬ ਵਿਚ ਸੜਕਾਂ ਦਾ ਜਾਲ ਵਿਛਾ ਦਿੱਤਾ ਸੀ।

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਚੰਗਾ ਕੰਮ ਤਾਂ ਉਸ ਨੇ ਇਹ ਕੀਤਾ ਕਿ ਕੋਹਲੀ ਸਾਹਿਬ ਨੂੰ ਡਿਪਟੀ ਮਨਿਸਟਰ ਬਣਾ ਦਿੱਤਾ ਸੀ।

**ਸਰਦਾਰ ਸਰਦਾਰ ਸਿੰਘ ਕੋਹਲੀ :** ਚੇਅਰਮੈਨ ਸਾਹਿਬ, ਮੈਂ ਮਨਿਸਟਰ ਆਪਣੀ ਤਾਕਤ ਨਾਲ ਬਣਿਆ ਸੀ । ਇਨ੍ਹਾਂ ਨੇ ਮੈਨੂੰ ਨਹੀਂ ਸੀ ਬਣਾਇਆ। ਚੇਅਰਮੈਨ ਸਾਹਿਬ, ਮੈਂ ਇਕ ਹੋਰ ਸੁਝਾਓ ਦਿੰਦਾ ਹਾਂ, ਇਨ੍ਹਾਂ ਦੀ ਮੇਹਰਬਾਨੀ ਹੋਵੇਗੀ ਜੇ ਇਹ ਗੌਰ ਕਰ ਲੈਣ। ਜਦੋਂ ਵੀ ਕੋਈ ਬੱਸ 2,000 ਕਿਲੋ ਮੀਟਰ ਜਾਂ 3,000 ਕਿਲੋ ਮੀਟਰ ਸਫਰ ਕਰ ਲਵੇ ਤਾਂ ਉਸ ਦਾ ਮੋਬਲਾਇਲ ਬਦਲ ਦੇਣ ਅਤੇ ਇਸ ਦੇ ਨਾਲ ਹੀ ਛੇ ਦੇ ਛੇ ਚੱਕੇ ਖੋਲ੍ਹ ਕੇ ਉਨ੍ਹਾਂ ਨੂੰ ਗਰੀਸ ਦੇਣ। ਸਾਰੇ ਵਹੀਕਲ ਨੂੰ ਸਾਫ ਕਰਨ ਔਰ ਵੀਲ੍ਹਜ਼ ਨੂੰ ਗਰੀਸ ਦੇਣ। ਇਹ ਆਪਣੇ ਮਹਿਕਮੇਂ ਵਾਲਿਆਂ ਨੂੰ ਇਸ ਤਰ੍ਹਾਂ ਕਰਨ ਵਾਸਤੇ ਹਦਾਇਤਾਂ ਦੇਣ । ਜੇ ਮਨਿਸਟਰ ਸਾਹਿਬ ਮੇਰਾ ਸੁਝਾਓ ਮੰਨ ਲੈਣ ਤਾਂ ਇਨ੍ਹਾਂ ਦੀ ਬੜੀ ਮੇਹਰਬਾਨੀ ਹੋਵੇਗੀ ।

ਇਸ ਤਰ੍ਹਾਂ ਗਰੀਸਿੰਗ ਕਰਵਾਈ ਜਾਵੇ ਔਰ ਵੇਖਿਆ ਜਾਵੇ ਕਿ ਗੱਡੀ ਠੀਕ ਹੈ, ਕੋਈ ਇਸ ਵਿਚ ਚੀਜ਼ ਤਾਂ ਨਹੀਂ ਪਾਉਣ ਵਾਲੀ, ਜੇਕਰ ਕੋਈ ਚੀਜ਼ ਪਾਉਣ ਵਾਲੀ ਹੋਵੇ ਤਾਂ ਉਹ ਪਾ ਦੇਣ। ਇਹ ਹੁਣ ਕਹਿੰਦੇ ਹਨ ਕਿ ਓਵਰਲੋਡਿੰਗ ਨਾਲ ਨੁਕਸਾਨ ਹੋ ਗਿਆ ਹੈ, ਇਹ ਠੀਕ ਹੈ ਜੇਕਰ ਕਿਸੇ ਬੋਰੀ ਵਿੱਚ ਇਕ ਮਣ ਕਣਕ ਪੈਂਦੀ ਹੋਵੇ ਤੇ ਜੇਕਰ ਉਸ ਵਿਚ ਡੇਢ ਮਣ ਪਾਉਣੀ ਹੋਵੇ ਤਾਂ ਉਹ ਪੈ ਨਹੀਂ ਸਕਦੀ । ਜੋ ਕੁਝ ਸਰਕਾਰ ਨੇ ਟਰਾਂਸਪੋਰਟ ਵਿਚ ਕੀਤਾ ਹੈ, ਠੀਕ ਕੀਤਾ ਹੈ। ਮੈਂ ਤਾਂ ਇਹ ਵੀ ਕਹਾਂਗਾ ਅਤੇ ਇਹ ਸੁਝਾਓ ਦੇਵਾਂਗਾ ਕਿ ਇਹ ਤਾਂ ਬਸ ਦੀ ਅੱਠ ਸਾਲ ਦੀ ਮਿਆਦ ਦੀ ਗੱਲ ਕਰਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਅਗਰ ਗੱਡੀ ਦੀ ਠੀਕ ਤਰ੍ਹਾਂ ਨਾਲ ਸੰਭਾਲ ਕੀਤੀ ਜਾਵੇ ਤਾਂ ਉਹ ਦਸ ਸਾਲ ਖਰਾਬ ਨਹੀਂ ਹੋ ਸਕਦੀ। ਜਦੋਂ ਬਸ ਓਵਰਲੋਡ ਚਲਦੀ ਹੈ ਅਤੇ ਅੱਗੇ ਕਿਧਰੇ ਕੋਈ ਚੀਜ਼ ਆ ਜਾਂਦੀ ਹੈ ਤਾਂ ਇਕ ਦਮ ਬ੍ਰੇਕ ਲਾਉਣੀ ਪੈਂਦੀ ਹੈ ਅਤੇ ਇਕ ਦਮ ਬਰੇਕ ਲਾਉਣ ਨਾਲ ਉਸ ਦੀਆਂ ਸਾਰੀਆਂ ਹੀ ਆਂਦਰਾਂ ਹਿੱਲ ਜਾਂਦੀਆਂ ਹਨ। ਇਸ ਨਾਲ ਬਾਡੀ ਨੂੰ, ਛੱਤ ਨੂੰ ਵੀ ਨੁਕਸਾਨ ਪੁੱਜਦਾ ਹੈ ਔਰ ਸਵਾਰੀਆਂ ਨੂੰ ਵੀ ਤਕਲੀਫ ਹੁੰਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਕ ਤਾਂ ਓਵਰਲੋਡਿੰਗ ਨਾ ਹੋਵੇ ਔਰ ਦੂਸਰਾ ਜਦੋਂ ਦੋ, ਤਿੰਨ ਹਜ਼ਾਰ ਕਿਲੋਮੀਟਰ ਗੱਡੀ ਚਲ ਜਾਵੇ ਤਾਂ ਮੋਬਲਾਇਲ ਬਦਲਿਆ ਜਾਵੇ ਅਤੇ ਉਸ ਦੇ ਨਾਲ ਹੀ ਗਰੀਸ ਵੀ ਬਦਲੀ ਜਾਵੇ। ਅਗਰ ਗੱਡੀ ਨੂੰ ਇਸ ਤਰ੍ਹਾਂ ਰੱਖਿਆ ਜਾਵੇ ਤਾਂ ਉਹ ਦਸ ਸਾਲ ਖਰਾਬ ਨਹੀਂ ਹੋਵੇਗੀ।

ਮੇਰਾ ਖਿਆਲ ਹੈ ਕਿ ਜਿਸ ਤਰ੍ਹਾਂ ਕਹਿੰਦੇ ਹਨ ਬਦ ਨਾਲੋਂ ਬਦਨਾਮ ਬੁਰਾ, ਇਸ ਤਰ੍ਹਾਂ ਕਈ ਵਾਰੀ ਐਵੇਂ ਹੀ ਕਿਸੇ ਨੂੰ ਬਦਨਾਮ ਕਰ ਦਿੱਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਡਰਾਈਵਰ ਸ਼ਰਾਬ ਪੀ ਕੇ ਚਲਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਵੈਸੇ ਹੀ ਬਦਨਾਮ ਕੀਤਾ ਗਿਆ ਹੈ। ਉਹ ਡਰਾਈਵਰ ਜਿਹੜੇ ਕਿ ਅੱਜ ਇਥੋਂ ਮਾਲ ਚੁਕਦੇ ਹਨ ਤੇ ਤੀਸਰੇ ਦਿਨ ਬੰਬਈ ਪਹੁੰਚਾ ਦਿੰਦੇ ਹਨ, ਉਹ ਦਿਨ ਰਾਤ ਚਲਦੇ ਹਨ। ਉਹ ਕਿਸੇ ਸੂਰਤ ਵਿਚ ਵੀ ਤਿੰਨ ਦਿਨਾਂ ਵਿਚ ਨਹੀਂ ਪਹੁੰਚ ਸਕਦੇ ਜੇਕਰ ਉਹ ਸ਼ਰਾਬ ਪੀ ਕੇ ਚਲਣ । ਪਰ ਵੇਖਿਆ ਇਹ ਜਾਂਦਾ ਹੈ ਕਿ ਅਗਰ ਕੋਈ ਬਾਈਚਾਂਸ ਵੀ ਕਿਸੇ ਡਰਾਈਵਰ ਤੋਂ ਐਕਸੀਡੈਂਟ ਹੋ ਜਾਵੇ ਤਾਂ ਲੋਕ ਕਹਿੰਦੇ ਹਨ ਕਿ ਉਸ ਨੇ ਸ਼ਰਾਬ ਪੀਤੀ ਹੋਈ ਸੀ। (ਘੰਟੀ)

ਬੱਸ ਜੀ, ਮੈਂ ਇਤਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ, ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੱਸਾਂ ਵਿਚ ਬਹੁਤ ਸੁਧਾਰ ਲਿਆਂਦਾ ਹੈ। ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਹੋਰ ਵੀ ਜਿਹੜੀ ਕੋਈ ਕਮੀ ਹੈ ਉਸ ਨੂੰ ਵੀ ਉਹ ਦੂਰ ਕਰ ਦੇਣ।

**ਕਾਮਰੇਡ ਦਯਾ ਸਿੰਘ ਘਮਾਣੇਵਾਲ** (ਕੁੰਮ ਕਲਾਂ, ਐਸ.ਸੀ.) : ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਦੀ ਡਿਮਾਂਡ ਤੇ ਆਪਣੇ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ। ਜਿੱਥੋਂ ਤਕ ਟਰਾਂਸਪੋਰਟ ਦੀ ਗੱਲ ਹੈ ਇਸ ਬਾਰੇ ਪਹਿਲਾਂ ਵੀ ਬਹੁਤ ਸਾਰੀਆਂ ਅੱਛੀਆਂ ਅੱਛੀਆਂ ਤਕਰੀਰਾਂ ਕੀਤੀਆਂ ਗਈਆਂ ਹਨ ਔਰ ਕਿਹਾ ਗਿਆ ਹੈ ਕਿ ਪਿੱਛੇ ਬਹੁਤ ਕੁਝ ਗਲਤ ਹੋ ਗਿਆ ਹੈ, ਉਹ ਹੁਣ ਨਹੀਂ ਕਰਨਾ ਚਾਹੀਦਾ। ਬਹੁਤ ਅੱਛੀ ਗੱਲ ਹੈ ਕਿ ਸਰਕਾਰ ਨੇ ਅੱਛੇ ਕਦਮ ਚੁੱਕੇ ਹਨ, ਢੀਂਡਸਾ ਸਾਹਿਬ ਅੱਛੇ ਨੌਜਵਾਨ ਵਜ਼ੀਰ ਹਨ, ਬੜੀ ਖੁਸ਼ੀ ਦੀ ਗੱਲ ਹੈ ਪਰ ਜੇਕਰ ਇਸ ਪਾਸੇ ਨੂੰ ਅੱਜੇ ਵੀ ਝਾਤ ਮਾਰ ਕੇ ਵਖੀਏ ਤਾਂ ਪਤਾ ਲਗਦਾ ਹੈ ਕਿ ਜਿਹੜੀਆਂ ਬੱਸਾਂ ਪ੍ਰਾਈਵੇਟ ਤੌਰ ਤੇ ਚਲਦੀਆਂ ਹਨ, ਉਹ ਬੱਸਾਂ ਚਾਹੇ ਕਿਸੇ ਵੀ ਪ੍ਰਾਈਵੇਟ ਆਦਮੀ ਦੀਆਂ ਹਨ, ਉਹ ਮੁਨਾਫੇ ਵਿਚ ਜਾਂਦੀਆਂ ਹਨ। ਸਾਨੂੰ ਉਨ੍ਹਾਂ ਵਲ ਚੰਗੀ ਤਰ੍ਹਾਂ ਵੇਖਣਾ ਚਾਹੀਦਾ ਹੈ ਕਿ ਉਹ ਕਿਸ ਤਰ੍ਹਾਂ ਨਾਲ ਮੁਨਾਫੇ ਵਿਚ ਜਾਂਦੇ ਹਨ, ਸਾਰੇ ਹਾਊਸ ਨੂੰ ਇਹ ਗੱਲ ਵੇਖਣੀ ਚਾਹੀਦੀ ਹੈ, ਸਰਕਾਰ ਨੂੰ ਵੇਖਣੀ ਚਾਹੀਦੀ ਹੈ। ਪਰ ਜਿੱਥੇ ਸਰਕਾਰ ਦੀਆਂ ਬੱਸਾਂ ਚਲਦੀਆਂ ਹਨ ਉਸ ਵਿਚ ਹਰ ਵਰ੍ਹੇ ਕੁਝ ਨਾ ਕੁਝ ਘਾਟਾ ਪੈਂਦਾ ਹੈ। ਇਸ ਲਈ ਵੀ ਇਸ ਬਾਰੇ ਸਰਕਾਰ ਨੂੰ ਔਰ ਵਜ਼ੀਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਜਦੋਂ ਅਸੀਂ ਗੱਲ ਕਰਦੇ ਹਾਂ ਕਿ ਅਸੀਂ ਸਮਾਜਵਾਦ ਲਿਆਉਣਾ ਹੈ ਔਰ ਮਿਹਨਤਕਸ਼ ਲੋਕਾਂ ਦੇ ਹੱਥਾਂ ਵਿਚ ਕੋਈ ਜ਼ਿਆਦਾ ਚੀਜ਼ ਦੇਣੀ ਹੈ, ਮੁਲਕ ਨੂੰ ਅੱਗੇ ਲੈ ਜਾਣਾ ਹੈ ਤਾਂ ਫਿਰ ਦੇਖਣਾ ਪਵੇਗਾ ਕਿ ਪ੍ਰਾਈਵੇਟ ਬੱਸਾਂ ਕਿਉਂ ਜ਼ਿਆਦਾ ਫਾਇਦਾ ਉਠਾ ਜਾਣ ਔਰ ਸਾਡੀ ਸਰਕਾਰ ਦੀਆਂ ਬੱਸਾਂ ਕਿਉਂ ਘਾਟੇ ਵਿਚ ਜਾਣ। ਇਥੇ ਬਹੁਤ ਸਾਰੀਆਂ ਤਕਰੀਰਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ, ਔਰ ਇਹ ਗੱਲ ਵੀ ਸਾਫ ਹੈ ਕਿ ਜਦੋਂ ਤੱਕ ਸਾਡੇ ਦੇਸ਼ ਵਿੱਚ ਸਰਮਾਇਦਾਰੀ ਹੈ, ਜਾਗੀਰਦਾਰੀ ਹੈ ਅਤੇ ਜਦ ਤਕ ਇਹ ਕੌਮਾਂ ਸਾਡੇ ਦੇਸ਼ ਵਿਚ ਮੌਜੂਦ ਹਨ, ਤਾਂ ਅਸੀਂ ਅਗਰ ਇਹ ਕਹਿ ਦੇਈਏ ਕਿ ਅਸੀਂ ਤਰੱਕੀ ਕਰਨੀ ਹੈ ਤਾਂ ਮੈਂ ਸਮਝਦਾ ਹਾਂ ਕਿ ਮੁਸ਼ਕਲ ਹੈ ਕਿਉਂਕਿ ਹਰ ਬੰਦਾ, ਹਰ ਵੱਡੇ ਤੋਂ ਛੋਟਾ ਅਫਸਰ, ਸਾਰੇ ਹੀ ਕੋਸ਼ਿਸ਼ ਕਰਦੇ ਹਨ ਕਿ ਕੁਝ ਨਾ ਕੁਝ ਖੱਟ ਲਵੇ। ਮਿਸਾਲ ਦੇ ਤੌਰ ਤੇ ਅਗਰ ਤੁਸੀਂ ਪਿੰਡਾਂ ਵਿਚ ਜਾਓ ਤਾਂ ਤੁਹਾਨੂੰ ਬਹੁਤ ਸਾਰੇ ਸੱਜਣ ਮਿਲਣਗੇ, ਉਹ ਸਾਨੂੰ ਵੀ ਮਿਲਦੇ ਹਨ ਔਰ ਕਹਿੰਦੇ ਹਨ ਵੇਖੋ ਭਈ ਫਲਾਣੇ ਕੋਲ ਪਹਿਲਾਂ ਕੁਝ ਵੀ ਨਹੀਂ ਸੀ ਪਰ ਜਦ ਦਾ ਉਹ ਫਲਾਣੇ ਮਹਿਕਮੇਂ ਵਿਚ ਲਗਿਆ ਹੈ ਉਸ ਨੇ ਕੋਠੀ ਬਣਾ ਲਈ ਹੈ। ਕਈ ਕਹਿ ਦਿੰਦੇ ਹਨ ਕਿ ਫਲਾਣਾ ਜਦੋਂ ਦਾ ਐਮ. ਐਲ. ਏ. ਬਣਿਆ ਹੈ ਉਸ ਨੇ ਕੋਠੀ ਪਾ ਲਈ ਹੈ ਪਰ ਕਾਮਰੇਡ ਤੁਸੀਂ ਵੀ ਕੁਝ ਕਰੋ, ਤੁਸੀਂ ਤਾਂ ਕੁਝ ਨਹੀਂ ਕਰਦੇ। ਉਹ ਸਾਨੂੰ ਵੀ ਇਸ ਪਾਸੇ ਲਗਾਉਂਦੇ ਹਨ......

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** : ਤੁਸੀਂ ਨਾ ਮੰਨਿਓਂ। (ਹਾਸਾ)

**ਕਾਮਰੇਡ ਦਯਾ ਸਿੰਘ ਘਮਾਣੇਵਾਲ** : ਨਹੀਂ ਜੀ, ਅਸੀਂ ਮੰਨਣ ਵਾਲੇ ਨਹੀਂ ਹਾਂ। ਮੈਂ ਇਹ ਕਹਿੰਦਾ ਹਾਂ ਕਿ ਜਿੱਥੇ ਤੁਹਾਡਾ ਹਰ ਅਫਸਰ ਇਸ ਪਾਸੇ ਤੁਰਿਆ ਹੋਇਆ ਹੋਵੇ ਤਾਂ ਬੱਸਾਂ ਵਿਚ ਤਰੱਕੀ ਲਿਆਉਣੀ ਮੁਸ਼ਕਲ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਕਾਂਗਰਸ ਨਾਲੋਂ ਜ਼ਿਆਦਾ ਨਹੀਂ ਕਰ ਸਕਦੇ ਤਾਂ ਘੱਟੋ ਘੱਟ ਕੁਝ ਤਾਂ ਫਰਕ ਪਾਓ ਤਾਕਿ ਲੋਕਾਂ ਨੂੰ ਪਤਾ ਲੱਗੇ ਕਿ ਕੋਈ ਸਰਕਾਰ ਸੁਧਾਰ ਲਿਆਉਣ ਵਾਲੀ ਆਈ ਹੈ। ਪਿਛਲੇ ਸਾਲ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ 25% ਰੂਟ ਪਰਮਿਟ ਲੋਕਾਂ ਨੂੰ ਦੇਵਾਂਗੇ ਜਿਨ੍ਹਾਂ ਪਾਸ ਜ਼ਮੀਨ ਨਹੀਂ ਹੈ, ਦਿਹਾਤੀ ਮਜ਼ਦੂਰ ਹਨ, ਬੇਜ਼ਮੀਨੇ ਹਨ ਲੇਕਿਨ ਸਾਲ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ ਕਿਸੇ ਸੱਜਣ ਨੂੰ ਇਸ ਤਰ੍ਹਾਂ ਕੋਈ ਰੂਟ ਪਰਮਿਟ ਨਹੀਂ ਦਿੱਤਾ ਗਿਆ। ਕਈ ਸੱਜਣ ਸਾਨੂੰ ਪੁੱਛਦੇ ਹਨ ਕਿ ਇਹ ਸਰਕਾਰ ਦਾ ਇੱਕ ਐਲਾਨ ਹੋਇਆ ਸੀ ਉਸ ਦਾ ਕੀ ਬਣਿਆ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਗੱਲ ਲੋਕਾਂ ਵਿਚ ਕਹਿ ਦੇਈਏ ਛੇਤੀ ਤੋਂ ਛੇਤੀ ਅਮਲ ਕਰਨਾ ਚਾਹੀਦਾ ਹੈ।

ਇਸ ਸਰਕਾਰ ਨੂੰ ਸੈਂਟਰ ਦੀ ਸਰਕਾਰ ਤੇ ਵੀ ਜ਼ੋਰ ਦੇਣਾ ਚਾਹੀਦਾ ਹੈ ਤਾਂਕਿ ਇਸ ਪਾਸੇ ਛੇਤੀ ਅਮਲ ਕੀਤਾ ਜਾ ਸਕੇ।

ਚੇਅਰਮੈਨ ਸਾਹਿਬ, ਸਮਾਜਵਾਦ ਬਾਰੇ ਬਹੁਤ ਸਾਰੀਆਂ ਗੱਲਾਂ ਇਸ ਪਾਸਿਉਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਕੀਤੀਆਂ ਜਾਂਦੀਆਂ ਹਨ ਪਿੰਡਾਂ ਵਿਚ ਜਿਹੜੇ ਬੇਜ਼ਮੀਨੇ ਲੋਕ ਹਨ, ਹਰੀਜਨ ਹਨ, ਉਨ੍ਹਾਂ ਲਈ ਬਹੁਤ ਸਾਰੀਆਂ ਭਲਾਈ ਦੀਆਂ ਸਕੀਮਾਂ ਬਣਾਈਆਂ ਹਨ। ਪਿਛਲੀ ਵਾਰੀ ਸਰਕਾਰ ਨੇ ਪਰਚਾਰ ਕੀਤਾ ਕਿ ਪਿੰਡਾਂ ਦੇ ਜਿਹੜੇ ਖੂਹ ਹਨ ਉਨ੍ਹਾਂ ਉਤੇ ਛੱਤਾਂ ਪਾ ਕੇ ਲੋਕਾਂ ਨੂੰ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾਵੇਗਾ ਪਰ ਉਹ ਵੀ ਅਜੇ ਤਕ ਨਹੀਂ ਹੋਇਆ। ਇਕ ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਈ ਵਾਰੀ ਸਾਡੇ ਬਾਹਰੋਂ ਸੱਜਣ ਮਿੱਤਰ ਆਉਂਦੇ ਹਨ, ਕਿਸੇ ਵੇਲੇ ਕੋਈ ਪੰਚਾਇਤ ਦਾ ਇਕੱਠ ਹੁੰਦਾ ਹੈ, ਕਿਸੇ ਵੇਲੇ ਜੰਞ ਆਉਂਦੀ ਹੈ ਤਾਂ ਉਹ ਧਰਮਸ਼ਾਲਾ ਵਿਚ ਗੁਜ਼ਾਰਾ ਕਰਦੀ ਹੈ। ਪਹਿਲਾਂ ਤਾਂ ਇਸ ਪਾਸੇ ਸਰਕਾਰ ਨੇ ਤਿੰਨ ਹਜ਼ਾਰ ਰੁਪਏ, ਫਿਰ ਪੰਜ ਹਜ਼ਾਰ ਰੁਪਏ, ਫਿਰ 7 ਹਜ਼ਾਰ ਰੁਪਏ ਦੇਣ ਦੇ ਫੈਸਲੇ ਕੀਤੇ ਸਨ ਅਤੇ ਹੁਣ ਸਰਕਾਰ ਨੇ ਉਹ ਰਕਮ ਵਧਾ ਕੇ 10 ਹਜ਼ਾਰ ਰੁਪਏ ਕਰ ਦਿੱਤੀ। ਇਸ ਦੇ ਵਾਸਤੇ ਵੀ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕਾਂਗਰਸ ਵਾਲਿਆਂ ਵਾਲੀ ਗੱਲ ਨਹੀਂ ਹੋਣੀ ਚਾਹੀਦੀ, ਇਸ ਤੇ ਅਮਲ ਜ਼ਰੂਰ ਹੋਣਾ ਚਾਹੀਦਾ ਹੈ। ਜਿੱਥੇ ਹੋਰ ਪੈਸੇ ਦੀ ਲੋੜ ਹੈ ਉਥੇ ਹੋਰ ਪੈਸਾ ਦਿੱਤਾ ਜਾਵੇ। ਪਿੰਡਾਂ ਦੇ ਲੋਕਾਂ ਦੀਆਂ ਅਸੀਂ ਜਦੋਂ ਸ਼ਿਕਾਇਤਾਂ ਸੁਣਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਜਦੋਂ ਇਕ ਪਿੰਡ ਦੀ ਕਮੇਟੀ ਬਣ ਜਾਂਦੀ ਹੈ ਤਾਂ ਉਸ ਕਮੇਟੀ ਦਾ ਖਜ਼ਾਨਚੀ ਬਣ ਜਾਂਦਾ ਹੈ ਪਰ ਮਹਿਕਮੇ ਦਾ ਤਹਿਸੀਲ ਭਲਾਈ ਅਫ਼ਸਰ ਉਨ੍ਹਾਂ ਨੂੰ ਧਰਮਸ਼ਾਲਾ ਵਾਸਤੇ ਪੈਸੇ ਨਹੀਂ ਲੈਣ ਦਿੰਦਾ। ਉਹ ਕੋਈ ਨਾ ਕੋਈ ਅੜਚਣ ਪਾ ਦਿੰਦਾ ਹੈ। ਕਦੇ ਕਹਿ ਦਿੰਦਾ ਹੈ ਤੁਹਾਡੀ ਜ਼ਮੀਨ ਦੀ ਰਜਿਸਟਰੀ ਨਹੀਂ ਹੋਈ, ਕਦੇ ਕਹਿ ਦਿੰਦਾ ਹੈ ਤੁਹਾਡੇ ਕਾਗਜ਼ ਠੀਕ ਨਹੀਂ ਹਨ। ਇਸ ਅੜੱਚਣ ਪਾਉਣ ਦਾ ਅਸਲ ਕਾਰਨ ਕੀ ਹੁੰਦਾ ਹੈ ? ਉਸ ਦਾ ਅਸਲ ਕਾਰਨ ਇਹ ਹੁੰਦਾ ਹੈ ਕਿ ਉਹ ਪੈਸੇ ਚਾਹੁੰਦਾ ਹੁੰਦਾ ਹੈ ਔਰ ਪੰਜ ਛੇ ਸੌ ਰੁਪਏ ਲੈ ਕੇ ਉਹ ਧਰਮ-ਸ਼ਾਲਾ ਦੇ ਪੈਸੇ ਦਿਵਾਉਂਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ। ਇਕ ਗੱਲ ਮੈਂ ਹੋਰ ਕਹਿੰਦਾ ਹਾਂ ਕਿ ਜੇਕਰ ਪਿੰਡਾਂ ਵਿਚ ਪੜਤਾਲ ਕਰੋ ਤਾਂ ਪਤਾ ਲੱਗੇਗਾ, ਬਹੁਤ ਸਾਰੇ ਪਿੰਡਾਂ ਵਿਚੋਂ ਇਹ ਗੱਲ ਸਾਬਤ ਹੋ ਸਕਦੀ ਹੈ, ਕਿ ਉਹ ਪੈਸਾ ਜਿਹੜਾ ਕਿ ਗਰੀਬ ਲੋਕਾਂ ਵਾਸਤੇ ਹੁੰਦਾ ਹੈ, ਲੋਕਾਂ ਦੇ ਭਲੇ ਵਾਸਤੇ ਹੁੰਦਾ ਹੈ, ਜਿਸ ਤੋਂ ਗਰੀਬਾਂ ਨੇ ਕੁਝ ਫਾਇਦਾ ਉਠਾਉਣਾ ਹੁੰਦਾ ਹੈ, ਉਸ ਵਿਚੋਂ ਵੀ ਰਿਸ਼ਵਤ ਲਈ ਜਾਂਦੀ ਹੈ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਹੜੀਆਂ ਤਹਿਸੀਲ ਭਲਾਈ ਅਫ਼ਸਰ ਵੱਧ ਘੱਟ ਗੱਲਾਂ ਕਰਦਾ ਹੈ ਕਿ ਤੁਹਾਡੀ ਜ਼ਮੀਨ ਨਹੀਂ ਹੈ, ਤੁਹਾਡੀ ਜ਼ਮੀਨ ਦੀ ਰਜਿਸਟਰੀ ਨਹੀਂ ਹੋਈ ਆਦਿ, ਇਸ ਵਾਸਤੇ ਧਰਮਸ਼ਾਲਾ ਲਈ ਪੈਸਾ ਨਹੀਂ ਮਿਲ ਸਕਦਾ, ਇਹ ਨਹੀਂ ਹੋਣਾ ਚਾਹੀਦਾ, ਇਸ ਨੂੰ ਬੰਦ ਕਰਨਾ ਚਾਹੀਦਾ ਹੈ ਔਰ ਦਸ ਹਜ਼ਾਰ ਰੁਪਏ ਦੇ ਹਿਸਾਬ ਨਾਲ ਜਿਹੜੇ ਲੋਕਾਂ ਨੂੰ ਲੋੜ ਹੈ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਪੈਸੇ ਦੇਣੇ ਚਾਹੀਦੇ ਹਨ। ਜਿਹੜੀਆਂ ਪਹਿਲਾਂ ਧਰਮਸ਼ਾਲਾਵਾਂ ਬਣੀਆਂ ਹੋਈਆਂ ਹਨ ਅਤੇ ਜਿਨ੍ਹਾਂ ਦੀ ਭੈੜੀ ਪੁਜ਼ੀਸ਼ਨ ਹੈ, ਜਿਨ੍ਹਾਂ ਦੀ ਰਿਪੇਅਰ ਹੋਣ ਵਾਲੀ ਹੈ, ਜਿਨ੍ਹਾਂ ਦੀਆਂ ਕੰਧਾਂ ਖਰਾਬ ਹੋ ਗਈਆਂ ਹਨ, ਜਾਂ ਢਹਿ ਗਈਆਂ ਹਨ ਜਾਂ ਜਿਨ੍ਹਾਂ ਦਾ ਕੰਮ ਅਧੂਰਾ ਪਿਆ ਹੈ, ਉਸ ਦੇ ਲਈ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਲਈ ਹੋਰ ਪੈਸੇ ਦੇ ਕੇ ਮੱਦਦ ਕਰਨੀ ਚਾਹੀਦੀ ਹੈ ਅਤੇ ਉਹ ਮੁਕੰਮਲ ਕਰਨੀਆਂ ਚਾਹੀਦੀਆਂ ਹਨ।

ਫਿਰ, ਚੇਅਰਮੈਨ ਸਾਹਿਬ, ਕਰਜ਼ੇ ਦੀ ਗੱਲ ਹੈ ਪਹਿਲਾਂ ਸ਼ਡਿਊਲਡ ਕਾਸਟਸ ਵਾਸਤੇ ਪੰਜ ਕਰੋੜ ਰੁਪਿਆ ਰੱਖਿਆ ਗਿਆ ਸੀ ਔਰ ਹੁਣ ਉਹ ਦਸ ਕਰੋੜ ਰੁਪਿਆ ਕਰ ਦਿੱਤਾ ਹੈ। ਦਸ ਕਰੋੜ

[ਕਾਮਰੇਡ ਦਯਾ ਸਿੰਘ ਘਮਾਣੇਵਾਲ]
ਰੁਪਏ ਨਾਲ ਲੋਕਾਂ ਦੀ ਕਾਫੀ ਭਲਾਈ ਹੋ ਸਕਦੀ ਹੈ। ਇਹ ਪੈਸਾ ਚੰਗੇ ਢੰਗ ਨਾਲ ਲੋਕਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ......

11.52 A.M. (At this stage, Sardar Parkash Singh Majitha, a Member, Panel of Chairmen, occupied the Chair).

ਇਸ ਦੇ ਵਿੱਚ ਕਈ ਕਿਸਮ ਦੀਆਂ ਮੁਸ਼ਕਲਾਂ ਆਉਂਦੀਆਂ ਹਨ। ਪ੍ਰੋਸੀਜਰ ਵੀ ਬਹੁਤ ਲੰਮਾ ਹੈ। ਪਹਿਲਾਂ ਕਿਸੇ ਤਹਿਸੀਲਦਾਰ ਤੋਂ ਤਸਦੀਕ ਕਰਵਾਓ, ਫਿਰ ਕਿਸੇ ਬੀ.ਡੀ.ਓ. ਤੋਂ ਤਸਦੀਕ ਕਰਵਾਓ ਉਸ ਤੋਂ ਬਾਅਦ ਕਿਸੇ ਐਮ. ਐਲ. ਏ. ਤੋਂ ਤਸਦੀਕ ਕਰਵਾਓ। ਇਸ ਕਰਕੇ ਆਮ ਗਰੀਬ ਲੋਕਾਂ ਨੂੰ ਜਿਹੜੇ ਕਿ ਅਨਪੜ੍ਹ ਹੁੰਦੇ ਹਨ ਉਨ੍ਹਾਂ ਨੂੰ ਇਸ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ ਅਤੇ ਉਹ ਆਪਣੀਆਂ ਦਰਖਾਸਤਾਂ ਛੇਤੀ ਨਹੀਂ ਭੇਜ ਸਕਦੇ ਅੋਰ ਜੇ ਕਿਸੇ ਦੀ ਇਤਨਾ ਕੁਝ ਕਰਕੇ ਦਰਖਾਸਤ ਇਥੇ ਆ ਜਾਂਦੀ ਹੈ ਤਾਂ ਫਿਰ ਉਸ ਦਾ ਪਤਾ ਕਰਨ ਵਾਸਤੇ ਇਥੇ ਚੰਡੀਗੜ੍ਹ ਉਨ੍ਹਾਂ ਨੂੰ 4-4 ਵਾਰੀ ਇਥੇ ਆਉਣਾ ਪੈਂਦਾ ਹੈ। ਤੁਸੀਂ ਵੇਖੋ ਕਿ ਜੇ ਕੋਈ ਆਦਮੀ ਇਕ ਵਾਰੀ ਇਥੇ ਆਪਣੀ ਦਰ-ਖਾਸਤ ਦਾ ਪਤਾ ਕਰਨ ਆਵੇ ਤਾਂ ਉਸ ਦਾ ਘੱਟੋ ਘੱਟ 50 ਰੁਪਏ ਇਕ ਵਾਰ ਇਥੇ ਆਉਣ ਵਿੱਚ ਖਰਚ ਹੋ ਜਾਂਦਾ ਹੈ, ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਹ ਕਰਜ਼ਾ 10 ਹਜ਼ਾਰ ਰੁਪਏ ਤੋਂ ਵੱਧ ਨਹੀਂ ਦਿੱਤਾ ਜਾਣਾ ਚਾਹੀਦਾ। ਜਿਨ੍ਹਾਂ ਦੀ ਆਮਦਨ ਜ਼ਿਆਦਾ ਹੈ ਜਾਂ ਜਿਹੜੇ ਬਹੁਤ ਅਮੀਰ ਹਨ ਉਹੀ ਇਹ ਪੈਸਾ ਲੈ ਜਾਂਦੇ ਹਨ, ਗਰੀਬ ਨੂੰ ਇਹ ਪੈਸਾ ਨਹੀਂ ਮਿਲਦਾ। ਸਾਡੀ ਸਰਕਾਰ ਨੂੰ ਇਸ ਪਾਸੇ ਵਲ ਵੀ ਖਾਸ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਚੇਅਰਮੈਨ ਸਾਹਿਬ, ਅਗਲੀ ਗੱਲ ਮੈਂ ਦਿਹਾੜੀਦਾਰਾਂ ਬਾਰੇ ਵੀ ਕਹਿਣੀ ਚਾਹੁੰਦਾ ਹਾਂ। ਪਹਿਲੇ ਦਿਹਾੜੀਦਾਰ ਨੂੰ 5 ਰੁਪਏ ਦਿੱਤੇ ਜਾਂਦੇ ਸਨ, ਫਿਰ 7 ਰੁਪਏ ਕੁਝ ਪੈਸੇ ਹੋਏ ਅਤੇ ਹੁਣ ਇਹ 9 ਰੁਪਏ 90 ਪੈਸੇ ਕੀਤੇ ਗਏ ਹਨ। ਸਾਡੀ ਸਰਕਾਰ ਨੇ ਇਹ ਬਹੁਤ ਅੱਛਾ ਕੰਮ ਕੀਤਾ ਹੈ ਪਰ ਇਕ ਗੱਲ ਮੈਂ ਸਰਕਾਰ ਨੂੰ ਕਹਾਂਗਾ ਕਿ ਅਸਲ ਵਿਚ ਇਹ ਦਿਹਾੜੀ ਉਨ੍ਹਾਂ ਨੂੰ ਨਹੀਂ ਮਿਲਦੀ, ਇਸ ਤੋਂ ਬਹੁਤ ਘੱਟ ਦਿਹਾੜੀ ਦਿੱਤੀ ਜਾਂਦੀ ਹੈ। ਮੈਨੂੰ ਪਤਾ ਹੈ ਕਿਉਂਕਿ ਮੈਂ ਜ਼ਿਲ੍ਹਾ ਲੁਧਿਆਣਾ ਦੇ ਬੇਜ਼ਮੀਨੇ ਲੋਕਾਂ ਦਾ ਪ੍ਰਧਾਨ ਹਾਂ। ਜਦੋਂ ਮੈਂ ਆਪਣੇ ਜ਼ਿਲ੍ਹੇ ਦੇ ਲੋਕਾਂ ਨੂੰ ਇਕੱਠਾ ਕਰਕੇ ਪੁੱਛਦਾ ਹਾਂ ਤਾਂ ਕੋਈ ਕਹਿੰਦਾ ਹੈ ਕਿ ਉਸ ਨੂੰ 5 ਰੁਪਏ ਦਿਹਾੜੀ ਮਿਲਦੇ ਹਨ, ਕੋਈ ਕਹਿੰਦਾ ਹੈ ਕਿ ਉਸ ਨੂੰ 6 ਰੁਪਏ ਦਿਹਾੜੀ ਦੇ ਮਿਲਦੇ ਹਨ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਸਾਡੀ ਸਰਕਾਰ ਨੇ ਉਨ੍ਹਾਂ ਦੀ ਦਿਹਾੜੀ 9 ਰੁਪਏ 90 ਪੈਸੇ ਕੀਤੀ ਹੈ ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਉਨ੍ਹਾਂ ਨੂੰ ਇਹ ਪੈਸੇ ਦਿਵਾਉਣ ਦੀ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜਦੋਂ ਕੋਈ ਆਦਮੀ ਇਤਨੀ ਮਜ਼ਦੂਰੀ ਦੀ ਮੰਗ ਕਰਦਾ ਹੈ ਤਾਂ ਉਸ ਨੂੰ ਦਬਾਇਆ ਜਾਂਦਾ ਹੈ, ਕੁੱਟਿਆ ਜਾਂਦਾ ਹੈ ਜਾਂ ਫਿਰ ਪੁਲਿਸ ਵਾਲਿਆਂ ਨੂੰ ਕਹਿ ਕੇ ਉਸ ਤੇ ਕੋਈ ਨਾ ਕੋਈ ਕੇਸ ਬਣਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਕਰਕੇ ਉਸ ਨੂੰ ਪੂਰੀ ਦਿਹਾੜੀ ਨਹੀਂ ਦਿੱਤੀ ਜਾਂਦੀ। ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਇਨ੍ਹਾਂ ਨੂੰ ਆਪਣੀ ਉਥੇ ਕੋਈ ਸਰਕਾਰੀ ਮਸ਼ੀਨਰੀ ਬਿਠਾਉਣੀ ਚਾਹੀਦੀ ਹੈ ਤਾਕਿ ਉਸ ਨੂੰ ਪੂਰੀ ਦਿਹਾੜੀ ਮਿਲੇ। (ਘੰਟੀ)

ਚੇਅਰਮੈਨ ਸਾਹਿਬ, ਇਸ ਤੋਂ ਅਗਲੀ ਗੱਲ ਮੈਂ ਬੁਢਾਪਾ ਪੈਨਸ਼ਨ ਬਾਰੇ ਵੀ ਕਰਨੀ ਚਾਹੁੰਦਾ ਹਾਂ। ਬੁਢਾਪਾ ਪੈਨਸ਼ਨ ਲੈਣ ਵਿਚ ਬੜੀ ਮੁਸ਼ਕਲ ਆਉਂਦੀ ਹੈ। ਪਹਿਲੇ ਫਾਰਮ ਭਰੋ ਫਿਰ

ਉਸ ਨੂੰ ਤਸਦੀਕ ਕਰਾਉਣ ਲਈ ਕਈ ਜਗ੍ਹਾਂ ਤੇ ਜਾਣਾ ਪੈਂਦਾ ਹੈ ਜਿਸ ਨਾਲ ਕਿ ਗਰੀਬਾਂ ਨੂੰ ਬੜੀ ਮੁਸ਼ਕਲ ਆਉਂਦੀ ਹੈ। ਫਿਰ ਜੇ ਕਿਸੇ ਦੀ ਪੈਨਸ਼ਨ ਮਨਜ਼ੂਰ ਹੋ ਵੀ ਜਾਂਦੀ ਹੈ ਤਾਂ ਉਸ ਨੂੰ ਇਕ ਦੋ ਕਿਸ਼ਤਾਂ ਮਿਲਣ ਤੋਂ ਬਾਅਦ ਉਸ ਦੀ ਪੈਨਸ਼ਨ ਬੰਦ ਹੋ ਜਾਂਦੀ ਹੈ। ਕਿਹਾ ਇਹ ਜਾਂਦਾ ਹੈ ਕਿ ਡਾਕੀਏ ਤੋਂ ਰਸੀਦ ਨਹੀਂ ਪਹੁੰਚੀ ਜਾਂ ਫਿਰ ਕਲਰਕ ਆਪ ਹੀ ਕਿਤੇ ਇਧਰ ਉਧਰ ਗਵਾ ਬੈਠਦੇ ਹਨ। ਇਸੀ ਤਰ੍ਹਾਂ ਉਨ੍ਹਾਂ ਦੀ ਪੈਨਸ਼ਨ ਬੰਦ ਹੋ ਜਾਂਦੀ ਹੈ। ਇਸ ਕੰਮ ਵਾਸਤੇ ਫਿਰ ਉਨ੍ਹਾਂ ਗਰੀਬਾਂ ਨੂੰ ਇਥੇ ਆਉਣਾ ਪੈਂਦਾ ਹੈ ਹਾਲਾਂਕਿ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ ਹੁੰਦਾ। ਫਿਰ ਕੋਈ ਬੰਦਾ ਲਿੱਖ ਕੇ ਦਿੰਦਾ ਤਾਂ ਉਸ ਦੀ ਪੈਨਸ਼ਨ ਫਿਰ ਸ਼ੁਰੂ ਹੁੰਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪੈਨਸ਼ਨ ਦੇ ਫਾਰਮ ਵੀ ਪੂਰੇ ਨਹੀਂ ਮਿਲਦੇ ਜਿਸ ਕਰਕੇ ਵੀ ਲੋਕਾਂ ਨੂੰ ਬੜੀ ਮੁਸ਼ਕਲ ਹੁੰਦੀ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਫਾਰਮ ਹੋਰ ਛੱਪਵਾ ਲੈਣੇ ਚਾਹੀਦੇ ਹਨ ਔਰ ਜਿਨ੍ਹਾਂ ਨੂੰ ਪੈਨਸ਼ਨ ਮਨਜ਼ੂਰ ਹੋਈ ਹੋਵੇ ਉਸ ਨੂੰ ਪੈਸੇ ਪਹੁੰਚਾਉਣ ਦੀ ਜ਼ਿੰਮੇਵਾਰੀ ਸਰਕਾਰ ਦੀ ਹੋਣੀ ਚਾਹੀਦੀ ਹੈ, ਡਾਕੀਏ ਦੀ ਜਾਂ ਉਸ ਗਰੀਬ ਦੀ ਨਹੀਂ ਹੋਣੀ ਚਾਹੀਦੀ (ਘੰਟੀ)।

ਇਕ ਗੱਲ ਮੈਂ ਹੜ੍ਹਾਂ ਬਾਰੇ ਵੀ ਕਰਨੀ ਚਾਹੁੰਦਾ ਹਾਂ। ਹੜ੍ਹਾਂ ਦੇ ਵਾਸਤੇ ਪੈਸਾ ਰੱਖਿਆ ਹੈ।

**ਸ੍ਰੀ ਸਭਾਪਤੀ** : ਤੁਸੀਂ ਬੈਠੋ। ਹੜ੍ਹਾਂ ਦੇ ਬਾਰੇ ਇਹ ਡੀਮਾਂਡ ਨਹੀਂ ਹੈ।

**ਕਾਮਰੇਡ ਦਯਾ ਸਿੰਘ ਘਮਾਣੇਵਾਲ** : ਅੱਛਾ ਜੀ, ਤੁਹਾਡਾ ਧੰਨਵਾਦ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** (ਜਲੰਧਰ ਦੱਖਣ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਇਕ ਦੋ ਗਲਾਂ ਟਰਾਂਸਪੋਰਟ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਔਰ ਜ਼ਿਆਦਾ ਗੱਲ ਭਲਾਈ ਡਿਪਾਰਟ-ਮੈਂਟ ਦੇ ਬਾਰੇ ਕਹਾਂਗਾ।

ਚੇਅਰਮੈਨ ਸਾਹਿਬ, ਅੱਜ ਕਲ ਜਿਹੜੇ ਟ੍ਰਾਂਸਪੋਰਟ ਦੇ ਐਕਸੀਡੈਂਟ ਹੁੰਦੇ ਹਨ ਇਨ੍ਹਾਂ ਦਾ ਕਾਰਨ ਇਹ ਵੀ ਹੈ ਕਿ ਡਰਾਈਵਰਾਂ ਦੀ ਨਜ਼ਰ ਘੱਟ ਹੋ ਜਾਂਦੀ ਹੈ। ਇਸ ਕਰਕੇ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਹਰ 3 ਮਹੀਨੇ ਜਾਂ 6 ਮਹੀਨੇ ਬਾਅਦ ਉਨ੍ਹਾਂ ਦੀ ਨਜ਼ਰ ਜ਼ਰੂਰ ਟੈਸਟ ਕਰਨੀ ਚਾਹੀਦੀ ਹੈ। ਦੂਸਰਾ ਜਿਹੜਾ ਕਾਰਨ ਐਕਸੀਡੈਂਟਸ ਦਾ ਹੁੰਦਾ ਹੈ ਉਹ ਹੈ ਡਰਾਈਵਰਾਂ ਅਤੇ ਕੰਡਕਟਰਾਂ ਦਾ ਸ਼ਰਾਬ ਪੀਣਾ। ਸ਼ਾਮ ਦੀ ਬੱਸ ਵਿਚ ਤੁਸੀਂ ਕਿਧਰੇ ਚਲੇ ਜਾਓ ਤੁਹਾਨੂੰ ਪਤਾ ਲਗ ਜਾਵੇਗਾ ਕਿ ਡਰਾਈਵਰ ਅਤੇ ਕੰਡਕਟਰ ਸ਼ਰਾਬ ਦੇ ਦੌਰ ਵਿਚ ਹੀ ਹੁੰਦੇ ਹਨ। ਤੀਸਰਾ ਕਾਰਨ ਐਕਸੀਡੈਂਟ ਦਾ ਇਹ ਵੀ ਹੈ ਕਿ ਬੱਸਾਂ ਬਹੁਤ ਖਰਾਬ ਹੁੰਦੀਆਂ ਹਨ। ਬੱਸਾਂ ਦੇ ਖ਼ਰਾਬ ਹੋਣ ਦਾ ਇਕ ਕਾਰਨ ਇਹ ਵੀ ਹੈ ਕਿ ਅੱਜ ਕਲ ਸੜਕਾਂ ਬਹੁਤ ਖ਼ਰਾਬ ਹੋ ਰਹੀਆਂ ਹਨ ਅਤੇ ਸੜਕਾਂ ਦੀ ਮੁਰੰਮਤ ਨਹੀਂ ਕੀਤੀ ਜਾਂਦੀ। ਅੱਡਿਆਂ ਦਾ ਤੁਸੀਂ ਹਾਲ ਵੇਖ ਲਓ। ਚਾਹੇ ਇਹ ਜਲੰਧਰ ਦਾ ਅੱਡਾ ਹੋਵੇ, ਲੁਧਿਆਣਾ ਦਾ ਅੱਡਾ ਹੋਵੇ ਜਾਂ ਅੰਮ੍ਰਿਤਸਰ ਦਾ ਅੱਡਾ ਹੋਵੇ, ਇਨ੍ਹਾਂ ਬੱਸ ਅੱਡਿਆਂ ਵਿਚ ਇੰਨੇ ਵਡੇ ਵੱਡੇ ਟੋਏ ਪਏ ਹੁੰਦੇ ਹਨ ਕਿ ਐਨਾ ਬਸਾਂ ਦਾ ਨੁਕਸਾਨ ਸੜਕਾਂ ਤੇ ਚਲਣ ਨਾਲ ਨਹੀਂ ਹੁੰਦਾ ਜਿੰਨਾ ਕਿ ਇਨ੍ਹਾਂ ਬੱਸ ਸਟੈਂਡਾਂ ਤੇ ਆਕੇ ਇਨ੍ਹਾਂ ਟੋਇਆਂ ਤੇ ਚਲ ਕੇ ਹੁੰਦਾ ਹੈ। ਇਸ ਲਈ ਸਾਡੀ ਸਰਕਾਰ ਨੂੰ ਇਸ ਪਾਸੇ ਧਿਆਨ ਦੇ ਕੇ ਇਨ੍ਹਾਂ ਨੂੰ ਠੀਕ ਕਰਨਾ ਚਾਹੀਦਾ ਹੈ।

ਇਸ ਤੋਂ ਅਗਲੀ ਗੱਲ ਬਸਾਂ ਦੇ ਪੁਰਜ਼ਿਆਂ ਬਾਰੇ ਹੈ। ਬਸਾਂ ਵੱਚ ਅਸਲੀ ਕੰਪਨੀ ਦੇ ਪੁਰਜ਼ੇ ਨਹੀਂ ਲਏ ਜਾਂਦੇ ਬਲਕਿ ਇਹ ਬਦਲ ਕੇ ਨਕਲੀ ਪੁਰਜ਼ੇ ਲਾਏ ਜਾਂਦੇ ਹਨ ਜਿਸ ਕਰਕੇ ਵੀ ਇਹ ਐਕਸੀਡੈਂਟ ਜ਼ਿਆਦਾ ਹੁੰਦੇ ਹਨ। ਇਸ ਵੱਲ ਵੀ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਮੈਂ ਤਾਂ ਸਮਝਦਾ ਹਾਂ ਕਿ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਟ੍ਰਾਂਸਪੋਰਟ ਵਿਚ ਸੁਧਾਰ ਲਿਆਉਣ ਵਾਸਤੇ ਇਸ ਦੀ ਨੈਸ਼ਨੇਲਾਈਜ਼ੇਸ਼ਨ ਕੀਤੀ ਜਾਣੀ ਚਾਹੀਦੀ ਹੈ। ਸਾਡੀ ਸਰਕਾਰ ਦੀ ਇਹ ਪਾਲਿਸੀ ਸੀ ਕਿ ਇਸ ਨੂੰ ਨੈਸ਼ਨੇਲਾਈਜ਼ ਕਰ ਦਿੱਤਾ ਜਾਵੇਗਾ ਪਰ ਹੁਣ ਇਹ ਕੰਮ ਅਧੂਰਾ ਹੀ ਰਹਿ ਗਿਆ ਹੈ। ਤੁਸੀਂ ਵੇਖੋ ਹਰਿਆਣਾ ਵਿਚ ਟ੍ਰਾਂਸਪੋਰਟ ਨੈਸ਼ਨੇਲਾਈਜ਼ਡ ਹੈ ਔਰ ਇਸ ਦਾ ਉਥੇ ਕਾਫੀ ਚੰਗਾ ਪ੍ਰਬੰਧ ਹੈ। ਇਸ ਕਰਕੇ ਸਾਨੂੰ ਵੀ ਇਸ ਨੂੰ ਨੈਸ਼ਨੇਲਾਈਜ਼ ਕਰ ਦੇਣਾ ਚਾਹੀਦਾ ਹੈ।

ਹੁਣ ਚੇਅਰਮੈਨ ਸਾਹਿਬ, ਮੈਂ ਭਲਾਈ ਡਿਪਾਰਟਮੈਂਟ ਦੇ ਸਬੰਧ ਵਿਚ ਵੀ 2--4 ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਸਾਡੇ ਸ਼ਡਿਊਲਡ ਕਾਸਟ ਔਰ ਬੈਕਵਰਡ ਕਲਾਸਿਜ਼ ਵਾਸਤੇ 25% ਔਰ 5% ਰਿਜ਼ਰਵੇਸ਼ਨ ਸਰਕਾਰ ਨੇ ਕੀਤੀ ਹੋਈ ਹੈ ਅਤੇ ਸਾਡੀ ਭਲਾਈ ਦੀ ਜ਼ਿਮੇਵਾਰੀ ਵੀ ਪੰਜਾਬ ਸਰਕਾਰ ਤੇ ਹੀ ਆਉਂਦੀ ਹੈ। ਵੈਲਫੇਅਰ ਡਿਪਾਰਟਮੈਂਟ ਸਕੀਮਾਂ ਦੱਸਦਾ ਹੈ ਕਿ ਸਾਡੀ ਭਲਾਈ ਕਿਸ ਤਰ੍ਹਾਂ ਕਰਨੀ ਹੈ ਪਰ, ਚੇਅਰਮੈਨ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਪਹਿਲੇ ਸਾਡੀ ਭਲਾਈ ਵਾਸਤੇ ਬਜਟ ਦਾ 7% ਰੁਪਿਆ ਰਖਿਆ ਜਾਂਦਾ ਸੀ, ਪਿਛਲੇ ਸਾਲ ਇਹ 6% ਕਰ ਦਿੱਤਾ ਸੀ ਅਤੇ ਹੁਣ ਇਹ 5% ਕਰ ਦਿੱਤਾ ਗਿਆ ਹੈ ਔਰ ਮੈਨੂੰ ਲਗਦਾ ਹੈ ਕਿ ਅਹਿਸਤਾ ਅਹਿਸਤਾ ਇਹ ਸਿਫ਼ਰ ਹੀ ਰਹਿ ਜਾਵੇਗਾ। ਇਸ ਤਰੀਕੇ ਨਾਲ ਸਾਡੀ ਭਲਾਈ ਕਿਸ ਤਰ੍ਹਾਂ ਹੋ ਸਕਦੀ ਹੈ ? ਇਸ ਵਲ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਕਾਲਜਾਂ, ਮੈਡੀਕਲ ਕਾਲਜਾਂ ਔਰ ਬੀ.ਐਡ. ਕਾਲਜਾਂ ਵਿੱਚ ਜਿਹੜੇ ਦਾਖਲੇ ਦਿੱਤੇ ਜਾਂਦੇ ਹਨ ਉਥੇ ਸਰਕਾਰ ਨੇ ਰਿਜ਼ਰਵੇਸ਼ਨ ਤਾਂ ਰੱਖੀ ਹੈ......

**ਸ਼੍ਰੀ ਸਭਾਪਤੀ**: ਕੇ.ਪੀ. ਸਾਹਿਬ, ਜ਼ਰਾ ਜਲਦੀ ਖ਼ਤਮ ਕਰਨਾ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਐਡਮਿਸ਼ਨ ਲੈਣ ਵਾਸਤੇ ਸਾਨੂੰ ਰਿਜ਼ਰਵ ਸੀਟਸ ਦਿੱਤੀਆਂ ਗਈਆਂ ਹਨ ਪਰ ਇਹ ਸੀਟਾਂ ਕੋਈ ਹੋਰ ਹੀ ਲੈ ਜਾਂਦੇ ਹਨ। ਕਈ ਨਾਨ-ਸ਼ਡਿਊਲਡ ਕਾਸਟਸ ਮੁੰਡੇ ਆਪਣਾ ਝੂਠਾ ਸਰਟੀਫਿਕੇਟ ਦੇ ਕੇ ਇਹ ਸੀਟਾਂ ਲੈ ਜਾਂਦੇ ਹਨ ਅਤੇ ਸ਼ਡਿਊਲਡ ਕਾਸਟਸ ਨੂੰ ਦਾਖਲਾ ਨਹੀਂ ਮਿਲਦਾ। ਇਸ ਬਾਰੇ ਜਦੋਂ ਅਸੀਂ ਸਰਕਾਰ ਤੋਂ ਪੁੱਛਦੇ ਹਾਂ ਤਾਂ ਇਹ ਬੜਾ ਢਿੱਲਾ ਜਿਹਾ ਜਵਾਬ ਦਿੰਦੇ ਹਨ ਕਿ ਇਨਕੁਆਇਰੀ ਕਰਾਵਾਂਗੇ। ਮੈਂ ਪੁੱਛਦਾ ਹਾਂ ਕਿ ਇਸ ਦੀ ਜ਼ਿੰਮੇਵਾਰੀ ਕਿਸ ਤੇ ਹੈ ? ਇਹ ਢਿਲਾ ਜਿਹਾ ਜਵਾਬ ਕਿਉਂ ਦਿੰਦੇ ਹਨ ? ਮੈਂ ਤਾਂ ਇਹ ਕਹਿੰਦਾ ਹਾਂ ਕਿ ਇਸ ਦੀ ਜ਼ਿੰਮੇਵਾਰੀ ਸਰਕਾਰ ਤੇ ਆਉਂਦੀ ਹੈ। ਸਰਕਾਰ ਨੂੰ ਇਸ ਦੇ ਵਾਸਤੇ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਇਸੇ ਤਰ੍ਹਾਂ ਹੀ ਇਮਪਲਾਈਜ਼ ਦੀ ਹਾਲਤ ਹੈ। ਜੇ ਕਿਸੇ ਇੰਮਪਲਾਈ ਦੀ ਤਰੱਕੀ ਦਾ ਮਾਮਲਾ ਆਉਂਦਾ ਹੈ ਤਾਂ ਉਸ ਦੀ ਫਾਈਲ ਖ਼ਰਾਬ ਕਰ ਦਿੱਤੀ ਜਾਂਦੀ ਹੈ ਅਤੇ ਉਸ ਨੂੰ ਤਰੱਕੀ ਨਹੀਂ ਦਿੱਤੀ ਜਾਂਦੀ ਇਸ ਤਰ੍ਹਾਂ ਨਾਲ ਜਿਹੜੀ ਸਰਕਾਰ ਦੀ ਰਿਜ਼ਰਵੇਸ਼ਨ ਦੀ ਪਾਲਿਸੀ ਹੈ ਉਸ ਦਾ ਖਿਆਲ ਨਹੀਂ ਰੱਖਿਆ ਜਾਂਦਾ।

**ਸ਼੍ਰੀ ਸਭਾਪਤੀ**: ਹਾਲੇ ਹੋਰ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹਨ, ਇਸ ਲਈ ਅਗਰ ਹਾਊਸ ਐਗਰੀ ਕਰੇ ਤਾਂ ਗਿਲੋਟੀਨ 1.00 ਵਜੇ ਤੋਂ ਬਾਅਦ ਐਪਲਾਈ ਕੀਤੀ ਜਾਵੇ ?

ਆਵਾਜ਼ਾਂ : ਠੀਕ ਹੈ ਜੀ।

**ਸ਼੍ਰੀ ਸਭਾਪਤੀ** : ਗਿਲੋਟੀਨ 1.00 ਵਜੇ ਤੋਂ ਬਾਅਦ ਐਪਲਾਈ ਕੀਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਇਹੋ ਜਿਹੀਆਂ ਜੋ ਕਮਜ਼ੋਰੀਆਂ ਹਨ ਜਾਂ ਜੋ ਘਾਟਾਂ ਹਨ, ਇਸ ਦਾ ਇਲਾਜ ਇਹੀ ਹੈ ਕਿ ਸਰਵਿਸਿਜ਼ ਲਈ ਰਿਜ਼ਰਵੇਸ਼ਨ ਦੀ ਪਾਲਿਸੀ ਬਾਰੇ ਐਕਟ ਬਣਨਾ

ਚਾਹੀਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਬੀਬੀ ਜੀ ਨੂੰ ਰਿਜ਼ਰਵੇਸ਼ਨ ਦੀ ਪਾਲਿਸੀ ਵਾਸਤੇ ਐਕਟ ਲਿਆਉਣਾ ਚਾਹੀਦਾ ਹੈ। ਗਰੀਬ ਹਰੀਜਨਾਂ ਦੀ ਬਜਾਏ ਹੋਰ ਬੰਦੇ ਸਰਵਿਸਿਜ਼ ਵਿਚ ਲੈ ਲਏ ਜਾਂਦੇ ਹਨ ਅਤੇ ਇਹ ਗਰੀਬ ਹਰੀਜਨ ਲੋਕ ਲੜ ਵੀ ਨਹੀਂ ਸਕਦੇ। ਇਸ ਲਈ ਇਸ ਬਾਰੇ ਐਕਟ ਲਿਆਉਣਾ ਚਾਹੀਦਾ ਹੈ। ਇਲੈਕਸ਼ਨਜ਼ ਦੇ ਸਮੇਂ ਸਾਰਿਆਂ ਨੇ ਕਿਹਾ ਸੀ ਕਿ 33% ਰਿਜ਼ਰਵੇਸ਼ਨ ਦਿਆਂਗੇ। ਮਿਤੀ 6 ਮਾਰਚ, 1974 ਵਿਚ 20 ਪ੍ਰਤੀਸ਼ਤ ਤੋਂ 25 ਪ੍ਰਤੀਸ਼ਤ ਰਿਜ਼ਰਵੇਸ਼ਨ ਕੀਤੀ ਗਈ ਔਰ ਬੈਕਵਰਡ ਕਲਾਸਿਜ਼ ਲਈ 2 ਪ੍ਰਤੀਸ਼ਤ ਤੋਂ ਵਧਾ ਕੇ 5 ਪ੍ਰਤੀਸ਼ਤ ਕੀਤੀ ਗਈਂ ਸੀ। ਇਸ ਤਰ੍ਹਾਂ ਨਾਲ ਕੁਲ ਇਹ 30 ਫੀ ਸਦੀ ਕਾਂਗਰਸ ਸਰਕਾਰ ਦੇ ਸਮੇਂ ਰਿਜ਼ਰਵੇਸ਼ਨ ਇਨ੍ਹਾਂ ਲੋਕਾਂ ਨੂੰ ਦਿੱਤੀ ਗਈ ਸੀ।

12.03 ਬਾਅਦ ਦੁਪਹਿਰ | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸੇ ਤਰ੍ਹਾਂ ਹੀ ਮੈਡੀਕਲ ਕਾਲਜਾਂ ਵਾਸਤੇ ਰਿਜ਼ਰਵੇਸ਼ਨ ਰਖੀ ਗਈ ਸੀ। ਜੇ ਸਵਾਲ ਦੇ ਕੇ ਪੁਛਿਆ ਜਾਂਦਾ ਹੈ ਕਿ ਰਿਜ਼ਰਵੇਸ਼ਨ ਵਿਚ ਐਨੀ ਕਮੀ ਕਿਉਂ ਹੈ ਤਾਂ ਕੋਈ ਤਸੱਲੀਬਖਸ਼ ਜਵਾਬ ਨਹੀਂ ਦਿੱਤਾ ਜਾਂਦਾ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕਲਾਸ–II ਵਿਚ 2 ਪ੍ਰਤੀਸ਼ਤ ਰਿਜ਼ਰ-ਵੇਸ਼ਨ ਹੈ। ਕਲਾਸ–III ਵਿਚ 12 ਪ੍ਰਤੀਸ਼ਤ ਔਰ ਕਲਾਸ IV ਵਿੱਚ 18 ਪ੍ਰਤੀਸ਼ਤ ਰਿਜ਼ਰਵੇਸ਼ਨ ਹੈ (ਵਿਘਨ)

**ਸ੍ਰੀ ਸਪੀਕਰ**: ਕੇ.ਪੀ. : ਸਾਹਿਬ, ਹੁਣ ਤੁਸੀਂ ਆਪਣੀ ਸਪੀਚ ਬੰਦ ਕਰੋ ਕਿਉਂਕਿ ਗਿਲੋਟੀਨ ਵੀ ਲਗਣੀ ਹੈ ਅਤੇ ਅਜੇ 2 ਮਨਿਸਟਰਾਂ ਨੇ ਬਹਿਸ ਦਾ ਜਵਾਬ ਵੀ ਦੇਣਾ ਹੈ।

**ਸਰਦਾਰ ਦਰਸ਼ਨ ਸਿੰਘ** ਕੇ.ਪੀ. : ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਤਾਂ ਬੋਲ ਲੈਣ ਦਿਉ।

**ਸ੍ਰੀ ਸਪੀਕਰ** : ਮੈਂ ਮੁਆਫੀ ਚਾਹੁੰਦਾ ਹਾਂ। ਗਿਲੋਟੀਨ ਲਗਣੀ ਹੈ, ਇਸ ਲਈ ਹੁਣ ਤੁਸੀਂ ਬੰਦ ਕਰੋ ਅਤੇ ਮਨਿਸਟਰਾਂ ਨੂੰ ਬੋਲਣ ਦਿਓ।

**ਸਰਦਾਰ ਦਰਸ਼ਨ** ਸਿੰਘ ਕੇ.ਪੀ. : ਕੀ ਹਰੀਜਨਾਂ ਦੀ ਜ਼ਬਾਨ ਬੰਦ ਕਰਨੀ ਹੈ ?(ਵਿਘਨ)

**ਭਲਾਈ ਮੰਤਰੀ** (ਸਰਦਾਰਨੀ ਸਤਵੰਤ ਕੌਰ ਸੰਧੂ) : ਸਪੀਕਰ ਸਾਹਿਬ, ਅੱਜ ਸ਼ਡਿਊਲਡ ਕਾਸਟਸ ਲਈ ਜਿਹੜੀ ਡੀਮਾਂਡ ਹੈ, ਉਸ ਤੇ ਬਹਿਸ ਹੋਈ। ਬਹਿਸ ਵਿਚ ਕੇ.ਪੀ. ਸਾਹਿਬ ਨੂੰ ਟਾਈਮ ਘੱਟ ਮਿਲਿਆ ਹੈ, ਮੇਰਾ ਖਿਆਲ ਹੈ ਕਿ ਹੋਰ ਵੀ ਕਈ ਮੇਰੇ ਸ਼ਡਿਊਲਡ ਕਾਸਟਸ ਮੈਂਬਰ ਸਾਹਿਬਾਨ ਨੇ ਇਸ ਤੇ ਬੋਲਣਾ ਸੀ, ਉਨ੍ਹਾਂ ਦੇ ਵਿਊਜ਼ ਆਉਣੇ ਸਨ ਪਰ ਟਾਈਮ ਦੀ ਘਾਟ ਕਰਕੇ ਉਹ ਆਪਣੇ ਸਾਰੇ ਵਿਊਜ਼ ਨਹੀਂ ਦੇ ਸਕੇ।

**ਸਰਦਾਰ ਉਮਰਾਓ ਸਿੰਘ** : ਮੰਤਰੀ ਜੀ ਕਹਿੰਦੇ ਹਨ ਕਿ ਮੈਂਬਰ ਸਾਹਿਬਾਨ ਨੂੰ ਟਾਈਮ ਨਹੀਂ ਮਿਲਿਆ। ਟਾਈਮ ਐਕਸਟੈਂਡ ਕਰਕੇ ਉਨ੍ਹਾਂ ਨੂੰ ਟਾਈਮ ਦੇ ਦਿਉ।

**ਭਲਾਈ ਮੰਤਰੀ** : ਸਪੀਕਰ ਸਾਹਿਬ, ਇਹ ਮਹਿਕਮਾ ਸਾਰੇ ਦਾ ਸਾਰਾ ਅਨੁਸੂਚਿਤ ਵਰਗ ਨਾਲ, ਦੁੱਖੀ ਗਰੀਬ ਲੋਕਾਂ ਨਾਲ ਤੁਅੱਲਕ ਰਖਦਾ ਹੈ। ਸ਼ਡਿਊਲਡ ਕਾਸਟਸ ਬਾਰੇ ਮੇਰੀ ਆਪਣੀ ਰਾਏ ਹੈ ਕਿ 30 ਸਾਲ ਆਜ਼ਾਦ ਹੋਏ ਨੂੰ ਹੋ ਗਏ ਹਨ ਪਰ ਲਗਾਤਾਰ ਇਨ੍ਹਾਂ ਲੋਕਾਂ ਨਾਲ ਉਸੇ ਤਰ੍ਹਾਂ ਦਾ ਹੀ ਸਲੂਕ ਕੀਤਾ ਗਿਆ ਹੈ ਜਿਸ ਤਰ੍ਹਾਂ ਕਿ ਰਾਜਿਆਂ ਮਹਾਰਾਜਿਆਂ ਦੇ ਟਾਈਮ ਵਿਚ ਇਨ੍ਹਾਂ ਨਾਲ ਹੁੰਦਾ ਸੀ। ਅੱਜ ਲੋੜ ਇਸ ਗੱਲ ਦੀ ਹੈ ਕਿ ਜਿਥੇ ਮੇਰੇ ਪੱਛੜੇ ਹੋਏ ਵਰਗ ਦੇ ਵੀਰਾਂ ਵਾਸਤੇ ਸਹੂਲਤਾਂ ਮੰਗੀਆਂ ਜਾਂਦੀਆਂ ਹਨ ਜਾਂ ਜੋ ਸਰਕਾਰ ਦੀ ਡਿਊਟੀ ਬਣਦੀ ਹੈ, ਉਥੇ ਅੱਜ ਪੱਛੜੇ ਹੋਏ ਲੋਕਾਂ ਵਾਸਤੇ, ਸ਼ਡਿਊਲਡ ਕਾਸਟਸ ਵਰਗ ਦੇ ਲੋਕਾਂ ਵਾਸਤੇ ਆਤਮਬਲ ਦੀ ਲੋੜ ਹੈ। ਆਤਮਬਲ ਪੈਦਾ ਕਰਨ ਵਾਸਤੇ ਸਾਡਾ ਫਰਜ਼ ਹੈ ਕਿ ਉਨ੍ਹਾਂ ਦੇ ਦਿਲਾਂ ਵਿਚ ਐਸੀ ਸਪਿਰਟ

[ਭਲਾਈ ਮੰਤਰੀ]

ਪੈਦਾ ਕਰੀਏ ਕਿ ਆਪਣੇ ਮਨ ਦੀ ਗੱਲ ਉਹ ਹਰ ਇੱਕ ਇਨਸਾਨ ਕੋਲ ਭਾਵੇਂ ਕੋਈ ਛੋਟਾ ਹੋਵੇ, ਭਾਵੇਂ ਵੱਡਾ ਹੋਵੇ ਕਹਿ ਸਕਣ ਅਤੇ ਆਪਣੇ ਹੱਕ ਲੈ ਸਕਣ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਜੋ ਮੇਰਾ ਪੱਛੜਿਆ ਹੋਇਆ ਵਰਗ ਹੈ, ਉਸ ਵਾਸਤੇ ਸਾਡੀ ਸਰਕਾਰ ਦਾ, ਇਸ ਸਰਕਾਰ ਦਾ ਨਿਸ਼ਾਨਾ ਕੀ ਹੈ ? ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਨਾਲ ਅੰਮ੍ਰਿਤ ਛਕਾਇਆ। ਸਾਰਿਆਂ ਨੂੰ ਇੱਕੋ ਜੈਸੀ ਰਹਿਣੀ ਬਹਿਣੀ ਦਿੱਤੀ। ਇਹ ਅਕਾਲੀ ਸਰਕਾਰ ਉਨ੍ਹਾਂ ਦੇ ਪੂਰਨਿਆਂ ਤੇ ਚਲ ਰਹੀ ਹੈ ਅਤੇ ਚਲਣ ਦੀ ਕੋਸ਼ਿਸ਼ ਕਰੇਗੀ (ਥੰਪਿੰਗ)

ਇਹ ਵਿੱਤਕਰਾ ਅੱਜ ਨਹੀਂ ਹੋਇਆ। ਇਹ ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ, ਉਦੋਂ ਦਾ ਵਿਤਕਰਾ ਸ਼ੁਰੂ ਹੈ। ਲਗਾਤਾਰ ਇਸ ਵਿਤਕਰੇ ਨੂੰ ਦੂਰ ਕਰਨ ਵਾਸਤੇ ਜਿਥੇ ਅਸੀਂ ਵਿਧਾਨ ਸਭਾ ਵਿਚ ਜੱਦੋ ਜਹਿਦ ਕਰਦੇ ਹਾਂ ਉਥੇ ਜਿਹੜਾ ਬਾਹਰਲਾ ਖੇਤਰ ਹੈ ਉਥੇ ਵੀ ਜੱਦੋ ਜਹਿਦ ਕਰਨ ਦੀ ਲੋੜ ਹੈ। ਜਦੋ ਜਹਿਦ ਦਾ ਇਹ ਮਤਲਬ ਨਹੀਂ ਕਿ ਡਾਂਗਾਂ ਚੁੱਕ ਕੇ ਹੱਕ ਮੰਗਦੇ ਹਾਂ। ਭਾਵੇਂ ਇਹ ਲੋਕ ਰੂਲਿੰਗ ਪਾਰਟੀ ਦੇ ਹੋਣ ਜਾਂ ਆਪੋਜ਼ੀਸ਼ਨ ਪਾਰਟੀ ਦੇ ਹੋਣ ਇਨ੍ਹਾਂ ਪੱਛੜੇ ਹੋਏ ਵੀਰਾਂ ਦੇ ਦਿਲਾਂ ਵਿੱਚ ਐਸੀ ਸ਼ਕਤੀ ਪੈਦਾ ਕਰਨੀ ਹੈ, ਕਿਉਂਕਿ ਉਨ੍ਹਾਂ ਦੇ ਮਨ ਛੋਟੇ ਹਨ, ਤਾਕਿ ਉਹ ਤਕੜੇ ਹੋ ਕੇ ਜਿਸ ਤਰ੍ਹਾਂ ਮੇਰੇ ਦੂਸਰੇ ਵੀਰ ਰਹਿੰਦੇ ਹਨ, ਉਸੇ ਤਰ੍ਹਾਂ ਉਹ ਵੀ ਆਪਣਾ ਜੀਵਨ ਗੁਜ਼ਾਰ ਸਕਣ।

ਸਪੀਕਰ ਸਾਹਿਬ, ਇਥੇ ਵੀ ਜ਼ਿਕਰ ਕੀਤਾ ਗਿਆ ਸੀ ਔਰ ਮੈਨੂੰ ਇਹ ਦੱਸਦਿਆਂ ਬੜੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਦੋ ਸਕੀਮਾਂ ਪੰਜਾਬ ਸਰਕਾਰ ਨੇ, ਅਕਾਲੀ ਸਰਕਾਰ ਨੇ 1967 ਵਿਚ ਪੱਛੜੇ ਹੋਏ ਵਰਗ ਵਾਸਤੇ ਚਲਾਈਆਂ। ਇੱਕ ਤਾਂ ਇਹ ਕਿ ਪੱਛੜੇ ਹੋਏ ਵਰਗ ਵਾਸਤੇ, ਅਨੁਸੂਚਿਤ ਜਾਤੀਆਂ ਦੇ ਵਰਗ ਵਾਸਤੇ ਕਾਰਪੋਰੇਸ਼ਨ ਬਣਾਈ ਸੀ। ਉਸ ਵੇਲੇ ਜੋ ਇਸ ਕਾਰਪੋਰੇਸ਼ਨ ਲਈ ਪੈਸਾ ਰਖਿਆ ਗਿਆ ਸੀ, ਉਹ 5 ਕਰੋੜ ਰੁਪਏ ਰਖੇ ਗਏ ਸੀ। ਕੁਝ ਸਾਲ ਉਹ ਸਰਕਾਰ ਚੱਲੀ। ਉਸ ਤੋਂ ਬਾਅਦ ਮੇਰੇ ਵੀਰ ਕਾਂਗਰਸੀਆਂ ਦੀ ਸਰਕਾਰ ਆਈ। ਉਸ ਸਰਕਾਰ ਨੇ ਜਿਹੜੇ ਅਸੀਂ ਪੈਸੇ ਅਲਾਟ ਕੀਤੇ ਸਨ, ਉਹ ਵੰਡੇ ਔਰ ਉਹ ਪੈਸੇ ਖ਼ਤਮ ਵੀ ਹੋਏ ਪਰ ਜਾਂਦੇ ਹੋਏ ਜੋ ਉਹ ਐਲਾਨ ਕਰ ਗਏ ਸੀ ਉਸ ਨੂੰ ਉਹ ਆਪਣੇ ਰਾਜ ਵਿਚ ਸਿਰੇ ਨਹੀਂ ਚੜ੍ਹਾ ਸਕੇ। ਹੁਣ ਕਾਰਪੋਰੇਸ਼ਨ ਕੋਲ ਕਰਜ਼ਾ ਦੇਣ ਵਾਸਤੇ ਪੈਸੇ ਨਹੀਂ ਸਨ। ਲੋਕਾਂ ਨੂੰ ਮੁਸ਼ਕਲ ਆਉਂਦੀ ਸੀ ਕਿਉਂਕਿ ਉਨ੍ਹਾਂ ਦੀ ਤਕਲੀਫ ਪੈਸੇ ਨਾਲ ਹੀ ਦੂਰ ਹੋ ਸਕਦੀ ਸੀ। ਸਪੀਕਰ ਸਾਹਿਬ, ਪੱਛੜੇ ਹੋਏ ਵਰਗ ਲਈ ਅਨੁਸੂਚਿਤ ਜਾਤੀਆਂ ਦੀ ਇਸ ਕਾਰਪੋਰੇਸ਼ਨ ਲਈ ਇਸੇ ਸਾਲ ਐਲਾਨ ਹੋਇਆ ਹੈ ਕਿ ਇਸ ਕਾਰਪੋਰੇਸ਼ਨ ਦੇ ਕੈਪੀਟਲ ਨੂੰ 5 ਕਰੋੜ ਰੁਪਏ ਤੋਂ ਵਧਾ ਕੇ 10 ਕਰੋੜ ਰੁਪਿਆ ਕਰ ਦਿੱਤਾ ਜਾਵੇ (ਥੰਪਿੰਗ) ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਿਹੜੇ ਛੋਟੇ ਵਰਗ ਦੇ ਮੇਰੇ ਵੀਰ ਹਨ, ਜਿਨ੍ਹਾਂ ਦੀ ਮਾਲੀ ਹਾਲਤ ਕਮਜ਼ੋਰ ਹੈ, ਉਹ ਆਪਣਾ ਕੰਮ ਸਹੀ ਤਰੀਕੇ ਨਾਲ ਨਹੀਂ ਚਲਾ ਸਕਦੇ। ਇਨ੍ਹਾਂ ਨੂੰ ਮੇਰੇ ਪੜ੍ਹੇ ਹੋਏ ਵੀਰਾਂ ਕੋਲ ਜਾਣਾ ਪੈਂਦਾ ਹੈ ਔਰ ਪੜ੍ਹੇ ਹੋਏ ਵੀਰ ਇਨ੍ਹਾਂ ਨੂੰ ਗੁੰਮਰਾਹ ਕਰਦੇ ਹਨ। ਸਪੀਕਰ ਸਾਹਿਬ, ਇਹ ਦੱਸ ਕੇ ਮੈਨੂੰ ਖੁਸ਼ੀ ਹੁੰਦੀ ਹੈ ਕਿ ਕਾਰਪੋਰੇਸ਼ਨ ਵਲੋਂ ਜਿਥੇ 3,000 ਰੁਪਏ ਜਾਂ 5,000 ਰੁਪਏ ਦੇਣ ਦਾ ਜ਼ਿਕਰ ਆਇਆ ਸੀ, ਇਸ ਦੀ ਬਜਾਏ ਇਸ ਕਾਰਪੋਰੇਸ਼ਨ ਨੇ ਡੀ. ਆਈ. ਆਰ. ਸਕੀਮ ਥਲੇ ਸਾਢੇ ਛੇ ਹਜ਼ਾਰ ਰੁਪਏ ਦਾ ਕਰਜ਼ਾ ਬਿਨਾਂ ਗਾਰੰਟੀ ਦੇ ਦੇਣ ਦਾ ਫੈਸਲਾ ਕੀਤਾ ਹੈ। ਉਸ ਵੀਰ ਨੂੰ ਜਿਸ ਨੇ ਸਾਢੇ ਛੇ ਹਜ਼ਾਰ ਰੁਪਏ ਲੈਣੇ ਹਨ, ਉਸ ਨੂੰ ਹੁਣ ਆਪਣੀ ਜ਼ਮੀਨ ਜਾਂ ਹੋਰ ਕੋਈ ਜਾਇਦਾਦ ਗਹਿਣੇ ਨਹੀਂ ਰਖਣੀ ਪਏਗੀ। ਉਹ ਹੁਣ ਸਾਢੇ ਛੇ ਹਜ਼ਾਰ ਰੁਪਏ ਬਤੌਰ ਕਰਜ਼ਾ ਲੈ ਕੇ ਆਪਣੇ ਕਾਰੋਬਾਰ ਵਿਚ ਵਾਧਾ ਕਰ ਸਕਦਾ ਹੈ।

ਧਰਮਸ਼ਾਲਾਂ ਦੀ ਸਕੀਮ ਪਹਿਲਾਂ ਜਿਸ ਵੇਲੇ ਬਾਦਲ ਸਾਹਿਬ ਚੀਫ਼ ਮਨਿਸਟਰ ਹੁੰਦੇ ਸਨ ਉਸ ਵੇਲੇ ਸ਼ੁਰੂ ਹੋਈ ਸੀ। ਇਕ ਧਰਮਸ਼ਾਲਾ ਦੀ ਕੰਸਟਰੱਕਸ਼ਨ ਨੂੰ ਸਿਰੇ ਚਾੜ੍ਹਨ ਵਾਸਤੇ 5500/- ਰੁਪਏ ਦਿੱਤੇ ਜਾਂਦੇ ਸਨ ਪਰ ਹੁਣ ਇਸ ਕੰਮ ਲਈ ਪੰਜਾਬ ਸਰਕਾਰ ਨੇ 10,000 ਰੁਪਏ ਦੇਣ ਦਾ ਫੈਸਲਾ ਕੀਤਾ ਹੈ। ਮੈਨੂੰ ਇਹ ਦਸਦੇ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਿਹੜੀਆਂ ਅਸੀਂ ਅਪ੍ਰੈਲ, 1978 ਤੋਂ ਧਰਮਸ਼ਾਲਾ ਸੈਂਕਸ਼ਨ ਕੀਤੀਆਂ ਸਨ ਉਨ੍ਹਾਂ ਦੇ ਲਈ 10,000/- ਰੁਪਏ ਦੇ ਹਿਸਾਬ ਨਾਲ ਪੈਸਾ ਸੈਂਕਸ਼ਨ ਕੀਤਾ ਹੈ।

ਸਪੀਕਰ ਸਾਹਿਬ, ਲੂੰਬਾ ਸਾਹਿਬ ਨੇ ਇਥੇ ਬੋਲਦਿਆਂ ਹੋਇਆਂ ਜ਼ਿਕਰ ਕੀਤਾ ਸੀ ਕਿ ਰਾਇ ਸਿੱਖਾਂ ਦਾ ਬਾਈਕਾਟ ਕੀਤਾ ਗਿਆ ਹੈ। ਇਸ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਹ ਬਾਈ-ਕਾਟ ਕਿਤੇ ਘੱਟ ਹੋਏ ਹਨ ਔਰ ਕਿਤੇ ਵੱਧ ਹੋਏ ਹਨ। ਇਹ ਜ਼ਿੰਮੇਵਾਰੀ ਸਰਕਾਰ ਦੀ ਨਹੀਂ ਬਣਦੀ ਬਾਈਕਾਟ ਕਰਨ ਵਾਲੇ ਸਰਮਾਏਦਾਰ ਲੋਕ ਹਨ ਜੋ ਕਿ ਪਿੰਡਾਂ ਵਿਚ ਰਹਿੰਦੇ ਹਨ; ਜਿਨ੍ਹਾਂ ਵੀਰਾਂ ਨੇ ਖੇਤਾਂ ਵਿਚ ਕੰਮ ਕਰਨਾ ਹੋਵੇ ਉਨ੍ਹਾਂ ਨੂੰ ਡਰ ਕੇ ਰਹਿਣਾ ਪੈਂਦਾ ਹੈ।

ਇਹ ਜਿਹੜਾ ਬਾਈਕਾਟ ਹੁੰਦਾ ਹੈ ਇਸ ਦੀ ਜ਼ਿੰਮੇਵਾਰੀ ਵਿਰੋਧੀ ਧਿਰ ਵਾਲੇ ਸਰਕਾਰ ਦੇ ਉਤੇ ਪਾਉਂਦੇ ਹਨ। ਸਰਕਾਰ ਦੀ ਹਮੇਸ਼ਾ ਕੋਸ਼ਿਸ਼ ਹੁੰਦੀ ਹੈ ਕਿ ਇਸ ਤਰ੍ਹਾਂ ਦੇ ਬਾਈਕਾਟ ਘੱਟ ਤੋਂ ਘੱਟ ਹੋਣ। ਮੈਂ ਆਸ ਕਰਦੀ ਹਾਂ ਕਿ ਇਕ ਜ਼ਮਾਨਾਂ ਆਏਗਾ ਜਦੋਂ ਇਨ੍ਹਾਂ ਬਾਈਕਾਟਾਂ ਦਾ ਨਾਮੋ ਨਿਸ਼ਾਨ ਮਿੱਟ ਜਾਵੇਗਾ ਔਰ ਇਹ ਜਿਹੜਾ ਅਮੀਰ ਗਰੀਬ ਦਾ ਪਾੜਾ ਹੈ ਘੱਟ ਜਾਵੇਗਾ। ਇਹ ਬਾਈਕਾਟ ਆਪਸੀ ਮੱਤ ਭੇਦਾਂ ਕਾਰਨ ਹੁੰਦੇ ਹਨ। ਇਨ੍ਹਾਂ ਬਾਈਕਾਟਾਂ ਨੂੰ ਦੂਰ ਕਰਨ ਦੇ ਵਿਚ ਸਾਰੀਆਂ ਪਾਰ-ਟੀਆਂ ਨੂੰ ਇਕੱਠੇ ਹੋ ਕੇ ਅਤੇ ਪਾਰਟੀਬਾਜ਼ੀ ਨੂੰ ਛੱਡਕੇ ਸਰਕਾਰ ਦਾ ਸਾਥ ਦੇਣਾ ਚਾਹੀਦਾ ਹੈ (ਤਾੜੀਆਂ) ਤਾਂਕਿ ਗਰੀਬ ਵੀ ਚੰਗੇ ਇਨਸਾਨਾਂ ਵਾਂਗ ਰਹਿ ਸਕੇ। ਸਪੀਕਰ ਸਾਹਿਬ, ਇਸ ਅਮੀਰੀ ਅਤੇ ਗਰੀਬੀ ਦੇ ਪਾੜੇ ਨੂੰ ਖ਼ਤਮ ਕਰਨ ਵਾਸਤੇ ਪੰਜਾਬ ਸਰਕਾਰ ਨੇ ਕਾਫ਼ੀ ਚੰਗੇ ਕਦਮ ਚੁੱਕੇ ਹਨ ਔਰ ਇਸ ਸਬੰਧ ਵਿਚ ਜਦੋਂ ਢੀਂਡਸਾ ਸਾਹਿਬ ਆਪਣੀ ਟਰਾਂਸਪੋਰਟ ਦੀਆਂ ਮੰਗਾਂ ਦਾ ਜਵਾਬ ਦੇਣਗੇ ਉਸ ਸਮੇਂ ਦੱਸਣਗੇ ਕਿ ਅਸੀਂ ਹਰੀਜਨਾਂ ਦੇ ਵਾਸਤੇ ਕੀ ਉਚੇਚੇ ਕਦਮ ਚੁੱਕ ਰਹੇ ਹਾਂ। ਪਹਿਲਾਂ ਟਰਾਂਸਪੋਰਟ ਦੇ ਰੂਟ ਪਰਮਿਟ ਕੇਵਲ ਅਮੀਰ ਲੋਕਾਂ ਨੂੰ ਹੀ ਮਿਲਦੇ ਸਨ ਪਰ ਹੁਣ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਅਤੇ ਇਨ੍ਹਾਂ ਹਰੀਜਨਾਂ ਨੂੰ ਰੂਟ ਪਰਮਿਟ ਦੇਣ ਲਈ 25% ਰਿਜ਼ਰਵੇਸ਼ਨ ਪਰ-ਮਿਟਾਂ ਵਿਚ ਕੀਤੀ ਹੈ। ਤਾਂਕਿ ਇਹ ਗਰੀਬ ਹਰੀਜਨ ਵੀ ਅਮੀਰਾਂ ਦੇ ਬਰਾਬਰ ਆ ਸਕਣ। ਇਸ ਤਰੀਕੇ ਨਾਲ ਇਹ ਛੋਟੇ ਵੀਰ ਆਪਣੇ ਪੈਰਾਂ ਤੇ ਖੜੇ ਹੋ ਸਕਣਗੇ ਅਤੇ ਆਪਣੀ ਮਾਲੀ ਹਾਲਤ ਨੂੰ ਸੁਧਾਰ ਸਕਣਗੇ। ਉਹ ਟਰਾਂਸਪੋਰਟ ਦੇ ਮਾਲਿਕ ਬਣ ਸਕਣਗੇ ਔਰ ਆਪਣੇ ਹੱਕਾਂ ਦੀ ਰਾਖੀ ਖੁਦ ਕਰ ਸਕਣਗੇ ਅਤੇ ਆਪਣੀਆਂ ਦੁੱਖ ਤਕਲੀਫਾਂ ਨੂੰ ਦੱਸ ਸਕਣਗੇ। ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਲਈ ਸਹੂਲਤਾਂ ਦੀ ਲੋੜ ਵੀ ਹੈ। ਪਿਛਲੇ ਬਜਟ ਸੈਸ਼ਨ ਵਿਚ ਫੈਸਲਾ ਕੀਤਾ ਗਿਆ ਸੀ ਕਿ ਅਸੀਂ ਹਰੀਜਨਾਂ ਨੂੰ ਫਰੀ ਮਕਾਨ ਬਣਾ ਕੇ ਦੇਵਾਂਗੇ। ਇਸ ਕੰਮ ਲਈ ਅਸੀਂ 1.50 ਕਰੋੜ ਰੁਪਿਆ ਰਖਿਆ ਸੀ (ਤਾੜੀਆਂ) ਔਰ ਇਸ ਸਾਲ ਇਨ੍ਹਾਂ ਸ਼ਡਿਊਲਡ ਕਾਸਟਸ ਲੋਕਾਂ ਦੇ ਲਈ 6 ਹਜ਼ਾਰ ਮਕਾਨ ਬਣਾਕੇ ਅਸੀਂ ਦੇਵਾਂਗੇ। ਇਸ ਦੇ ਵਿਚ 75% ਸਬਸਿਡੀ ਪੰਜਾਬ ਸਰਕਾਰ ਦੇਵੇਗੀ ਔਰ 25% ਖਰਚਾ ਉਹ ਵੀਰ ਦੇਵੇਗਾ ਜੋ ਮਕਾਨ ਲੈਣਾ ਚਾਹੁੰਦਾ ਹੋਵੇਗਾ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪੈਨਸ਼ਨਾਂ ਦੇ ਬਾਰੇ ਹਾਊਸ ਦੇ ਵਿਚ ਬੜਾ ਜ਼ਿਕਰ ਹੁੰਦਾ ਰਹਿੰਦਾ ਹੈ। ਗਰੀਬ ਲੋਕਾਂ ਨੂੰ ਵਿੱਡੋ ਪੈਂਨਸ਼ਨ, ਬੁਢਾਪਾ ਪੈਂਨਸ਼ਨ ਅਤੇ ਹੋਰ ਜਿਹੜੇ ਵੀਰ ਬੀਮਾਰ ਹੁੰਦੇ ਹਨ

[ਭਲਾਈ ਮੰਤਰੀ]

ਉਨ੍ਹਾਂ ਨੂੰ ਸਮਾਜ ਭਲਾਈ ਵਿਭਾਗ ਪੈਂਨਸ਼ਨਾਂ ਦਿੰਦਾ ਹੈ। ਇਨ੍ਹਾਂ ਪੈਂਨਸ਼ਨਾਂ ਦੇ ਬਾਰੇ ਬੜੀਆਂ ਸ਼ਿਕਾਇਤਾਂ ਵੀ ਆਉਂਦੀਆਂ ਹਨ ਕਿ ਪੈਂਨਸ਼ਨਾਂ ਠੀਕ ਸਮੇਂ ਸਿਰ ਮਨਜ਼ੂਰ ਹੋ ਜਾਂਦੀਆਂ ਹਨ ਪਰ ਕੁਝ ਸਮੇਂ ਦੇ ਬਾਅਦ ਇਹ ਮਨਜ਼ੂਰ ਹੋਈਆਂ ਪੈਨਸ਼ਨਾਂ ਬੰਦ ਹੋ ਜਾਂਦੀਆਂ ਹਨ ਅਤੇ ਇਸ ਦੇ ਵਿਚ ਲੋਕਾਂ ਨੂੰ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਦੇ ਕਈ ਕਾਰਨ ਹਨ। ਇਕ ਕਾਰਨ ਤਾਂ ਇਹ ਵੀ ਹੈ ਕਿ ਕਈ ਵਾਰੀ ਰਸੀਦ ਟਾਈਮ ਸਿਰ ਪੋਸਟ ਆਫਿਸ ਵਲੋਂ ਨਹੀਂ ਆਉਂਦੀ ਅਤੇ ਇਕ ਹੋਰ ਕਾਰਨ ਇਹ ਹੈ ਕਿ ਕੁਝ ਐਸੇ ਲੋਕ ਪੈਨਸ਼ਨਾਂ ਲੈ ਲੈਂਦੇ ਹਨ ਜਿੰਨ੍ਹਾਂ ਦੇ ਆਪਣੇ ਬਾਲ ਬੱਚੇ ਹੁੰਦੇ ਹਨ ਅਤੇ ਆਮਦਨੀ ਦੇ ਸਾਧਨ ਵੀ ਹੁੰਦੇ ਹਨ ਪਰ ਗਲਤ ਐਫੀਡੇਵਿਟ ਦੇ ਕੇ ਪੈਂਨਸ਼ਨਾਂ ਲੈ ਲੈਂਦੇ ਹਨ ਜਦ ਕਿ ਇਹ ਪੈਂਨਸ਼ਨਾਂ ਉਨ੍ਹਾਂ ਲੋਕਾਂ ਦੇ ਲਈ ਹਨ ਜਿਨ੍ਹਾਂ ਦਾ ਇਸ ਸੰਸਾਰ ਦੇ ਵਿਚ ਕੋਈ ਨਹੀਂ, ਬੇਸਹਾਰਾ ਹਨ, ਬਜ਼ੁਰਗ ਹਨ, ਰੋਟੀ ਵਾਸਤੇ ਕੋਈ ਕਮਾਈ ਨਹੀਂ ਕਰ ਸਕਦੇ, ਬੀਮਾਰ ਰਹਿੰਦੇ ਹਨ ਅਤੇ ਹੋਰ ਕੋਈ ਆਮਦਨੀ ਦੇ ਸਾਧਨ ਨਹੀਂ ਹਨ, ਇਹ ਪੈਂਨਸ਼ਨ 50/- ਰੁਪਏ ਮਹੀਨਾ ਦਿੱਤੀ ਜਾਂਦੀ ਹੈ ਅਤੇ ਜਿਸ ਆਦਮੀ ਦੇ ਆਪਣੇ ਸਾਧਨ ਆਮਦਨੀ ਦੇ ਠੀਕ ਹੁੰਦੇ ਹਨ ਉਸ ਆਦਮੀ ਨੂੰ ਅਸੀਂ ਪੈਂਨਸ਼ਨ ਨਹੀਂ ਦੇ ਸਕਦੇ। ਸਾਡਾ ਮਕਸਦ ਗਰੀਬ, ਬੇਸਹਾਰਾ ਲੋਕਾਂ ਦੀ ਮਦਦ ਕਰਨਾ ਹੈ। ਅਸੀਂ ਪੈਨਸ਼ਨਾਂ ਲੈਣ ਵਾਲਿਆਂ ਕੋਲੋਂ ਵੇਰਵਾ ਵਗੈਰਾ ਲੈਂਦੇ ਹਾਂ ਅਤੇ ਉਸ ਦੇ ਆਧਾਰ ਤੇ ਹੀ ਪੈਂਨਸ਼ਨਾਂ ਦੇਣ ਦਾ ਫੈਸਲਾ ਕੀਤਾ ਜਾਂਦਾ ਹੈ। ਜਿਹੜੀਆਂ ਐਪਲੀਕੇਸ਼ਨਾਂ ਪੈਨਸ਼ਨ ਦੀਆਂ ਸ਼ਰਤਾਂ ਦੇ ਲਈ ਵਾਜਿਬ ਨਹੀਂ ਹੁੰਦੀਆਂ ਉਨ੍ਹਾਂ ਨੂੰ ਡਿਪਾਰਟਮੈਂਟ ਰਿਜੈਕਟ ਕਰ ਦਿੰਦਾ ਹੈ। ਪਿਛਲੇ ਇਜਲਾਸ ਦੇ ਵਿਚ ਵੀ ਇਹ ਗੱਲ ਆਈ ਸੀ ਕਿ ਪੈਨਸ਼ਨਾਂ ਟਾਈਮ ਸਿਰ ਨਹੀਂ ਮਿਲਦੀਆਂ। ਪੈਨਸ਼ਨ ਚਾਲੂ ਹੋਣ ਤੋਂ ਬਾਅਦ ਮਹੀਨਾ ਦੋ ਮਹੀਨਾ ਦੇਣ ਵਿਚ ਦੇਰ ਹੋ ਸਕਦੀ ਹੈ ਪਰ ਅੰਧੇਰ ਨਹੀਂ ਹੋ ਸਕਦਾ। ਜਿਨ੍ਹਾਂ ਲੋਕਾਂ ਦੀਆਂ ਪੈਂਨਸ਼ਨਾਂ ਚਾਲੂ ਹਨ ਔਰ ਕਿਸੇ ਕਾਰਨ ਕਰਕੇ ਪੈਨਸ਼ਨਾਂ ਰੁਕ ਗਈਆਂ ਹਨ, ਰਸੀਦ ਵਗੈਰਾ ਨਾ ਪਹੁੰਚਣ ਦੇ ਕਾਰਨ, ਉਹ ਪੈਨਸ਼ਨਾਂ ਖ਼ਤਮ ਨਹੀਂ ਹੋ ਜਾਂਦੀਆਂ। ਉਸ ਦੀ ਰਸੀਦ ਦੇ ਕੇ ਪੈਨਸ਼ਨ ਰਿਲੀਜ਼ ਕਰਵਾਈ ਜਾ ਸਕਦੀ ਹੈ। ਬਿਨੈਕਾਰ ਰਸੀਦ ਬਣਾਂ ਕੇ ਅਤੇ ਸਰਪੰਚ ਕੋਲੋਂ ਤਸਦੀਕ ਕਰਵਾ ਕੇ ਡਿਪਾਰਟਮੈਂਟ ਨੂੰ ਅਗਰ ਦੇ ਦੇਵੇ ਤਾਂ ਪੈਨਸ਼ਨ ਮਿਲਣੀ ਸ਼ੁਰੂ ਹੋ ਜਾਂਦੀ ਹੈ। ਸਪੀਕਰ ਸਾਹਿਬ, ਇਕ ਗੱਲ ਇਥੇ ਲੂੰਬਾ ਸਾਹਿਬ ਨੇ ਰਾਇ ਸਿੱਖਾਂ ਦੇ ਬਾਰੇ ਕੀਤੀ ਸੀ। ਇਸ ਬਾਰੇ ਪੰਜਾਬ ਸਰਕਾਰ ਨੇ ਸੈਂਟਰਲ ਗੌਰਮਿੰਟ ਨੂੰ ਸਿਫਾਰਸ਼ ਕਰ ਦਿੱਤੀ ਹੈ ਕਿ ਰਾਇ ਸਿੱਖਾਂ ਨੂੰ ਸ਼ਡਿਊਲਡ ਕਾਸਟਸ ਦੀ ਲਿਸਟ ਵਿਚ ਲੈ ਲਿਆ ਜਾਵੇ। ਪੰਜਾਬ ਸਰਕਾਰ ਤਾਂ ਕੇਵਲ ਸਿਫਾਰਸ਼ ਹੀ ਕਰ ਸਕਦੀ ਹੈ ਪਰ ਇਸ ਦੀ ਮਨਜ਼ੂਰੀ ਸੈਂਟਰ ਦੀ ਗੌਰਮਿੰਟ ਨੇ ਦੇਣੀ ਹੁੰਦੀ ਹੈ। ਸੈਂਟਰਲ ਸਰਕਾਰ ਹੀ ਕਿਸੇ ਜਾਤੀ ਨੂੰ ਡਿਕਲੇਅਰ ਕਰਦੀ ਹੈ। ਮੈਨੂੰ ਖੁਸ਼ੀ ਹੈ ਕਿ ਕੰਬੋਜ ਸਿੱਖਾਂ ਨੂੰ ਸਦਾ ਵਾਸਤੇ ਬੈਕਵਰਡ ਕਲਾਸ ਵਿਚ ਲੈ ਆਂਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਸਦਾ ਵਾਸਤੇ ਨਾ ਕਹੋ, ਕੁਝ ਸਮੇਂ ਵਾਸਤੇ ਲਿਆਂਦਾ ਗਿਆ ਹੈ।

**ਭਲਾਈ ਮੰਤਰੀ**: ਅਨਿਸਚਿਤ ਕਾਲ ਲਈ ਬੈਕਵਰਡ ਕਲਾਸ ਦੇ ਵਿਚ ਲਿਆਂਦਾ ਗਿਆ ਹੈ। ਇਸੇ ਤਰ੍ਹਾਂ ਪੰਜਾਬ ਦੇ ਵਿਚ ਗਰੀਬ, ਦੁੱਖੀ ਲੋਕ ਜਿਹੜੇ ਸਮਾਜ ਤੋਂ ਤੰਗ ਆਕੇ ਆਪਣੇ ਧਰਮ ਨੂੰ ਬਦਲ ਲੈਂਦੇ ਸਨ ਔਰ ਕ੍ਰਿਸਚਿਨ ਬਣ ਜਾਂਦੇ ਸਨ ਕਿਉਂਕਿ ਉਨ੍ਹਾਂ ਨੂੰ ਸਮਾਜ ਦੇ ਵਿਚ ਸਤਿਕਾਰ ਨਹੀਂ ਸੀ ਮਿਲਦਾ, ਪੰਜਾਬ ਸਰਕਾਰ ਨੇ ਉਨ੍ਹਾਂ ਕ੍ਰਿਸਚਿਨ ਲੋਕਾਂ ਵਾਸਤੇ ਵੀ ਬੜਾ ਅੱਛਾ ਕਦਮ ਚੁੱਕਿਆ ਹੈ ਔਰ ਇਸ ਦੀ ਸਿਫਾਰਸ਼ ਸੈਂਟਰਲ ਸਰਕਾਰ ਨੂੰ ਕਰ ਦਿੱਤੀ ਗਈ ਹੈ ਕਿ ਇਨ੍ਹਾਂ ਨੂੰ ਸ਼ਡਿਊਲਡ ਕਾਸਟਸ ਵਾਲੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਲਈ ਜਦੋਂ ਸੈਂਟਰਲ ਗੌਰਮਿੰਟ ਕੋਲੋਂ ਮਨਜ਼ੂਰੀ ਆ ਗਈ ਤਾਂ ਫਿਰ ਪੰਜਾਬ ਸਰਕਾਰ ਇਸ ਨੂੰ ਛੇਤੀ ਤੋਂ ਛੇਤੀ ਅਮਲ ਦੇ ਵਿਚ

ਲਿਆਵੇਗੀ। ਸਪੀਕਰ ਸਾਹਿਬ, ਇਹ ਵੈਲਫੇਅਰ ਦਾ ਮਹਿਕਮਾ ਇਕ ਮਿਸ਼ਨ ਦੀ ਤਰ੍ਹਾਂ ਮਹਿਕਮਾ ਹੈ। ਇਹ ਗਰੀਬ, ਦੁੱਖੀ, ਮਜ਼ਬੂਰ ਲੋਕਾਂ ਦੀ ਸੇਵਾ ਕਰਦਾ ਹੈ।

ਸਪੀਕਰ ਸਾਹਿਬ, ਬਾਕੀ ਹੁਣ ਮੈਂ ਧਰਮਸ਼ਾਲਾ ਦੇ ਬਾਰੇ ਵੀ ਦੱਸ ਦਿੰਦੀ ਹੈ। ਇਸ ਕੰਮ ਦਾ ਉਦਘਾਟਨ ਸਾਡੇ ਬਾਦਲ ਸਾਹਿਬ ਨੇ ਜਿਦੋਂ ਪਹਿਲਾਂ ਉਨ੍ਹਾਂ ਦੀ ਸਰਕਾਰ ਸੀ ਉਨ੍ਹਾਂ ਨੇ ਹੀ ਕੀਤਾ ਸੀ ਔਰ ਇਸ ਕੰਮ ਦਾ ਅੰਤ ਵੀ ਬਾਦਲ ਸਾਹਿਬ ਹੀ ਕਰਨਗੇ। ਇਕ ਗੱਲ ਮੈਂ ਹਾਊਸ ਦੇ ਗਿਆਤ ਲਈ ਦੱਸਣੀ ਚਾਹੁੰਦੀ ਹਾਂ ਕਿ ਸਾਨੂੰ ਲੋਕਾਂ ਨੇ ਸੇਵਾ ਕਰਨ ਦਾ ਜਿਹੜਾ ਮੌਕਾ ਦਿੱਤਾ ਹੈ ਇਸ ਸਮੇਂ ਵਿਚ ਜਿਹੜੀਆਂ ਧਰਮਸ਼ਾਲਾਂਵਾਂ ਰਹਿ ਗਈਆਂ ਹਨ ਉਨ੍ਹਾਂ ਧਰਮਸ਼ਾਲਾਵਾਂ ਨੂੰ ਪੂਰਾ ਕੀਤਾ ਜਾਵੇਗਾ। ਇਹ ਸਾਰੀਆਂ ਧਰਮਸ਼ਾਲਾਵਾਂ ਬਾਦਲ ਸਾਹਿਬ ਦੇ ਹੱਥੋਂ ਹੀ ਪੂਰੀਆਂ ਹੋਣਗੀਆਂ।

ਸਪੀਕਰ ਸਾਹਿਬ, ਮੈਂ ਦੱਸਦੀ ਹਾਂ ਕਿ ਪਿਛਲੀ ਸਰਕਾਰ ਦੇ ਸਮੇਂ ਧਰਮਸ਼ਾਲਾਵਾਂ ਦੇ ਬਾਰੇ ਕੀ ਕੁਝ ਹੁੰਦਾ ਰਿਹਾ ਹੈ ? ਕਿਸੇ ਨਗਰ ਦੇ ਵਿਚ 5–5, 6–6 ਧਰਮਸ਼ਾਲਾਵਾਂ ਬਣਾ ਦਿੱਤੀਆਂ ਅਤੇ ਕਿਸੇ ਪਿੰਡ ਜਾਂ ਨਗਰ ਵਿਚ ਇਕ ਵੀ ਧਰਮਸ਼ਾਲਾ ਨਹੀਂ ਬਣਾਈ। ਹੁਣ ਅਸੀਂ ਇਸ ਵਿੱਤਕਰੇ ਨੂੰ ਦੂਰ ਕੀਤਾ ਹੈ ਔਰ ਜਿਥੇ ਧਰਮਸ਼ਾਲਾ ਨਹੀਂ ਸੀ ਉਥੇ ਧਰਮਸ਼ਾਲਾ ਬਣਵਾ ਰਹੇ ਹਾਂ। ਪਹਿਲਾਂ ਜਿਥੇ ਕਿਸੇ ਦਾ ਇਨਟ੍ਰੱਸਟ ਹੁੰਦਾ ਸੀ ਉਥੇ ਧਰਮਸ਼ਾਲਾ ਬਣ ਗਈ ਅਤੇ ਜਿਥੇ ਕਿਸੇ ਦਾ ਜ਼ੋਰ ਨਹੀਂ ਲਗਾ ਉਥੇ ਬਣਨੀ ਰਹਿ ਗਈ। ਅਸੀਂ ਹੁਣ ਧਰਮਸ਼ਾਲਾ ਦੀ ਸਕੀਮ ਨੂੰ ਕੰਪਲੀਟ ਕਰ ਦੇਣਾ ਹੈ। ਬਾਕੀ ਹੋਰ ਜੋ ਕੁਝ ਲੋਕਾਂ ਦੀ ਭਲਾਈ ਲਈ ਸਰਕਾਰ ਕਰ ਸਕਦੀ ਹੈ ਉਸ ਲਈ ਸਰਕਾਰ ਕਦਮ ਚੁੱਕ ਰਹੀ ਹੈ ਲੇਕਿਨ ਸਾਰਾ ਕੁਝ ਕਰਨ ਵਾਸਤੇ ਪੰਜਾਬ ਸਰਕਾਰ ਤੇ ਹੀ ਡੀਪੈਂਡ ਨਹੀਂ ਕੀਤਾ ਜਾ ਸਕਦਾ, ਇਹ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ ਕਿ ਅਸੀਂ ਗਰੀਬ ਲੋਕਾਂ ਦੀ ਮਦਦ ਕਰੀਏ। ਇਕ ਗੱਲ ਦੱਸਦੇ ਹੋਏ, ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੁੰਦੀ ਹੈ ਕਿ ਮੇਰੇ ਅਨੁਸੂਚਿਤ ਜਾਤੀਆਂ ਦੇ ਵੀਰਾਂ ਲਈ ਸਰਕਾਰ ਵਲੋਂ ਕਾਫੀ ਕਦਮ ਚੁਕੇ ਗਏ ਹਨ ਅਤੇ ਕਾਫੀ ਕੁਝ ਸਰਕਾਰ ਉਨ੍ਹਾਂ ਵਾਸਤੇ ਕਰ ਰਹੀ ਹੈ।

ਮੇਰੇ ਜਿਹੜੇ ਅਨੁਸੂਚਿਤ ਜਾਤੀਆਂ ਦੇ ਵੀਰ ਹਨ ਭਾਵੇਂ ਉਹ ਪੰਜਾਬ ਵਿਚ ਰਹਿੰਦੇ ਹਨ ਭਾਵੇਂ ਹਰਿਆਣਾ ਵਿਚ ਰਹਿੰਦੇ ਹਨ, ਜਾਂ ਕਿਸੇ ਵੀ ਸਟੇਟ ਵਿਚ ਰਹਿੰਦੇ ਹਨ ਜੇ ਉਹ ਬਾਹਰਲੇ ਦੇਸ਼ਾਂ ਵਿਚ ਚਲੇ ਜਾਣ ਤਾਂ ਉਨ੍ਹਾਂ ਨੇ ਮਜ਼ਦੂਰੀ ਹੀ ਕਰਨੀ ਹੁੰਦੀ ਹੈ। ਮਜ਼ਦੂਰੀ ਕਰਨ ਵਾਸਤੇ ਉਨ੍ਹਾਂ ਨੂੰ ਇਥੇ ਘੱਟ ਦਿਹਾੜੀ ਮਿਲਦੀ ਹੈ ਪਰ ਜਦ ਉਹ ਮਜ਼ਦੂਰੀ ਕਰਨ ਵਾਸਤੇ ਬਾਹਰਲੇ ਦੇਸ਼ਾਂ ਵਿਚ ਜਾਂਦੇ ਹਨ ਤਾਂ ਉਥੇ ਉਨ੍ਹਾਂ ਨੂੰ ਵੱਧ ਦਿਹਾੜੀ ਮਿਲਦੀ ਹੈ। ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਵੱਧ ਦਿਹਾੜੀ ਲੈ ਕੇ ਉਹ ਆਪਣਾ ਅਤੇ ਆਪਣੇ ਪਰੀਵਾਰ ਦਾ ਅੱਛਾ ਗੁਜ਼ਾਰਾ ਕਰ ਸਕਣ। ਇਹ ਮੇਰੇ ਵੀਰ (ਵਿਰੋਧੀ ਪਾਰਟੀ ਵਲ ਇਸ਼ਾਰਾ) ਪੰਜਾਬ ਸਰਕਾਰ ਨੂੰ ਸ਼ਾਬਾਸ਼ ਦੇਣਗੇ ਕਿ ਜਿਹੜੇ ਪੱਛੜੇ ਵਰਗ ਦੇ ਲੋਕ ਹਨ, ਵਰਕਰ ਹਨ, ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਜਿਨ੍ਹਾਂ ਨੇ ਬਾਹਰਲੇ ਦੇਸ਼ਾਂ ਵਿਚ ਜਾਣਾ ਹੁੰਦਾ ਹੈ ਅਤੇ ਉਨ੍ਹਾਂ ਨੇ ਬਾਹਰ ਨੌਕਰੀ ਆਦਿ ਕਰਨ ਜਾਣ ਲਈ ਵੀਜ਼ਾ ਆਦਿ ਲੈਣਾ ਹੁੰਦਾ ਹੈ ਤਾਂ ਉਸ ਵਾਸਤੇ ਪੰਜਾਬ ਸਰਕਾਰ ਵਲੋਂ ਆਉਣ ਜਾਣ ਦਾ ਕਿਰਾਇਆ ਫਰੀ ਆਫ਼ ਇੰਟ-ਰੈਸਟ ਦਿਤਾ ਜਾਵੇਗਾ। (ਤਾੜੀਆਂ) ਮੈਨੂੰ ਪੂਰਨ ਉਮੀਦ ਹੈ ਕਿ ਪੰਜਾਬ ਸਰਕਾਰ ਦੀ ਇਸ ਪਾਲਿਸੀ ਨਾਲ, ਇਨ੍ਹਾਂ ਸਾਰੀਆਂ ਸਹੂਲਤਾਂ ਨਾਲ, ਇਨ੍ਹਾਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਰਾਹਤ ਮਿਲੇਗੀ ਅਤੇ ਉਨ੍ਹਾਂ ਦੀਆਂ ਸਾਰੀਆਂ ਪ੍ਰਾਬਲਮਜ਼ ਹੱਲ ਹੋ ਸਕਣਗੀਆਂ। ਐਨਾ ਕੁਝ ਕਹਿੰਦੀ ਹੋਈ ਮੈਂ ਹਾਊਸ ਨੂੰ ਅਪੀਲ ਕਰਾਂਗੀ ਕਿ ਇਸ ਡੀਮਾਂਡ ਨੂੰ ਸਰਬ ਸੰਮਤੀ ਨਾਲ ਪਾਸ ਕੀਤਾ ਜਾਵੇ।

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਪੁਆਇੰਟ ਆਫ ਇਨਫਰਮੇਸ਼ਨ, ਸਰ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਇਹ ਹਰੀਜਨ ਮੈਂਬਰ ਹਨ, ਇਨ੍ਹਾਂ ਨੂੰ ਇਨਫਰਮੇਸ਼ਨ ਲੈਣ ਲਈ ਟਾਈਮ ਦਿਓ।

**ਸ੍ਰੀ ਸਪੀਕਰ**: ਢੀਂਡਸਾ ਜੀ ਨੂੰ ਬੋਲ ਲੈਣ ਦਿਓ। ਤੁਸੀਂ ਬਾਅਦ ਵਿਚ ਇਕੱਠੀ ਇਨਫਰਮੇਸ਼ਨ ਲੈ ਲੈਣਾ। ਹਾਂ ਜੀ, ਢੀਂਡਸਾ ਸਾਹਿਬ।

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** (ਸਰਦਾਰ ਸੁਖਦੇਵ ਸਿੰਘ ਢੀਂਡਸਾ): ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਜੋ ਟਰਾਂਸਪੋਰਟ ਦੀ ਡਿਮਾਂਡ ਤੇ ਬਹਿਸ ਹੋਈ ਹੈ ਉਸ ਬਾਰੇ ਕੁਝ ਆਨਰੇਬਲ ਮੈਂਬਰਾਂ ਨੇ ਐਸੀਆਂ ਗੱਲਾਂ ਵੀ ਕੀਤੀਆਂ ਜੋ ਸਰਕਾਰ ਲਈ, ਰੋਡਵੇਜ਼ ਲਈ ਲਾਹੇਵੰਦ ਹੋ ਸਕਦੀਆਂ ਹਨ ਪਰ ਕਈਆਂ ਨੇ ਐਸੀਆਂ ਗੱਲਾਂ ਕੀਤੀਆਂ ਹਨ ਜੋ ਕਿ ਉਨ੍ਹਾਂ ਨੂੰ ਆਪਣੇ ਤੇ ਲਾਗੂ ਕਰਨੀਆਂ ਚਾਹੀਦੀਆਂ ਸਨ ਲੇਕਿਨ ਉਨ੍ਹਾਂ ਨੇ ਉਹ ਸਾਡੇ ਤੇ ਠੋਸਣ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਬਾਦਲ ਸਾਹਿਬ ਦੀ ਸਰਕਾਰ ਆਈ ਉਸ ਤੋਂ ਪਹਿਲਾਂ ਜੋ ਸਰਕਾਰ ਸੀ ਉਸ ਵੇਲੇ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦਾ ਕਿੰਨਾਂ ਬੁਰਾ ਹਾਲ ਸੀ। ਅਸੀਂ ਜੋ ਪੌਣੇ ਦੋ ਸਾਲਾਂ ਵਿਚ ਕੀਤਾ ਹੈ ਉਹ ਸਾਰਿਆਂ ਦੇ ਸਾਹਮਣੇ ਹੈ। ਇਥੇ ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਲੋਕੀਂ ਕਹਿੰਦੇ ਹਨ, ਸਕੂਲ ਜਾਣ ਵਾਲੇ ਬੱਚੇ ਕਹਿੰਦੇ ਹਨ ਕਿ ਚਲੋ ਪੀਪਿਆਂ ਵਿਚ ਬੈਠੀਏ। ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੀਪੇ ਕੌਣ ਛੱਡ ਗਿਆ ਸੀ? ਅੱਜ ਇਹ ਬੱਸਾਂ ਨੂੰ ਪੀਪੇ ਕਹਿੰਦੇ ਹਨ। ਇਹ ਪੀਪੇ ਬੇਅੰਤ ਸਿੰਘ ਹੋਰਾਂ ਦੀ ਪਾਰਟੀ ਛੱਡ ਗਈ ਸੀ। ਉਸ ਵੇਲੇ ਇਨ੍ਹਾਂ ਦੀ ਹੀ ਸਰਕਾਰ ਸੀ। (ਤਾੜੀਆਂ) ਸਪੀਕਰ ਸਾਹਿਬ, ਇਥੇ ਹੁਣ ਇਹ ਮੰਗ ਆਈ ਹੈ ਕਿ ਬੱਸਾਂ ਦੀ ਜਿਹੜੀ 8 ਸਾਲ ਦੀ ਮਿਆਦ ਹੈ, ਜਿਹੜੀ ਬੱਸਾਂ ਦੀ 8 ਸਾਲਾਂ ਦੀ ਲਾਈਫ ਹੈ, ਇਹ ਮਿਆਦ ਘਟਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਹੁਣ ਤੁਸੀਂ ਆਪ ਅੰਦਾਜ਼ਾ ਲਗਾ ਲਓ ਕਿ 4 ਸਾਲ ਜਾਂ 2 ਸਾਲ ਤੋਂ ਉਪਰ ਜਿਹੜੀਆਂ ਬੱਸਾਂ ਨੂੰ ਚਲਦਿਆਂ ਨੂੰ ਹੋ ਗਿਆ ਹੈ, ਉਹ ਬੱਸਾਂ ਇਹ ਲੋਕ (ਆਪੋਜ਼ੀਸ਼ਨ ਵੱਲ ਇਸ਼ਾਰਾ) ਹੀ ਛੱਡ ਕੇ ਗਏ ਹਨ, ਜਿਨ੍ਹਾਂ ਨੂੰ ਅੱਜ ਇਹ ਪੀਪੇ ਕਹਿੰਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸੁਧਾਰ ਲਿਆਉਣ ਦੀ ਕਾਫੀ ਕੋਸ਼ਿਸ਼ ਕੀਤੀ ਹੈ। ਕੁਝ ਬੱਸਾਂ ਦੀ ਰੀਪਲੇਸਮੈਂਟ ਕੀਤੀ ਹੈ। ਕੁਝ ਨਵੀਆਂ ਬੱਸਾਂ ਪਾਈਆਂ ਹਨ ਤਾਕਿ ਇਸ ਪਾਸੇ ਕੁਝ ਸੁਧਾਰ ਹੋ ਸਕੇ। ਲੇਕਿਨ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਡੇ ਸੂਬੇ ਦੇ ਫਾਈਨਾਂਸਿਜ਼ ਅਲਾਓ ਨਹੀਂ ਕਰਦੇ ਕਿ ਅਸੀਂ ਸਾਰਾ ਕੁਝ ਇਕ ਦਮ ਠੀਕ ਕਰ ਦੇਈਏ। ਮੈਂ ਫਿੱਗਰਜ਼ ਦੇ ਕੇ ਦੱਸਣਾ ਚਾਹੁੰਦਾ ਹਾਂ ਕਿ ਪੀ.ਆਰ.ਟੀ.ਸੀ. ਦੇ ਬਾਰੇ ਕੋਈ ਸੋਚ ਵੀ ਨਹੀਂ ਸੀ ਸਕਦਾ ਕਿ ਇਹ ਆਪਣੇ ਪੈਰਾਂ ਤੇ ਖੜੀ ਹੋ ਜਾਵੇਗੀ। ਬੈਂਕਾਂ ਕੋਲ ਜਾਂਦੇ ਸੀ ਪਰ ਉਹ ਕਰਜ਼ਾ ਦੇਣ ਨੂੰ ਤਿਆਰ ਨਹੀਂ ਸਨ। ਸਾਰੀਆਂ ਬੈਂਕਾਂ ਨੇ ਜਵਾਬ ਦੇ ਦਿੱਤਾ ਸੀ ਅਤੇ ਪੰਜਾਬ ਸਰਕਾਰ ਵੀ ਕਹਿਣ ਲੱਗੀ ਕਿ ਅਸੀਂ ਕਿੰਨੀ ਦੇਰ ਆਪਣੇ ਖਜ਼ਾਨੇ ਵਿਚੋਂ ਉਨ੍ਹਾਂ ਨੂੰ ਪੈਸੇ ਦਿੰਦੇ ਰਹਾਂਗੇ। ਇਸ ਤਰ੍ਹਾਂ ਕੋਈ ਸੋਚ ਵੀ ਨਹੀਂ ਸੀ ਸਕਦਾ ਕਿ ਪੀ.ਆਰ.ਟੀ.ਸੀ. ਆਪਣੇ ਪੈਰਾਂ ਤੇ ਖੜੀ ਹੋ ਜਾਵੇਗੀ। ਸਪੀਕਰ ਸਾਹਿਬ, ਮੈਂ ਫਿੱਗਰਜ਼ ਦੇ ਕੇ ਦੱਸਣਾ ਚਾਹੁੰਦਾ ਹਾਂ ਕਿ ਪੀ.ਆਰ.ਟੀ.ਸੀ. ਨੇ ਪੌਣੇ ਦੋ ਸਾਲਾਂ ਵਿਚ ਕਿੰਨੀ ਤਰੱਕੀ ਕੀਤੀ ਹੈ। ਇਸ ਦੇ ਲਈ ਮੈਂ ਪੀ.ਆਰ.ਟੀ.ਸੀ. ਦੇ ਸਾਰੇ ਜਨਰਲ ਮੈਨੇਜਰਾਂ, ਉਸ ਦੇ ਸਾਰੇ ਸਟਾਫ ਅਤੇ ਉਸ ਦੇ ਵਰਕਰਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ 1977-78 ਅਤੇ 1978-79 ਦੀਆਂ ਫਿੱਗਰਜ਼ ਦੇਣਾ ਚਾਹੁੰਦਾ ਹਾਂ। ਫਲੀਟ 7% ਵੱਧੀ ਹੈ। ਸ਼ਡਿਊਲਡ ਕਿਲੋਮੀਟਰ ਵਿਚ 14%

ਵਾਧਾ ਹੋਇਆ ਹੈ। 1977-78 ਵਿਚ ਟੋਟਲ ਰਿਸੀਟ 941.49 ਕਰੋੜ ਰੁਪਏ ਸੀ ਅਤੇ ਹੁਣ ਇਹ 1164 ਕਰੋੜ ਰੁਪਏ ਹੋ ਗਈ ਹੈ। ਇਸ ਤਰ੍ਹਾਂ ਇਸ ਵਿਚ 24% ਦਾ ਵਾਧਾ ਹੋਇਆ ਹੈ। ਐਕਸਪੈਂਡੀਚਰ ਭਾਵੇਂ ਉਸ ਰੇਸ਼ੋ ਨਾਲ ਨਹੀਂ ਘਟਿਆ ਲੇਕਿਨ ਫਿਰ ਵੀ ਘਟਿਆ ਹੈ । ਸਪੀਕਰ ਸਾਹਿਬ, ਰਿਸੀਟ ਪਰ ਕਿਲੋ ਮੀਟਰ ਪਹਿਲੇ 1 ਰੁਪਿਆ 68 ਪੈਸੇ ਸੀ ਪਰ ਹੁਣ 1 ਰੁਪਿਆ 77 ਪੈਸੇ ਹੋ ਗਈ ਹੈ ਅਤੇ ਇਸ ਤਰ੍ਹਾਂ 25% ਦਾ ਵਾਧਾ ਹੋਇਆ ਹੈ । ਐਕਸਪੈਂਡੀਚਰ ਅੱਗੇ ਨਾਲੋਂ ਅਸੀਂ 4% ਘਟਾ ਦਿਤਾ ਹੈ । ਇਸ ਤੋਂ ਇਲਾਵਾ ਵਹੀਕਲ ਯੂਟੇਲਾਈਜੇਸ਼ਨ ਪਰ ਬੱਸ ਪਰ ਡੇ 191 ਕਿਲੋਮੀਟਰ ਸੀ, ਇਹ ਵਧਕੇ 212 ਕਿਲੋਮੀਟਰ ਹੋ ਗਈ ਹੈ ਅਤੇ ਇਸ ਤਰ੍ਹਾਂ 11% ਦਾ ਵਾਧਾ ਹੋਇਆ ਹੈ। ਅਸੀਂ ਇਸ ਨੂੰ ਇਸ ਸਾਲ 212 ਕਿਲੋਮੀਟਰ ਤੋਂ 235 ਕਿਲੋਮੀਟਰ ਤੱਕ ਲੈ ਜਾਵਾਂਗੇ । (ਤਾੜੀਆਂ) ਇਸੇ ਤਰ੍ਹਾਂ ਹੀ ਰੋਡਵੇਜ਼ ਦੀ ਗੱਲ ਹੈ । ਰੋਡਵੇਜ਼ ਨੇ ਇਸ ਸਾਲ ਢਾਈ ਕਰੋੜ ਰੁਪਏ ਦੀ ਰਿਸੀਟ ਵਧਾਈ ਹੈ। ਪਿਛਲੇ ਸਾਲ ਅਸੀਂ ਘਾਟੇ ਵਿਚ ਕਿਉਂ ਗਏ ? ਕਿਉਂਕਿ ਡੇਢ ਗੁਣਾ ਟੋਕਨ ਟੈਕਸ ਵੱਧ ਗਿਆ ਸੀ । ਇਸ ਦੇ ਇਲਾਵਾ ਵਰਕਰਾਂ ਨੂੰ ਬੋਨਸ ਦਿੱਤਾ ਗਿਆ, ਹੋਰ ਸਹੂਲਤਾਂ ਦਿੱਤੀਆਂ ਗਈਆਂ । ਉਨ੍ਹਾਂ ਲਈ ਵਰਦੀ ਦੇ ਪੈਸੇ ਵਧਾਏ ਗਏ, ਉਨ੍ਹਾਂ ਨੂੰ ਗੁਰਗਾਬੀਆਂ ਦਿੱਤੀਆ ਗਈਆਂ । ਬੋਨਸ ਜਿਹੜਾ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਨੇ ਬੰਦ ਕਰ ਦਿੱਤਾ ਸੀ, ਉਹ ਅਸੀਂ ਦਿੱਤਾ ਹੈ। ਐਨਾ ਕੁਝ ਕਰਨ ਦੇ ਬਾਵਜੂਦ ਵੀ, ਵਰਕਰਾਂ ਨੂੰ ਐਨਾ ਕੁਝ ਦੇਣ ਦੇ ਬਾਵਜੂਦ ਵੀ ਕਈ ਥਾਵਾਂ ਤੇ ਅਗਰ ਇੰਡਵੀਜੂਅਲ ਲੜਾਈ ਕੋਈ ਹੋ ਜਾਂਦੀ ਹੈ ਤਾਂ ਇਨ੍ਹਾਂ ਸਾਥੀਆਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ ) ਇਸ ਨੂੰ ਪੁਲਿਟੀਕੇਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਰ ਸਪੀਕਰ ਸਾਹਿਬ, ਮੈਂ ਵਰਕਰਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਭਾਵੇਂ ਇਨ੍ਹਾਂ ਪਾਰਟੀਆਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ) ਉਨ੍ਹਾਂ ਨੂੰ ਉਕ-ਸਾਉਣ ਦੀ ਕੋਸ਼ਿਸ਼ ਕੀਤੀ ਫਿਰ ਵੀ ਇਸ ਸਰਕਾਰ ਦੇ ਪੌਣੇ ਦੋ ਸਾਲ ਦੇ ਅਰਸੇ ਵਿਚ ਉਨ੍ਹਾਂ ਨੇ ਕੋਈ ਸਟਰਾਈਕ ਨਹੀਂ ਕੀਤੀ। (ਤਾੜੀਆਂ) ਵਰਕਰਾਂ ਨੂੰ ਉਕਸਾਉਣ ਦੀ ਕੋਸ਼ਿਸ਼ ਕੀਤੀ ਗਈ ਔਰ ਇਨ੍ਹਾਂ ਦੀ (ਆਪੋਜ਼ੀਸ਼ਨ ਵਲ ਇਸ਼ਾਰਾ) ਨੀਤੀ ਹੀ ਇਹੀ ਹੈ। ਸਪੀਕਰ ਸਾਹਿਬ, ਲੁਧਿਆਣੇ ਦਾ ਵਾਕਿਆ ਹੋਇਆ । ਮੈਂ ਦੱਸਣਾ ਚਾਹੁੰਦਾ ਹਾਂ ਕਿ ਐਡਮਨਿਸਟਰੇਸ਼ਨ ਨੇ, ਪੁਲਿਸ ਨੇ ਔਰ ਵਰਕਰਾਂ ਦੇ ਨੁਮਾ-ਇੰਦਿਆਂ ਨੇ ਬੈਠਕੇ ਫੈਸਲਾ ਕੀਤਾ, ਰਾਤ ਨੂੰ ਸਮਝੌਤਾ ਹੋ ਗਿਆ ਲੇਕਿਨ ਦੂਸਰੇ ਦਿਨ ਇਨ੍ਹਾਂ ਖੱਦਰਪੋਸ਼ਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਉਨ੍ਹਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ ਕਿ ਤੁਸੀਂ ਸਟਰਾਈਕ ਕਰੋ । ਇਸ ਬਾਰੇ ਅਖ਼ਬਾਰਾਂ ਵਿਚ ਵੀ ਆਇਆ ਕਿ ਕਿਸ ਕਿਸ ਨੇ ਉਥੇ ਸਪੀਚ ਕੀਤੀ। ਪਰ ਸਪੀਕਰ ਸਾਹਿਬ, ਮੈਂ ਉਨ੍ਹਾਂ ਵਰਕਰਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਦੇ ਕਹਿਣ ਤੇ ਨਹੀਂ ਲਗੇ ਅਤੇ ਉਨ੍ਹਾਂ ਨੇ ਸਟਰਾਈਕ ਨਹੀਂ ਕੀਤੀ । ਇਨ੍ਹਾਂ ਦੀ ਤਾਂ ਹਮੇਸ਼ਾਂ ਇਹੀ ਕੋਸ਼ਿਸ਼ ਹੁੰਦੀ ਹੈ ਕਿ ਕਿਸੇ ਤਰ੍ਹਾਂ ਹਾਲਾਤ ਨੂੰ ਖਰਾਬ ਕੀਤਾ ਜਾਵੇ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸੇਖਵਾਂ ਜੀ ਨੇ ਵਰਕਰਾਂ ਦੀ ਡੀਮਾਂਡ ਦਾ ਜ਼ਿਕਰ ਕੀਤਾ ਸੀ । ਇਸ ਬਾਰੇ ਐਫ ਐਮ. ਸਾਹਿਬ ਨੇ ਵੀ ਯਕੀਨ ਦਿਵਾਇਆ ਸੀ । ਮੈਂ ਵੀ ਦੱਸਣਾ ਚਾਹੁੰਦਾ ਹਾਂ ਕਿ ਵਰਕਰਾਂ ਦੀ ਡੀਮਾਂਡ ਬਾਰੇ ਇਸ ਤਰ੍ਹਾਂ ਹੈ ਕਿ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਜਾਂ ਤਾਂ ਇੰਡਸਟਰੀਅਲ ਵਰਕਰਜ਼ ਐਕਟ ਥੱਲੇ ਸਹੂਲਤਾਂ ਲਵੋ ਜਾਂ ਗੋਰਮਿੰਟ ਇੰਪਲਾਈਜ਼ ਨੂੰ ਜੋ ਸਹੂਲਤਾ ਮਿਲਦੀਆਂ ਹਨ ਉਹ ਲੈ ਲਓ । ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਸ ਬਾਰੇ ਫੈਸਲਾ ਕਰ ਲਵੋ ਕਿ ਇਨ੍ਹਾਂ ਦੋਨਾਂ ਵਿਚੋਂ ਤੁਸੀਂ ਕਿਹੜੀ ਇਕ ਸਹੂਲਤ ਲੈਣੀ ਹੈ। ਉਹ ਹਾਲਾਂ ਫੈਸਲਾ ਕਰਕੇ ਨਹੀਂ ਆਏ ਕਿ ਉਨ੍ਹਾਂ ਨੇ ਕੀ ਲੈਣਾ ਹੈ । ਸਪੀਕਰ ਸਾਹਿਬ, ਅਸੀਂ ਵਰਕਰਾਂ ਦੀਆਂ ਸਾਰੀਆਂ ਡਿਮਾਂਡਜ਼ ਪੂਰੀਆਂ ਕੀਤੀਆਂ ਹਨ (ਤਾੜੀਆਂ) ਅਤੇ ਉਨ੍ਹਾਂ ਦੀਆਂ ਹੋਰ ਜੋ ਜਾਇਜ਼ ਮੰਗਾਂ ਹਨ ਉਨ੍ਹਾਂ ਨੂੰ ਅਸੀ ਪੂਰੀਆਂ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

[ਰਾਜ ਮੰਤਰੀ, ਆਵਾਜਾਈ ਤੇ ਖੇਡਾਂ]

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਰਕਰਾਂ ਨੇ ਜੋ ਐਸੋਸੀਏਸ਼ਨਾਂ ਜਾਂ ਫੈਡਰੇਸ਼ਨਾਂ ਬਣਾਈਆਂ ਹਨ ਉਨ੍ਹਾਂ ਨੂੰ ਕਈ ਥਾਂ ਤੇ ਗਲਤ ਫਹਿਮੀ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਪਰ ਇਹ ਵਰਕਰਾਂ ਨੇ ਚੰਗੀ ਗੱਲ ਕੀਤੀ ਕਿ ਉਨ੍ਹਾਂ ਨੇ ਸਟਰਾਈਕ ਵਿਚ ਹਿੱਸਾ ਨਹੀਂ ਲਿਆ ।

ਇਥੇ ਮਾਨਯੋਗ ਮੈਂਬਰ ਸਰਦਾਰ ਬੇਅੰਤ ਸਿੰਘ ਡਾਕਰ ਕੇਵਲ ਕ੍ਰਿਸ਼ਨ, ਅਤੇ ਹੋਰਨਾਂ ਨੇ ਅਟਾਨੋਮੀ ਦੀ ਗੱਲ ਕਹੀ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਦੱਲ ਇਕੱਲੇ ਪੰਜਾਬ ਵਾਸਤੇ ਹੀ ਅਟਾਨੋਮੀ ਨਹੀਂ ਮੰਗਦਾ ਇਹ ਸਾਰੇ ਹਿੰਦੁਸਤਾਨ ਲਈ ਅਟਾਨੋਮੀ ਮੰਗਦਾ ਹੈ।

ਸਪੀਕਰ ਸਾਹਿਬ, ਇਥੇ ਨਵੀਂ ਟਰਾਂਸਪੋਰਟ ਪਾਲਿਸੀ ਦੀ ਵੀ ਗੱਲ ਆਈ ਸੀ । ਇਥੇ ਕਿਹਾ ਗਿਆ ਕਿ ਪੌਣੇ ਦੋ ਸਾਲ ਹੋ ਗਏ ਹਨ ਪਰ ਇਸ ਸਰਕਾਰ ਨੇ ਇਸ ਬਾਰੇ ਕੁਝ ਨਹੀਂ ਕੀਤਾ। ਇਹ ਵੀ ਕਿਹਾ ਗਿਆ ਕਿ ਇਹ ਸਟੇਟ ਸਬਜੈਕਟ ਹੈ ਲੇਕਿਨ ਇਹ ਫਿਰ ਵੀ ਨਹੀਂ ਹੋ ਸਕਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਪਾਸ ਕਰਨਾ ਚਾਹੁੰਦੇ ਸੀ ਪਰ 8--9 ਮਹੀਨੇ ਗੌਰਮਿੰਟ ਆਫ਼ ਇੰਡੀਆ ਕੋਲੋਂ ਹੀ ਕੇਸ ਵਾਪਿਸ ਨਹੀਂ ਆਇਆ । ਅਸੀਂ ਐਕਟ ਵਿਚ ਅਮੈਂਡਮੈਂਟ ਕਰ ਦਿਤੀ ਕਿ ਇਨ੍ਹਾਂ ਇਨ੍ਹਾਂ ਕੈਟੇਗਰੀਜ਼ ਨੂੰ ਰੂਟ ਪਰਮਿਟ ਦਿੱਤੇ ਜਾਣਗੇ । ਫਿਰ ਪਾਰਲੀਮੈਂਟ ਵਿਚ ਉਸ ਬਾਰੇ ਅਮੈਂਡਮੈਂਟ ਹੋ ਗਈ। ਉਹ ਅਮੈਂਡਮੈਂਟ ਸਾਰਿਆਂ ਸੂਬਿਆਂ ਤੇ ਲਾਗੂ ਹੈ ਪਰ ਇਸ ਤਰ੍ਹਾਂ ਜੋ ਸਟੇਟ ਨੇ ਅਮੈਂਡਮੈਂਟ ਕੀਤੀ ਸੀ ਉਹ ਬਿਲਕੁਲ ਜ਼ਾਇਆ ਹੋ ਗਈ। ਅਸੀਂ ਉਸ ਅਮੈਂਡਮੈਂਟ ਦੇ ਹਿਸਾਬ ਨਾਲ ਬਹੁਤ ਜਲਦੀ ਟਰਾਂਸਪੋਰਟ ਦੀ ਪਾਲਿਸੀ ਨੂੰ ਲਿਆ ਰਹੇ ਹਾਂ।

ਸਪੀਕਰ ਸਾਹਿਬ ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਅਕਾਲੀ ਕਾਨਫਰੰਸ ਲਈ ਪ੍ਰਾਈਵੇਟ ਓਪਰੇਟਰਾਂ ਨੇ ਬੱਸਾਂ ਦਿਤੀਆਂ । ਉਹ ਆਪਣੀਆਂ ਬੱਸਾਂ ਦੇ ਮਾਲਿਕ ਹਨ ਉਨ੍ਹਾਂ ਨੇ ਆਪਣੇ ਤੌਰ ਤੇ ਦਿਤੀਆਂ ਹੋਣਗੀਆਂ। ਲੇਕਿਨ ਆਮ ਤੌਰ ਤੇ ਕੀ ਹੋਇਆ ਕਿ ਸਾਰੇ ਜਥੇ ਆਪਣੇ ਖਰਚੇ ਤੇ, ਆਪਣੇ ਕੋਲੋਂ ਪੈਸੇ ਖਰਚ ਕੇ, ਪੈਸੇ ਲਾ ਕੇ ਉਥੇ ਆਏ ਸਨ । (ਥੰਪਿੰਗ) ਇਨ੍ਹਾਂ (ਵਿਰੋਧੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਦੇ ਵੇਲੇ, ਸਪੀਕਰ ਸਾਹਿਬ, ਜੋ ਮਟੌਰ ਸੈਸ਼ਨ ਵਿਚ ਹੋਇਆ ਜਾਂ ਜਦੋਂ ਸੰਜੇ ਗਾਂਧੀ ਅੰਮ੍ਰਿਤਸਰ ਵਿਚ ਆਇਆ ਸੀ ਜਾਂ ਬਠਿੰਡੇ ਵਿਚ ਆਇਆ ਉਦੋਂ ਜੋ ਹੋਇਆ ਉਹ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਉਸ ਵੇਲੇ ਕੀ ਕੁਝ ਨਹੀਂ ਹੋਇਆ ? ਅੱਜ ਇਹ ਲੋਕ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ।

ਇਕ, ਸਪੀਕਰ ਸਾਹਿਬ, ਲੂੰਬਾ ਸਾਹਿਬ ਨੇ ਕਿਹਾ ਕਿ ਜਿਸ ਤਰ੍ਹਾਂ ਕਾਂਗਰਸ ਵਾਲੇ ਕਰਦੇ ਸੀ ਕਿਧਰੇ ਇਹ ਸਰਕਾਰ ਵੀ ਨਾ ਕਰੇ ਕਿ ਪ੍ਰਾਈਵੇਟ ਟ੍ਰਾਂਸਪੋਰਟ ਵਾਲਿਆਂ ਤੋਂ ਪੈਸੇ ਲੈ ਲਵੇ। ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਮੈਂਡਮੈਂਟਾਂ ਆ ਰਹੀਆਂ ਹਨ ਭਾਵੇਂ ਉਹ ਸਟੇਟ ਨੇ ਕੀਤੀਆਂ ਹਨ, ਪਰ ਪਾਰਲੀਆਮੈਂਟ ਨੇ ਵੀ ਜੋ ਅਮੈਂਡਮੈਂਟਾਂ ਕੀਤੀਆਂ ਹਨ ਉਸ ਦੇ ਵਿਚ ਇਹ ਦਿਸ਼ਾ ਆ ਰਹੀ ਹੈ ਕਿ ਇਹ ਰੂਟ ਪਰਮਿਟ ਉਨ੍ਹਾਂ ਲੋਕਾਂ ਨੂੰ ਜ਼ਿਆਦਾ ਦਿਤੇ ਜਾਣਗੇ ਜਿਹੜੇ ਹਰੀਜਨ ਹੋਣਗੇ, ਵੀਕਰ ਸੈਕਸ਼ਨ ਦੇ ਲੋਕ ਹੋਣਗੇ, ਬੇਰੁਜ਼ਗਾਰ ਤੇ ਪੜ੍ਹੇ ਲਿਖੇ ਲੋਕ ਹੋਣਗੇ । (ਥੰਪਿੰਗ) ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਲੂੰਬਾ ਸਾਹਿਬ ਨੇ ਕਿਹਾ ਹੈ ਕਿ ਅਸੀਂ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਤੋਂ ਭੱਜਦੇ ਹਾਂ । ਇਨ੍ਹਾਂ ਦੀ ਇਹ ਗਲ ਬਿਲਕੁਲ ਠੀਕ ਨਹੀਂ ਹੈ। ਅਸੀਂ ਉਨ੍ਹਾਂ ਲੋਕਾਂ ਵਾਂਗ (ਵਿਰੋਧੀ ਪਾਰਟੀ ਵਲ ਇਸ਼ਾਰਾ) ਨਹੀਂ ਕਹਿਣਾ ਚਾਹੁੰਦੇ, ਉਨ੍ਹਾਂ ਲੋਕਾਂ ਵਾਂਗ ਨਾਹਰੇ ਹੀ ਨਹੀਂ ਲਾਉਣਾ ਚਾਹੁੰਦੇ, ਸਿਰਫ ਗਲਾਂ ਵਿਚ ਹੀ ਕਹੀ ਜਾਈਏ ਕਿ ਅਸੀਂ ਸਾਰੀ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣਾ ਹੈ । ਸਰਕਾਰ ਦੇ ਖਜ਼ਾਨੇ ਵਿਚ ਹਰ ਸਾਲ 5--4 ਕਰੋੜ ਰੁਪਿਆ ਇਸ ਅਦਾਰੇ ਤੋਂ

ਆਉਂਦਾ ਹੈ, ਇਹ ਅਦਾਰਾ ਇਤਨੀ ਕਮਾਈ ਕਰ ਕੇ ਦਿੰਦਾ ਹੈ। ਉਦੋਂ ਤਕ ਇਹ ਸਰਕਾਰ ਨਹੀਂ ਚਾਹੁੰਦੀ ਕਿ ਨੈਸ਼ਨੇਲਾਈਜ਼ੇਸ਼ਨ ਕੀਤੀ ਜਾਵੇ ਜਦੋਂ ਤਕ ਇਸ ਦਾ ਮੁਨਾਫਾ ਤਸਲੀ ਬਖਸ਼ ਨਾ ਹੋ ਜਾਵੇ। ਅਸੀਂ ਰੋਡਵੇਜ਼ ਵਾਲਿਆਂ ਨੂੰ ਕਿਹਾ ਹੈ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਾਲਿਆਂ ਨੂੰ ਵੀ ਕਿਹਾ ਅਤੇ ਹੋਰ ਲੋਕਾਂ ਨੂੰ ਵੀ ਕਿਹਾ ਹੈ ਕਿ ਜਦੋਂ ਤਕ ਇਹ ਟਰਾਂਸਪੋਰਟ ਆਪਣੇ ਪੈਰਾਂ ਤੇ ਖੜੀ ਨਹੀਂ ਹੋ ਜਾਂਦੀ ਜਾਂ ਇਸ ਦਾ ਮੁਨਾਫਾ ਤਸਲੀ-ਬਖਸ਼ ਨਹੀਂ ਹੋ ਜਾਂਦਾ ਉਦੋਂ ਤਕ ਅਸੀਂ ਨੈਸ਼ਨੇਲਾਈਜ਼ ਨਹੀਂ ਕਰ ਸਕਦੇ। ਜਦੋਂ ਇਹ ਆਪਣੇ ਪੈਰਾਂ ਤੇ ਖੜੀ ਹੋ ਗਈ, ਮੁਨਾਫਾਬਖਸ਼ ਹੋ ਗਈ ਉਸੇ ਵੇਲੇ ਅਸੀਂ ਇਸ ਨੂੰ ਨੈਸ਼ਨੇਲਾਈਜ਼ ਕਰ ਲਵਾਂਗੇ। (ਵਿਘਨ) ਸਪੀਕਰ ਸਾਹਿਬ, ਨੈਸ਼ਨੇਲਾਈਜ਼ੇਸ਼ਨ ਨਾਲ ਘਾਟਾ ਪੈਂਦਾ ਹੈ। ਜਿਹੜੀ ਟਰਾਂਸਪੋਰਟ ਇਸ ਵੇਲੇ ਸਰਕਾਰ ਦੇ ਖਜ਼ਾਨੇ ਵਿਚ ਕੁਝ ਮੁਨਾਫਾ ਦਿੰਦੀ ਹੈ ਅਸੀਂ ਨਹੀਂ ਚਾਹੁੰਦੇ ਕਿ ਇਸ ਸਟੇਜ ਤੇ ਉਸ ਨੂੰ ਨੈਸ਼ਨੇਲਾਈਜ਼ ਕਰੀਏ ਅਤੇ ਉਸ ਤੋਂ ਮੁਨਾਫਾ ਲੈਣ ਦੀ ਬਜਾਏ ਸਗੋਂ ਉਸ ਦਾ ਸਰਕਾਰ ਦੇ ਖਜ਼ਾਨੇ ਵਿਚੋਂ ਘਾਟਾ ਪੂਰਾ ਕਰੀਏ। ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਸਕੂਲਾਂ ਦੀ ਜ਼ਰੂਰਤ ਹੈ, ਅੱਜ ਪੰਜਾਬ ਵਿਚ ਹੋਰ ਡਿਵੈਲਪਮੈਂਟ ਦੇ ਕੰਮਾਂ ਦੀ ਜ਼ਰੂਰਤ ਹੈ, ਪੰਜਾਬ ਵਿਚ ਸੜਕਾਂ ਬਣਾਉਣ ਦੀ ਜ਼ਰੂਰਤ ਹੈ। ਕੱਲ ਵੀ ਇਥੇ ਹਾਊਸ ਵਿਚ ਸਕੂਲਾਂ ਦੀ ਮੰਗ ਆਈ ਸੀ ਅਤੇ ਕਿਹਾ ਗਿਆ ਸੀ ਕਿ ਸਕੂਲਾਂ ਵਿਚ ਬਹੁਤ ਸਾਰੀਆਂ ਚੀਜ਼ਾਂ ਦੀ ਜ਼ਰੂਰਤ ਹੈ। ਜੇ ਟਰਾਂਸਪੋਰਟ ਵਲ ਹੀ ਪੈਸੇ ਅਸੀਂ ਪਾਈ ਜਾਵਾਂਗੇ ਤਾਂ ਹੋਰ ਡੀਵੈਲਪਮੈਂਟ ਦੇ ਕੰਮ ਸਾਰੇ ਰੁਕ ਜਾਣਗੇ। ਸੋ ਜੋ ਇਸ ਵੇਲੇ ਮਹਿਕਮੇ ਨੇ ਕਮਾ ਕੇ ਸਰਕਾਰ ਦੇ ਖ਼ਜ਼ਾਨੇ ਵਿਚ ਦੇਣਾ ਹੈ ਉਹ ਨੈਸ਼ਨੇਲਾਈਜ਼ੇਸ਼ਨ ਦੇ ਨਾਲ ਸਰਕਾਰ ਨੂੰ ਸਗੋਂ ਕੋਲੋਂ ਉਸ ਦਾ ਘਾਟਾ ਪੂਰਾ ਕਰਨ ਦੇ ਲਈ ਪੈਸੇ ਪਾਉਣੇ ਪੈਣਗੇ ਕਿਉਂਕਿ ਹਾਲੀਂ ਉਹ ਇਤਨੀ ਮੁਨਾਫੇ ਬਖਸ਼ ਨਹੀਂ ਹੈ ਅਤੇ ਆਪਣੇ ਪੈਰਾਂ ਤੇ ਆਪ ਖੜੀ ਨਹੀਂ ਹੋ ਸਕਦੀ। ਸੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਤਨੀ ਦੇਰ ਅਸੀਂ ਬਿਲਕੁਲ ਨੇਸ਼ਲਾਈਜ਼ੇਸ਼ਨ ਨਹੀਂ ਕਰਨੀ ਜਿਤਨੀ ਦੇਰ ਇਹ ਆਪਣੇ ਪੈਰਾਂ ਤੇ ਆਪ ਨਹੀਂ ਖੜੀ ਹੋ ਜਾਂਦੀ। ਇਹ ਠੀਕ ਹੈ ਕਿ ਰੋਡਵੇਜ਼ ਦੇ ਵਿਚ ਹਾਲੀ ਹੋਰ ਸੁਧਾਰ ਦੀ ਜ਼ਰੂਰਤ ਹੈ। ਸਰਦਾਰ ਬੇਅੰਤ ਸਿੰਘ ਦਾ ਮੈਂ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਦਾ ਜ਼ਿਕਰ ਕੀਤਾ ਹੈ। ਇਸ ਵੇਲੇ ਰੋਡਵੇਜ਼ ਦੀਆਂ ਦੋ, ਦੋ ਸੌ, ਢਾਈ, ਢਾਈ ਸੌ ਬੱਸਾਂ ਇਕ ਇਕ ਡਿਪੂ ਤੇ ਹਨ। ਅਸੀਂ ਇਹ ਅਸੂਲੀ ਤੌਰ ਤੇ ਫੈਸਲਾ ਕਰ ਦਿਤਾ ਹੈ ਕਿ 100 ਬੱਸ ਇਕ ਡਿਪੂ ਤੇ ਹੋਵੇਗੀ। (ਥੰਪਿੰਗ) ਸਪੀਕਰ ਸਾਹਿਬ, ਇਕ ਸੈਂਟਰਲ ਵਰਕਸ਼ਾਪ ਬਣਾ ਦਿਤੀ ਹੈ। ਹੁਣ ਇਹ ਨਹੀਂ ਹੋਵੇਗਾ ਕਿ ਨਕਲੀ ਪੁਰਜ਼ੇ ਹੀ ਖਰੀਦ ਕੇ ਪਾਏ ਜਾਣ, ਜੋ ਪਹਿਲਾਂ ਹੇਰਾ ਫੇਰੀ ਚਲਦੀ ਸੀ ਹੁਣ ਉਹ ਹੇਰਾ ਫੇਰੀ ਨਹੀਂ ਹੋਵੇਗੀ। ਹੁਣ ਡਾਇਰੈਕਟ ਕੰਪਨੀਆਂ ਤੋਂ ਪੁਰਜ਼ੇ ਖਰੀਦੇ ਜਾਣਗੇ ਅਤੇ ਇਨ੍ਹਾਂ ਦੇ ਖਰੀਦਣ ਵਿਚ ਕੋਈ ਹੇਰਾ ਫੇਰੀ ਨਹੀਂ ਹੋਵੇਗੀ। ਇਸ ਤੋਂ ਇਲਾਵਾ ਡਿਵੀਜ਼ਨਲ ਲੈਵਲ ਤੇ ਵਰਕਸ਼ਾਪ ਬਣਾ ਰਹੇ ਹਾਂ, ਸਟੋਰ ਬਣਾ ਰਹੇ ਹਾਂ। ਜੱਥੇਦਾਰ ਸੇਖਵਾਂ ਸਾਹਿਬ ਨੇ, ਸਪੀਕਰ ਸਾਹਿਬ, ਕਿਹਾ ਹੈ ਕਿ ਵਰਕਸ਼ਾਪਸ ਦਾ ਪ੍ਰਬੰਧ ਠੀਕ ਨਹੀਂ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦਾ ਅੱਛਾ ਪ੍ਰਬੰਧ ਨਹੀਂ ਹੋ ਸਕਿਆ, ਵਰਕਸ਼ਾਪਾਂ ਅਸੀਂ ਪੂਰੀ ਤਰ੍ਹਾਂ ਚੰਗੀਆਂ ਨਹੀਂ ਬਣਾ ਸਕੇ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਅਸੀਂ ਅਗਲੇ ਸਾਲ ਤੋਂ ਕਾਫੀ ਧਿਆਨ ਦੇਣ ਦੀ ਕੋਸ਼ਿਸ਼ ਕਰਾਂਗੇ ਕਿਉਂਕਿ ਸਾਰਾ ਕੁਝ ਇਕ ਦਮ ਤਾਂ ਨਹੀਂ ਹੋ ਸਕਦਾ।

ਸਪੀਕਰ ਸਾਹਿਬ, ਕਈਆਂ ਨੇ ਇਥੇ ਕਿਹਾ ਹੈ ਕਿ ਬੱਸ ਅੱਡਿਆਂ ਤੇ ਚੀਜ਼ਾਂ ਨਹੀਂ ਮਿਲਦੀਆਂ, ਜੇ ਮਿਲਦੀਆਂ ਹਨ ਤਾਂ ਪੂਰੀਆਂ ਨਹੀਂ ਮਿਲਦੀਆਂ, ਚੰਗੀਆਂ ਨਹੀਂ ਮਿਲਦੀਆਂ। ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਮੇਨ ਬੱਸ ਅੱਡੇ ਹਨ ਉਨ੍ਹਾਂ ਤੇ ਮਿਲਕ ਬਾਰ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਵੱਲੋਂ ਚਲ ਰਹੇ ਹਨ। ਇਕ ਅਸੀਂ ਟੂਰਿਜ਼ਮ ਕਾਰਪੋਰੇਸ਼ਨ ਬਣਾਈ ਹੈ ਅਤੇ ਜਲੰਧਰ, ਅੰਮ੍ਰਿਤਸਰ ਅਤੇ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਲੁਧਿਆਣਾ ਵਿਚ ਉਸ ਨੇ ਆਪਣੀਆਂ ਕੰਟੀਨਾਂ ਖੋਲ੍ਹੀਆਂ ਹਨ ਤਾਕਿ ਸਸਤੇ ਭਾਆਂ ਤੇ ਲੋਕਾਂ ਨੂੰ ਚੀਜ਼ਾਂ ਮਿਲ ਸਕਣ ਅਤੇ ਚੀਜ਼ਾਂ ਵੀ ਅੱਛੀਆਂ ਮਿਲ ਸਕਣ। ਇਸ ਤਰ੍ਹਾਂ ਹੀ ਹੋਰ ਵੀ ਕਈ ਪ੍ਰਬੰਧ ਹਨ ।

ਇਕ ਸਪੀਕਰ ਸਾਹਿਬ, ਲੂੰਬਾ ਸਾਹਿਬ ਨੇ ਵੀ ਬੱਸਾਂ ਦੀਆਂ ਬਾਡੀਜ਼ ਬਾਰੇ ਗਲ ਕਹੀ ਸੀ ਅਤੇ ਸਰਦਾਰ ਬੇਅੰਤ ਸਿੰਘ ਨੇ ਵੀ ਕਿਹਾ ਸੀ ਕਿ ਇਹ ਬੱਸਾਂ ਪੀਪੇ ਹਨ । ਇਹ ਬਸਾਂ ਇਸ ਲਈ ਪੀਪੇ ਬਣ ਗਏ ਕਿਉਂਕਿ ਇਨ੍ਹਾਂ ਵਿਚ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਕਮੀਸ਼ਨਾਂ ਖਾਧੀਆਂ ਸਨ। ਇਸ ਦੀ ਖਰੀਦ ਵਿਚ ਇਨ੍ਹਾਂ ਵਲੋਂ ਕਮੀਸ਼ਨਾਂ ਲਈਆਂ ਜਾਂਦੀਆਂ ਰਹੀਆਂ, ਇਹ ਪੈਸੇ ਖਾਂਦੇ ਰਹੇ ਹਨ । ਇਸ ਕਰ ਕੇ ਇਹ ਬੱਸਾਂ ਜਿਹੜੀਆਂ ਇਨ੍ਹਾਂ ਨੇ ਖਰੀਦੀਆਂ ਸਨ ਉਹ ਪੀਪੇ ਬਣ ਗਏ। ਸਪੀਕਰ ਸਾਹਿਬ, ਅਸੀਂ ਫੈਸਲਾ ਕੀਤਾ ਹੈ ਕਿ ਕਿਸੇ ਨੂੰ ਕੋਈ ਰਿਆਇਤ ਨਹੀਂ ਹੋਵੇਗੀ । ਜਿਹੜਾ ਟੈਂਡਰ ਘੱਟ ਦੇਵੇਗਾ ਭਾਵੇਂ ਉਹ ਰਾਜਿਸਥਾਨ ਤੋਂ ਆ ਜਾਵੇ ਤੇ ਭਾਵੇਂ ਉਹ ਆਗਰੇ ਤੋਂ ਆ ਜਾਵੇ, ਅਸੀਂ ਉਸ ਨੂੰ ਆਰਡਰ ਦੇਣਾ ਹੈ । ਮੈਨੂੰ ਪਤਾ ਹੈ ਕਿ ਪ੍ਰਾਈਵੇਟ ਪਾਰਟੀਆਂ ਦੇ ਲੋਕ ਇਸ ਕਿਸਮ ਦੀ ਖਰੀਦ ਵਿਚੋਂ ਪੈਸਾ ਖਾਂਦੇ ਹਨ। ਅਸੀਂ ਵੀ ਫੈਸਲਾ ਕੀਤਾ ਹੈ ਔਰ ਪੀ. ਆਰ. ਟੀ. ਸੀ. ਨੇ ਵੀ ਕਿਹਾ ਹੈ ਕਿ ਉਹ ਆਪਣੀ ਵਰਕਸ਼ਾਪ ਬਣਾ ਰਹੇ ਹਨ । ਉਸ ਦੇ ਵਿਚ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਬੱਸ ਦੀ ਵੀ ਬਾਡੀ ਬਣੇਗੀ ਅਤੇ ਨਾਲ ਹੀ ਪੰਜਾਬ ਰੋਡਵੇਜ਼ ਵੀ ਬਣਾਵੇਗੀ ਤਾ ਕਿ ਮੁਨਾਫਾ ਜਿਹੜਾ ਪ੍ਰਾਈਵੇਟ ਬੰਦਿਆਂ ਨੂੰ ਜਾਂਦਾ ਹੈ ਉਹ ਰੁਕ ਸਕੇ। ਇਨ੍ਹਾਂ ਦੀ ਇਹ ਅੱਛੀ ਸੁਜੈਸ਼ਨ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਤਰ੍ਹਾਂ ਹੋਵੇ। ਕਈ ਮੈਂਬਰਾਂ ਨੇ ਇਤਰਾਜ਼ ਕੀਤਾ ਹੈ ਕਿ ਕਿਸੇ ਨੇ ਬਾਡੀ ਬਣਾਉਣ ਲਈ ਟੈਂਡਰ 35 ਹਜ਼ਾਰ ਰੁਪਏ ਦਾ ਦਿਤਾ ਹੈ ਅੰਤੇ ਕਿਸ ਨੇ 50 ਹਜ਼ਾਰ ਦਾ ਦਿਤਾ ਹੈ । ਇਸ ਦੇ ਵਿਚ ਸਾਡੀਆਂ ਕਈ ਮਜਬੂਰੀਆਂ ਹਨ। ਇਹ ਗੌਰਮਿੰਟ ਨੇ ਆਪਣੇ ਹਿਸਾਬ ਨਾਲ, ਕਾਰਪੋਰੇਸ਼ਨ ਨੇ ਆਪਣੇ ਹਿਸਾਬ ਨਾਲ ਦੇਖਣਾ ਹੁੰਦਾ ਹੈ। ਅਸੀਂ ਓਪਨ ਟੈਂਡਰ ਮੰਗਵਾਉਂਦੇ ਹਾਂ । ਇਹ ਨਹੀਂ ਪਹਿਲਾਂ ਵਾਂਗ ਕਿਹਾ ਜਾਂਦਾ ਕਿ ਕਿਸੇ ਖਾਸ ਕੰਪਨੀ ਜਾਂ ਖਾਸ ਮੈਨੂਫੈਕਚਰਰ ਤੋਂ ਮੰਗਵਾਉਣਾ ਹੈ। ਅਸੀਂ ਅਖਬਾਰਾਂ ਵਿਚ ਕਢਾਉਂਦੇ ਹਾਂ ਤੇ ਟੈਂਡਰ ਓਪਨਲੀ ਮੰਗਦੇ ਹਾਂ। ਇਸ ਦੇ ਵਿਚ ਕੋਈ ਹੇਰਾ ਫੇਰੀ ਦਾ ਸਕੋਪ ਨਹੀਂ ਹੈ । ਮੈਂ ਹਾਊਸ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ, ਅਸੀਂ ਵਰਕਰਜ਼ ਨੂੰ ਵੀ ਕਿਹਾ ਹੈ ਅਤੇ ਹੋਰਨਾਂ ਨੂੰ ਵੀ ਕਿਹਾ ਹੈ ਕਿ ਅਗਰ ਕਿਸ ਨੇ 5 ਹਜ਼ਾਰ ਜਾਂ 2 ਹਜ਼ਾਰ ਪੈਸਾ ਵੀ ਲਿਆ ਹੈ ਅਤੇ ਜਿਸ ਅਫਸਰ ਨੇ ਜਾਂ ਜਿਸ ਕਿਸ ਨੇ ਲਿਆ ਹੈ ਉਹ ਸਾਡੇ ਨੋਟਿਸ ਵਿਚ ਲਿਆਓ ਅਸੀਂ ਉਸ ਤੇ ਐਕਸ਼ਨ ਲਵਾਂਗੇ। (ਥੰਪਿੰਗ) ਲੇਕਿਨ ਅੱਜ ਤਕ, ਸਪੀਕਰ ਸਾਹਿਬ, ਸਾਡੇ ਕੋਲ ਕੋਈ ਇਸ ਕਿਸਮ ਦੀ ਸ਼ਿਕਾਇਤ ਨਹੀਂ ਆਈ। ਮੈਂ ਨਹੀਂ ਕਹਿੰਦਾ ਕਿ ਇਕ ਦਮ ਹੀ ਸਾਰਾ ਸਧਾਰ ਹੋ ਜਾਵੇਗਾ । ਇਕ ਦਮ ਤਾਂ ਸਾਰਾ ਕੁਝ ਨਹੀਂ ਹੋ ਸਕਦਾ । ਆਹਿਸਤਾ ਆਹਿਸਤਾ ਅਸੀਂ ਸੁਧਾਰ ਲਿਆ ਰਹੇ ਹਾਂ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਟਰੱਕ ਓਪਰੇਟਰਜ਼ ਦੇ ਬਾਰੇ ਵਿਚ ਕੋਹਲੀ ਸਾਹਿਬ ਨੇ ਜ਼ਿਕਰ ਕੀਤਾ ਹੈ। ਅਸੀਂ ਟਰੱਕ ਓਪਰੇਟਰਜ਼ ਨੂੰ ਬੜੀਆਂ ਸਹੂਲਤਾਂ ਦਿਤੀਆਂ ਹਨ। ਸਰਦਾਰ ਬਲਵੰਤ ਸਿੰਘ ਜੀ ਨੇ ਵੀ ਆਪਣੀ ਸਪੀਚ ਵਿਚ ਕਿਹਾ ਸੀ ਕਿ ਜਿਹੜਾ ਹਰ ਸ਼ਹਿਰ ਦੇ ਵਿਚ ਪਹਿਲਾਂ ਟੋਲ ਟੈਕਸ ਲਿਆ ਜਾਂਦਾ ਸੀ ਉਹ ਅਸੀਂ ਖ਼ਤਮ ਕਰ ਦਿੱਤਾ ਹੈ। ਪਹਿਲਾਂ ਇਨ੍ਹਾਂ ਦੇ ਵੇਲੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਜੋ ਕੁਝ ਟਰੱਕ ਓਪਰੇਟਰਜ਼ ਨਾਲ ਹੁੰਦਾ ਰਿਹਾ ਹੈ ਉਸ ਦੇ ਬਾਰੇ ਸਾਰਾ ਕੁਝ ਕੋਹਲੀ ਸਾਹਿਬ ਨੇ ਦੱਸ ਦਿਤਾ ਹੈ । ਕੀ ਕੁਝ ਉਨ੍ਹਾਂ ਦੇ ਨਾਲ ਨਹੀਂ ਹੁੰਦਾ ਰਿਹਾ ? ਕਿੰਨੀ ਕਿੰਨੀ ਰਕਮ ਉਨ੍ਹਾਂ ਕੋਲੋਂ

ਲਈ ਜਾਂਦੀ ਸੀ। ਟਰੈਫਿਕ ਵਾਲੇ, ਐਮ. ਵੀ. ਆਈ., ਡੀ. ਆਈ. ਜੀ., ਡੀ. ਟੀ. ਓ., ਐਮ. ਐਮ. ਪੀ., ਐਸ. ਆਈ. ਆਦਿ ਸਾਰੇ ਕਿੰਨੀ ਹੀ ਰਕਮ ਉਨ੍ਹਾਂ ਕੋਲੋਂ ਲਈ ਜਾਂਦੇ ਸਨ ਅਤੇ ਜੇ ਕਿਸੇ ਨੂੰ ਕੁਝ ਪੁੱਛਿਆ ਜਾਂਦਾ ਸੀ ਤਾਂ ਉਹ ਕਹਿੰਦੇ ਸਨ ਕਿ ਅਸੀਂ ਕੀ ਕਰੀਏ ਅਸੀਂ ਉਪਰ ਪੈਸੇ ਇਕਠੇ ਕਰ ਕੇ ਦੇਣੇ ਹਨ। ਇਹ ਪੈਸੇ ਆਪ ਲੈਂਦੇ ਰਹੇ ਸਨ। ਲੇਕਿਨ ਸਪੀਕਰ ਸਾਹਿਬ, ਅੱਜ ਇਹ ਚੀਜ਼ ਨਹੀਂ ਹੈ। ਅੱਜ ਕੋਈ ਨਹੀਂ ਕਹਿ ਸਕਦਾ ਕਿ ਮੇਰੇ ਤੋਂ ਕਿਸੇ ਨੇ ਕੋਈ ਪੈਸਾ ਲਿਆ ਹੈ। ਇਹ ਹੋ ਸਕਦਾ ਹੈ ਕਿ ਕਿਸੇ ਸਿਪਾਹੀ ਜਾਂ ਹਵਾਲਦਾਰ ਨੇ ਕਿਧਰੇ ਕੋਈ ਪੈਸਾ ਲਿਆ ਹੋਵੇ ਔਰ ਜਿਥੇ ਕਿਧਰੇ ਵੀ ਇਸ ਤਰ੍ਹਾਂ ਦੀ ਸਾਡੇ ਕੋਲ ਸ਼ਿਕਾਇਤ ਆਈ ਅਸੀਂ ਫੌਰਨ ਇਨਕੁਆਇਰੀ ਕਰਵਾ ਕੇ ਉਸ ਤੇ ਐਕਸ਼ਨ ਲਿਆ ਹੈ। ਕੁਝ ਇਕ ਨੂੰ ਅਸੀਂ ਸਸਪੈਂਡ ਵੀ ਕੀਤਾ ਹੈ ਔਰ ਆਈ. ਜੀ. ਵੱਲੋਂ ਇਹ ਇੰਸਟਰਕਸ਼ਨਜ਼ ਦਿਤੀਆਂ ਗਈਆਂ ਹਨ ਕਿ ਕੋਈ ਵੀ ਪੁਲਿਸ ਦਾ ਕਰਮਚਾਰੀ 8.00 ਵਜੇ ਤੋਂ ਬਾਦ ਚੈਕਿੰਗ ਨਹੀਂ ਕਰ ਸਕੇਗਾ। ਨਹੀਂ ਤਾਂ, ਸਪੀਕਰ ਸਾਹਿਬ, ਅੱਗੇ ਕੀ ਹੁੰਦਾ ਸੀ ਕਿ ਇਕ ਸਬ-ਇੰਸਪੈਕਟਰ ਵੀ ਰਾਤ ਨੂੰ ਜਾ ਕੇ ਖੜ ਜਾਂਦਾ ਸੀ ਅਤੇ ਆਪਣੀਆਂ ਜੇਬਾਂ ਭਰ ਕੇ ਲੈ ਆਉਂਦਾ ਸੀ। ਹੁਣ ਕੋਈ ਕਿਸ ਤੋਂ ਪੈਸਾ ਨਹੀਂ ਲਿਆ ਜਾ ਰਿਹਾ ਅਤੇ ਕੋਈ ਕੁਰਪਸ਼ਨ ਨਹੀਂ ਹੋ ਰਹੀ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਕਈ ਮੈਂਬਰਜ਼ ਨੇ ਹੋਰ ਕਈ ਗੱਲਾਂ ਦਾ ਵੀ ਜ਼ਿਕਰ ਕੀਤਾ ਹੈ। ਜਿਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਨੇ ਕਿਹਾ ਹੈ ਕਿ ਬੱਸਾਂ ਵਿਚ ਓਵਰ ਲੋਡਿੰਗ ਬੜੀ ਹੁੰਦੀ ਹੈ। ਮੈਂ ਵੀ ਮਹਿਸੂਸ ਕਰਦਾ ਹਾਂ ਕਿ ਓਵਰ ਲੋਡਿੰਗ ਹੁੰਦੀ ਹੈ ਪਰ ਇਸ ਓਵਰ ਲੋਡਿੰਗ ਦੇ ਕਈ ਕਾਰਨ ਹਨ। ਭਾਵੇਂ ਅਸੀਂ ਬੱਸ ਸਰਵਿਸ ਵੱਧ ਤੋਂ ਵੱਧ ਵਧਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਲੋਕ ਹੋਰ ਬੱਸਾਂ ਮੰਗਦੇ ਹਨ। ਕਿਉਂਕਿ ਸਾਰੇ ਪਿੰਡ ਪੰਜਾਬ ਵਿਚ ਸੜਕਾਂ ਨੂੰ ਜੁੜ ਗਏ ਹਨ ਇਸ ਲਈ ਉਥੇ ਦੇ ਲੋਕ ਹੋਰ ਬੱਸਾਂ ਦੀ ਮੰਗ ਕਰਦੇ ਹਨ ਅਤੇ ਉਥੇ ਬੱਸਾਂ ਦੀ ਜ਼ਰੂਰਤ ਹੈ ਵੀ। ਮੈਂ ਅੰਦਾਜ਼ਾ ਲਗਾਇਆ ਹੈ ਕਿ 250 ਲੱਖ ਕਿਲੋ ਮਿਟਰ ਤੇ ਬੱਸਾਂ ਦੇ ਰੂਟ ਦਿਤੇ ਜਾਣ ਤਾਂ ਹੀ ਇਸ ਦੇ ਵਿਚ ਸੁਧਾਰ ਹੋ ਸਕਦਾ ਹੈ। ਇਸ ਕਰ ਕੇ ਨਵੀਂ ਪਾਲਿਸੀ ਆਉਣ ਤੋਂ ਬਾਦ ਅਸੀਂ ਸਬ-ਤਹਿਸੀਲਾਂ ਨੂੰ ਬੱਸ ਸਰਵਿਸ ਰਾਹੀਂ ਜੋੜ ਦੇਵਾਂਗੇ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਹਰ ਸਬ ਡਿਵੀਜ਼ਨ ਨੂੰ, ਤਹਿਸੀਲ ਨੂੰ, ਪਿੰਡਾਂ ਨੂੰ ਚੰਡੀਗੜ੍ਹ ਦੇ ਨਾਲ ਸੜਕਾਂ ਦੇ ਕੇ ਜੋੜਿਆ ਹੈ ਅਤੇ ਉਥੇ ਬੱਸ ਸਰਵਿਸ ਚਲਾਈ ਹੈ। ਇਸ ਪਾਸੇ ਵਲ ਅਸੀਂ ਕਾਫੀ ਧਿਆਨ ਦਿਤਾ ਹੈ ਅਤੇ ਨਵੀਂ ਪਾਲਿਸੀ ਦੇ ਆਉਣ ਦੇ ਨਾਲ ਬਹੁਤ ਸਾਰੀਆਂ ਸਬ-ਤਹਿਸੀਲਾਂ ਨੂੰ ਜੋੜ ਦਿਤਾ ਜਾਵੇਗਾ, ਬੱਸ ਸਰਵਿਸ ਦੇ ਦਿੱਤੀ ਜਾਵੇਗੀ। (ਵਿਘਨ) ਅਸੀਂ ਮਹਿਸੂਸ ਕਰਦੇ ਹਾਂ ਕਿ ਬੱਸਾਂ ਦੀ ਜ਼ਰੂਰਤ ਹੈ ਔਰ ਆਮ ਤੌਰ ਤੇ ਸਾਰੇ ਇਹੀ ਕਹਿੰਦੇ ਹਨ ਕਿ ਹੋਰ ਬਸਾਂ ਚਲਣੀਆਂ ਚਾਹੀਦੀਆਂ ਹਨ ਲੇਕਿਨ ਮਜਬੂਰੀ ਇਹ ਵੀ ਹੈ ਕਿ ਚੈਸੀਆਂ ਮਿਲ ਨਹੀਂ ਰਹੀਆਂ। ਚੀਫ ਮਨਿਸਟਰ ਸਾਹਿਬ ਨੇ ਵੀ ਇਸ ਸਬੰਧ ਵਿਚ ਮੀਟਿੰਗ ਕੀਤੀ ਔਰ ਮੈਂ ਵੀ ਮੀਟਿੰਗ ਕਰ ਕੇ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਨੂੰ ਹੋਰ ਵੱਧ ਚੈਸੀਆਂ ਦਿਤੀਆਂ ਜਾਣ ਲੇਕਿਨ ਤੁਹਾਨੂੰ ਪਤਾ ਹੈ ਕਿ ਉਨ੍ਹਾਂ ਨੇ ਵੀ ਆਪਣੇ ਹਿਸਾਬ ਨਾਲ ਵੇਖਣਾ ਹੁੰਦਾ ਹੈ। ਉਨ੍ਹਾਂ ਨੇ ਸਾਨੂੰ ਯਕੀਨ ਦਿਵਾਇਆ ਹੈ ਕਿ ਉਹ ਲੇਹ ਲੈਂਡ ਅਤੇ ਟਾਟਾ ਦੀਆਂ 100 ਬੱਸਾਂ ਹਰ ਮਹੀਨੇ ਦਿਆ ਕਰਨਗੇ ਅਤੇ ਉਨ੍ਹਾਂ ਵਿਚੋਂ ਕੁਝ ਕਾਰਪੋਰੇਸ਼ਨ ਨੂੰ ਦਿਆਂਗੇ, ਕੁਝ ਰੋਡਵੇਜ਼ ਨੂੰ ਅਤੇ ਕੁਝ ਪ੍ਰਾਈਵੇਟ ਟਰਾਂਸਪੋਰਟ ਵਾਲਿਆਂ ਨੂੰ। ਇਥੇ ਓਵਰ ਲੋਡਿੰਗ ਦੀ ਗਲ ਕੀਤੀ ਗਈ ਹੈ ਕਿ ਸਾਡੇ ਵਲੋਂ ਕੋਈ ਇਜਾਜ਼ਤ ਹੈ। ਮੈਂ ਕਹਿੰਦਾ ਹਾਂ ਕਿ ਅਸੀਂ ਕੋਈ ਇਜਾਜ਼ਤ ਨਹੀਂ ਦਿਤੀ। ਲੇਕਿਨ ਲੋਕ ਮੱਲੋ ਮੱਲੀ ਬੈਠ ਜਾਂਦੇ ਹਨ। ਕਈ ਵਾਰੀ ਬੱਸਾਂ ਥਾਣਿਆਂ ਵਿਚ ਡਰਾਈਵਰਜ਼ ਲੈ ਗਏ ਪਰ ਲੋਕੀਂ ਉਤਰਨ ਲਈ ਤਿਆਰ ਨਹੀਂ ਹੁੰਦੇ। ਅਸੀਂ ਹੁਣ ਇਕ ਨਵੀਂ ਪਾਲਿਸੀ ਚਲਾ ਰਹੇ ਹਾਂ।

ਸਪੀਕਰ ਸਾਹਿਬ, ਟਰੱਕਾਂ ਦੇ ਪਰਮਿਟਾਂ ਵਿਚ ਪਹਿਲਾਂ ਜੋ ਕੁਝ ਹੁੰਦਾ ਰਿਹਾ ਹੈ ਉਹ ਤੁਹਾਨੂੰ ਸਭ ਨੂੰ ਪਤਾ ਹੈ ਕਿ ਇਕ ਇਕ ਪਰਮਿਟ ਦੀ ਕਿੰਨੀ ਕਿੰਨੀ ਕੀਮਤ ਪੈਂਦੀ ਸੀ। ਇਕ ਹੀ ਘਰਾਣੇ ਵਿਚ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

15, 15, 20, 20 ਪਰਮਿਟਸ ਦਿੱਤੇ ਜਾਂਦੇ ਸਨ । ਅਸੀਂ ਉਨ੍ਹਾਂ ਕੋਲੋਂ ਇਹ ਪਰਮਿਟਸ ਖੋਹ ਕੇ ਇਕ ਇਕ ਕਰ ਕੇ ਦਿਤੇ ਹਨ ਅਤੇ ਉਹ ਵੀ ਗਰੀਬਾਂ ਨੂੰ ਦਿਤੇ ਹਨ। ਕੋਈ ਨਹੀਂ ਕਹਿ ਸਕਦਾ ਕਿ ਕੋਈ ਇਹੋ ਜਿਹੀ ਗਲ ਹੋਈ ਹੈ ਜਿਹੜੀ ਕਿ ਪਹਿਲਾਂ ਹੁੰਦੀ ਸੀ। ਅਸੀਂ 400 ਹਰੀਜਨ ਭਰਾਵਾਂ ਨੂੰ ਪਰਮਿਟ ਦਿਤੇ ਹਨ। ਕੋਈ ਹਰੀਜਨ ਭਰਾ ਆਇਆ, ਕੋਈ ਬੈਕਵਰਡ ਕਲਾਸ ਦਾ ਬੰਦਾ ਆਇਆ ਜਾਂ ਕੋਈ ਐਕਸ ਸਰਵਿਸ ਮੈਨ ਆਇਆ ਜਾਂ ਕੋਈ ਹੋਰ ਕਮਜ਼ੋਰ ਵਰਗ ਦਾ ਬੰਦਾ ਆਇਆ ਅਸੀਂ ਉਨ੍ਹਾਂ ਸਭ ਨੂੰ ਰੂਟ ਪਰਮਿਟ ਦਿਤੇ । ਇਥੇ ਕਿਹਾ ਗਿਆ ਕਿ ਸੰਗਰੂਰ ਅਤੇ ਪਟਿਆਲਾ ਨੂੰ ਜ਼ਿਆਦਾ ਪਰਮਿਟ ਚਲੇ ਗਏ। ਉਨ੍ਹਾਂ ਨੇ ਇਹ ਨਹੀਂ ਵੇਖਿਆ ਕਿ ਪਿਛੇ ਕੀ ਹੁੰਦਾ ਰਿਹਾ ਹੈ। ਅਸੀਂ ਕਿਸੇ ਦੀ ਮਨਾਪਲੀ ਨਹੀਂ ਰਹਿਣ ਦੇਣਾ ਚਾਹੁੰਦੇ। ਪਹਿਲਾਂ ਮਨਾਪਲੀ ਬਣਾਈ ਹੋਈ ਸੀ ਅਤੇ ਜਲੰਧਰ ਵਿਚ ਬੈਠ ਕੇ ਸਾਰੇ ਪਰਮਿਟ ਅਲਾਟ ਕੀਤੇ ਜਾਂਦੇ ਸਨ । ਹੁਣ ਇਹ ਨਹੀਂ ਹੁੰਦਾ ਕਿ ਜਿਹੜਾ ਮਰਜ਼ੀ ਉਂਕਾਰ ਚੰਦ ਦੀ ਚਿਟ ਲੈ ਕੇ ਆ ਗਿਆ ਅਤੇ ਪਰਮਿਟ ਦੇ ਦਿਤਾ। ਅੱਜ ਕੋਈ ਇਕ ਵੀ ਸਾਬਤ ਕਰ ਕੇ ਦਸ ਦੇਵੇ ਕਿ ਇਸ ਤਰ੍ਹਾਂ ਕੀਤਾ ਗਿਆ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਆਪਣੇ ਤੌਰ ਤੇ ਪੰਜਾਬ ਸਰਕਾਰ ਵਲੋਂ ਇਹ ਕੋਸ਼ਿਸ਼ ਕੀਤੀ ਹੈ ਕਿ ਜਿਹੜਾ ਟਰੱਕਾਂ ਦਾ ਬਿਜ਼ਨਸ ਹੈ ਇਸ ਨੂੰ ਵਧਾਇਆ ਜਾਵੇ। ਇਸ ਦੇ ਲਈ ਮੈਂ ਅਰਜ਼ ਕਰਾਂ ਕਿ ਅਸੀਂ ਚਾਹੁੰਦੇ ਸੀ ਕਿ ਸਾਰੇ ਦੇਸ਼ ਦਾ ਇਕ ਜ਼ੋਨ ਬਣ ਜਾਏ ਕਿਉਂਕਿ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ, ਕਈਆਂ ਕੋਲ ਨੈਸ਼ਨਲ ਪਰਮਿਟਸ ਹਨ ਔਰ ਉਹ ਯੂਜ਼ ਨਹੀਂ ਕਰਦੇ ਅਤੇ ਦੂਜੇ ਪਾਸੇ ਡਿਮਾਂਡ ਹੈ ਕਿ ਸਾਨੂੰ ਨੈਸ਼ਨਲ ਪਰਮਿਟਸ ਦਿਤੇ ਜਾਣ। ਸਾਡੇ ਨਾਲ ਹਰਿਆਣਾ, ਦਿਲੀ, ਹਿਮਾਚਲ ਪ੍ਰਦੇਸ਼, ਜੰਮੂ ਐਂਡ ਕਸ਼ਮੀਰ ਅਤੇ ਯੂ. ਪੀ. ਵਾਲੇ ਇਸ ਗਲ ਲਈ ਸਹਿਮਤ ਹੋ ਗਏ ਸਨ ਪਰ ਸੈਂਟਰ ਦੀ ਸਰਕਾਰ ਨਹੀਂ ਮੰਨੀ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਉਂਕਾਰ ਚੰਦ ਦਾ ਨਾਂ ਆਇਆ ਹੈ, ਉਹ ਆਪਣੇ ਆਪ ਨੂੰ ਇਥੇ ਡਿਫੈਂਡ ਨਹੀਂ ਕਰ ਸਕਦਾ, ਉਹ ਕਢਾ ਦੇਣਾ ਚਾਹੀਦਾ ਹੈ (ਵਿਘਨ)

**ਸ਼੍ਰੀ ਸਪੀਕਰ** : ਇਹ ਉਨ੍ਹਾਂ ਤੇ ਕੋਈ ਐਸਪਰਸ਼ਨ ਨਹੀਂ ਹੈ (ਵਿਘਨ)

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** : ਸਪੀਕਰ ਸ਼ਾਹਿਬ, ਨੈਸ਼ਨਲ ਪਰਮਿਟਸ ਸਾਡੇ ਵੱਸ ਦੀ ਗਲ ਨਹੀਂ ਹੈ। ਅਸੀਂ 5 ਸਟੇਟਾਂ ਦਾ ਇਕ ਫਰੀ ਜ਼ੋਨ ਬਣਾਇਆ ਹੈ। ਜਿਸ ਵਿਚ ਜੰਮੂ ਕਸ਼ਮੀਰ, ਹਰਿਆਣਾ, ਦਿਲੀ, ਪੰਜਾਬ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਵੀ ਆ ਜਾਂਦਾ ਹੈ। ਮੈਂ ਅਰਜ਼ ਕਰਾਂ ਕਿ ਕੋਹਲੀ ਸਾਹਿਬ ਨੇ ਦਸਿਆ ਹੈ ਕਿ ਜੰਮੂ ਕਸ਼ਮੀਰ ਲਈ ਪਰਮਿਟ ਲੈਣ ਲਈ ਕਿੰਨੀ ਕੀਮਤ ਦੇਣੀ ਪੈਂਦੀ ਹੁੰਦੀ ਸੀ ਪਰ ਅੱਜ ਕੋਈ ਵੀ ਪੰਜਾਬ ਦਾ ਨਵਾਂ ਓਪਰੇਟਰ ਟਰਕ ਲੈ ਕੇ ਆ ਜਾਏ ਔਰ ਅਗਰ ਉਸ ਨੇ ਜੰਮੂ ਕਸ਼ਮੀਰ ਵਿਚ ਟਰੱਕ ਚਲਾਉਣਾ ਹੈ ਤਾਂ ਉਸ ਨੂੰ ਇਜਾਜ਼ਤ ਹੈ । 5 ਸਟੇਟਾਂ ਦਾ ਇਹ ਜਿਹੜਾ ਫਰੀ ਜ਼ੋਨ ਬਣਿਆ ਹੈ ਇਸ ਦੇ ਵਿਚ ਪੰਜਾਬ ਦੇ ਟਰੱਕ ਓਪਰੇਟਰ ਨੂੰ ਬੜਾ ਫਾਇਦਾ ਹੋਵੇਗਾ। (ਥੰਪਿੰਗ)

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਇਕ ਗਲ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡਾ ਟਰਾਂਸਪੋਰਟ ਕਮਿਸ਼ਨਰ ਦਾ ਇਕ ਆਫਿਸ ਹੈ ਜਿਹੜਾ ਕਿ ਪਰਮਿਟ ਦਿੰਦਾ ਹੈ। ਭਾਵੇਂ ਟਰੱਕ ਦਾ ਪਰਮਿਟ ਹੋਵੇ ਤੇ ਭਾਵੇਂ ਬਸ ਦਾ, ਪਰਮਿਟਸ ਲੈਣ ਲਈ ਪਹਿਲਾਂ ਕੀ ਹੁੰਦਾ ਰਿਹਾ ਹੈ ਉਸ ਦੇ ਬਾਰੇ ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਅਤੇ ਇਸ ਗਲ ਨੂੰ ਮੈਂ ਦਹੁਰਾਣਾ ਨਹੀਂ ਚਾਹੁੰਦਾ । ਹੁਣ ਇਸ ਦੀ ਪਰਗਤੀ ਕੀ ਹੋਈ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ। 1976-77 ਵਿਚ ਇਨ੍ਹਾਂ ਦੀ ਬਜਟ ਅਲਾਟਮੈਂਟ 19 ਲੱਖ ਰੁਪਏ

ਸੀ ਔਰ ਇਨ੍ਹਾਂ ਦੀ ਰੈਵੇਨਿਊ ਕੁਲੈਕਸ਼ਨ 5,60,76,000 ਰੁਪਏ ਸੀ। 1977-78 ਵਿਚ 20 ਲੱਖ ਰੁਪਏ ਬਜਟ ਅਲੌਕੇਟ ਹੋਇਆ ਅਤੇ 7,22,34,000 ਰੁਪਏ ਕੁਲੈਕਸ਼ਨ ਹੋਈ। ਲੇਕਿਨ ਹੁਣ 1978-79 ਵਿਚ ਬਜਟ ਅਲਾਟਮੈਂਟ ਉਹੀ 20 ਲੱਖ ਰੁਪਏ ਅਤੇ ਕੁਲੈਕਸ਼ਨ 9,04,47,000 ਰੁਪਏ ਹੋਈ। ਇਸ ਤਰ੍ਹਾਂ ਪਿਛਲੇ ਸਾਲ ਦੀ ਉਸ ਤੋਂ ਪਿਛਲੇ ਸਾਲ ਨਾਲ 22% ਵੱਧ ਅਤੇ ਇਸ ਸਾਲ ਪਿਛਲੇ ਸਾਲ ਨਾਲੋਂ 23% ਹੋਰ ਵੱਧ। ਇਸ ਤੋਂ ਇਲਾਵਾ ਐਨਫੋਰਸਮੈਂਟ ਵਧਾਈ ਹੈ। ਪਹਿਲਾਂ ਡੀ. ਟੀ. ਓ. ਅਲਿਹਦਾ ਚੈਕਿੰਗ ਕਰਦਾ ਸੀ, ਐਮ. ਐਮ. ਪੀ. ਆਈ. ਅਤੇ ਐਮ. ਐਮ. ਪੀ. ਐਸ. ਆਈ. ਵਾਲੇ ਅਲਿਹਦਾ ਅਲਿਹਦਾ ਚੈਕਿੰਗ ਕਰਦੇ ਸਨ। ਅਸੀਂ ਜੁਆਇੰਟ ਚੈਕਿੰਗ ਦਾ ਸਿਸਟਮ ਕਰ ਦਿੱਤਾ ਹੈ ਤਾਕਿ ਕਿਸੇ ਦੀ ਜੇਬ ਵਿਚ ਪੈਸਾ ਨਾ ਜਾਵੇ ਅਤੇ ਜੇ ਕੋਈ ਡਿਫਾਲਟਰ ਪਕੜਿਆ ਜਾਵੇ ਉਸ ਦਾ ਪੈਸਾ ਸਰਕਾਰੀ ਖਜ਼ਾਨੇ ਵਿਚ ਜਾਵੇ। 1977-78 ਵਿਚ ਇਨ੍ਹਾਂ ਫੰਡਾਂ ਦੀ ਕੁਲੈਕਸ਼ਨ ਹੋਈ 6,70,999 ਰੁਪਏ ਜਿਹੜੀ ਕਿ ਪਹਿਲੀ ਸਰਕਾਰ ਦੇ ਸਮੇਂ ਨਾਲੋਂ ਯਾਨੀ 1976-77 ਤੋਂ ਇਹ ਤਕਰੀਬਨ 16% ਵੱਧੀ ਸੀ। ਲੇਕਿਨ ਇਸ ਤੋਂ ਬਾਦ ਅਸੀਂ ਵੇਖਿਆ ਕਿ ਇਸ ਢੰਗ ਵਿਚ ਕੋਈ ਕਮਜ਼ੋਰੀ ਰਹਿ ਗਈ ਸੀ ਅਸੀਂ ਇਸ ਪਾਲਿਸੀ ਨੂੰ ਦੁਬਾਰਾ ਰਿਵਾਈਜ਼ ਕੀਤਾ। ਹੁਣ ਪੁਲਿਸ ਵਾਲੇ ਇਕਲੇ ਚੈਕਿੰਗ ਨਹੀਂ ਕਰ ਸਕਦੇ। ਹੁਣ ਐਮ. ਐਮ. ਪੀ., ਐਸ. ਆਈ ਅਤੇ ਡੀ. ਟੀ. ਓ. ਚੈਕਿੰਗ ਵੇਲੇ ਨਾਲ ਹੋਣਗੇ ਅਤੇ ਜੇਕਰ ਡੀ. ਟੀ. ਓ. ਕਿਸੇ ਵਜ੍ਹਾ ਕਰ ਕੇ ਨਾ ਜਾ ਸਕੇ ਤਾਂ ਸੈਕਟਰੀ ਜਾਏਗਾ। ਜੁਆਇੰਟ ਚੈਕਿੰਗ ਦੇ ਸਿਸਟਮ ਨਾਲ ਇਹ ਹੋਏਗਾ ਕਿ ਕੋਈ ਆਦਮੀ ਆਪਣੀ ਜੇਬ ਵਿਚ ਪੈਸੇ ਨਹੀਂ ਪਾ ਸਕੇਗਾ। ਪਿਛਲੇ ਸਾਲ 5 ਲੱਖ ਰੁਪਏ ਕੁਲੈਕਟ ਹੋਏ ਸੀ ਹੁਣ 15 ਲੱਖ ਰੁਪਏ ਹੋਏ ਹਨ। ਇਹ ਰਕਮ ਪਹਿਲੇ ਸਾਲ ਨਾਲੋਂ 124% ਵੱਧ ਹੈ। ਇਹ ਵਾਧਾ ਇਸ ਲਈ ਹੈ ਕਿਉਂਕਿ ਪਹਿਲਾਂ ਰਕਮ ਲੋਕਾਂ ਦੀਆਂ ਜੇਬਾਂ ਵਿਚ ਜਾਂਦੀ ਸੀ ਅਤੇ ਹੁਣ ਸਾਰੀ ਰਕਮ ਸਰਕਾਰੀ ਖਜ਼ਾਨੇ ਵਿਚ ਜਾਂਦੀ ਹੈ। ਇਹ ਕੋਈ ਥੋੜਾ ਵਾਧਾ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਬਸਾਂ ਵਾਲੇ, ਟਰੱਕਾਂ ਵਾਲੇ ਇਸ ਹਾਊਸ ਵਿਚ ਮੌਜੂਦ ਬੈਠੇ ਹਨ। ਉਹ ਦੱਸ ਸਕਦੇ ਹਨ ਕਿ ਪਹਿਲਾਂ ਨਾਲੋਂ ਚੈਕਿੰਗ ਘੱਟ ਹੈ ਜਾਂ ਵੱਧ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤੁਹਾਨੂੰ ਕਦੇ ਵੀ ਹਰ ਮੋੜ ਤੇ ਕੋਈ ਚੈਕਿੰਗ ਵਾਲਾ ਨਹੀਂ ਮਿਲੇਗਾ। ਹੁਣ ਚੂੰਕਿ ਜੁਆਇੰਟ ਚੈਕਿੰਗ ਸਿਸਟਮ ਕਰ ਦਿੱਤਾ ਹੈ ਇਸ ਲਈ ਉਸ ਦਾ ਪ੍ਰੋਗਰਾਮ ਏ. ਆਈ. ਜੀ. ਟਰੈਫਿਕ ਬਣਾ ਕੇ ਭੇਜਦਾ ਹੈ। ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਰਾਜ ਵਿਚ ਬਾਹਰ ਦੂਸਰੀਆਂ ਸਟੇਟਾਂ ਅਤੇ ਹਰਿਆਣਾ ਨਾਲ ਝਗੜਾ ਰਹਿੰਦਾ ਸੀ। ਹਰਿਆਣਾ ਵਾਲਿਆਂ ਨੇ ਇਨ੍ਹਾਂ ਦੀਆਂ ਬਸਾਂ ਫੜ ਲਈਆਂ। ਉਹ ਆਪਣੀ ਟੈਰੇਟਰੀ ਵਿਚ ਨਹੀਂ ਆਉਣ ਦਿੰਦੇ ਸੀ ਅਤੇ ਸਾਨੂੰ ਮਾਈਲੇਜ ਘੱਟ ਮਿਲਦੀ ਸੀ। ਹੁਣ ਬਾਦਲ ਸਾਹਿਬ ਅਤੇ ਦੇਵੀ ਲਾਲ ਜੀ ਦੇ ਆਪਸੀ ਪਿਆਰ ਦੇ ਸਦਕਾ ਅਤੇ ਹਿਮਾਚਲ ਪ੍ਰਦੇਸ਼, ਜੰਮੂ ਕਸ਼ਮੀਰ, ਦਿਲੀ ਅਤੇ ਯੂ. ਪੀ. ਨਾਲ ਐਮੀਕੇਬਲੀ ਸਮਝੌਤੇ ਹੋਏ ਹਨ। ਹੁਣ 20 ਹਜ਼ਾਰ ਮੀਲ ਅਸੀਂ ਹਰਿਆਣਾ ਵਿਚ ਜਾਂਦੇ ਹਾਂ ਅਤੇ 20 ਹਜ਼ਾਰ ਮੀਲ ਉਹ ਸਾਡੇ ਪੰਜਾਬ ਵਿਚ ਆਉਂਦੇ ਹਨ। ਹੁਣ 10, 10 ਹਜ਼ਾਰ ਮਾਈਲੇਜ ਵਿਚ ਹੋਰ ਵਾਧਾ ਹੋਇਆ ਹੈ। ਇਸ ਨਾਲ ਕਿਸੇ ਕਿਸਮ ਦਾ ਸਟੇਟ ਤੇ ਫਰਕ ਨਹੀਂ ਆ ਰਿਹਾ। ਅਸੀਂ ਸਾਰੀ ਗਲ ਬਾਤ ਹਰ ਇਕ ਸਟੇਟ ਨਾਲ ਬਾਈ ਨੈਗੋਸ਼ੀਏਸ਼ਨ ਕੀਤੀ ਹੈ। ਹੁਣ ਹਰਿਦੁਆਰ, ਡੇਹਰਾਦੂਨ, ਰਿਸ਼ੀ ਕੇਸ, ਜੈ ਪੁਰ, ਦਿਲੀ ਅਤੇ ਆਗਰਾ ਸਾਡੀਆਂ ਬਸਾਂ ਚਲਿਆ ਕਰਨਗੀਆਂ। ਇਹ ਕਰੈਡਿਟ ਸਾਡੀ ਸਰਕਾਰ ਨੂੰ ਹੀ ਜਾਂਦਾ ਹੈ।

ਆਖ਼ਿਰ ਵਿਚ, ਸਪੀਕਰ ਸਾਹਿਬ, ਮੈਂ ਇਕ ਚੀਜ਼ ਕਹਿੰਦਾ ਹਾਂ ਕਿ ਲੂੰਬਾ ਸਾਹਿਬ ਦੇ ਸੁਆਲ ਦਾ ਜਵਾਬ ਦਿੰਦਿਆਂ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ 18 ਕਰੋੜ ਰੁਪਏ ਪੈਸੈਂਜਰ ਟੈਕਸ ਦੇ ਇਕਠੇ ਹੁੰਦੇ ਹਨ। 12 ਕਰੋੜ ਰੁਪਏ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਕਾਰਪੋਰਸ਼ਨ ਤੋਂ ਅਤੇ 6 ਕਰੋੜ ਰੁਪਏ ਪ੍ਰਾਈਵੇਟ ਟਰਾਂਸਪੋਰਟ ਉਪਰੇਟਰਜ਼ ਤੋਂ। ਲੂੰਬਾ ਸਾਹਿਬ ਦੇ ਕਹਿਣ ਦੇ ਮੁਤਾਬਿਕ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਪ੍ਰਾਈਵੇਟ ਓਪਰੇਟਰਜ਼ ਚੋਰੀ ਕਰਦੇ ਹਨ। ਸੱਚੀ ਗਲ ਨੂੰ ਮੰਨ ਲੈਣਾ ਚਾਹੀਦਾ ਹੈ। ਇਹ ਚੀਜ਼ ਸਰਕਾਰ ਦੇ ਅੰਡਰ ਕੰਸਿਡਰੇਸ਼ਨ ਹੈ ਕਿ ਪੈਸੈਂਜਰ ਟੈਕਸ ਨੂੰ ਮਾਈਲੇਜ ਨਾਲ ਮਿਲਾ ਦਿਤਾ ਜਾਵੇ। ਇਸ ਦੇ ਨਾਲ ਫ਼ਾਇਦਾ ਹੋਵੇਗਾ। ਰੂਟ ਪਰਮਿਟ ਚਾਹੇ ਪ੍ਰਾਈਵੇਟ ਕੋਲ ਹੋਵੇ, ਚਾਹੇ ਪੰਜਾਬ ਰੋਡਵੇਜ਼ ਕੋਲ ਅਤੇ ਚਾਹੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਕੋਲ ਹੋਵੇ, ਅਸੀਂ ਮਾਈਲੇਜ ਨਾਲ ਟੈਕਸ ਲੈ ਲੈਣਾ ਹੈ। ਇਸ ਦੇ ਨਾਲ ਕੋਈ ਹੇਰਾ ਫੇਰੀ ਨਹੀਂ ਕਰ ਸਕੇਗਾ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਜਲਦੀ ਇੰਮਪਲੀਮੈਂਟ ਕਰ ਸਕੀਏ।

ਇੱਕ ਗੱਲ ਸਪੀਕਰ ਸਾਹਿਬ, ਸੇਖਵਾਂ ਸਾਹਿਬ ਨੇ ਕਹੀ ਹੈ ਕਿ ਬਸ ਦੀ ਮਿਆਦ ਅੱਠ ਸਾਲ ਕਰ ਦਿੱਤੀ ਗਈ ਹੈ। ਲੇ ਲੈਂਡ ਬਸ ਦੀ ਵੀ ਅੱਠ ਸਾਲ ਦੀ ਮਿਆਦ ਕਰ ਦਿਤੀ ਗਈ ਹੈ। ਸਪੀਕਰ ਸਾਹਿਬ, ਅਗਰ ਕੋਈ ਬਸ ਚਾਰ ਲੱਖ ਕਿਲੋਮੀਟਰ ਅੱਠ ਸਾਲ ਤੋਂ ਪਹਿਲਾਂ ਚਲ ਲਵੇ ਤਾਂ ਵੀ ਅਸੀਂ ਉਸ ਬਸ ਨੂੰ ਕੰਡੈਮ ਕਰ ਦਿੰਦੇ ਹਾਂ। ਇਹ ਕੰਪਨੀ ਕਹਿੰਦੀ ਹੈ ਕਿ ਸਾਡੀ ਬੱਸ ਅੱਠ ਸਾਲ ਤਕ ਚਲ ਸਕਦੀ ਹੈ ਸਾਡੀ ਬੱਸ ਦੀ ਅੱਠ ਸਾਲ ਦੀ ਗਰੰਟੀ ਹੈ। ਇਸ ਲਈ ਅਸੀਂ ਇਹ ਕਰ ਦਿੱਤਾ ਹੈ ਕਿ ਕੋਈ ਵੀ ਬੱਸ ਜਿਹੜੀ 4 ਲੱਖ ਕਿਲੋਮੀਟਰ ਚਲੇ ਜਾਂ ਅੱਠ ਸਾਲ ਚਲੇ ਤਾਂ ਉਸ ਬਸ ਨੂੰ ਕੰਡੈਮ ਕਰ ਦਿੰਦੇ ਹਾਂ। ਕੋਹਲੀ ਸਾਹਿਬ ਨੇ ਵੀ ਕੁਝ ਸੁਜੈਸ਼ਨ ਦਿੱਤੀਆਂ ਹਨ, ਉਨ੍ਹਾਂ ਨੂੰ ਵੀ ਅਸੀਂ ਵੈਲਕਮ ਕਰਦੇ ਹਾਂ (ਆਵਾਜ਼ਾਂ ਹੁਣ ਖਤਮ ਕਰੋ) ਸਪੀਕਰ ਸਾਹਿਬ, ਬੱਸ ਜੀ ਮੈਂ ਖਤਮ ਕਰਦਾ ਹਾਂ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਇਨਫਰਮੇਸ਼ਨ। ਵਜ਼ੀਰ ਸਾਹਿਬ ਨੇ ਬੜੀਆਂ ਚੰਗੀਆਂ ਗਲਾਂ ਕੀਤੀਆਂ ਹਨ ਮੈਂ ਉਨ੍ਹਾਂ ਦੀ ਪ੍ਰਸ਼ੰਸਾ ਕਰਦਾ ਹਾਂ। ਲੇਕਿਨ ਜਿਹੜੇ ਬਸ ਸਟੈਂਡ ਤੇ ਅੱਡੇ ਬਣੇ ਹਨ, ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ। ਮੈਂ ਇਕ ਤਜਵੀਜ਼ ਦਿੰਦਾ ਹਾਂ।

**ਸ੍ਰੀ ਸਪੀਕਰ** : ਤੁਸੀਂ ਇਨਫਰਮੇਸ਼ਨ ਕੀ ਲੈਣਾ ਚਾਹੁੰਦੇ ਹੋ ?

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜਿਵੇਂ ਏਅਰ ਪੋਰਟ ਤੇ ਇਨਸਪੈਕਟਰ ਵਗੈਰਾ ਦੀ ਅਥਾਰਟੀ ਹੈ, ਕੀ ਉਸੇ ਤਰ੍ਹਾਂ ਹੀ ਬਸ ਸਟੈਂਡਾਂ ਤੇ ਅਥਾਰਟੀ ਬਣਾਉਣਗੇ ਜੋ ਕਿ ਸਾਰਾ ਕੰਟ੍ਰੋਲ ਕਰੇ ? (ਵਿਘਨ) ਬਸਾਂ ਦੀ ਹਾਲਤ ਸੁਧਾਰਨ ਵਾਸਤੇ ਕੀ ਸਰਕਾਰ ਇਹੋ ਜਿਹਾ ਪ੍ਰਬੰਧ ਕਰੇਗੀ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਲਛਮਣ ਸਿੰਘ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਜਿੱਥੇ ਨਵੇਂ ਅੱਡੇ ਬਣੇ ਹਨ, ਉਥੇ ਬਿਜਲੀ ਨਹੀਂ ਪਾਣੀ ਨਹੀਂ ਅਤੇ ਨਾ ਹੀ ਟੈਲੀਫੂਨ ਹੈ। ਕੀ ਮਨਿਸਟਰ ਸਾਹਿਬ, ਬਿਜਲੀ, ਪਾਣੀ ਅਤੇ ਟੈਲੀਫੂਨ ਦਾ ਪਰਬੰਧ ਕਰਾਉਣ ਦੀ ਕੋਸ਼ਿਸ਼ ਕਰਨਗੇ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਡਿਊਲਡ ਕਾਸਟਸ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ, ਕੀ ਉਸੇ ਤਰ੍ਹਾਂ ਰਾਇ ਸਿੱਖਾਂ ਨੂੰ ਵੀ ਸਹੂਲਤਾਂ ਦਿਵਾਉਣਗੇ ? ਇਸ ਬਾਰੇ ਕੀ ਸੈਂਟਰਲ ਗੌਰਮਿੰਟ ਨੂੰ ਲਿਖਿਆ ਗਿਆ ਹੈ ਜਾਂ ਨਹੀਂ ?

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਤਰਨ ਤਾਰਨ ਬਸ ਸਟੈਂਡ ਬਣਾਉਣ ਬਾਰੇ ਵਾਰ ਵਾਰ ਕਿਹਾ ਗਿਆ ਸੀ ਪਰ ਉਥੇ ਬਸ ਸਟੈਂਡ ਨਹੀਂ ਬਣਾਇਆ ਗਿਆ, ਕੀ ਮਨਿਸਟਰ ਸਾਹਿਬ ਇਸ ਬਾਰੇ ਦੱਸਣਗੇ ?

**ਸਰਦਾਰ ਰਣਜੀਤ ਸਿੰਘ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਪ੍ਰਾਈਵੇਟ ਬਸਾਂ ਵਾਲੇ ਜ਼ਬਰਦਸਤੀ ਅੱਡੇ ਤੇ ਬਸਾਂ ਖੜੀਆਂ ਕਰਦੇ ਹਨ ਹਾਲਾਂ ਕਿ ਉਨ੍ਹਾਂ ਦਾ ਟਾਈਮ ਵੀ ਨਹੀਂ ਹੁੰਦਾ। ਜੇਕਰ ਉਨ੍ਹਾਂ ਨੂੰ ਕੁਝ ਕਿਹਾ ਜਾਂਦਾ ਹੈ ਤਾਂ ਪ੍ਰਾਈਵੇਟ ਬਸਾਂ ਵਾਲੇ ਧਮਕੀਆਂ ਦਿੰਦੇ ਹਨ। ਕੀ ਮਨਿਸਟਰ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ** : ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਪੁਆਇੰਟ ਆਫ ਇਨਫਰਮੇਸ਼ਨ ਦੀ ਜਿਹੜੀ ਕਲਾਜ਼ ਹੈ ਉਸ ਦੇ ਮੁਤਾਬਿਕ ਜੋ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਕਿਹਾ ਹੈ, ਉਸ ਸਬੰਧੀ ਹੀ ਪੁੱਛਿਆ ਜਾ ਸਕਦਾ ਹੈ ਅਤੇ ਉਸ ਸਬੰਧੀ ਹੀ ਇਜਾਜ਼ਤ ਦਿੱਤੀ ਜਾ ਸਕਦੀ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਖੱਦਰ ਪੋਸ਼ ਉਥੇ ਗਏ ਸਨ, ਕੀ ਨੀਲੀਆਂ ਪਗੜੀਆਂ ਵਾਲੇ ਉਥੇ ਨਹੀਂ ਗਏ ?

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** : ਸਪੀਕਰ ਸਾਹਿਬ, ਨੀਲੀਆਂ ਪਗੜੀਆਂ ਵਾਲੇ ਉਥੇ ਟਿਕਾਉਣ ਗਏ ਸੀ ਪਰ ਖੱਦਰ ਪੋਸ਼ ਵਾਲੇ ਉਥੇ ਭੜਕਾਉਣ ਗਏ ਸੀ।

ਦੂਜਾ ਸਪੀਕਰ ਸਾਹਿਬ, ਬਸ ਸਟੈਂਡ ਬਾਰੇ ਇਨਫਰਮੇਸ਼ਨ ਮੰਗੀ ਗਈ ਹੈ। ਮੈਂ ਪਹਿਲਾਂ ਵੀ ਹਾਊਸ ਦੇ ਵਿਚ ਕਹਿ ਚੁਕਾ ਹਾਂ ਕਿ ਬਸ ਸਟੈਂਡ ਦਾ ਕੰਮ ਅੱਗੇ ਤੋਂ ਲੋਕਲ ਬਾਡੀਜ਼ ਨੂੰ ਦੇ ਦਿੱਤਾ ਗਿਆ ਹੈ। ਪਹਿਲਾਂ ਬਸ ਸਟੈਂਡ ਜਿਹੜੇ ਕਾਰਪੋਰੇਸ਼ਨ ਨੇ ਸ਼ੁਰੂ ਕੀਤੇ ਸਨ ਉਹ ਤਾਂ ਅਸੀਂ ਕੰਪਲੀਟ ਕਰਨੇ ਹੀ ਹਨ ਔਰ ਇਸ ਦੇ ਲਈ ਕੋਸ਼ਿਸ਼ ਕਰਦੇ ਹਾਂ ਕਿ ਵੱਧ ਤੋਂ ਵੱਧ ਫੰਡ ਰਖੀਏ।

ਸਪੀਕਰ ਸਾਹਿਬ, ਤਰਨ ਤਾਰਨ ਬਸ ਸਟੈਂਡ ਬਾਰੇ ਮੈਂ ਕਈ ਵਾਰ ਪਹਿਲਾਂ ਵੀ ਕਹਿ ਚੁਕਾ ਹਾਂ ਕਿ ਹਾਈ ਕੋਰਟ ਵਲੋਂ ਸਟੇਅ ਹੋ ਗਈ ਹੈ। ਮੈਂ ਮੈਂਬਰ ਸਾਹਿਬਾਨ ਨੂੰ ਕਿਹਾ ਹੈ ਕਿ ਕੋਈ ਹੋਰ ਥਾਂ ਦੱਸ ਦਿਉ, ਉਥੇ ਬਣਾ ਦਿਆਂਗੇ। ਤਰਨ ਤਾਰਨ ਬਸ ਸਟੈਂਡ ਹਾਈ ਕੋਰਟ ਦੀ ਸਟੇਅ ਕਰਕੇ ਬਣਾ ਨਹੀਂ ਸਕਦੇ। (ਵਿਘਨ) ਸਪੀਕਰ ਸਾਹਿਬ, ਬਸ ਸਟੈਂਡ ਬਣਾਉਣ ਦਾ ਕੰਮ ਹੁਣ ਲੋਕਲ ਬਾਡੀਜ਼ ਨੂੰ ਦਿੱਤਾ ਗਿਆ ਹੈ ਤਾਂ ਕਿ ਲੋਕਲ ਬਾਡੀਜ਼ ਚੰਗੇ ਤਰੀਕੇ ਦੇ ਨਾਲ ਕੰਮ ਕਰ ਸਕੇ ਅਤੇ ਉਨ੍ਹਾਂ ਦੀ ਜ਼ਿੰਮੇਵਾਰੀ ਹੋਵੇ ਅਤੇ ਜ਼ਿਆਦਾ ਕੰਟਰੋਲ ਲੋਕਲ ਬਾਡੀਜ਼ ਦਾ ਹੀ ਰਹੇਗਾ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੈਂ ਵੈਲਫੇਅਰ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1947 ਤੋਂ ਪਹਿਲਾਂ 12 ਜਾਤੀਆਂ ਨੂੰ ਵਿਮੁਕਤ ਜਾਤੀਆਂ ਡਿਕਲੇਅਰ ਕੀਤਾ ਗਿਆ ਸੀ। ਉਸ ਵਿਚੋਂ 11 ਜਾਤੀਆਂ ਨੂੰ ਸ਼ਡਿਊਲਡ ਕਾਸਟਸ ਦੀ ਤਰ੍ਹਾਂ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ। ਕੀ ਵੈਲਫੇਅਰ ਮਨਿਸਟਰ ਸਾਹਿਬਾ ਰਾਇ ਸਿੱਖਾਂ ਨੂੰ ਵੀ ਉਹੀ ਰਿਆਇਤਾਂ ਦਿਵਾਉਣਗੇ ? ਉਹ ਲੋਕ ਬਾਰਡਰ ਤੇ ਵਸਦੇ ਹਨ ਅਤੇ ਕਾਫੀ ਪਛੜੇ ਹੋਏ ਹਨ। ਇਸ ਬਾਰੇ ਮੈਂ ਪਹਿਲੀ ਸਰਕਾਰ ਨੂੰ ਵੀ ਅਤੇ ਬਾਦਲ ਸਾਹਿਬ ਦੀ ਸਰਕਾਰ ਨੂੰ ਵੀ ਪੱਤਰ ਲਿਖ ਚੁੱਕਾ ਹਾਂ। ਕੀ ਹੁਣ ਪੰਜਾਬ ਸਰਕਾਰ ਸੈਂਟਰਲ ਗੌਰਮਿੰਟ ਨੂੰ ਮਜ਼ਬੂਰ ਕਰੇਗੀ ਕਿ ਰਾਇ ਸਿਖਾਂ ਨੂੰ ਵੀ ਸ਼ਡਿਊਲਡ ਕਾਸਟਸ ਦੀ ਤਰ੍ਹਾਂ ਰਿਆਇਤਾਂ ਦਿੱਤੀਆਂ ਜਾਣ ?

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਪੁਆਇੰਟ ਆਫ ਇਨਫਰਮੇਸ਼ਨ, ਸਰ। ਮੈਂ ਵੈਲਫੇਅਰ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਾਈ ਕੋਰਟ ਵਿਚ ਜੋ ਜਜਿਜ਼ ਵਗੈਰਾ ਕੰਮ ਕਰਦੇ ਹਨ, ਉਨ੍ਹਾਂ ਨੂੰ ਸ਼ਡਿਊਲਡ ਕਾਸਟਸ ਦੀ ਪ੍ਰਤੀਨਿਧਤਾ ਪੂਰੀ ਦਿੱਤੀ ਗਈ ਹੈ ਜਾਂ ਨਹੀਂ ?

[ਸਰਦਾਰ ਦਰਸ਼ਨ ਸਿੰਘ ਕੇ.ਪੀ.]

ਦੂਜਾ, ਕਾਰਪੋਰੇਸ਼ਨ ਵਾਸਤੇ ਪੰਜਾਬ ਸਰਕਾਰ ਨੇ 5 ਕਰੋੜ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ, ਉਹ ਪੰਜ ਕਰੋੜ ਰੁਪਿਆ ਕਦੋਂ ਤਕ ਕਾਰਪੋਰੇਸ਼ਨ ਨੂੰ ਦੇ ਦੇਣਗੇ ?

**ਕਾਮਰੇਡ ਬਲਦੇਵ ਸਿੰਘ ਲੁੰਬਾ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਰਿਜ਼ਰਵੇਸ਼ਨ ਐਕਟ ਦੇ ਵਿਚ ਤਰਮੀਮ ਕੀਤੀ ਜਾਵੇਗੀ ਅਤੇ ਇਸ ਬਾਰੇ ਮਨਿਸਟਰ ਸਾਹਿਬਾ ਨੇ ਵੀ ਕਿਹਾ ਹੈ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ। ਪੰਜਾਬ ਸਰਕਾਰ ਕਦੋਂ ਤਕ ਉਸ ਐਕਟ ਵਿਚ ਤਰਮੀਮ ਕਰ ਦੇਵੇਗੀ ?

**ਸ਼੍ਰੀ ਮਦਨ ਮੋਹਨ ਮਿੱਤਲ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਪਿੰਡਾਂ ਦੇ ਵਿਚ ਧਰਮ-ਸ਼ਾਲਾਵਾਂ ਬਣਦੀਆਂ ਹਨ। 1969 ਵਿਚ ਇਸ ਕੰਮ ਲਈ 5,000 ਰੁਪਿਆ ਰਖਿਆ ਗਿਆ ਸੀ ਉਸ ਤੋਂ ਬਾਅਦ 7,000 ਰੁਪਿਆ ਕੀਤਾ ਗਿਆ ਅਤੇ ਫਿਰ ਹੁਣ ਇਹ 10,000 ਰੁਪਿਆ ਕਰ ਦਿੱਤਾ ਗਿਆ ਹੈ। ਜੋ ਧਰਮਸ਼ਾਲਾਵਾਂ ਅਧੂਰੀਆਂ ਪਈਆਂ ਹਨ, ਉਨ੍ਹਾਂ ਲਈ ਕਿਤਨਾ ਫੰਡ ਰਖਿਆ ਗਿਆ ਹੈ ?

ਦੂਜਾ ਸਪੀਕਰ ਸਾਹਿਬ, ਜੋ ਪੈਨਸ਼ਨਾਂ ਮਿਲਦੀਆਂ ਹਨ, ਉਨ੍ਹਾਂ ਵਿਚ ਕਿਤਨੀਆਂ ਐਪਲੀਕੇਸ਼ਨਾਂ ਪੈਨਸ਼ਨਾਂ ਦੇਣ ਲਈ ਪੈਂਡਿੰਗ ਪਈਆਂ ਹਨ। ਅਗੇ ਹਰ ਜ਼ਿਲ੍ਹੇ ਦੀ ਲਿਸਟ ਕਨਸਰਨਡ ਐਮ. ਐਲ. ਏਜ਼ ਨੂੰ ਭੇਜੀ ਜਾਂਦੀ ਸੀ ਪਰ ਹੁਣ ਇਹ ਲਿਸਟ ਨਹੀਂ ਭੇਜੀ ਗਈ। ਕਈ ਪੈਨਸ਼ਨਾਂ ਵੀ ਗਲਤ ਲਗੀਆਂ ਹਨ, ਕੀ ਮਨਿਸਟਰ ਸਾਹਿਬਾ ਉਨ੍ਹਾਂ ਦੀ ਇਨਕੁਆਇਰੀ ਕਰਾਉਣਗੇ ?

ਤੀਜਾ, ਜੋ ਪਿੰਡਾਂ ਦੇ ਵਿਚ ਧਰਮਸ਼ਾਲਾਵਾਂ ਬਣਦੀਆਂ ਹਨ ਉਥੇ ਹਰੀਜਨਾਂ ਵਾਸਤੇ ਕੋਈ ਧਰਮ-ਸ਼ਾਲਾ ਨਹੀਂ ਹੈ। ਕੀ ਮਨਿਸਟਰ ਸਾਹਿਬਾ ਹਰੀਜਨਾਂ ਵਾਸਤੇ ਵੀ ਧਰਮ ਸ਼ਾਲਾਵਾਂ ਬਣਾਉਣਗੇ ?

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕਨੌਮੀਕਲੀ ਵੀਕਰ ਸੈਕਸ਼ਨ ਅਤੇ ਬੈਕਵਰਡ ਕਲਾਸਿਜ਼ ਨੂੰ ਜੋ ਕਨਸੈਸ਼ਨ ਦਿੱਤੀ ਗਈ ਹੈ, ਉਹ ਕਨਸੈਸ਼ਨ 6,000 ਰੁਪਏ ਇਨਕਮ ਤੇ ਹੈ ਜਾਂ 8000 ਰੁਪਏ ਦੀ ਇਨਕਮ ਤੇ ਹੈ ?

**ਭਲਾਈ ਮੰਤਰੀ** : ਸਪੀਕਰ ਸਾਹਿਬ, ਰਾਇ ਸਿੱਖਾਂ ਦਾ ਜ਼ਿਕਰ ਆਇਆ ਹੈ। ਇਸ ਬਾਰੇ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨੂੰ ਸਿਫਾਰਸ਼ ਹੀ ਕਰ ਸਕਦੀ ਹੈ। ਇਹ ਸਿਫਾਰਸ਼ ਤਕੜੇ ਹੋ ਕੇ ਕਰ ਦਿੱਤੀ ਜਾਵੇਗੀ।

ਕੇ. ਪੀ. ਸਾਹਿਬ ਨੇ ਪੁੱਛਿਆ ਹੈ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਜਿਹੜਾ ਪੰਜ ਕਰੋੜ ਰੁਪਿਆ ਸਰਕਾਰ ਨੇ ਦੇਣ ਦਾ ਐਲਾਨ ਕੀਤਾ ਹੈ, ਉਹ ਕਦੋਂ ਤਕ ਮਿਲ ਜਾਵੇਗਾ। ਇਹ ਰੁਪਿਆ ਕਾਰਪੋਰੇਸ਼ਨ ਨੂੰ ਨਿਯਮਾਂ ਅਨੁਸਾਰ ਛੇਤੀ ਤੋਂ ਛੇਤੀ ਦੇ ਦਿੱਤਾ ਜਾਵੇਗਾ।

ਮਿੱਤਲ ਸਾਹਿਬ ਨੇ ਕਿਹਾ ਹੈ ਕਿ ਪੈਨਸ਼ਨਾਂ ਗਲਤ ਲਗੀਆਂ ਹੋਈਆਂ ਹਨ। ਇਸ ਬਾਰੇ ਮੇਰਾ ਸੁਝਾਉ ਇਹ ਹੈ ਕਿ ਸਾਰੇ ਮੈਂਬਰ ਸਾਹਿਬ ਇਨ੍ਹਾਂ ਗਲਤ ਪੈਨਸ਼ਨਾਂ ਬਾਰੇ ਇਨਫਰਮੇਸ਼ਨ ਲਿਖ ਕੇ ਦੇਣ, ਉਸ ਤੇ ਗੌਰ ਕੀਤੀ ਜਾ ਸਕਦੀ ਹੈ। ਜਾਂ ਤਾਂ ਇਕੱਲਾ ਮਹਿਕਮਾ ਇਸ ਪੈਨਸ਼ਨ ਦੇ ਮਾਮਲੇ ਨੂੰ ਡੀਲ ਕਰਦਾ ਹੋਵੇ ਤਾਂ ਤੇ ਮਹਿਕਮੇ ਦੀ ਜ਼ਿੰਮੇਵਾਰੀ ਬਣਦੀ ਹੈ ਲੇਕਿਨ ਪੈਨਸ਼ਨ ਨੂੰ ਸਰਪੰਚ ਵੀ ਤਸਦੀਕ ਕਰਦਾ ਹੈ, ਹਲਕੇ ਦਾ ਐਮ. ਐਲ. ਏ. ਵੀ ਤਸਦੀਕ ਕਰਦਾ ਹੈ, ਕੋਈ ਗਜ਼ਟਿਡ ਅਫਸਰ ਹੋਵੇ ਉਹ ਵੀ ਤਸਦੀਕ ਕਰ ਸਕਦਾ ਹੈ, ਫਿਰ ਜਾਕੇ ਇਹ ਐਪਲੀਕੇਸ਼ਨ ਮਹਿਕਮੇ ਕੋਲ

ਆਉਂਦੀ ਹੈ। ਜੇ ਫਿਰ ਵੀ ਇਸ ਨੂੰ ਅਸੀਂ ਗਲਤ ਕਹੀਏ ਤਾਂ ਫਿਰ ਮੈਂ ਇਹੀ ਕਹਿ ਸਕਦੀ ਹਾਂ ਕਿ ਰਿਕਮੈਂਡੇਸ਼ਨ ਹੀ ਗਲਤ ਹੋਈ ਹੋਵੇਗੀ। ਮੈਂ ਆਪ ਚਾਹੁੰਦੀ ਹਾਂ ਕਿ ਗਲਤ ਪੈਨਸ਼ਨਾਂ ਖਤਮ ਹੋਣੀਆਂ ਚਾਹੀਦੀਆਂ ਹਨ। ਪਰ ਇਹ ਐਪਲੀਕੇਸ਼ਨਾਂ ਇਤਨੀਆਂ ਜ਼ਿਆਦਾ ਹਨ ਕਿ ਮਹਿਕਮੇ ਲਈ ਸਾਰੀਆਂ ਤੇ ਗੌਰ ਕਰਨਾ ਮੁਸ਼ਕਲ ਹੈ। ਜੇ ਕਿਸੇ ਮੈਂਬਰ ਸਾਹਿਬ ਨੂੰ ਪਤਾ ਹੋਵੇ ਕਿ ਇਹ ਪੈਨਸ਼ਨ ਗਲਤ ਲੱਗੀ ਹੈ ਤਾਂ ਉਹ ਲਿਖ ਕੇ ਦੇ ਦੇਣ, ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ। ਧਰਮ-ਸ਼ਾਲਾਵਾਂ ਦੇ ਮੁਤੱਲਕ ਵੀ ਮਿੱਤਲ ਸਾਹਿਬ ਨੇ ਜ਼ਿਕਰ ਕੀਤਾ ਹੈ। ਇਸ ਸਬੰਧ ਵਿਚ ਪਾਲਿਸੀ ਇਹ ਹੈ ਕਿ ਇਕੱਲੇ ਪਿੰਡਾਂ ਵਾਸਤੇ ਹੀ ਨਹੀਂ ਬਲਿਕ ਸ਼ਹਿਰਾਂ ਵਿਚ ਵੀ ਇਹ ਬਣਾਉਣੀਆਂ ਹਨ। ਵੈਸੇ ਮੈਂ ਮਿੱਤਲ ਸਾਹਿਬ ਦੀ ਗਿਆਤ ਵਾਸਤੇ ਦੱਸਣਾ ਚਾਹੁੰਦੀ ਹਾਂ ਕਿ 1977 ਵਿਚ ਮੈਂ ਆਪਣੇ ਫੰਡ ਵਿਚੋਂ ਰੋਪੜ ਵਿਚ ਇੱਕ ਧਰਮਸ਼ਾਲਾ ਨੂੰ ਖੂਬਸੂਰਤ ਬਣਾਉਣ ਲਈ ਪੈਸੇ ਦਿੱਤੇ ਸਨ। ਇਹ ਸੁਝਾਉ ਉਸ ਵੇਲੇ ਵੀ ਇਨ੍ਹਾਂ ਵਲੋਂ ਆਇਆ ਸੀ। ਮੈਂ ਆਪਣੇ ਫੰਡ ਵਿਚੋਂ ਉਸ ਵੇਲੇ 10,000 ਰੁਪਏ ਦਿੱਤੇ ਸਨ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਹੁਣ ਕੱਟ ਮੋਸ਼ਨਜ਼ ਅਤੇ ਗਿਲੋਟੀਨ ਅਪਲਾਈ ਕਰਨੀ ਹੈ। ਡਿਮਾਂਡਾਂ ਪੁੱਟ ਕਰਨ ਲੱਗੇ ਹੋ। ਜਿਸ ਵਕਤ ਹਾਊਸ ਸ਼ੁਰੂ ਹੋਇਆ ਸੀ ਤਾਂ ਤੁਸੀਂ ਕਿਹਾ ਸੀ ਕਿ 12-00 ਵਜੇ ਗਿਲੋਟੀਨ ਅਪਲਾਈ ਹੋਵੇਗਾ। ਰੂਲਜ਼ ਇਸ ਦੇ ਮੁਤਾਲਕ ਬੜੇ ਕਲੀਅਰ ਹਨ।

Rule 168 of the Rules of Procedure and Coduct of Business in the Punjab Vidhan Sabha (Punjab Legislative Assembly) reads as under :—

x x x x x x x x

(4) On the last day of the days so allotted, the Speaker shall one and a half hour before the normal hour of interruption of business, forthwith put every question necessary to dispose of the demand under consideration, and shall then forthwith put one by one all the outstanding demands for grants.

(5) On the last day fixed for the voting of demands for grants the consideration thereof shall not be anticipated by a motion of adjournment or be interrepted in any other manner whatsoever nor shall any dialatory motion be moved in regard thereto".

At page 605 of the Book entitled Practice and Procedure of Parliament by Kaul & Shakdher, it is written :—

"The Speaker, in consultation with the Leader of the House, allots days for the discussion and voting of demands for grants. On the last day of the allotted days, at 17·00 hours or at such other hour as the Speaker may fix in advance, he forth with puts every question necessary to dispose of all the outstanding matters in connection with the demands for grant.

If more time than what was allotted to some groups of demands is taken and consequently the time-table already published in respect of the remaining groups of demands is revised, the day on which the last group of demands for grants is to be disposed of according to the revised time-table is regarded as the last day of the allotted days (b). If on the last day, the last group of demands for which time has been allotted is disposed of earlier than the fixed hour, the outstanding demands are guillotined only at that hour. The intervening period is devoted to some other items included in the list of Business for that day (c)".

**Mr. Speaker :** Sardar Umrao Singh Ji, look at the time ; how much time is left.

**Sardar Umrao Singh :** 25 minutes are left.

ਸਪੀਕਰ ਸਾਹਿਬ, ਤੁਸੀਂ ਰੂਲਜ਼ ਅਨੁਸਾਰ ਅਨਾਊਂਸ ਕੀਤਾ ਸੀ ਕਿ 12-00 ਵਜੇ ਗਿਲੋਟੀਨ ਅਲਪਾਈ ਹੋਵੇਗੀ। 1.00 ਵਜੇ ਅਪਲਾਈ ਕਰਨੀ ਤਾਂ ਇੱਕ ਪਾਸੇ ਰਹੀ ਇਹ 11.45 ਵਜੇ ਵੀ ਅਪਲਾਈ ਨਹੀਂ ਕੀਤੀ ਜਾ ਸਕਦੀ ਸੀ। ਰੂਲਜ਼ ਅਨੁਸਾਰ ਇਸ ਵਕਤ

[ਸਰਦਾਰ ਉਮਰਾਓ ਸਿੰਘ]

ਗਿਲੋਟੀਨ ਅਪਲਾਈ ਨਹੀਂ ਹੋ ਸਕਦੀ । ਅਗਰ ਹੁਣ ਡਿਮਾਂਡਜ਼ ਪੁੱਟ ਹੋਣਗੀਆਂ ਤਾਂ ਇਹ ਇਲੀਗਲ ਹੋਵੇਗਾ ।

**Mr. Speaker :** There is still half an hour left before the House adjourns. The Demands for Grants are going to be put within this half an hour.

**Sardar Umrao Singh :** It should have been put at 12·00 O'Clock. The rule is very clear.

**ਸ੍ਰੀ ਸਪੀਕਰ :** ਇਸ ਹਾਊਸ ਦੀਆਂ ਪੁਰਾਣੀਆਂ ਰਵਾਇਤਾਂ ਹਨ। ਸਰਦਾਰ ਉਮਰਾਓ ਸਿੰਘ, ਤੁਸੀਂ ਆਪ ਏਥੇ ਵਜ਼ੀਰ ਰਹੇ ਹੋ। ਬਿਲਕੁਲ ਇਸੇ ਤਰ੍ਹਾਂ ਹੁੰਦਾ ਰਿਹਾ ਹੈ । ਹਾਊਸ ਦੀ ਮਰਜ਼ੀ ਨਾਲ ਗਿਲੋਟੀਨ ਦਾ ਟਾਈਮ ਬਦਲਿਆ ਜਾ ਸਕਦਾ ਹੈ। The entire thing was done with the pleasure of the House.

**Sardar Umrao Singh :** It was not done with the pleasure of the House. No body asked for extension. The Demands should have been put at 12·00 O'Clock which was a serious lapse. If you put the Demands for Grants now, it would not be in order.

**Mr. Speaker :** Guillotine is to be applied for passing the Demands for Grants. There is still half an hour.

**Sardar Umrao Singh :** Not half an hour before but one and a half hours before.

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਜੋ ਸਰਦਾਰ ਉਮਰਾਓ ਸਿੰਘ ਨੇ ਰੂਲਾਂ ਦਾ ਰੈਫਰੈਂਸ ਦਿੱਤਾ ਹੈ, ਇਹ ਬਿਲਕੁਲ ਠੀਕ ਹੈ । ਗਿਲੋਟੀਨ ਜਿਸ ਵਕਤ ਤੁਸੀਂ ਅਨਾਊਂਸ ਕੀਤਾ ਸੀ, ਉਸ ਵਕਤ ਹੀ ਅਪਲਾਈ ਹੋਣੀ ਚਾਹੀਦੀ ਸੀ ਪਰ ਜੇ ਹਾਊਸ ਦੀ ਪਲੀਯਰ ਹੈ ਤਾਂ ਤੁਸੀਂ ਹੁਣ ਵੀ ਕਰਨਾ ਚਾਹੋ ਤਾਂ ਕਰ ਸਕਦੇ ਹੋ। ਹਾਊਸ ਸੁਪਰੀਮ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚਾਰ ਮਹੀਨਿਆਂ ਦਾ ਵੋਟ ਆਨ ਅਕਾਊਂਟ ਤਾਂ ਪਹਿਲਾਂ ਹੀ ਪਾਸ ਕਰਾਇਆ ਹੋਇਆ ਹੈ। ਤੁਸੀਂ ਜੂਨ ਵਿਚ ਮੁੜ ਕੇ ਸੈਸ਼ਨ ਸੱਦ ਲਓ

**Mr. Speaker :** Now I put the Demands for Grants to the vote of the House.

## WALK-OUT

**Sardar Umrao Singh :** This is against the rules. I walk-out as a protest.

(At this stage Sardar Umrao Singh staged a walk-out).

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

### Demand No. 36

**Mr. Speaker :** There are three cut-motions to this Demand. The first cut-motion is in the name of Comrade Baldev Singh Loomba.

**Mr. Speaker :** Question is—

That the demand be reduced by Re. 1/-.

*The motion was lost.*

**Mr. Speaker :** The second cut-motion is in the name of Sardar Kirpal Singh.

**Sardar Kirpal Singh :** Sir, I beg to withdraw my cut-motion.

**Mr. Speaker :** Has the hon. Member leave of the House to withdraw his cut-motion ?

(Voices : Yes, yes.)

*The cut-motion was, by leave of the House, withdrawn.*

**Mr. Speaker :** The third cut-motion is in the name of Sardar Beant Singh.

**Mr. Speaker :** Question is—

That the demand be reduced by Re. 1/-.

*The motion was lost.*

**Mr. Speaker :** Question is—

That a sum not exceeding Rs. 21,04,17,000 on Revenue Account and Rs. 4,00,00,000 on Capital Account be granted to the Governor to defray the charges that will come in course of payment for the year 1979-80 (excluding the amount alreday voted on Account in respect of Road Transport.

*The motion was carried.*

**Demand No. 22**

**Mr. Speaker :** There are four cut-motions to this Demand. The first cut-motion is in the name of Comrade Baldev Singh Loomba.

**Mr. Speaker :** Question is—

That the demand be reduced by Re. 1/-.

*The motion was lost.*

**Mr. Speaker :** The second cut-motion is in the name of Sardar Kirpal Singh.

**Sardar Kirpal Singh :** Sir, I beg to withdraw my cut-motion.

**Mr. Speaker :** Has the hon. Member leav e of the House to withdraw his cut-motion ?

(Voices : Yes, yes).

*The cut-motion was, by leave of the House, withdrawn.*

**Mr. Speaker :** The third cut-motion is in the name of Sardar Darshan Singh K.P.

**Mr. Speaker :** Question is—

That the demand be reduced by Re. 1/-..

*The motion was lost.*

**Mr. Speaker :** The fourth cut-motion is in the name of Comrade Daya Singh Ghumanewal.

**Comrade Daya Singh Ghumanewal :** Sir, I beg to withdraw my cut-motion.

**Mr. Speaker :** Has the hon. Member leave of the House to withdraw his cut-motion. ?

(Voices : Yes, yes.)

*The cut-motion was, by leave of the House, withdrawn.*

**Mr. Speaker :** Question is—

That a sum not exceeding Rs. 11,36,36,000 on Revenue Account and Rs. 40,00,000 on Capital Account be granted to the Governor to defray the chrages that will come in course of payment for the year 1979-80 excluding the amount already voted on Account in respect of Security and Welfare.

*The motion was carried.*

**Demand No. 1**

**Mr. Speaker :** Question is—

That a sum not exceeding Rs. 44,05,000 on Revenue Account be granted to the Governor to defray the charges that will come in course of payment for the year 1979-80 (excluding the amount already voted on Account) in respect of State Legislature.

*The motion was carried.*

**Demand No. 2**

**Mr. Speaker :** Question is—

That a sum not exceeding Rs. 48,00,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Council of Ministers.

*The motion was carried.*

**Demand No. 3**

**Mr. Speaker :** Question is—

That a sum not exceeding Rs. 1,60,54,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Administration of Justice.

*The motion was carried.*

**Demand No. 4**

**Mr. Speaker :** Question is—

That a sum not exceeding Rs. 8,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of election.

*The motion was carried.*

**Demand No. 5**

**Mr. Speaker :** Question is—

That a sum not exceeding Rs. 5,51,17,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Revenue.

*The motion was carried.*

**Demand No. 6**

**Mr. Speaker :** Question is—

That a sum not exceeding Rs. 1,94,51,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Excise and Taxation.

*The motion was carried.*

**Demand No. 7**

**Mr. Speaker :** Question is—

That a sum not exceeding Rs. 6,12,18,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Finance.

*The motion was carried.*

**Demand No. 11**

**Mr. Speaker :** Question is —

That a sum not exceeding Rs. 1,30,88,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Jails.

*The motion was carried.*

**Demand No. 12**

**Mr. Speaker :** Question is—

That a sum not exceeding Rs. 2,16,68,000 on Revenue Account and Rs. 7,00,000 on Capital Account be granted to the Governor to defray the charges that will come in course of payment for the year 1979-80 (cxcluding the amount already Voted on Account) in respect of Stationery & Printing.

*The motion was carried.*

**Demand No. 13**

**Mr. Speaker :** Question is—

That a sum not exceeding Rs. 1,76,91,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Miscellaneous Services.

*The motion was carried.*

**Demand No. 14**

**Mr. Speaker :** Question is—

That a sum not exceeding Rs. 39,38,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Relief and Resettlement.

*The motion was carried.*

**Demand No. 16**

**Mr. Speaker :** Question is—

That a sum not exceeding Rs. 1,06,28,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Technical Education.

*The motion was carried.*

**Demand No. 17**

**Mr. Speaker :** Question is—

That a sum not exceeding Rs. 25,96,42,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Public Health.

*The motion was carried.*

**Demand No. 18**

**Mr. Speaker :** Question is—

That a sum not exceeding Rs. 1,27,58,000 on Revenue Account and Rs. 6,76,81,000 on Capital Account be granted to the Governor to defray the charges that will come in course of payment for the year 1979-80 (excluding the amonnt already Voted on Account) in respect of Urban Development.

*The motion was carried.*

**Demand No. 19**

**Mr. Speaker :** Question is—

That a sum not exceedmg Rs. 75,63,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Information and Publicity.

*The motion was carried.*

**Demand No. 20**

**Mr. Speaker :** Question is—

That a sum not exceeding Rs. 1,27,17,000 on Revenue Account and Rs. 30,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Tourism and Cultural Affairs.

*The motion was carried.*

**Demand No. 23**

**Mr. Speaker :** Question is—

That a sum not exceeding Rs. 66,09,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Planning and Statistics.

*The motion was carried.*

**Demand No. 26**

**Mr. Speaker :** Question is—

That a sum not exceeding Rs. 2,43,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Soil and Water Conservation.

*The motion was carried.*

**Demand No. 27**

**Mr. Speaker :** Question is—

That a sum not exceeding Rs. 8,29,79,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Food.

*The motion was carried.*

**Demand No. 28**

**Mr. Speaker :** Question is—

That a sum not exceeding Rs. 5,21,41,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Animal Husbandry.

*The motion was carried.*

**Demand No. 29**

**Mr. Speaker :** Question is—

That a sum not exceeding Rs. 48,76,000 on Revenue Account and Rs. 13,62,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Dairy Development.

*The motion was carried.*

**Demand No. 30**

**Mr. Speaker :** Question is—

That a sum not exceeding Rs. 34,16,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Fisheries.

*The motion was carried.*

**Demand No. 31**

**Mr. Speaker :** Question is—

That a sum not exceeding Rs. 2,79,43,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Forests.

*The motion was carried.*

**Demand No. 32**

**Mr. Speaker :** Question is—

That a sum not exceeding Rs. 5,49,05,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Community Development.

*The motion was carried.*

**Demand No. 34**

**Mr. Speaker :** Question is—

That a sum not exceeding Rs. 8,42,000 on Revenue Account and Rs. 7,67,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Civil Aviation.

*The motion was carried.*

**Demand No. 35**

**Mr. Speaker :** Question is—

That a sum not exceeding Rs. 12,77,07,000 on Revenue Account and Rs. 9,20,00,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Roads & Bridges.

*The motion was carried.*

**Demand No. 37**

**Mr. Speaker :** Question is—

That a sum not exceeding Rs. 4,46,78,000 on Revenue Account and Rs. 17,18,09,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Multipurpose River Projects.

*The motion was carried.*

**Demand No. 38**

**Mr. Speaker :** Question is—

That a sum not exceeding Rs. 19,02,54,000 on Revenue Account and Rs. 17,20,72,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Irrigation, Drainage and Flood Control.

*The motion was carried.*

**Demand No. 39**

**Mr. Speaker :** Question is—

That a sum not exceeding Rs. 13,09,75,000 on Revenue Account and Rs. 7,55,25,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Buildings.

*The motion was carried.*

**Demand No. 40**

**Mr. Speaker :** Question is—

That a sum not exceeding Rs. 75,97, 59,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of loans and Advances by the State Government.

*The motion was carried.*

## MOTION UNDER RULE 77

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬੇਅੰਤ ਸਿੰਘ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਪਹਿਲਾਂ ਮੋਸ਼ਨ ਮੂਵ ਕਰ ਲੈਣ ਦਿਓ।

**ਸਰਦਾਰ ਲਾਲ ਸਿੰਘ** : ਮੈਂ ਪ੍ਰਸਤਾਵ ਕਰਦਾ ਹਾਂ ਕਿ 15 ਅਪਰੈਲ, 1979 ਨੂੰ ਅਨਾਰਦਾਨਾ ਚੌਂਕ ਪਟਿਆਲਾ, ਵਿਚ ਅਕਾਲੀ ਲੀਡਰਾਂ ਦੁਆਰਾ ਪੁਲਿਸ ਦੇ ਸਿਪਾਹੀਆਂ ਨੂੰ ਕੁੱਟਣ ਅਤੇ ਜਿਸ ਦੇ ਸਿੱਟੇ ਵਜੋਂ ਲਗ ਭਗ ਇਕ ਸੌ ਹਥਿਆਰਬੰਦ ਪੁਲਿਸ ਦੇ ਸਿਪਾਹੀਆਂ ਦੁਆਰਾ ਰੋਸ ਵਜੋਂ 'ਪੰਜਾਬ ਸਰਕਾਰ ਮੁਰਦਾਬਾਦ' ਦੇ ਨਾਹਰੇ ਲਗਾਉਣ ਦੁਆਰਾ ਪੈਦਾ ਹੋਈ ਸਥਿੱਤੀ, ਜਿਸ ਨਾਲ ਰਾਜ ਦੀ ਸੁਰੱਖਿਆ ਨੂੰ ਖ਼ਤਰਾ ਹੋ ਗਿਆ ਹੈ, ਤੇ ਤੁਰਤ ਵਿਚਾਰ ਕੀਤਾ ਜਾਵੇ।

**Mr. Speaker :** Motion moved—

That the situation created by the beating of police constables by Akali Leader in Anardana Chowk, Patiala, on 15th April, 1979, and consequent protest by armed policemen numbering about one hundred who shouted slogans of Punjab Sarkar Murdabad, thereby threatening the security of the State be taken into consideration.

---

## EXTENSION OF TIME OF THE SITTING

**Mr. Speaker :** If the hon. Members agree the time of the sitting of the House be extended by an hour ?

*Voices* : Yes, yes.

**Mr. Speaker :** The time of the sitting of the House is extended upto 2.30 P.M.

## MOTION UNDER RULE 77 (*Resumption of Discussion*)

**ਸਰਦਾਰ ਬੇਅੰਤ ਸਿੰਘ** (ਪਾਇਲ): ਸਪੀਕਰ ਸਾਹਿਬ, ਬੜਾ ਹੀ ਇਕ ਭੈੜਾ ਵਾਕਿਆ ਪਟਿਆਲਾ ਸ਼ਹਿਰ ਦੇ ਬਿਲਕੁਲ ਵਿਚਕਾਰ ਅਨਾਰਦਾਨਾ ਚੌਂਕ ਵਿਚ ਹੋਇਆ ਹੈ। ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਹੋਰ ਕੋਈ ਦੁੱਖ ਨਹੀਂ ਹੈ ਲੇਕਿਨ ਸਰਵਿਸਿਜ਼ ਦੀ ਅਗਰ ਇਸ ਤਰ੍ਹਾਂ ਨਾਲ ਡੀਮਾਰੇਲਾਈਜੇਸ਼ਨ ਹੁੰਦੀ ਜਾਣੀ ਹੈ, ਜਿਹੜੀਆਂ ਸਰਵਿਸਿਜ਼ ਸਾਨੂੰ ਸਾਡੀ ਸਿਕਿਉਰਿਟੀ ਵਾਸਤੇ ਸਰਕਾਰ ਦਾ ਨਾਮ ਉੱਚਾ ਕਰਨ ਵਾਸਤੇ ਔਰ ਹੋਰ ਕੰਮਾਂ ਵਾਸਤੇ ਚਾਹੀਦੀਆਂ ਹਨ ਜੇਕਰ ਉਹੀ ਸਾਡੇ ਬਰਖਿਲਾਫ ਹੋ ਜਾਣ ਜੇਕਰ ਰੂਲਿੰਗ ਪਾਰਟੀ ਵਾਲੇ ਲਾਅ ਐਂਡ ਆਰਡਰ ਨੂੰ ਆਪਣੇ ਹੱਥ ਵਿਚ ਲੈ ਕੇ ਉਨ੍ਹਾਂ ਦੇ ਨਾਲ ਇਸ ਤਰ੍ਹਾਂ ਦਾ ਧੱਕਾ ਕਰਦੇ ਰਹੇ, ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਹ ਗੱਲ ਸ਼ੋਭਾ ਨਹੀਂ ਦਿੰਦੀ ਔਰ ਨਾ ਹੀ ਕਿਸੇ ਹੋਰ ਨੂੰ ਸ਼ੋਭਾ ਦਿੰਦੀ ਹੈ। ਜੋ ਹਾਲਤ, ਸਪੀਕਰ ਸਾਹਿਬ, ਅਨਾਰਦਾਨਾ ਚੌਂਕ ਪਟਿਆਲਾ ਵਿਚ ਹੋਈ, ਉਸ ਦਾ ਮੈਂ ਜ਼ਿਕਰ ਕਰਦਾ ਹਾਂ। ਦੋ ਸਿਪਾਹੀ ਉਥੇ ਪਹਿਰੇ ਉਤੇ ਖੜ੍ਹੇ ਸਨ ਔਰ ਉਥੇ ਮੈਂ ਨਾਮ ਨਹੀਂ ਲੈਣਾ ਚਾਹੁੰਦਾ, ਸਪੀਕਰ ਸਾਹਿਬ, ਬੜੇ ਭਾਰੀ ਅਕਾਲੀ ਲੀਡਰ ਜੋ ਲੀਡਰ ਪਟਿਆਲੇ ਸ਼ਹਿਰ ਦਾ ਹੈ, ਦੇ ਰਿਸ਼ਤੇਦਾਰ ਆਏ, ਔਰ ਇਕ ਰਿਕਸ਼ਾ ਜਿਹੜੀ ਕਿ ਅੱਗੇ ਹੀ ਕਿਸੇ ਸਰਕਸ ਦੀ ਐਡਵਰਟਾਈਜ਼ਮੈਂਟ ਕਰਦੀ ਫਿਰਦੀ ਸੀ ਉਨ੍ਹਾਂ ਰਿਸ਼ਤੇਦਾਰਾਂ ਨੇ ਉਸ ਨੂੰ ਕਿਹਾ ਕਿ ਸਾਨੂੰ ਕਿਤੇ ਛੱਡ ਆਓ। ਅਫਸੋਸ ਦੀ ਗੱਲ ਹੈ ਕਿ ਉਹ ਜਿਹੜੇ ਅਕਾਲੀ ਨੇਤਾ ਦੇ ਰਿਸ਼ਤੇਦਾਰ ਸਨ ਉਹ ਸ਼ਰਾਬੀ ਸਨ, ਇਕ ਰਿਕਸ਼ਾ ਜਿਹੜੀ ਕਿ ਅੱਗੇ ਹੀ ਕਿਸੇ ਇਕ ਕੰਮ ਵਾਸਤੇ ਅੰਗੇਜ ਸੀ ਅਤੇ ਉਹ ਕਿਸੇ ਹੋਰ ਦੀ ਐਡਵਰਟਾਈਜ਼ਮੈਂਟ ਕਰ ਰਹੀ ਸੀ ਉਸ ਦੇ ਲਈ ਉਨ੍ਹਾਂ ਨੇ ਮੰਗ ਕੀਤੀ ਅਤੇ ਉਥੇ ਸਿਪਾਹੀ ਲੋਕਾਂ ਨਾਲ ਜੋ ਬੀਹੇਵੀਅਰ ਉਨ੍ਹਾਂ ਅਕਾਲੀਆਂ ਨੇ ਕੀਤਾ ਉਸ ਦੀ ਕੋਈ ਮਿਸਾਲ ਨਹੀਂ ਮਿਲਦੀ। ਉਨ੍ਹਾਂ ਨੂੰ ਕਿਸ ਬੇਰਹਿਮੀ ਨਾਲ, ਕਿਸ ਤਰ੍ਹਾਂ ਨਾਲ ਮਾਰਿਆ ਕੁਟਿਆ ਗਿਆ, ਉਸ ਦੀ ਮਿਸਾਲ ਮੈਂ ਸਮਝਦਾ ਹਾਂ ਕਿ ਸਾਡੇ ਪੰਜਾਬ ਵਿਚ ਕਿਤੇ ਨਹੀਂ ਮਿਲਦੀ।......

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਸਿਪਾਹੀਆਂ ਨੂੰ ਥੱਪੜ ਮਾਰਿਆ ਸੀ ਤਾਂ ਕੀ ਇਨ੍ਹਾਂ ਨੇ ਵੀ ਸ਼ਰਾਬ ਪੀਤੀ ਹੋਈ ਸੀ ? (ਵਿਘਨ)

**ਸਰਦਾਰ ਬੇਅੰਤ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਗੱਲ ਉਥੇ ਬੜੇ ਕੋਝੇ ਢੰਗ ਨਾਲ ਹੋਈ ਹੈ। ਫਿਰ ਉਹ ਕੋਤਵਾਲੀ ਵਿਚ ਜਾਕੇ ਰਿਪੋਰਟ ਲਿਖਾਉਣ ਲਈ ਹਾਜ਼ਰ ਹੋਏ ਲੇਕਿਨ ਰਿਪੋਰਟ ਉਥੇ ਨਾ ਲਿਖੀ ਗਈ ਕਿਉਂਕਿ ਉਸ ਪਾਵਰਫੁਲ ਲੀਡਰ ਦਾ ਉਥੇ ਬੜਾ ਭਾਰੀ ਇਨਫਲਿਊਐਂਸ ਸੀ। ਰਿਪੋਰਟ ਨਾ ਲਿਖੇ ਜਾਣ ਤੇ ਉਥੇ ਜਿਹੜੇ ਪੁਲਿਸ ਦੇ ਕਰਮਚਾਰੀ ਸਨ, ਜਿਹੜੇ ਡਿਊਟੀ ਤੇ ਸਨ ਅਤੇ ਵਰਦੀਆਂ ਪਾਈਆਂ ਹੋਈਆਂ ਸਨ, ਰਾਈਫਲਾਂ ਵਗੈਰਾ ਉਨ੍ਹਾਂ ਦੇ ਕੋਲ ਸਨ, ਉਨ੍ਹਾਂ ਨੇ ਕੋਤਵਾਲੀ ਵਿਚ ਪੰਜਾਬ ਸਰਕਾਰ ਮੁਰਦਾਬਾਦ ਦੇ ਨਾਅਰੇ ਲਾਏ ਔਰ ਉਸ ਲੀਡਰ ਦੇ ਖਿਲਾਫ ਵੀ ਨਾਅਰੇ ਲਾਏ। ਇਹ ਗਲ ਇਥੇ ਵਰਨਣ ਯੋਗ ਹੈ ਕਿ ਉਸ ਕੰਸਟੇਬਲ ਨੂੰ ਜਿਹੜੇ ਕੁੱਟਣ ਵਾਲੇ ਨੇਤਾ ਸਨ ਉਹ ਵੀ ਕੋਤਵਾਲੀ ਵਿਚ ਪਹਿਲਾਂ ਹੀ ਹਾਜ਼ਰ ਸਨ ...... (ਵਿਘਨ) ਸਪੀਕਰ ਸਾਹਿਬ, ਜਿਸ ਵੇਲੇ ਇਹ ਬੋਲਦੇ ਹਨ ਤਾਂ ਮੈਂ ਇਨ੍ਹਾਂ ਨੂੰ ਇੰਟਰੱਪਟ ਨਹੀਂ ਕਰਦਾ ਤਾਂ ਇਹ ਮੈਨੂੰ ਕਿਉਂ ਕਰਦੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਥੇ ਨਾਅਰੇਬਾਜ਼ੀ ਹੋਈ। ਫਿਰ ਇਸ ਤੋਂ ਬਾਅਦ ਉਹ ਰਿਪੋਰਟ ਦਰਜ ਕੀਤੀ ਗਈ। ਮੈਂ ਕਹਿੰਦਾ ਹਾਂ ਕਿ ਇਹ ਕੋਈ ਸ਼ੋਭਾ ਵਾਲੀ ਗੱਲ ਨਹੀਂ ਕਿ ਪੁਲਿਸ ਦੇ ਆਦਮੀ ਵਰਦੀ ਪਾਕੇ ਸਟੇਟ ਦੀ ਗੌਰਮਿੰਟ ਦੇ ਖਿਲਾਫ ਨਾਅਰੇ ਲਾਉਣ। ਮੈਂ ਸਮਝਦਾ ਹਾਂ ਇਸ ਗਲ ਦੇ ਉਤੇ ਸਾਰਿਆਂ ਨੂੰ ਖੇਦ ਹੋਣਾ ਚਾਹੀਦਾ ਹੈ, ਜੇ ਇਸ ਬਾਰੇ ਇਥੇ ਖੇਦ ਨਹੀਂ ਹੋਵੇਗਾ ਤਾਂ ਸਰਵਿਸਿਜ਼ ਇਤਨੀਆਂ ਡੀਮੋਰੇਲਾਈਜ਼ ਹੋ ਜਾਣਗੀਆਂ ਕਿ ਇਕ ਦਿਨ ਸਰਵਿਸ ਇਕ ਪਾਸੇ ਹੋ ਜਾਵੇਗੀ ਅਤੇ ਪਬਲਿਕ ਇਕ ਪਾਸੇ ਹੋ ਜਾਵੇਗੀ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਕ ਗਲ ਲੁਧਿਆਣਾ ਦੀ ਦੱਸਣਾ ਚਾਹੁੰਦਾ ਹਾਂ, ਇਹ ਅਖਬਾਰਾਂ ਵਿਚ ਵੀ ਆਇਆ ਹੈ। ਭਾਵੇਂ ਇਹ ਪੰਜਾਬ ਰੋਡਵੇਜ਼ ਹੋਵੇ ਜਾਂ ਪੁਲਿਸ ਪਰ ਉਥੇ ਵੀ ਇਸੇ ਤਰ੍ਹਾਂ ਨਾਅਰੇਬਾਜ਼ੀ ਕੀਤੀ ਗਈ। ਇਹ ਅਖਬਾਰ ਵਿਚ ਆਇਆ ਹੈ ਕਿ..............

"Slogans of "Punjab Police Zindabad" and "Ludhiana Police Zindabad" were raised by policemen here today near the general bus stand.

The policemen in uniform who were withdrawing from the bus stand after yesterday's violent incidents there, marched in a procession raising slogans.

These slogans were raised in reply to the slogans of "Punjab Police Murdabad" which the Punjab Roadways Workers have been raising for the last two days"

**Mr. Speaker :** The Motion relates to Patiala and not Ludhiana.

**ਸਰਦਾਰ ਬੇਅੰਤ ਸਿੰਘ** : ਮੈਂ ਤਾਂ ਇਹ ਮਿਸਾਲ ਦੇਣੀ ਚਾਹੁੰਦਾ ਸੀ ਕਿ ਕਿਸ ਤਰ੍ਹਾਂ ਨਾਲ ਸਟੇਟ ਵਿਚ ਹੋ ਰਿਹਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਵਿਸਿਜ਼ ਵਿਚ ਜ਼ਿੰਦਾਬਾਦ ਔਰ ਮੁਰਦਾਬਾਦ ਦੇ ਨਾਅਰੇ ਲਾਏ ਜਾਣ, ਇਸ ਨਾਲ ਸਰਵਿਸਿਜ਼ ਵਿਚ ਕੋਈ ਡਿਸਿਪਲਿਨ ਨਹੀਂ ਰਹਿ ਜਾਂਦਾ ਔਰ ਸਰਕਾਰ ਦੀਆਂ ਸਾਰੀਆਂ ਪਾਲਿਸੀਆਂ ਦਰਹਮ ਬਰਹਮ ਹੋ ਜਾਂਦੀਆਂ ਹਨ।

ਸਪੀਕਰ ਸਾਹਿਬ, ਮੈਂ ਇਕ ਹੋਰ ਮਿਸਾਲ ਦੇ ਕੇ ਬੈਠ ਜਾਵਾਂਗਾ। ਇਸੇ ਤਰ੍ਹਾਂ ਹੀ ਮੁਕੇਰੀਆਂ ਵਿਚ ਹੋਲੀ ਵਾਲੇ ਦਿਨ ਇਕ ਜਨਤਾ ਪਾਰਟੀ ਦੇ ਲੀਡਰ ਨੇ ਇਕ ਸਿਪਾਹੀ ਨੂੰ ਕੁਟਿਆ ਸੀ ਫਿਰ ਉਸ ਦੀ ਵੀ ਰਿਪੋਰਟ ਦਰਜ ਨਹੀਂ ਕੀਤੀ ਗਈ। ਫਿਰ ਐਸ. ਐਸ. ਪੀ. ਕੋਲ ਮਾਮਲਾ ਗਿਆ।

[ਸਰਦਾਰ ਬੇਅੰਤ ਸਿੰਘ]

(ਵਿਘਨ) ਸੋ ਮੈਂ ਅਰਜ਼ ਕਰਦਾ ਹਾਂ ਕਿ ਪੁਲਿਸ ਨੂੰ ਅਸੀਂ ਸੇਫ ਗਾਰਡ ਕਰਨਾ ਹੈ, ਅਸੀਂ ਲਾਅ ਐਂਡ ਆਰਡਰ ਨੂੰ ਆਪਣੇ ਹੱਥ ਵਿਚ ਨਹੀਂ ਲੈਣਾ। ਮੈਂ ਇਕ ਗੱਲ ਕਹਿ ਕੇ ਬੈਠ ਜਾਵਾਂਗਾ ਕਿ ਪੁਲਿਸ ਸਾਡੀ ਸੇਵਾ ਵਾਸਤੇ ਹੋਣੀ ਚਾਹੀਦੀ ਹੈ। ਪੁਲਿਸ ਇਸ ਵਾਸਤੇ ਹੁੰਦੀ ਹੈ ਕਿ ਜ਼ੁਲਮ ਔਰ ਤਸ਼ੱਦਦ ਨੂੰ ਖਤਮ ਕੀਤਾ ਜਾਵੇ ਪਰ ਅੱਜ ਪੁਲਿਸ ਦੀ ਹਾਲਤ ਨੂੰ ਵੇਖ ਕੇ ਦੁੱਖ ਹੁੰਦਾ ਹੈ। ਸਪੀਕਰ ਸਾਹਿਬ, ਕਈ ਵਾਰ ਪੁਲਿਸ ਇਥੇ ਹਾਊਸ ਵਿਚ ਵੀ ਆਈ ਹੈ ਔਰ ਕਈ ਵਾਰ ਵੇਖਿਆ ਹੈ ਕਿ ਕਈ ਆਦਮੀਆਂ ਨੇ ਪਿਸਤੌਲਾਂ ਵੀ ਲਈਆਂ ਹੁੰਦੀਆਂ ਸਨ। ਸੋ ਮੈਂ ਸਮਝਦਾ ਹਾਂ ਕਿ ਇਹ ਢੰਗ ਠੀਕ ਨਹੀਂ। ਇਹ ਬੜਾ ਕੋਝਾ ਢੰਗ ਹੈ। ਇਸ ਕੋਝੇ ਢੰਗ ਦੇ ਨਾਲ ਸਰਵਿਸਿਜ਼ ਨੂੰ ਨਹੀਂ ਵਰਤਣਾ ਚਾਹੀਦਾ। ਸਾਡੇ ਵਾਸਤੇ ਇਹ ਬੜੀ ਸ਼ਰਮ ਦੀ ਗੱਲ ਹੈ। ਚਾਹੇ ਇਹ ਅਕਾਲੀ ਪਾਰਟੀ ਦੇ ਰਾਜ ਵਿਚ ਹੋਵੇ, ਚਾਹੇ ਕਾਂਗਰਸ ਦੇ ਰਾਜ ਵਿਚ ਹੋਵੇ ਜਾਂ ਜਨਤਾ ਪਾਰਟੀ ਦੇ ਰਾਜ ਵਿਚ ਹੋਵੇ ਪਰ ਮੈਂ ਸਮਝਦਾ ਹਾਂ ਕਿ ਸਾਨੂੰ ਇਨ੍ਹਾਂ ਗਲਾਂ ਤੋਂ ਬਚਾਉ ਕਰਨਾ ਚਾਹੀਦਾ ਹੈ। ਮੈਂ ਤੁਹਾਨੂੰ ਇਕ ਹੋਰ ਮਿਸਾਲ ਦਿੰਦਾ ਹਾਂ ਕਿ ਇਕ ਵਾਰੀ ਪਟਿਆਲੇ ਵਿਚ ਸੱਤਪਾਲ ਦੀ ਦੁਕਾਨ ਤੇ ਗੁੰਡਾਗਰਦੀ ਹੋਈ ਤਾਂ ਉਥੋਂ ਦੇ ਪਾਵਰਫੁਲ ਲੋਕਾਂ ਨੇ ਕੋਤਵਾਲੀ ਵਿਚ ਜਾਕੇ ਉਸ ਦੀ ਰਿਪੋਰਟ ਦਰਜ ਨਹੀਂ ਹੋਣ ਦਿਤੀ। ਫਿਰ ਕਿਸੇ ਉਨ੍ਹਾਂ ਦੇ ਖਾਸ ਆਦਮੀ ਨੇ ਕਿਹਾ ਤਾਂ ਰਿਪੋਰਟ ਦਰਜ ਕਰਵਾਈ ਗਈ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗਲਾਂ ਸਾਡੀ ਸਟੇਟ ਵਿਚ ਨਹੀਂ ਹੋਣੀਆਂ ਚਾਹੀਦੀਆਂ। ਸਾਡੇ ਚੀਫ ਮਨਿਸਟਰ ਸਾਹਿਬ ਬੜੇ ਸਿਆਣੇ ਹਨ, ਬੜੇ ਤਜਰਬਾਕਾਰ ਹਨ, ਉਨ੍ਹਾਂ ਨੂੰ ਇਨ੍ਹਾਂ ਗੱਲਾਂ ਵੱਲ ਆਪ ਧਿਆਨ ਦੇ ਕੇ ਸੁਧਾਰ ਕਰਨਾ ਚਾਹੀਦਾ ਹੈ ਔਰ ਚੰਗੇ ਢੰਗ ਦੇ ਨਾਲ ਇਥੇ ਸਰਵਿਸਿਜ਼ ਨੂੰ ਚਲਾਉਣਾ ਚਾਹੀਦਾ ਹੈ। ਐਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਚਿੱਤਵੰਤ ਸਿੰਘ** ਕੋਹਲੀਆਂ (ਲਹਿਰਾ): ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਆਪੋਜ਼ੀਸ਼ਨ ਵੱਲੋਂ ਪੁਲਿਸ ਦੇ ਹੱਕ ਵਿਚ ਬੋਲਿਆ ਗਿਆ ਹੈ। ਮੈਂ ਇਸ ਵਾਕਿਆਤ ਦੇ ਮੁਤੱਲਕ ਥੋੜਾ ਜਿਹਾ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਗਲ ਕੋਈ ਮਿੱਥ ਕੇ ਨਹੀਂ ਹੋਈ। ਇਹ 15 ਅਪ੍ਰੈਲ ਦਾ ਵਾਕਿਆ ਹੈ। ਇਹ ਠੀਕ ਹੈ ਕਿ ਇਸ ਦਿਨ ਇਕ ਕੰਸਟੇਬਲ ਜਿਹੜਾ ਕਿ ਡਿਊਟੀ ਤੇ ਸੀ ਉਸ ਦਾ ਝਗੜਾ ਇਕ ਰਿਕਸ਼ਾ ਨੂੰ ਅੰਗੇਜ ਕਰਨ ਵਾਸਤੇ ਹੋਇਆ। ਇਸ ਝਗੜੇ ਦੇ ਵਿਚ ਕਈ ਸ਼ਰਾਬੀ ਆਦਮੀ ਵੀ ਆ ਗਏ ਸਨ ਅਤੇ ਇਕ ਅਕਾਲੀ ਲੀਡਰ ਦਾ ਰਿਸ਼ਤੇਦਾਰ ਵੀ ਆਇਆ ਹੋਇਆ ਸੀ। ਉਸ ਦੇ ਨਾਲ 2 ਆਦਮੀ ਹੋਰ ਵੀ ਆ ਗਏ ਅਤੇ ਉਥੇ ਜਿਹੜਾ ਕੰਸਟੇਬਲ ਸੀ ਉਸ ਦੀ ਵਰਦੀ ਫੱਟ ਗਈ। ਲੇਕਿਨ ਉਸੇ ਵਕਤ ਇਕ ਤੇ ਐਕਸ਼ਨ ਹੋਇਆ। ਪੁਲਿਸ ਨੇ ਮੁਕੱਦਮਾ ਦਰਜ ਕੀਤਾ ਔਰ ਰਾਤੋ ਰਾਤ ਉਨ੍ਹਾਂ ਆਦਮੀਆਂ ਨੂੰ ਪਕੜ ਲਿਆ ਗਿਆ। ਇਹ ਗੱਲ ਤਾਂ ਗੌਰਮਿੰਟ ਦੇ ਹੱਕ ਵਿਚ ਜਾਂਦੀ ਹੈ ਕਿ ਅਕਾਲੀ ਦਲ ਦੇ ਲੀਡਰ ਦੇ ਰਿਸ਼ਤੇਦਾਰਾਂ ਨੂੰ ਪਕੜਿਆ ਗਿਆ ਔਰ ਉਸ ਦਾ ਚਾਲਾਨ ਕੀਤਾ ਗਿਆ। ਇਸ ਤੋਂ ਇਲਾਵਾਂ ਉਥੇ ਕੋਈ ਨਾਅਰੇਬਾਜ਼ੀ ਨਹੀਂ ਹੋਈ, ਕੋਈ ਮੁਰਦਾਬਾਦ ਨਹੀਂ ਕਿਹਾ ਗਿਆ। ਗਲ ਇਸ ਤਰ੍ਹਾਂ ਹੈ ਕਿ ਰਾਤ ਨੂੰ ਪੁਲਿਸ ਕੋਤਵਾਲੀ ਵਿਚ ਕੋਈ 100-150 ਆਦਮੀ ਡਿਊਟੀ ਤੇ ਆਉਂਦਾ ਹੈ ਔਰ 100-150 ਆਦਮੀ ਡਿਊਟੀ ਤੋਂ ਜਾਂਦਾ ਹੈ ਔਰ ਉਹ ਕੰਸਟੇਬਲ ਆਪਣੀਆਂ ਰਾਈਫਲਾਂ ਜਮ੍ਹਾਂ ਵੀ ਕਰਵਾਉਂਦੇ ਹਨ ਅਤੇ ਕਢਵਾਉਂਦੇ ਵੀ ਹਨ ਪਰ ਇਨ੍ਹਾਂ ਨੇ ਉਸ ਨੂੰ ਜਲੂਸ ਦੀ ਸ਼ਕਲ ਵਿਚ ਬਣਾ ਕੇ ਦੱਸ ਦਿਤਾ। ਇਹ ਕੋਈ ਜਲੂਸ ਨਹੀਂ ਸੀ, ਨਾ ਹੀ ਕੋਈ ਨਾਅਰੇਬਾਜ਼ੀ ਹੋਈ ਅਤੇ ਨਾ ਹੀ ਕੋਈ ਜਲੂਸ ਨਿਕਲਿਆ। ਬਲਕਿ ਮੈਂ ਤਾਂ ਸਮਝਦਾ ਹਾਂ ਕਿ ਇਹ ਗਲ ਗੌਰਮਿੰਟ ਦੇ ਹੱਕ ਵਿਚ ਜਾਂਦੀ ਹੈ ਕਿ ਗੌਰਮਿੰਟ ਦੀ ਪਾਰਟੀ ਦੇ ਆਦਮੀ ਦੇ ਰਿਸ਼ਤੇਦਾਰ ਨੂੰ ਪੁਲਿਸ ਨੇ ਪਕੜ ਲਿਆ ਔਰ ਉਸ ਨੂੰ ਵੀ ਮੁਆਫ ਨਹੀਂ ਕੀਤਾ। ਇਸ ਲਈ ਇਹ ਤਾਂ ਸਾਰੀ ਦੁਨੀਆਂ ਵਿਚ ਦੱਸਣ ਵਾਲੀ ਗੱਲ ਹੈ ਕਿ ਪੰਜਾਬ ਦੀ ਸਰਕਾਰ ਆਪਣੀ

ਪਾਰਟੀ ਦੇ ਆਦਮੀਆਂ ਨੂੰ ਵੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਵਿਚ ਘਬਰਾਉਂਦੀ ਨਹੀਂ। ਇਹ ਥਾਂ ਇਕ ਇਨਸਾਫ ਵਾਲੀ ਗਲ ਹੈ। ਇਕ ਗਲ ਦਾ ਮੈਨੂੰ ਹੁਣੇ ਹੀ ਪਤਾ ਲਗਾ ਹੈ ਕਿ ਇਹ ਕੇਸ ਨੂੰ ਵਿਦਡਰਾ ਕਰ ਰਹੇ ਹਨ ਜਾਂ ਪਤਾ ਨਹੀਂ ਕੋਈ ਜੁਡੀਸ਼ੀਅਲ ਇਨਕੁਆਇਰੀ ਕਰਵਾ ਰਹੇ ਹਨ। ਮੈਨੂੰ ਇਸ ਗਲ ਦਾ ਪੂਰਾ ਪਤਾ ਨਹੀਂ (ਵਿਘਨ) ਪਰ ਮੈਂ ਇਹ ਕਹਿੰਦਾ ਹਾਂ ਕਿ ਉਥੇ ਕੋਈ ਨਾਅਰੇਬਾਜ਼ੀ ਨਹੀਂ ਹੋਈ। ਪੁਲਿਸ ਡਿਸਿਪਲਿਨ ਵਿਚ ਰਹੀ ਹੈ ਅਤੇ ਚਲਾਨ ਕਰਨ ਵਿਚ ਹਿਚਕੀ ਨਹੀਂ। ਇਤਨਾ ਕਹਿ ਕੇ ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਅਤੇ ਆਪੋਜ਼ੀਸ਼ਨ ਦਾ ਵੀ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਅੱਜ ਪੁਲਿਸ ਦੇ ਹੱਕ ਵਿਚ ਬੋਲਿਆ ਹੈ ਔਰ ਗੌਰਮਿੰਟ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਪਣੀ ਪਾਰਟੀ ਦੇ ਬੰਦੇ ਦੇ ਖਿਲਾਫ ਵੀ ਐਕਸ਼ਨ ਲਿਆ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਜਿਹੜੀ ਮੋਸ਼ਨ ਤੁਹਾਡੀ ਆਗਿਆ ਨਾਲ ਇਥੇ ਪੇਸ਼ ਹੋਈ ਹੈ, ਉਹ ਵਾਕਿਆ ਇਕ ਬਹੁਤ ਅਹਿਮ ਵਾਕਿਆ ਹੈ ਜਿਸ ਉਤੇ ਹਾਊਸ ਵਿਚ ਵਾਕਿਆ ਹੀ ਵਿਚਾਰ ਹੋਣਾ ਚਾਹੀਦਾ ਸੀ। ਤੁਸੀਂ ਉਸ ਲਈ ਆਗਿਆ ਦਿਤੀ ਹੈ, ਸਾਰਾ ਹਾਊਸ ਇਸ ਗਲ ਦੇ ਲਈ ਤੁਹਾਡਾ ਧੰਨਵਾਦੀ ਹੈ।

ਇਕ ਦਫਾ ਹਾਈ ਕੋਰਟ ਦੇ ਜੱਜ ਨੇ ਇਹ ਗਲ ਕਹੀ ਸੀ ਕਿ ਸ਼ਾਇਦ ਸਾਰਿਆਂ ਨਾਲੋਂ ਵੱਡਾ ਗੈਂਗ ਸਾਡੀ ਪੁਲਿਸ ਦਾ ਇਕ ਸੈਕਸ਼ਨ ਹੈ। ਉਨ੍ਹਾਂ ਦੀ ਗੱਲ ਆਪਣੀ ਥਾਂ ਠੀਕ ਸੀ ਪਰ ਇਸ ਦੇ ਬਾਵਜੂਦ ਇਸ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਸਾਡੀ ਪੁਲਿਸ ਵਿਚ ਮਾੜਾ ਅਤੇ ਅੱਛਾ ਅਨਸਰ ਦੋਨੋਂ ਹੀ ਮੌਜੂਦ ਹਨ। ਫੇਲੂਅਰ ਇਹ ਹੈ ਕਿ ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਕਾਫੀ ਲੰਬਾ ਅਰਸਾ ਹੋ ਜਾਣ ਤੋਂ ਬਾਅਦ ਪੁਲਿਸ ਨੂੰ ਜੋ ਨਵੇਂ ਪਾਸੇ ਵੱਲ ਢਾਲਣਾ ਚਾਹੀਦਾ ਸੀ, ਉਹ ਨਹੀਂ ਕੀਤਾ ਗਿਆ।

ਜੋ ਪਟਿਆਲੇ ਦਾ ਵਾਕਿਆ ਹੋਇਆ ਹੈ, ਇਹ ਕਾਫੀ ਡੇਂਜਰਸ ਸਿਗਨਲ ਹੈ, ਜਿਸ ਨੂੰ ਸਾਨੂੰ ਨੋਟ ਕਰਨਾ ਚਾਹੀਦਾ ਹੈ। ਮੈਨੂੰ ਨਹੀਂ ਪਤਾ ਕਿ ਇਹ ਪੁਲਿਸ ਦੇ ਹੱਕ ਵਿਚ ਬੋਲਦੇ ਹਨ ਜਾਂ ਉਨ੍ਹਾਂ ਦੇ ਖਿਲਾਫ ਬੋਲੇ ਹਨ। ਪਰ ਜਿਹੜੀ ਗਲ ਸਰਦਾਰ ਚਿਤਵੰਤ ਸਿੰਘ ਨੇ ਕਹੀ ਹੈ ਉਸ ਬਾਰੇ ਮੈਂ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਨੇ ਉਸ ਪੁਲਿਸ ਕੰਸਟੇਬਲ ਨਾਲ ਜ਼ਿਆਦਤੀ ਕੀਤੀ ਜਿਹੜਾ ਆਪਣੀ ਡਿਊਟੀ ਨਿਭਾਉਣ ਦੀ ਕੋਸ਼ਿਸ਼ ਕਰ ਰਿਹਾ ਸੀ, ਉਹ ਭਾਵੇਂ ਕਿਸੇ ਲੀਡਰ ਦਾ ਰਿਸ਼ਤੇਦਾਰ ਸੀ, ਬਾਅਦ ਵਿਚ ਉਨ੍ਹਾਂ ਤੇ ਮੁਕੱਦਮਾ ਬਣਿਆ ਅਤੇ ਇਹ ਗਲ ਵੀ ਉਨ੍ਹਾਂ ਦੀ ਠੀਕ ਨਹੀਂ ਹੈ ਕਿ ਪੁਲਿਸ ਨੇ ਨਾਅਰੇ ਨਹੀਂ ਲਗਾਏ। ਉਥੇ ਨਾਅਰੇ ਲਗਾਏ ਗਏ। ਅਖਬਾਰ ਵਿਚ ਜਦੋਂ ਖਬਰ ਛਪੀ ਕਿ ਪਟਿਆਲਾ ਵਿਚ ਉਹ ਵਾਕਿਆ ਹੋਇਆ ਔਰ ਜਦੋਂ ਉਹ ਚੀਜ਼ ਮੇਰੇ ਨੋਟਿਸ ਵਿਚ ਲਿਆਂਦੀ ਗਈ ਤਾਂ ਮੇਰੇ ਪਤਾ ਕਰਨ ਤੇ ਇਹ ਚੀਜ਼ ਕਿਸੇ ਜ਼ਿੰਮੇਵਾਰ ਬੰਦੇ ਰਾਹੀਂ ਕਨਫਰਮ ਹੋਈ ਕਿ ਇਹ ਬਿਲਕੁਲ ਫੈਕਟ ਹੈ ਕਿ ਪਟਿਆਲਾ ਵਿਚ ਇਹ ਵਾਕਿਆ ਹੋਇਆ ਔਰ ਪੁਲਿਸ ਨੇ ਡੀਮਾਂਸਟ੍ਰੇਸ਼ਨ ਕੀਤੀ, ਪੁਲਿਸ ਨੇ ਨਾਅਰੇ ਲਗਾਏ। ਪੁਲਿਸ ਨੇ ਕਿਉਂ ਨਾਅਰੇ ਲਗਾਏ, ਸਪੀਕਰ ਸਾਹਿਬ, ਸਾਨੂੰ ਇਸ ਗਲ ਉਤੇ ਵਿਚਾਰ ਕਰਨਾ ਚਾਹੀਦਾ ਹੈ। ਇਸ ਦਾ ਹੱਲ ਲਭਣ ਲਈ ਦੋ ਅਨਸਰ ਹੋ ਸਕਦੇ ਹਨ। ਪੁਲਿਸ ਦੇ ਬੰਦਿਆਂ ਨੇ ਡਿਸਿਪਲਿਨ ਤੋੜਿਆ ਹੈ, ਉਨ੍ਹਾਂ ਨੂੰ ਚਾਰਜਸ਼ੀਟ ਕਰ ਦਿਉ, ਇਹ ਕੋਈ ਹੱਲ ਨਹੀਂ। ਜਿਹੜੀ ਕੋਟੇਸ਼ਨ ਮੈਂ ਹਾਈ ਕੋਰਟ ਦੇ ਜੱਜ ਦੀ ਪਹਿਲਾਂ ਦਿਤੀ ਹੈ ਕਿ ਪੁਲਿਸ ਵਿਚ ਮਾੜਾ ਅਨਸਰ ਹੈ, ਅਗਰ ਹੁਕਮਰਾਨ ਪਾਰਟੀ ਚਾਹੇ ਇਨ੍ਹਾਂ ਦੀ ਹੋਵੇ ਔਰ ਚਾਹੇ ਉਨ੍ਹਾਂ ਦੀ ਹੋਵੇ, ਕਿਸੇ ਪਾਰਟੀ ਦੀ ਹਕੂਮਤ ਹੋਵੇ, ਜੇ ਮਾੜੇ ਅਨਸਰ ਨੂੰ ਖੁਲ੍ਹ ਦੇ ਦਿਉਗੇ ਤਾਂ ਇਹ ਠੀਕ ਨਹੀਂ ਹੈ। ਹੁਕਮਰਾਨ ਪਾਰਟੀ ਦੇ ਬੰਦੇ ਜੇ ਮਾੜੇ ਅਨਸਰ ਨਾਲ ਮਿਲ ਕੇ ਉਨ੍ਹਾਂ ਨੂੰ ਖੁਲ੍ਹ ਦੇਣਗੇ ਤਾਂ ਇਸ ਤਰ੍ਹਾਂ ਕਰਨ ਨਾਲ ਜਿਹੜਾ ਚੰਗਾ ਅਨਸਰ ਹੈ ਉਹ

[ਕਾਮਰੇਡ ਸੱਤਪਾਲ ਡਾਂਗ]

ਰੂਲਜ਼ ਦੇ ਮੁਤਾਬਕ ਕਾਨੂੰਨ ਦੇ ਮੁਤਾਬਕ ਨਹੀਂ ਚੱਲ ਸਕੇਗਾ ਜੇ ਕੋਈ ਆਪਣੀ ਡਿਊਟੀ ਨਿਭਾਏ ਔਰ ਉਸ ਨੂੰ ਐਸਾ ਕਰਨ ਵਿਚ ਰੁਕਾਵਟ ਪਾਈ ਜਾਵੇ ਤਾਂ ਇਹ ਠੀਕ ਨਹੀਂ ਹੋਵੇਗਾ। ਇਸ ਤਰ੍ਹਾਂ ਕਰਨ ਦੇ ਨਤੀਜੇ ਇਹ ਨਿਕਲਣਗੇ ਕਿ ਚੰਗੇ ਅਫ਼ਸਰ ਡੀਮਾਰੇਲਾਈਜ਼ ਹੋ ਜਾਣਗੇ ਔਰ ਮਾੜੇ ਅਫ਼ਸਰਾਂ ਨੂੰ ਹੱਲਾ ਸ਼ੇਰੀ ਮਿਲੇਗੀ। ਆਖਿਰ ਵਿਚ 'ਤੰਗ ਅਮਦ ਬਜੰਗ ਆਮਦ' ਜਦੋਂ ਪਾਣੀ ਸਿਰ ਤੋਂ ਲੰਘ ਗਿਆ ਤਾਂ ਫਿਰ ਜਿਸ ਤਰ੍ਹਾਂ ਪਟਿਆਲੇ ਵਿਚ ਹੋਇਆ ਹੈ ਬਾਕੀ ਥਾਵਾਂ ਤੇ ਵੀ ਪੁਲਿਸ ਉਸੇ ਤਰ੍ਹਾਂ ਹੀ ਕਰੇਗੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਜੋ ਵਾਕਿਆ ਹੋਇਆ ਹੈ ਉਸ ਦੀ ਡੂੰਘਾਈ ਵਿਚ ਜਾਣਾ ਚਾਹੀਦਾ ਹੈ। ਉਥੇ ਪਟਿਆਲਾ ਵਿਚ ਪੁਲਿਸ ਵਾਲਿਆਂ ਨਾਲ ਕੀ ਵਾਪਰਿਆ ? ਪਟਿਆਲੇ ਵਿਚ ਜਦੋਂ ਨਿਰੰਕਾਰੀਆਂ ਦੇ ਸਿਲਸਿਲੇ ਵਿਚ ਵਾਕਿਆ ਹੋਇਆ ਸੀ ਤੁਹਾਨੂੰ ਪਤਾ ਹੋਣਾ ਹੈ ਉਦੋਂ ਇਕ ਤਕੜੇ ਅਕਾਲੀ ਲੀਡਰ ਨੇ ਕੀ ਕੁੱਝ ਨਹੀਂ ਕੀਤਾ। ਫਿਰ ਐਜੀਟੇਸ਼ਨ ਹੋਈ ਅਤੇ ਮੁਕੱਦਮੇ ਰਜਿਸਟਰ ਹੋਏ। ਪਰ ਉਹ ਮੁਕੱਦਮੇ ਵਾਪਸ ਲੈ ਲਏ। ਜਿਨ੍ਹਾਂ ਅਫ਼ਸਰਾਂ ਨੇ ਸਟੈਂਡ ਲਿਆ ਉਨ੍ਹਾਂ ਨੂੰ ਡੀਲ ਕਰਨ ਲਈ ਇਕ ਵੱਡੇ ਆਦਮੀ ਨੇ ਕਾਨੂੰਨ ਨੂੰ ਹੱਥ ਵਿਚ ਲਿਆ। ਉਸ ਵੇਲੇ ਪਟਿਆਲੇ ਵਿਚ ਕੀ ਨਹੀਂ ਹੋਇਆ। ਸਪੀਕਰ ਸਾਹਿਬ, ਇਸੇ ਢੰਗ ਨਾਲ ਹੁਣ ਤੁਸੀਂ ਦੇਖੋ ਲੁਧਿਆਣਾ ਵਿਚ ਕੀ ਵਾਕਿਆ ਹੋਇਆ ਹੈ। ਇਕ ਲੀਡਰ, ਅਕਾਲੀ ਪਾਰਟੀ, ਦੇ ਨਾਲ ਕੋਈ ਐਕਸੀਡੈਂਟ ਨਹੀਂ ਹੋਇਆ, ਉਸ ਨੂੰ ਝਰੀਟ ਤਕ ਨਹੀਂ ਲਗੀ ਪਰ ਉਸ ਨੇ ਰੋਡਵੇਜ਼ ਵਰਕਰਾਂ ਨੂੰ ਕੁੱਟ ਛਡਿਆ। ਇਸ ਤੇ ਵਰਕਰਾਂ ਨੇ ਆਪਣੀ ਆਵਾਜ਼ ਉਠਾਈ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ ਪੁਲਿਸ ਅਫ਼ਸਰਾਂ ਦੇ ਮਾੜੇ ਅਨਸਰ ਨੇ ਰੋਡਵੇਜ਼ ਵਰਕਰਾਂ ਨੂੰ ਬੱਸਾਂ ਵਿਚੋਂ ਬਾਹਰ ਕੱਢ ਕੇ ਉਨ੍ਹਾਂ ਨੂੰ ਮਾਰਿਆ। ਜਿਹੜੇ ਅੱਛੇ ਅਫ਼ਸਰ ਹਨ ਉਹ ਚੰਗੇ ਤਰੀਕੇ ਨਾਲ ਕੰਮ ਕਰਨਾ ਚਾਹੁੰਦੇ ਹਨ ਪਰ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਵਿਚ ਰੁਕਾਵਟ ਪੇਸ਼ ਆਉਂਦੀ ਹੈ ਔਰ ਜਿਹੜਾ ਮਾੜਾ ਅਨਸਰ ਹੈ ਉਸ ਨੂੰ ਹੱਲਾਸ਼ੇਰੀ ਮਿਲਦੀ ਹੈ। ਅੱਜ ਢੀਂਡਸਾ ਸਾਹਿਬ ਨੇ ਕਿਹਾ ਹੈ ਕਿ ਕੁਝ ਲੋਕ ਉਨ੍ਹਾਂ ਨੂੰ ਉਕਸਾਉਣਾ ਚਾਹੁੰਦੇ ਸਨ ਉਨ੍ਹਾਂ ਨੇ ਰੋਡਵੇਜ਼ ਵਰਕਰਾਂ ਦੀ ਤਾਰੀਫ਼ ਕੀਤੀ ਹੈ। ਰੋਡਵੇਜ਼ ਵਰਕਰਾਂ ਦੇ ਲੀਡਰਜ਼ ਨੇ ਕਿਹਾ ਹੈ ਕਿ ਸਾਡੇ ਨਾਲ ਜ਼ੁਲਮ ਹੋਇਆ ਹੈ। ਸਾਡੀਆਂ ਹੱਡੀਆਂ ਤੋੜੀਆਂ ਗਈਆਂ ਹਨ। ਉਸ ਦੇ ਬਾਵਜੂਦ ਅਸੀਂ ਇਸ ਕਰਕੇ ਫੈਸਲਾ ਕਰਦੇ ਹਾਂ ਕਿਉਂਕਿ ਪਬਲਿਕ ਨੂੰ ਇਨਕਨਵੀਨੀਐਂਸ ਹੈ ਜੋ ਫੈਸਲਾ ਕੀਤਾ ਗਿਆ ਹੈ, ਉਸ ਤੇ ਅਸੀਂ ਸਟੈਂਡ ਕਰਦੇ ਹਾਂ। ਪ੍ਰਾਈਵੇਟ ਤੌਰ ਤੇ ਤਾਂ ਢੀਂਡਸਾ ਸਾਹਿਬ ਉਨ੍ਹਾਂ ਦੀ ਤਾਰੀਫ਼ ਕਰਦੇ ਹਨ। ਵਰਕਰਜ਼ ਦੇ ਲੀਡਰਾਂ ਨੂੰ ਪੁਲਿਸ ਨੇ ਬੱਸਾਂ ਵਿਚੋਂ ਕੱਢ ਕੇ ਮਾਰਿਆ। ਇਨ੍ਹਾਂ ਵਰਕਰਾਂ ਦੇ ਪ੍ਰਧਾਨ ਨੂੰ ਪੁਲਿਸ ਨੇ ਕੁੱਟਿਆ। ਸਪੀਕਰ ਸਾਹਿਬ, ਕਈ ਦਿਨ ਹੋਏ ਇਥੇ ਚੰਡੀਗੜ੍ਹ ਵਿਚ ਯੂ.ਟੀ.ਦੀਆਂ ਬੱਸਾਂ ਦੀ ਹੜਤਾਲ ਸੀ ਕਿਉਂਕਿ ਇਕ ਹੁਕਮਰਾਨ ਪਾਰਟੀ ਦੇ ਲੀਡਰ ਨੇ, ਪਤਾ ਨਹੀਂ ਉਹ ਸ਼ਰਾਬ ਪੀ ਕੇ ਚਲ ਰਹੇ ਸਨ, ਨਾਜਾਇਜ਼ ਤੌਰ ਤੇ ਇਕ ਡਰਾਇਵਰ ਨੂੰ ਥੱਪੜ ਮਾਰਿਆ। ਸਮਰਾਲੇ ਵਿਚ ਕੁਝ ਬੰਦੇ ਇਕ ਟੈਕਸੀ ਵਾਲੇ ਦੀ ਟੈਕਸੀ ਪਕੜ ਕੇ ਲੈ ਗਏ। ਜਿਨ੍ਹਾਂ ਚਿਰ ਉਹ ਟੈਕਸੀ ਚਲਦੀ ਰਹੀ, ਇਹ ਚਲਦੇ ਰਹੇ। ਫਿਰ ਉਸ ਨੂੰ ਡੈਮੇਜ ਕਰਕੇ ਸੜਕ ਤੇ ਛੱਡ ਦਿਤਾ। ਦੋ ਤਿੰਨ ਹਜ਼ਾਰ ਰੁਪਿਆ ਦੇ ਕੇ ਟੈਕਸੀ ਮਾਲਕ ਨਾਲ ਸਮਝੌਤਾ ਕਰਨਾ ਪਿਆ। ਜਦੋਂ ਇਸ ਤਰ੍ਹਾਂ ਦੇ ਵਾਕਿਆ ਹੋਏ ਪਟਿਆਲਾ ਵਿਚ ਤਾਂ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਪੀਕਰ ਸਾਹਿਬ, ਸਰਕਾਰ ਨੂੰ ਦੋਨੋਂ ਪਾਸਿਉਂ ਡੀਲ ਕਰਨਾ ਚਾਹੀਦਾ ਹੈ। ਪਟਿਆਲੇ ਵਿਖੇ ਹਰੀਜਨ ਔਰਤਾਂ ਨਾਲ ਕੀ ਹੋਇਆ ? ਉਥੋਂ ਦੇ ਐਸ.ਐਸ. ਪੀ. ਸਾਹਿਬ ਨੇ ਆਪ ਕਿਹਾ ਹੈ। ਉਹ ਔਰਤਾਂ ਚੋਰ ਹਨ ਜਾਂ ਨਹੀਂ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜਿਹੇ ਕੇਸਿਜ਼ ਨੂੰ ਡੀਲ ਕਰਨ ਵਾਸਤੇ ਵੀ ਕੋਈ ਤਰੀਕਾ ਹੋਣਾ ਚਾਹੀਦਾ ਹੈ।

**Mr. Speaker :** Dang Sahib, this is not a general discussion on police law and order.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਬੀਮਾਰੀ ਨੂੰ ਸਮਝਣਾ ਚਾਹੀਦਾ ਹੈ। ਇਸ ਗਲ ਉਤੇ ਉਨ੍ਹਾਂ ਨੇ ਆਪਣੀ ਇੰਟਰਪ੍ਰੇਟੇਸ਼ਨ ਦੇ ਦਿਤੀ। ਅਗਰ ਔਰਤਾਂ ਦੀ ਕ੍ਰਿਮੀਨਲ ਐਕਟਿਵਿਟੀ ਕੋਈ ਸਸਪੈਕਟਿਡ ਹੈ ਤਾਂ ਚੀਫ ਮਨਿਸਟਰ ਸਾਹਿਬ ਨੇ ਇਹ ਨਹੀਂ ਕਿਹਾ ਕਿ ਉਨ੍ਹਾਂ ਨੂੰ ਥਾਣੇ ਨਾਂ ਲਿਆਉ। ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਵੂਮਨ ਪੁਲਿਸ ਰਾਹੀਂ ਉਸ ਦੀ ਇਨਕੁਆਇਰੀ ਹੋਵੇ। ਏ.ਐਸ.ਆਈ. ਨੇ ਉਸ ਨੂੰ ਟਾਰਚਰ ਕੀਤਾ। ਚੀਫ ਮਨਿਸਟਰ ਸਾਹਿਬ ਅੱਜ ਵੀ ਇਹ ਮੰਨਣ ਨੂੰ ਤਿਆਰ ਹਨ । ਰੇਪ ਚਾਰਜ ਠੀਕ ਹੈ ਜਾਂ ਨਹੀਂ, ਇਸ ਬਾਰੇ ਮੈਨੂੰ ਪਤਾ ਨਹੀਂ ਹੈ। ਜਿਥੇ ਮਾੜਾ ਪੁਲਿਸ ਐਕਸ਼ਨ ਹੈ, ਜਿਥੇ ਇਹ ਲੋਕ ਜ਼ਿਆਦਤੀਆਂ ਕਰਦੇ ਹਨ, ਇਨ੍ਹਾਂ ਨੇ ਪਟਿਆਲਾ ਕੇਸ ਵਿਚ ਟਾਰਚਰ ਕੀਤਾ ਹੈ, ਇਹ ਚੀਜ਼ਾਂ ਬੰਦ ਹੋਣੀਆਂ ਚਾਹੀਦੀਆਂ ਹਨ।

**Mr. Speaker :** Dang Sahib, you are off the point, you have wavered away from the point. Please come back to the motion.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਬੀਮਾਰੀ ਦੀ ਜੜ੍ਹ ਲੱਭਣੀ ਚਾਹੀਦੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਵਾਕਿਆ ਪਟਿਆਲਾ ਵਿਖੇ ਹੋਇਆ, ਜਿਸ ਬਾਰੇ ਮੋਸ਼ਨ ਦਾ ਸਬਜੈਕਟ ਇਸ ਵੇਲੇ ਸਾਡੇ ਸਾਹਮਣੇ ਹੈ। ਇਸ ਦੀ ਰੂਟ ਇਹ ਹੈ ਕਿ ਅਗਰ ਰੂਲਿੰਗ ਪਾਰਟੀ ਦੇ ਲੀਡਰ, ਰੂਲਿੰਗ ਪਾਰਟੀ ਦੇ ਐਮ. ਐਲ. ਏਜ਼., ਹੁਕਮਰਾਨ ਪਾਰਟੀ ਦੇ ਦੂਜੇ ਲੀਡਰ, ਪਾਰਲੀਮੈਂਟਰੀ ਡਮੋਕ੍ਰੇਸੀ ਕੀ ਹੁੰਦੀ ਹੈ, ਇਸ ਨੂੰ ਭੁੱਲ ਜਾਣ ਤਾਂ ਠੀਕ ਨਹੀਂ ਹੈ। ਡੈਮੋਕ੍ਰੇਸੀ ਵਿਚ ਚੀਫ ਮਨਿਸਟਰ ਸਾਹਿਬ ਨੂੰ ਅਨ-ਲਿਮਿਟਿਡ ਅਖਤਿਆਰ ਨਹੀਂ ਹੁੰਦੇ ਹਨ। ਅਗਰ ਰੂਲਿੰਗ ਪਾਰਟੀ ਦੇ ਐਮ. ਐਲ. ਏਜ਼. ਸਮਝਦਾਰ ਨਾ ਹੋਣ ਔਰ ਅਫ਼ਸਰ ਸਾਹਿਬਾਨ ਜੋ ਚੰਗਾ ਕੰਮ ਕਰਦੇ ਹਨ ਉਨ੍ਹਾਂ ਦੇ ਕੰਮਾਂ ਵਿਚ ਰੁਕਾਵਟ ਪੈਦਾ ਕਰਨ, ਚੰਗੇ ਅਫ਼ਸਰਾਂ ਨਾਲ ਝਗੜਾ ਪੈਦਾ ਕਰਨ, ਉਨ੍ਹਾਂ ਨੂੰ ਡੀਮਾਰੇਲਾਈਜ਼ ਕਰਨ, ਤਾਂ ਫਿਰ ਜੋ ਵਾਕਿਆ ਪਟਿਆਲੇ ਵਿਖੇ ਹੋਇਆ ਹੈ, ਉਹੀ ਸਭ ਨਾਲ ਹੋਏਗਾ। ਚੰਗੇ ਕਰਮਚਾਰੀ ਜਿਥੇ ਹਨ, ਉਹ ਵੀ ਇਨਸਾਨ ਹਨ। ਦਰਅਸਲ ਸਰਕਾਰ ਦੀ ਭਲਾਈ ਇਸ ਵਿਚ ਹੀ ਹੈ ਕਿ ਜਿਹੜੇ ਹੁਣ ਬੱਚੇ ਸਿੱਕੇ ਦੀ ਹਕੂਮਤ ਸਮਝ ਕੇ ਗਲਤ ਕਾਰਵਾਈ ਕਰ ਰਹੇ ਹਨ, ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਜਿਨ੍ਹਾਂ ਦੀ ਡਿਊਟੀ ਲਾਅ ਐਂਡ ਆਰਡਰ ਰਖਣ ਦੀ ਹੈ, ਉਨ੍ਹਾਂ ਨੂੰ ਬਚਾਉਣਾ ਚਾਹੀਦਾ ਹੈ। ਜੋ ਪਟਿਆਲੇ ਵਿਚ ਹੋਇਆ ਹੈ, ਉਹ ਇੱਕ ਸੀਕੁਐਂਸ ਹੈ, ਇੱਕ ਗਲਤ ਸੋਚ ਹੈ। ਇੰਡੀਅਨ ਐਕਸਪ੍ਰੈਸ ਵਿਚ ਪਿਛੇ ਜਿਹੇ ਇਹ ਚੀਜ਼ ਆਈ ਹੈ "Power goes to the Heads" ਉਸ ਨੇ ਇਕ ਮਿਸਾਲ ਦਿੱਤੀ ਹੈ। ਸਾਡੇ ਐਮ. ਐਲ. ਏਜ਼. ਅਤੇ ਹੋਰ ਲੀਡਰਜ਼ ਜੇ ਆਪਣੀ ਜ਼ਿਮੇਵਾਰੀ ਨਹੀਂ ਸਮਝਣਗੇ ਔਰ ਜੇ ਉਹ ਇਸੇ ਤਰ੍ਹਾਂ ਹੀ ਕਰਦੇ ਰਹੇ ਤਾਂ ਉਸ ਦਾ ਨਤੀਜਾ ਉਹੀ ਨਿਕਲੇਗਾ ਜੋ ਪਟਿਆਲੇ ਵਿਚ ਹੋਇਆ ਹੈ।

ਸਪੀਕਰ ਸਾਹਿਬ, ਪਟਿਆਲੇ ਦੇ ਵਿਚ ਜੋ ਵਾਕਿਆ ਹੋਇਆ ਉਸ ਦੀ ਡੂੰਘਾਈ ਦੇ ਵਿਚ ਜਾਣ ਦੀ ਲੋੜ ਹੈ ਪਰ ਇਸ ਕੇਸ ਨੂੰ ਡਿਸਿਪਲਿਨ ਦਾ ਕੇਸ ਬਣਾਇਆ ਜਾ ਰਿਹਾ ਹੈ। ਐਸ. ਐਸ. ਪੀ. ਜੋ ਮਰਜ਼ੀ ਕਹਿ ਲਵੇ, ਇਸ ਬਿਮਾਰੀ ਦੀ ਜੜ੍ਹ ਨੂੰ ਸੀ. ਐਮ. ਸਾਹਿਬ ਬੜੀ ਚੰਗੀ ਤਰ੍ਹਾਂ ਜਾਣਦੇ ਹਨ। ਮੈਂ ਸੀ. ਐਮ. ਸਾਹਿਬ ਨੂੰ ਬੇਨਤੀ ਕਰਨੀ ਹੈ ਕਿ ਭਾਵੇਂ ਕਿਸੇ ਪਾਸੇ ਦਾ ਵੀ ਕੋਈ ਆਦਮੀ ਹੋਵੇ, ਕਿਸੇ ਦਾ ਲਿਹਾਜ਼ ਨਹੀਂ ਹੋਣਾ ਚਾਹੀਦਾ, ਉਸ ਦੇ ਖਿਲਾਫ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ। ਭਾਵੇਂ ਕਿਸੇ ਸਰਕਾਰੀ ਕਰਮਚਾਰੀ ਦਾ ਕਸੂਰ ਹੋਵੇ, ਭਾਵੇਂ ਕਿਸੇ ਪਬਲਿਕਮੈਨ ਦਾ ਕਸੂਰ ਹੋਵੇ, ਐਮ. ਐਲ. ਏ ਹੋਵੇ ਜਾਂ ਅਫ਼ਸਰ ਹੋਵੇ, ਜੇਕਰ ਉਹ ਗਲਤ ਕੰਮ ਕਰਦਾ ਹੈ ਤਾਂ ਫਿਰ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਜੇਕਰ ਇਹ ਨਹੀਂ ਹੋਵੇਗਾ ਤਾਂ ਫਿਰ ਜਿਹੜੇ ਮਾੜੇ ਅਫ਼ਸਰ ਹੋਣਗੇ ਉਹ ਅੱਗੇ ਆ ਜਾਣਗੇ ਅਤੇ ਜਿਹੜੇ, ਚੰਗੇ ਅਫ਼ਸਰ ਹੋਣਗੇ ਉਹ ਪਿੱਛੇ ਰਹਿ ਜਾਣਗੇ ਅਤੇ ਚੰਗੇ ਅਫ਼ਸਰ ਡਿਸਕਰਜ ਹੋਣਗੇ।

**ਸਰਦਾਰ ਸੰਤ ਸਿੰਘ :** ਸਪੀਕਰ ਸਾਹਿਬ, ਮੈਂ ਸਿਰਫ ਇਤਨੀ ਗੱਲ ਡਾਂਗ ਸਾਹਿਬ ਨੂੰ ਪੁੱਛਣੀ ਹੈ ਕਿ ਜਦੋਂ ਇੰਦਰਾ ਗਾਂਧੀ ਦੇ ਰਾਜ ਵਿਚ ਮਾੜੇ ਕੰਮ ਹੁੰਦੇ ਸਨ ਤਾਂ ਉਸ ਸਮੇਂ ਇਹ ਕਿਉਂ ਨਹੀਂ ਬੋਲਦੇ ਸਨ ? ਹੁਣ ਬੜਾ ਰੌਲਾ ਪਾ ਰਹੇ ਹਨ।

**ਸ੍ਰੀ ਸਪੀਕਰ :** ਡਾਂਗ ਸਾਹਿਬ, ਤੁਸੀਂ ਵਾਈਂਡ ਅਪ ਕਰ ਦਿਤਾ ਸੀ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਨੇ ਪਰਵੋਕ ਕਰ ਦਿੱਤਾ। ਮੈਂ ਕਹਿਣ ਲੱਗਾ ਸੀ ਕਿ ਸਰਕਾਰ ਨੂੰ ਆਪਣੀ ਪਾਲਿਸੀ ਨੂੰ ਬਦਲਣਾ ਪਵੇਗਾ। ਮੇਰੀ ਪਾਰਟੀ ਨੇ ਸਤਿਆਗ੍ਰਹਿ ਕੀਤਾ ਸੀ ਤਾਂ ਪੁਲਿਸ ਨੇ ਸਾਡੇ ਵਰਕਰਾਂ ਦੀਆਂ ਹੱਡੀਆਂ ਤੋੜ ਦਿੱਤੀਆਂ ਸਨ ਔਰ ਸਾਡੇ ਵਰਕਰਾਂ ਦੇ ਖਿਲਾਫ ਕੇਸਿਜ਼ ਰਜਿਸਟਰ ਕੀਤੇ ਗਏ। ਅਦਾਲਤਾਂ ਦੇ ਵਿਚ ਉਨ੍ਹਾਂ ਦੇ ਕੇਸ ਚਲ ਰਹੇ ਹਨ। ਅਸੀਂ ਬਾਦਲ ਸਾਹਿਬ ਨੂੰ ਕਿਹਾ ਸੀ ਕਿ ਇਹ ਕੇਸਿਜ਼ ਵਾਪਿਸ ਹੋਣੇ ਚਾਹੀਦੇ ਹਨ। ਪਰ ਇਹ ਕੇਸਿਜ਼ ਵਾਪਿਸ ਲੈਣ ਲਈ ਤਿਆਰ ਨਹੀਂ, ਪਟਿਆਲੇ ਦੇ ਵਿਚ ਜੋ ਅਕਾਲੀ ਲੀਡਰ ਨੇ ਬਦਅਮਨੀ ਫੈਲਾਈ ਅਤੇ ਬਦਤਮੀਜ਼ੀ ਕੀਤੀ ਉਨ੍ਹਾਂ ਅਕਾਲੀਆਂ ਦੇ ਖਿਲਾਫ ਤਾਂ ਕੇਸਿਜ਼ ਵਾਪਿਸ ਹੋ ਸਕਦੇ ਹਨ ਪਰ ਵਰਕਰਾਂ ਦੇ ਖਿਲਾਫ ਕੇਸਿਜ਼ ਵਾਪਿਸ ਨਹੀਂ ਹੋ ਸਕਦੇ। ਕੀ ਇਸ ਦੇ ਨਾਲ ਪੁਲਿਸ ਡੀਮਾਰੇਲਾਈਜ਼ ਨਹੀਂ ਹੁੰਦੀ ? ਜਿਹੜੇ ਚੰਗੇ ਅਫ਼ਸਰ ਹਨ ਉਨ੍ਹਾਂ ਨੂੰ ਇਹ ਕੰਮ ਨਹੀਂ ਕਰਨ ਦਿੰਦੇ ਔਰ ਮਾੜੇ ਅਫ਼ਸਰ ਨੂੰ ਕਹਿੰਦੇ ਕੁਝ ਨਹੀਂ ਹਨ।

**ਗਿਆਨੀ ਅਰਜਣ ਸਿੰਘ ਲਿੱਟ** (ਕਿਲਾ ਰਾਏਪੁਰ): ਸਪੀਕਰ ਸਾਹਿਬ, ਇਥੇ ਡਾਂਗ ਸਾਹਿਬ ਨੇ ਬਹੁਤ ਗੱਲਾਂ ਦਾ ਜ਼ਿਕਰ ਕੀਤਾ ਹੈ ਅਤੇ ਇਨ੍ਹਾਂ ਨੇ ਪਟਿਆਲੇ ਦੇ ਹਾਦਸੇ ਦਾ ਵੀ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਕਿਸੇ ਸਰਕਾਰੀ ਮੁਲਾਜ਼ਮ ਨੂੰ ਡਿਊਟੀ ਤੇ ਮਾਰਨਾ ਬੜੀ ਮਾੜੀ ਗੱਲ ਹੈ ਪਰ ਇਸ ਦੇ ਨਾਲ ਹੀ ਮੇਰਾ ਖਿਆਲ ਹੈ ਕਿ ਉਥੇ ਪੁਲਿਸ ਨੂੰ ਕਾਂਗਰਸ ਦੇ ਲੀਡਰਾਂ ਨੇ ਉਕਸਾਇਆ ਅਤੇ ਨਾਅਰੇ ਲਗਵਾਏ। ਇਹ ਠੀਕ ਗੱਲ ਨਹੀਂ ਕੀਤੀ ਗਈ ਕਿਉਂਕਿ ਪੁਲਿਸ ਇਕ ਡਿਸਿਪਲਿਨਡ ਫੋਰਸ ਹੈ। ਜਿਸ ਤਰ੍ਹਾਂ ਅਸੀਂ ਕਾਨੂੰਨ ਨੂੰ ਆਪਣੇ ਹੱਥ ਵਿਚ ਨਹੀਂ ਲੈ ਸਕਦੇ ਉਸੇ ਤਰ੍ਹਾਂ ਪੁਲਿਸ ਵਾਲੇ ਵੀ ਕਾਨੂੰਨ ਨੂੰ ਆਪਣੇ ਹੱਥ ਵਿਚ ਨਹੀਂ ਲੈ ਸਕਦੇ ਸਨ। ਜੇਕਰ ਕੋਈ ਕਾਨੂੰਨ ਨੂੰ ਆਪਣੇ ਹੱਥ ਵਿਚ ਲੈਂਦਾ ਹੈ ਤਾਂ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਜਿਹੜਾ ਇਨ੍ਹਾਂ ਨੇ ਲੁਧਿਆਣੇ ਵਿਚ ਬੱਸਾਂ ਦਾ ਪਹੀਆ ਜਾਮ ਕਰਵਾਇਆ ਸੀ ਜਿਸ ਦੇ ਨਾਲ ਲੋਕਾਂ ਨੂੰ, ਔਰਤਾਂ ਨੂੰ, ਬੱਚਿਆਂ ਨੂੰ, ਕਿੰਨੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਅਤੇ ਰਾਤਾਂ ਉਥੇ ਬੱਸ ਅੱਡੇ ਹੀ ਕੱਟਣੀਆਂ ਪਈਆਂ। ਕੀ ਇਹ ਗੱਲ ਇਨ੍ਹਾਂ ਦੀ ਠੀਕ ਸੀ ਜਿਹੜੀ ਇਨ੍ਹਾਂ ਨੇ ਕਰਵਾਈ ਸੀ ? ਜੇਕਰ ਉਨ੍ਹਾਂ ਨੇ ਸਟਰਾਈਕ ਕਰਨੀ ਸੀ ਤਾਂ ਉਹ ਪਹਿਲੇ ਨੋਟਿਸ ਦਿੰਦੇ ਤਾਂਕਿ ਸਰਕਾਰ ਕੋਈ ਪ੍ਰਬੰਧ ਹੋਰ ਕਰਦੀ। ਯੂਨੀਅਨ ਦੇ ਖਿਲਾਫ ਵੀ ਕਾਰਵਾਈ ਹੋਣੀ ਚਾਹੀਦੀ ਹੈ ਔਰ ਜਿਸ ਨੇ ਕੰਡਕਟਰ ਨੂੰ ਕੁੱਟਿਆ ਉਸ ਦੇ ਖਿਲਾਫ ਵੀ ਕਾਰਵਾਈ ਹੋਣੀ ਚਾਹੀਦੀ ਹੈ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ): ਸਪੀਕਰ ਸਾਹਿਬ, ਇਹ ਜਿਹੜਾ ਮਤਾ ਲਿਆਂਦਾ ਗਿਆ ਹੈ ਇਹ ਪੁਲਿਟੀਕਲੀ ਮੋਟੀਵੇਟਿਡ ਹੈ। ਇਸ ਸਾਰੀ ਗੱਲ ਨੂੰ ਪੁਲਿਟੀਕਲ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਜਿਥੋਂ ਤੱਕ ਕਾਨੂੰਨ ਦਾ ਕੰਮ ਸੀ ਉਹ ਅਮਲ ਦੇ ਵਿਚ ਆਇਆ ਅਤੇ ਇਹ ਕੇਸ 15 ਅਪਰੈਲ, 1979 ਨੂੰ ਐਫ. ਆਈ. ਆਰ. ਨੰਬਰ 169 ਹੇਠ ਦਰਜ ਕੀਤਾ ਗਿਆ ਜਿਸ ਦੇ ਵਿਚ ਸੈਕਸ਼ਨ 353, 130, ਅਤੇ 186 ਲਗਾਈ ਗਈ ਸੀ, ਜਿਸ ਦਾ ਮਤਲਬ ਹੈ ਕਿ ਕਿਸੇ ਸਰਕਾਰੀ ਕਰਮਚਾਰੀ ਨੂੰ ਉਸ ਦੇ ਕੰਮ ਕਰਨ ਵਿਚ ਰੁਕਾਵਟ ਪਾਉਣਾ ਅਤੇ ਅਸਾਲਟ ਬਾਰੇ ਹੈ। ਇਹ ਕੇਸ ਉਸੇ ਦਿਨ ਹੀ ਰਜਿਸਟਰ ਹੋ ਗਿਆ ਸੀ। ਜੇਕਰ ਸਿਆਸੀ ਦਬਾਉ ਪੈਂਦਾ ਤਾਂ ਸ਼ਾਇਦ

ਇਹ ਕੇਸ ਉਸੇ ਦਿਨ ਰਜਿਸਟਰ ਨਾ ਹੁੰਦਾ ਔਰ ਇਹ ਕੇਸ ਅਗਲੇ ਦਿਨ ਰਜਿਸਟਰ ਹੁੰਦਾ। ਹੁਣ ਇਸ ਕੇਸ ਤੇ ਬਹਿਸ ਨਹੀਂ ਹੋ ਸਕਦੀ ਕਿਉਂਕਿ ਇਸ ਦੇ ਚਾਲਾਨ ਕੋਰਟ ਵਿਚ ਪੈਂਡਿੰਗ ਪਏ ਹਨ ਅਤੇ ਕੇਸ ਸਬਜੁਡਿਸ ਬਣ ਗਿਆ ਹੈ। ਮੁਜਰਮਾਂ ਦੇ ਖਿਲਾਫ ਗਵਾਹ ਭੁਗਤਾਉਣਗੇ ਔਰ ਅਗਰ ਗਵਾਹ ਸਾਬਤ ਨਾ ਕਰ ਸਕੇ ਤਾਂ ਫਿਰ ਉਹ ਬਰੀ ਹੋ ਜਾਣਗੇ, ਜਿਸ ਤਰ੍ਹਾਂ ਹੋਰਨਾਂ ਕੇਸਿਜ਼ ਵਿਚ ਹੁੰਦਾ ਹੈ। ਬਦਕਿਸਮਤੀ ਨਾਲ ਇਹ ਕੇਸ ਅਕਾਲੀ ਪਾਰਟੀ ਨਾਲ ਸਬੰਧ ਰੱਖਦਾ ਹੈ। ਉਸ ਸਮੇਂ ਉਥੇ ਕਾਂਗਰਸੀ ਵਰਕਰ ਖੜੇ ਸਨ ਅਤੇ ਕਾਂਗਰਸੀ ਲੀਡਰਾਂ ਨੇ ਪੁਲਿਸ ਨੂੰ ਉਕਸਾਇਆ ਅਤੇ ਪੁਲਿਸ ਕਰਮਚਾਰੀਆਂ ਨੇ ਨਾਅਰੇ ਲਗਾਏ। ਇਹ ਬੜਾ ਸੀਰੀਅਸ ਮੈਟਰ ਹੈ ਕਿਉਂਕਿ ਪੁਲਿਸ ਫੋਰਸ ਇਕ ਡਿਸਿਪਲਿਨਡ ਫੋਰਸ ਹੁੰਦੀ ਹੈ। ਪੁਲਿਸ ਨੂੰ ਯੂਨੀਅਨ ਫਾਰਮ ਕਰਨ ਦਾ ਕੋਈ ਰਾਈਟ ਨਹੀਂ ਹੈ। ਉਹ ਆਪਣੀ ਸ਼ਿਕਾਇਤ ਵਿਦ ਪਰਮਿਸ਼ਨ ਆਪਣੇ ਕਿਸੇ ਵੱਡੇ ਅਫ਼ਸਰ ਦੇ ਕੋਲ ਕਰ ਸਕਦੇ ਸਨ ਪਰ ਨਾਅਰੇ ਨਹੀਂ ਲਗਾ ਸਨ ਸਕਦੇ। ਮੈਂ ਇਸ ਗੱਲ ਦੇ ਵਿਚ ਉਥੋਂ ਦੇ ਹੁਕਮਰਾਨ ਅਧਿਕਾਰੀਆਂ ਨੂੰ ਵੱਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇੰਡੀਪੈਂਡੈਂਟਲੀ ਅਤੇ ਇਮਪਾਰਸ਼ਲ ਹੋ ਕੇ ਕੇਸ ਨੂੰ ਰਜਿਸਟਰ ਕੀਤਾ ਹੈ ਬਗੈਰ ਕਿਸੇ ਸਿਆਸੀ ਦਬਾਉ ਦੇ ਆ ਕੇ ਇਹ ਸਾਰਾ ਕੰਮ ਕੀਤਾ ਹੈ। ਇਸ ਤਰ੍ਹਾਂ ਦੇ ਵਾਕਿਆਤ ਪਿਛਲੀ ਸਰਕਾਰ ਦੇ ਵੇਲੇ ਵੀ ਬਹੁਤ ਹੁੰਦੇ ਰਹੇ ਹਨ ਲੇਕਿਨ ਆਪੋਜ਼ੀਸ਼ਨ ਨੂੰ ਇਸ ਤਰ੍ਹਾਂ ਦੇ ਕੇਸਿਜ਼ ਨੂੰ ਪੁਲੀਟੀਕਲ ਰੰਗਤ ਨਹੀਂ ਦੇਣੀ ਚਾਹੀਦੀ। ਪੁਲਿਸ ਦੇ ਮਹਿਕਮੇਂ ਨੂੰ ਪੋਲਿਟਿਕਸ ਤੋਂ ਦੂਰ ਰੱਖਣਾ ਚਾਹੀਦਾ ਹੈ, ਇਸ ਮਹਿਕਮੇ ਦੇ ਵਿਚ ਪੋਲਿਟਿਕਸ ਨਹੀਂ ਆਉਣੀ ਚਾਹੀਦੀ। ਸਪੀਕਰ ਸਾਹਿਬ, 1974 ਵਿਚ ਇਸੇ ਹਾਊਸ ਦੇ ਮੈਂਬਰ ਨੇ ਜਿਹੜਾ ਉਸ ਸਮੇਂ ਰੂਲਿੰਗ ਪਾਰਟੀ ਵਿਚ ਸੀ ਅਤੇ ਹੁਣ ਆਪੋਜ਼ੀਸ਼ਨ ਵਿਚ ਬੈਠਾ ਹੋਇਆ ਹੈ ਉਸ ਨੇ ਪੁਲਿਸ ਕਰਮਚਾਰੀ ਦੇ ਮੂੰਹ ਤੇ ਥੱਪੜ ਮਾਰਿਆ ਸੀ ਪਰ ਉਸ ਦੇ ਖਿਲਾਫ ਕੋਈ ਕੇਸ ਦਰਜ ਨਹੀਂ ਸੀ ਹੋਇਆ।

Nobody is above law-right from the Chief Minister to the lowest man in the Government, in the ruling party or in the Opposition. Legal action will be taken against every body who is caught defying the law.

ਇਸੇ ਤਰ੍ਹਾਂ ਇਕ ਕੇਸ ਅੰਮ੍ਰਿਤਸਰ ਵਿਚ ਹੋਇਆ ਸੀ। ਦੋ ਕਾਂਗਰਸੀ ਐਮ.ਐਲ.ਏਜ਼. ਨੇ ਇਕ ਮੈਜਿਸਟਰੇਟ ਨੂੰ ਬਜ਼ਾਰ ਵਿਚ ਕੁੱਟਿਆ ਸੀ ਔਰ ਉਹ ਕੇਸ ਰਜਿਸਟਰ ਨਹੀਂ ਸੀ ਹੋਇਆ। ਇਥੇ ਹੀ ਬੱਸ ਨਹੀਂ ਬਠਿੰਡੇ ਦੀ ਗਰੀਵੈਂਸਿਜ਼ ਕਮੇਟੀ ਵਿਚ ਇਨ੍ਹਾਂ ਦਾ ਇਕ ਐਮ. ਐਲ. ਏ., ਐਸ. ਐਸ. ਪੀ. ਦੇ ਗਲ ਪੈ ਗਿਆ ਸੀ। ਇਹ ਗੱਲ ਉਸ ਸਮੇਂ ਦੀ ਹੈ ਜਦੋਂ ਕਾਂਗਰਸ ਦਾ ਰਾਜ ਹੁੰਦਾ ਸੀ ਅਤੇ ਉਹ ਉਸ ਐਸ. ਐਸ. ਪੀ. ਨੂੰ ਮਾਰਨ ਤੱਕ ਗਿਆ ਸੀ। ਉਸ ਦੀ ਟਰਾਂਸਫਰ ਇਕ ਹਫਤੇ ਵਿਚ ਹੀ ਕਰ ਦਿੱਤੀ। ਉਸ ਸਮੇਂ ਇਸ ਤਰ੍ਹਾਂ ਦਾ ਹਾਲ ਰਿਹਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਕੇਸਿਜ਼ ਆਪੋਜ਼ੀਸ਼ਨ ਨੂੰ ਐਕਸਪਲਾਇਟ ਨਹੀਂ ਕਰਨੇ ਚਾਹੀਦੇ। ਹੁਣ ਜਿਹੜਾ ਜੁਡੀਸ਼ਲ ਕੇਸ ਬਣ ਗਿਆ ਹੈ ਉਸ ਨੂੰ ਪੁਲੀਟਿਕਲ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਸਾਨੂੰ ਸਾਰਿਆਂ ਨੂੰ ਲਾਅ ਦੇ ਸਾਹਮਣੇ ਸਬਮਿਟ ਕਰਨਾ ਚਾਹੀਦਾ ਹੈ ਕਿਉਂਕਿ ਲਾਅ ਤੋਂ ਉਪਰ ਕੋਈ ਨਹੀਂ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਡੇ ਜ਼ਿਲੇ ਦੇ ਕੇਸਾਂ ਬਾਰੇ ਤੁਹਾਨੂੰ ਵੀ ਪਤਾ ਹੈ ਕਿ ਸਾਡੇ ਇਕ ਵਰਕਰ ਨੂੰ ਐਮਰਜੈਂਸੀ ਦੇ ਦੌਰਾਨ ਡੀ. ਆਈ. ਆਰ. ਦੇ ਅਧੀਨ ਗ੍ਰਿਫਤਾਰ ਕੀਤਾ ਗਿਆ ਸੀ ਔਰ ਉਸਦੀ ਬੀਵੀ ਦੇ ਖਿਲਾਫ ਮਰਡਰ ਦਾ ਫੈਬਰੀਕੇਟਿਡ ਕੇਸ ਬਣਾਇਆ ਗਿਆ। ਇਕ ਜੱਲੀ ਹੋਈ ਔਰਤ ਦਾ ਬਿਆਨ ਫੈਬਰੀਕੇਟ ਕਰਕੇ ਉਸ ਕੇਸ ਨੂੰ ਰਜਿਸਟਰ ਕੀਤਾ ਗਿਆ। ਉਸ ਜਲੀ ਹੋਈ ਔਰਤ ਨੇ ਮੈਜਿਸਟਰੇਟ ਅਗੇ ਜੋ ਬਿਆਨ ਦਿੱਤਾ ਸੀ ਔਰ ਉਸ ਦਾ ਜੋ ਡਾਇੰਗ ਡਿਕਲੇਰੇਸ਼ਨ ਸੀ ਉਸ ਨੂੰ ਫੈਬਰੀਕੇਟ ਕਰਕੇ ਉਸ ਫੈਬਰੀਕੇਟਿਡ ਬਿਆਨ ਦੇ ਬੇਸ ਤੇ ਮਰਡਰ ਦਾ ਕੇਸ ਰਜਿਸਟਰ ਕੀਤਾ ਗਿਆ। ਇਸ ਕੇਸ ਦੇ ਖਿਲਾਫ ਸ਼ਹਿਰ ਦੇ ਬਹੁਤ ਸਾਰੇ ਲੋਕਾਂ ਨੇ ਉਸ ਸਮੇਂ ਦੇ

[ਸ਼੍ਰੀ ਮਦਨ ਮੋਹਨ ਮਿੱਤਲ]

ਚੀਫ ਮਨਿਸਟਰ ਨੂੰ ਰਿਪ੍ਰੇਜ਼ੈਂਟੇਸ਼ਨ ਕੀਤੀ ਕਿ ਇਹ ਕੇਸ ਬਿਲਕੁਲ ਝੂਠਾ ਹੈ, ਇਸ ਲਈ ਇਹ ਕੇਸ ਵਾਪਿਸ ਹੋਣਾ ਚਾਹੀਦਾ ਹੈ ਪਰ ਚੂੰਕਿ ਉਹ ਕੇਸ ਅਪੋਜ਼ੀਸ਼ਨ ਦੇ ਵਰਕਰ ਦੇ ਖਿਲਾਫ ਸੀ ਜਿਸ ਕਰਕੇ ਇਸ ਕੇਸ ਨੂੰ ਵਾਪਸ ਲੈਣ ਤੋਂ ਉਨ੍ਹਾਂ ਨੇ ਨਾਂਹ ਕਰ ਦਿੱਤੀ। ਫੇਰ ਸਾਡੇ ਸ਼ਹਿਰ ਦੇ ਕੁਝ ਲੋਕ ਸਾਡੇ ਬਾਦਲ ਸਾਹਿਬ ਨੂੰ ਜਦੋਂ ਇਹ ਮਨਿਸਟਰੀ ਬਣੀ ਤਾਂ ਮਿਲੇ ਸੀ ਕਿ ਇਸ ਮਰਡਰ ਦੇ ਕੇਸ ਨੂੰ ਵਾਪਸ ਲੈਣਾ ਚਾਹੀਦਾ ਹੈ ਪਰ ਬਾਦਲ ਸਾਹਿਬ ਕਹਿਣ ਲਗੇ ਇਹ ਮਰਡਰ ਦਾ ਕੇਸ ਹੈ ਔਰ ਬੜਾ ਸੀਰੀਅਸ ਮੈਟਰ ਹੈ, ਇਸ ਲਈ ਇਹ ਕੇਸ ਵਾਪਸ ਨਹੀਂ ਲਿਆ ਜਾ ਸਕਦਾ। ਇਸ ਦੇ ਵਿਚ ਪੁਲੀਟੀਕਲ ਇੰਟਰਫੀਅਰੈਂਸ ਨਹੀਂ ਹੋਣੀ ਚਾਹੀਦੀ ਔਰ ਸਾਡੇ ਚੀਫ ਮਨਿਸਟਰ ਬਾਦਲ ਸਾਹਿਬ, ਨੇ ਕਿਹਾ ਕਿ ਤੁਸੀਂ ਮੇਰੇ ਕੋਲੋਂ ਚਿੱਟੇ ਕਾਗਜ਼ ਤੇ ਅਸਤੀਫਾ ਲਿਖਵਾ ਲਵੋ ਪਰ ਮੈਂ ਕੇਸ ਵਾਪਿਸ ਨਹੀਂ ਲਵਾਂਗਾ ਔਰ ਇਸ ਸਰਕਾਰ ਨੇ ਉਸ ਮਰਡਰ ਦੇ ਕੇਸ ਨੂੰ ਕੈਂਸਲ ਨਹੀਂ ਕੀਤਾ, ਬਾਦਲ ਸਾਹਿਬ ਉਨਾਂ ਲੋਕਾਂ ਦੀ ਗੱਲ ਨਾਲ ਐਗਰੀ ਨਹੀਂ ਕੀਤੇ। ਸਰਕਾਰ ਗਲਤ ਕੰਮ ਤਾਂ ਕਰ ਹੀ ਨਹੀਂ ਸਕਦੀ ਚਾਹੇ ਕੋਈ ਕਿੰਨਾ ਹੀ ਪੁਲਿਟੀਕਲ ਪ੍ਰੈਸ਼ਰ ਕਿਉਂ ਨਾ ਪਾਈ ਜਾਵੇ (ਵਿਘਨ)

**ਜੱਥੇਦਾਰ ਉਜਾਗਰ ਸਿੰਘ ਸੇਖਾਵਾਂ** (ਕਾਹਨੂੰਵਾਂ) : ਸਪੀਕਰ ਸਾਹਿਬ, ਇਹ ਜਿਹੜੀ ਅਪੋਜ਼ੀਸ਼ਨ ਵੱਲੋਂ ਬਹਿਸ ਹੋਈ ਹੈ ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਉਹ ਐਡਮਨਿਸਟਰੇਸ਼ਨ ਨੂੰ ਚੰਗਾ ਵੇਖਣਾ ਚਾਹੁੰਦੇ ਹਨ। ਜਿਹੜੀਆਂ ਚੰਗੀਆਂ ਆਪੋਜ਼ੀਸ਼ਨਾਂ ਹੁੰਦੀਆਂ ਹਨ ਚੰਗੀਆਂ ਗੱਲਾਂ ਨੂੰ ਅਪਣਾ ਕੇ ਸਮੇਂ ਦੀ ਚੱਲਦੀ ਸਰਕਾਰ ਨੂੰ ਮੱਦਦ ਦਿੰਦੀਆਂ ਹਨ ਤਾਂ ਕਿ ਦੇਸ਼ ਅੰਦਰ ਵਾਤਾਵਰਣ ਠੀਕ ਰਹੇ। ਡਾਂਗ ਸਾਹਿਬ ਨੇ ਜਿਸ ਤਰ੍ਹਾਂ ਲੈਕਚਰ ਦਿਤਾ ਹੈ ਉਨ੍ਹਾਂ ਨੇ ਇਤਨਾ ਸਾਬਤ ਕਰਨ ਦਾ ਚਾਰਾ ਕੀਤਾ ਹੈ ਜਿਵੇਂ ਪੰਜਾਬ ਦੇ ਅੰਦਰ, ਸਪੀਕਰ ਸਾਹਿਬ, ਅਨਾਰਕੀ ਫੈਲੀ ਹੋਈ ਹੈ, ਹਫੜਾ ਦਫੜੀ ਫੈਲੀ ਹੋਈ ਹੈ ਅਤੇ ਜਿਵੇਂ ਕਿਸੇ ਨੂੰ ਕੋਈ ਪੁੱਛਦਾ ਹੀ ਨਹੀਂ ਹੈ। ਇਸ ਤਰ੍ਹਾਂ ਦਾ ਉਨ੍ਹਾਂ ਨੇ ਲੈਕਚਰ ਦਿਤਾ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਤਰੁੱਟੀਆਂ ਰਹਿ ਜਾਂਦੀਆਂ ਹਨ ਅਤੇ ਇਹ ਗੱਲ ਠੀਕ ਹੈ ਕਿ ਉਨ੍ਹਾਂ ਤਰੁੱਟੀਆਂ ਦਾ ਜ਼ਿਕਰ ਕਰਨਾ ਚਾਹੀਦਾ ਹੈ ਪਰ ਜਿਹੜੀਆਂ ਚੰਗੀਆਂ ਗੱਲਾਂ ਹੋਈਆਂ ਹਨ ਉਨ੍ਹਾਂ ਦਾ ਵੀ ਇਨ੍ਹਾਂ ਨੂੰ ਜ਼ਿਕਰ ਕਰਨਾ ਚਾਹੀਦਾ ਸੀ। ਡਾਂਗ ਸਾਹਿਬ ਦੀ ਜਿਹੜੀ ਸਹਿਯੋਗੀ ਪਾਰਟੀ ਹੈ ਉਸ ਪਾਰਟੀ ਦੇ ਅਸੈਂਬਲੀ ਦੇ ਮੈਂਬਰ ਨੇ ਚੀਫ ਮਨਿਸਟਰ ਸਾਹਿਬ ਦੀ ਕੁਰਸੀ ਤੇ ਬੈਠਕੇ ਕਿਸ ਤਰ੍ਹਾਂ ਦਾ ਐਲਾਨ ਕੀਤਾ। ਇਨ੍ਹਾਂ ਲੋਕਾਂ ਨੂੰ ਸੋਝੀ ਹੋਣੀ ਚਾਹੀਦੀ ਹੈ ਕਿ ਜਦ ਅਸੀਂ ਗੱਲ ਕਰਨ ਲਗਦੇ ਹਾਂ ਤਾਂ ਪਹਿਲਾਂ ਆਪਣਾ ਘਰ ਵੇਖ ਲਈਏ। ਜੇ ਪੁਰਾਣੇ ਪ੍ਰਈਮ ਮਨਿਸਟਰ ਨੂੰ ਕੁਝ ਦਿਨ ਅੰਦਰ ਦਿਤਾ ਗਿਆ ਤਾਂ ਉਸ ਵਾਸਤੇ ਸਾਡੇ ਦੇਸ਼ ਅੰਦਰ ਕਿੰਨੀ ਤਬਾਹੀ ਮਚਾਈ ਗਈ। (ਵਿਘਨ) ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਸ਼ੀਸ਼ੇ ਤੋੜੇ ਗਏ, ਬੱਸਾਂ ਰੋਕੀਆਂ ਗਈਆਂ, ਬੱਸਾਂ ਤੇ ਇੱਟਾਂ ਵੱਟੇ ਮਾਰੇ ਗਏ, ਡੀ.ਸੀ. ਦੀ ਕੁਰਸੀ ਤੇ ਬੈਠ ਕੇ ਐਲਾਨ ਕੀਤਾ ਕਿ ਹੁਣ ਮੈਂ ਡੀ.ਸੀ ਹਾਂ। ਡਾਂਗ ਸਾਹਿਬ ਨੇ ਇਥੇ ਤਾਂ ਐਨਾ ਲੰਬਾ ਚੌੜਾ ਲੈਕਚਰ ਕਰ ਦਿਤਾ ਪਰ ਉਨ੍ਹਾਂ ਨੇ ਅਜਿਹੀਆਂ ਹਰਕਤਾਂ ਨੂੰ ਕਿਉਂ ਨਹੀਂ ਕੰਡੈਮ ਕੀਤਾ। ਉਨ੍ਹਾਂ ਨੂੰ ਦਰੁਸਤ ਗੱਲਾਂ ਕਰਨੀਆਂ ਚਾਹੀਦੀਆਂ ਸਨ। ਇਹ ਜੋ ਅਕਾਲੀ ਇਨ੍ਹਾਂ ਦੇ ਦਿਮਾਗ ਵਿਚ ਰੜਕਦੇ ਹਨ ਇਨ੍ਹਾਂ ਬਾਰੇ ਉਨ੍ਹਾਂ ਦੇ ਦਿਮਾਗ ਵਿਚ ਗਲਤ ਗੱਲ ਹੈ। ਕਈ ਐਸੇ ਲੋਕ ਹਨ ਜਿਹੜੇ ਪੱਗਾਂ ਬੰਨ੍ਹ ਕੇ ਸਾਡੇ ਕੋਲ ਆ ਗਏ ਅਤੇ ਇਹ ਜਿਹੜੀ ਅਕਾਲੀ ਪਾਰਟੀ ਦੀ ਨਿੰਦਿਆ ਕਰਦੇ ਹਨ, ਅਕਾਲੀ ਵਰਕਰਾਂ ਦੀ ਨਿੰਦਿਆ ਕਰਦੇ ਹਨ, ਮੈਂ ਦਸਣਾ ਚਾਹੁੰਦਾ ਹਾਂ ਕਿ ਜਦ ਤੋਂ ਸ੍ਰੋਮਣੀ ਅਕਾਲੀ ਦੱਲ ਬਣਿਆ ਹੈ, 59 ਸਾਲ ਹੋ ਗਏ ਹਨ ਇਸ ਨੇ 12 ਦਰਜਨ ਐਜੀਟੇਸ਼ਨਾਂ ਲੜੀਆਂ ਹਨ। ਪਰ ਅਕਾਲੀ ਦਲ ਨੇ ਕਿਸੇ ਦਾ ਦੋ ਆਨੇ ਦਾ ਪਾਰਟੀਸ਼ਨ ਤੋਂ ਪਹਿਲਾਂ ਵੀ ਅਤੇ ਪਾਰਟੀਸ਼ਨ ਤੋਂ ਬਾਅਦ ਵੀ ਨੁਕਸਾਨ ਨਹੀਂ ਕੀਤਾ (ਤਾੜੀਆਂ) ਡਾਂਗ ਸਾਹਿਬ ਦੀ ਜਿਹੜੀ ਸਹਿਯੋਗੀ ਪਾਰਟੀ ਹੈ ਉਨ੍ਹਾਂ ਨੇ 30 ਸਾਲ

ਰਾਜ ਕੀਤਾ, ਉਨ੍ਹਾਂ ਨੇ ਪਿਛੇ ਜਿਹੇ ਕੀ ਕੀਤਾ ? ਕਿਸ ਤਰ੍ਹਾਂ ਬੱਸਾਂ ਤੇ ਇੱਟਾਂ ਮਾਰੀਆਂ ਗਈਆਂ, ਸ਼ੀਸ਼ੇ ਤੋੜੇ ਗਏ। ਡਾਂਗ ਸਾਹਿਬ ਨੇ ਉਸ ਨੂੰ ਕਿਉਂ ਨਹੀਂ ਨਿੰਦਿਆ। ਮੈਂ ਕਹਿੰਦਾ ਹਾਂ ਕਿ ਸਾਡਾ ਇਕ ਐਮ.ਐਲ.ਏ. ਪਰਸੋਂ ਜ਼ਮਾਨਤ ਕਰਵਾਕੇ ਆਇਆ ਹੈ। ਅੱਜ ਇਹ ਸਾਡੇ ਤੇ ਕਿਸ ਤਰ੍ਹਾਂ ਚਿੱਕੜ ਸੁੱਟ ਰਹੇ ਹਨ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਡਾਂਗ ਸਾਹਿਬ ਵਰਗਾ ਪੁਰਾਣਾ ਆਦਮੀ ਜਿਸ ਨੇ ਇਸ ਮੁਲਕ ਦੀ ਕੁਝ ਸਟੱਡੀ ਕੀਤੀ ਹੈ, ਉਸ ਨੂੰ ਐਨਾਰਕੀ ਫੈਲਾਉਣ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਇਹ ਸ਼ੋਹਰਤ ਲੈਣ ਵਾਸਤੇ ਹਾਊਸ ਵਿਚ ਇਸ ਕਿਸਮ ਦੀਆਂ ਗੱਲਾਂ ਨਾ ਕਰਨ। ਇਹ ਸੂਬੇ ਦੀ ਭਲਾਈ ਵਾਸਤੇ ਕੁਝ ਸੁਝਾਉ ਦੇਣ। ਨੁਕਸਾਂ ਨੂੰ ਦੂਰ ਕਰਨ ਵਾਸਤੇ ਦੱਸਣ। ਸਪੀਕਰ ਸਾਹਿਬ ਮੈਨੂੰ ਯਕੀਨ ਹੈ ਕਿ ਸਾਡੇ ਪੰਜਾਬ ਦਾ ਜਿਹੜਾ ਮੁੱਖ ਮੰਤਰੀ ਹੈ ਉਸ ਦੇ ਦਿਲ ਵਿਚ ਕੋਈ ਵੈਰ ਵਿਰੋਧ ਨਹੀਂ ਹੈ। ਉਹ ਇਕ ਸਾਧੂ ਆਦਮੀ ਹੈ। ਇਤਨਾ ਚੰਗਾ ਮੁੱਖ ਮੰਤਰੀ ਪੰਜਾਬ ਨੂੰ ਕਦੇ ਨਹੀਂ ਮਿਲਿਆ। (ਤਾੜੀਆਂ) ਅੱਜ ਪੰਜਾਬ ਨੂੰ ਅੱਛੀ ਐਡਮਿਨਸਟਰੇਸ਼ਨ ਮਿਲ ਰਹੀ ਹੈ, ਲੋਕਾਂ ਨੂੰ ਇਨਸਾਫ ਮਿਲ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਰਗਾ ਮੁੱਖ ਮੰਤਰੀ ਪੰਜਾਬ ਨੂੰ ਕਦੇ ਨਹੀਂ ਮਿਲੇਗਾ। (ਤਾੜੀਆਂ) ਸਾਡੇ ਪੰਜਾਬ ਦਾ ਮੁੱਖ ਮੰਤਰੀ 18-18 ਘੰਟੇ ਕੰਮ ਕਰਦਾ ਹੈ। ਉਹ ਸਾਰੀ ਸਾਰੀ ਰਾਤ ਕਾਰ ਅੰਦਰ ਸਿਰਹਾਣਾ ਰੱਖ ਕੇ ਕੰਮ ਕਰਦਾ ਹੈ, ਪਰ ਇਹ ਜਿਹੜੀਆਂ ਇਥੇ ਅਨਾਰਕੀ ਫੈਲ੍ਹਾਉਣ ਵਾਲੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਇਹ ਠੀਕ ਨਹੀਂ ਹਨ। ਜਿਥੇ ਕਿਤੇ ਸਾਡੀ ਕਮਜ਼ੋਰੀ ਹੈ, ਉਹ ਦੱਸੋ। ਜੇ ਕੋਈ ਗਲਤ ਗੱਲ ਹੋਈ ਹੋਵੇ ਤਾਂ ਇਹ ਨੁਕਤਾਚੀਨੀ ਕਰਨ ਅਤੇ ਸਾਨੂੰ ਦੱਸਣ ਕਿ ਇਹ ਤੁਸੀਂ ਗਲਤੀ ਕੀਤੀ ਹੈ ਫਿਰ ਤਾਂ ਗੱਲ ਠੀਕ ਹੈ। ਪਰ ਇਹ ਐਵੇਂ ਹੀ ਨੁਕਤਾਚੀਨੀ ਕਰੀ ਜਾਂਦੇ ਹਨ। ਸਾਡੀ ਪਾਰਟੀ ਵਿਚ, ਸਾਡੇ ਐਮ.ਐਲ.ਏਜ਼., ਵਿਚ, ਸਾਡੇ ਵਜ਼ੀਰਾਂ ਵਿਚ, ਜਥੇਦਾਰਾਂ ਵਿਚ ਕੋਈ ਨੁਕਸ ਹੋ ਸਕਦਾ ਹੈ, ਉਸ ਨੁਕਸ ਬਾਰੇ ਇਹ ਦੱਸਣ ਤਾਂ ਕਿ ਅਸੀਂ ਉਸ ਨੂੰ ਠੀਕ ਕਰ ਸਕੀਏ, ਪਰ ਜਿਹੜੀਆਂ ਪਾਰਟੀ ਬਾਜ਼ੀ ਦੀਆਂ ਇਥੇ ਗੱਲਾਂ ਕੀਤੀਆਂ ਜਾਂਦੀਆਂ ਹਨ, ਨਜਾਇਜ਼ ਇਤਰਾਜ਼ ਕੀਤੇ ਜਾਂਦੇ ਹਨ ਇਹ ਗੱਲਾਂ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦੀਆਂ। ਜੇ ਕਰ ਇਨ੍ਹਾਂ ਨੇ ਲੋਕਾਂ ਵਿਚ ਪਾਪੂਲੈਰਿਟੀ ਲੈਣੀ ਹੈ ਤਾਂ ਚੰਗੀਆਂ ਗੱਲਾਂ ਕੀਤੀਆਂ ਜਾਣ। ਜੇ ਸਾਡੇ ਵਿਚ ਇਨ੍ਹਾਂ ਨੂੰ ਕੋਈ ਗਲਤੀ ਨਜ਼ਰ ਆਉਂਦੀ ਹੈ ਤਾਂ ਇਹ ਸਾਨੂੰ ਦੱਸਣ, ਅਸੀਂ ਮਰਦਾਂ ਵਾਂਗਰ ਮੰਨਾਂਗੇ, ਤਾਂ ਕਿ ਅਸੀਂ ਸਰਕਾਰ ਨੂੰ ਚੰਗੀ ਤਰ੍ਹਾਂ ਚਲਾ ਸਕੀਏ। ਬੜੀ ਖੁਸ਼ੀ ਦੀ ਗੱਲ ਹੈ ਕਿ ਅਜਿਹਾ ਮਤਾ ਹਾਊਸ ਵਿਚ ਆਇਆ ਹੈ। ਇਨ੍ਹਾਂ ਦੀ ਬੜੀ ਮਿਹਰਬਾਨੀ ਹੈ, ਇਸ ਮਤੇ ਉਤੇ ਇਕ ਘੰਟਾਂ ਬਹਿਸ ਹੋਈ ਹੈ। ਸਾਰਿਆਂ ਨੇ ਆਪਣੇ ਆਪਣੇ ਵਿਚਾਰ ਦਿਤੇ ਹਨ। ਪਰ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਉਹ ਗੱਲ ਕੀਤੀ ਜਾਵੇ ਜਿਸ ਨਾਲ ਸਾਡੇ ਦੇਸ਼ ਦੇ ਲੋਕਾਂ ਦਾ ਭਲਾ ਹੋਵੇ, ਸਾਡੇ ਦੇਸ਼ ਦਾ ਭਲਾ ਹੋਵੇ। ਜੇ ਇਹ ਸੱਚੀਆਂ ਗੱਲਾਂ ਕਰਨਗੇ ਤਾਂ ਇਨ੍ਹਾਂ ਦੀਆਂ ਗੱਲਾਂ ਦੀ ਕਦਰ ਹੋਵੇਗੀ ਪਰ ਜੇ ਇਹ ਗਲਤ ਗੱਲਾਂ ਕਰਦੇ ਰਹੇ ਤਾਂ ਇਹ ਠੀਕ ਨਹੀਂ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦਾ ਅੱਜ ਸਾਡੇ ਚੀਫ ਮਨਿਸਟਰ ਸਾਹਿਬ ਦਾ ਵਕਾਰ ਹੈ ਜਦ ਉਹ ਪਿੰਡਾਂ ਵਿਚ ਜਾਂਦੇ ਹਨ ਤਾਂ ਪਿੰਡਾਂ ਦੇ ਨਿਕੇ ਨਿਆਣੇ, ਬੁੱਢੇ ਆਦਿ ਸਾਰੇ ਚੀਫ ਮਨਿਸਟਰ ਸਾਹਿਬ ਨੂੰ ਦੇਖਣ ਵਾਸਤੇ ਆਉਂਦੇ ਹਨ। ਇਥੋਂ ਪਤਾ ਲੱਗਦਾ ਹੈ ਕਿ ਸਾਡੇ ਚੀਫ ਮਨਿਸਟਰ ਦਾ ਪਿੰਡਾਂ ਵਿਚ ਵਕਾਰ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਦਰੁਸਤ ਗੱਲ ਤੇ ਸਰਕਾਰ ਨੂੰ ਨਿੰਦੋ ਤਾਂ ਠੀਕ ਹੈ ਪਰ ਇਹ ਜਿਹੜੀਆਂ ਨਜਾਇਜ਼ ਗੱਲਾਂ ਕਰਕੇ ਸਰਕਾਰ ਨੂੰ ਨਿੰਦੀ ਜਾਂਦੇ ਹਨ, ਇਹ ਠੀਕ ਨਹੀਂ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਉਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਦਰੁਸਤ ਸੁਝਾਉ ਦਿੱਤੇ ਹਨ ਉਨ੍ਹਾਂ ਨੂੰ ਜ਼ਰੂਰ ਮੰਨੋ ਪਰ ਜੋ ਉਨ੍ਹਾਂ ਨੇ ਗਲਤ ਸੁਝਾਉ ਦਿੱਤੇ ਹਨ ਤਾਂ ਇਨ੍ਹਾਂ ਨੂੰ ਠੋਕਵਾਂ ਜਵਾਬ ਦਿਓ ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਸਾਡੀਆਂ ਗੱਲਾਂ ਗਲਤ ਹਨ ਅਤੇ ਉਹ ਅੱਗੇ ਨੂੰ ਗਲਤ ਗੱਲਾਂ, ਗਲਤ ਪ੍ਰਚਾਰ ਨਾ ਕਰ ਸਕਣ। ਇਸ ਤਰ੍ਹਾਂ ਸਾਡੀ ਸਟੇਟ ਅੱਗੇ ਜਾਵੇਗੀ ਅਤੇ ਦੁਨੀਆਂ ਵਿਚ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਸਾਡੀ ਸਟੇਟ ਦਾ ਮਾਣ ਵਧੇਗਾ। ਜਿਸ ਤਰ੍ਹਾਂ ਇਹ ਸਰਕਾਰ ਚੱਲ ਰਹੀ ਹੈ ਇਸ ਦਾ ਦੁਨੀਆਂ ਵਿਚ ਮਾਣ ਵਧੇਗਾ। ਇਤਨੇ ਸ਼ਬਦ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗੱਲਾਂ ਕਰਨ ਦਾ ਮੌਕਾ ਦਿੱਤਾ ਹੈ (ਤਾੜੀਆਂ)।

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਸਪੀਕਰ ਸਾਹਿਬ, ਬਹੁਤ ਅੱਛੀ ਗੱਲ ਹੈ ਕਿ ਇਹ ਮਤਾ ਹਾਊਸ ਵਿਚ ਲਿਆਂਦਾ ਗਿਆ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਕੁੱਝ ਗੱਲਾਂ ਐਸੀਆਂ ਵੀ ਹਨ ਜਿਹੜੀਆਂ ਨੁਕਤਾਚੀਨੀ ਦੀ ਖਾਤਰ ਨਹੀਂ ਕਰਨੀਆਂ ਚਾਹੀਦੀਆਂ। ਬਲਕਿ ਦੇਸ਼ ਦੀ ਉਸਾਰੀ ਵਾਸਤੇ, ਪ੍ਰਦੇਸ ਦੇ ਅਨੁਸ਼ਾਸ਼ਨ, ਡਿਸਿਪਲਨ ਅਤੇ ਪੁਰ ਅਮਨ ਕਾਇਮ ਰਖਣ ਵਾਸਤੇ ਕੁੱਝ ਉਪਰਾਲੇ ਹੋਣੇ ਚਾਹੀਦੇ ਹਨ। ਸਪੀਕਰ ਸਾਹਿਬ, ਇਸ ਮਤੇ ਬਾਰੇ ਗਲਤ ਤਸਵੀਰ ਜ਼ਾਹਿਰ ਕੀਤੀ ਗਈ ਹੈ। ਇਸ ਮਤੇ ਦੀ ਭਾਵਨਾ ਇਹ ਹੈ ਕਿ ਬਾਵਰਦੀ ਸਿਪਾਹੀਆਂ ਨੇ ਜਲੂਸ ਦੀ ਸ਼ਕਲ ਵਿਚ ਸਕਾਰ ਨੂੰ ਮੁਰਦਾਬਾਦ ਕਿਹਾ। ਇਹ ਗੱਲ ਪਟਿਆਲੇ ਦੇ ਰਹਿਣ ਵਾਲੇ ਜਾਣਦੇ ਹਨ। ਸਰਦਾਰ ਲਾਲ ਸਿੰਘ ਬੈਠੇ ਹਨ ਉਨ੍ਹਾਂ ਨਾਲ ਮੈਂ ਹੁਣੇ ਹੀ ਗੱਲ ਕੀਤੀ ਹੈ। ਉਨ੍ਹਾਂ ਨੇ ਦੱਸਿਆ ਕਿ ਮੈਂ ਆਪਣੀਆਂ ਅੱਖਾਂ ਨਾਲ ਜਲੂਸ ਦੇਖਿਆ ਅਤੇ ਆਪਣੇ ਕੰਨਾਂ ਨਾਲ ਨਾਹਰੇ ਸੁਣੇ ਹਨ। ਅਗਰ ਇਹ ਗੱਲ ਠੀਕ ਹੈ ਤਾਂ ਵਾਕਿਆ ਹੀ ਇਹ ਗੱਲ ਬੜੀ ਤਸ਼ਵੀਸ਼ਨਾਕ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਇਤਿਹਾਸ ਵਿਚ ਅਜਿਹੀ ਕਦੇ ਗੱਲ ਨਹੀਂ ਹੋਈ ਕਿ ਇਕ ਸੌ ਪੁਲਿਸ ਦੇ ਕਰਮਚਾਰੀ ਬਾਵਰਦੀ ਜਲੂਸ ਦੀ ਸ਼ਕਲ ਵਿਚ ਮੁਰਦਾਬਾਦ ਦੇ ਨਾਹਰੇ ਲਾਉਣ। ਇਹ ਗੱਲ ਨਾ ਅਪੋਜ਼ੀਸ਼ਨ ਵਾਸਤੇ ਅਤੇ ਨਾ ਹੀ ਟਰੇਜਰੀ ਬੈਂਚਿਜ਼ ਵਾਸਤੇ ਪ੍ਰਸ਼ੰਸ਼ਾ ਵਾਲੀ ਹੈ। ਪੁਲਿਸ ਦੇ ਕੁੱਝ ਕਰਮਚਾਰੀ ਇਕ ਥਾਣੇ ਵਿਚ ਰਹਿੰਦੇ ਹਨ ਜਿਨ੍ਹਾਂ ਦੀ ਗਿਣਤੀ ਕਿਤੇ 15 ਦੀ ਹੋ ਸਕਦੀ ਹੈ, ਕਿਤੇ 20 ਦੀ ਹੋ ਸਕਦੀ ਹੈ ਕਿਤੇ 25 ਦੀ ਹੋ ਸ਼ਕਦੀ ਹੈ, ਕਿਤੇ ਇਸ ਤੋਂ ਵੱਧ ਵੀ ਹੋ ਸ਼ਕਦੀ ਹੈ ਅਤੇ ਕਿਤੇ ਇਸ ਤੋਂ ਘੱਟ ਵੀ ਹੋ ਸਕਦੀ ਹੈ। ਉਹ 60 ਹਜ਼ਾਰ ਆਬਾਦੀ ਦੀ ਸੁਰਖਿਆ ਦਾ ਇੰਤਜ਼ਾਮ ਕਰਦੇ ਹਨ। ਜੇ ਕਿਤੇ ਮਾਹੌਲ ਖਰਾਬ ਹੋ ਜਾਵੇ, ਕੋਈ ਜੁਰਮ ਹੋ ਜਾਵੇ ਤਾਂ ਉਥੇ ਉਹ ਫੌਰਨ ਮਾਹੌਲ ਨੂੰ ਠੀਕ ਕਰਨ ਵਾਸਤੇ ਮੁਲਜ਼ਮ ਨੂੰ ਫੜਨ ਵਾਸਤੇ ਜਾਂਦੇ ਹਨ। ਪੁਲਿਸ ਦਾ ਵਕਾਰ ਰਹਿਣਾ ਚਾਹੀਦਾ ਹੈ, ਪਰ ਜੇਕਰ ਪੁਲਿਸ ਦਾ ਵਕਾਰ ਗਿਰ ਜਾਵੇ, ਪੁਲਿਸ ਦੇ ਆਦਮੀਆਂ ਨੂੰ ਮਾਰਿਆ ਜਾਵੇ ਤਾਂ ਫਿਰ ਕੰਮ ਠੀਕ ਨਹੀਂ ਚੱਲ ਸਕਦਾ। ਮੈਂ ਸਮਝਦਾ ਹਾਂ ਕਿ ਇਹ ਸਟੇਟ ਲਈ ਕੋਈ ਚੰਗੀ ਗੱਲ ਨਹੀਂ ਹੋਵੇਗੀ। ਇਸ ਦੇਸ਼ ਵਾਸਤੇ ਚੰਗੀ ਗੱਲ ਨਹੀਂ ਹੋਵੇਗੀ। ਇਥੇ ਕੁੱਝ ਮਿਸਾਲਾਂ ਦਿਤੀਆਂ ਗਈਆਂ ਹਨ। ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਲਾਲਾ ਜਗਤ ਨਰਾਇਣ ਨੇ ਇਕ ਆਰਟੀਕਲ ਲਿਖਿਆ ਸੀ। (ਵਿਘਨ) ਸਰਦਾਰ ਸਰੂਪ ਸਿੰਘ ਇਥੇ ਨਹੀਂ ਹਨ, ਉਨ੍ਹਾਂ ਨੂੰ ਪਤਾ ਹੈ। ਉਨ੍ਹਾਂ ਨੇ ਬਿਆਨ ਦਿਤਾ ਸੀ ਕਿ ਇਕ ਮੰਤਰੀ ਜੀ ਨੇ ਜਲੰਧਰ ਜਾ ਕੇ ਰੈਸਟ ਹਾਊਸ ਦੇ ਵਿਚ ਐਸ. ਪੀ. ਨੂੰ ਇਹ ਕਿਹਾ ਕਿ ਫਲਾਣੇ ਬੰਦੇ ਨੂੰ ਮਰਡਰ ਦੇ ਕੇਸ ਵਿਚ ਤੂੰ ਛੱਡ ਦੇ। (ਵਿਘਨ) ਹਾਂ ਜੀ, ਪਹਿਲਾਂ ਮੰਤਰੀ ਸੀ, ਹੁਣ ਹੈ ਨਹੀਂ ਸਪੀਕਰ ਸਾਹਿਬ, ਲੁਧਿਆਣੇ ਜੋ ਵਾਕਿਆ ਹੋਇਆ ਜਾਂ ਪਟਿਆਲੇ ਜੋ ਵਾਕਿਆ ਹੋਇਆ ਹੈ ਜੇ ਇਸ ਤੋਂ ਪਹਿਲਾਂ ਵੀ ਕੋਈ ਵਾਕਿਆ ਹੁੰਦੇ ਰਹੇ ਹਨ ਤਾਂ ਇਹ ਕੋਈ ਚੰਗੀ ਗਲ ਨਹੀਂ ਹੈ। ਰੂਲਿੰਗ ਪਾਰਟੀ ਅਗਰ ਇਸ ਤਰ੍ਹਾਂ ਇੰਟਰਫੀਰੈਂਸ ਕਰੇ, ਕਾਨੂੰਨ ਨੂੰ ਆਪਣੇ ਹੱਥ ਲੈ ਕੇ ਇਹੋ ਜਿਹੀਆਂ ਗੱਲਾਂ ਕਰੇ ਤਾਂ ਇਹ ਅਫਸੋਸਨਾਕ ਗੱਲ ਹੈ। ਇਹ ਠੀਕ ਹੈ ਕਿ ਇਸ ਤੋਂ ਪਹਿਲਾਂ ਵੀ ਕਈ ਗੱਲਾਂ ਹੁੰਦੀਆਂ ਰਹੀਆਂ ਹੋਣਗੀਆਂ ਪਰ ਇਨ੍ਹਾਂ ਪਿਛਲੇ 2 ਸਾਲਾਂ ਵਿਚ ਜੋ ਕੁਝ, ਸਪੀਕਰ ਸਾਹਿਬ, ਹੋ ਰਿਹਾ ਹੈ, ਕਿਸ ਕਦਰ ਹੋ ਰਿਹਾ ਹੈ ਉਹ ਵਾਕਿਆ ਹੀ ਅਫਸੋਸਨਾਕ ਹੈ। ਜੇ ਪਹਿਲਾਂ ਵੀ ਕੋਈ ਦਖਲ ਹੁੰਦਾ ਸੀ ਤਾਂ ਇਕ ਪਾਰਟੀ ਦਾ ਹੁੰਦਾ ਸੀ, ਸ਼ਾਇਦ ਇਹ ਕਹਿੰਦੇ ਹਨ ਕਿ ਕਾਂਗਰਸ ਦਾ ਹੀ ਹੁੰਦਾ ਸੀ ਪਰ ਹੁਣ ਤਾਂ ਅਕਾਲੀ ਪਾਰਟੀ ਦਾ ਇਕੱਲਾ ਹੀ ਨਹੀਂ ਕਈ ਮੁਖਤਲਿਫ ਕਿਸਮ ਦੀਆਂ ਪਾਰਟੀਆਂ ਹਨ ਜਿਨ੍ਹਾਂ ਦਾ ਐਡਮਨਿਸਟਰੇਸ਼ਨ ਦੇ ਵਿਚ ਬੜਾ ਦਖਲ ਹੈ। ਅਕਾਲੀ ਪਾਰਟੀ ਦੇ ਵਿਚ ਕਈ ਬੰਦੇ ਹਨ ਅਤੇ ਫਿਰ ਜਨਤਾ

ਪਾਰਟੀ ਵਿਚ ਤਾਂ ਅਗੇ ਤਿੰਨ ਚਾਰ ਹੋਰ ਗਰੁਪ ਹਨ ਜਿਸ ਤਰ੍ਹਾਂ ਸੀ.ਐਫ.ਡੀ. ਹੈ, ਆਰ. ਐਸ.ਐਸ. ਹੈ ਆਦਿ। ਹਰ ਇਕ ਵੱਲੋਂ ਅੱਜ ਐਡਮਨਿਸਟਰੇਸ਼ਨ ਦੇ ਵਿਚ ਇੰਟਰਫੀਅਰੈਂਸ ਹੋ ਰਹੀ ਹੈ। ਪੰਜਾਬ ਵਿਚ ਜਿਸ ਵੇਲੇ ਅਸੀਂ ਕਿਸੇ ਅਫ਼ਸਰ ਨਾਲ ਕੋਈ ਗਲ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਅਸੀਂ ਕੀ ਕਰੀਏ ਇਕ ਆਦਮੀ ਇਹ ਕਹਿੰਦਾ ਹੈ, ਦੂਸਰਾ ਇਹ ਕਹਿੰਦਾ ਹੈ, ਤੀਸਰਾ ਇਹ ਕਹਿੰਦਾ ਹੈ ਅਤੇ ਚੌਥਾ ਇਹ ਕਹਿੰਦਾ ਹੈ। ਇਤਨੀ ਐਡਮਨਿਸਟਰੇਸ਼ਨ ਦੇ ਵਿਚ ਇਸ ਵੇਲੇ ਇੰਟਰਫੀਅਰੈਂਸ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਨਾ ਪਹਿਲਾਂ ਸੀ ਅਤੇ ਨਾ ਹੋਣੀ ਹੈ। ਇਹ ਜਿਹੜੀ ਇੰਟਰਫੀਅਰੈਂਸ ਹੈ ਬੰਦ ਹੋਣੀ ਚਾਹੀਦੀ ਹੈ ਅਤੇ ਇਹ ਬੰਦ ਹੋਣੀ ਬੜੀ ਜ਼ਰੂਰੀ ਹੈ। ਜਿਹੜਾ ਕਸੂਰਵਾਰ ਹੈ ਉਸ ਦੀ ਮਦਦ ਵਾਸਤੇ ਕਿਸੇ ਨੂੰ ਵੀ ਨਹੀਂ ਆਉਣਾ ਚਾਹੀਦਾ। ਇਸ ਤਰ੍ਹਾਂ ਦਾ ਕੰਮ ਮੈਂ ਨਹੀਂ ਸਮਝਦਾ ਕਿ ਕਦੋਂ ਤਕ ਚਲੇਗਾ। ਸਪੀਕਰ ਸਾਹਿਬ, ਇਕ ਵਾਰੀ ਬਾਦਲ ਸਾਹਿਬ ਨੇ ਇਸੇ ਪਵਿੱਤਰ ਸਦਨ ਵਿਚ ਕਿਹਾ ਸੀ ਕਿ ਮੈਂ ਪੰਜਾਬ ਨੂੰ ਕਲੀਨ ਐਡਮਿਨਿਸਟਰੇਸ਼ਨ ਦੇਵਾਂਗਾ, ਕੁਰੱਪਸ਼ਨ ਦੂਰ ਕਰਾਂਗਾ। ਕੁਰੱਪਸ਼ਨ ਬਾਰੇ ਤਾਂ ਇਹ ਖੁਦ ਹੀ ਦੱਸ ਸਕਦੇ ਹਨ ਕਿ ਉਨ੍ਹਾਂ ਨੇ ਹੁਣ ਤਕ ਕੀ ਸਟੈਪ ਲਏ ਹਨ, ਉਸ ਐਲਾਨ ਦਾ ਕੀ ਬਣਿਆ ਹੈ ਜਾਂ ਕੀ ਨਹੀਂ ਬਣਿਆ। ਲੇਕਿਨ ਅਸੀਂ ਸਮਝਦੇ ਹਾਂ ਕਿ ਇਨ੍ਹਾਂ ਨੇ ਆਪਣੇ ਰਾਜ ਦੇ 2 ਸਾਲਾਂ ਵਿਚ ਨਾ ਇਹ ਕੁਰੱਪਸ਼ਨ ਦੂਰ ਕਰ ਸਕੇ ਹਨ ਅਤੇ ਨਾ ਹੀ ਕਲੀਨ ਐਡਮਨਿਸਟਰੇਸ਼ਨ ਦੇ ਸਕੇ ਹਨ ਕਲੀਨ ਐਡਮਿਨਸਟਰੇਸ਼ਨ ਤਾਂ ਇਨ੍ਹਾਂ ਨੇ ਕੀ ਦੇਣੀ ਸੀ ਅੱਜ ਐਡਮਨਿਸਟਰੇਸ਼ਨ ਵਿਚ ਬਹੁਤ ਜ਼ਿਆਦਾ ਇੰਟਰਫੀਅਰੈਂਸ ਹੋ ਰਹੀ ਹੈ। ਸਰਵਿਸਿਜ਼ ਨੂੰ ਅਤੇ ਖਾਸ ਤੌਰ ਤੇ ਪੁਲਿਸ ਨੂੰ ਤਾਂ ਬਹੁਤ ਹੀ ਡੀਮਾਰੇਲਾਈਜ਼ ਕੀਤਾ ਜਾ ਰਿਹਾ ਹੈ। ਮੁਕੇਰੀਆਂ ਦਾ ਵੀ ਇਥੇ ਜ਼ਿਕਰ ਆਇਆ ਹੈ। ਮੈਂ ਮੁਕੇਰੀਆਂ ਦਾ ਰਹਿਣ ਵਾਲਾ ਹਾਂ। ਮੈਨੂੰ ਪਤਾ ਹੈ ਕਿ ਹੋਲੀ ਵਾਲੇ ਦਿਨ ਇਕ ਬਾਵਰਦੀ ਸਿਪਾਹੀ ਜਾ ਰਿਹਾ ਸੀ ਤਾਂ ਉਸ ਨੇ ਕਿਹਾ ਕਿ ਮੈਂ ਵਰਦੀ ਪਾਈ ਹੋਈ ਹੈ ਤੁਸੀਂ ਮੇਰੇ ਤੇ ਰੰਗ ਨਾ ਸੁਟੋ ਲੇਕਿਨ ਇਸ ਦੇ ਬਾਵਜੂਦ ਉਸ ਨੂੰ ਕੁਟਿਆ ਗਿਆ, ਉਸ ਦੀ ਵਰਦੀ ਪਾੜ ਦਿੱਤੀ। ਉਹ ਵਿਚਾਰਾ ਥਾਣੇ ਗਿਆ ਰਿਪੋਰਟ ਲਿਖਾਉਣ ਵਾਸਤੇ ਪਰ ਉਸ ਦੀ ਰਿਪੋਰਟ ਲਿਖਣ ਦੀ ਬਜਾਏ ਉਥੇ ਦੇ ਰਿਸ਼ਵਤਖੋਰ ਅਫ਼ਸਰ ਨੇ ਉਸ ਨੂੰ ਕਿਹਾ ਤੂੰ ਇਸ ਮਾਮਲੇ ਨੂੰ ਠੱਪ ਦੇ ਅਤੇ ਕਿਹਾ ਤੂੰ ਚੁਪ ਕਰ ਜਾ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਸਰਵਿਸ ਵਿਚ ਇੰਟਰਫੀਅਰੈਂਸ ਅਤੇ ਉਨ੍ਹਾਂ ਦੀ ਡੀਮਾਰੇਲਾਈਜ਼ੇਸ਼ਨ ਹੋਣੀ ਠੀਕ ਨਹੀਂ ਹੈ। (ਵਿਘਨ) ਪੰਜਾਬ ਦੀ ਪ੍ਰਾਸਪੈਰਟੀ ਕਾਇਮ ਰਖਣ ਵਾਸਤੇ, ਪੰਜਾਬ ਵਿਚ ਅਮਨ ਕਾਇਮ ਰਖਣ ਵਾਸਤੇ ਅਤੇ ਪੰਜਾਬ ਵਿਚ ਕਾਨੂੰਨ ਬਹਾਲ ਰਹੇ ਇਹ ਜ਼ਰੂਰੀ ਹੈ ਕਿ ਪੰਜਾਬ ਵਿੱਚ ਐਡਮਨਿਸਟਰੇਸ਼ਨ ਵਿਚ ਇੰਟਰਫੀਰੈਂਸ ਨਾ ਹੋਵੇ ਅਤੇ ਖਾਸ ਤੌਰ ਤੇ ਰੂਲਿੰਗ ਪਾਰਟੀ ਦੇ ਐਮ.ਐਲ.ਏ. ਔਰ ਦੂਸਰੀਆਂ ਪਾਰਟੀਆਂ ਦੇ ਮੈਂਬਰ ਇਸ ਦੇ ਵਿਚ ਇੰਟਰਫੀਅਰ ਨਾ ਕਰਨ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਅੱਛਾ ਮਾਹੌਲ ਪੈਦਾ ਹੋਵੇਗਾ ਔਰ ਫਿਰ ਪੁਲਿਸ ਕਰਮਚਾਰੀਆਂ ਨੂੰ ਇਤਨੀ ਜੁਰੱਅਤ ਨਹੀਂ ਹੋ ਸਕੇਗੀ ਕਿ ਉਹ ਬਾਵਰਦੀ ਹੋ ਕੇ ਸਰਕਾਰ ਦੇ ਖਿਲਾਫ ਮੁਰਦਾਬਾਦ ਦੇ ਨਾਹਰੇ ਲਗਾਉਣ। ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

ਕਾਮਰੇਡ ਸੰਪੂਰਣ ਸਿੰਘ ਧੌਲਾ (ਧਨੌਲਾ) : ਸਪੀਕਰ ਸਾਹਿਬ, ਮੈਂ ਨਹੀਂ ਸੀ ਬੋਲਣਾ ਚਾਹੁੰਦਾ ਕਿਉਂਕਿ ਬਹੁਤ ਵਿਸਤਾਰ ਨਾਲ ਇਥੇ ਗੱਲਾਂ ਹੋ ਚੁਕੀਆਂ ਹਨ ਪਰ ਫਿਰ ਵੀ ਮੈਂ ਸਮਝਦਾ ਹਾਂ ਕਿ ਜਿਹੜੇ ਵਿਸ਼ੇ ਨੂੰ ਅਸੀਂ ਲੈ ਕੇ ਇਥੇ ਬੋਲਣ ਲੱਗੇ ਹਾਂ ਉਸੇ ਵਿਸ਼ੇ ਤੇ ਮਹਿਦੂਦ ਹੋਣਾ ਚਾਹੀਦਾ ਹੈ। ਅੱਜ ਤੋਂ 2 ਸਾਲ ਪਹਿਲਾਂ ਹੋ ਸਕਦਾ ਸੀ ਕਿ ਇਧਰ ਬੈਠੇ ਬੈਂਚਾਂ ਵਾਲਿਆਂ ਨੂੰ ਕਹਿ ਕੇ ਆਪਣੇ ਆਪ ਨੂੰ ਚੰਗਾ ਸਾਬਤ ਕਰ ਸਕਦੇ ਸੀ ਪਰ ਹੁਣ ਜ਼ਿੰਮੇਵਾਰੀ ਸਾਡੇ ਤੇ ਪਈ ਹੋਈ ਹੈ। ਸਪੀਕਰ ਸਾਹਿਬ, ਇਕਾ ਦੁਕਾ ਵਾਰਦਾਤਾਂ ਨਹੀਂ ਹੋਈਆਂ। ਮੈਂ ਸਮਝਦਾ ਹਾਂ ਕਿ ਪੁਲਿਸ ਦੀ ਬੇਇਜ਼ਤੀ ਕਰਨਾ ਸਾਡੀ ਆਪਣੀ ਸਰਕਾਰ ਦੀ ਬੇਇਜ਼ਤੀ ਕਰਨ ਦੇ ਬਰਾਬਰ ਹੈ। ਪਿਛੇ ਜਿਹੇ ਸਾਥੀ ਰੂਪ ਲਾਲ ਦੇ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਬਾਰੇ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਦਨ ਦੇ ਵਿਚ ਕਿਤਨਾ ਚਰਚਾ ਹੋਇਆ ਸੀ । ਉਸ ਨੇ ਕਿਸੇ ਸੀਨੀਅਰ ਪੁਲਿਸ ਅਫਸਰ ਦਾ ਕਾਲਰ ਫੜ ਲਿਆ ਤਾਂ ਉਸ ਦਾ ਕਿੰਨਾਂ ਚਰਚਾ ਹੋਇਆ ਸੀ । ਹੁਣੇ ਪਿੱਛੇ ਜਿਹੇ ਡਾਕਟਰ ਸਾਧੂ ਰਾਮ ਦੇ ਬਾਰੇ ਵੀ ਬੜਾ ਚਰਚਾ ਹੋਇਆ ਸੀ । ਉਸ ਨੇ ਕਿਸੇ ਡਾਕਟਰ ਨੂੰ ਕੁਟਿਆ ਜਾਂ ਕੁਟਵਾਇਆ । ਫਿਰ ਇਹ ਗੱਲ ਆਈ ਕਿ ਕਿਸੇ ਸਿਵਲ ਸਪਲਾਈ ਦੇ ਇਨਸਪੈਕਟਰ ਨੂੰ ਕੁਟਿਆ ਜਾਂ ਕੁਟਾਇਆ ਗਿਆ। ਇਸ ਦੇ ਇਲਾਵਾ ਹੋਰ ਵੀ ਕਈ ਮਿਸਾਲਾਂ ਹਨ । ਮੈਂ ਸਮਝਦਾ ਹਾਂ ਕਿ ਸਾਡੀ ਪਿਛਲੀ ਸਰਕਾਰ ਦੇ ਵੇਲੇ ਜਦੋਂ ਕਿ ਐਮਰਜੈਂਸੀ ਲੱਗੀ ਹੋਈ ਸੀ ਤਾਂ ਉਸ ਦੌਰਾਨ ਇਸੇ ਪਟਿਆਲੇ ਵਿਚ ਸੰਜੇ ਗਾਂਧੀ ਆਏ ਸਨ ਤਾਂ ਤੁਹਾਨੂੰ ਪਤਾ ਹੀ ਹੈ ਕਿ ਉਸ ਨੇ ਪੁਲਿਸ ਦੇ ਸੱਬ-ਇਨਸਪੈਕਟਰ ਦੇ ਲਫੇੜਾ ਮਾਰਿਆ ਸੀ । ਬੇਸ਼ਕ ਉਸ ਵਕਤ ਐਮਰਜੈਂਸੀ ਲੱਗੀ ਹੋਈ ਸੀ ਲੇਕਿਨ ਫਿਰ ਵੀ ਸਾਰੇ ਪੰਜਾਬ ਵਿਚ ਇਸ ਦਾ ਰੌਲਾ ਪਿਆ ਸੀ । ਡਾਂਗ ਸਾਹਿਬ ਹੋਰਾਂ ਨੇ ਠੀਕ ਹੈ ਉਸ ਵੇਲੇ ਇਸ ਗੱਲ ਨੂੰ ਕੰਡੈਮ ਨਹੀਂ ਸੀ ਕੀਤਾ, ਇਹ ਬੜੀ ਮਾੜੀ ਗੱਲ ਸੀ ਕਿਉਂਕਿ ਜਿਸ ਪਾਰਟੀ ਨਾਲ ਹੋਈਏ ਉਸ ਨੂੰ ਸਮਝਾਉਣਾ ਚਾਹੀਦਾ ਹੈ ਕਿ ਇਹ ਨਹੀਂ ਹੋਣਾ ਚਾਹੀਦਾ। ਅਸੀਂ ਚੁੱਪ ਨਹੀਂ ਰਹਿਣਾ ਚਾਹੁੰਦੇ ਪਰ ਇਹ ਤਾਂ ਆਪ ਹੀ ਬੜੇ ਸਿਆਣੇ ਹਨ, ਬਾਦਲ ਸਾਹਿਬ ਅਤੇ ਹੋਰ ਮੰਤਰੀ ਸਾਹਿਬ ਆਪ ਹੀ ਬੜੇ ਸਿਆਣੇ ਹਨ ਮੈਂ ਤਾਂ ਇਕ ਛੋਟਾ ਜਿਹਾ ਆਦਮੀ ਹਾਂ ਲੇਕਿਨ ਜੋ ਵਾਰਦਾਤਾਂ ਇਹੋ ਜਿਹੀਆਂ ਹੋਈਆਂ ਹਨ ਜੇ ਉਹ ਵਾਰਦਾਤਾਂ ਅਸੀਂ ਸਰਕਾਰ ਦੇ ਨੋਟਿਸ ਵਿਚ ਨਾ ਲਿਆਈਏ ਤਾਂ ਅਸੀਂ ਉਨ੍ਹਾਂ ਦੇ ਦੋਸਤ ਦੀ ਬਜਾਏ ਦੁਸ਼ਮਣ ਸਮਝੇ ਜਾ ਸਕਦੇ ਹਾਂ ਔਰ ਅਸੀਂ ਆਪਣੇ ਫਰਜ਼ ਤੋਂ ਇਸ ਗੱਲ ਵਿਚ ਕੁਤਾਹੀ ਕਰਾਂਗੇ । ਜੇ ਇਹੋ ਜਿਹੀਆਂ ਵਾਰਦਾਤਾਂ ਵੱਧਦੀਆਂ ਗਈਆਂ ਤਾਂ ਸਰਵਿਸਿਜ਼ ਵਿਚ ਬੇਦਿਲੀ ਪੈਦਾ ਹੋਵੇਗੀ ਅਤੇ ਪਲਿਸ ਵਾਲਿਆਂ ਵਿਚ ਅਸੀਂ ਆਪਣਾ ਕਾਨਫੀਡੈਂਸ ਖੁਹਾ ਲਵਾਂਗੇ । ਸਾਨੂੰ ਇਨ੍ਹਾਂ ਤੇ, ਅਫਸਰਾਂ ਤੇ ਵਿਸ਼ਵਾਸ ਕਰਨਾ ਚਾਹੀਦਾ ਹੈ ਅਤੇ ਮਾੜਿਆਂ ਨੂੰ ਸਜ਼ਾ ਵੀ ਦੇਣੀ ਚਾਹੀਦੀ ਹੈ । ਜੇ ਵਾਕਈ ਪੁਲਿਸ ਕਰਮਚਾਰੀ ਜੋ ਕਿ ਛੋਟਾ ਪੁਲਿਸ ਕਰਮਚਾਰੀ ਹੈ ਉਸ ਦੀ ਵਰਦੀ ਪਾੜੀ ਹੈ ਅਤੇ ਉਸ ਨੂੰ ਕੁਟਿਆ ਮਾਰਿਆ ਗਿਆ ਹੈ ਤਾਂ ਸਰਕਾਰ ਨੂੰ ਦੋਸ਼ੀਆਂ ਨੂੰ ਪੂਰੀ ਸਜ਼ਾ ਦੇਣੀ ਚਾਹੀਦੀ ਹੈ । ਜਿਹੜੀ ਪੁਲਿਸ ਦੀ ਬੇਇਜ਼ਤੀ ਹੋਈ ਇਹ ਨਹੀਂ ਸੀ ਹੋਣੀ ਚਾਹੀਦੀ । ਇਸ ਤੋਂ ਪਹਿਲਾਂ ਵੀ ਬਹੁਤ ਸਾਰੇ ਪੁਲਿਸ ਕਰਮਚਾਰੀਆਂ ਨੂੰ ਭਾਵੇਂ ਉਹ ਨਕਸਲਵਾੜੀਆਂ ਨੇ ਹੀ ਮਾਰੇ ਸਨ ਜਿਸ ਤਰ੍ਹਾਂ ਦਦਾਹੂਰ ਵਿਚ ਇਕ ਸਿਪਾਹੀ ਮਾਰ ਦਿਤਾ ਸੀ। ਇਸ ਗੱਲ ਦਾ ਸਾਨੂੰ ਦੁਖ ਹੋਇਆ ਭਾਵੇਂ ਸੀ. ਪੀ. ਐਮ. ਤੇ ਨਕਸਲਵਾੜੀਆਂ ਵਿਚ ਕੋਈ ਫਰਕ ਨਹੀਂ ਸੀ ਸਮਝਿਆ ਜਾਂਦਾ ਲੇਕਿਨ ਅਸੀਂ ਦੁੱਖ ਮਹਿਸੂਸ ਕੀਤਾ ਅਤੇ ਸਦਨ ਵਿਚ ਇਥੇ ਕਈ ਵਾਰੀ ਕਿਹਾ ਕਿ ਇਹ ਮਾੜੀਆਂ ਗੱਲਾਂ ਹਨ । ਹੁਣ ਵੀ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਕਿਸੇ ਸਿਪਾਹੀ ਨਾਲ ਦੁਰ ਵਿਹਾਰ ਹੁੰਦਾ ਹੈ ਜਾਂ ਕਿਸੇ ਹੋਰ ਕਰਮਚਾਰੀ ਨਾਲ ਦੁਰ-ਵਿਹਾਰ ਹੁੰਦਾ ਹੈ ਤਾਂ ਉਸ ਨੂੰ ਪੂਰੀ ਸਜ਼ਾ ਦੇਣੀ ਚਾਹੀਦੀ ਹੈ । ਮੈਂ ਇਸ ਮਤੇ ਦੀ ਪ੍ਰੋੜ੍ਹਤਾ ਲਈ ਖੜਾ ਹੋਇਆ ਹਾਂ ।

ਵੈਦ ਕਰਤਾਰ ਸਿੰਘ (ਮਾਹਿਲਪੁਰ, ਐਸ. ਸੀ.) : ਸਪੀਕਰ ਸਾਹਿਬ, ਹਾਊਸ ਦੇ ਵਿਚ ਜੋ ਮਤਾ ਆਇਆ ਹੈ ਇਸ ਦੇ ਵਿਚ ਬਹੁਤ ਸਾਰੇ ਮੇਰੇ ਸਾਥੀਆਂ ਨੇ ਆਪਣੇ ਆਪਣੇ ਵਿਚਾਰ ਪੇਸ਼ ਕੀਤੇ ਹਨ । ਮੈਂ ਇਕੋ ਗੱਲ ਕਹਾਂਗਾ ਕਿ ਜਦੋਂ ਵੀ ਕੋਈ ਗੱਲ ਕਹਿਣ ਲੱਗੀਏ ਦੂਜਿਆਂ ਤੇ ਨੁਕਤਾਚੀਨੀ ਕਰਨ ਤੋਂ ਪਹਿਲਾਂ ਆਪਣੇ ਕਿਰਦਾਰ ਵੱਲ ਵੀ ਵੇਖ ਲੈਣਾ ਚਾਹੀਦਾ ਹੈ ਕਿ ਅਸੀਂ ਕੀ ਕਰਦੇ ਹਾਂ ਅਤੇ ਕੀ ਕਰਦੇ ਰਹੇ ਹਾਂ । ਮੇਰੇ ਸਤਿਕਾਰ ਯੋਗ ਡਾਂਗ ਸਾਹਿਬ ਨੇ ਬਹੁਤ ਸਾਰੀਆਂ ਗੱਲਾਂ ਆਖੀਆਂ ਹਨ ਔਰ ਉਨ੍ਹਾਂ ਨੇ ਬਹੁਤ ਸਾਰੀਆਂ ਮਿਸਾਲਾਂ ਵੀ ਦਿਤੀਆਂ ਹਨ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ

ਕਿ ਜੇ ਕਿਸੇ ਐਮ. ਐਲ. ਏ. ਦਾ ਕਿਸੇ ਡਰਾਈਵਰ ਨਾਲ ਕੋਈ ਝਗੜਾ ਹੋ ਗਿਆ ਹੈ ਤਾਂ ਉਹ ਡਰਾਈਵਰ ਆਪਣੇ ਵੱਡੇ ਕਰਮਚਾਰੀਆਂ ਕੋਲ ਜਾ ਸਕਦਾ ਹੈ, ਪੁਲਿਸ ਸੁਪਰਡੈਂਟ ਕੋਲ ਜਾ ਸਕਦਾ ਹੈ, ਡੀ. ਸੀ. ਕੋਲ ਜਾ ਸਕਦਾ ਹੈ ਜਾਂ ਕਮਿਸ਼ਨਰ ਕੋਲ ਜਾ ਸਕਦਾ ਹੈ। ਫਿਰ ਵੀ ਜੇ ਕੋਈ ਐਸੀ ਗੱਲ ਹੋਵੇ ਤਾਂ ਹੋਰ ਕੋਈ ਰੋਸ ਕੀਤਾ ਜਾ ਸਕਦਾ ਹੈ। ਡਾਂਗ ਸਾਹਿਬ ਨੇ ਉਨ੍ਹਾਂ ਨੂੰ ਸ਼ਾਬਾਸ਼ ਦਿਤੀ ਅਤੇ ਕਿਹਾ ਕਿ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਪਹੀਆ ਜਾਮ ਕੀਤਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਇਹੋ ਜਿਹੇ ਹਾਲਾਤ ਦੇਸ਼ ਵਿਚ ਪੈਦਾ ਕਰਨੇ ਚਾਹੁੰਦੇ ਹਨ ਦੂਜੇ ਪਾਸੇ ਲੋਕਾਂ ਨੂੰ ਗਲਤ ਰਾਹੇ ਪਾ ਕੇ ਸ਼ਾਬਾਸ਼ ਦਿੰਦੇ ਹਨ। ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਖਰੜ ਮਿੱਲ ਵਿਚ ਝਗੜਾ ਹੋ ਗਿਆ। ਉਥੇ ਐਜੀਟੇਸ਼ਨ ਚੱਲਦੀ ਸੀ। ਉਥੇ ਦੇ ਵਰਕਰਜ਼ ਨੇ ਪੁਲਿਸ ਨੂੰ ਕੁੱਟਿਆ। ਡੀ. ਐਸ. ਪੀ. ਔਰ ਹੋਰ ਕਰਮਚਾਰੀਆਂ ਨੂੰ ਸੱਟਾਂ ਲੱਗੀਆਂ। ਉਨ੍ਹਾਂ ਦੇ ਖਿਲਾਫ ਕੇਸ ਦਰਜ ਹੋਇਆ, ਕੇਸ ਅਦਾਲਤ ਵਿਚ ਚਲਦਾ ਹੈ। ਇਹ ਸਾਰੇ ਦੇ ਸਾਰੇ ਕਹਿੰਦੇ ਹਨ ਕਿ ਉਹ ਕੇਸ ਵਿਦਡਰਾ ਕੀਤੇ ਜਾਣ। ਮੈਂ ਕਹਿੰਦਾ ਹਾਂ ਕਿ ਕਿਉਂ ਵਾਪਸ ਲਏ ਜਾਣ। ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਕੋਈ ਵੀ ਕਸੂਰਵਾਰ ਹੋਵੇ, ਚਾਹੇ ਉਹ ਕਿਸੇ ਪਾਰਟੀ ਦਾ ਹੋਵੇ, ਕੋਈ ਵਰਕਰ ਹੋਵੇ ਜਾਂ ਕੋਈ ਹੋਰ ਹੋਵੇ ਉਸ ਦਾ ਕੇਸ ਵਿਦਡਰਾ ਨਹੀਂ ਹੋਣਾ ਚਾਹੀਦਾ। ਇਹ ਤਾਂ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਪੁਲਿਸ ਵਾਲਿਆਂ ਦਾ ਬਹਾਨਾ ਲਗਾ ਕੇ ਕਿ ਵਰਦੀ ਪਾਟ ਗਈ ਜਾਂ ਹੋਰ ਕੁਝ ਹੋ ਗਿਆ, ਕੋਈ ਹੋਰ ਮੰਤਵ ਸਿੱਧ ਕਰਨਾ ਚਾਹੁੰਦੇ ਹਨ। ਮੈਂ ਦੱਸਦਾ ਹਾਂ ਕਿ ਕੀ ਗੱਲ ਹੈ। ਡਾਕਟਰ ਸਾਹਿਬ ਨੇ ਗੱਲ ਕੀਤੀ ਕਿ ਹੋਲੀ ਦੇ ਦਿਨਾਂ ਵਿਚ ਪੁਲਿਸ ਵਾਲੇ ਤੇ ਰੰਗ ਸੁਟਿਆ ਗਿਆ ਤੇ ਉਸ ਦੀ ਵਰਦੀ ਪਾਟ ਗਈ। ਅਸਲ ਵਾਕਿਆ ਤਾਂ ਇਹ ਹੈ ਕਿ ਕੋਆਪ੍ਰੇਟਿਵ ਮਹਿਕਮੇ ਦਾ ਇਕ ਇਨਸਪੈਕਟਰ ਡਾਕਟਰ ਸਾਹਿਬ ਦੇ ਇਕ ਨਿਜੀ ਆਦਮੀ ਤੋਂ ਉਗਰਾਹੀ ਲੈਣ ਲਈ ਗਿਆ। ਉਨ੍ਹਾਂ ਨੇ ਉਸ ਇਨਸਪੈਕਟਰ ਨੂੰ ਕੁਟ ਦਿਤਾ। ਇਹੀ ਨਹੀਂ ਬਲਕਿ ਡਾਕਟਰ ਸਾਹਿਬ ਨੇ ਆਪ ਕੁਟਾਇਆ ਅਤੇ ਕੇਸ ਰਜਿਸਟਰ ਨਹੀਂ ਹੋਣ ਦਿੱਤਾ। ਗੱਲ ਕੋਈ ਹੋਰ ਹੁੰਦੀ ਹੈ ਬਹਾਨਾ ਕੋਈ ਲਾਈ ਜਾਂਦੇ ਹਨ। ਇਸੇ ਤਰ੍ਹਾਂ ਲੁਧਿਆਣੇ ਵਿਚ ਐਜੀਟੇਸ਼ਨ ਹੋਈ। ਕਿਉਂਕਿ ਉਥੇ ਇਕ ਝਗੜਾ ਹੋਇਆ ਅਤੇ ਉਥੇ ਇਸ ਤਰ੍ਹਾਂ ਦੀ ਗੱਲ ਹੋਈ। ਕੀ ਇਹ ਚਾਹੁੰਦੇ ਹਨ ਕਿ ਡਰਾਈਵਰ ਕਿਸੇ ਸਵਾਰੀ ਨੂੰ ਰਸਤੇ ਵਿਚ ਮਾਰ ਕੇ ਸੁਟ ਜਾਏ ? ਇਹ ਅਖਤਿਆਰ ਕਿਸੇ ਨੂੰ ਨਹੀਂ ਦਿਤੇ ਜਾ ਸਕਦੇ। ਇਨ੍ਹਾਂ ਨੇ ਸਾਰੇ ਵਰਕਰਜ਼ ਨੂੰ ਜਾ ਕੇ ਉਕਸਾਇਆ। ਉਨ੍ਹਾਂ ਨੇ ਬੱਸਾਂ ਬੰਦ ਕਰ ਦਿੱਤੀਆਂ। ਲੋਕ ਮੁਸੀਬਤ ਵਿਚ ਫਸ ਗਏ, ਸਾਰੇ ਪੰਜਾਬ ਵਿਚ ਅਨਾਰਕੀ ਫੈਲੀ ਹੋਈ ਸੀ ਔਰ ਇਹ ਮੇਰੇ ਅਪੋਜੀਸ਼ਨ ਦੇ ਵੀਰ ਉਨ੍ਹਾਂ ਨੂੰ ਮੁਬਾਰਕਬਾਦ ਦਿੰਦੇ ਫਿਰਦੇ ਸਨ ਔਰ ਉਨ੍ਹਾਂ ਨੂੰ ਉਤਸ਼ਾਹ ਦਿੰਦੇ ਫਿਰਦੇ ਹਨ। ਇਨ੍ਹਾਂ ਨੂੰ ਤਾਂ ਕੋਈ ਨਾ ਕੋਈ ਬਹਾਨਾ ਮਿਲਣਾ ਚਾਹੀਦਾ ਹੈ ਭਾਵੇਂ ਕੋਈ ਗੱਲ ਹੋਵੇ ਜਾਂ ਨਾ ਹੋਵੇ। ਸਰਦਾਰ ਬੇਅੰਤ ਸਿੰਘ ਦੀ ਗੱਲ ਦੱਸਦਾ ਹਾਂ ਕਿ ਇਨ੍ਹਾਂ ਨੇ ਆਪ ਇਕ ਕੰਸਟੇਬਲ ਦੇ ਵੱਟ ਕੇ ਚਪੇੜ ਮਾਰੀ ਸੀ। (ਵਿਘਨ) ਇਹ ਪੁਰਾਣੀ ਗੱਲ ਹੈ। ਇਥੇ ਤੱਕ ਹੀ ਬੱਸ ਨਹੀਂ ਪੀ. ਐਨ. ਪਾਲ ਜਿਹੜਾ ਕਿ ਅੰਮ੍ਰਿਤਸਰ ਵਿਚ ਫਸਟ ਕਲਾਸ ਮਜਿਸਟਰੇਟ ਸੀ ਇਨ੍ਹਾਂ ਦੇ ਇਕ ਕਾਂਗਰਸੀ ਐਮ. ਐਲ. ਏ. ਨੇ ਉਸ ਨੂੰ ਚੌਕ ਵਿਚ ਖੜੇ ਕਰਕੇ ਜੁਤੀਆਂ ਮਾਰੀਆਂ। ਉਸ ਨੂੰ ਸੜਕ ਤੇ ਘਸੀਟਿਆ ਗਿਆ। ਅੱਜ ਇਹ ਆਪਣੇ ਆਪ ਨੂੰ ਕਿਧਰ ਦੇ ਪੁਲਿਸ ਦੇ ਵਫਾਦਾਰ ਸਮਝਦੇ ਹਨ। ਜਿੰਨੀਆਂ ਗੱਲਾਂ ਕਰਦੇ ਹਨ ਇਹ ਆਪ ਹੀ ਕਰਦੇ ਹਨ।

ਇਹ ਜਿਹੜੇ ਕਾਮਰੇਡ ਹਨ ਪਿੰਡਾਂ ਵਿਚ ਅਫੀਮ ਵੇਚਦੇ ਹਨ, ਡੋਡੇ ਵੇਚਦੇ ਹਨ, ਨਜਾਇਜ਼ ਸ਼ਰਾਬਾਂ ਕੱਢਦੇ ਹਨ। ਜੇ ਪੁਲਿਸ ਵਾਲੇ ਚਲੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਸੂਰਵਾਰ ਠਹਿਰਾਉਂਦੇ ਹਨ ਕਿ ਉਨ੍ਹਾਂ ਨਾਲ ਜ਼ਿਆਦਤੀ ਕੀਤੀ ਹੈ। ਫਿਰ ਇਹ ਲੋਕਾਂ ਨੂੰ ਉਕਸਾਉਂਦੇ ਹਨ ਅਤੇ ਐਜੀਟੇਸ਼ਨਾਂ

[ਵੈਦ ਕਰਤਾਰ ਸਿੰਘ]

ਕਰਵਾਉਂਦੇ ਹਨ । ਇਨ੍ਹਾਂ ਨੂੰ ਤਾਂ ਕੋਈ ਨਾ ਕੋਈ ਬਹਾਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਹ ਬਾਦਲ ਸਾਹਿਬ ਦੀ ਫਰਾਖਦਿਲੀ ਹੈ ਕਿ ਬਾਦਲ ਸਾਹਿਬ ਨੇ ਇਸ ਤਰ੍ਹਾਂ ਦਾ ਮੱਤਾ ਰੱਖਣ ਦੀ ਇਜਾਜ਼ਤ ਦੇ ਦਿਤੀ ਹੈ, ਵੈਸੇ ਇਹੋ ਜਿਹਾ ਮਤਾ ਹਾਊਸ ਵਿਚ ਰੱਖਣ ਦੀ ਲੋੜ ਨਹੀਂ ਹੁੰਦੀ । ਮੈਂ ਸਮਝਦਾ ਹਾਂ ਕਿ ਇਹ ਕੋਈ ਵਾਕਿਆ ਨਹੀਂ । ਜੇ ਕਿਸੇ ਅਕਾਲੀ ਦੇ ਰਿਸ਼ਤੇਦਾਰ ਦਾ ਝਗੜਾ ਹੋਇਆ ਹੈ ਤਾਂ ਉਸ ਵਿਚ ਬਾਦਲ ਸਾਹਿਬ ਨੇ ਜਾਂ ਕਿਸੇ ਵਜ਼ੀਰ ਜਾਂ ਐਮ. ਐਲ. ਏ. ਸਾਹਿਬ ਨੇ ਜਾ ਕੇ ਕਿਸੇ ਦੀ ਸਪੋਰਟ ਨਹੀਂ ਕੀਤੀ । ਕੇਸ ਰਜਿਸਟਰ ਹੋ ਗਿਆ ਹੈ, ਅਦਾਲਤ ਵਿਚ ਜਾਏਗਾ ਅਤੇ ਜੋ ਫੈਸਲਾ ਹੋਵੇਗਾ ਠੀਕ ਹੈ । ਮੈਂ ਇਸ ਗੱਲ ਲਈ ਤੁਹਾਡਾ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਸਮਾਂ ਦਿਤਾ ਹੈ ।

---

## PERSONAL EXPLANATIONS BY—
## (i) DOCTOR KEWAL KRISHAN,
## (ii) SARDAR BEANT SINGH

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹਾਂ । ਮੈਂ ਬੜੇ ਅਦਬ ਦੇ ਨਾਲ ਅਰਜ਼ ਕਰਨੀ ਚਾਹੁੰਦਾ ਹਾਂ ਕਿ ਵੈਦ ਜੀ ਬੜੇ ਚੰਗੇ ਬੰਦੇ ਹਨ । ਹਮੇਸ਼ਾਂ ਸੱਚੀ ਗੱਲ ਕਰਨੀ ਚਾਹੀਦੀ ਹੈ । ਮੇਰੇ ਤੇ ਉਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਅਤੇ ਉਸ ਵਿਚ ਪੁਲਿਸ ਕੰਸਟੇਬਲ ਦਾ ਜ਼ਿਕਰ ਕੀਤਾ ਹੈ ਅਤੇ ਕੋਆਪ੍ਰੇਟਿਵ ਮਹਿਕਮੇ ਦੇ ਇਨਸਪੈਕਟਰ ਦਾ ਵੀ ਜ਼ਿਕਰ ਕੀਤਾ ਹੈ । ਮੈਂ ਦੱਸਦਾ ਹਾਂ ਕਿ ਮੈਂ ਕੋਈ ਪੁਲਿਸ ਵਿਚ ਰਿਪੋਰਟ ਦਰਜ ਕਰਾਉਣ ਜਾਂ ਰੁਕਾਵਟ ਪਾਉਣ ਨਹੀਂ ਗਿਆ ਸੀ । ਉਹ ਵਾਕਿਆ ਜਿਸ ਦਾ ਜ਼ਿਕਰ ਕਰਦੇ ਹਨ ਉਹ ਮਿਤੀ 23 ਮਾਰਚ, 1979 ਦਾ ਸੀ ਅਤੇ ਉਹ ਦਿਨ ਸਰਦਾਰ ਭਗਤ ਸਿੰਘ ਦਾ ਸ਼ਹੀਦੀ ਦਿਨ ਸੀ । ਉਸ ਕੇਸ ਦੀ ਬਾਕਾਇਦਾ ਰਿਪੋਰਟ ਮੁਕੇਰੀਆਂ ਥਾਣੇ ਵਿਚ ਦਰਜ ਹੋਈ ਹੈ । ਉਸ ਕੇਸ ਦੇ ਦਰਜ ਕਰਾਉਣ ਵਿਚ ਨਾ ਕੋਈ ਰੁਕਾਵਟ ਪਾਈ ਗਈ ਸੀ ਨਾ ਹੀ ਉਗਰਾਹੀ ਵਿਚ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਮੇਰੇ ਤੇ ਜੋ ਇਲਜ਼ਾਮ ਲਗਾਇਆ ਹੈ ਉਹ ਬੇਬੁਨਿਆਦ ਹੈ । ਉਹ ਕੇਸ ਚੱਲਿਆ ਸੀ ਉਸ ਦੀ ਇਨਕੁਆਇਰੀ ਗਜ਼ਟਿਡ ਅਫਸਰ, ਇਕ ਡੀ. ਐਸ. ਪੀ., ਨੇ ਕੀਤੀ ਸੀ । ਐਸੀ ਕੋਈ ਗੱਲ ਨਹੀਂ ਹੋਈ ਜਿਸ ਤਰ੍ਹਾਂ ਇਹ ਕਹਿ ਰਹੇ ਹਨ । ਇਹ ਬਿਲਕੁਲ ਝੂਠ ਬੋਲਦੇ ਹਨ ।

---

## MOTION UNDER RULE 77 (*Resumption of Discussion*)

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਅੱਜ ਤੁਹਾਡੀ ਇਜਾਜ਼ਤ ਨਾਲ ਪਟਿਆਲਾ ਵਿਚ ਹੋਏ ਇਨਸੀਡੈਂਟਸ ਤੇ ਬਹਿਸ ਹੋਈ ਹੈ ਔਰ ਬਹਿਸ ਦਾ ਆਗਾਜ਼ ਸਰਦਾਰ ਬੇਅੰਤ ਸਿੰਘ ਨੇ ਕੀਤਾ ਹੈ । ਬੜੀ ਚੰਗੀ ਗੱਲ ਹੁੰਦੀ ਅਗਰ ਕੋਈ ਹੋਰ ਐਮ. ਐਲ. ਏ. ਇਸ ਚੀਜ਼ ਦਾ ਆਗਾਜ਼ ਕਰਦਾ । ਇਨ੍ਹਾਂ ਤੇ ਲੱਗੇ ਇਲਜ਼ਾਮ ਦੀ ਇਨ੍ਹਾਂ ਨੇ ਸਫਾਈ ਦਿਤੀ ਹੈ । ਮੈਂ ਦੱਸਦਾ ਹਾਂ ਕਿ ਸਾਰੇ ਪੰਜਾਬ ਦੇ ਲੋਕਾਂ ਨੂੰ ਪਤਾ ਹੈ ਕਿ ਉਸ ਵੇਲੇ ਜਦੋਂ ਇਨ੍ਹਾਂ ਦਾ ਆਪਣਾ ਰਾਜ ਸੀ, ਪਾਇਲ ਥਾਣਾ ਦੇ ਵਿਚ ਇਨ੍ਹਾਂ ਦੇ ਖਿਲਾਫ ਇਕ ਕੇਸ ਰਜਿਸਟਰ ਹੋਇਆ ਸੀ । ਇਨ੍ਹਾਂ ਨੇ ਕਿਸੇ ਸਿਪਾਹੀ ਦੇ ਇਕ ਥੱਪੜ ਮਾਰਿਆ ਸੀ । ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਇਸ ਮਤੇ ਤੇ ਕਈ ਮੈਂਬਰ ਸਾਹਿਬਾਨ ਬੋਲੇ ਹਨ ਅਤੇ ਦਲੀਲਾਂ ਦਿਤੀਆਂ ਹਨ ਕਿ ਸਰਕਾਰੀ ਮੁਲਾਜ਼ਮ ਭਾਵੇਂ ਪੁਲਿਸ ਦਾ ਹੋਵੇ ਤੇ ਭਾਵੇਂ ਕਿਸੇ ਹੋਰ ਮਹਿਕਮੇ ਦਾ ਉਸ ਦੇ ਕੰਮ ਵਿਚ ਇੰਟਰਫੀਅਰੈਂਸ ਨਹੀਂ ਕਰਨੀ ਚਾਹੀਦੀ । ਉਸ ਨੂੰ ਉਨ੍ਹਾਂ ਦੀ ਡਿਊਟੀ ਠੀਕ ਤਰੀਕੇ ਨਾਲ ਨਿਭਾਉਣ ਵਾਸਤੇ ਉਨ੍ਹਾਂ ਦੀ

ਮੱਦਦ ਕਰਨੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਇਹ ਦਲੀਲਾਂ ਦਿੰਦੇ ਹਨ ਪਰ ਬੜਾ ਚੰਗਾ ਹੋਵੇ ਜੇ ਉਸ ਤੇ ਪੂਰਾ ਅਮਲ ਕਰਨ । ਅਸੀਂ ਮੁਲਾਜ਼ਮਾਂ ਦਾ ਖਾਸ ਕਰਕੇ ਪੁਲਿਸ ਦਾ ਜੋ ਰਵੱਈਆ ਹੈ ਉਹ ਦੋਸਤਾਂ ਵਰਗਾ ਐਕਸਪੈਕਟ ਕਰਦੇ ਹਾਂ । ਮੈਂ ਕਹਿੰਦਾ ਹਾਂ ਕਿ ਭਾਵੇਂ ਐਜੀਟੇਸ਼ਨ ਦਾ ਸਮਾਂ ਹੋਵੇ ਭਾਵੇਂ ਕੋਈ ਪੁਲੀਟੀਕਲ ਪਾਰਟੀ ਦਾ ਪ੍ਰੋਗਰਾਮ ਹੋਵੇ ਪੁਲਿਸ ਨੂੰ ਆਪਣਾ ਦੋਸਤ ਹੀ ਸਮਝਣਾ ਚਾਹੀਦਾ ਹੈ । ਜਿਥੋਂ ਤੱਕ ਇਸ ਖਾਸ ਇਨਸੀਡੈਂਟ ਦਾ ਸਬੰਧ ਹੈ ਉਸ ਦੇ ਕੁਝ ਫੈਕਟਸ ਮੈਂ ਹਾਊਸ ਨੂੰ ਦੱਸਦਾ ਹਾਂ । 15 ਤਾਰੀਖ ਨੂੰ ਕੰਸਟੇਬਲ ਭਜਨ ਸਿੰਘ, ਪ੍ਰੇਮ ਨਾਥ ਅਤੇ ਗੋਵਰਧਨ ਦਾਸ ਅਨਾਰਦਾਣਾ ਚੌਕ, ਪਟਿਆਲਾ ਵਿਚ ਡਿਊਟੀ ਤੇ ਸਨ । ਇਕ ਰਿਕਸ਼ਾ ਵਾਲਾ, ਜਿਸ ਨੂੰ ਸਰਕਸ ਵਾਲਿਆਂ ਨੇ ਅੰਗੇਜ਼ ਕੀਤਾ ਹੋਇਆ ਸੀ, ਇਸ਼ਤਿਹਾਰ ਲਾਉਣਾ ਚਾਹੁੰਦਾ ਸੀ । ਇਧਰੋਂ ਸਰਦਾਰ ਤਾਰਾ ਸਿੰਘ ਇਕ ਆਦਮੀ ਹੋਟਲ ਵਿਚੋਂ ਨਿਕਲਿਆ । ਉਸ ਨੇ ਰਿਕਸ਼ਾ ਵਾਲੇ ਦੀ ਸਰਵਿਸ ਮੰਗੀ । ਉਸ ਨੇ ਕਿਹਾ ਕਿ ਮੇਰਾ ਰਿਕਸ਼ਾ ਲੱਗਿਆ ਹੋਇਆ ਹੈ। ਉਨ੍ਹਾਂ ਦੀ ਆਪਸ ਵਿਚ ਗਰਮਾ ਗਰਮੀ ਹੋਈ । ਭਜਨ ਸਿੰਘ ਠੀਕ ਉਥੇ ਡਿਊਟੀ ਦੇ ਰਿਹਾ ਸੀ । ਉਸ ਨੇ ਤਾਰਾ ਸਿੰਘ ਨੂੰ ਕਿਹਾ ਕਿ ਇਹ ਤੁਹਾਡੀ ਗਲ ਗਲਤ ਹੈ, ਤੁਸੀਂ ਕੋਈ ਹੋਰ ਰਿਕਸ਼ਾ ਲੈ ਲਵੋ ਨਹੀਂ ਤਾਂ ਮੈਂ ਪ੍ਰਬੰਧ ਕਰ ਦਿੰਦਾ ਹਾਂ । ਇਸ ਤੇ ਉਨ੍ਹਾਂ ਦੀ ਆਪਸ ਵਿਚ ਤਲਖਕਲਾਮੀ ਹੋਈ । ਜਦੋਂ ਇਹ ਚੀਜ਼ ਹੋ ਰਹੀ ਸੀ ਤਾਂ ਉਸ ਵੇਲੇ ਤਿੰਨ ਆਦਮੀ ਇਕ ਫੀਅਟ ਕਾਰ ਤੇ ਆਏ । ਸਿਪਾਹੀ ਦੀ ਵਰਦੀ ਵੀ ਫਾੜੀ ਅਤੇ ਮੈਨਹੈਂਡਲਿੰਗ ਵੀ ਕੀਤੀ । ਸਿਪਾਹੀ ਉਸੇ ਵੇਲੇ ਕੋਤਵਾਲੀ ਚਲਾ ਗਿਆ । ਐਸ. ਐਚ. ਓ. ਨੂੰ ਰਿਪੋਰਟ ਕੀਤੀ । ਉਹ ਇਸ ਤਰ੍ਹਾਂ ਦਾ ਵੇਲਾ ਸੀ ਜਿਸ ਵੇਲੇ ਜੋ ਆਦਮੀ ਡਿਊਟੀ ਤੇ ਗਏ ਹੋਏ ਸਨ ਉਹ ਵਾਪਸ ਆ ਰਹੇ ਸੀ ਤੇ ਨਵੇਂ ਡਿਊਟੀ ਤੇ ਜਾਣ ਲਈ ਤਿਆਰ ਸਨ । ਉਸ ਸਮੇਂ ਸਰਦਾਰ ਸਰਦਾਰ ਸਿੰਘ ਕੋਹਲੀ ਦਾ ਲੜਕਾ ਸਰਦਾਰ ਸੁਰਜੀਤ ਸਿੰਘ ਕੋਤਵਾਲੀ ਆਇਆ ਅਤੇ ਉਸ ਨੇ ਐਸ. ਐਚ. ਓ. ਨਾਲ ਗੱਲ ਬਾਤ ਕਰਨੀ ਚਾਹੀ । ਪੁਲਿਸ ਵਾਲਿਆਂ ਵਿਚ ਰਿਜੈਂਟਮੈਂਟ ਸੀ ਔਰ ਉਹ ਸਮਝਦੇ ਸਨ ਕਿ ਇਹ ਕੇਸ ਜਿਹੜਾ ਹੈ ਇਹ ਹੱਸ਼ ਅੱਪ ਕਰਨ ਵਾਸਤੇ ਆਇਆ ਹੋਵੇਗਾ । ਜਿਹੜਾ ਡੀ. ਐਸ. ਪੀ. ਮੌਕੇ ਤੇ ਸੀ ਉਸ ਨੇ ਪੁਲਿਸ ਵਾਲਿਆਂ ਨੂੰ ਕਿਹਾ ਕਿ ਇਸ ਦੇ ਨਾਲ ਸਾਡਾ ਕੋਈ ਮਤਲਬ ਨਹੀਂ ਔਰ ਇਹ ਜਿਹੜਾ ਇਸ ਤਰ੍ਹਾਂ ਦਾ ਸੀਰੀਅਸ ਕੇਸ ਹੈ ਇਹ ਹੱਸ਼ ਅੱਪ ਨਹੀਂ ਕੀਤਾ ਜਾਵੇਗਾ ਭਾਵੇਂ ਕੋਈ ਵੀ ਕਿਉਂ ਨਾ ਆ ਜਾਏ । ਉਸ ਪੁਲਿਸ ਅਫਸਰ ਨੇ ਇਹ ਵੀ ਕਿਹਾ ਕਿ ਸਾਨੂੰ ਸਰਕਾਰ ਦੀਆਂ ਹਦਾਇਤਾਂ ਹਨ ਕਿ ਕਿਸੇ ਦਾ ਕੋਈ ਫਰਕ ਨਹੀਂ ਸਮਝਣਾ ਅਤੇ ਜੋ ਕਾਨੂੰਨ ਦੇ ਅਧਿਕਾਰ ਵਿਚ ਹੈ ਉਸ ਮੁਤਾਬਕ ਪੂਰਾ ਐਕਸ਼ਨ ਲਵੋ । ਇਸ ਤੇ ਸਾਰੇ ਪੁਲਿਸ ਅਫਸਰ ਡਿਊਟੀ ਤੇ ਚਲੇ ਗਏ । ਜਿੱਥੋਂ ਤੱਕ ਪਟਿਆਲਾ ਦੇ ਇਕ ਐਮ. ਐਲ. ਏ. ਦੇ ਇਹ ਕਹਿਣ ਦਾ ਤੁਅੱਲਕ ਹੈ ਕਿ ਉਨ੍ਹਾਂ ਨੇ ਜਲੂਸ ਕਢਿਆ ਨਾਅਰੇ ਲਗਾਏ, ਇਹ ਬਿਲਕੁਲ ਗਲਤ ਹੈ। ਕੋਈ ਜਲੂਸ ਨਹੀਂ ਕੱਢਿਆ ਗਿਆ, ਕੋਈ ਗੌਰਮਿੰਟ ਦੇ ਖਿਲਾਫ ਨਾਹਰੇ ਨਹੀਂ ਲਾਏ ਗਏ । ਇਹ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਉਥੇ ਠੀਕ ਸਮੇਂ ਤੇ ਪਹੁੰਚ ਜਾਂਦੇ ਹਨ ਔਰ ਹਰ ਗੱਲ ਨੂੰ ਐਕਸਪਲਾਇਟ ਕਰਨ ਦੀ ਕੋਸ਼ਿਸ਼ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਭਾਵੇਂ ਕੋਈ ਆਪੋਜ਼ੀਸ਼ਨ ਵਿਚ ਵੀ ਕਿਉਂ ਨਾ ਹੋਵੇ ਉਸ ਨੂੰ ਗੌਰਮਿੰਟ ਦਾ ਸਹਿਯੋਗ ਦੇਣਾ ਚਾਹੀਦਾ ਹੈ, ਲੇਕਿਨ ਨਹੀਂ ; ਇਥੇ ਇਕ ਰਿਵਾਜ ਬਣ ਗਿਆ ਹੈ ਖਾਸ ਕਰਕੇ ਆਪੋਜ਼ੀਸ਼ਨ ਪਾਰਟੀ ਵਿਚ ਕਿ ਉਹ ਹਰ ਥਾਂ ਤੇ ਪੁਲਿਟੀਕਲ ਫਾਇਦਾ ਉਠਾਉਣਾ ਚਾਹੁੰਦੇ ਹਨ । ਇਹ ਆਪੋਜ਼ੀਸ਼ਨ ਵਾਲੇ ਸੱਜਣ ਉਥੇ ਮੌਕੇ ਤੇ ਪਹੁੰਚੇ ਔਰ ਕਾਂਗਰਸ ਜ਼ਿੰਦਾਬਾਦ ਅਤੇ ਪੰਜਾਬ ਗੌਰਮਿੰਟ ਮੁਰਦਾਬਾਦ ਕਹਿਣ ਲੱਗ ਗਏ। ਪਰ, ਸਪੀਕਰ ਸਾਹਿਬ, ਕਿਸੇ ਵੀ ਪੁਲਿਸ ਕੰਸਟੇਬਲ ਨੇ ਨਾਹਰੇ ਨਹੀਂ ਲਗਾਏ । ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਇਸ ਰਾਜ ਵਿਚ ਅਤੇ ਪਹਿਲੇ ਰਾਜ ਵਿਚ ਕੀ ਫਰਕ ਹੈ ? ਜੇਕਰ ਕੋਈ ਪੁਲਿਟੀਕਲ ਆਦਮੀ ਗਲਤੀ ਕਰ ਦਿੰਦਾ ਹੈ ਤਾਂ ਐਕਸ਼ਨ ਹੁੰਦਾ ਹੈ ਜਾਂ ਨਹੀਂ । ਇਹ ਵਾਕਿਆ 15 ਤਾਰੀਖ ਦਾ ਹੋਇਆ ਹੈ ਪਰ ਅਗਲੇ ਹੀ ਦਿਨ ਚਾਲਾਨ ਪੇਸ਼ ਕੀਤਾ ਗਿਆ । ਸਪੀਕਰ ਸਾਹਿਬ, ਅੱਜ ਕਚਹਿਰ

[ਮੁੱਖ ਮੰਤਰੀ]

ਵਿਚ ਉਸ ਕੇਸ ਦੀ ਸੁਣਵਾਈ ਵੀ ਹੋ ਰਹੀ ਹੈ । ਜੇਕਰ ਕੋਈ ਵੀ ਆਦਮੀ ਕਾਨੂੰਨ ਦੀ ਉਲੰਘਣਾ ਕਰਦਾ ਹੈ, ਭਾਵੇਂ ਉਹ ਕਿਸੇ ਦਾ ਰਿਸ਼ਤੇਦਾਰ ਹੋਵੇ, ਜਾਂ ਮਿੱਤਰ ਹੋਵੇ, ਰੂਲਿੰਗ ਪਾਰਟੀ ਦਾ ਹੋਵੇ ਜਾਂ ਆਪੋਜ਼ੀਸ਼ਨ ਪਾਰਟੀ ਦਾ ਹੋਵੇ, ਤਾਂ ਤੁਰੰਤ ਐਕਸ਼ਨ ਲਿਆ ਜਾਂਦਾ ਹੈ । ਤਿੰਨ ਚਾਰ ਦਿਨਾਂ ਦੇ ਅੰਦਰ ਅੰਦਰ ਹੀ ਕੇਸ ਕਚਹਿਰੀ ਵਿਚ ਚਲਾ ਜਾਂਦਾ ਹੈ । ਇਸ ਕੇਸ ਵਿਚ ਵੀ ਪੁਲਿਟੀਕਲ ਇੰਟਰਫੀਅਰੈਂਸ ਹੋ ਰਹੀ ਹੈ ਪਰ ਡੈਮੋਕਰੈਸੀ ਵਿਚ ਪੁਲੀਟੀਕਲ ਇੰਟਰਫੀਅਰੈਂਸ ਹੋ ਹੀ ਜਾਂਦੀ ਹੈ । ਇਹ ਇੰਟਰਫੀਅਰੈਂਸ ਪਹਿਲਾਂ ਵੀ ਹੁੰਦੀ ਸੀ ਅਤੇ ਹੁਣ ਵੀ ਹੋ ਸਕਦੀ ਹੈ । ਪੁਲੀਟੀਕਲ ਪਾਰਟੀ ਥੋੜੀ ਬਹੁਤ ਇੰਟਰਫੀਅਰੈਂਸ ਤਾਂ ਕਰਦੀ ਹੀ ਹੈ । ਲੇਕਿਨ ਪੰਜਾਬ ਸਰਕਾਰ ਨੇ ਸਾਰੇ ਅਫ਼ਸਰਾਂ ਨੂੰ ਹਦਾਇਤਾਂ ਕੀਤੀਆਂ ਹੋਈਆਂ ਹਨ ਕਿ ਹਰ ਕੰਮ ਮੈਰਿਟ ਦੇ ਲਿਹਾਜ ਨਾਲ ਕੀਤਾ ਜਾਵੇ । ਭਾਵੇਂ ਪ੍ਰਕਾਸ਼ ਸਿੰਘ ਬਾਦਲ ਹੋਵੇ, ਜਾਂ ਕਾਮਰੇਡ ਸੱਤ ਪਾਲ ਡਾਂਗ ਹੋਵੇ ਜਾਂ ਕੋਈ ਹੋਰ ਹੋਵੇ (ਥੰਪਿੰਗ) ਉਸ ਨੂੰ ਕਾਨੂੰਨ ਦੇ ਮੁਤਾਬਿਕ ਇਨਸਾਫ ਮਿਲਣਾ ਚਾਹੀਦਾ ਹੈ। (ਥੰਪਿੰਗ) ਕਾਂਗਰਸ ਸਰਕਾਰ ਉਲਟੀਆਂ ਗੱਲਾਂ ਕਰਦੀ ਰਹੀ ਹੈ। ਡਿਊਟੀ ਸਮੇਂ ਪੁਲਿਸ ਨੂੰ ਮੱਦਦ ਦੇਣੀ ਚਾਹੀਦੀ ਹੈ । ਸਪੀਕਰ ਸਾਹਿਬ, ਕਾਮਰੇਡ ਸੱਤ ਪਾਲ ਡਾਂਗ ਜੀ ਨੇ ਖੁਦ ਮੇਰੇ ਕੋਲ ਆ ਕੇ ਆਖਿਆ ਅਤੇ ਮੇਰੇ ਕੋਲ ਡੈਪੂਟੇਸ਼ਨ ਵੀ ਆਏ ਕਿ ਇਸ ਕੇਸ ਨੂੰ ਵਿਦਡਰਾਅ ਕਰ ਲਉ । (ਸ਼ੇਮ, ਸ਼ੇਮ) ਆਪੋਜ਼ੀਸ਼ਨ ਪਾਰਟੀ ਵਾਲੇ ਇਹੋ ਜਿਹੇ ਕੰਮ ਕਰਦੇ ਹਨ । ਜੇਕਰ ਗਲਤੀ ਹੋਈ ਹੈ ਅਤੇ ਜਿਸ ਆਦਮੀ ਨੇ ਵੀ ਗਲਤੀ ਕੀਤੀ ਹੈ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ (ਵਿਘਨ)। ਫਿਰੋਜ਼ਪੁਰ ਦੇ ਵਿਚ ਇਨ੍ਹਾਂ ਨੇ ਡਲੇ ਮਾਰੇ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਜੂਡੀਸ਼ਲ ਇਨਕੁਆਇਰੀ ਕਰਵਾਓ । ਝੂਠੇ ਕੇਸ ਬਣਾਏ ਗਏ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਇਨਸਟਾਂਸ ਦੇ ਦੇਣ ਜਿਥੇ ਝੂਠੇ ਕੇਸ ਬਣਾਏ ਗਏ ਹਨ। ਅਕਾਲੀ ਪਾਰਟੀ ਨੇ ਵੀ ਬਹੁਤ ਸਾਰੀਆਂ ਪੁਲੀਟੀਕਲ ਲੜਾਈਆਂ ਲੜੀਆਂ ਹਨ, ਐਜੀਟੇਸ਼ਨਾਂ ਕੀਤੀਆਂ ਹਨ ਪਰ ਉਨ੍ਹਾਂ ਐਜੀਟੇਸ਼ਨਾਂ ਦੇ ਦੌਰਾਨ ਇਕ ਵੀ ਵਾਇਲੈਂਸ ਨਹੀਂ ਹੋਈ । (ਥੰਪਿੰਗ) ਉਸ ਵੇਲੇ ਅਸੀਂ ਹੱਸ ਹੱਸ ਕੇ ਮੋਟਰਾਂ ਦੇ ਵਿਚ ਬੈਠਦੇ ਸੀ ਅਤੇ ਪੁਲਿਸ ਵਾਲੇ ਮੋਟਰਾਂ ਦੀਆਂ ਬਾਰੀਆਂ ਖੋਲ੍ਹ ਦਿੰਦੇ ਸਨ । ਅਸੀਂ ਪੁਲਿਸ ਵਾਲਿਆਂ ਨੂੰ ਸੋਟੀਆਂ ਜਾਂ ਡਲੇ ਨਹੀਂ ਮਾਰਦੇ ਸੀ । ਮੇਰੇ ਸਾਹਮਣੇ ਬੈਠੇ ਭਰਾ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਕੋਈ ਨਾ ਕੋਈ ਫਸਾਦ ਕਰਾਉਣਾ ਚਾਹੁੰਦੇ ਸਨ । ਸਪੀਕਰ ਸਾਹਿਬ, ਮੈਂ ਪਟਿਆਲੇ ਦੇ ਇਨਸੀਡੈਂਟ ਬਾਰੇ ਫੈਕਟਸ ਦੱਸੇ ਹਨ ਅਤੇ ਕੁਝ ਸਾਥੀਆਂ ਨੇ ਸੁਜੈਸ਼ਨਜ਼ ਵੀ ਦਿਤੀਆਂ ਹਨ, ਉਨ੍ਹਾਂ ਤੇ ਵੀ ਗੌਰ ਕਰਾਂਗੇ ।

ਸਪੀਕਰ ਸਾਹਿਬ, ਪੁਲਿਸ ਇਕ ਡਿਸਿਪਲਿੰਡ ਫੋਰਸ ਹੈ ਅਤੇ ਉਨ੍ਹਾਂ ਪੁਲਿਸ ਕਰਮਚਾਰੀਆਂ ਦੀ ਐਨਕਰਜਮੈਂਟ ਵਾਸਤੇ ਕੁਝ ਫੈਸਿਲਟੀਜ਼ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਉਨ੍ਹਾਂ ਪੁਲਿਸ ਕਰਮਚਾਰੀਆਂ ਦੀ ਸੈਟਿਸਫੈਕਸ਼ਨ ਹੋਣੀ ਚਾਹੀਦੀ ਹੈ । ਪੁਲਿਸ ਦਾ ਮੋਰੇਲ ਉੱਚਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਪੁਲਿਸ ਦੇ ਵਿਚ ਜੋ ਕਨਸਟੇਬਲ ਹੈ, ਉਸ ਨੂੰ ਕੇਸ ਦੀ ਤਫਤੀਸ਼ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ, ਤਾਂ ਕਿ ਉਹ ਵੀ ਐਕਸ਼ਨ ਲੈ ਸਕੇ ਕਾਂਗਰਸ ਰਾਜ ਨੇ ਪੁਲਿਸ ਕਰਮਚਾਰੀਆਂ ਲਈ ਪਿਛਲੇ 30 ਸਾਲਾਂ ਦੇ ਵਿਚ 519 ਹਾਊਸਿਜ਼ ਬਣਾਏ ਜਦ ਕਿ ਅਸੀਂ ਇਕ ਸਾਲ ਦੇ ਵਿਚ ਉਨ੍ਹਾਂ ਲਈ 1,000 ਹਾਊਸਿਜ਼ ਬਣਾ ਕੇ ਦੇ ਰਹੇ ਹਾਂ । (ਥੰਪਿੰਗ) ਸਪੀਕਰ ਸਾਹਿਬ, ਇਸ ਦੀ ਪਲਾਨ ਲਈ 27 ਕਰੋੜ ਰੁਪਿਆ ਰੱਖਿਆ ਗਿਆ ਹੈ । ਕੁਲ 16,000 ਮਕਾਨ ਪੁਲਿਸ ਲਈ ਚਾਹੀਦੇ ਹਨ ਪਰ ਅਸੀਂ 12,000 ਮਕਾਨ ਇਸ ਪਲਾਨ ਦੇ ਵਿਚ ਬਣਾ ਕੇ ਦੇਵਾਂਗੇ ।

ਸਪੀਕਰ ਸਾਹਿਬ, ਥਾਣਿਆਂ ਵਿਚ ਪਹਿਲਾਂ ਮੈਸ ਤੇ ਕੰਨਟੀਨਾਂ ਨਹੀਂ ਸਨ ਤੇ ਪੁਲਿਸ ਕਰਮਚਾਰੀਆਂ ਨੂੰ ਬਾਹਰੋਂ ਢਾਬਿਆਂ ਤੇ ਖਾਣਾ ਖਾਣ ਲਈ ਜਾਣਾ ਪੈਂਦਾ ਸੀ ਅਤੇ ਬੜੀ ਮੁਸ਼ਕਲ ਪੇਸ਼ ਆਉਂਦੀ ਸੀ । ਪਰ ਅਸੀਂ, ਸਪੀਕਰ ਸਾਹਿਬ, ਥਾਣਿਆਂ ਦੇ ਵਿਚ ਹੀ ਉਨ੍ਹਾਂ ਵਾਸਤੇ ਮੈਸ ਅਤੇ ਕੰਨਟੀਨਾਂ ਬਣਾ ਰਹੇ ਹਾਂ ਤਾਂ ਕਿ ਹਰ ਪੁਲਿਸ ਕਰਮਚਾਰੀ ਉਥੇ ਹੀ ਖਾਣਾ ਖਾ ਸਕੇ ਅਤੇ ਉਸ ਨੂੰ ਬਾਹਰ ਨਾ ਜਾਣਾ ਪਵੇ ।

ਸਪੀਕਰ ਸਾਹਿਬ, ਕਾਂਗਰਸ ਰਾਜ ਵੇਲੇ ਡਿਊਟੀ ਸਮੇਂ ਕਿਸੇ ਕਰਮਚਾਰੀ ਦੀ ਮੌਤ ਹੋ ਜਾਂਦੀ ਸੀ ਤਾਂ 5,000 ਰੁਪਿਆ ਐਕਸ ਗਰੇਸ਼ੀਆ ਗਰਾਂਟ ਦਾ ਦਿਤਾ ਜਾਂਦਾ ਸੀ ਪਰ ਅਸੀਂ 5,000 ਰੁਪਏ ਦੀ ਬਜਾਏ 20,000 ਰੁਪਏ ਐਕਸ ਗਰੇਸ਼ੀਆ ਗਰਾਂਟ ਕਰ ਦਿਤੀ ਹੈ । (ਥੰਪਿੰਗ) ਅਸੀਂ ਜੋ ਵਾਇਦੇ ਲੋਕਾਂ ਨਾਲ ਕੀਤੇ ਹਨ ਉਨ੍ਹਾਂ ਦੇ ਵਚਨ-ਬੱਧ ਹਾਂ ਅਤੇ ਉਸ ਦੇ ਮੁਤਾਬਕ ਹੀ ਸਾਰਾ ਕੁਝ ਕਰ ਰਹੇ ਹਾਂ । ਬਾਕੀ ਇਸ ਕੇਸ ਬਾਰੇ ਮੈਂ ਜ਼ਿਆਦਾ ਗੱਲਾਂ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਹ ਕੇਸ ਕੋਰਟ ਦੇ ਸਾਹਮਣੇ ਹੈ ।

**Mr. Speaker :** The House stands adjourned till 9.00 A.M. on Wednesday, the 2nd May, 1979.

*

*2.27 P.M.

(*The Sabha then adjourned till* 9.00 *A.M.* *on Wednesday, the* 2*nd May,* 1979).

---

37584/PVS—GOVT. PRESS, (U.T.) CHD.

# Punjab Vidhan Sabha Debates

2nd May, 1979

(*Forenoon Sitting*)

**Vol. I—No. 23**

OFFICIAL REPORT

CONTENTS

*Wednesday, the* 2nd *May*, 1979
(*Forenoon Sitting*)



Punjab Vidhan Sabha Secretariat, Chandigarh.

**Price: Rs.** 26-25 P.

## PUNJAB VIDHAN SABHA

**Wednesday, the 2nd May, 1979**

**(Forenoon Sitting)**

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Sardar Ravi Inder Singh) in the Chair.*

---

### STARRED QUESTIONS AND ANSWERS

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1721**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Promotion of Assistant/Deputy/Joint Directors in the Welfare Department**

***1380. Sardar Dalip Singh Pandhi** : Will the Minister for Welfare be pleased to state :—

(a) whether Government instructions regarding reservation of posts for the persons belonging to the Scheduled Castes at the promotion stage have strictly been followed at the time of promotion to the posts of Assistant, Deputy and Joint Directors in the Welfare Department ;

(b) if the reply to part (a) above be in the affirmative, the names of Assistant, Deputy and Joint Directors thus promoted so far ;

(c) if no person belonging to the Scheduled Castes has been promoted to any of the said posts, the reasons therefor ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਜੀ ਹਾਂ ।

( ਅਤੇ (ੲ) ਦਰਜਾ 1 ਅਤੇ 2 ਦੀਆਂ ਆਸਾਮੀਆਂ ਵਿਚ ਰਿਜ਼ਰਵੇਸ਼ਨ ਮਿਤੀ 6 ਮਾਰਚ 1974 ਤੋਂ ਲਾਗੂ ਕੀਤੀ ਗਈ ਹੈ। ਉਨ੍ਹਾਂ ਅਧਿਕਾਰੀਆਂ ਦੇ ਨਾਂ ਅਤੇ ਮਿਤੀ ਇਨ੍ਹਾਂ ਨੂੰ ਮਿਤੀ 6 ਮਾਰਚ, 1974 ਤੋਂ ਬਾਅਦ ਹੁਣ ਤਕ ਤਰੱਕੀ ਦਿਤੀ ਗਈ ਹੈ, ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ (ਅਨੁਲੱਗ-ੲ)

[Social Welfare Minister]

## ANNEXURE 'A'

| Designation of the Post | Directorate of Scheduled Castes and Backward Classes | | Directorate of Social Welfare | |
|---|---|---|---|---|
| | Name of the Officer | Date of promotion | Name of the Officer | Date of promotion |
| Assistant Directors | (1) Shri Niranjan Singh (Scheduled Caste) .. | 14-11-75 | 1. Smt. S. Sexana (she has been promoted on *ad hoc* basis) .. | 21-12-77 |
| | (2) Shri O.P. Shukla (Non-Scheduled Caste) .. | 14-11-75 | | |
| | (3) Shri Avtar Singh (Non-Scheduled Caste) .. | 3-6-77 | | |
| Deputy Directors | .. | .. | (1) Miss Krishna Thapar (Non-Scheduled Caste) | 6-5-75 |
| Joint Directors .. | (1) Shri Surjit Singh (Non-Scheduled Caste) .. | 26-8-76 | (1) Shri Mohinder Singh Sodhi (Non-Scheduled Caste) | 3-3-76 |
| | (2) Shri Manohar Singh (Non-Scheduled Caste) | 1-9-76 | (2) Shri Jaswant Singh Garib (Non-Scheduled Caste) | 11-1-77 |
| | (3) Shri Jaspal Singh (Non-Scheduled Caste) .. | 13-9-76 | (3) Shri Kulwant Singh (Non-Scheduled Caste) .. | 21-6-77 |
| | (4) Sh. Shakti Sagar Jain (Non-Scheduled Caste) | 30-11-76 | (4) Shri R.K. Sharma (Non-Scheduled Caste) .. | 11-10-77 |
| | (5) Shri K.M. Lyall (Non-Scheduled Caste) .. | 1-2-77 | | |
| | (6) Shri Jaswant Singh Garib (Non-Scheduled Caste) | 14-10-77 | | |
| | (7) Shri Hari Krishan Singla (Non-Scheduled Caste) | 22-3-78 | | |
| | (8) Shri S.S. Pal (Non-Schedule Caste) .. | 6-9-78 | | |
| | (9) Shri Sewa Singh (Non-Scheduled Caste) ... | 20-12-78 | | |

*Note.*—The posts of Joint Directors are borne on P.C.S. Cadre and the appointments against these posts are not made by promotions from the Department.

**ਸਰਦਾਰ ਦਲੀਪ ਸਿੰਘ ਪਾਂਧੀ :** ਸਰ ਮੈਂ ਸਵਾਲ ਵਿਚ ਇਹ ਪੁੱਛਿਆ ਸੀ ਕਿ —

"if no person belonging to the Scheduled Castes has been promoted to any of the said posts, the reasons therefor ;".

ਇਕ ਤਾਂ ਜਨਾਬ ਇਨ੍ਹਾਂ ਨੇ ਰੀਜ਼ਨ ਨਹੀਂ ਦਿੱਤਾ ਔਰ ਅਸਿਸ਼ਟੈਂਟ ਡਾਇਰੈਕਟਰ ਵਾਸਤੇ ਇਕ ਹੀ ਬੰਦਾ ਪ੍ਰਮੋਟ ਕੀਤਾ ਹੈ, ਨਰੰਜਣ ਸਿੰਘ। ਜਾਇੰਟ ਡਾਇਰੈਕਟਰ ਇਕ ਵੀ ਸ਼ਡਿਊਲਡ ਕਾਸਟਸ ਨਹੀਂ ਹੈ। ਇਸ ਦਾ ਕੀ ਕਾਰਣ ਹੈ ? ਇਸ ਤਰ੍ਹਾਂ ਹੀ ਡਾਇਰੈਕਟਰ ਸੋਸ਼ਲ ਵੈਲਫੇਅਰ ਬਾਰੇ ਦੱਸਿਆ ਹੈ। ਇਕ ਸ੍ਰੀਮਤੀ ਐਸ. ਸਕਸੈਨਾ ਨੂੰ ਲਗਾਇਆ ਹੋਇਆ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਮਹਿਕਮੇਂ ਵਿਚ ਕੋਈ ਸ਼ਡਿਊਲਡ ਕਾਸਟਸ ਅਫਸਰ ਨਹੀਂ ਹੈ, ਜੇਕਰ ਹੈ ਤਾਂ ਕੀ ਕਾਰਣ ਹੈ, ਉਸ ਨੂੰ ਪ੍ਰਮੋਸ਼ਨ ਕਿਉਂ ਨਹੀਂ ਦਿੱਤੀ ਗਈ। ਜੇਕਰ ਪੀ.ਸੀ.ਐਸ. ਅਫਸਰ ਹੀ ਲਗਾਉਣਾ ਹੈ ਤਾਂ ਪੀ.ਸੀ.ਐਸ. ਅਫਸਰ ਵੀ ਸ਼ਡਿਊਲਡ ਕਾਸਟਸ ਬਹੁਤ ਹਨ, ਉਨ੍ਹਾਂ ਵਿਚੋਂ ਕਿਉਂ ਨਹੀਂ ਲਗਾਇਆ ਜਾਂਦਾ ?

**ਮੰਤਰੀ :** ਸਪੀਕਰ ਸਾਹਿਬ, ਜਾਇੰਟ ਡਾਇਰੈਕਟਰਾਂ ਦੀਆਂ ਪੀ.ਸੀ.ਐਸ. ਕਾਡਰ ਦੀਆਂ ਪੋਸਟਾਂ ਹਨ ਔਰ ਉਹ ਲੱਗੇ ਹੋਏ ਹਨ । ਜਿਹੜੀ ਮਿਸਿਜ਼ ਸਕਸੈਨਾ ਹੈ, ਉਸ ਦੇ ਬਾਰੇ ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖਿਆ ਹੋਇਆ ਹੈ ਔਰ ਇਹ ਪੋਸਟ ਡਾਇਰੈਕਟ ਰਿਕਰੂਟਮੈਂਟ ਰਾਹੀਂ ਭਰੀ ਜਾਣੀ ਹੈ। ਰੈਜ਼ਰਵੇਸ਼ਨ ਦੀ ਪੋਸਟ ਹੈ ਔਰ ਕਮਿਸ਼ਨ ਦੀ ਕਾਰਵਾਈ ਤੋਂ ਬਾਅਦ ਹੀ ਭਰੀ ਜਾਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਸਪੈਸੀਫੀਕਲੀ ਪੁੱਛਿਆ ਸੀ ਕਿ ਜਾਇੰਟ ਡਾਇਰੈਕਟਰ ਸ਼ਡਿਊਲਡ ਕਾਸਟ ਵੀ ਕੋਈ ਪ੍ਰਮੋਟ ਕੀਤਾ ਹੈ ਜਾਂ ਨਹੀਂ ਪਰ ਰਿਪਲਾਈ ਵਿਚ ਕਿਤੇ ਨਹੀਂ ਦੱਸਿਆ ਹੋਇਆ। ਇਕ ਸੁਰਜੀਤ ਸਿੰਘ ਹੈ, ਇਸ ਦੇ ਬਾਰੇ ਵੀ ਨਹੀਂ ਦੱਸਿਆ ਕਿ ਆਇਆ ਇਹ ਸ਼ਡਿਊਲਡ ਕਾਸਟ ਹੈ ਜਾਂ ਨਹੀਂ। ਮੇਰੀ ਅਰਜ਼ ਹੈ ਕਿ ਪੰਜਾਬ ਵਿਚ ਸ਼ਡਿਊਲਡ ਕਾਸਟਸ ਪੀ.ਸੀ.ਐਸ. ਅਫਸਰ ਵੀ ਹੋਣਗੇ। ਉਨ੍ਹਾਂ ਵਿਚੋਂ ਜਾਇੰਟ ਡਾਇਰੈਕਟਰ ਕਿਉਂ ਨਹੀਂ ਲਗਾਏ ਜਾਂਦੇ ? ਮੈਂ ਕਾਰਣ ਪੁੱਛੇ ਸਨ ਪਰ ਕਾਰਨਾਂ ਬਾਰੇ ਵੀ ਇਹ ਸਾਈਲੈਂਟ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ ਹੈ ਭਾਵੇਂ ਸਾਰੇ ਦੇ ਸਾਰੇ ਹੀ ਜਾਇੰਟ ਡਾਇਰੈਕਟਰ ਸ਼ਡਿਊਲਡ ਕਾਸਟਸ ਹੀ ਲੱਗ ਜਾਣ। ਬਲਕਿ ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ ਵੈਲਕਮ ਕੀਤਾ ਜਾਵੇਗਾ। ਲੇਕਿਨ ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਪੀ.ਸੀ.ਐਸ. ਅਫਸਰ ਚੀਫ ਸੈਕਟਰੀ ਵੱਲੋਂ ਭੇਜੇ ਜਾਂਦੇ ਹਨ। ਜਿਹੜੇ ਆਦਮੀ ਸਾਨੂੰ ਦਿੱਤੇ ਜਾਂਦੇ ਹਨ, ਉਨ੍ਹਾਂ ਨੂੰ ਮਨਜ਼ੂਰ ਕਰ ਲਿਆ ਜਾਂਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਜਨਾਬ ਤੁਸੀਂ ਵੇਖ ਲਵੋ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ।

**ਸ੍ਰੀ ਸਪੀਕਰ :** ਇਨ੍ਹਾਂ ਨੇ ਪੁੱਛਿਆ ਸੀ ਕਿ ਜੇਕਰ ਵੇਕੈਂਸੀਜ਼ ਫਿੱਲ ਕਰਨ ਵਾਸਤੇ ਸ਼ਡਿਊਲਡ ਕਾਸਟਸ ਦੀ ਜਗ੍ਹਾ ਸੀ ਤਾਂ ਉਹ ਸ਼ਡਿਊਲਡ ਕਾਸਟਸ ਆਦਮੀਆਂ ਰਾਹੀਂ ਕਿਉਂ ਨਹੀਂ ਭਰੀ ਗਈ। ਇਸ ਦਾ ਜਵਾਬ ਦਿਓ।

**ਮੰਤਰੀ :** ਸਪੀਕਰ ਸਾਹਿਬ, ਇਹ ਜਾਇੰਟ ਡਾਇਰੈਕਟਰਾਂ ਦੀਆਂ ਪੋਸਟਾਂ ਪੀ.ਸੀ.ਐਸ. ਕਾਡਰ ਦੀਆਂ ਪੋਸਟਾਂ ਹਨ। ਇਨ੍ਹਾਂ ਦੀ ਸਾਰੀ ਸਾਂਝੀ ਸੀਨਿਆਰਿਟੀ ਹੁੰਦੀ ਹੈ। ਉਚੇਚੀ ਵੈਲਫੇਅਰ ਮਹਿਕਮੇ ਵਾਸਤੇ ਕੋਈ ਸੀਨਿਆਰਿਟੀ ਫਿਕਸ ਨਹੀਂ ਹੈ। ਇਸ ਲਈ ਜਿਸ ਜਿਸ ਤਰ੍ਹਾਂ ਸਰਕਾਰ ਪੀ.ਸੀ.ਐਸ.

[Social Welfare Minister]

ਅਫਸਰ ਦਿੰਦੀ ਹੈ, ਉਨ੍ਹਾਂ ਨੂੰ ਉਸ ਉਸ ਤਰ੍ਹਾਂ ਹੀ ਲਗਾ ਦਿਤਾ ਜਾਂਦਾ ਹੈ। ਜੇਕਰ ਇਹ ਪ੍ਰਮੋਸ਼ਨ ਮਹਿਕਮੇਂ ਦੇ ਆਦਮੀਆਂ ਵਿਚੋਂ ਕੀਤੀ ਜਾਂਦੀ ਹੋਵੇ ਤਾਂ ਕਿਹਾ ਜਾ ਸ਼ਕਦਾ ਹੈ ਕਿ ਸ਼ਡਿਊਲਡ ਕਾਸਟ ਨੂੰ ਹੀ ਪ੍ਰਮੋਟ ਕਰਨਾ ਹੈ, ਰਿਜ਼ਰਵ ਪੋਸ਼ਟ ਹੈ, ਪਰ ਇਹ ਗਲ ਪੀ.ਸੀ.ਐਸ. ਵਾਸਤੇ ਨਹੀਂ ਕਹੀ ਜਾ ਸ਼ਕਦੀ ਕਿਉਂਕਿ ਉਨ੍ਹਾਂ ਦੀ ਸੀਨਿਆਰਟੀ ਸ਼ਮੁੱਚੇ ਤੌਰ ਤੇ ਸਾਂਝੀ ਹੁੰਦੀ ਹੈ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਜਿਹੜੇ ਜਾਇੰਟ ਡਾਇਰੈਕਟਰ ਪੀ.ਸੀ.ਐਸ. ਅਫ਼ਸਰ ਨਹੀਂ ਹਨ ਉਹ ਮਹਿਕਮੇਂ ਵਿਚੋਂ ਪ੍ਰਮੋਟ ਹੋਕੇ ਆਉਂਦੇ ਹਨ। ਬਾਕੀ ਇਨ੍ਹਾਂ ਨੇ ਚੀਫ ਸੈਕਟਰੀ ਬਾਰੇ ਕਿਹਾ ਹੈ, ਮੈਂ ਕਿਸੇ ਦਾ ਨਾਮ ਨਹੀਂ ਲੈਂਦਾ ਪਰ ਕੀ ਇਹ ਗਲ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਨਹੀਂ ਕਿ ਜਿਹੜਾ ਇਸ ਪੋਸਟ ਤੇ ਲਗਿਆ ਹੋਇਆ ਹੈ ਕੀ ਉਸ ਨੂੰ ਹਰੀਜਨਾਂ ਨਾਲ ਨਫਰਤ ਨਹੀਂ ਹੈ; ਕੀ ਉਹ ਐਂਟੀ ਹਰੀਜਨ ਨਹੀਂ ਹੈ ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਕੋਈ ਵੀ ਜਾਇੰਟ ਡਾਇਰੈਕਟਰ ਦੀ ਮਹਿਕਮੇਂ ਵਿਚੋਂ ਪ੍ਰਮੋਸ਼ਨ ਨਹੀਂ ਹੁੰਦੀ। ਉਨ੍ਹਾਂ ਪੋਸਟਾਂ ਤੇ ਪੀ.ਸੀ.ਐਸ. ਅਫਸਰਾਂ ਵਿਚੋਂ ਲਗਾਏ ਜਾਂਦੇ ਹਨ।

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਸਪੀਕਰ ਸਾਹਿਬ, ਜੇਕਰ ਵੈਲਫੇਅਰ ਦੇ ਮਹਿਕਮੇਂ ਦਾ ਇਹ ਹਾਲ ਹੈ ਕਿ ਮਹਿਕਮੇ ਵਿਚੋਂ ਹਰੀਜਨਾਂ ਨੂੰ ਪਰਮੋਟ ਨਹੀਂ ਕੀਤਾ ਜਾਣਾ ਤਾਂ ਬਾਕੀ ਦੇ ਮਹਿਕਮਿਆਂ ਦਾ ਕੀ ਹਾਲ ਹੋਵੇਗਾ, ਉਸ ਬਾਰੇ ਤੁਸੀਂ ਅੰਦਾਜ਼ਾ ਲਗਾ ਲਵੋਂ। ਮੈਂ ਵਜ਼ੀਰ ਸਾਹਿਬਾ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਐਨਸ਼ਿਓਰ ਕਰਨਗੇ ਕਿ ਭਲਾਈ ਮਹਿਕਮੇਂ ਵਿਚ ਰਿਜ਼ਰਵੇਸ਼ਨ ਪੂਰੀ ਹੋ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਹ ਪੀ.ਸੀ.ਐਸ. ਕਾਡਰ ਦੀਆਂ ਪੋਸਟਾਂ ਹੋਣ ਕਰਕੇ ਸਟੇਟ ਪੱਧਰ ਤੇ ਇਨ੍ਹਾਂ ਦੀ ਸੀਨਿਆਰਟੀ ਹੁੰਦੀ ਹੈ। ਬਾਕੀ ਜਿਹੜਾ ਇਨ੍ਹਾਂ ਦਾ ਸਵਾਲ ਹੈ ਰਿਜ਼ਰਵੇਸ਼ਨ ਪੂਰੀ ਕਰਨ ਬਾਰੇ, ਉਸ ਬਾਰੇ ਤਾਂ ਪਹਿਲਾਂ ਹੀ ਸਰਕਾਰ ਯਤਨ ਕਰਦੀ ਰਹਿੰਦੀ ਹੈ ।

### Old-age and Widow Pensions

***1267. Comrade Harbans Singh Bika, M.L.A.**: Will the Minister for Welfare be pleased to state :—

(a) the number and details of persons who were sanctioned old-age pensions, widow pensions and also those who were sanctioned pensions on account of their being handicapped during the period from July, 1977 to 31st January, 1979 ;

(b) whether all the above-mentioned pensioners are receiving the pensions regularly every month ; if not, the reasons therefor ?

**ਸਰਦਾਰਨੀ ਸਤਵੰਤ ਕੌਰ ਸੰਧੂ**: (ੳ) ਅਤੇ (ਅ) 1 ਜੁਲਾਈ, 1977 ਤੋਂ 31 ਜਨਵਰੀ, 1979 ਦੇ ਸਮੇਂ ਵਿਚ, 14,289 ਵਿਅਕਤੀਆਂ ਨੂੰ ਬੁਢਾਪਾ ਪੈਨਸ਼ਨ ਅਤੇ 3,848

ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿਤੀ ਸਹਾਇਤਾ ਮੰਜ਼ੂਰ ਕੀਤੀ ਗਈ। ਇਨ੍ਹਾਂ ਕੇਸਾਂ ਦਾ ਜ਼ਿਲੇਵਾਰ ਵੇਰਵਾ—ਅਨੁਲੱਗ 'ੲ' ਹੈ।

ਬੁਢਾਪਾ ਪੈਨਸ਼ਨ ਲਗਾਤਾਰ ਭੇਜੀ ਜਾ ਰਹੀ ਹੈ, ਸਿਵਾਏ ਉਨ੍ਹਾਂ ਕੇਸਾਂ ਦੇ ਜਿਨ੍ਹਾਂ ਵਿੱਚ ਕਿ ਇਹ ਨਿਯਮਾਂ ਅਨੁਸਾਰ ਰੋਕੀ ਹੋਈ ਹੈ।

ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਲਗਾਤਾਰ ਵਿੱਤੀ ਸਹਾਇਤਾ ਭੇਜਣਾ, ਫੰਡਾਂ ਦੀ ਕਮੀ ਹਣ ਕਾਰਨ, ਸੰਭਵ ਨਹੀਂ ਹੋ ਸਕਿਆ। ਸਾਲ 1979-80 ਦੇ ਬਜਟ ਦੀ ਉਪਲਬਧੀ ਉਪਰੰਤ, ਬਕਾਇਆ ਅਪ੍ਰੈਲ, 1979 ਵਿਚ ਭੇਜੇ ਜਾਣ ਦੀ ਆਸ ਹੈ।

ਅਨੁਲੱਗ

| ਕ੍ਰਮ ਅੰਕ | ਜ਼ਿਲ੍ਹਾ | | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ |
|---|---|---|---|---|
| 1 | ਅੰਮ੍ਰਿਤਸਰ | ... | 2,228 | 627 |
| 2 | ਜਲੰਧਰ | ... | 1,054 | 449 |
| 3 | ਲੁਧਿਆਣਾ | ... | 1,587 | 383 |
| 4 | ਹੁਸ਼ਿਆਰਪੁਰ | ... | 1,144 | 366 |
| 5 | ਫਿਰੋਜ਼ਪੁਰ | ... | 672 | 159 |
| 6 | ਕਪੂਰਥਲਾ | ... | 386 | 119 |
| 7 | ਪਟਿਆਲਾ | ... | 1,714 | 159 |
| 8 | ਸੰਗਰੂਰ | ... | 1,121 | 203 |
| 9 | ਫਰੀਦਕੋਟ | ... | 2,172 | 429 |
| 10 | ਬਠਿੰਡਾ | ... | 601 | 159 |
| 11 | ਰੋਪੜ | ... | 625 | 162 |
| 12 | ਗੁਰਦਾਸਪੁਰ | ... | 985 | 633 |
| | ਜੋੜ | ... | 14,289 | 3,848 |

**ਕਾਮਰੇਡ ਹਰਬੰਸ ਸਿੰਘ ਬੀਕਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪਰਫਾਰਮਾ ਹੈ, ਜਿਸ ਉਤੇ ਪੈਨਸ਼ਨ ਲਗਦੀ ਹੈ, ਉਹ ਬਹੁਤ ਮੁਸ਼ਕਲ ਹੈ। ਉਹ ਇਤਨਾ ਮੁਸ਼ਕਲ ਹੈ ਕਿ ਲੋਕ ਕਈ ਕਈ ਦਫਤਰਾਂ ਵਿਚ ਘੁੰਮਦੇ ਰਹਿੰਦੇ ਹਨ। ਇਸ ਲਈ ਕੀ ਇਹ ਉਸ ਪਰਫਾਰਮੇਂ ਨੂੰ ਸੌਖਾ ਬਣਾ ਦੇਣਗੇ ?

ਦੂਸਰਾ ਮੇਰਾ ਸਵਾਲ ਇਹ ਹੈ ਕਿ ਪਹਿਲਾਂ ਇਨ੍ਹਾਂ ਨੇ ਦੱਸਿਆ ਹੈ ਕਿ ਫੰਡਾਂ ਦੀ ਕਮੀ ਰਹੀ ਹੈ ਇਸ ਕਰਕੇ ਪੈਨਸ਼ਨਾਂ ਲੋਕਾਂ ਨੂੰ ਨਹੀਂ ਪੁੱਜੀਆਂ। ਅੱਗੇ ਵਾਸਤੇ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੋਕਾਂ ਨੂੰ ਵੇਲੇ ਸਿਰ ਪੈਨਸ਼ਨਾਂ ਭਿਜਵਾਉਣ ਲਈ ਯਤਨ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਜਿਹੜਾ ਪਰਫਾਰਮਾ ਹੈ ਇਸ ਨੂੰ ਜਿੱਥੋਂ ਤਕ ਸਿੰਪਲੀਫਾਈ ਕਰਨ ਦਾ ਸਵਾਲ ਹੈ, ਮੈਂ ਦੱਸਣਾ ਚਾਹੁੰਦੀ ਹਾਂ ਕਿ ਇਹ ਪਰਫਾਰਮਾ ਬਿਲਕੁਲ ਠੀਕ ਹੈ, ਕੋਈ ਔਖਾ ਨਹੀਂ ਹੈ। ਪ੍ਰਾਬਲਮ ਇਹ ਹੈ ਕਿ ਮੈਂਬਰ ਸਾਹਿਬ ਇਹ ਪਰਫਾਰਮਾ ਭਰਦੇ ਹਨ ਉਨ੍ਹਾਂ ਨੂੰ ਸਹੀ ਪਿਕਚਰ ਦਾ ਪਤਾ ਨਹੀਂ ਹੁੰਦਾ। ਇਸ ਵਿਚ ਬਿਨੈਕਾਰ ਨੇ ਆਪਣਾ ਲਾਈਫ ਸਕੈਚ ਦੇਣਾ ਹੁੰਦਾ ਹੈ, ਬੱਚੇ ਦੱਸਣੇ ਹੁੰਦੇ ਹਨ, ਡਾਕਟਰ ਦੀ, ਸਰਪੰਚ ਸਾਹਿਬ ਦੀ ਤੇ ਫਿਰ ਕਿਸੇ ਗਜ਼ਟਿਡ ਅਫਸਰ ਦੀ ਰਿਕੁਮੈਂਡੇਸ਼ਨ ਹੁੰਦੀ ਹੈ। ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਇਤਨੀ ਤਸਦੀਕ ਕਰਨ ਦੇ ਬਾਵਜੂਦ ਵੀ ਸਾਡੇ ਪਾਸ ਕਾਫੀ ਸਾਰੀਆਂ ਸ਼ਕਾਇਤਾਂ ਆਉਂਦੀਆਂ ਹਨ ਕਿ ਪੈਨਸ਼ਨਾਂ ਗਲਤ ਲੱਗੀਆਂ ਹੋਈਆਂ ਹਨ। ਜੇਕਰ ਇਸ ਪਰਫਾਰਮੇ ਨੂੰ ਬਿਲਕੁਲ ਹੀ ਆਸਾਨ ਕਰ ਦਿੱਤਾ ਜਾਵੇ ਤਾਂ ਫਿਰ ਮੇਰਾ ਖਿਆਲ ਹੈ ਕਿ ਸਾਰੀਆਂ ਦੀਆਂ ਸਾਰੀਆਂ ਪੈਨਸ਼ਨਾਂ ਹੀ ਗਲਤ ਲੱਗ ਜਾਣ। ਇਸ ਬਾਰੇ ਮੇਰੀ ਤਜਵੀਜ਼ ਹੈ ਕਿ ਮੈਂਬਰ ਸਾਹਿਬਾਨ ਜਿਹੜੀਆਂ ਲੋਕਾਂ ਨੂੰ ਇਸ ਤਰ੍ਹਾਂ ਦੀਆਂ ਕੋਈ ਪ੍ਰਾਬਲਮਜ਼ ਆਉਂਦੀਆਂ ਹਨ ਉਨ੍ਹਾਂ ਉਤੇ ਲੋਕਾਂ ਨੂੰ ਥੋਹੜਾ ਜਿਹਾ ਚਾਨਣਾ ਪਾ ਦਿਆ ਕਰਨਾ ਕੋਈ ਔਖੀ ਗੱਲ ਨਹੀਂ ਹੈ। ਡਾਕਟਰ ਦੀ ਸਰਪੰਚ ਦੀ ਔਰ ਸਬੰਧਤ ਐਮ. ਐਲ. ਏ. ਦੀ ਤਸਦੀਕ ਹੋਣੀ ਹੁੰਦੀ ਹੈ। ਬਾਕੀ ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਪਹਿਲਾਂ ਰੁਕੀਆਂ ਹੋਈਆਂ ਪੈਨਸ਼ਨਾਂ ਸਾਰੀਆਂ ਦੀਆਂ ਸਾਰੀਆਂ ਭੇਜੀਆਂ ਜਾ ਰਹੀਆਂ ਹਨ।

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਮੰਨਿਆ ਹੈ ਕਿ ਵਿੱਡੋ ਪੈਨਸ਼ਨਾਂ ਫੰਡਜ਼ ਦੀ ਘਾਟ ਕਰਕੇ ਨਹੀਂ ਦਿੱਤੀਆਂ ਜਾ ਸਕਦੀਆਂ। ਇਹ ਇਨ੍ਹਾਂ ਦੇ ਵੀ ਨੋਟਿਸ ਵਿਚ ਹੋਵੇਗਾ ਕਿ ਪਿਛਲੇ ਸਾਲ ਜੋ ਬਜਟ ਪ੍ਰੋਵੀਜ਼ਨ ਸੀ ਉਸ ਵਿਚ ਕੱਟ ਲਗਾ ਦਿੱਤੀ ਗਈ ਔਰ ਸਾਰਾ ਪੈਸਾ ਫਾਇਨਾਂਸ ਵੱਲੋਂ ਉਨ੍ਹਾਂ ਨੂੰ ਨਹੀਂ ਦਿੱਤਾ ਗਿਆ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਪੈਨਸ਼ਨਾਂ ਪਹਿਲਾਂ ਲੱਗੀਆਂ ਹੋਈਆਂ ਹਨ ਉਨ੍ਹਾਂ ਦਾ ਗੁਜ਼ਾਰਾ ਹੀ ਉਸ ਪੈਨਸ਼ਨ ਉਪਰ ਹੁੰਦਾ ਹੈ ਔਰ ਅੱਠ, ਅੱਠ, ਨੌਂ ਨੌਂ, ਮਹੀਨੇ ਪੈਨਸ਼ਨਾਂ ਨਾ ਗਈਆਂ ਜਿਨ੍ਹਾਂ ਨਾਲ ਉਨ੍ਹਾਂ ਨੂੰ ਬਹੁਤ ਦਿੱਕਤ ਦਾ ਸਾਹਮਣਾ ਕਰਨਾ ਪਿਆ ਹੈ। ਕੀ ਇਹ ਐਸੇ ਸਟੈਪਸ ਲੈਣਗੇ ਕਿ ਜਿਨ੍ਹਾਂ ਨੂੰ ਪੈਨਸ਼ਨਾਂ ਸੈਂਕਸ਼ਨ ਹੋ ਗਈਆਂ ਹਨ ਜਾਂ ਪਹਿਲਾਂ ਲੱਗੀਆਂ ਹੋਈਆਂ ਹਨ ਉਨ੍ਹਾਂ ਨੂੰ ਬਾਕਾਇਦਾ ਤੌਰ ਤੇ ਪੈਸੇ ਜਾਂਦੇ ਰਹਿਣ ? ਆਇਆ ਇਹ ਫਾਇਨਾਂਸ ਮਹਿਕਮੇਂ ਨਾਲ ਗੱਲ ਬਾਤ ਕਰਨਗੇ ਜਿਸ ਨਾਲ ਕਿ ਪੈਨਸ਼ਨ ਦੇ ਪੈਸੇ ਨਾ ਰੁਕਿਆ ਕਰਨ। ਸਪੀਕਰ ਸਾਹਿਬ, ਇਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਸਟੈਪਸ ਲੈ ਰਹੇ ਹਨ ?

**ਮੰਤਰੀ**: ਪੈਸੇ ਦੀ ਘਾਟ ਕਰਕੇ ਪਿੱਛੇ ਪੈਨਸ਼ਨਾਂ ਨਹੀਂ ਜਾ ਸਕੀਆਂ, ਇਹ ਗੱਲ ਠੀਕ ਹੈ। ਅੱਗੇ ਵਾਸਤੇ ਕੀ ਸਟੈਪਸ ਲਏ ਜਾ ਸਕਦੇ ਹਨ ਕਿ ਪੈਨਸ਼ਨ ਨਾ ਰੁਕਣ, ਇਸ ਬਾਰੇ ਪੁਜੀਸ਼ਨ ਇਹ

ਹੈ ਕਿ ਫਾਇਨਾਂਸ ਮਹਿਕਮੇਂ ਨੂੰ ਅਸੀਂ ਪ੍ਰੋਪੋਜ਼ਲ ਭੇਜਦੇ ਹਾਂ ਕਿ ਇਤਨੇ ਪੈਸੇ ਚਾਹੀਦੇ ਹਨ। ਉਹ ਫਿਰ ਪੈਸ਼ਾ ਦਿੰਦਾ ਹੈ। ਫਿਰ ਵੀ ਕੋਸ਼ਿਸ਼ ਕੀਤੀ ਜਾਵੇਗੀ ਕਿ ਜੋ ਪੈਨਸ਼ਨਾਂ ਲੱਗੀਆਂ ਹੋਈਆਂ ਹਨ ਜਾਂ ਸੈਂਕਸ਼ਨ ਹੋਈਆਂ ਹੋਈਆਂ ਹਨ ਉਨ੍ਹਾਂ ਨੂੰ ਪੈਸੇ ਠੀਕ ਸਮੇਂ ਸਿਰ ਭੇਜੇ ਜਾ ਸਕਣ।

**ਸਰਦਾਰ ਮਨਮੋਹਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਫਾਰਮ ਮਹਿਕਮੇਂ ਕੋਲ ਜਾਂਦਾ ਹੈ ਤਾਂ ਉਹ ਪੈਨਸ਼ਨ ਲੈਣ ਵਾਲੇ ਨੂੰ ਕਹਿੰਦੇ ਹਨ ਕਿ ਐਮ. ਐਲ. ਏ. ਦੇ ਦਸਤਖਤ ਕਰਵਾ ਕੇ ਲੈ ਆਵੋ। ਲੇਕਿਨ ਫਾਰਮ ਵਿਚ ਐਮ. ਐਲ. ਏ. ਦੇ ਦਸਤਖਤ ਕਰਨ ਲਈ ਕੋਈ ਕਾਲਮ ਨਹੀਂ ਬਣਿਆ ਹੁੰਦਾ। ਜਦੋਂ ਮਹਿਕਮੇਂ ਵਾਲਿਆਂ ਤੋਂ ਪੁਛਦੇ ਹਾਂ ਤਾਂ ਕਹਿੰਦੇ ਹਨ ਕਿ ਕੋਰੇ ਕਾਗਜ਼ ਤੇ ਦਸਤਖਤ ਕਰਵਾ ਲਓ। ਇਸ ਲਈ ਕੀ ਇਹ ਐਮ. ਐਲ. ਏ. ਦੇ ਦਸਤਖਤ ਕਰਨ ਲਈ ਕੋਈ ਕਾਲਮ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੇਰੇ ਪਿੱਛੇ ਇਕ ਬੁਜ਼ੁਰਗ ਮੈਂਬਰ ਬੈਠੇ ਹਨ, ਉਹ ਕਹਿ ਰਹੇ ਹਨ ਕਿ ਇਹ ਕਾਲਮ ਫਾਰਮ ਵਿਚ ਹੈ।

**ਸਰਦਾਰ ਗੁਰਦਾਰਾ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੈਨਸ਼ਨ ਦੇ ਫਾਰਮ ਜਿਹੜੇ ਚੰਡੀਗੜ੍ਹ ਆਉਂਦੇ ਹਨ ਉਹ ਕਈ ਕਈ ਸਾਲ ਇਥੇ ਰੁਲਦੇ ਰਹਿੰਦੇ ਹਨ ਪਰ ਕਈ ਕਾਰਨਾਂ ਕਰਕੇ ਉਨ੍ਹਾਂ ਤੇ ਕਾਰਵਾਈ ਨਹੀਂ ਹੋ ਸਕਦੀ। ਇਸ ਲਈ ਕੀ ਮਨਿਸਟਰ ਸਾਹਿਬਾ ਇਸ ਤੇ ਜਲਦੀ ਕਾਰਵਾਈ ਕਰਨ ਲਈ ਜ਼ਿਲ੍ਹਾ ਹੈਡ ਕੁਆਰਟਰ ਤੇ ਜਲਦੀ ਫੈਸਲਾ ਕਰਨ ਲਈ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੂੰ ਪੈਨਸ਼ਨ ਸੈਂਕਸ਼ਨ ਹੋਣ ਵਿਚ ਟਾਈਮ ਲਗ ਜਾਂਦਾ ਹੈ ਉਸ ਵਿਚ ਸਭ ਤੋਂ ਵੱਡੀ ਔਖਿਆਈ ਇਹ ਹੁੰਦੀ ਹੈ ਕਿ ਉਹ ਫਾਰਮ ਸ਼ਹੀ ਨਹੀਂ ਭਰੇ ਹੁੰਦੇ। ਜਿਸ ਤਰ੍ਹਾਂ ਇਕ ਬਜ਼ੁਰਗ ਹੈ ਅਤੇ ਉਸ ਦੇ 2 ਬੱਚੇ ਹਨ ਪਰ ਉਸ ਨੇ ਆਪਣੇ 2 ਬੱਚਿਆਂ ਦੀ ਆਮਦਨ ਨਹੀਂ ਲਿਖੀ। ਇਸ ਕਰਕੇ ਲਿਖਾਪੜ੍ਹੀ ਵਿਚ ਟਾਈਮ ਲਗ ਜਾਂਦਾ ਹੈ ਬਾਕੀ ਜੋ ਸੁਜੈਸ਼ਨ ਮੈਂਬਰ ਸਾਹਿਬ ਨੇ ਦਿੱਤੀ ਹੈ ਕਿ ਜ਼ਿਲ੍ਹਾ ਲੇਵਲ ਤੇ ਇਨ੍ਹਾਂ ਫਾਰਮਾਂ ਤੇ ਕਾਰਵਾਈ ਕੀਤੀ ਜਾਵੇ ਇਸ ਬਾਰੇ ਵਿਚਾਰਿਆ ਜਾ ਸਕਦਾ ਹੈ ਤਾਂਕਿ ਇਹ ਪਰਾਬਲਮ ਹੱਲ ਹੋ ਸਕੇ।

**ਸਰਦਾਰ ਸਰਦਾਰਾ ਸਿੰਘ ਕੋਹਲੀ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਵਿਧਵਾਵਾਂ ਦੇ 2 ਲੜਕੇ ਹੁੰਦੇ ਹਨ ਪਰ ਉਹ ਵਿਆਹੇ ਹੁੰਦੇ ਹਨ ਅਤੇ ਆਮਦਨ ਥੋੜੀ ਹੋਣ ਕਰਕੇ ਆਪਣੇ ਮਾਂ ਬਾਪ ਨੂੰ ਕੁਝ ਨਹੀਂ ਦੇ ਸਕਦੇ, ਪਰ ਮਹਿਕਮੇਂ ਵਲੋਂ ਇਸ ਕਰਕੇ ਅਰਜ਼ੀਆਂ ਰਿਜੈਕਟ ਹੋ ਜਾਂਦੀਆਂ ਹਨ। ਮੈਂ ਇਹ ਪੁੱਛਦਾ ਹਾਂ ਕਿ ਕੀ ਇਹ ਇਸਤੇ ਵਿਚਾਰ ਕਰਨਗੇ ਕਿ ਜਿਨ੍ਹਾਂ ਦੇ ਬੱਚੇ ਵਖਰੇ ਰਹਿੰਦੇ ਹਨ ਅਤੇ ਉਹ ਆਪਣੀਆਂ ਮਾਤਾਵਾਂ ਨੂੰ ਕੁਝ ਨਹੀਂ ਦੇ ਸਕਦੇ ਉਨ੍ਹਾਂ ਦੇ ਸਹਾਰੇ ਲਈ ਉਨ੍ਹਾਂ ਨੂੰ ਪੈਨਸ਼ਨ ਦੇਣ ਦੀ ਕ੍ਰਿਪਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਸਰਕਾਰ ਵਾਸਤੇ ਬੜੀ ਔਖੀ ਗਲ ਹੈ। ਸਕੀਮ ਇਹ ਹੈ ਕਿ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ, ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇ। ਪਰ ਜਿਸ ਦੇ 2 ਬੱਚੇ ਹੋਣ, ਰੋਜ਼ਗਾਰ ਕਰਦੇ ਹੋਣ ਪੰਜਾਬ ਸਰਕਾਰ ਉਨ੍ਹਾਂ ਨੂੰ ਸਹਾਇਤਾ ਨਹੀਂ ਦਿੰਦੀ। ਮੈਂ ਮੈਂਬਰਜ਼ ਸਾਹਿਬਾਨ ਨੂੰ ਅਪੀਲ ਕਰਾਂਗੀ ਕਿ ਜਿਹੜੀ ਸਾਡੀ ਰਿਵਾਇਤ ਹੈ ਕਿ ਬੁਜ਼ੁਰਗਾਂ ਦੀ ਰਿਸਪੈਕਟ ਕੀਤੀ ਜਾਵੇ ਅਤੇ ਸਹਾਇਤਾ ਕੀਤੀ ਜਾਵੇ, ਇਹ ਰਵਾਇਤ ਕਾਇਮ ਰੱਖਣ ਤਾਕਿ ਬੱਚੇ ਆਪਣੇ ਮਾਪਿਆਂ ਦੀ ਸੇਵਾ ਕਰਦੇ ਰਹਿਣ।

## Promotions in the Health Directorate

*1546. **Doctor Sadhu Ram** : Will the Minister for Health and Urban Development be pleased to state :—

(a) the number of employees, category-wise who have been given promotions in the Health Directorate from January, 1976 to date ;

(b) the number of Scheduled Castes out of those referred to in part (a) above ?

ਸ਼੍ਰੀ ਦੇਸ ਰਾਜ : (ੳ) ਅਤੇ (ਅ) ਸੂਚੀ ਜਿਸ ਵਿਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ (ਸਮੇਤ ਆਯੁਰਵੈਦਿਕ ਵਿੰਗ) ਦੇ ਕਰਮਚਾਰੀਆਂ ਦੀ ਗਿਣਤੀ, ਕੈਟੇਗਰੀ-ਵਾਈਜ਼ ਜਿਨ੍ਹਾਂ ਨੂੰ 1 ਜਨਵਰੀ, 1976 ਤੋਂ 23 ਅਪ੍ਰੈਲ, 1979 ਤਕ ਤਰੱਕੀ ਦਿੱਤੀ ਗਈ, ਦਰਸਾਏ ਗਏ ਹਨ, ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ (ਅਨੁਲੱਗ)

### ਅਨੁਲੱਗ

| ਕਰਮਚਾਰੀਆਂ ਦੀ ਕੈਟੇਗਰੀ | 1 ਜਨਵਰੀ, 1976 ਤੋਂ 23 ਅਪ੍ਰੈਲ, 1979 ਤਕ ਪ੍ਰਮੋਟ ਕੀਤੇ ਕਰਮਚਾਰੀਆਂ ਦੀ ਗਿਣਤੀ | ਕਲਾਸ ਨੰ: 2 ਵਿਚ ਦਰਸਾਏ ਗਏ ਕਰਮ-ਚਾਰੀਆਂ ਵਿਚ ਅਨੁਸੂਚਿਤ ਜਾਤੀ ਨਾਲ ਸਬੰਧਤ ਕਰਮਚਾਰੀਆਂ ਦੀ ਗਿਣਤੀ |
|---|---|---|
| 1 | 2 | 3 |
| **ਕਲਾਸ 1 ਪੋਸਟਾਂ** | | |
| 1. ਸੰਯੁਕਤ ਡਾਇਰੈਕਟਰ, ਸਿਹਤ ਸੇਵਾਵਾਂ | 6 (ਇਕ ਐਬਸੈਂਸ਼ੀਆ ਵਿਚ) | 1 |
| 2. ਉਪ-ਡਾਇਰੈਕਟਰ, ਸਿਹਤ ਸੇਵਾਵਾਂ | 5 | 1 |
| 3. ਉਪ-ਡਾਇਰੈਕਟਰ ਆਯੁਰਵੇਦਾ ... | 1 | .. |
| **ਕਲਾਸ 2 ਪੋਸਟਾਂ** | | |
| 1. ਸੁਪਰਡੰਟ ... | 12 | 2 |
| **ਕਲਾਸ 3 ਪੋਸਟਾਂ** | | |
| 1. ਉਪ-ਸੁਪਰਡੰਟ ... | 16 | 3 |
| 2. ਸਹਾਇਕ ... | 34 | 5 |

| ਕਰਮਚਾਰੀਆਂ ਦੀ ਕੈਟੇਗਰੀ | 1. ਜਨਵਰੀ 1976 ਤੋਂ 23 ਅਪ੍ਰੈਲ 1979 ਤੱਕ ਪ੍ਰਮੋਟ ਕੀਤੇ ਕਰਮਚਾਰੀਆਂ ਦੀ ਗਿਣਤੀ | ਕਲਾਸ ਨੰ 2 ਵਿਚ ਦਰਸਾਏ ਗਏ ਕਰਮ-ਚਾਰੀਆਂ ਵਿਚ ਅਨੁਸੂ-ਚਿਤ ਜਾਤੀ ਨਾਲ ਸਬੰਧਤ ਕਰਮਚਾਰੀਆਂ ਦੀ ਗਿਣਤੀ |
|---|---|---|
| 1 | 2 | 3 |
| 3. ਸੀਨੀਅਰ ਸਕੇਲ ਸਟੈਨੋਗਰਾਫਰਜ਼ | 2 | ਨਿਲ (ਇਕ ਅਸਾਮੀ ਅਨੁ-ਸੂਚਿਤ ਜਾਤੀਆਂ ਦੇ ਉਮੀਦਵਾਰਾਂ ਲਈ ਖਾਲੀ ਰੱਖੀ ਗਈ ਹੈ) |
| 4. ਜੂਨੀਅਰ ਸਕੇਲ ਸਟੈਨੋਗਰਾਫਰਜ਼ | 2 | ਨਿੱਲ |
| 5. ਜੂਨੀਅਰ ਅਡੀਟਰਜ਼/ਅਕਾਊਂਟੈਂਟਸ 160--400 ਦੇ ਸਕੇਲ ਵਿਚ | 12 | 2 |
| 6. ਰੈਸਟੋਰਰ ... | 4 | 1 |
| **ਆਯੁਰਵੈਦਿਕ ਵਿੰਗ** | | |
| 1. ਸੁਪਰਡੰਟ ... | 1 | ਨਿੱਲ |
| 2. ਮੁੱਖ ਸ਼ਹਾਇਕ ... | 1 | ਨਿਲ |
| 3. ਸ਼ਹਾਇਕ ... | 3 | ਨਿੱਲ |
| 4. ਜੂਨੀਅਰ ਸ਼ਕੇਲ ਸਟੈਨੋਗਰਾਫਰ ... | 1 | ਨਿੱਲ |
| 5. ਅਕਾਊਂਟੈਂਟ-ਕਮ-ਕਲਰਕ ... | 1 | ਨਿੱਲ |
| 6. ਜੂਨੀਅਰ ਅਡੀਟਰ ... | 1 | ਨਿੱਲ |
| 7. ਹਕੀਮ ... | 1 | ਨਿੱਲ |
| **ਕਲਾਸ 4 ਪੋਸਟਾਂ** | | |
| 1. ਦਫਤਰੀ ... | 9 | 2 |
| 2. ਗੇਟ ਕੀਪਰ ... | 1 | ਨਿੱਲ |

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਜਿਹੜੀ ਲਿਸਟ ਇਨ੍ਹਾਂ ਨੇ ਸਦਨ ਦੀ ਮੇਜ਼ ਤੇ ਰੱਖੀ ਹੈ ਉਸ ਤੋਂ ਇਹ ਪਤਾ ਲਗਦਾ ਹੈ ਕਿ ਸਰਵਿਸਿਜ਼ ਵਿਚ ਸ਼ਡਿਊਲਡ ਕਾਸਟਸ ਨੂੰ ਰਿਜ਼ਰਵੇਸ਼ਨ ਪੂਰੀ ਨਹੀਂ ਦਿੱਤੀ ਗਈ। ਇਸ ਦੇ ਲਈ ਵਿਧਾਨ ਸਭਾ ਦੀ ਕਮੇਟੀ ਨੇ ਵੀ ਸਿਫਾਰਸ਼ ਕੀਤੀ ਹੈ ਅਤੇ ਸ਼ਡਿਊਲਡ ਕਾਸਟਸ ਦੇ ਮੈਂਬਰਾਂ ਨੇ ਵੀ ਰਿਪ੍ਰੇਜ਼ੈਂਟੇਸ਼ਨ ਦਿੱਤੀ ਹੈ ਕਿ ਇਸ ਰਿਜ਼ਰਵੇਸ਼ਨ ਦੀ ਪਾਲਿਸੀ ਨੂੰ ਠੀਕ ਤਰ੍ਹਾਂ ਲਾਗੂ ਕਰਨ ਲਈ ਇਕ ਐਕਟ ਬਣਾਇਆ ਜਾਵੇ ਤਾਕਿ ਜੇ ਕੋਈ ਮਹਿਕਮਾ ਰਿਜ਼ਰਵੇਸ਼ਨ ਪੂਰੀ ਨਹੀਂ ਕਰਦਾ ਤਾਂ ਕੰਨਸਰਨਡ ਆਦਮੀ ਹਾਈਕੋਰਟ ਵਿਚ ਚਲਾ ਜਾਵੇ। ਇਸ ਲਈ ਕੀ ਇਹ ਉਹ ਐਕਟ ਬਣਾਉਣ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਜਿੱਥੋਂ ਤਕ ਇਸ ਸਵਾਲ ਦਾ ਤੁਅੱਲਕ ਹੈ ਮੈਂ ਬਿਲਕੁਲ ਸਪਸ਼ਟ ਅਦਾਦੋਸ਼ੁਮਾਰ ਦਿੱਤੇ ਹਨ ਅਤੇ ਕਿਸੇ ਕਿਸਮ ਦੇ ਕੋਈ ਸ਼ਡਿਊਲਡ ਕਾਸਟ ਨੂੰ ਇਗਨੋਰ ਨਹੀਂ ਕੀਤਾ ਗਿਆ। ਸਿਰਫ ਇਕ ਪੋਸਟ ਖਾਲੀ ਰਖੀ ਗਈ ਹੈ ਕਿਉਂਕਿ ਉਸ ਦਾ ਕੇਸ ਅਦਾਲਤ ਵਿਚ ਚਲ ਰਿਹਾ ਹੈ ਉਹ ਇਸ ਕਾਰਣ ਕਿ ਆਇਆ ਉਹ ਆਦਮੀ ਇਸ ਵਿੰਗ ਦਾ ਇੰਪਲਾਈ ਵੀ ਹੈ ਜਾਂ ਨਹੀਂ ? ਇਸ ਕਰਕੇ ਉਹ ਪੋਸਟ ਭਰੀ ਨਹੀਂ ਗਈ। ਜੋ ਕਾਇਦੇ ਹਨ ਉਸ ਅਨੁ-ਸਾਰ ਸ਼ਡਿਊਲਡ ਕਾਸਟਸ ਨੂੰ ਤਰੱਕੀ ਦਿੱਤੀ ਜਾਂਦੀ ਹੈ।

**ਡਾਕਟਰ ਸਾਧੂ ਰਾਮ**: ਮੈਂ ਇਹ ਪੁੱਛਦਾ ਹਾਂ ਕਿ ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ ਪਰਮੋਸ਼ਨ ਦੀਆਂ ਕੀ ਉਸ ਵਾਸਤੇ ਨਵੀਆਂ ਅਰਜ਼ੀਆਂ ਲੈ ਕੇ ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਕੋਸ਼ਿਸ਼ ਕਰਨਗੇ ? ਦੂਸਰਾ ਪਿਛਲੇ ਸੈਸ਼ਨ ਵਿਚ ਚੀਫ਼ ਮਨਿਸਟਰ ਸਾਹਿਬ ਨੇ ਇਹ ਕਿਹਾ ਸੀ ਕਿ ਹਰੀਜਨਾਂ ਦੀ ਰਿਜ਼ਰਵੇਸ਼ਨ ਲਈ ਐਕਟ ਲਾਗੂ ਕੀਤਾ ਜਾਵੇਗਾ। ਜੇ ਇਹ ਲਾਗੂ ਕਰ ਦਿੱਤਾ ਜਾਵੇ ਤਾਂ ਇਹ ਜਿਹੜੇ ਰੋਜ਼ ਦੇ ਝਗੜੇ ਹਨ ਇਹ ਖਤਮ ਹੋ ਜਾਣਗੇ। ਇਸ ਲਈ ਕੀ ਇਸ ਐਕਟ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਡਿਪਾਰਟਮੈਂਟ ਵਿਚ ਸ਼ਡਿਊਲਡ ਕਾਸਟ ਦੀ ਪੋਸਟ ਨਾਨ-ਸ਼ਡਿਊਲਡ ਕਾਸਟ ਦੇ ਆਦਮੀ ਰਾਹੀਂ ਨਹੀਂ ਭਰੀ ਜਾਂਦੀ। ਜੇ ਕੋਈ ਸ਼ਡਿਊਲਡ ਕਾਸਟ ਨਾ ਮਿਲਦਾ ਹੋਵੇ ਤਾਂ ਇਸ ਵਾਸਤੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਤੋਂ ਨੋ ਔਬਜੈਕਸ਼ਨ ਸਰਟੀਫਿਕੇਟ ਲਿਆ ਜਾਂਦਾ ਹੈ। ਪਰ ਹਾਲੇ ਤੱਕ ਕੋਈ ਵੀ ਸ਼ਡਿਊਲਡ ਕਾਸਟ ਦੀ ਪੋਸਟ ਨਾਨ-ਸ਼ਡਿਊਲਡ ਕਾਸਟ ਨੂੰ ਨਹੀਂ ਦਿੱਤੀ ਗਈ ਸਿਵਾਏ ਇਕ ਦੇ ਜਿਹੜੀ ਕਿ ਖਾਲੀ ਰੱਖੀ ਗਈ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਥੇ ਕਿਹਾ ਸੀ ਕਿ ਰਿਜ਼ਰਵੇਸ਼ਨ ਲਈ ਐਕਟ ਬਣਾਵਾਂਗੇ। ਇਹ ਐਕਟ ਇਨ੍ਹਾਂ ਦੀ ਮੇਹਰਬਾਨੀ ਨਾਲ ਹੀ ਬਣਨਾ ਹੈ। ਇਸ ਲਈ ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਹੈ ਕਿ ਕੀ ਇਹ ਐਕਟ ਹੁਣ ਜਲਦੀ ਬਣਾ ਦਿੱਤਾ ਜਾਵੇਗਾ ਤਾਂਕਿ ਇਹ ਜਿਹੜੀ ਰਿਜ਼ਰਵੇਸ਼ਨ ਲਈ ਬਿਮਾਰੀ ਹੈ ਕਿ ਆਦਮੀ ਨਹੀਂ ਮਿਲਦਾ ਅਤੇ ਨੋ-ਔਬਜੈਕਸ਼ਨ ਸਰਟੀਫਿਕੇਟ ਲੈ ਲਿਆ ਅਤੇ ਫਿਰ ਉਸ ਦਾ ਫਾਲੋਅੱਪ ਠੀਕ ਨਹੀਂ ਕੀਤਾ, ਇਹ ਬਿਮਾਰੀ ਦੂਰ ਹੋ ਸਕੇ। ਕੀ ਹੁਣ ਇਹ ਐਕਟ ਬਣਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਐਮ. ਐਲ. ਏਜ਼. ਵਲੋਂ ਰਿਪ੍ਰੇਜ਼ੈਂਟੇਸ਼ਨ ਆਈ ਸੀ ਅਤੇ ਉਸ ਤੇ ਇਸ ਸਬੰਧ ਵਿਚ ਗੌਰ ਕੀਤਾ ਜਾ ਰਿਹਾ ਹੈ।

### ਪੰਜਾਬ ਸਿਵਲ ਮੈਡੀਕਲ ਸਰਵਿਸਿਜ਼ ਵਿੱਚ ਸਪੈਸ਼ਲਿਸਟਸ ਕਾਡਰ ਸਿਰਜਣਾ

*937. **ਸ੍ਰੀ ਮਨਮੋਹਨ ਕਾਲੀਆ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੈਂਟਰਲ ਰੇਲਵੇ ਅਤੇ ਮਿਲਟਰੀ ਸਿਹਤ ਸੇਵਾਵਾਂ ਦੇ ਪੈਟਰਨ ਤੇ ਪੰਜਾਬ ਸਿਵਲ ਮੈਡੀਕਲ ਸਰਵਿਸਿਜ਼ ਵਿੱਚ ਸਪੈਸ਼ਲਿਸਟ ਕਾਡਰ ਸਿਰਜਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ਅਤੇ ਇਸ ਦੇ ਕਿਸ ਸਮੇਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਦੇਸ ਰਾਜ** : ਨਹੀਂ ਜੀ। ਫਿਰ ਵੀ, ਪੰਜਾਬ ਸਿਵਲ ਮੈਡੀਕਲ ਸਰਵਿਸਿਜ਼ ਦੇ ਪੋਸਟ ਗਰੈਜੂਏਟ ਯੋਗਤਾਵਾਂ ਰਖਣ ਵਾਲੇ ਮੈਂਬਰਾਂ ਵਲੋਂ ਪੰਜਾਬ ਸਿਵਲ ਮੈਡੀਕਲ ਸਰਵਿਸ ਵਿੱਚ ਸਪੈਸ਼ਲਿਸਟਾਂ ਦੇ ਕਾਡਰ ਸਿਰਜਣ ਬਾਰੇ ਪ੍ਰਾਪਤ ਹੋਈਆਂ ਪ੍ਰਤੀਬੇਨਤੀਆਂ ਸਰਕਾਰ ਦੇ ਵਿਚਾਰ ਅਧੀਨ ਹਨ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਸਰਵਸਿਜ਼ ਵਿਚ ਜਿਹੜਾ ਸਪੈਸ਼ਲਿਸ਼ਟ ਦਾ ਕੇਡਰ ਹੈ ਕੀ ਉਨ੍ਹਾਂ ਨੂੰ ਦਿੱਲੀ ਦੇ ਪੈਟਰਨ ਤੇ, ਸੈਂਟਰਲ ਰੇਲਵੇ ਦੇ ਪੈਟਰਨ ਤੇ ਜਾਂ ਜਿਵੇਂ ਮਿਲਟਰੀ ਵਿਚ ਹੁੰਦਾ ਹੈ ਕਿ ਉਨ੍ਹਾਂ ਨੇ ਸਪੈਸ਼ਲ ਕੇਡਰ ਇਨ੍ਹਾਂ ਦਾ ਅਲੈਹਿਦਾ ਕਰ ਦਿਤਾ ਹੈ, ਕੀ ਪੰਜਾਬ ਸਰਕਾਰ ਵੀ ਉਸੇ ਪੈਟਰਨ ਤੇ ਐਮ. ਬੀ. ਬੀ. ਐਸ. ਤੋਂ ਇਲਾਵਾ ਜਿਹੜੇ ਸਪੈਸ਼ਲਿਸ਼ਟ ਹਨ ਉਨ੍ਹਾਂ ਦਾ ਵਖਰਾ ਕੇਡਰ ਬਣਾਉਣ ਲਈ ਤਿਆਰ ਹੈ ? ਪੰਜਾਬ ਸਰਕਾਰ ਜਿਹੜੇ ਸਪੈਸ਼ਲਿਸਟ ਹੁੰਦੇ ਹਨ ਉਨ੍ਹਾਂ ਨੂੰ ਇਕ ਦੋ ਇਨਕਰੀਮੈਂਟ ਦੇ ਦਿੰਦੀ ਹੈ ਪਰ ਇਸ ਨਾਲ ਉਨ੍ਹਾਂ ਦੀ ਰੰਜਸ਼ ਖਤਮ ਨਹੀਂ ਹੁੰਦੀ, ਉਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਵੀ ਸੈਂਟਰ ਦੇ ਪੈਟਰਨ ਤੇ ਕੇਡਰ ਵਖਰਾ ਕੀਤਾ ਜਾਵੇ ਅਤੇ ਇਹ ਜਿਵੇਂ ਪੰਜਾਬ ਸਰਕਾਰ ਕਰਦੀ ਹੈ ਕਿ ਐਡਮਨਿਸਟਰੇਟਿਵ ਪੋਸਟਾਂ ਉਨ੍ਹਾਂ ਵਾਸਤੇ ਰੱਖੀਆਂ ਹਨ ਜਿਸ ਤਰ੍ਹਾਂ ਕਿ ਸੀ. ਐਮ. ਓ. ਡਾਇਰੈਕਟਰ ਜਾਂ ਜੁਆਇੰਟ ਡਾਇਰੈਕਟਰ ਇਨ੍ਹਾਂ ਦੀ ਉਹ ਕਹਿੰਦੇ ਹਨ ਕਿ ਲੋੜ ਨਹੀਂ। ਇਸ ਲਈ ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਰਿਪਰੇਜ਼ੰਟੇਸ਼ਨ ਇਨ੍ਹਾਂ ਕੋਲ ਆਈ ਹੈ ਉਸ ਮੁਤਾਬਿਕ ਕੀ ਇਹ ਸੈਂਟਰ ਦੇ ਪੈਟਰਨ ਤੇ, ਮਿਲਟਰੀ ਪੈਟਰਨ ਤੇ ਵਖਰਾ ਕਾਡਰ ਬਣਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਇਸ ਤੇ ਵਿਚਾਰ ਕਰਕੇ ਛੇਤੀ ਨਿਪਟਾਰਾ ਕਰ ਦਿੱਤਾ ਜਾਵੇ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਛੇਤੀ ਕਿੰਨੀ ਜਲਦੀ ਹੋ ਜਾਵੇਗਾ। ਇਸ ਤੇ 6 ਮਹੀਨੇ ਵੀ ਲਗ ਸਕਦੇ ਹਨ, ਜਾਂ ਸਾਲ ਵੀ ਹੋ ਸਕਦਾ ਹੈ।

(ਕੋਈ ਜਵਾਬ ਨਹੀਂ ਆਇਆ)

### Number of Buses and Routes Permits of Janta Transport Company, Phagwara

***1372. Comrade Harbans Singh Bika** : Will the Minister of State for Transport, Tourism and Sports be pleased to state —

(a) the number, names and addresses of the Share-holders of Janta Transport Company (Phagwara) ;

[Comrade Harbans Singh Bika]

(b) the number of buses of the said company alongwith the details of route permits allotted to it ;

(c) the details of the route permits allotted to the said company after July, 1977 ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀ ਬਾੜੀ ਮੰਤਰੀ)** (ੳ, ਅ, ਅਤੇ ੲ) ਜਨਤਾ ਟਰਾਂਸਪੋਰਟ ਕੰਪਨੀ, ਫਗਵਾੜਾ ਦੇ ਨਾਮ ਦੀ ਕੋਈ ਕੰਪਨੀ ਨਹੀਂ ਹੈ।

---

**ਕਾਮਰੇਡ ਹਰਬੰਸ ਸਿੰਘ ਬੀਕਾ :** ਸਪੀਕਰ ਸਾਹਿਬ, ਇਹ ਟ੍ਰਾਂਸਪੋਰਟ ਸਰਕਾਰ ਨੂੰ 1 ਲੱਖ 16 ਹਜ਼ਾਰ ਰੁਪਿਆ ਸਾਲ ਦਾ ਦੇ ਰਹੀ ਹੈ ਅਤੇ ਇਸ ਦੀਆਂ 4 ਬੱਸਾਂ ਹਨ। ਇਕ ਬੱਸ ਲੁਧਿਆਣਾ ਤੋਂ ਬਲਾਚੌਰ-ਭੱਦੀ ਚਲਦੀ ਹੈ ਅਤੇ ਇਕ ਬੱਸ ਨਕੋਦਰ ਤੋਂ ਬਲਾਚੌਰ-ਭੱਦੀ ਚਲਦੀ ਹੈ। ਪਿਛਲੇ ਸਾਲ ਇਨ੍ਹਾਂ ਨੂੰ ਰੂਟਸ ਵਿਚ ਐਕਸਟੈਂਸ਼ਨ ਵੀ ਦਿੱਤੀ ਗਈ ਹੈ। ਇਸ ਲਈ ਕੀ ਮਨਿਸਟਰ ਸਾਹਿਬ, ਜਿਨ੍ਹਾਂ ਨੇ ਇਨ੍ਹਾਂ ਨੂੰ ਗਲਤ ਇਹ ਜਵਾਬ ਦਿੱਤਾ ਹੈ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਖੇਤੀ ਬਾੜੀ ਮੰਤਰੀ :** ਸਪੀਕਰ ਸਾਹਿਬ, ਜਵਾਬ ਬਿਲਕੁਲ ਠੀਕ ਹੈ। ਜਨਤਾ ਟਰਾਂਸਪੋਰਟ ਕੰਪਨੀ, ਫਗਵਾੜਾ ਨਾਂ ਦੀ ਕੋਈ ਕੰਪਨੀ ਨਹੀਂ ਹੈ। ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਉਸ ਬਾਰੇ ਦੱਸ ਦਿਆਂਗਾ।

**ਸ੍ਰੀ ਸਪੀਕਰ :** ਇਹ ਪਰਟੀਕੁਲਰ ਕੇਸ ਬਾਰੇ ਤੁਸੀਂ ਲਿਖ ਕੇ ਮਨਿਸਟਰ ਸਾਹਿਬ ਨੂੰ ਭੇਜ ਦਿਓ।

**ਕਾਮਰੇਡ ਬਲਦੇਵ ਸਿੰਘ ਲੁੰਬਾ :** ਡਾਕਟਰ ਸਾਧੂ ਰਾਮ ਜੀ ਨੇ ਵੀ ਕਈ ਦਿਨ ਹੋਏ ਇਸ ਤਰ੍ਹਾਂ ਦਾ ਸਵਾਲ ਪੁੱਛਿਆ ਸੀ ਅਤੇ ਉਨ੍ਹਾਂ ਦੇ ਸਵਾਲ ਦੇ ਜਵਾਬ ਵਿਚ ਕਿਹਾ ਗਿਆ ਸੀ ਕਿ ਐਸੀ ਕੋਈ ਕੰਪਨੀ ਨਹੀਂ ਹੈ। ਅੱਜ ਬੀਕਾ ਸਾਹਿਬ ਦੇ ਸਵਾਲ ਦੇ ਜਵਾਬ ਵਿਚ ਵੀ ਕਿਹਾ ਗਿਆ ਹੈ ਕਿ ਐਸੀ ਕੋਈ ਕੰਪਨੀ ਨਹੀਂ ਹੈ। ਕਿਤੇ ਇਸ ਤਰ੍ਹਾਂ ਤਾਂ ਨਹੀਂ ਕਿ ਇਨ੍ਹਾਂ ਦੇ ਕਾਗਜ਼ਾਂ ਵਿਚ ਕੰਪਨੀ ਦਾ ਨਾਂ ਕੋਈ ਹੋਰ ਹੋਵੇ ਅਤੇ ਬਸ ਉਤੇ ਕੰਪਨੀ ਦਾ ਨਾਂ ਕੋਈ ਹੋਰ ਲਿਖਿਆ ਹੋਵੇ ਕੀ ਇਹ ਇਸ ਬਾਰੇ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਕਿਤੇ ਕੋਈ ਧੋਖਾ ਤਾਂ ਨਹੀਂ ਹੋ ਰਿਹਾ ਹੈ ?

**ਮੰਤਰੀ :** ਐਸੀ ਕੋਈ ਗੱਲ ਨਹੀਂ ਹੈ।

### Resolution from the Bar Association, Kapurthala

***1745. Chaudhri Sunder Singh :** Will the Chief Minister be pleased to state whether the Government received a resolution or some other communication from the Bar Association, Kapurthala condemning the attitude and behaviour of the Deputy Commissioner, Kapurthala and boycotting his Court in 1978-79 or 1979-80 ; if so, when and the action taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜੀ ਹਾਂ, ਮਿਤੀ 8 ਅਗਸਤ, 1978 ਨੂੰ ਡਿਪਟੀ ਕਮਿਸ਼ਨਰ, ਕਪੂਰਥਲਾ ਦੇ ਵਤੀਰੇ ਦੀ ਨਿੰਦਾ ਕਰਨ ਸਬੰਧੀ ਸਿਰਫ ਇਕ ਮਤਾ ਹੀ ਬਾਰ ਐਸੋਸੀਏਸ਼ਨ, ਕਪੂਰਥਲਾ ਵਲੋਂ ਸਰਕਾਰ ਨੂੰ ਪ੍ਰਾਪਤ ਹੋਇਆ ਸੀ। ਇਸ ਵਿਚ ਉਨ੍ਹਾਂ ਦੀ ਅਦਾਲਤ

ਦਾ ਬਾਈਕਾਟ ਕਰਨ ਬਾਰੇ ਕੋਈ ਧਮਕੀ ਨਹੀਂ ਸੀ। ਡਿਪਟੀ ਕਮਿਸ਼ਨਰ, ਕਪੂਰਥਲਾ ਦੀ ਅਦਾਲਤ ਦਾ ਬਾਈਕਾਟ ਕਰਨ ਸਬੰਧੀ ਕੋਈ ਵੀ ਹੋਰ ਸੂਚਨਾ ਪ੍ਰਾਪਤ ਨਹੀਂ ਹੋਈ। ਮਤੇ ਵਿਚ ਲਾਏ ਗਏ ਦੋਸ਼ਾਂ ਦੀ ਪੜਤਾਲ ਕਰਵਾਈ ਜਾ ਰਹੀ ਹੈ।

**ਚੌਧਰੀ ਸੁੰਦਰ ਸਿੰਘ**: ਜਿਹੜਾ ਇਨ੍ਹਾਂ ਕੋਲ ਰੇਜ਼ੋਲੂਸ਼ਨ ਆਇਆ ਹੈ, ਉਸ ਦੀ ਕਦੋਂ ਤਕ ਇਨਕੁਆਇਰੀ ਹੋ ਕੇ ਫੈਸਲਾ ਹੋ ਜਾਵੇਗਾ ?

**ਮੁੱਖ ਮੰਤਰੀ** : ਕਮਿਸ਼ਨਰ ਸਾਹਿਬ ਨੂੰ ਉਹ ਰੇਜ਼ੋਲੂਸ਼ਨ ਗਿਆ ਹੋਇਆ ਹੈ। ਇਨਕੁਆਇਰੀ ਕਰਨ ਉਪਰੰਤ ਉਹ ਜਵਾਬ ਦੇ ਦੇਣਗੇ।

**ਡਾਕਟਰ ਸਾਧੂ ਰਾਮ**: ਯੂਨਾਨੀਮਸਲੀ ਤੌਰ ਤੇ ਉਹ ਰੇਜ਼ੋਲੂਸ਼ਨ ਪਾਸ ਹੋਇਆ ਹੈ। ਉਸ ਅਫਸਰ ਨੂੰ ਉਥੋਂ ਤਬਦੀਲ ਕੀਤਾ ਜਾਣਾ ਚਾਹੀਦਾ ਹੈ। ਇਹ ਕਦੋਂ ਤਕ ਹੋ ਜਾਏਗਾ ?

(ਕੋਈ ਉੱਤਰ ਨਹੀਂ ਆਇਆ)

**Termination of Services of Clerks in the Office of Deputy Commissioner, Amritsar**

*1720. 1. **Comrade Mehtab Singh Nokerian**
2. **Comrade Satya Pal Dang** } : Will the Chief Minister be pleased to state —

(a) whether services of any clerks in the office of the Deputy Commissioner, Amritsar were terminated during the month of February, 1979 ; if so, their number and names together with the length of service put in by each, the date of first appointment of each and the reasons for terminating their services ;

(b) the number of women employees out of those referred to in part (a) above and whether any of these were on maternity leave ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ (ਮਾਲ ਅਤੇ ਪੁਨਰਵਾਸ ਮੰਤਰੀ)** : (ੳ) ਹਾਂ ਜੀ। ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਦੋ, ਇਨ੍ਹਾਂ ਵਿਚ ਇਕ ਇਸਤਰੀ ਕਰਮਚਾਰੀ ਪ੍ਰਸੂਤੀ ਛੁੱਟੀ ਤੇ ਸੀ।

ਸਟਾਰਡ ਸੁਆਲ ਨੰ: 1720 ਦੇ (ੳ) ਦੇ ਦੂਜੇ ਭਾਗ ਬਾਰੇ ਸੂਚਨਾ।

ਨਿਮਨ ਲਿਖਤ 5 ਕਲਰਕਾਂ ਦੀਆਂ ਸੇਵਾਵਾਂ ਮਿਤੀ 3 ਫਰਵਰੀ, 1979 ਨੂੰ ਸਮਾਪਤ ਕੀਤੀਆਂ ਗਈਆਂ ਸਨ:—

| ਲੜੀ ਨੰ. | ਕਲਰਕ ਦਾ ਨਾਂ | ਕਲਰਕ ਦੇ ਤੌਰ ਤੇ ਸੇਵਾ ਵਿਚ ਆਉਣ/ ਨਿਯੁਕਤੀ ਦੀ ਮਿਤੀ | 3 ਫਰਵਰੀ, 1979 ਤਕ ਕੀਤੀ ਸੇਵਾ | | | ਸੇਵਾਵਾਂ ਖਤਮ ਕਰਨ ਦੇ ਕਾਰਨ |
|---|---|---|---|---|---|---|
| | | | ਸਾਲ | ਮਹੀਨੇ | ਦਿਨ | |
| 1. | ਸ੍ਰੀ ਮਦਨ ਲਾਲ | 5 ਅਪਰੈਲ, 1976 | 2 | 9 | 29 | ਇਹ ਕਰਮਚਾਰੀ ਬਿਲਕੁਲ |
| 2. | ਸ੍ਰੀਮਤੀ ਬਲਵਿੰਦਰ ਕੌਰ | 11 ਮਈ, 1976 | 2 | 8 | 24 | ਆਰਜ਼ੀ ਤੌਰ ਤੇ |

[ਮਾਲ ਅਤੇ ਪੁਨਰਵਾਸ ਮੰਤਰੀ]

| ਲੜੀ ਨੰ : | ਕਲਰਕ ਦਾ ਨਾਂ | ਕਲਰਕ ਦੇ ਤੌਰ ਤੇ ਸੇਵਾ ਵਿਚ ਆਉਣ/ਨਿਯੁਕਤੀ ਦੀ ਮਿਤੀ | 3 ਫਰਵਰੀ, 1979 ਤਕ ਕੀਤੀ ਸੇਵਾ | | | ਸੇਵਾਵਾਂ ਖਤਮ ਕਰਨ ਦੇ ਕਾਰਨ |
|---|---|---|---|---|---|---|
| 3. | ਸ੍ਰੀਮਤੀ ਗਿਆਨ ਕੌਰ | 13 ਮਈ, 1976 | 2 | 8 | 22 | ਤਦਅਰਥ ਆਧਾਰ ਤੇ ਲਗਾਏ ਗਏ ਸਨ, ਇਨ੍ਹਾਂ ਵਿਚੋਂ ਕਿਸੇ ਦੀ ਵੀ 31 ਮਾਰਚ, 1977 ਤਕ ਇਕ ਸਾਲ ਦੀ ਸੇਵਾ ਪੂਰੀ ਨਹੀਂ ਸੀ ਹੁੰਦੀ, ਸਰਕਾਰੀ ਹਦਾਇਤਾਂ ਅਨੁਸਾਰ ਇਨ੍ਹਾਂ ਦੀਆਂ ਸੇਵਾਵਾਂ ਨਿਯਮਤ ਕੀਤੇ ਜਾਣ ਦਾ ਕੋਈ ਚਾਂਸ ਨਹੀਂ ਸੀ। ਇਸ ਲਈ ਇਨ੍ਹਾਂ ਦੀਆਂ ਸੇਵਾਵਾਂ ਖਤਮ ਕਰ ਦਿੱਤੀਆਂ ਗਈਆਂ ਸਨ, ਤਾਂ ਕਿ ਮਰਹੂਮ ਕਰਮਚਾਰੀਆਂ ਦੇ ਆਸਰਤ ਵਾਰਸਾਂ ਅਤੇ ਅਧੀਨ ਸੇਵਾਵਾਂ ਚੋਣ ਬੋਰਡ ਵਲੋਂ ਚੁਣੇ ਉਮੀਦਵਾਰਾਂ ਨੂੰ ਥਾਂ ਦਿਤੀ ਜਾ ਸਕੇ। |
| 4. | ਸ: ਗੁਰਮੁੱਖ ਸਿੰਘ | 8 ਜੁਲਾਈ, 1976 | 2 | 6 | 27 | |
| 5. | ਸ: ਕਸ਼ਮੀਰਾ ਸਿੰਘ | 3 ਨਵੰਬਰ, 1976 | 2 | 3 | 01 | |

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਲਿਸਟ ਸਦਨ ਦੀ ਮੇਜ਼ ਤੇ ਰੱਖੀ ਹੈ, ਉਸ ਵਿਚ 5 ਕਰਮਚਾਰੀ ਹਨ ਜਿਨ੍ਹਾਂ ਵਿਚੋਂ ਦੋ ਬੀਬੀਆਂ ਹਨ । ਇਕ ਬੀਬੀ ਉਸ ਵੇਲੇ ਮੈਟਰਨਟੀ ਲੀਵ ਤੇ ਸੀ । ਇਹ ਕਹਿੰਦੇ ਹਨ ਕਿ 31 ਮਾਰਚ, 1977 ਨੂੰ ਕੋਈ ਕਰਮਚਾਰੀ ਸਾਲ ਦੀ ਸਰਵਿਸ ਪੂਰੀ ਨਹੀਂ ਕਰਦਾ ਸੀ। ਜਦੋਂ ਸਰਵਿਸਿਜ਼ ਉਥੇ ਟਰਮੀਨੇਟ ਹੋਈਆਂ, ਇਕ ਬੀਬੀ ਮੈਟਰਨਿਟੀ ਲੀਵ ਤੇ ਸੀ ਔਰ ਉਸ ਦੀ ਸਰਵਿਸ 2 ਸਾਲ 9 ਮਹੀਨੇ ਦੀ ਸੀ। ਇਕ ਸਰਕੂਲਰ ਹੋਇਆ ਕਿ ਜਿਸ ਦੀ ਸਰਵਿਸ 31 ਮਾਰਚ, 1977 ਨੂੰ ਇਕ ਸਾਲ ਦੀ ਹੈ ਉਸ ਨੂੰ ਰੈਗੂਲਰ ਕਰ ਦਿੱਤਾ ਜਾਏ। ਜਿਹੜੇ ਹੱਟਾ ਦਿੱਤੇ ਗਏ ਸਨ ਉਨ੍ਹਾਂ ਨੂੰ ਮੁੜ ਰੈਗੂਲਰ ਕਰ ਦਿੱਤਾ ਗਿਆ ਸੀ । ਫਿਰ ਹੋਇਆ ਕੀ, ਜਿਨ੍ਹਾਂ ਦੀ ਸਰਵਿਸ 33 ਮਾਰਚ, 1978 ਨੂੰ ਇਕ ਸਾਲ ਦੀ ਹੋ ਗਈ, ਉਨ੍ਹਾਂ ਨੂੰ ਰੈਗੂਲਰ ਕਰ ਦਿਤਾ ਜਾਏ । ਬਹੁਤ ਸਾਰੇ ਜ਼ਿਲਿਆਂ ਵਿਚ ਜਿਥੇ ਡੀ. ਸੀ. ਦੇ ਦਫਤਰ ਦੇ ਕਰਮ-ਚਾਰੀਆਂ ਨੂੰ ਹਟਾਇਆ ਗਿਆ ਉਨ੍ਹਾਂ ਨੂੰ ਐਪਲਾਇਮੈਂਟ ਵਿਚ ਰਖ ਲਿਆ ਗਿਆ । ਮੈਂ ਇਹ ਪੁੱਛਣਾ

ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀ ਅੰਮ੍ਰਿਤਸਰ ਡੀ. ਸੀ. ਦੇ ਦਫ਼ਤਰ ਦੇ ਇਹੋ ਜਿਹੇ ਹਟਾ ਦਿੱਤੇ ਗਏ ਸਨ, ਕੀ ਉਨ੍ਹਾਂ ਨੂੰ ਮੁੜ ਨੌਕਰੀ ਵਿਚ ਰਖ ਲਿਆ ਜਾਏਗਾ ?

**ਮਾਲ ਅਤੇ ਪੁਨਰਵਾਸ ਮੰਤਰੀ:** ਇਸ ਬਾਰੇ ਸੈਪੇਰੇਟ ਨੋਟਿਸ ਦੀ ਲੋੜ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਤਾਂ ਇਸ ਸਵਾਲ ਨਾਲ ਤੁਅੱਲਕ ਰਖਦਾ ਹੈ, ਇਨ੍ਹਾਂ ਨੂੰ ਜਵਾਬ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ ਜਸਟਿਸ ਕਰਨਾ ਚਾਹੁੰਦੇ ਹਨ। ਐਸੀ ਕੋਈ ਗੱਲ ਨਹੀਂ ਹੈ। ਵਜ਼ੀਰ ਸਾਹਿਬ ਕੀ ਤੁਸੀਂ ਇਸ ਤੇ ਵਿਚਾਰ ਕਰੋਗੇ ਕਿ ਨਹੀਂ ?

**ਮੰਤਰੀ :** ਜੇ ਇਹ ਨੋਟਿਸ ਦੇ ਦੇਣਗੇ ਤਾਂ ਵਿਚਾਰ ਕਰ ਲਿਆ ਜਾਵੇਗਾ।

**Subsidy paid to M/S D. C. M. Engineering Works, Asron and M/S. Punjab United Forge Ltd., Rail Majra, tehsil Balachaur, district Hoshiarpur**

***1281. Shri Ram Kishan Kataria :** Will the Minister for Industries be pleased to state whether the Government provides any incentives to the industries in Hoshiarpur District, keeping in view its industrial backwardness ; if so, the details thereof and total amount of subsidy paid to M/S D.C.M. Engineering Works, Asron and M/S Punjab United Forge Ltd., Railmajra, in Balachaur Tehsil during the period from 1975 to 1978 year-wise ?

**ਸ੍ਰੀ ਬਲਰਾਮ ਜੀ ਦਾਸ ਟੰਡਨ :** ਜੀ ਹਾਂ। ਵਿਸਥਾਰਪੂਰਵਕ ਸੂਚਨਾ ਅਨੈਕਸਚਰ I ਅਤੇ II ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

ਸਟੇਟ ਲੈਵਲ ਕਮੇਟੀ ਨੇ ਮੈਸਰਜ਼ ਪੰਜਾਬ ਯੂਨਾਈਟਿਡ ਫੋਰਜ਼ ਲਿਮਟਿਡ, ਰੇਲ ਮਾਜਰਾ, ਅਤੇ ਮੈਸਰਜ਼ ਡੀ. ਸੀ. ਐਮ. ਇੰਜੀਨੀਅਰਿੰਗ ਵਰਕਸ, ਆਸਰੋਂ ਨੂੰ 15-15 ਲੱਖ ਰੁਪਏ ਦਾ ਉਪਦਾਨ ਆਪਣੀ ਮੀਟਿੰਗ ਮਿਤੀ 3 ਮਾਰਚ, 1978 ਅਤੇ ਮਿਤੀ 3 ਫਰਵਰੀ, 1979 ਕ੍ਰਮਵਾਰ ਮੰਜ਼ੂਰ ਕੀਤਾ, ਪਰ ਹਾਲੇ ਤੱਕ ਸਬੰਧਤ ਡਿਸਬਰਸਿੰਗ ਏਜੰਸੀਆਂ (ਉਦਯੋਗਿਕ ਕਰੈਡਿਟ ਅਤੇ ਇਨਵੈਸਟਮੈਂਟ ਕਾਰਪੋਰੇਸ਼ਨ ਆਫ਼ ਇੰਡੀਆ ਲਿਮਟਿਡ ਬੰਬਈ) ਡੀ. ਸੀ. ਐਮ. ਦੇ ਕੇਸ ਵਿਚ ਅਤੇ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ, ਚੰਡੀਗੜ੍ਹ ਨੇ ਮੈਸ: ਪੰਜਾਬ ਯੂਨਾਈਟਿਡ ਫੋਰਜ ਲਿਮਿਟਿਡ ਦੇ ਕੇਸ ਵਿਚ ਹਾਲੇ ਤੱਕ ਸਬੰਧਤ ਪਾਰਟੀਆਂ ਨੂੰ ਉਪਦਾਨ ਦੀ ਰਕਮ ਦੀ ਵੰਡ ਨਹੀਂ ਕੀਤੀ।

## ANNEXURE I

**Incentives provided by the Government of India/Punjab Government to the Industries in Hoshiarpur/other Industrially Backward Districts of Punjab**

(i) The Government of India provides Central Subsidy of 15% on the fixed capital investment (land building and machinery) in the three districts of Hoshiarpur, Sangrur and Bhatinda and Faridkot Tehsil (of Faridkot District).

(ii) In addition, Hoshiarpur District, alongwith other areas declared as backward areas/bet areas, sub-mountane areas and the border district have been placed in group IV of the graded incentive chart. All the areas in this group are eligible for incentives in

[Industries Minister]

greater degree as compared to other areas of the State. A copy of this chart is attached as annexure II.

(iii) A reduction of 2% in the interest rate of Punjab Financial Corportion's loans is provided to the Industries in Hoshiarpur district along with Sangrur, Bhatinda, Gurdaspur and Ferozepur Districts.

(iv) Investment loan (interest bearing) for priority industries specially notified by Government equal to estimated amount of loan admissible under item (1) of Annexure II to be adjusted against interest free loan subject to ceiling of 25 lac.

## ANNEXURE II

**8.3. Graded Incentives available would be as follows :—**

| | Groups | | | |
|---|---|---|---|---|
| | I | II | III | IV |
| 1. Interest free loans— | | | | |
| (a) Period for which available (yearly) | 5 Yrs. | 6 Yrs. | 8 Yrs. | 10 Yrs. |
| (b) Quantum: Percentage of capital investment (yearly) | 25% | 30% | 35% | 40% |
| (c) Percentage of value of sale .. | 5% | 5% | 6% | 6% |
| (d) Ceiling on annual amount .. | 5 lac | 5 lac | 7 lac | 7 lac |
| (e) Repayment .. | Three equal instalments from 11th year from date of disbursement. | | | |
| 2. Subsidy on Electricity Tarrif for power based Industries | 25 per cent concession for specified power based industries. | | | |
| 3. Exemption from Electricity Duty .. | 5 Yrs. | 6 Yrs. | 8 Yrs. | 10 Yrs. |
| 4. Exemption/refund of Octroi Terminal Tax .. | 5 Yrs. | 6 Yrs. | 8 Yrs. | 10 Yrs. |
| 5. Contribution towards cost of feasibility studies | 75 per cent of the cost as unsecured soft loan repayable in 5 years. | | | |
| 6. Land Subsidy .. | 75 per cent excess price over the rate shown: | | | |
| (a) Developed plots in Focal points .. | Rs. 12 | Rs. 10 | Rs. 8 | Rs. 8 |
| (b) Undeveloped land (acquired) .. | Rs. 3 | Rs. 2 | Rs. 2 | Rs. 2 |

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇੰਡਸਟ੍ਰੀਆਲਸਟਸ ਨੂੰ ਜੋ ਇਨਸੈਂਟਿਵ ਦਿੱਤੇ ਹੋਏ ਹਨ, ਉਸ ਤੋਂ ਪਤਾ ਲਗਦਾ ਹੈ ਕਿ ਇਸ ਪਿੱਛੇ ਕੋਈ ਖਾਸ ਸਰਕਾਰ ਦਾ ਮੰਤਵ ਹੈ। ਇਹ ਇਨਸੈਂਟਿਵਜ਼ ਬੈਕਵਰਡ ਏਰੀਆ ਨੂੰ ਦੇ ਕੇ ਉਥੋਂ ਦੇ ਵਸਨੀਕਾਂ ਦੀ ਮਾਲੀ ਹਾਲਤ ਨੂੰ ਬੇਹਤਰ ਬਨਾਉਣਾ ਚਾਹੀਦਾ ਹੈ। ਇਨ੍ਹਾਂ ਨੂੰ ਇਟ੍ਰੈਸਟ ਫਰੀ ਲੋਨਜ਼ ਫਾਰ ਟੈਨ ਯੀਅਰਜ਼, ਇਲੈਕਟ੍ਰਿਸਿਟੀ ਫਰੀ ਆਫ਼ ਡਿਊਟੀ ਫਾਰ ਟੈਨ ਯੀਅਰਜ਼, ਐਗਜ਼ੈਂਪਸ਼ਨ ਫਰੋਮ ਟਰਮੀਨਲ ਟੈਕਸ ਫਾਰ ਦਸ ਸਾਲ, ਇਹ ਫੈਸੇ-ਲਿਟੀਜ਼ ਅਤੇ ਹੋਰ ਵੀ ਕਈ ਸਹੂਲਤਾਂ ਇੰਡਸ਼ਟਰੀਲਿਸਟਾਂ ਨੂੰ ਦਿੱਤੀਆਂ ਜਾਂਦੀਆਂ ਹਨ। ਜੇ ਇਹ ਸਾਰੀਆਂ

ਸਹੂਲਤਾਂ ਹੁੰਦੇ ਹੋਏ ਵੀ ਉਸ ਬੈਕਵਰਡ ਇਲਾਕੇ ਦੇ ਲੋਕਾਂ ਦਾ ਕੋਈ ਫਾਇਦਾ ਨਹੀਂ ਹੋ ਰਿਹਾ ਤਾਂ ਫਿਰ ਕੋਈ ਚੰਗੀ ਗੱਲ ਨਹੀਂ ਹੈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇੰਡਸਟਰੀਜ਼ ਲਗਾਉਣ ਵੇਲੇ ਉਸ ਬੈਕਵਰਡ ਏਰੀਆ ਦੀ ਬੇਹਤਰੀ ਵਾਸਤੇ, ਉਸ ਨਜ਼ਰੀਏ ਨਾਲ ਵੇਖਣਗੇ ਅਤੇ ਉਥੇ ਬੈਕ-ਵਰਡ ਏਰੀਆ ਵਿਚ ਇੰਡਸਟਰੀ ਲਗਾਉਣਗੇ ਤਾਂ ਕਿ ਉਸ ਇਲਾਕੇ ਦੀ ਬੇਹਤਰੀ ਹੋ ਸਕੇ ਅਤੇ ਉਥੋਂ ਦੇ ਲੋਕਾਂ ਦੀ ਮਾਲੀ ਹਾਲਤ ਵੀ ਅੱਛੀ ਹੋ ਸਕੇ ?

**ਮੰਤਰੀ:** ਇਸ ਗੱਲ ਵਾਸਤੇ ਬੜੀ ਸਿੱਧੀ ਜਿਹੀ ਗੱਲ ਹੈ ਬੈਕਵਰਡ ਇਲਾਕੇ ਨੂੰ ਇਨ-ਸੈਂਟਿਵਜ਼ ਦਸਰੇ ਇਲਾਕੇ ਨਾਲੋਂ ਜ਼ਿਆਦਾ ਦਿੱਤੇ ਹਨ ਤਾਂਕਿ ਉਥੇ ਇੰਡਸਟਰੀ ਜ਼ਿਆਦਾ ਲਗ ਸਕੇ। ਉਸ ਬੈਕਵਰਡ ਇਲਾਕੇ ਦੇ ਲੋਕ ਵੀ ਉਥੇ ਇੰਡਸ਼ਟਰੀ ਲਗਾ ਸ਼ਕਦੇ ਹਨ ਔਰ ਬਾਹਰਲੇ ਲੋਕ ਵੀ ਉਥੇ ਇੰਡਸਟਰੀ ਲਗਾ ਸਕਦੇ ਹਨ। ਬੈਕਵਰਡ ਏਰੀਆ ਵਿਚ ਇੰਡਸ਼ਟਰੀ ਲਗਾਉਣ ਵਾਸ਼ਤੇ ਹੋਰ ਦਸਰੇ ਇਲਾਕਿਆਂ ਨਾਲੋਂ ਇਨਸੈਂਟਿਵਜ਼ ਜ਼ਿਆਦਾ ਹਨ ਤਾਂਕਿ ਉਥੋਂ ਦੇ ਲੋਕਾਂ ਦੀ ਮਾਲੀ ਹਾਲਤ ਬੇਹਤਰ ਬਣ ਸਕੇ।

**ਸ੍ਰੀ ਰਾਮ ਕਿਸ਼ਨ ਕਟਾਰੀਆ:** ਗਰੀਬ ਲੋਕ ਉਥੇ ਕੀ ਇੰਡਸਟਰੀ ਲਗਾਉਣਗੇ। ਇਹ ਸਾਰੀ ਚੀਜ਼ ਨੂੰ ਘਮ ਘੁਮਾ ਕੇ ਫਿਰ ਉਹੀ ਗੱਲ ਕਹੀ ਜਾਂਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਲਗਾਉਣ ਵਾਸਤੇ ਪਰਾਪਰ ਜਗ੍ਹਾ ਬਲਾਚੌਰ ਹੈ। ਇਥੇ ਇੰਡਸਟਰੀਜ਼ ਲਗਣ ਨਾਲ ਉਸ ਦੇ ਆਲੇ ਦੁਆਲੇ ਦੇ ਲੋਕ ਫਾਇਦਾ ਉਠਾ ਸਕਦੇ ਹਨ। ਉਹ ਲੋਕ ਆਪਣਾ ਦੁੱਧ ਵੇਚ ਸਕਦੇ ਹਨ। ਉਹ ਉਨ੍ਹਾਂ ਲਈ ਈਜ਼ਲੀ ਐਪ੍ਰੋਚੇਬਲ ਜਗ੍ਹਾ ਹੈ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਮੇਰੇ ਹਲਕੇ ਵਿਚ ਇੱਕ ਜਗ੍ਹਾ ਸੋਭਾ ਹੈ। ਉਹ ਥਾਂ ਹਰ ਲਿਹਾਜ਼ ਨਾਲ ਸੂਟੇਬਲ ਹੈ। ਉਥੋਂ ਦੇ ਲੋਕ ਜ਼ਮੀਨ ਵੀ ਇਸ ਕੰਮ ਲਈ ਦੇਣ ਨੂੰ ਤਿਆਰ ਹਨ। ਕੀ ਇਹ ਉਥੇ ਕੋਈ ਇੰਡਸ-ਟਰੀ ਲਗਾਉਣ ਲਈ ਵਿਚਾਰ ਕਰਨਗੇ। ਇਹ ਲੋਕਾਂ ਦੀ ਬਹੁਤ ਦੇਰ ਤੋਂ ਮੰਗ ਹੈ। ਕੀ ਇਹ ਉਨ੍ਹਾਂ ਲੋਕਾਂ ਦੀ ਮੰਗ ਨੂੰ ਸਵੀਕਾਰ ਕਰਨਗੇ ?

**ਮੰਤਰੀ:** ਅਗਰ ਇਹ ਉਥੇ ਜਗ੍ਹਾ ਦੇਣ ਨੂੰ ਤਿਆਰ ਹਨ ਅਤੇ ਹੋਰ ਵੀ ਸ਼ਾਰੀਆਂ ਸ਼ਰਤਾਂ ਪੂਰੀਆਂ ਕਰਨ ਨੂੰ ਤਿਆਰ ਹਨ ਤਾਂ ਇਸ ਬਾਰੇ ਅਗਰ ਇਹ ਕੋਈ ਸ਼ਾਡੇ ਤੋਂ ਰਾਏ ਲੈਣਗੇ ਤਾਂ ਅਸੀਂ ਡੈਫੀ-ਨੇਟਲੀ ਕਨਸਿਡਰ ਕਰਾਂਗੇ।

**ਡਾਕਟਰ ਕੇਵਲ ਕ੍ਰਿਸ਼ਨ:** ਜ਼ਿਲ੍ਹਾ ਹੁਸ਼ਿਆਰਪੁਰ ਸਭ ਤੋਂ ਜ਼ਿਆਦਾ ਬੈਕਵਰਡ ਹੈ। ਕੀ ਉਥੇ ਇੰਡਸ਼ਟਰੀ ਲਗਾਉਣ ਵਿਚ ਇਹ ਪ੍ਰੈਫਰੈਂਸ ਦੇਣਗੇ ? ਜਿਹੜੀ ਉਥੇ ਦੀ ਲੇਬਰ ਹੈ ਚਾਹੇ ਸ਼ਕਿਲਡ ਹੈ ਜਾਂ ਅਨ-ਸ਼ਕਿਲਡ ਹੈ, ਕੀ ਉਸ਼ ਨੂੰ ਹੀ ਇੰਡਸ਼ਟਰੀ ਵਿਚ ਲਗਾਉਣ ਵਿਚ ਪ੍ਰੈਫਰੈਂਸ ਦੇਣਗੇ ਔਰ ਅਗਰ ਉਹ ਨਾ ਮਿਲੇ ਤਾਂ ਫਿਰ ਬਾਅਦ ਵਿਚ ਬਾਹਰੋਂ ਲਗਾਉਣਗੇ ?

**ਮੰਤਰੀ:** ਪ੍ਰਾਈਵੇਟ ਇੰਡਸਟਰੀਜ਼ ਵਾਲਿਆਂ ਨੂੰ ਗੌਰਮਿੰਟ ਮਜਬੂਰ ਨਹੀਂ ਕਰ ਸ਼ਕਦੀ। ਕਲਾਸ III ਅਤੇ IV ਅਤੇ ਹੋਰ ਕਲੈਰੀਕਲ ਸਟਾਫ ਉਥੋਂ ਹੀ ਭਰਤੀ ਕਰਦੇ ਹਨ ਲੇਕਿਨ ਜੇ ਕਿਸੇ ਕਾਰਣ ਕਰਕੇ ਕੋਈ ਕਮੀਆਂ ਰਹਿ ਜਾਂਦੀਆਂ ਹਨ ਤਾਂ ਉਹ ਬਾਹਰ ਤੋਂ ਵੀ ਲੈ ਲੈਂਦੇ ਹਨ। ਸਰਕਾਰ ਪ੍ਰਾਈਵੇਟ ਐਂਟਰਪ੍ਰੀਨਿਉਰ ਵਿਚ ਕੋਈ ਇੰਟਰਫੀਅਰੈਂਸ ਨਹੀਂ ਕਰ ਸ਼ਕਦੀ। ਸ਼ਾਡੀ ਕੋਸ਼ਿਸ਼ ਹੈ ਕਿ ਉਸ਼ ਇਲਾਕੇ ਵਿਚੋਂ ਬੰਦੇ ਰਖੇ ਜਾਣ ਅਤੇ ਸਵਾਏ ਟੈਕਨੀਕਲ ਸਟਾਫ ਦੇ ਜੋ ਕਿ ਬਾਹਰੋਂ ਲੈਣੇ ਪੈਂਦੇ ਹਨ। ਸਾਡੀ ਕੋਸ਼ਿਸ਼ ਹੋਵੇਗੀ ਕਿ ਉਥੋਂ ਦੇ ਲੋਕਾਂ ਨੂੰ ਨੌਕਰੀ ਵਿਚ ਪ੍ਰੈਫਰੈਂਸ ਦਿੱਤੀ ਜਾਏ।

[Chief Minister]

the bridge and was just about to call out to him when a police party consisting of an A.S.I. and four constables appeared on the scene. They were accompanied by Jhalman Singh. The policemen rushed towards Tarseem. The A.S.I. fired after him. Tarseem tried to escape towards the village but realised that he was blocked by Policemen. He jumped into canal and swam to the farther bank. The A.S.I. continued to fire at him.

Tarseem successfuly reached the farther bank. But as he was wading out of the canal, a shot caught his foot. Even though he was injured, he ran through fields and ultimately took shelter in a garden.

Having waited there for a while, Tarseem made his way to village Bhadesairon and reached the house of a relative. Bibi Chinti, aged about 60 years. A number of neighbours say Tarseem entering the village and making his way to Bibi Chinti's house. They have testified that Tarseem had nothing in his hands,. In particular, he did not have weapons of any kind .

The time now was around 4 p.m. Within a few minutes the police too reached Bibi Chinti's house. A number of neigbours saw Tarseem being held by a policeman. He was dragged for about 20 yards. Then, within full view of a number of villagers (several of whom have testified before us) the Thanedar took out his revolver and fired two shots at point blank range, killing Tarseem on the spot.

Gurdas Ram, aged about 70, father of Tarseem heard of the killing later that evening. Paralysed by grief, he was not even able to go to Bhadesairon. He sent some others in his stead.

The next day, that is, on February 3, he was summoned by the police to Bhadetsairon. And SDM made various inquiries from him and asked him to meet him at Garshankar on February 11.

Gurdas Ram and his wife reached Garshankar as required by the SDM but he was not available. They had a complaint drafted to the Governor and pleaded that an inquiry be held into the death of their son. Their complaint and representation was never acknowledged.

So verbal witnesses have testified that they were terrorised by the police and that they did not dare to make formal representations against the murder because of the atmosphere of fear prevalent during the emergency.

## RECOMMENDATIONS

On the basis of evidence we have received from a very large number of witnesses (witnesses who included individuals who have held and still hold important offices in their localities) we are convinced that none of the eight deaths occurred in an encounter". We are convinced that no "encounter" took place, that each of the deaths was a cold blooded murder by the police.

The evidence before us establishes a strong prima facie case of extremely callous and, indeed, murderous conduct by officers of the State. The matter is obviously one of the public importance and the evidence we have received deals with specific cases.

Accordingly, we believe that the matter should be enquired into by a Commission of Inquiry under the Commissions of Inquiry Act, 1952.

The Commission must be appointed by the Central Government. The conduct of the Andhra Government in relation to the Bhargava Commission has shown conclusively that a Commission appointed by the State Government when conduct of officials of the State Government itself is being inquired into—will be gravely hampered by the State Government itself.

The Andhra experience shows that even when a Government other than the one then was in power when the murders took place is in power, the temptation

to impede the Commission's functioning is too strong to resist. The new Government is a dependent on the police and administration whose conduct is being investigated as was the old Government and is, therefore, as motivated to protect the interests of these functionaries.

In the present case, the argument for the commission being appointed by the Central Government is even stronger. Several of the killings that took place in "alleged" encounters took place when some who are Ministers to day were Ministers in earlier Governments. Moreover, we regret to note that Shri Parkash Singh Badal, Chief Minister, Punjab, has already declined to help our committee obtain the police version of these deaths. He has refused to go beyond the magisterial inquiries that were held and in which the people have no faith.

For reasons stated above we believe that a Commission of Inquiry should be set up. But from recent experience - specially the experience of the Bhargava Commission in Andhra—we are also convinced that it is not enough to have Commissions appointed and await their findings. Accordingly, we have decided to file cases ourselves. At present we are processing evidence in relation to the deaths of Raunaq Singh (case-III and Amarmeet Singh and Rajinder Singh (Case -I) reported above with a view to filing cases against specific officers of the State.

The trials are bound to take time. We will need the support and enthusiasm of the public to maintain the effort. Funds will also be required to prosecute the cases through the various stages. We shall be formally appealing to the public upon filing the cases in the courts. We are confident that the people —specially the people of Punjab will rally to the cause of the victims and of justice. The successful prosecution of officers of State who have been guilty of murderous conduct is now the only way of reducing the likelihood of such conduct in the future.

Even as the Central Government considers our request for a judicial inquiry, the most important task before the people of Punjab—specially before those who live in the vicinity of the areas in which the alleged encounters took place - is to shield the witnesses from the punishement and threats of the police. The experience in Andhra shows that once an inquiry is instituted, in fact from the moment when an inquiry appears likely, the police shall spare no efforts in trying to terrorise or otherwise influence the witnesses. The people alone can strengthen and sustain the resolve of the witnesses, they alone can safeguard the truth.

---

**ਕਾਮਰੇਡ ਸੱਤਪਾਲ ਡਾਂਗ** : ਇਹ ਜਿਹੜੀ ਤਾਰਕੂੰਡੇ ਕਮੇਟੀ ਹੈ ਇਹ ਬੜੀ ਘੋਖ ਕਰਕੇ ਇਸ ਨਤੀਜੇ ਤੇ ਪਹੁੰਚੀ ਕਿ ਜਿਹੜੇ ਬੰਦੇ ਸੋ ਕਾਲਡ ਪੁਲਿਸ ਇਨਕਾਊਂਟਰ ਵਿਚ ਮਾਰੇ ਗਏ ਸਨ ਇਹ ਕੋਈ ਇਨਕਾਊਂਟਰ ਨਹੀਂ ਹੋਇਆ। ਪੁਲਿਸ ਨੇ ਫੜਕੇ ਉਨ੍ਹਾਂ ਨੂੰ ਕਤਲ ਕੀਤਾ। ਇਹ ਜਿਹੜਾ ਬੂੜਾ ਸਿੰਘ ਹੈ ਇਹ 80 ਸਾਲਾਂ ਦਾ ਬੁੱਢਾ ਹੈ ਇਹ ਪੁਲਿਸ ਦਾ ਮੁਕਾਬਲਾ ਕਿਸ ਤਰ੍ਹਾਂ ਕਰ ਸਕਦਾ ਹੈ। ਇਸ ਕਮੇਟੀ ਨੇ ਬੜਾ ਕਲੀਅਰ ਦੱਸਿਆ ਹੈ ਕਿ ਇਹ ਪੁਲਿਸ ਨੇ ਮਰਡਰ ਕੀਤੇ ਹਨ। ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਨੇ ਪਾਰਲੀਮੈਂਟ ਵਿਚ ਅਸ਼ੋਰੈਂਸ ਦਿੱਤੀ ਕਿ ਅਸੀਂ ਪੰਜਾਬ ਗੌਰਮਿੰਟ ਨੂੰ ਕਹਾਂਗੇ ਕਿ ਉਹ ਐਕਸ਼ਨ ਲੈਣ। ਸਪੀਕਰ ਸਾਹਿਬ, ਇਨ੍ਹਾਂ ਨੇ ਗੌਰਮਿੰਟ ਆਫ ਇੰਡੀਆ ਦੀ ਨਹੀਂ ਮੰਨੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਵੀ ਗੌਰਮਿੰਟ ਆਫ ਇੰਡੀਆ ਦੇ ਕੋਲੋਂ ਇਜਾਜ਼ਤ ਲੈ ਕੇ ਸਾਡੀ ਪੰਜਾਬ ਸਰਕਾਰ ਦੀ ਪੁਲਿਸ ਨੇ ਜਿਹੜੇ ਸੋ ਕਾਲਡ ਨੈਕਸੇਲਾਈਟਸ ਹਨ ਉਨ੍ਹਾਂ ਨੂੰ ਘਰੋਂ ਫੜਕੇ ਮਾਰਿਆ ਗਿਆ। ਉਨ੍ਹਾਂ ਪੁਲਿਸ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਜਾ ਰਿਹਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੌਰਮਿੰਟ ਆਫ ਇੰਡੀਆ ਦਾ ਕਹਿਣਾ ਕਿਉਂ ਨਹੀਂ ਮੰਨਦੇ। ਤਾਰਕੁੰਡੇ ਕਮੇਟੀ ਨੇ ਜਿਹੜੀ ਰਿਪੋਰਟ ਦਿੱਤੀ ਹੈ ਉਸ ਦੇ ਮੁਤਾਬਿਕ ਪੁਲਿਸ ਅਫਸਰਾਂ ਨੂੰ ਚਾਰਜਸ਼ੀਟ ਕੀਤਾ ਜਾਵੇ ਅਤੇ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਜਿਸਟੀਰੀਅਲ ਇਨਕੁਆਇਰੀ ਹੋ ਚੁੱਕੀ ਹੈ ਇਸ ਲਈ ਹੁਣ ਹੋਰ ਇਨਕੁਆਇਰੀ ਦੀ ਲੋੜ ਨਹੀਂ ਹੈ। ਜਿਹੜੀ ਤਾਰਕੁੰਡੇ ਕਮੇਟੀ ਦੀ ਰਿਪੋਰਟ ਦਾ ਇਹ ਜ਼ਿਕਰ ਕਰਦੇ ਹਨ ਉਹ ਇਕ ਪ੍ਰਾਈਵੇਟ ਇਨਕੁਆਇਰੀ ਹੋਈ ਹੈ। ਸਰਕਾਰ ਨੇ ਉਸ ਨੂੰ ਕੋਈ ਰਿਕਾਰਡ ਨਹੀਂ ਸੀ ਦੇਣਾ। ਕਾਨੂੰਨ ਦੇ ਮੁਤਾਬਿਕ ਜੋ ਹੋਣਾ ਸੀ ਉਹ ਹੋਇਆ ਹੈ ਇਸ ਲਈ ਦੁਬਾਰਾ ਇਨਕੁਆਇਰੀ ਦੀ ਲੋੜ ਨਹੀਂ ਹੈ।

**ਕਾਮਰੇਡ ਸੱਤਪਾਲ ਡਾਂਗ** : ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੋਵੇਗਾ ਕਿ ਤਾਰਕੁੰਡੇ ਪ੍ਰਾਈਵੇਟ ਕਮੇਟੀ ਨਹੀਂ ਸੀ। ਉਹ ਹਾਈ ਕੋਰਟ ਦਾ ਜੱਜ ਰਿਹਾ ਹੈ। ਉਸ ਕਮੇਟੀ ਨੇ ਆਂਧਰਾ ਪ੍ਰਦੇਸ਼ ਵਿਚ ਵੀ ਇਨਕੁਆਇਰੀ ਕੀਤੀ ਸੀ ਫਿਰ ਇਸ ਤੇ ਉਥੇ ਦੀ ਸਰਕਾਰ ਨੇ ਇਨਵੈਸਟੀਗੇਸ਼ਨ ਕਰਾਉਣ ਲਈ ਕਮਿਸ਼ਨ ਬਠਾਇਆ। ਇਹ ਜਿਹੜਾ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੈਜਿਸਟਰੀਅਲ ਇਨਕੁਆਇਰੀ ਹੋ ਗਈ ਹੈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਇਹ ਜਿਹੜੇ ਕਤਲ ਹੋਏ ਹਨ ਗੌਰਮਿੰਟ ਆਫ ਇੰਡੀਆ ਨੇ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਐਕਸ਼ਨ ਲਵੋ ਪਰ ਹੁਣ ਸੀ. ਐਮ. ਸਾਹਿਬ ਪੁਲਿਸ ਦੇ ਅਫਸਰਾਂ ਨੂੰ ਸ਼ੀਲਡ ਕਰਦੇ ਹਨ। ਇਨ੍ਹਾਂ ਦੇ ਰਾਜ ਵਿਚ ਕਤਲ ਹੋਏ, ਪਹਿਲੇ ਜਦ ਇਨ੍ਹਾਂ ਦੀ ਸਰਕਾਰ ਸੀ ਉਦੋਂ ਅਜਿਹੇ ਕਤਲ ਹੋਏ, ਕੁਝ ਕਤਲ ਜ਼ੈਲ ਸਿੰਘ ਦੀ ਮਨਿਸਟਰੀ ਵੇਲੇ ਹੋਏ, ਇਹ ਸਾਰੇ ਇਨ੍ਹਾਂ ਕਤਲਾਂ ਦੇ ਜ਼ਿਮੇਵਾਰ ਹਨ। ਇਹ ਪੁਲਿਸ ਦੇ ਅਫਸਰਾਂ ਨੂੰ ਸ਼ੀਲਡ ਕਰਦੇ ਹਨ। ਇਨ੍ਹਾਂ ਨੂੰ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ।

**ਮੁੱਖ ਮੰਤਰੀ** : ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਨੈਕਸਲਾਈਟਸ ਦੇ ਸਿਲਸਿਲੇ ਵਿਚ ਸਾਡਾ ਬੜਾ ਲਿਬਰਲ ਐਟੀਚਿਊਡ ਰਿਹਾ ਹੈ ਅਤੇ ਗੌਰਮਿੰਟ ਆਫ ਇੰਡੀਆ ਦੀ ਹਦਾਇਤ ਦੇ ਮੁਤਾਬਿਕ ਸਭ ਕੁਝ ਕੀਤਾ ਹੈ। ਸ਼ਾਇਦ ਇਨ੍ਹਾਂ ਦੀ ਗੌਰਮਿੰਟ ਹੁੰਦੀ ਤਾਂ ਇਹ ਕਦੇ ਇਸ ਤਰ੍ਹਾਂ ਨਾਂ ਕਰ ਸਕਦੇ। (ਤਾੜੀਆਂ) ਇਹ ਲੀਗਲ ਕਾਰਵਾਈ ਹੋਈ ਹੈ। ਇਸ ਲਈ ਇਹ ਠੀਕ ਨਹੀਂ ਕਿ ਇਸ ਕੇਸ ਨੂੰ ਰੀਓਪਨ ਕੀਤਾ ਜਾਵੇ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਦੀ ਗੌਰਮਿੰਟ ਨੇ ਨੈਕਸਲਾਈਟਸ ਬਾਰੇ ਬੜਾ ਲਿਬਰਲ ਐਟੀਚੂਡ ਲਿਆ ਹੈ, ਲੇਕਿਨ ਇਨ੍ਹਾਂ ਨੇ ਆਪ ਕਿਹਾ ਸੀ ਕਿ ਗਵਰਨਰ ਰਾਜ ਵਿਚ ਜੋ ਅਟਰਾਸੀਟੀਜ਼ ਹੋਈਆਂ ਸਨ ਉਨ੍ਹਾਂ ਦੀ ਇੰਨਕੁਆਇਰੀ ਕੀਤੀ ਜਾਏਗੀ। ਉਨ੍ਹਾਂ ਨੇ ਡੇਲਾਈਟ ਵਿਚ ਕਤਲ ਕੀਤਾ। ਲੋਕਾਂ ਦੀ ਡਿਮਾਂਡ ਹੈ ਕਿ ਇੰਨਕੁਆਇਰੀ ਹੋਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਇੰਨਕੁਆਇਰੀ ਕਰਵਾ ਕੇ ਲੋਕਾਂ ਦੀ ਸੈਟਿਸਫੈਕਸ਼ਨ ਤਾਂ ਕਰਾ-ਉਣੀ ਚਾਹੀਦੀ ਹੈ।

**ਮੁੱਖ ਮੰਤਰੀ** : ਕਾਨੂੰਨ ਸੀ.ਆਰ.ਪੀ.ਸੀ. ਦੀ ਧਾਰਾ 174 ਅਧੀਨ ਇਹ ਹੈ ਕਿ ਅਗਰ ਕੋਈ ਅੱਨ ਨੈਚੁਰਲ ਡੈਥ ਹੋ ਜਾਏ ਤਾਂ ਡਿਸਟ੍ਰਿਕਟ ਮੈਜਿਸਟਟੇਟ ਨੂੰ ਪਾਵਰਜ਼ ਦੇ ਦਿੱਤੀ ਜਾਂਦੀ ਹੈ ਕਿ ਉਸ ਦੀ ਇਨਕੁਆਇਰੀ ਕਰਵਾਈ ਜਾਵੇ। ਉਸ ਨੂੰ ਪਾਵਰਜ਼ ਦੇ ਦਿੱਤੀਆਂ ਸਨ ਅਤੇ ਇੰਨਕੁਆਇਰੀ ਕੰਪਲੀਟ ਹੋ ਚੁੱਕੀ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਵਾਬ ਵਿੱਚ ਕਿਹਾ ਹੈ ਕਿ ਮੈਜਿਸਟੀਰੀਅੱਲ ਇਨਕੁਆਇਰੀ ਹੋ ਚੁਕੀ ਹੈ ਇਹ ਕੇਸ ਰੀ-ਓਪਨ ਨਹੀਂ ਹੋ ਸਕਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕੇਸਾਂ ਵਿਚ ਕਮਿਸ਼ਨ ਨੇ ਫੈਸਲੇ ਕੀਤੇ ਹੋਣ ਖਾਸ ਤੌਰ ਤੇ ਛੰਗਾਨੀ

ਕਮਿਸ਼ਨ ਨੇ ਇਨਕੁਆਇਰੀਆਂ ਕੀਤੀਆਂ ਹੋਣ ਔਰ ਉਹ ਪੁਲੀਸ ਦੇ ਕਹਿਣ ਤੇ ਠੱਪ ਕਰ ਦਿਤੇ ਹਨ, ਤਾਂ ਇਹ ਮੈਜਿਸਟਰੇਟ ਦੀ ਇਨਕਆਇਰੀ ਬਾਦ ਕਿਉਂ ਨਹੀਂ ਰੀਓਪਨ ਹੋ ਸਕਦੇ।

**Mr. Speaker** : I do not think if it arises out of this question.

---

**Alleged Murder at Jaitu and Demonstration on 30th September, 1978**

***1643. Comrade Satya Pal Dang**: Will the Chief Minister be pleesd to state :—

(a) whether in connection with a murder at Jaitu (Faridkot) on 11th September, 1978, a demonstration was held on 30th September, 1978 to protest against the alleged delay in booking the culprits ;

(b) whether any cases were registered by the Police against any of the said demonstrators for alleged assaulting of public servants; if so, the names of the accused and the provisions of law under which the cases were registered.

(c) the names of the women relatives of the accused who were kept at Police Station Jaitu, as a part of the efforts to make the accused appear before the Police and the duration of detention in each case;

(d) the present position of the cases referred to in parts (a) and (b) above ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਹਾਂ ਜੀ।

(ਅ) ਹਾਂ ਜੀ। ਇਕ ਮੁਕੱਦਮਾ ਨੰ: 147 ਮਿਤੀ 30 ਸਤੰਬਰ, 1978 ਅ/ਧ 186/188/506/147/148/149/307/332/353/379/440/120–ਬੀ, 124–ਏ ਆਈ.ਪੀ.ਸੀ. ਅਤੇ 25/54/59 ਐਕਟ ਅਸਲਾ ਦੇ ਅਧੀਨ ਥਾਨਾ ਜੈਤੋਂ ਵਿਚ ਨਿਮਨ ਲਿਖਤ 16 ਮੁਜਰਮਾਂ ਵਿਰੁੱਧ ਦਰਜ ਕੀਤਾ ਗਿਆ। 1. ਹੰਸਾ ਸਿੰਘ ਪੁੱਤਰ ਬਰਕਤ (2) ਕੁਲਦੂ ਪੁੱਤਰ ਰਾਜਪੂਤ (3) ਤਰਲੋਚਨ ਸਿੰਘ ਪੁੱਤਰ ਹਾਕਮ ਸਿੰਘ (4) ਜਸਬੀਰ ਸਿੰਘ ਪੁੱਤਰ ਅੱਤਰ ਸਿੰਘ (5) ਗੁਲਾਬ ਸਿੰਘ ਪੁੱਤਰ ਕਿਸ਼ਨ ਸਿੰਘ (6) ਟੇਕ ਚੰਦ ਪੁੱਤਰ ਹਰੀ ਕਿਸ਼ਨ (7) ਕ੍ਰਿਸ਼ਨ ਕੁਮਾਰ ਪੁੱਤਰ ਅਨੰਤ ਰਾਮ (8) ਕਿਸ਼ਨ ਪੁੱਤਰ ਬਰਕਤ (9) ਨਰਿੰਦਰ ਪਾਲ ਪੁੱਤਰ ਦਿਆਲ ਸਿੰਘ (10) ਮਦਨ ਲਾਲ ਪੁੱਤਰ ਅਨੰਤ ਰਾਮ (11) ਪ੍ਰੇਮ ਪੱਤਰ ਬਰਕਤ ਰਾਮ (12) ਗੋਪਾਲ ਸਿੰਘ ਪੁੱਤਰ ਸੋਭਾ ਸਿੰਘ ਵਾਸੀਆਨ ਜੈਤੋਂ (13) ਕਪੂਰ ਸਿੰਘ ਪੁੱਤਰ ਰੁਮਣ ਸਿੰਘ ਵਾਸੀ ਚੰਦ ਭਾਨ (14) ਮੁਖਤਿਆਰ ਸਿੰਘ ਪੁੱਤਰ ਭਗਵਤ ਸਿੰਘ ਵਾਸੀ ਛੁਟਿਆਨਾ (15) ਗੁਰਜੰਟ ਸਿੰਘ ਪੁੱਤਰ ਹਾਕਮ ਸਿੰਘ ਅਤੇ (16) ਹਰਬੰਸ ਸਿੰਘ ਪੁੱਤਰ ਭਾਗ ਸਿੰਘ ਵਾਸੀਆਨ ਭਲਿਆਣਾ।

(ੲ) ਕੋਈ ਨਹੀਂ।

(ਸ) ਭਾਗ (ੳ) ਵਿਚ ਕਤਲ ਦਾ ਕੇਸ ਜੇਰੇ ਤਫਤੀਸ਼ ਹੈ ਅਤੇ ਭਾਗ (ਅ) ਵਿਚ ਦਰਸਾਇਆ ਮੁਕੱਦਮਾ ਅਦਾਲਤ ਵਿਚ ਲੰਬਤ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜਿਹੜਾ ਕਤਲ ਹੋਇਆ ਉਸ ਦੇ ਮੁਲਜ਼ਮ ਲੱਭੇ ਨਹੀਂ। ਪੁਲੀਸ ਹਾਲੇ ਇਨਵੈਸਟੀਗੇਸ਼ਨ ਕਰਦੀ ਹੈ। ਮੁਲਜ਼ਮ ਫੜੇ ਜਾਣ ਇਸ ਬਾਰੇ ਮੁਜ਼ਾਹਰਾ

[ਮੁੱਖ ਮੰਤਰੀ]

ਕੀਤਾ ਗਿਆ, ਮੁਜ਼ਾਹਰਾ ਕਰਨ ਵਾਲਿਆਂ ਤੇ ਮੁਕੱਦਮਾ ਚਲਾ ਦਿੱਤਾ। ਨਾਲ ਹੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਕਿਸੇ ਵੀ ਔਰਤ ਨੂੰ ਥਾਣੇ ਨਹੀਂ ਲਿਜਾਇਆ ਜਾਏਗਾ ਔਰ ਅਗਰ ਲਿਜਾਣਾ ਪਿਆ ਤਾਂ ਲੇਡੀ ਪੁਲੀਸ ਲਿਜਾਏਗੀ। ਮੈਂ ਕਹਿੰਦਾ ਹਾਂ ਕਿ ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਪ੍ਰੋਸੈਸ਼ਨ ਜੇਤੋਂ ਗਿਆ ਉਨ੍ਹਾਂ ਦੀ ਰਿਪੋਰਟ ਆਈ ਕਿ ਬਹੁਤ ਸਾਰੀਆਂ ਔਰਤਾਂ ਨੂੰ ਮੇਲ ਪੁਲੀਸ ਥਾਣੇ ਵਿਚ ਲੈ ਗਈ ਅਤੇ ਉਨ੍ਹਾਂ ਨੂੰ ਹਰਾਸ ਕੀਤਾ ਅਤੇ ਇਹ ਵੀ ਕਿਹਾ ਕਿ ਜਦ ਤਕ ਮੁਲਜ਼ਮ ਨਹੀਂ ਆਉਂਦੇ ਤਦ ਤਕ ਉਨ੍ਹਾਂ ਨੂੰ ਨਹੀਂ ਛੱਡਿਆ ਜਾਵੇਗਾ। ਕੀ ਚੀਫ਼ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਸਰਕਾਰ ਦੀਆਂ ਮੁਕੰਮਲ ਹਦਾਇਤਾਂ ਹਨ ਕਿ ਕੋਈ ਵੀ ਲੇਡੀ ਥਾਣੇ ਵਿਚ ਨਹੀਂ ਲਿਜਾਈ ਜਾ ਸਕਦੀ। ਜੇ ਕੋਈ ਮੁਲਜ਼ਮ ਲੇਡੀ ਹੋਵੇ ਤਾਂ ਉਸ ਨੂੰ ਲੇਡੀ ਪੁਲੀਸ ਲਿਜਾਵੇ। ਮੈਂ ਪਹਿਲੋਂ ਪਤਾ ਕਰ ਲਿਆ ਹੈ ਐਸੀ ਕੋਈ ਗੱਲ ਨਹੀਂ।

**ਕਾਮਰੇਡ ਸੱਤ ਪਾਲ ਡਾਂਗ:** ਜਿਨ੍ਹਾਂ ਲੋਕਾਂ ਨੇ ਮੁਜ਼ਾਹਰਾ ਕੀਤਾ ਕਿ ਕਤਲ ਦੇ ਮੁਲਜ਼ਮ ਫੜੇ ਜਾਣ, ਪੁਲੀਸ ਨੇ ਉਨ੍ਹਾਂ ਦੇ ਖਿਲਾਫ਼ ਮੁਕਦਮੇ ਦਰਜ ਕਰ ਲਏ। ਉਨ੍ਹਾਂ ਦੀਆਂ ਮਾਵਾਂ ਭੈਣਾਂ ਨੂੰ ਪੁਲੀਸ ਚੌਕੀ ਵਿਚ ਫੜ ਕੇ ਰਖਿਆ ਕਿ ਜਿੰਨਾ ਚਿਰ ਉਹ ਬੰਦੇ ਜਿਹੜੇ ਚਾਹੀਦੇ ਹਨ ਉਹ ਨਹੀਂ ਆਉਂਦੇ ਤਦ ਤਕ ਉਨ੍ਹਾਂ ਨੂੰ ਨਹੀਂ ਛੱਡਿਆ ਜਾਵੇਗਾ। ਇਕ ਐਮ. ਐਲ. ਏ. ਗਿਆ, ਪ੍ਰੈਸ ਵਾਲੇ ਗਏ। ਮੈਂ ਕਹਿੰਦਾ ਹਾਂ ਕਿ ਕੀ ਕੋਈ ਸੀ.ਆਈ.ਡੀ. ਜਾਂ ਐਸ.ਪੀ. ਰੈਂਕ ਦੇ ਅਫ਼ਸਰ ਤੋਂ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ:** ਮੈਂ ਪਹਿਲੋਂ ਇੰਨਕੁਆਇਰੀ ਕਰਾ ਚੁੱਕਾ ਹਾਂ। ਮੈਂ ਜੋ ਕੁਝ ਕਿਹਾ ਹੈ ਜ਼ਿਮੇਵਾਰੀ ਨਾਲ ਕਿਹਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਅੱਜ ਫਿਰ ਹਾਊਸ ਵਿਚ ਦੋਹਰਾਇਆ ਹੈ ਕਿ ਇਨ੍ਹਾਂ ਨੇ ਪੁਲੀਸ ਨੂੰ ਸਖ਼ਤ ਹਦਾਇਤਾਂ ਕੀਤੀਆਂ ਹਨ ਕਿ ਲੇਡੀਜ਼ ਨੂੰ ਨਾ ਗ੍ਰਿਫ਼ਤਾਰ ਕੀਤਾ ਜਾਏ। ਜਿਹੜਾ ਰੇਪ ਦਾ ਕੇਸ ਪਟਿਆਲਾ ਦਾ ਹੈ ਉਸ ਦੇ ਵਿਚ ਐਸ.ਐਸ. ਪੀ. ਦਾ ਆਪਣਾ ਬਿਆਨ ਹੈ ਕਿ 6 ਦਿਨ ਉਹ ਲੇਡੀਜ਼ ਥਾਣੇ ਵਿਚ ਰੱਖੀਆਂ ਗਈਆਂ ਅਤੇ ਉਥੇ ਮੇਲ ਪੁਲੀਸ ਇਨਵੇਸਟੀਗੇਸ਼ਨ ਕਰਦੀ ਹੈ। ਇਕ ਸੁਨਿਆਰ, ਮਲੇਰਕੋਟਲਾ ਦਾ ਹੈ ਜਿਸ ਤੋਂ ਬਰਾਮਦੀ ਕੀਤੀ ਉਸ ਨੇ ਐਫੀਡੇਵਿਟ ਦਿੱਤਾ ਹੈ ਕਿ ਬਰਾਮਦੀ ਵੇਲੇ ਮੇਰੇ ਕੋਲ ਮੇਲ ਪੁਲੀਸ ਆਈ ਸੀ।

**ਮੁੱਖ ਮੰਤਰੀ:** ਹਾਈ ਲੈਵਲ ਤੇ ਇਨਕੁਆਇਰੀ ਦੀ ਲੋੜ ਨਹੀਂ, ਮੈਂ ਆਪਣੇ ਆਪ ਨੂੰ ਸੈਟਿਸ-ਫਾਈ ਕਰ ਲਿਆ ਹੈ। ਪਰ ਇਸ ਦਾ ਮਤਲਬ ਇਹ ਨਹੀਂ ਕਿ ਅਗਰ ਕੋਈ ਲੇਡੀ ਕੋਈ ਕਤਲ ਕਰ ਦਿੰਦੀ ਹੈ ਤਾਂ ਉਸ ਦੀ ਇਨਕੁਆਇਰੀ ਹੀ ਨਾ ਕੀਤੀ ਜਾਏ ਥਾਣੇ ਵਿਚ ਲਿਜਾ ਕੇ।

**ਹਾਜੀ ਅਨਵਰ ਅਹਿਮਦ ਖਾਨ:** ਲੂੰਬਾ ਸਾਹਿਬ ਨੇ ਕਿਹਾ ਹੈ ਕਿ ਮਲੇਰਕੋਟਲਾ ਵਿਚ ਇੰਨ-ਕੁਆਇਰੀ ਹੋਈ ਸੀ। ਮੈਂ ਪੁੱਛਦਾ ਹਾਂ ਕਿ ਉਹ ਔਰਤ ਕੋਈ ਕੰਵਾਰੀ ਲੜਕੀ ਸੀ ਜਾਂ ਕੋਈ ਬੇਗਮ ਸੀ ?

**Mr. Speaker:** No relation with this question.

**ਡਾਕਟਰ ਕੇਵਲ ਕ੍ਰਿਸ਼ਨ** : ਚੀਫ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਕਿਸੇ ਵੀ ਲੇਡੀ ਨੂੰ ਥਾਣੇ ਵਿਚ ਨਾ ਲਿਜਾਇਆ ਜਾਏ ਇਸ ਬਾਰੇ ਇੰਸ਼ਟਰਕਸ਼ਨਜ਼ ਹਨ। ਕੀ ਮੁੱਖ ਮੰਤਰੀ ਸਾਹਿਬ ਅਸ਼ਿਓਰ ਕਰਨਗੇ ਜੇ ਕਰ ਇਨ੍ਹਾਂ ਦੇ ਨੋਟਿਸ ਵਿਚ ਐਸੇ ਇੰਨਸੀਡੈਂਸ ਲਿਆਂਦੇ ਜਾਣ ਜਿਥੇ ਲੇਡੀਜ਼ ਨੂੰ ਥਾਣੇ ਵਿਚ ਲਿਜਾਇਆ ਗਿਆ ਹੋਵੇ, ਕੀ ਪੁਲੀਸ ਦੇ ਖਿਲਾਫ਼ ਐਕਸ਼ਨ ਲੈਣਗੇ ?

(ਕੋਈ ਉਤਰ ਨਹੀਂ ਆਇਆ)

---

## UNSTARRED QUESTIONS AND ANSWERS

### Prematurely retired officers/officials of the Industries Department during Emergency

410. **Comrade Satya Pal Dang** : Will the minister for Industries be pleased to state :—

(a) the number of officers/officials categorywise in the Industries Department, who were prematurely retired during the Emergency;

(b) whether any of the officers referred to in para (a) above, have been re-instated, if so, the number hereof ;

(c) whether any applications of the officers/officials referred to in para (a) above for reinstatement, are still pending for consideration, if so, the name of such officers and officials and the grounds on which they were retired alongwith the grounds on which the reinstatement has been claimed by them and the time by which these applications are likely to be decided ?

**ਸ਼੍ਰੀ ਬਲਰਾਮਜੀ ਦਾਸ ਟੰਡਨ** :

(ੲ) ਨੰ: ਕੈਟੇਗਰੀ

| | ਕੈਟੇਗਰੀ | ਨੰ: |
|---|---|---|
| (1) | ਜ਼ਿਲ੍ਹਾ ਉਦਯੋਗ ਅਫ਼ਸਰ | 3 |
| (2) | ਸੁਪਰਵਾਈਜ਼ਰਜ਼ (ਟੈਕਸ਼ਟਾਈਲ ਸੰਸ਼ਥਾ) | 1 |
| (3) | ਲੇਖਾਕਾਰ | 1 |
| (4) | ਮੈਨੇਜਰ (ਹੈਂਡੀਕਰਾਫਟਸ) | 1 |
| (5) | ਸੀਨੀਅਰ ਇੰਡਸਟਰੀਅਲ ਪ੍ਰੋਮੋਸ਼ਨ ਅਫ਼ਸਰ | 1 |
| (6) | ਕਲਰਕ | 1 |

(ਬੀ) ਕੋਈ ਨਹੀਂ ਜੀ।

(ਸੀ) ਜੀ ਹਾਂ। ਉਪਰੋਕਤ ਅਧਿਕਾਰੀਆਂ ਅਤੇ ਕਰਮਚਾਰੀਆਂ ਵਿਚੋਂ ਹੇਠ ਲਿਖੇ ਅਧਿਕਾਰੀ/ ਕਰਮਚਾਰੀਆਂ ਨੇ ਗੌਰਮਿੰਟ ਅਤੇ ਹਾਈ ਕੋਰਟ ਨੂੰ ਅਪੀਲ ਕੀਤੀ ਹੈ:—

[ਉਦਯੋਗ ਮੰਤਰੀ]

1. ਸ੍ਰੀ ਮਨੋਹਰ ਲਾਲ ਗੁਪਤਾ, ਸਾਬਕਾ ਜ਼ਿਲ੍ਹਾ ਉਦਯੋਗ ਅਫਸਰ.--ਉਨ੍ਹਾਂ ਦੇ ਸੇਵਾ ਰਿਕਾਰਡ ਠੀਕ ਨਾ ਹੋਣ ਦੀ ਵਜ੍ਹਾ ਨਾਲ ਉਨ੍ਹਾਂ ਨੂੰ ਰਿਟਾਇਰ ਕਰ ਦਿੱਤਾ ਗਿਆ ਸੀ। ਉਨ੍ਹਾਂ ਨੇ ਹਾਈ ਕੋਰਟ ਵਿਚ ਰਿੱਟ ਇਸ ਮੰਤਵ ਨੂੰ ਲੈ ਕੇ ਦਾਇਰ ਕੀਤੀ ਹੈ ਕਿ ਉਨ੍ਹਾਂ ਨੂੰ ਸਸਪੈਨਸ਼ਨ ਦੇ ਦੌਰਾਨ ਰਿਟਾਇਰ ਨਹੀਂ ਕੀਤਾ ਜਾ ਸਕਦਾ। ਇਹ ਕੈਟੇਗੋਰੀਕਲੀ ਨਹੀਂ ਦੱਸਿਆ ਜਾ ਸਕਦਾ ਕਿ ਹਾਈਕੋਰਟ ਇਸ ਕੇਸ ਦਾ ਫੈਸਲਾ ਕਰਨ ਵਿਚ ਕਿੰਨਾਂ ਸਮਾਂ ਲਵੇਗਾ।

(2) ਸ੍ਰੀ ਵਿਦਿਆ ਰਤਨ, ਕਲਰਕ ਨੂੰ 25 ਸਾਲਾਂ ਦੀ ਸੇਵਾ ਪੂਰੀ ਕਰਨ ਉਪਰੰਤ ਅਤੇ ਉਨ੍ਹਾਂ ਦੀ ਗੁਪਤ ਰਿਪੋਰਟ ਵਿਚ ਸ਼ੱਕੀ ਨੀਅਤ ਦਰਜ ਹੋਣ ਕਾਰਨ ਉਨ੍ਹਾਂ ਨੂੰ ਪ੍ਰੀਮਾਚਓਰਲੀ ਰਿਟਾਇਰ ਕੀਤਾ ਗਿਆ ਹੈ। ਉਨ੍ਹਾਂ ਨੇ ਇਸ ਰਿਟਾਇਰਮੈਂਟ ਦੇ ਵਿਰੁੱਧ ਜਿਹੜੀ ਕਿ ਮਿਤੀ 9 ਅਕਤੂਬਰ, 1969 ਨੂੰ ਹੋਈ ਸੀ, ਸਰਕਾਰ ਨੂੰ ਅਪੀਲ ਕੀਤੀ ਹੈ ਕਿ ਉਨ੍ਹਾਂ ਨੂੰ ਪੁਲੀਟਿਕਲ ਮੋਟੀਵੇਸ਼ਨ ਦੇ ਆਧਾਰ ਨੂੰ ਮੁੱਖ ਰੱਖਦੇ ਹੋਏ ਰਿਟਾਇਰ ਕੀਤਾ ਗਿਆ ਸੀ। ਉਹਦੀ ਪ੍ਰਤੀਬੇਨਤੀ ਤੇ ਸਰਕਾਰ ਵਿਚਾਰ ਕਰ ਰਹੀ ਹੈ ਅਤੇ ਇਸ ਤੇ ਛੇਤੀ ਹੀ ਫੈਸਲਾ ਕਰ ਦਿੱਤਾ ਜਾਵੇਗਾ।

---

**Number of Labour Cooperative Societies in the State**

**411. Comrade Satya Pal Dang :** Will the Minister for Cooperation be pleased to state :—

(a) the number of Labour Cooperative Societies district-wise in the State as on 1st February, 1979;

(b) whether it has come to the notice of the department that a large number of these societies are controlled by the Contractors; if so, the steps taken to ensure that these societies are free from any control by contractors ?

**ਸਰਦਾਰ ਜਸਵਿੰਦਰ ਸਿੰਘ ਬਰਾੜ:** (ੳ) ਰਾਜ ਵਿਚ ਅਜਿਹੀਆਂ ਸਹਿਕਾਰੀ ਸਭਾਵਾਂ ਦੀ ਜ਼ਿਲਾਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਐਲ.ਸੀ. ਸਭਾਵਾਂ ਦੀ ਗਿਣਤੀ |
|---|---|---|
| 1 | ਬਠਿੰਡਾ | 68 |
| 2 | ਫਿਰੋਜ਼ਪੁਰ | 85 |
| 3 | ਫਰੀਦਕੋਟ | 136 |
| 4 | ਅੰਮ੍ਰਿਤਸਰ | 119 |
| 5 | ਹੁਸ਼ਿਆਰਪੁਰ | 60 |
| 6 | ਗੁਰਦਾਸਪੁਰ | 132 |

| | | |
|---|---|---|
| 7 | ਜਲੰਧਰ | 82 |
| 8 | ਕਪੂਰਥਲਾ | 11 |
| 9 | ਲੁਧਿਆਣਾ | 80 |
| 10 | ਪਟਿਆਲਾ | 30 |
| 11 | ਰੋਪੜ | 77 |
| 12 | ਸੰਗਰੂਰ | 54 |
| | ਜੋੜ | 934 |

**Balwaris/Creches being run by the Municipal Committees**

412. **Comrade Satya Pal Dang :** Will the Minister for Finance be pleased to state :—

(a) whether the Government gives any aid for Balwaris/Creches being run by the Municipal Committees in the State ;

(b) if there reply to part(a) above be in the affirmative, town-wise number of Balwaris and Creches separately, being run by Municipal Committees in the State ;

(c) the number of Balwaris and Creches referred to in part (b) above which (i) receive Government aid (ii) do not receive it ?

**ਸਰਦਾਰ ਬਲਵੰਤ ਸਿੰਘ :**

(ੳ) ਨਹੀਂ ਜੀ

(ਅ) ਨਹੀਂ ਜੀ

(ੲ) (i) ਨਹੀਂ ਜੀ

(ii) ਇਕ ਬਾਲਵਾੜੀ ਨਗਰਪਾਲਕਾ, ਬਰਨਾਲਾ ਵਲੋਂ ਚਲਾਈ ਜਾ ਰਹੀ ਹੈ ਅਤੇ/ਨਗਰ ਪਾਲਕਾ, ਡੇਰਾਬੱਸੀ ਵਿਖੇ ਜ਼ਿਲ੍ਹਾ ਭਲਾਈ ਕੌਂਸਲ ਵਲੋਂ ਚਲਾਈ ਜਾ ਰਹੀ ਹੈ, ਉਸ ਬਿਲਡਿੰਗ ਦਾ ਕਿਰਾਇਆ ਨਗਰਪਾਲਕਾ, ਡੇਰਾਬੱਸੀ ਵਲੋਂ 40 ਰੁਪਏ ਪ੍ਰਤੀਮਹੀਨਾ ਅਦਾ ਕੀਤਾ ਜਾਂਦਾ ਹੈ

---

**ਵਿਦਿਆ ਵਿਭਾਗ ਦੁਆਰਾਂ ਚਲਾਈਆਂ ਜਾ ਰਹੀਆਂ ਬਾਲਵਾੜੀਆਂ ਅਤੇ ਬਾਲਗ੍ਰਿਹਾਂ ਵਿਚ ਬੱਚੇ**

413. **ਕਾਮਰੇਡ ਸੱਤ ਪਾਲ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿੱਚ ਉਨ੍ਹਾਂ (1) ਬਾਲਵਾੜੀਆਂ (2) ਬਾਲ ਗ੍ਰਿਹਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜੋ ਕਿ 1 ਫਰਵਰੀ, 1979 ਨੂੰ ਵਿਦਿਆ ਵਿਭਾਗ ਦੁਆਰਾ ਚਲਾਈਆਂ ਜਾ ਰਹੀਆਂ ਸਨ ।

[ਕਾਮਰੇਡ ਸੱਤਪਾਲ ਡਾਂਗ]

(ਅ) ਉਕਤ ਤਾਰੀਖ ਨੂੰ ਉਕਤ ਬਾਲਵਾੜੀਆਂ ਅਤੇ ਬਾਲ ਗ੍ਰਿਹਾਂ ਵਿੱਚ ਜ਼ਿਲ੍ਹਾਵਾਰ ਵੱਖ ਵੱਖ ਕੁਲ ਕਿੰਨੇ ਬੱਚੇ ਸਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਕੋਈ ਨਹੀਂ। (ਅ) 'ੳ' ਦੇ ਸਨਮੁੱਖ ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਸਮਾਧੀ ਤੇ ਟਿਊਬਾਂ, ਬਲਬ ਅਤੇ ਪੱਖੇ ਲਾਉਣ ਬਾਰੇ**

461. **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਹਸੈਨੀਵਾਲਾ ਵਿਖੇ ਸਮਾਧੀ ਤੇ ਹੁਣ ਤੱਕ ਕਿੰਨੀਆਂ ਟਿਊਬਾਂ, ਬਲਬ ਅਤੇ ਪੱਖੇ ਲਾਏ ਗਏ ਹਨ ?

**ਸਰਦਾਰ ਆਤਮਾ ਸਿੰਘ** (ਵਿਕਾਸ ਮੰਤਰੀ) : ਹਾਲ ਦੀ ਘੜੀ ਕੋਈ ਨਹੀਂ। ਸਰਕਾਰ ਵਲੋਂ ਸਮਾਧੀ ਦੇ ਵਿਕਾਸ ਲਈ ਹੁਕਮ ਜਾਰੀ ਕੀਤੇ ਗਏ ਹਨ।

---

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਸਪੀਕਰ** : ਕਾਊਂਟਰ ਐਲੀਗੇਸ਼ਨਜ਼ ਨਹੀਂ ਲਗ ਸਕਦੇ। ਮੈਂ ਕਹਿ ਦਿਤਾ ਸ਼ੀ ਕਿ ਉਹ ਐਕਸਪੰਜ ਕਰ ਦਿੱਤੇ ਜਾਣ, ਕਿਉਂਕਿ ਰੂਲਜ਼ ਪਰਮਿਟ ਨਹੀਂ ਕਰਦੇ।

**ਕਾਮਰੇਡ ਸੱਤਪਾਲ ਡਾਂਗ** : ** ** **

**ਸ੍ਰੀ ਸਪੀਕਰ** : ਇਸ ਦੇ ਲਈ I am not empowered, the House is empowered ਜੋ ਕੁਝ ਤੁਸੀਂ ਗੱਲ ਕੀਤੀ ਹੈ, ਡਾਂਗ ਸਾਹਿਬ, that does not comprise a point of order. ਚੂੰਕਿ ਹੁਣ ਚੀਫ਼ ਮਨਿਸਟਰ ਸ਼ਾਹਿਬ ਆ ਗਏ ਹਨ ਉਨ੍ਹਾਂ ਨਾਲ ਵੀ ਸਲਾਹ ਕਰ ਲਵਾਂਗੇ। ਤੁਸੀਂ ਇਸ ਬਾਰੇ ਮੇਰੇ ਕੋਲ ਚੈਂਬਰ ਵਿਚ ਆ ਜਾਣਾ, ਉਥੇ ਵਿਚਾਰ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਅਸੀਂ ਕਾਫੀ ਕੋਸ਼ਿਸ਼ ਕੀਤੀ ਹੈ ਚੈਂਬਰ ਵਿਚ ਗੱਲ ਕਰਨ ਦੀ ਇਸ ਪ੍ਰਸ਼ਨ ਦੇ ਮੁਤੱਲਕ। ਉਨ੍ਹਾਂ ਦੀ ਵੀ ਮੋਸ਼ਨ ਹੈ ਔਰ ਕਾਂਗਰਸ (ਆਈ) ਨੇ ਸੈਂਸਰ ਮੋਸ਼ਨ ਦਿੱਤੀ ਹੈ ਅਗੇਂਸਟ ਦੀ ਮਨਿਸਟਰ। ਜੋ ਹਾਲਾਤ ਚਲ ਰਹੇ ਹਨ ਉਨ੍ਹਾਂ ਦੇ ਮੁਤਾ-ਬਕ ਤਾਂ ਇਹ ਜ਼ਾਹਰ ਹੁੰਦਾ ਹੈ ਕਿ ਇਸ ਹਾਊਸ਼ ਦੀ ਇਕ ਕਮੇਟੀ ਜ਼ਰੂਰ ਬਣਨੀ ਚਾਹੀਦੀ ਹੈ। ਹਾਊਸ ਉਨਾਂ ਚਿਰ ਨਹੀਂ ਉਠਣਾ ਚਾਹੀਦਾ ਜਿਨਾਂ ਚਿਰ ਹਾਊਸ ਦੀ ਕਮੇਟੀ ਨਾ ਬਣ ਜਾਏ। ਕਿਉਂਕਿ ਇਥੇ ਐਲੀਗੇਸ਼ਨਜ਼ ਐਂਡ ਕਾਊਂਟਰ ਐਲੀਗੇਸ਼ਨਜ਼ ਲਗੀਆਂ ਹਨ ...... (ਵਿਘਨ)

**Mr. Speaker** : I have already issued instruction that these should be expunged.

---

**Expunged as ordered by the Chair.

**ਚੌਧਰੀ ਬਲਰਾਮ ਜਾਖੜ:** ਹਾਊਸ ਡਿਜ਼ਾਇਰਜ਼ ਸੋ। ਅਸੀਂ ਸਾਰੇ ਹਾਊਸ ਦੇ ਮੈਂਬਰਜ਼ ਰਿਕੁਐਸਟ ਕਰਦੇ ਹਾਂ ਕਿ ਇਸ ਹਾਊਸ ਦੇ ਮੈਂਬਰਾਂ ਦੀ ਪੂਰੀ ਇਜ਼ਤ ਹੋਵੇ। ਇਥੇ ਜਿਹੜੇ ਐਲੀਗੇਸ਼ਨਜ਼ ਐਂਡ ਕਾਊਂਟਰ ਐਲੀਗੇਸ਼ਨਜ਼ ਲਗੇ ਹਨ ਉਨ੍ਹਾਂ ਬਾਰੇ ਪੋਜੀਸ਼ਨ ਕਲੀਅਰ ਹੋਣੀ ਚਾਹੀਦੀ ਹੈ। (ਵਿਘਨ) ਅਸੀਂ ਇਸ ਬਾਰੇ ਤਿੰਨ ਚਾਰ ਵਾਰੀ ਗਲ ਕਰ ਬੈਠੇ ਹਾਂ। ਇਸ ਬਾਰੇ ਸਾਰੇ ਹਾਊਸ ਦੀ ਰਾਏ ਲੈਣੀ ਚਾਹੀਦੀ ਹੈ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਤੋਂ ਇਕੱਠੇ ਹੀ ਬੋਲ ਰਹੇ ਸਨ।) (ਵਿਘਨ) (ਸ਼ੋਰ) ਬਹੁਤ ਸਾਰੇ ਐਲੀਗੇਸ਼ਨਜ਼ ਜਨਤਾ ਪਾਰਟੀ ਦੇ ਰਿਸਪਾਂਸੀਬਲ ਮੈਂਬਰ ਸਾਹਿਬਾਨ ਵੱਲੋਂ ਲਗ ਰਹੇ ਹਨ। ਕਿੰਨੀ ਦੇਰ ਤਕ ਅਸੀਂ ਇਹ ਬਰਦਾਸ਼ਤ ਕਰਾਂਗੇ ?

(ਇਸ ਵੇਲੇ ਸਰਦਾਰ ਉਮਰਾਓ ਸਿੰਘ ਜੀ ਖੜ੍ਹੇ ਹੋ ਕੇ ਕੁਝ ਪੜ੍ਹਨ ਲੱਗੇ)

**ਸ੍ਰੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਮੈਨੂੰ ਪਤਾ ਹੈ ਕਿ ਤੁਸੀਂ ਕੀ ਪੜ੍ਹਨ ਲੱਗੇ ਹੋ ? (ਵਿਘਨ)

Chaudhri Bal Ram Ji, I have expunged that matter on that day.

**ਚੌਧਰੀ ਬਲਰਾਮ ਜਾਖੜ :** ** ** ** **

**ਸ੍ਰੀ ਸਪੀਕਰ:** ਤੁਸੀਂ ਇਸ ਤਰ੍ਹਾਂ ਹਾਊਸ ਦਾ ਟਾਈਮ ਖਰਾਬ ਨਾ ਕਰੋ। Please come to my Chamber and we will discuss this matter there. This is no point of order.

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ।) (ਵਿਘਨ)

**ਸਰਦਾਰ ਉਮਰਾਓ ਸਿੰਘ :** ** ** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਮੈਂ ਪਰਮਿਟ ਨਹੀਂ ਕਰਦਾ। ਆਈ ਐਮ ਸੌਰੀ। ਤੁਸੀਂ ਮੇਰੀ ਰੂਲਿੰਗ ਨੂੰ ਚੈਲੰਜ ਨਹੀਂ ਕਰ ਸਕਦੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਤੁਸੀਂ ਆਪਣੀ ਰੂਲਿੰਗ ਨੂੰ ਰੀਕੰਸਿਡਰ ਕਰੋ ? (ਵਿਘਨ)

**ਸ੍ਰੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਮੇਰੀ ਇਸ ਗੱਲ ਨਾਲ ਸਹਿਮਤ ਹੋਵੋਗੇ ਕਿ ਪਿਛਲੇ ਦੋ ਸਾਲਾਂ ਦੇ ਵਿਚ ਤੁਹਾਨੂੰ ਖੁਲ੍ਹਾ ਟਾਈਮ ਦਿਤਾ ਗਿਆ ਹੈ ਔਰ ਇਤਨਾ ਟਾਈਮ ਦਿਤਾ ਗਿਆ ਹੈ ਕਿ ਪਿਛਲੇ ਸੱਤ ਸਾਲਾਂ ਦੇ ਵਿਚ ਵੀ ਨਹੀਂ ਦਿਤਾ ਗਿਆ। (ਥੰਪਿੰਗ) So, there is no question of gagging......

**Expunged as ordered by the Chair.

**Sardar Umrao Singh :** ** ** **

**Mr. Speaker :** You cannot discuss the ruling of the Chair. You cannot do it when I agree with you. Whatever you have said will not form part of the proceedings.

(ਵਿਘਨ)

**ਸਰਦਾਰ ਉਮਰਾਓ ਸਿੰਘ :** ** ** **

**ਸ਼੍ਰੀ ਸਪੀਕਰ :** ਜੋ ਸਰਦਾਰ ਉਮਰਾਓ ਸਿੰਘ ਜੀ ਬੋਲ ਰਹੇ ਹਨ, ਉਹ ਪਰੋਸੀਡਿੰਗਜ਼ ਦਾ ਪਾਰਟ ਨਾ ਬਣੇ। ਤੁਸੀਂ ਸਰਦਾਰ ਉਮਰਾਓ ਸਿੰਘ ਜੀ ਮੇਰੇ ਚੈਂਬਰ ਵਿਚ ਆ ਜਾਣਾ ਅਤੇ ਮੈਨੂੰ ਸੈਟਿਸਫਾਈ ਕਰਨਾ ਪਰ ਇਥੇ ਨਹੀਂ। ਇਸ ਤਰ੍ਹਾਂ ਇਥੇ ਹਾਊਸ ਦਾ ਟਾਈਮ ਖਰਾਬ ਹੁੰਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ** ** ** **

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਸਰਦਾਰ ਬੇਅੰਤ ਸਿੰਘ :** ** ** ** **

**ਸ਼੍ਰੀ ਸਪੀਕਰ:** ਇਸ ਤੇ ਇਸ ਵੇਲੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਤੁਸੀਂ ਡੀਬੇਟ ਵੇਲੇ ਗੱਲ ਕਰ ਲੈਣੀ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, 10.00 ਵਜੇ ਤੁਹਾਡੀ ਚਿੱਠੀ ਮਿਲੀ। ਰੂਲ ਪਰਮਿਟ ਕਰਦਾ ਹੈ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਸਰਦਾਰ ਉਮਰਾਓ ਸਿੰਘ ਜੀ, ਮੇਰੇ ਚੈਂਬਰ ਵਿਚ ਆ ਜਾਣਾ ਅਤੇ ਡਿਸਕਸ ਕਰ ਲੈਣਾ।

**ਸਰਦਾਰ ਉਮਰਾਓ ਸਿੰਘ :** ** ** ** **

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਤੁਹਾਨੂੰ ਟਾਈਮ ਦੇਵਾਂਗੇ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ ** ** ** ** )

**ਸ਼੍ਰੀ ਸਪੀਕਰ:** ਇਹ ਪਰੋਸੀਡਿੰਗਜ਼ ਦਾ ਪਾਰਟ ਨਾ ਬਣੇ। ਮੈਂ ਇਸ ਤਰ੍ਹਾਂ ਅਲਾਓ ਨਹੀਂ ਕਰ ਸਕਦਾ। ਇਸ ਤਰ੍ਹਾਂ ਰੂਲਜ਼ ਪਰਮਿਟ ਨਹੀਂ ਕਰਦੇ। ਤੁਸੀਂ ਚੈਂਬਰ ਵਿਚ ਆ ਜਾਣਾ ਅਤੇ ਮੇਰੇ ਨਾਲ ਡਿਸਕਸ ਕਰ ਲੈਣਾ। ਮੈਂ ਦੁਬਾਰਾ ਆਨਰੇਬਲ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਹਾਊਸ ਦਾ ਸਮਾਂ ਖਰਾਬ ਨਾ ਕਰਨ (ਵਿਘਨ) (ਸ਼ੋਰ)

---

°Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ:** ** ** ** **

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**Chaudhri Bal Ram Jakhar** : Sir, I want to say something.

**Mr. Speaker** : Please come to my Chamber. You may raise these points there. You know that whatever the point you will raise now that will not be permitted. This will not constitute a point of order.

**Sardar Umrao Singh** : Rules permit to discuss certain things.

**Mr. Speaker** : Rules do not permit to discuss the ruling of the Chair. You must come to my Chamber and we will discuss these things there.

**Chaudhri Bal Ram Jakhar** : ** ** **

**Mr. Speaker** : This will not form part of the proceedings.

**Chaudhri Bal Ram Jakhar** : ** ** **

**Mr. Speaker** : This is no point of order. Why do you not take up this matter with me in the Chamber. I am not going to allow you to raise this matter further in the House.

**Chaudhri Bal Ram Jakhar** : ** ** *£

Mr. Speaker: This is no point of order. You are raising a point of order in the manner in which I disagree with you.

## CALL ATTENTION NOTICES UNDER RULE 66

(ਕ੍ਰਮ ਨੰ : 212)

1. **ਕਾਮਰੇਡ ਦਰਸ਼ਨ ਸਿੰਘ ਝਬਾਲ**
2. **ਕਾਮਰੇਡ ਦਯਾ ਸਿੰਘ**

: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪਿਛਲੀਆਂ ਬਾਰਸ਼ਾਂ ਵਿਚ ਦਰਿਆ ਸਤਲੁਜ ਦਾ ਧੁੱਸੀ ਬੰਧ ਟੁੱਟਣ ਨਾਲ ਤਹਿਸੀਲ ਲੁਧਿਆਣਾ ਦੇ ਪਿੰਡ ਖੈਹਰਾ, ਘੁਮਾਣੇਵਾਲ, ਵਲੀਪੁਰ ਕਲਾਂ ਆਦਿ ਪਿੰਡਾਂ ਦਾ ਭਾਰੀ ਨੁਕਸਾਨ ਹੋਇਆ ਸੀ। ਹੁਣ 17 ਅਪਰੈਲ 1979 ਨੂੰ ਧੁੱਸੀ ਬੰਧ ਫੇਰ ਲੀਕ ਕਰ ਗਿਆ ਹੈ ਜਦੋਂ ਕਿ ਦਰਿਆ ਦਾ ਪਾਣੀ ਘੱਟ ਹੈ। ਸੈਂਕੜੇ ਏਕੜ ਜ਼ਮੀਨ ਪਿੰਡ ਖੈਹਰੇ ਦੀ ਪਾਣੀ ਨਾਲ ਤਬਾਹ ਹੋ ਗਈ ਹੈ। ਲੋਕਾਂ ਵਿਚ ਭਾਰੀ ਚਿੰਤਾ ਹੈ ਕਿ ਜਦੋਂ ਬਾਰਸ਼ਾਂ ਹੋਈਆਂ ਤਾਂ ਪਿਛਲੇ ਸਾਲ ਵਾਂਗ ਮੁੜ ਤਬਾਹੀ ਦਾ ਮੂੰਹ ਵੇਖਣਾ ਪਵੇਗਾ। ਲੋਕਾਂ ਵਿਚ ਬੜੀ ਚਿੰਤਾ ਹੈ। ਮੁੱਖ ਮੰਤਰੀ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਬੁਰਜੀ 49,200 ਦਰਿਆ ਸਤਲੁਜ ਦੇ ਖੱਬੇ ਬੰਧ 4/ ਐਲ, ਪਿੰਡ ਖੈਰਾ ਘੁਮਾਣੇਵਾਲ, ਵਲੀਪੁਰ ਕਲਾਂ ਆਦਿ ਦੇ ਨੇੜੇ ਬਰੀਚ ਹੋਈ ਸੀ। ਇਹ ਬਰੀਚ ਪਿੰਡ ਖੈਰਾ ਦੀ ਜ਼ਮੀਨ ਦੇ ਸਾਹਮਣੇ ਹੈ ਅਤੇ ਇਸ ਪਿੰਡ ਦੀ ਜ਼ਮੀਨ ਦੇ ਮਾਲਕ ਆਪਣੀ ਜ਼ਮੀਨ ਵਿਚੋਂ ਮਿੱਟੀ ਨਹੀਂ ਲੈਣ ਦੇਂਦੇ ਅਤੇ ਬਰੀਚ ਉਪਰ ਲਗੇ ਮਜ਼ਦੂਰਾਂ ਨੂੰ ਡਰਾ ਧਮਕਾ ਕੇ

**Expunged as ordered by the Chair.

[ਮੁੱਖ ਮੰਤਰੀ]

ਭਜਾ ਦਿਤਾ ਹੈ। ਬਰੀਚ ਆਰਜ਼ੀ ਤੌਰ ਤੇ ਸੀਮਿੰਟ ਦੀਆਂ ਬੋਰੀਆਂ ਵਿਚ ਰੇਤ ਭਰ ਕੇ ਬੰਦ ਕੀਤੀ ਗਈ ਸੀ। ਭਾਖੜੇ ਡੈਮ ਤੋਂ ਪਾਣੀ ਛੱਡੇ ਜਾਣ ਕਾਰਣ ਇਸ ਥਾਂ ਤੇ ਪਈਆਂ ਸੀਮਿੰਟ ਦੀਆਂ ਰੇਤ ਨਾਲ ਭਰੀਆਂ ਬੋਰੀਆਂ ਰਾਹੀਂ ਮਿਤੀ 17 ਅਪਰੈਲ, 1979 ਨੂੰ ਕੁਝ ਪਾਣੀ ਦੀ ਲੀਕੇਜ ਹੋ ਗਈ ਸੀ। ਇਸ ਜਗ੍ਹਾ ਉਪਰ ਬਰੀਚ ਨੂੰ ਬੰਦ ਕਰਨ ਦਾ ਕੰਮ ਦੁਬਾਰਾ ਚਾਲੂ ਕਰ ਦਿੱਤਾ ਗਿਆ ਹੈ। ਇਸ ਬਰੀਚ ਨੂੰ ਪਲੱਗ ਕਰਨ ਦਾ ਕੰਮ ਮਿਤੀ 7 ਮਈ, 1979 ਤੱਕ ਮੁਕੰਮਲ ਹੋ ਜਾਵੇਗਾ। ਇਹ ਵੀ ਦੱਸਿਆ ਜਾਂਦਾ ਹੈ ਕਿ ਪਿੰਡ ਖੇਹਰਾ, ਘੁਮਾਣੇਵਾਲ, ਵਲੀਪੁਰ ਕਲਾਂ ਆਦਿ ਦੀਆਂ ਫਸਲਾਂ ਜਿਹੜੀਆਂ ਕਿ ਦਰਿਆ ਸਤਲੁਜ ਦੇ ਖਬੇ ਬੰਧ ਤੋਂ ਬਾਹਰ ਬੀਜੀਆਂ ਹੋਈਆਂ ਹਨ ਇਹਨਾਂ ਫਸਲਾਂ ਨੂੰ ਕੋਈ ਨੁਕਸਾਨ ਨਹੀਂ ਹੋਇਆ। ਫਿਰ ਵੀ ਦਰਿਆ ਦੇ ਬੰਧ ਦੇ ਅੰਦਰ ਵੱਲ ਕੁਝ ਫਸਲਾਂ ਦਾ ਨੁਕਸਾਨ ਹੋ ਗਿਆ। ਪਿੰਡ ਖੇਹਰਾ ਦੇ ਨੇੜੇ ਦਰਿਆ ਸਤਲੁਜ 4/ਐਲ ਬੰਧ ਨੂੰ ਉੱਚਾ ਤੇ ਮਜ਼ਬੂਤ ਬਨਾਉਣ ਦਾ ਕੰਮ ਜੋ ਕਿ 1978 ਦੇ ਹਾਈ ਫਲੱਡ ਤੋਂ ਚਾਰ ਫੁੱਟ ਉਚਾ ਕਰਨਾ ਹੈ ਉਸ ਦਾ ਕੰਮ ਚਾਲੂ ਹੈ ਅਤੇ ਇਹ ਕੰਮ 1979 ਦੀ ਮੌਨਸੂਨ ਤੋਂ ਪਹਿਲਾਂ ਪਹਿਲਾਂ ਮੁਕੰਮਲ ਕਰ ਲਿਆ ਜਾਵੇਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਜਿਹੜਾ ਉਥੇ ਮੁਰੰਮਤ ਦਾ ਕੰਮ ਹੋਇਆ ਹੈ ਉਹ ਕਮਜ਼ੋਰ ਹੈ, ਠੀਕ ਨਹੀਂ ਹੈ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਪੱਕੇ ਪ੍ਰਬੰਧ ਕੀਤੇ ਜਾਣਗੇ ਔਰ ਕੀ ਮੁੜ ਇਸ ਤਰ੍ਹਾਂ ਦੀ ਮੁਸ਼ੀਬਤ ਦਾ ਇਲਾਕੇ ਨੂੰ ਸਾਹਮਣਾ ਨਹੀਂ ਕਰਨਾ ਪਵੇਗਾ ?

ਦੂਸਰੀ ਗਲ ਇਹ ਕਿ ਜਿਹੜੇ ਲੋਕਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਵੀ ਮੁਆਵਜ਼ਾ ਦਿੱਤਾ ਜਾਵੇ। ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਅਜਨਾਲੇ ਦੇ ਇਲਾਕੇ ਵਿਚ ਆਪ ਗਏ ਸੀ, ਇਨ੍ਹਾਂ ਨੂੰ ਪਤਾ ਹੈ ਕਿ ਉਥੋਂ ਵੀ ਧੁੱਸੀ ਬੰਧ ਟੁੱਟ ਗਿਆ ਸੀ ਔਰ ਲੋਕਾਂ ਦਾ ਨੁਕਸ਼ਾਨ ਹੋਇਆ ਸੀ, ਕੀ ਉਨ੍ਹਾਂ ਲੋਕਾਂ ਨੂੰ ਵੀ ਮੁਆਵਜ਼ਾ ਦਿੱਤਾ ਜਾਵੇਗਾ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜਿਥੋਂ ਤੱਕ ਬੰਧ ਦੀ ਮੁਰੰਮਤ ਦਾ ਸਵਾਲ ਹੈ, ਉਸ ਦੇ ਬਾਰੇ ਮੈਂ ਕਲੀਅਰ ਕਰ ਦਿਤਾ ਹੈ। ਬਾਰਸ਼ਾਂ ਤੋਂ ਪਹਿਲਾਂ ਪਹਿਲਾਂ ਉਸ ਜਗਾਹ ਤੇ ਬੰਧ ਮੁਕੰਮਲ ਕਰ ਦਿੱਤਾ ਜਾਵੇਗਾ। ਦੂਸਰਾ ਇਨ੍ਹਾਂ ਨੇ ਮੁਆਵਜ਼ੇ ਦੇ ਬਾਰੇ ਕਿਹਾ ਹੈ। ਜੋ ਰੂਲਜ਼ ਹਨ, ਜਿੱਥੇ ਕਿਤੇ ਵੀ ਨੁਕਸਾਨ ਹੋਇਆ ਹੋਵੇਗਾ, ਰੂਲਜ਼ ਦੇ ਮੁਤਾਬਕ ਮੁਆਵਜ਼ਾ ਦਿੱਤਾ ਜਾਵੇਗਾ।

**ਕਾਮਰੇਡ ਦਯਾ ਸਿੰਘ** ਘੁਮਾਣੇਵਾਲ: ਸਪੀਕਰ ਸਾਹਿਬ, ਪਿੰਡ ਖੈਰਾ ਘੁਮਾਣੇਵਾਲ ਔਰ ਵਲੀਪੁਰ ਕਲਾਂ ਵਗੈਰਾ ਤੋਂ ਦਰਿਆ ਅੱਧੇ ਮੀਲ ਤੇ ਹੈ। ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਉਥੇ ਲੋਕਾਂ ਨੂੰ ਮਿੱਟੀ ਨਹੀਂ ਪੁੱਟਣ ਦਿਤੀ ਗਈ। ਸਪੀਕਰ ਸਾਹਿਬ, ਉਥੇ ਵੱਡੇ ਵੱਡੇ ਲੈਂਡ ਲਾਰਡਜ਼ ਬੈਠੇ ਹਨ, ਇਕ ਪਾਰਲੀਮੈਂਟ ਦਾ ਮੈਂਬਰ ਵੀ ਉਥੇ ਆਇਆ ਸੀ। ਇਹ ਠੀਕ ਹੈ ਕਿ ਉਥੋਂ ਉਹ ਲੈਂਡ ਲਾਰਡਜ਼ ਮਿੱਟੀ ਨਹੀਂ ਪੁੱਟਣ ਦਿੰਦੇ ਪਰ ਉਥੇ ਲਾਗਲੇ ਪਿੰਡਾਂ ਦਾ ਇਹ ਹਾਲ ਹੈ ਕਿ ਅਜੇ ਬਾਰਸ਼ਾਂ ਹੋਈਆਂ ਵੀ ਨਹੀਂ ਹਨ ਫਿਰ ਵੀ ਉਥੇ ਪਾਣੀ ਆ ਗਿਆ ਹੈ, ਇਹ ਠੀਕ ਹੈ ਕਿ ਫਸਲ ਦਾ ਨੁਕਸਾਨ ਨਹੀਂ ਹੋਇਆ ਪਰ ਖੜੀ ਕਣਕ ਵਿਚ ਪਾਣੀ ਆ ਗਿਆ ਹੈ। ਲੋਕ ਇਸ ਗੱਲ ਤੋਂ ਡਰਦੇ ਹਨ ਕਿ ਅਜੇ ਬਾਰਸ਼ਾਂ ਨਹੀਂ ਹੋਈਆਂ ਤਾਂ ਇਹ ਹਾਲ ਹੈ ਤੇ ਬਾਰਸ਼ਾਂ ਵਿਚ ਕੀ ਹਾਲ ਹੋਵੇਗਾ, ਇਸ ਵਾਸਤੇ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਛੇਤੀ ਤੋਂ ਛੇਤੀ ਪ੍ਰਬੰਧ ਕਰਨਾ ਚਾਹੀਦਾ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਜਵਾਬ ਦਿੱਤਾ ਹੈ ਕਿ ਬੰਧ ਨੂੰ ਬਿਲ ਕੁਲ ਪੱਕਾ ਕਰ ਦਿੱਤਾ ਜਾਵੇਗਾ ਔਰ ਜਿਤਨੀ ਹਾਈਟ ਉਸ ਬੰਧ ਦੀ ਪਹਿਲਾਂ ਸੀ ਉਸ ਤੋਂ ਚਾਰ ਫੁੱਟ ਹੋਰ ਉੱਚੀ ਕਰ ਦਿਤੀ ਜਾਵੇਗੀ ਤਾਕਿ ਲੋਕਾਂ ਦਾ ਨੁਕਸਾਨ ਨਾ ਹੋਵੇ। (ਥੰਪਿੰਗ)

(ਕ੍ਰਮ ਨੰ: 224)

**ਸਰਦਾਰ ਗੁਰਦਿਆਲ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਮਾਰਕਫੈਡ ਨੇ ਇਸ ਸਾਲ ਕਣਕ ਦੀ ਕਟਾਈ ਲਈ ਕੰਬਾਈਨਾਂ ਦਾ ਰੇਟ 150 ਰੁਪਏ ਕਿੱਲਾ ਤੋਂ ਵਧਾ ਕੇ ਇਕ ਦਮ 200 ਰੁਪਏ ਕਰ ਦਿਤਾ ਹੈ ਤੇ ਉਹ ਰਕਮ ਵੀ ਪੇਸ਼ਗੀ ਵਸੂਲ ਕੀਤੀ ਹੈ। ਇਸ ਨਾਲ ਕਿਸਾਨਾਂ ਵਿਚ ਵੱਡੀ ਭਾਰੀ ਬੇਚੈਨੀ ਹੈ। ਸਰਕਾਰ ਇਸ ਬਾਰੇ ਸਦਨ ਵਿਚ ਬਿਆਨ ਦੇਵੇ।

**Cooperation Minister (Sardar Jaswinder Singh Brar)** : Markfed had to increase. . .

**ਸਰਦਾਰ ਸਰਦਾਰਾ ਸਿੰਘ ਕੋਹਲੀ**:: ਸਪੀਕਰ ਸਾਹਿਬ, ਅਸੀਂ ਕਈ ਵਾਰ ਬੇਨਤੀ ਕੀਤੀ ਹੈ ਕਿ ਪੰਜਾਬੀ ਵਿਚ ਜਵਾਬ ਆਉਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਕੋਈ ਨਹੀਂ, ਕੋਹਲੀ ਸਾਹਿਬ, ਉਨ੍ਹਾਂ ਨੂੰ ਅੰਗਰੇਜ਼ੀ ਵਿਚ ਹੀ ਪੜ੍ਹ ਲੈਣ ਦਿਓ।

**Cooperation Minister (Sardar Jaswinder Singh Brar)** : Markfed had to increase the rate of Harvesting Combines from Rs. 150 to Rs. 200 per acre for compelling reasons, as given below:—

(i) The operational cost of harvesting combines has increased manifold on account of heavy escalation in the prices of spare parts, lubricants, labour charges, diesel, etc. The harvesting rates, however, had not been increased since 1974-75. Resultantly Markfed suffered heavy losses as detailed below:—

| | | Rs. in lacs |
|---|---|---|
| 1974-75 | .. | 14·08 |
| 1975-76 | .. | 6·01 |
| 1976-77 | .. | 5·75 |
| 1977-78 | .. | 6·34 |

It will be appreciated that no organisation can afford to go on losing heavily for an indefinite period. The increase in the price of inputs has to be ultimately passed on to the consumer. Heavy losses suffered during the past 4 years had badly impaired the efficiency of the Harvesting Division of Markfed. There was, therefore, no option for the Markfed but to marginally raise the charges to neutralise the effect of price escalation. The increase in rates from Rs. 150 to Rs. 200 per acre after a period of four years was considered nominal as compared to alround rise in price of other goods and services during this period.

[Cooperation Minister]

(ii) The private operators of harvesting combines had been charging from Rs. 200 to Rs. 250 per acre during the past several years. This year, they are reported to have furher increased the rates. Thus the rates charged by Markfed still continue to be much lower than the charges of other competing agencies. That is why there continues to be great rush for advance booking with Markfed.

(iii) The expenditure on harvesting by other means i.e. through employed manual labour, thrashing etc. has also gone up.

(iv) According to the Scheme of harvesting fifty per cent of the charges are recovered in advance and remaining before the actual harvesting to avoid non-recovery afterwards. Quite a large number of farmers, however, voluntarily deposit the full amount in advance. No one is compelled to pay the full amount in advance and there can thus be no resentment on this score.

ਸਪੀਕਰ ਸਾਹਿਬ, 65 ਲੱਖ ਏਕੜ ਹਾੜੀ ਵੱਢਣ ਵਾਲੀ ਹੁੰਦੀ ਹੈ ਔਰ ਸੰਨ 1978 ਵਿਚ ਸਿਰਫ 24,139 ਏਕੜ ਵੱਢੀ ਗਈ ਹੈ। ਇਸ ਤਰ੍ਹਾਂ ਇਹ ਕੋਈ 1% ਦਾ 1/4 ਹਿੱਸਾ ਬਣਦਾ ਹੈ । ਇਸ ਕਰਕੇ ਰੇਟ ਵਧਾਉਣੇ ਪਏ ਹਨ ਅਦਰਵਾਈਜ਼ ਰੇਟ ਵਧਾਉਣ ਦੀ ਲੋੜ ਨਾ ਪੈਂਦੀ ।

## WALK-OUT

**ਸਰਦਾਰ ਸਰਦਾਰਾ ਸਿੰਘ ਕੋਹਲੀ** : ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਇਨ੍ਹਾਂ ਨੂੰ ਕਹੋ ਕਿ ਇਹ ਪੰਜਾਬੀ ਭਾਸ਼ਾ ਵਿਚ ਜਵਾਬ ਦਿਆ ਕਰਨ।

**ਸ੍ਰੀ ਸਪੀਕਰ**: ਕੋਹਲੀ ਸਾਹਿਬ, ਕਿਧਰੇ ਕੋਈ ਔਕੜ ਆ ਜਾਵੇ ਤਾਂ ਅੰਗਰੇਜ਼ੀ ਵਿਚ ਵੀ ਜਵਾਬ ਦਿੱਤਾ ਜਾ ਸਕਦਾ ਹੈ ।

**ਸਰਦਾਰ ਸਰਦਾਰ ਸਿੰਘ ਕੋਹਲੀ** : ਸਪੀਕਰ ਸਾਹਿਬ, ਪੰਜਾਬੀ ਸੂਬਾ ਬਨਾਉਣ ਦਾ ਕੀ ਫਾਇਦਾ ਜੇਕਰ ਇਥੇ ਅੰਗਰੇਜ਼ੀ ਹੀ ਬੋਲਣੀ ਹੈ। ਇਨ੍ਹਾਂ ਨੂੰ ਪੰਜਾਬੀ ਭਾਸ਼ਾ ਵਿਚ ਜਵਾਬ ਦੇਣਾ ਪਵੇਗਾ ।

**ਸ੍ਰੀ ਸਪੀਕਰ** : ਇਨ੍ਹਾਂ ਨੂੰ ਹੱਕ ਹੈ, ਇਹ ਅੰਗਰੇਜ਼ੀ ਵਿਚ ਜਵਾਬ ਦੇ ਸਕਦੇ ਹਨ, ਤੁਸੀਂ ਗਲਤ ਗਲ ਕਰਦੇ ਹੋ। ਤੁਸੀਂ ਬਗੈਰ ਇਜਾਜ਼ਤ ਬੋਲ ਰਹੇ ਹੋ।

**ਸਰਦਾਰ ਸਰਦਾਰਾ ਸਿੰਘ ਕੋਹਲੀ** : ਸਪੀਕਰ ਸਾਹਿਬ, ਸਦਨ ਵਿਚ ਇਨ੍ਹਾਂ ਨੂੰ ਪੰਜਾਬੀ ਬੋਲਣੀ ਪਵੇਗੀ। ਤੁਸੀਂ ਇਹਨਾਂ ਨੂੰ ਕਹਿੰਦੇ ਕਿਉਂ ਨਹੀਂ ਕਿ ਇਹ ਪੰਜਾਬੀ ਵਿਚ ਜਵਾਬ ਦਿਆ ਕਰਨ।

**ਸ੍ਰੀ ਸਪੀਕਰ**: ਕੋਹਲੀ ਸਾਹਿਬ, ਉਨ੍ਹਾਂ ਨੂੰ ਹੱਕ ਹੈ ਉਹ ਅੰਗਰੇਜ਼ੀ ਵਿਚ ਵੀ ਜਵਾਬ ਦੇ ਸਕਦੇ ਹਨ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸਰਦਾਰ ਸਿੰਘ ਕੋਹਲੀ ਸਦਨ ਵਿਚੋਂ ਵਾਕ-ਆਊਟ ਕਰ ਗਏ ।)

## CALL ATTENTION NOTICES UNDER RULE 66 (*Resumption*)

**ਸਰਦਾਰ ਗੁਰਦਿਆਲ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫ਼ੁਰਮਾਇਆ ਹੈ ਕਿ ਨੁਕਸਾਨ ਬਹੁਤ ਹੋਇਆ ਹੈ ਔਰ ਆਂਕੜੇ ਵੀ ਦਿੱਤੇ ਹਨ। ਪਿਛਲੇ ਸਾਲ ਜ਼ੀਰੀ ਵੇਲੇ 150-ਰੁਪਏ ਪਰ ਕਿੱਲਾ ਸੀ। ਪਰ, ਸਪੀਕਰ ਸਾਹਿਬ, ਜ਼ੀਰੀ ਔਰ ਕਣਕ ਦਾ ਐਨਾ ਫਰਕ ਹੈ ਕਿ ਜੇ ਜ਼ੀਰੀ 8 ਕਿੱਲੇ ਕੱਟਦੀ ਹੈ ਤਾਂ ਕਣਕ 20 ਕਿਲੇ ਕਟੀ ਜਾਂਦੀ ਹੈ। ਇਸ ਕਰਕੇ ਮੈਂ ਦਸੱਦਾ ਹਾਂ ਕਿ ਜਿਹੜੇ ਮਾਰਕਫੈਡ ਵਾਲੇ ਹਨ ਉਹ ਇਸ ਵਿਚ ਬੜੀ ਹੇਰਾਫੇਰੀ ਕਰਦੇ ਹਨ ਅਤੇ ਜੇ ਕੋਈ ਅੰਡੇ ਖਾਂਦਾ ਹੈ ਤਾਂ ਇਹ ਮੁਰਗੀ ਖਾਣ ਵਾਲੇ ਹਨ। ਇਨ੍ਹਾਂ ਦੀ ਮਿਸਮਨੇਜਮੈਂਟ ਕਾਰਣ ਇਹ ਨੁਕਸਾਨ ਹੋ ਜਾਂਦਾ ਹੈ। ਮੈਂ ਦਸੱਦਾ ਹਾਂ ਕਿ 13 ਅਪ੍ਰੈਲ ਨੂੰ ਇਹ ਕੰਬਾਈਨ ਆਈ ਔਰ ਇਸ ਲਈ ਲੱਖ ਰੁਪਿਆ ਐਡਵਾਂਸ ਲਿਆ ਗਿਆ ਅਤੇ 50 ਕਿਲੇ ਹੁਣ ਤੱਕ ਵੱਢੇ ਗਏ ਹਨ। ਆਮ ਤੌਰ ਤੇ ਇਹ ਬਰੇਕਡਾਊਨ ਹੀ ਰਹਿੰਦੀ ਹੈ। ਇਸ ਕਰਕੇ ਜਿਹੜਾ ਇਹ ਨੁਕਸਾਨ ਹੁੰਦਾ ਹੈ ਇਹ ਮਾਰਕਫੈਡ ਦੀ ਮਿਸਮਨੇਜਮੈਂਟ ਕਾਰਣ ਹੁੰਦਾ ਹੈ। ਪ੍ਰਾਈਵੇਟ ਕੰਬਾਈਨਜ਼ ਤਾਂ ਫਾਇਦੇ ਵਿਚ ਜਾ ਰਹੀਆਂ ਹਨ ਪਰ ਸਰਕਾਰੀ ਕੰਬਾਈਨਾਂ ਨਾਲ ਨੁਕਸਾਨ ਕਿਉਂ ਹੁੰਦਾ ਹੈ। ਇਹ ਮਹਿਕਮੇ ਦੀ ਅਣਗਹਿਲੀ ਕਾਰਣ ਨੁਕਸਾਨ ਹੁੰਦਾ ਹੈ। ਕੀ ਵਜੀਰ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ**: ਗੁਜ਼ਾਰਿਸ਼ ਇਹ ਹੈ ਕਿ ਜਿਹੜੀਆਂ ਕੰਬਾਈਨਾਂ ਮਾਰਕਫੈਡ ਕੋਲ ਹਨ ਇਹ ਬੁੱਢੀਆਂ ਹੋ ਚੁਕੀਆਂ ਹਨ। ਇਸ ਕਾਰਣ ਇਹ ਕੰਮ ਕਰਨ ਦੇ ਕਾਬਲ ਨਹੀਂ। ਇਹ ਡਿਸਪੋਜ਼ ਆਫ ਹੋਣ ਵਾਲੀਆਂ ਹਨ। ਜਿਥੋਂ ਤੱਕ ਮਾਰਕਫੈਡ ਦੀ ਮਿਸਮਨੇਜਮੈਂਟ ਦਾ ਸਵਾਲ ਹੈ ਇਸ ਨੂੰ ਤਾਂ ਠੀਕ ਕੀਤਾ ਜ਼ਾ ਸਕਦਾ ਹੈ। ਪਰ ਅਸੀਂ ਯਤਨ ਕਰਾਂਗੇ ਕਿ ਚੰਗੀਆਂ ਕੰਬਾਈਨਾਂ ਮਿਲਣ ਤਾਂਕਿ ਕਿਸਾਨਾਂ ਦਾ ਫਾਇਦਾ ਹੋ ਸਕੇ।

(*Serial No. 227*)

**(i) Comrade Dalip Singh Tapiala**
**(ii) Comrade Satya Pal Dang**
**(iii) Comrade Babu Singh**, } Sir, I beg to draw the attention of the Government towards a matter of urgent public importance, namely, the Government of India and the University Grants Commission have been pressing the State Governments and various Universities in the State to switch over to regional languages as medium of instruction and examinations.

This obviously requires textbooks in regional languages. Steps on a priority basis were needed in case of Science textbooks.

The Punjab State University Textbooks got a number of text books written/translated. Most of these, however, not been sent for printing. The authors/translators have not been paid the full amounts due to them.

The Director and the Senior Editor of the Punjab State University Text Books Board are under suspension and the work of the Board is at a stand till, and the work of making Punjabi as the medium of instructions/examinations at all level and including Science subjects is being delayed.

[Comrade Satyapal Dang]

In view of the obvious and urgent importance of the matter, the Government may please be asked to make a statement in the House.

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਕਾਇਦੇ ਅਨੁਸਾਰ ਬੋਰਡ ਹੱਥ-ਲਿਖਤਾਂ ਦੀ ਛਪਾਈ ਕਰਵਾਉਣ ਤੋਂ ਪਹਿਲਾਂ ਸੋਧਕਾਂ ਵਲੋਂ ਉਨ੍ਹਾਂ ਦੀ ਸੋਧ ਅਤੇ ਪ੍ਰਵਾਨਗੀ ਕਰਵਾਉਂਦਾ ਹੈ। ਸੋਧ ਦੀ ਪ੍ਰਵਾਨਗੀ ਪ੍ਰਾਪਤ ਹੋਣ ਮਗਰੋਂ ਲੇਖਕ ਜਾਂ ਅਨੁਵਾਦਕ ਨੂੰ 80% ਅਦਾਇਗੀ ਕਰ ਦਿੰਦਾ ਹੈ ਅਤੇ ਬਕਾਇਆ 20% ਪੁਸਤਕ ਛੱਪ ਜਾਣ ਮਗਰੋਂ ਦਿੱਤਾ ਜਾਂਦਾ ਹੈ। ਇਹ ਗੱਲ ਠੀਕ ਹੈ ਕਿ ਕੁਝ ਹੱਥ-ਲਿਖਤ ਪੁਸਤਕਾਂ ਛੱਪਣ ਵਾਸਤੇ ਬੋਰਡ ਪਾਸ ਪਈਆਂ ਹਨ ਇਨ੍ਹਾਂ ਨੂੰ ਨਾ ਛਪਵਾਉਣ ਦਾ ਕਾਰਣ ਇਹ ਹੈ ਕਿ ਇਨ੍ਹਾਂ ਵਿਚ ਦਿੱਤੀ ਜਾਣਕਾਰੀ ਸਮਾਂ ਬੀਤ ਜਾਣ ਅਤੇ ਯੂਨੀਵਰਸਿਟੀਆਂ ਦੇ ਸਲੇਬਸਾਂ ਵਿਚ ਅਦਲਾ ਬਦਲੀ ਕਾਰਣ ਅਪ੍ਰਚਲਤ ਹੋ ਗਈ ਹੈ। ਇਨ੍ਹਾਂ ਹੱਥ-ਲਿਖਤਾਂ ਨੂੰ ਸੋਧਣਾ ਪਵੇਗਾ। ਬਹੁਤ ਸਾਰੇ ਕੇਸਾਂ ਵਿਚ ਲੇਖਕ/ਅਨੁਵਾਦਕ ਨੂੰ 80% ਅਦਾ-ਇਗੀ ਹੋ ਚੁੱਕੀ ਹੈ ਅਤੇ ਬਾਕੀ ਰਹਿੰਦੀ 20% ਅਦਾਇਗੀ ਬੋਰਡ ਦੀ ਜਨਰਲ ਕੌਂਸਲ ਦੀ ਪਰ-ਵਾਨਗੀ ਲੈਣ ਉਪਰੰਤ ਕਰ ਦਿੱਤੀ ਜਾਵੇਗੀ।

ਬੋਰਡ ਦਾ ਡਾਇਰੈਕਟਰ ਮੁਅੱਤਲੀ ਅਧੀਨ ਹੈ ਅਤੇ ਉਸ ਦੀ ਅਣਹੋਂਦ ਵਿਚ ਸੰਯੁਕਤ ਸਕੱਤਰ, ਸਿਖਿਆ ਜਿਹੜੇ ਕਿ ਪਦਵੀ ਵਜੋਂ ਬੋਰਡ ਦੇ ਸਕੱਤਰ ਹਨ, ਆਪਣੇ ਕੰਮ ਤੋਂ ਇਲਾਵਾ ਆਰਜ਼ੀ ਤੌਰ ਤੇ ਬੋਰਡ ਦੇ ਕੰਮ ਦੀ ਵੀ ਦੇਖਭਾਲ ਕਰ ਰਹੇ ਹਨ। ਬੋਰਡ ਵਿਚ ਚਾਰ ਸਹਾਇਕ ਸੰਪਾਦਕ ਹਨ। ਹਰ ਇਕ ਸਹਾਇਕ ਸੰਪਾਦਕ ਉਸ ਨੂੰ ਦਿੱਤੇ ਗਏ ਵਿਸ਼ਿਆਂ ਬਾਰੇ ਆਪਣਾ ਕੰਮ ਕਾਜ ਬੋਰਡ ਦੇ ਸਕੱਤਰ ਨੂੰ ਪੇਸ਼ ਕਰਦਾ ਹੈ ਜਿਸ ਨੂੰ ਕਿ ਡਾਇਰੈਕਟਰ ਬੋਰਡ ਦੇ ਅਧਿਕਾਰ ਪ੍ਰਾਪਤ ਹਨ, ਜਿਵੇਂ ਕਿ ਉਪਰ ਦਸਿਆ ਗਿਆ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਹੜੀਆਂ ਕਿਤਾਬਾਂ ਲਿਖਵਾਈਆਂ ਸਨ ਉਨ੍ਹਾਂ ਦੀ ਅਦਾਇਗੀ 80% ਕਰ ਦਿੱਤੀ ਗਈ ਹੈ ਪਰ ਕਿਉਂਕਿ ਉਹ ਕਿਤਾਬਾਂ, ਆਊਟ ਡੇਟਿਡ ਹੋ ਗਈਆਂ ਹਨ ਜਾਂ ਉਨ੍ਹਾਂ ਸਲੇਬਸ ਵਿਚ ਕੁਝ ਅਦਲਾ ਬਦਲੀ ਕੀਤੀ ਗਈ ਹੈ ਇਸ ਵਾਸਤੇ ਕੌਂਸਲ ਦੀ ਪਰਵਾਨਗੀ ਲੈ ਕੇ 20% ਬਕਾਇਆ ਪੈਸੇ ਦੇਣਗੇ। ਮੈਂ ਇਹ ਪੁੱਛਣਾ ਹੈ ਕਿ ਇਸ ਵਿਚ ਅਨੁਵਾਦਕਾਂ ਦਾ ਜਾਂ ਕਿਤਾਬਾਂ ਲਿਖਣ ਵਾਲੇ ਦਾ ਤਾਂ ਕੋਈ ਕਸੂਰ ਨਹੀਂ, ਉਨ੍ਹਾਂ ਨੂੰ ਤਾਂ ਇਹ 20% ਬਕਾਇਆ ਜਲਦੀ ਦੇ ਦੇਣਾ ਚਾਹੀਦਾ ਹੈ।

ਦੂਸਰਾ ਮੈਂ ਇਹ ਪੁੱਛਦਾ ਹਾਂ ਕਿ ਇਨ੍ਹਾਂ ਦਾ ਮਕਸਦ ਇਹ ਸੀ ਕਿ ਇੰਸਟ੍ਰਕਸ਼ਨਜ਼ ਅਤੇ ਇਮਤਿਹਾਨਾਂ ਦਾ ਮਾਧਿਅਮ ਪੰਜਾਬੀ ਰਖਿਆ ਜਾਵੇਗਾ ਔਰ ਇਸੇ ਕਰਕੇ ਇਹ ਕਿਤਾਬਾਂ ਛੱਪ-ਵਾਈਆਂ ਜਾ ਰਹੀਆਂ ਸਨ ਪਰ ਹਾਲੇ ਵੀ ਸਕੂਲ ਐਜੂਕੇਸ਼ਨ ਬੋਰਡ ਨੇ ਦੱਸਵੀਂ ਜਮਾਤ ਦਾ ਇਮਤਿਹਾਨ ਦਾ ਮਾਧਿਅਮ ਅੰਗਰੇਜ਼ੀ ਰਖਿਆ ਹੈ ਜਿਹੜਾ ਕਿ ਪੰਜਾਬੀ ਹੋਣਾ ਚਾਹੀਦਾ ਸੀ। ਇਸ ਲਈ ਕੀ ਮਨਿਸਟਰ ਸਾਹਿਬ ਜਿਨ੍ਹਾਂ ਦਾ 20% ਪੈਸਾ ਰਹਿੰਦਾ ਹੈ ਉਹ ਜਲਦੀ ਦੇ ਦੇਣਗੇ ਅਤੇ ਸਕੂਲਾਂ ਵਿਚ ਇੰਸਟ੍ਰਕਸ਼ਨਜ਼ ਅਤੇ ਇਮਤਿਹਾਨਾਂ ਦਾ ਮਾਧਿਅਮ ਪੰਜਾਬੀ ਰਖਣਗੇ ? ਇਸ ਦੇ ਲਈ ਜਿਹੜੀ ਵੀ ਕਿਤਾਬਾਂ ਵਿਚ ਸੋਧ ਕਰਨ ਦੀ ਲੋੜ ਹੈ ਉਹ ਕਰਕੇ ਛੱਪਵਾ ਲਈਆਂ ਜਾਣ ਅਤੇ ਮਾਧਿਅਮ ਪੰਜਾਬੀ ਰਖਿਆ ਜਾਵੇ ?

**ਮੰਤਰੀ:** ਜੋ 20% ਪੈਸੇ ਰਹਿੰਦੇ ਹਨ ਉਹ ਕਿਤਾਬਾਂ ਛੱਪਣ ਤੋਂ ਬਾਅਦ ਦਿੱਤੇ ਜਾਂਦੇ ਹਨ। ਜਦੋਂ ਇਹ ਸਾਰਾ ਕੰਮ ਮੁਕੰਮਲ ਹੋ ਜਾਵੇਗਾ ਤਾਂ ਇਹ ਪੈਸੇ ਦੇ ਦਿੱਤੇ ਜਾਣਗੇ। ਜਿਹੜੀਆਂ ਆਊਟ -

ਡੋਟਿਡ ਕਿਤਾਬਾਂ ਹਨ ਉਨ੍ਹਾਂ ਵਿਚ ਕੁਝ ਸੋਧਾਂ ਦੀ ਲੋੜ ਹੈ, ਇਸ ਲਈ ਇਨ੍ਹਾਂ ਨੂੰ ਐਗਜ਼ਾਮਿਨ ਕੀਤਾ ਜਾ ਰਿਹਾ ਹੈ। ਪਰ ਮੈਂ ਡਾਂਗ ਸਾਹਿਬ ਨੂੰ ਫਿਰ ਦੱਸਦਾ ਹਾਂ ਕਿ ਹਰ ਇਕ ਕੇਸ ਵਿਚ ਮੈਰਿਟ ਦੇ ਲਿਹਾਜ਼ ਨਾਲ ਵਿਚਾਰ ਕੀਤਾ ਜਾਵੇਗਾ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੈਂ ਕੁਐਸ਼ਚਨ ਨੰਬਰ 858, ਮਿਤੀ 27 ਅਪਰੈਲ, 1979 ਦੇ ਬਾਰੇ ਵਿਚ ਗਲ ਕਰਨੀ ਹੈ ਜੀ...........

**ਸ੍ਰੀ ਸਪੀਕਰ:** ਪਰ ਇਹ ਪੁਆਇੰਟ ਆਫ ਆਰਡਰ ਕਿਵੇਂ ਹੋ ਸਕਦਾ ਹੈ?

**ਚੌਧਰੀ ਬਲਰਾਮ ਜਾਖੜ:** ਤੁਸੀਂ ਸੁਣ ਤਾਂ ਲਵੋ।

**ਸ੍ਰੀ ਸਪੀਕਰ:** ਤੁਸੀਂ ਮੇਰੇ ਨਾਲ ਗਲ ਕਰ ਲੈਣਾ। ਅਸੀਂ ਫੈਸਲਾ ਕਰ ਲਵਾਂਗੇ।

**Chaudhri Bal Ram Jakhar** : Sir, my point of order is in regard to Starred Question No. 858 which was to be put on the 27th April, 1979. I had given the authorization to Sardar Beant Singh but he was not allowed to put the question. Will you now allow the question to be put ?

**Mr. Speaker** : I will allow this *question to be put in the Afternoon Sitting of to-day.

## LEGISLATIVE BUSINESS

### THE PUNJAB APPROPRIATION (NO. 2) BILL, 1979.

**Finance Minister** (Sardar Balwant Singh) : Sir, I beg to introduce the Punjab Appropriation (No. 2) Bill.

Sir, I also beg to move—

> That the Punjab Appropriation (No. 2) Bill be taken into consideration at once.

**Mr. Speaker** : Motion moved —

> That the Punjab Appropriation (No. 2) Bill be taken into consideration at once.

> Under Rule 179(2) of the Rules of Procedure and Conduct of Business in the Punjab Vidhan Sabha (Punjab Legislative Assembly), guillotine will be applied at 1.00 P. M. today.

**ਸਰਦਾਰ ਉਮਰਾਓ ਸਿੰਘ:** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜਾ ਇਹ ਐਪ੍ਰੋਪ੍ਰੀਏਸ਼ਨ ਬਿਲ ਹੈ ਜਿਹੜਾ ਕਿ ਹੁਣ ਇੰਟਰੋਡਿਊਸ ਹੋਇਆ ਹੈ ਉਸ ਸਬੰਧ ਵਿਚ ਤੁਸੀਂ ਕਿਹਾ ਹੈ ਕਿ ਗਿਲੋਟਿਨ 1.00 ਵਜੇ ਐਪਲਾਈ ਹੋਵੇਗੀ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਸ ਦਿਨ ਡੀਮਾਂਡਜ਼ ਪੇਸ਼ ਹੋਈਆਂ ਸਨ ਤਾਂ ਇਥੇ ਕਿਹਾ ਗਿਆ ਸੀ ਕਿ ਗਿਲੋਟਿਨ 12.00 ਵਜੇ ਐਪਲਾਈ ਹੋਵੇਗੀ ਪਰ ਉਹ ਹੋਈ ਨਹੀਂ।

*For Starred Question No. 858 and reply thereto, please see debate dated 2nd May, 1979. (After -noon Sitting).

**ਸ੍ਰੀ ਸਪੀਕਰ** : ਤੁਹਾਨੂੰ ਗਲਤ ਫਹਿਮੀ ਹੈ। ਤੁਸੀਂ ਮੇਰੇ ਕੋਲ ਆ ਜਾਣਾ I will show you the record.

**ਸਰਦਾਰ ਉਮਰਾਓ ਸਿੰਘ** : ਮੈਨੂੰ ਕੋਈ ਗਲਤਫਹਿਮੀ ਨਹੀਂ ਜੀ। Even the Speaker has no authority to change the time. Rules are very much clear about if.

**Mr. Speaker**: You are very much right but the House has authority to change the time or suspend the Rule.......

**Sardar Umrao Singh** : Sir, no rule was suspended.

**Mr. Speaker** : Please come to my Chamber, I will show you the record. (*Interruption*) Every thing has been done properly.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਰੂਲ ਸਸਪੈਂਡ ਨਹੀਂ ਹੋਇਆ। ਉਹ ਡੀਮਾਂਡਜ਼ ਪਾਸ ਨਹੀਂ ਸਨ ਹੋ ਸਕਦੀਆਂ। ਉਹ ਇਲਲੀਗਲ ਪਾਸ ਹੋਈਆਂ ਹਨ। ਮੈਂ ਕਾਂਸਟੀਚਿਊਸ਼ਨ ਦੇ ਆਰਟੀਕਲ 203-204 ਵਲ ਤੁਹਾਡਾ ਧਿਆਨ ਲਿਆਂਦਾ ਹਾਂ...........

**ਸ੍ਰੀ ਸਪੀਕਰ** : ਜਿਹੜਾ ਆਰਟੀਕਲ ਤੁਸੀਂ ਕੋਟ ਕਰ ਰਹੇ ਹੋ ਮੈਂ ਇਸ ਗਲ ਤੇ ਬਹਿਸ ਨਹੀਂ ਕਰਨਾ ਚਾਹੁੰਦਾ। ਮੈਂ ਤੁਹਾਨੂੰ ਪਰੋਸੀਡਿੰਗਜ਼ ਵਿਖਾ ਦੇਵਾਂਗਾ।

**ਸਰਦਾਰ ਉਮਰਾਓ ਸਿੰਘ** : ਪਰੋਸੀਡਿੰਗਜ਼ ਵਿਚ ਤਾਂ ਸੈਕਟਰੀ ਸਾਹਿਬ ਜੋ ਮਰਜ਼ੀ ਆਵੇ ਲਿਖਵਾ ਲੈਣ ...........

**Mr. Speaker**: Please come to my Chamber. I will show you the proceedings and these will confirm what I am saying. ਇਹ ਸਟੇਟ ਦੇ ਭਲੇ ਦੀ ਗੱਲ ਹੈ (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਕਮ-ਅਜ਼-ਕਮ ਐਫ. ਐਮ. ਸਾਹਿਬ ਨੂੰ ਕਰਨਾ ਚਾਹੀਦਾ ਸੀ। ਉਹ ਰੂਲ ਦੱਸਣ ਕਿ ਕਿਸ ਰੂਲ ਅਧੀਨ ਉਹ ਕੰਮ ਕਰਾਇਆ ਗਿਆ। ਰੂਲ 166 ਕਲੀਅਰ ਹੈ। ਡਾਇਲੇਟਰੀ ਮੋਸ਼ਨ ਵੀ ਨਹੀਂ ਹੋ ਸਕਦੀ।

**Mr. Speaker** : What had happened in the House on that day was with the plasure of the House and it was in accordance with the rules.

**Sardar Umrao Singh** : 'No pleasure was taken. There can be no dialatory motion.

ਤੁਸੀਂ ਕਹਿੰਦੇ ਹੋ ਕਿ ਕੋਈ ਸਿਸਟਮ ਚੇਂਜ ਹੋਇਆ ਹੈ। ਰੂਲ 168 ਦਾ ਸੈਕਸ਼ਨ 5 ਹੈ, ਉਹ ਬੜਾ ਕਲੀਅਰ ਹੈ।

**Mr. Speaker** : I am aware of that.

**ਸਰਦਾਰ ਉਮਰਾਓ ਸਿੰਘ :** ਰੂਲ ਇਹ ਹੈ ਕਿ ਕੀ ਹੋ ਨਹੀਂ ਸਕਦਾ ਹੈ । ਸਪੀਕਰ ਸਾਹਿਬ, ਰੂਲ ਮੈਨੂੰ ਪੜ੍ਹ ਲੈਣ ਦਿਓ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਤਜ਼ਵੀਜ਼ ਦਿੰਦਾ ਹਾਂ, ਰੂਲ ਸਸਪੈਂਡ ਨਹੀਂ ਹੋਇਆ। ਇਹ ਗਲ ਕਹੀ ਗਈ ਸੀ ਕਿ ਵਿਦ ਦੀ ਪਲੈਜ਼ਰ ਆਫ ਦੀ ਹਾਊਸ ਹੋ ਸਕਦਾ ਹੈ। ਲੇਕਿਨ ਪਲੈਜ਼ਰ ਆਫ਼ ਦੀ ਹਾਊਸ ਲਈ ਨਹੀਂ ਗਈ। ਇਹ ਗਲਤੀ ਹੋ ਗਈ ਹੈ। ਇਸ ਲਈ ਇਹ ਹੁਣ ਕਰ ਲਓ।

**Mr. Speaker:** Everything was done on that day in accordance with the rules. It was with the pleasure of the House.

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ) : ਸਪੀਕਰ ਸਾਹਿਬ, ਇਹ ਜਿਹੜਾ ਐਪ੍ਰੋਪ੍ਰੀਏਸ਼ਨ ਬਿਲ ਸਰਦਾਰ ਬਲਵੰਤ ਸਿੰਘ ਜੀ ਨੇ ਪੇਸ਼ ਕੀਤਾ ਹੈ ਇਸ ਵਿਚ ਕੋਈ ਸਾਢੇ ਬਾਰਾਂ ਸੌ ਕਰੋੜ ਰੁਪਏ ਦੀ ਮੰਗ ਕੀਤੀ ਗਈ ਹੈ, ਜਿਹੜਾ ਕਿ ਪੰਜਾਬ ਵਿਚ ਇਕ ਸਾਲ ਵਿਚ ਖਰਚ ਹੋਣਾ ਹੈ। ਜਦੋਂ ਪਾਕਿਸਤਾਨ ਬਣਨ ਤੋਂ ਬਾਅਦ ਪਹਿਲਾ ਬਜਟ ਪੰਜਾਬ ਦਾ ਬਣਿਆ ਸੀ ਤਾਂ ਇਥੋਂ ਦੇ ਪਹਿਲੇ ਖਜ਼ਾਨਾ ਮੰਤਰੀ ਜੀ ਨੇ ਸ਼ਿਮਲੇ ਵਿੱਚ 25 ਕਰੋੜ ਰੁਪਏ ਦਾ ਬਜਟ ਪੇਸ਼ ਕੀਤਾ ਸੀ। ਇਥੋਂ ਅੰਦਾਜ਼ਾ ਹੋ ਸਕਦਾ ਹੈ ਕਿ ਕਿਸ ਢੰਗ ਨਾਲ ਪੰਜਾਬ ਨੂੰ ਪੰਜਾਬ ਸਰਕਾਰਾਂ ਜਿਹੜੀਆਂ ਆਈਆਂ ਕਿਥੇ ਤਕ ਪਹੁੰਚਾ ਦਿਤਾ ਹੈ । ਪੰਜਾਬ ਵਿਚ ਬਾਕੀ ਦੀਆਂ ਸਟੇਟਾਂ ਨਾਲੋਂ ਜ਼ਿਆਦਾ ਖੁਸ਼ਹਾਲੀ ਹੈ (ਵਿਘਨ) ਇਨਫਲੇਸ਼ਨ ਦੀ ਗਲ ਹੁਣੇ ਬੈਠੇ ਬੈਠੇ ਕਿਸੇ ਮੈਂਬਰ ਵਲੋਂ ਕਹੀ ਗਈ ਹੈ । ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨਫਲੇਸ਼ਨ ਸਾਰੇ ਹਿੰਦੁਸਤਾਨ ਵਿਚ ਇਕੋ ਹੈ। ਬਾਕੀ ਸਾਰੀਆਂ ਸਟੇਟਾਂ ਨਾਲੋਂ ਪੰਜਾਬ ਜ਼ਿਆਦਾ ਖੁਸ਼ਹਾਲ ਸਟੇਟ ਹੈ। ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਦੁੱਖ ਹੈ ਕਿ ਇਸ ਐਪ੍ਰੋਪ੍ਰੀਏਸ਼ਨ ਬਿਲ ਅੰਦਰ ਵੀ ਜਿਹੜਾ ਪਲਾਨ ਦਾ ਖਰਚਾ ਹੈ, ਉਹ ਬਹੁਤ ਘੱਟ ਹੈ ਔਰ ਪਿਛਲੇ ਦੋ ਤਿੰਨ ਸਾਲਾਂ ਤੋਂ ਲਗਾਤਾਰ ਪਲਾਨ ਦਾ ਖਰਚਾ ਘੱਟਦਾ ਜਾ ਰਿਹਾ ਹੈ ਔਰ ਨਾਨ-ਪਲਾਨ ਦਾ ਖਰਚਾ ਵੱਧਦਾ ਜਾ ਰਿਹਾ ਹੈ। ਇਹ ਚੀਜ਼ ਬਾਵਜੂਦ ਇਸ ਗਲ ਦੇ ਹੋ ਰਹੀ ਹੈ ਕਿ ਇਸ ਹਾਊਸ ਵਿਚ ਵਿਸ਼ਵਾਸ ਦਿਲਾਇਆ ਗਿਆ ਕਿ ਪਲਾਨ ਵੱਡੀ ਕਰਾਂਗੇ ਔਰ ਨਾਨ-ਪਲਾਨ ਐਕਸਪੈਂਡੀਚਰ ਘਟਾਵਾਂਗੇ । ਜਿੰਨਾ ਅਨ-ਪ੍ਰੋਡਕਟਿਵ ਐਕਸਪੈਂਡੀਚਰ ਹੈ, ਉਸ ਨੂੰ ਘਟਾਵਾਂਗੇ ਪਰ ਉਹ ਬੜ੍ਹਿਆ ਹੈ। ਜੋ ਇਕਾਨੋਮੀ ਹੋਣੀ ਚਾਹੀਦੀ ਸੀ, ਉਹ ਨਹੀਂ ਹੋਈ ਹੈ। ਮੈਂ ਸਵਾਗਤ ਕਰਦਾ ਹਾਂ ਇਨ੍ਹਾਂ ਦੇ ਡੈਕਲਰੇਸ਼ਨ ਦਾ ਕਿ ਕੋਈ ਟੈਕਸ ਨਹੀਂ ਲਗਾਵਾਂਗੇ । ਪਰ ਮੈਨੂੰ ਸ਼ਕ ਹੈ ਕਿ ਅਗਰ ਫਾਲਤੂ ਖਰਚੇ ਬੰਦ ਨਾ ਕੀਤੇ ਗਏ ਤਾਂ ਟੈਕਸ ਇਨ੍ਹਾਂ ਨੂੰ ਲਗਾਉਣੇ ਪੈਣਗੇ । ਮੈਂ ਬੇਨਤੀ ਕਰਾਂਗਾ ਕਿ ਪਲਾਨ ਨੂੰ ਹੁਣ ਵੀ ਸੋਧਣ ਔਰ ਜਿੰਨਾਂ ਨਾਨ-ਪਲਾਨੋ ਵਿਚੋਂ ਬਚਾਉਣ ਉਸ ਨੂੰ ਪਲਾਨ ਐਕਸਪੈਂਡੀਚਰ ਵਿਚ ਲਗਾਉਣ । (ਵਿਘਨ) ਹੁਣ ਓਵਰ ਡਰਾਫ-ਟਿੰਗ ਦੀ ਗਲ ਕੀਤੀ ਹੈ । ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਓਵਰ ਡਰਾਫਟਿੰਗ ਕਰਨ ਨੂੰ ਕੋਈ ਗੁਨਾਹ ਨਹੀਂ ਸਮਝਣਾ ਚਾਹੀਦਾ ਹੈ । ਕੋਈ ਬਿਜ਼ਨੈਸਮੈਨ, ਕੋਈ ਐਗਰੀਕਲਚਰਿਸਟ, ਜਿਹੜਾ ਓਵਰ ਡਰਾਫਟਿੰਗ ਬੈਂਕ ਤੋਂ ਨਹੀਂ ਕਰਦਾ ਉਹ ਮੈਨੂੰ ਦਿਖਾ ਦਿਓ। ਬੈਂਕਾਂ ਤੋਂ, ਰਿਜ਼ਰਵ ਬੈਂਕ ਤੋਂ, ਗੌਰਮਿੰਟ ਆਫ ਇੰਡੀਆ ਤੋਂ ਜ਼ਿਆਦਾ ਪੈਸੇ ਲੈਣ ਵਲ ਧਿਆਨ ਦੇਣਾ ਚਾਹੀਦਾ ਹੈ ਵਰਨਾ ਪੰਜਾਬ ਦੀ ਇਕਾਨੋਮੀ ਸਟੈਗਨੈਂਟ ਹੋ ਜਾਏਗੀ । ਪਿਛਲੇ ਦੋ ਤਿੰਨ ਸਾਲਾਂ ਤੋਂ ਸਾਡਾ ਪਲਾਨ ਖੜਾ ਹੋ ਗਿਆ ਹੈ । ਪਲਾਨ ਨੀਚੇ ਨੂੰ ਆਇਆ ਹੈ । ਪਿਛਲੇ ਦਸ ਪੰਦਰਾਂ ਸਾਲਾਂ ਦੀ ਅਗਰ ਤੱਰਕੀ ਦੀ ਰਫਤਾਰ ਦੇਖੋ ਜਿਸ ਵਿਚ ਤੁਹਾਡੇ ਵੀ ਚਾਰ ਪੰਜ ਸਾਲ ਹਨ, ਤਾਂ ਹੁਣ ਦੀ ਪਲਾਨ ਇਸ ਤਰ੍ਹਾਂ ਲਗਦੀ ਹੈ ਕਿ ਇਹ ਰੁਕ ਗਈ ਹੈ। ਇਕ ਹੋਰ ਗਲ ਵਲ, ਸਪੀਕਰ ਸਾਹਿਬ ਮੈਂ, ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪਲਾ-

[ਸ੍ਰੀ ਹੰਸ ਰਾਜ ਸ਼ਰਮਾ]

ਨਿੰਗ ਨੂੰ ਖੜਾ ਕਰਨਾ, ਪਲਾਨ ਛੋਟਾ ਕਰਨਾ, ਇਸ ਬਾਰੇ ਗੌਰਮਿੰਟ ਆਫ਼ ਇੰਡੀਆ ਦੀਆਂ ਰੌਂਗ ਪਾਲਿਸੀਜ਼ ਹਨ ਔਰ ਇਹ ਪੰਜਾਬ ਦੀ ਇਕਾਨੌਮੀ ਨੂੰ ਤਬਾਹ ਕਰਨਗੀਆਂ। ਇਸ ਵਲ ਧਿਆਨ ਦੇਣ ਦੀ ਲੋੜ ਹੈ। ਇਸ ਕਿਸਮ ਦੀਆਂ ਪਾਲਿਸੀਆਂ ਹਨ ਕਿ ਅਗਰ ਰੇਲਵੇ ਮਨਿਸਟਰ ਇਹ ਕਹਿੰਦਾ ਹੈ ਕਿ ਮੇਰੇ ਕੋਲ ਵੈਗਨਜ਼ ਬਹੁਤ ਹਨ ਔਰ ਕੋਲੇ ਵਾਲਿਆਂ ਦਾ ਨੁਕਸ ਹੈ। ਦੂਸਰੇ ਪਾਸੇ ਕੋਲ ਵਜ਼ੀਰ ਇਹ ਕਹਿੰਦਾ ਹੈ ਕਿ ਮੈਨੂੰ ਵੈਗਨਜ਼ ਨਹੀਂ ਦਿੱਤੇ ਜਾਂਦੇ ਇਸ ਕਰਕੇ ਕੋਲ ਵਿਚ ਬੋਟਲ ਨੈਕ ਹੋਈ ਹੈ। ਅੱਜ ਪੰਜਾਬ ਦੀ ਸਮਾਲ ਸਕੇਲ ਇੰਡਸਟਰੀਜ਼ ਬੰਦ ਹੋ ਰਹੀ ਹੈ। ਬਹੁਤ ਥੋੜੇ ਕਾਰਖਾਨੇ ਹਨ ਜੋ ਅੱਜ ਚਲ ਰਹੇ ਹਨ। ਇਹ ਇਸ ਕਰਕੇ ਹੋ ਰਿਹਾ ਹੈ ਕਿ ਸਟੀਲ ਦੀ ਕੀਮਤ ਵਿਚ ਬਹੁਤ ਵਾਧਾ ਹੋਇਆ ਹੈ ਜਿਸ ਦਾ ਕਾਰਖਾਨੇਦਾਰ ਤੇ ਬਹੁਤ ਬੋਝ ਪਿਆ ਹੈ। ਪੰਜਾਬ ਕੋਲੇ ਤੋਂ, ਲੋਹੇ ਤੋਂ ਬਹੁਤ ਦੂਰ ਹੈ। ਬਾਕੀ ਪੰਜਾਬ ਅੰਦਰ ਟੈਕਨੀਸ਼ਿਅਨਜ਼ ਹਨ ਜੋ ਕਿ ਮਾਲ ਬਣਾ ਕੇ ਬਾਹਰ ਭੇਜਦੇ ਹਨ। ਕੋਲਾ ਔਰ ਲੋਹਾ ਪੰਜਾਬ ਤੋਂ ਦੂਰ ਹੈ। ਬਾਹਰੋਂ ਕੋਲਾ, ਲੋਹਾ ਮੰਗਵਾ ਕੇ ਪੰਜਾਬ ਦੇ ਕਾਰਖਾਨੇਦਾਰ ਬਾਹਰ ਦੇ ਰਾਜਾਂ ਨਾਲ ਕੰਪੀਟ ਕਰਦੇ ਹਨ। ਇਸ ਵੇਲੇ ਲੁਧਿਆਣਾ ਅੰਦਰ 60,000 ਮਜ਼ਦੂਰ ਬੇਕਾਰ ਹੋ ਗਿਆ ਹੈ। ਪੰਜਾਬ ਵਿਚ 1 ਲੱਖ ਮਜ਼ਦੂਰ ਬੇਕਾਰ ਹਨ ਜਦ ਕਿ ਟੋਟਲ ਮਜ਼ਦੂਰਾਂ ਦੀ ਗਿਣਤੀ ਪੰਜਾਬ ਵਿਚ ਕੋਈ 2 ਲੱਖ ਹੈ। ਸਾਰੇ ਪੰਜਾਬ ਦੇ ਕਾਰਖਾਨੇ ਬੰਦ ਹੋ ਰਹੇ ਹਨ ਜਿਸ ਨਾਲ ਪੰਜਾਬ ਦੀ ਇਕਾਨੌਮੀ ਤਬਾਹ ਹੋ ਰਹੀ ਹੈ। ਦੂਸਰੇ ਕਾਰਖਾਨੇਦਾਰਾਂ ਨੂੰ ਸੀਮਿੰਟ ਨਹੀਂ ਮਿਲ ਰਿਹਾ ਅਤੇ ਇਟਾਂ ਨਹੀਂ ਮਿਲ ਰਹੀਆਂ ਹਨ। ਸਟੀਲ ਦੀਆਂ ਪ੍ਰਾਈਸਿਜ਼ ਵੱਧ ਰਹੀਆਂ ਹਨ। ਕੋਲਾ ਨਹੀਂ ਮਿਲ ਰਿਹਾ ਹੈ। ਇੱਕ ਹੋਰ ਅਫਸੋਸਨਾਕ ਗਲ ਹੈ ਜਿਸ ਬਾਰੇ ਸਰਦਾਰ ਬਲਵੰਤ ਸਿੰਘ ਜੀ ਨੂੰ ਪਤਾ ਹੈ। ਇਸ ਗਲ ਵਲ ਮੈਂ ਬਾਦਲ ਸਾਹਿਬ ਦਾ ਧਿਆਨ ਵੀ ਪਿਛਲੇ ਸੈਸ਼ਨ ਵਿਚ ਦਿਵਾਇਆ ਸੀ ਕਿ ਹਰ ਚੀਜ਼ ਦੀ ਸ਼ਾਰਟੇਜ ਹੋ ਰਹੀ ਹੈ ਔਰ ਚੀਜ਼ਾਂ ਬਲੈਕ ਵਿਚ ਵਿਕ ਰਹੀਆਂ ਹਨ। ਇਹ ਚੀਜ਼ ਮੈਂ ਜ਼ਿਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਸਟੀਲ ਬਲੈਕ ਵਿਚ ਜ਼ਿਆਦਾ ਪ੍ਰਾਈਸਿਜ਼ ਤੇ ਵਿਕ ਰਿਹਾ ਹੈ। ਇਨ੍ਹਾਂ ਨੂੰ ਲੁਧਿਆਣੇ ਦੇ ਇੰਡਸਟਰੀਅਲਿਸਟਸ ਮਿਲੇ ਹੋਣਗੇ। ਮੈਨੂੰ ਵੀ ਉਨ੍ਹਾਂ ਨੇ ਮਿਲ ਕੇ ਦਸਿਆ ਹੈ ਕਿ ਸਟੀਲ ਆਦਿ ਲੋੜ ਮੁਤਾਬਿਕ ਨਹੀਂ ਮਿਲਦਾ ਔਰ ਬਲੈਕ ਵਿਚ ਮਿਲ ਜਾਂਦਾ ਹੈ।

10—35 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਉਮਰਾਓ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਆਫੀਸ਼ਿਅਲ ਗੈਲਰੀ ਵਿਚ ਉਥੇ ਕੋਈ ਜੱਥੇਦਾਰ ਘੁਸ ਆਇਆ ਹੈ। ਉਸ ਜੱਥੇਦਾਰ ਵਾਸਤੇ ਜਗ੍ਹਾ ਨਹੀਂ ਹੈ। ਅਫ਼ਸਰਾਂ ਨੂੰ ਤਾਂ ਬੈਠਣ ਨੂੰ ਉਥੇ ਜਗ੍ਹਾ ਨਹੀਂ ਮਿਲਦੀ। ਇਹ ਬੜੀ ਸ਼ੀਰੀਅਸ ਗਲ ਹੈ।

**ਸ੍ਰੀ ਡਿਪਟੀ ਸਪੀਕਰ**: ਮੈਂ ਚੈਕ ਅਪ ਕਰ ਲਵਾਂਗਾ।

**ਸ੍ਰੀ ਹੰਸ ਰਾਜ ਸ਼ਰਮਾ**: ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ ਬੈਕਵਰਡ ਇਲਾਕਿਆਂ ਦੇ ਵਿਚ ਇੰਡਸਟਰੀ ਖੋਲ੍ਹਣ ਦੀ ਆਗਿਆ ਦੇਵਾਂਗੇ। ਫਿਰ ਕਿਹਾ ਗਿਆ ਸੀ ਕਿ ਅਸੀਂ ਬਾਹਰਲੇ ਦੇਸ਼ਾਂ ਦੇ ਵਿਚ ਰਹਿ ਰਹੇ ਪੰਜਾਬੀਆਂ ਨੂੰ ਪੰਜਾਬ ਦੇ ਵਿਚ ਇੰਡਸਟਰੀ ਲਗਵਾਉਣ ਲਈ ਬੁਲਾਵਾਂਗੇ ਤਾਕਿ ਭਾਰੀ ਮਾਤਰਾ ਦੇ ਵਿਚ ਇੰਡਸਟਰੀ ਲਗ ਸਕੇ (ਵਿਘਨ)।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਂ ਪਹਿਲਾ ਪੁਆਇੰਟ ਆਫ਼ ਆਰਡਰ ਰੇਜ਼ ਕੀਤਾ ਸੀ ਕਿ ਅਫਸਰ ਗੈਲਰੀ ਦੇ ਵਿਚ ਇਕ ਜੱਥੇਦਾਰ ਘੁਸ ਆਇਆ ਹੈ ਉਸ ਦਾ ਕੀ ਫੈਸਲਾ ਕੀਤਾ ਹੈ ?

**ਸ੍ਰੀ ਡਿਪਟੀ ਸਪੀਕਰ** : ਮੈਂ ਚੈਕ ਅਪ ਕਰ ਰਿਹਾ ਹਾਂ ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ ਬਾਹਰਲੇ ਮੁਲਕਾਂ ਦੇ ਵਿਚ ਰਹਿ ਰਹੇ ਪੰਜਾਬੀਆਂ ਨੂੰ ਪੰਜਾਬ ਦੇ ਵਿਚ ਭਾਰੀ ਇੰਡਸਟਰੀ ਲਗਾਉਣ ਲਈ ਕਹਾਂਗਾ । ਜਦੋਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਪੰਜਾਬ ਦੇ ਵਿਚ ਇੰਡਸਟਰੀ ਬੰਦ ਪਈ ਹੈ, ਪੰਜਾਬ ਦੇ ਵਿਚ ਇੰਡਸ-ਟਰੀ ਚਲ ਨਹੀਂ ਰਹੀ, ਫਿਰ ਕਿਹੜਾ ਪੰਜਾਬੀ ਬਾਹਰਲੇ ਮੁਲਕ ਦੇ ਵਿਚੋਂ ਆ ਕੇ ਪੰਜਾਬ ਦੇ ਵਿਚ ਇੰਡਸਟਰੀ ਲਗਾਉਣ ਲਈ ਤਿਆਰ ਹੋਵੇਗਾ । ਜੇਕਰ ਇਨ੍ਹਾਂ ਦੀ ਇਹ ਮਰਜ਼ੀ ਹੈ ਕਿ ਇੰਡਸਟਰੀ ਦੀ ਹਾਲਤ ਐਸੀ ਰਹੇ ਫਿਰ ਇਨ੍ਹਾਂ ਦੀ ਆਪਣੀ ਮਰਜ਼ੀ ਹੈ ਅਤੇ ਬਾਦਲ ਸਾਹਿਬ ਚਾਹੁੰਦੇ ਹਨ ਕਿ ਇੰਡਸ-ਟਰੀ ਦੇ ਵਿਚ ਰਾਅ ਮੈਟੀਰੀਅਲ ਦੀ ਬਲੈਕ ਹੋਵੇ ਔਰ ਪੰਜਾਬ ਦੀ ਇੰਡਸਟਰੀਜ਼ ਤਬਾਹ ਹੋ ਜਾਵੇ ਤਾਂ ਫਿਰ ਇਨ੍ਹਾਂ ਦੀ ਮਰਜ਼ੀ ਹੈ। ਪੰਜਾਬ ਦੀ ਇੰਡਸਟਰੀਜ਼ ਬਿਲਕੁਲ ਪੈਰੇਲਾਈਜ਼ ਹੋ ਕੇ ਰਹਿ ਗਈ ਹੈ। [ਕਾਂਗਰਸ (ਆਈ) ਦੇ ਬੈਂਚਾਂ ਵਲੋਂ ਤਾੜੀਆਂ] ਇਸ ਦੇ ਨਾਲ ਹੀ, ਵੇਖਣ ਵਾਲੀ ਗੱਲ ਹੈ ਕਿ ਪੰਜਾਬ ਦੇ ਐਮ. ਪੀਜ਼, ਜਿਸ ਦੇ ਵਿਚ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦੇ ਸਨ, ਸੈਂਟਰ ਦੇ ਮਨਿਸਟਰ ਸ੍ਰੀ ਬਿਜੂ ਪਟਨਾਇਕ ਦੇ ਕੋਲ ਪੰਜਾਬ ਦੀ ਇੰਡਸਟਰੀ ਦੀ ਹਾਲਤ ਦੱਸਣ ਲਈ ਗਏ ਅਤੇ ਰਾਅ ਮੈਟੀ-ਰੀਅਲ ਦੀ ਮੰਗ ਕਰਨ ਲਈ ਗਏ ਸਨ ਕਿ ਰਾਅ ਮੈਟੀਰੀਅਲ ਮਿਲ ਨਹੀਂ ਰਿਹਾ ਪਰ ਉਸ ਨੇ ਜਵਾਬ ਦੇ ਵਿਚ ਕਿਹਾ ਸ਼ੱਟ ਅਪ ਅਤੇ ਬੇ-ਇਜ਼ਤੀ ਕਰ ਕੇ ਰੱਖ ਦਿੱਤੀ । ਇਸ ਗੱਲ ਲਈ ਅਸੀਂ ਪ੍ਰੋਟੈਸਟ ਕਰਦੇ ਹਾਂ ਕਿ ਉਹ ਪੰਜਾਬ ਦੀ ਇੰਡਸਟਰੀ ਦੀ ਹਾਲਤ ਦੱਸਣ ਲਈ ਗਏ ਸਨ ਕੋਈ ਬੇਇਜ਼ਤੀ ਕਰਵਾਉਣ ਲਈ ਨਹੀਂ ਗਏ ਸਨ । ਮੈਨੂੰ ਬੜਾ ਦੁੱਖ ਹੈ ਕਿ ਉਨ੍ਹਾਂ ਨੇ ਇਸ ਸਬੰਧ ਦੇ ਵਿਚ ਕੋਈ ਆਪਣਾ ਪ੍ਰੋਟੈਸਟ ਸ਼ੋ ਨਹੀਂ ਕੀਤਾ, ਨਾ ਪਾਰਲੀਮੈਂਟ ਦੇ ਵਿਚ, ਨਾ ਬਾਹਰ ਆ ਕੇ। ਸਾਡੇ ਪੰਜਾਬ ਦੇ ਪਾਰਲੀਮੈਂਟ ਦੇ ਮੈਂਬਰ ਇਸ ਦੇ ਖ਼ਿਲਾਫ਼ ਪ੍ਰੋਟੈਸਟ ਦੇ ਤੌਰ ਤੇ ਮਨਿਸਟਰ ਦੇ ਖਿਲਾਫ ਹਾਊਸ ਵਿਚ ਮੋਸ਼ਨ ਲਿਆ ਸਕਦੇ ਸਨ, ਕੋਈ ਐਡਜਰਨਮੈਂਟ ਮੋਸ਼ਨ ਦੀ ਸ਼ਕਲ ਵਿਚ ਜਾਂ ਕਾਲ ਅਟੈਂਸ਼ਨ ਦੀ ਸ਼ਕਲ ਵਿਚ ਲਿਆ ਸਕਦੇ ਸਨ ਜਾਂ ਹਾਊਸ ਦੇ ਵਿਚੋਂ ਵਾਕ ਆਊਟ ਕਰ ਸਕਦੇ ਸਨ ਪਰ ਉਨ੍ਹਾਂ ਨੇ ਕੋਈ ਪ੍ਰੋਟੈਸਟ ਸ਼ੋ ਨਹੀਂ ਕੀਤਾ । (ਵਿਘਨ)

**ਸਰਦਾਰ ਸਰਵਣ ਸਿੰਘ** : ** ** **

**Mr. Deputy Speaker:** This is no point of order.

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਬੇ-ਇਜ਼ਤੀ ਮਹਿਸੂਸ ਨਹੀਂ ਕਰਦੇ ਫਿਰ ਇਨ੍ਹਾਂ ਦੀ ਮਰਜ਼ੀ ਹੈ । ਮੈਂ ਤਾਂ ਸਮਝਦਾ ਹਾਂ ਕਿ ਇਸ ਹਾਊਸ ਦੇ ਸਾਰੇ ਮੈਂਬਰਾਂ ਨੂੰ ਆਪਣੀ ਪਾਰਟੀ ਤੋਂ ਉਪਰ ਉਠ ਕੇ ਇਸ ਗੱਲ ਨੂੰ ਮਹਿਸੂਸ ਕਰਨਾ ਚਾਹੀਦਾ ਹੈ ਕਿ ਇਸ ਦੇ ਵਿਚ ਸਾਡੇ ਪੰਜਾਬ ਦੇ ਐਮ. ਪੀਜ਼ ਦੀ ਬੇ-ਇਜ਼ਤੀ ਨਹੀਂ ਹੋਈ ਬਲਕਿ ਸਾਰੇ ਪੰਜਾਬ ਦੀ ਬੇ-ਇਜ਼ਤੀ ਹੋਈ ਹੈ । ਇਸ ਬੇ-ਇਜ਼ਤੀ ਨੂੰ ਪੰਜਾਬ ਦੇ ਲੋਕ ਕਦੇ ਬਰਦਾਸ਼ਤ ਨਹੀਂ ਕਰ ਸਕਦੇ। ਜੇਕਰ ਇਹ ਸਮਝਦੇ ਹਨ ਕਿ ਬੇ-ਇਜ਼ਤੀ ਨਹੀਂ ਹੈ ਫਿਰ ਇਨ੍ਹਾਂ ਦੇ ਖਿਆਲ ਇਨ੍ਹਾਂ ਨੂੰ ਮੁਬਾਰਕ ਹਨ। ਇਸੇ ਤਰ੍ਹਾਂ ਦੀ ਬੇ-ਇਜ਼ਤੀ ਪਹਿਲਾ ਪ੍ਰਧਾਨ ਮੰਤਰੀ ਨੇ ਵੀ ਕੀਤੀ ਸੀ ਜਦੋਂ ਡਾਕਟਰ ਬਲਦੇਵ ਪ੍ਰਕਾਸ਼ ਅਤੇ ਯਗ-ਦੱਤ ਸ਼ਰਮਾ, ਤਲਵੰਡੀ ਅਤੇ ਟੌਹਰਾ ਸਾਹਿਬ ਵਰਗੇ ਵੱਡੇ ਲੀਡਰ ਬੜੇ ਸ਼ੌਕ ਦੇ ਨਾਲ ਪ੍ਰਧਾਨ ਮੰਤਰੀ

*Expunged as ordered by the Chair.

[ਸ਼੍ਰੀ ਹੰਸ ਰਾਜ ਸ਼ਰਮਾ]

ਨੂੰ ਮਿਲਣ ਲਈ ਗਏ । ਪ੍ਰਧਾਨ ਮੰਤਰੀ ਕਹਿਣ ਲਗੇ ਕਿ ਕਿਸ ਕੰਮ ਲਈ ਆਏ ਹੋ । ਉਹ ਕਹਿਣ ਲਗੇ ਕਿ ਅਗਰ ਮੈਨੂੰ ਪਹਿਲਾ ਪਤਾ ਹੁੰਦਾ ਕਿ ਆਪ ਹੈਡ ਵਰਕਸ ਦੇ ਮਾਮਲੇ ਮੁੱਤਲਕ ਆਏ ਹੋ ਤਾਂ ਫਿਰ ਮੈਂ ਆਪ ਨੂੰ ਮਿਲਣ ਦਾ ਟਾਈਮ ਹੀ ਨਾ ਦਿੰਦਾ ਔਰ ਇਹ ਖਾਲੀ ਹੱਥ ਵਾਪਸ ਆ ਗਏ । ਜੇਕਰ ਇਸੀ ਤਰ੍ਹਾਂ ਦਾ ਰੁਝਾਨ ਰਿਹਾ ਫਿਰ ਜਨਤਾ ਪਾਰਟੀ ਦੇ ਐਮ. ਪੀਜ਼. ਦਾ ਹਾਲ ਮਾੜਾ ਹੀ ਹੈ । ਇਹ ਤਾਂ ਆਪਣੀ ਬੇ-ਇਜ਼ਤੀ ਮਹਿਸੂਸ ਅਤੇ ਸਹਿਣ ਕਰ ਸਕਦੇ ਹਨ ਪਰ ਪੰਜਾਬ ਦੇ ਲੋਕ ਆਪਣੀ ਬੇ-ਇਜ਼ਤੀ ਸਹਿਣ ਨਹੀਂ ਕਰ ਸਕਦੇ ਹਨ (ਵਿਘਨ)

**ਸ਼੍ਰੀ ਹਰਬੰਸ ਲਾਲ ਖੰਨਾ** : ** **

**Mr. Deputy Speaker** : This is no point of order.

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਵਾਰ ਵਾਰ ਕੋਈ ਨਾ ਕੋਈ ਮੈਂਬਰ ਉਠ ਕੇ ਮੈਨੂੰ ਇੰਟਰੱਪਟ ਕਰੀ ਜਾ ਰਹੇ ਹਨ, ਇਨ੍ਹਾਂ ਨੂੰ ਰੋਕੋ । ਜੇਕਰ ਇਹ ਪੰਜਾਬ ਦੇ ਐਮ. ਪੀਜ਼. ਦੀ ਬੇ-ਇਜ਼ਤੀ ਨੂੰ ਬੇ-ਇਜ਼ਤੀ ਨਹੀਂ ਸਮਝਦੇ ਫਿਰ ਇਨ੍ਹਾਂ ਦੀ ਮਰਜ਼ੀ ਹੈ । ਫਿਰ ਤੁਸੀਂ ਪੰਜਾਬ ਦੇ ਵਿਚ ਬਲੈਕ ਮਾਰਕਿਟਿੰਗ ਕਰਵਾਈ ਜਾਓ । ਮੈਂ ਬਰਨਾਲਾ ਸਾਹਿਬ ਦੀ ਬੜੀ ਇਜ਼ਤ ਕਰਦਾ ਸੀ ਅਤੇ ਗੁਲਸ਼ਨ ਜੀ ਨੇ ਅਤੇ ਬਰਨਾਲਾ ਸਾਹਿਬ ਨੇ ਵੀ ਇਸ ਸਬੰਧ ਦੇ ਵਿਚ ਕੋਈ ਪ੍ਰੋਟੈਸਟ ਨਹੀਂ ਕੀਤਾ ਕਿ ਸਾਡੇ ਪੰਜਾਬ ਦੇ ਐਮ. ਪੀਜ਼. ਦੇ ਨਾਲ ਸਲੂਕ ਚੰਗਾ ਨਹੀਂ ਕੀਤਾ ਗਿਆ । ਅਗਰ ਫਿਰ ਇਸ ਤਰ੍ਹਾਂ ਹੋਇਆ ਤਾਂ ਅਸੀਂ ਜ਼ਰੂਰ ਪ੍ਰੋਟੈਸਟ ਕਰਾਂਗੇ । ਤੁਸੀਂ ਭਾਵੇਂ ਆਪਣੇ ਮੈਂਬਰਾਂ ਦੀ ਬੇਇਜ਼ਤੀ ਕਰਵਾਈ ਜਾਓ ਪਰ ਅਸੀਂ ਪੰਜਾਬ ਦੇ ਲੋਕਾਂ ਦੀ ਬੇ-ਇਜ਼ਤੀ ਨਹੀਂ ਹੋਣ ਦੇਵਾਂਗੇ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਸ਼ਰਮਾ ਸਾਹਿਬ ਮੇਰੇ ਨਾਲ ਗੱਲ ਕਰੋ, ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਸ਼੍ਰੀ ਹੰਸ ਰਾਜ ਸ਼ਰਮਾ** : ਜੇਕਰ ਇਨ੍ਹਾਂ ਨੂੰ ਪ੍ਰੋਟੈਸਟ ਨਹੀਂ ਕਰਨਾ ਆਉਂਦਾ ਤਾਂ ਇਹ ਸਾਡੀ ਮਦਦ ਲੈ ਸਕਦੇ ਹਨ । ਮੈਂ ਕਹਾਂਗਾ ਕਿ ਸਾਡੇ ਪੰਜਾਬ ਦੇ ਐਮ. ਪੀਜ਼ ਨੂੰ ਜੁਰਤ ਤੋਂ ਕੰਮ ਲੈਣਾ ਚਾਹੀਦਾ ਹੈ । ਜੇਕਰ ਇਹ ਪੰਜਾਬ ਦੇ ਬਾਰੇ ਗੱਲ ਨਹੀਂ ਕਰ ਸ਼ਕਦੇ ਫਿਰ ਇਹ ਸਾਡੀ ਮਦਦ ਲੈ ਲੈਣ । ਫਿਰ ਇਥੇ ਆਟੋਨੋਮੀ ਦੀ ਬੜੀ ਗੱਲ ਕੀਤੀ ਜਾਂਦੀ ਹੈ । ਟੰਡਨ ਸਾਹਿਬ ਨੇ ਇਸ ਹਾਊਸ ਦੇ ਵਿਚ ਅਟਾਨੋਮੀ ਦਾ ਮਤਲਬ ਪੜ੍ਹ ਕੇ ਡਿਕਸ਼ਨਰੀ ਦੇ ਵਿਚੋਂ ਦਸਿਆ ਸੀ ਕਿ ਜਿਹੜਾ ਅਟਾਨੋਮੀ ਮੰਗਦੇ ਹਨ ਉਹ ਮੂਰਖ ਹਨ, ਅਟਾਨੋਮੀ ਦੀ ਮੰਗ ਕੋਈ ਮੂਰਖ ਹੀ ਕਰ ਸਕਦਾ ਹੈ । ਅਕਾਲੀ ਭਰਾ ਕਹਿੰਦੇ ਹਨ ਕਿ ਅਸੀਂ ਦਿੱਲੀ ਦੇ ਵਿਚ ਜਾ ਕੇ ਅਟਾਨੋਮੀ ਦੀ ਗੱਲ ਕਰਾਂਗੇ ਪਰ ਟੰਡਨ ਸਾਹਿਬ ਨੇ ਅਟਾਨੋਮੀ ਦੇ ਬਾਰੇ ਬੜੀ ਸਪੱਸ਼ਟਤਾ ਦੇ ਨਾਲ ਦੱਸ ਦਿੱਤਾ ਹੈ । ਗੁਰਦੁਆਰਾ ਇਲੈਕਸ਼ਨਾਂ ਤੋਂ ਬਾਅਦ ਫਿਰ ਇਹ ਨਾਹਰਾ ਲਗ ਗਿਆ ਹੈ ਕਿ ਅਸੀਂ ਅਟਾਨੋਮੀ ਲੈਣੀ ਹੈ । ਤੁਸੀਂ ਸੈਂਟਰ ਤੋਂ ਸਟੀਲ, ਕੋਇਲਾ, ਡੀਜ਼ਲ ਨਹੀਂ ਲੈ ਸਕਦੇ ਫਿਰ ਤੁਸੀਂ ਲੋਕਾਂ ਨੂੰ ਬੇਵਕੂਫ ਬਣਾਉਣ ਲਈ ਨਾਹਰਾ ਦੇ ਦਿੰਦੇ ਹੋ ਕਿ ਸਾਨੂੰ ਅਟਾਨੋਮੀ ਚਾਹੀਦੀ ਹੈ । ਇਹ ਨਾਹਰਾ ਲੋਕਾਂ ਦੀ ਇਨਟੈਂਸ਼ਨ ਨੂੰ ਡਾਈਵਰਟ ਕਰਨ ਲਈ ਲਗਾਇਆ ਜਾ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਤਰੱਕੀ ਲਈ ਸਾਨੂੰ ਫਾਈਨੈਂਸ਼ੀਅਲ ਪਾਵਰਜ਼ ਮਿਲਣੀਆਂ ਚਾਹੀ-ਦੀਆਂ ਹਨ ਕਿਉਂਕਿ ਪੰਜਾਬ ਦੀ ਤਰੱਕੀ ਵਾਸਤੇ ਪੈਸੇ ਦੀ ਲੋੜ ਹੈ । ਪੰਜਾਬ ਦੀ ਤਰੱਕੀ ਲਈ ਅਸੀਂ

---

*Expunged as ordered by the Chair.

ਸਾਰੇ ਤੁਹਾਡੇ ਨਾਲ ਹਾਂ ਪਰ ਤੁਸੀਂ ਤਾਂ ਲੋਕਾਂ ਨੂੰ ਨਾਨ ਇਸ਼ੂ ਦੀ ਤਰਫ ਲਿਜਾਣ ਦੀ ਕੋਸ਼ਿਸ਼ ਕਰ ਰਹੇ ਹੋ। ਤੁਸੀਂ ਦੇਖੋ ਇੰਡਸਟਰੀ ਦਾ ਇਸ ਸਮੇਂ ਕੀ ਹਾਲ ਹੈ ? ਤੁਸੀਂ ਸੈਂਟਰ ਦੇ ਕੋਲੋਂ ਇੰਡਸਟਰੀ ਲੈਣ ਗਏ, ਫਿਰ ਥੀਨ ਡੈਮ ਲੈਣ ਲਈ ਗਏ, ਫਿਰ ਅਟਾਨੌਮੀ ਲੈਣ ਲਈ ਗਏ ਅਤੇ ਹੈਡ ਵਰਕਸ ਲੈਣ ਲਈ ਗਏ, ਪਰ ਮਿਲਿਆਂ ਕੀ ਹੈ ਹਾਲੇ ਤੱਕ, ਇਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ। ਹੈਡਵਰਕਸ ਦਾ ਮਾਮਲਾ 5-6 ਸਾਲ ਹੋਏ ਉਠਿਆ ਸੀ ਕਿ ਫੌਰਨ ਇਸ ਨੂੰ ਸੈਂਟਰ ਦੇ ਹਵਾਲੇ ਕਰ ਦਿਓ ਪਰ ਅਸੀਂ ਸਟੈਂਡ ਲਿਆ ਸੀ ਕਿ ਰੀਆਰਗੇਨਾਈਜ਼ੇਸ਼ਨ ਦੇ ਐਕਟ ਦੇ ਵਿਚ ਠੀਕ ਹੈ ਪਰ ਉਸ ਸਮੇਂ ਕਿਸੇ ਨੇ ਧਿਆਨ ਨਹੀਂ ਦਿੱਤਾ ਸੀ, ਇਸ ਲਈ ਅਸੀਂ ਇਹ ਨਹੀਂ ਦੇ ਸਕਦੇ। ਇਹ ਹੈਡਵਰਕਸ ਪੰਜਾਬ ਦੇ ਹਨ ਅਤੇ ਇਸ ਤੇ ਪੰਜਾਬ ਦਾ ਹੱਕ ਹੈ ਹੋਰ ਕਿਸੇ ਦਾ ਨਹੀਂ ਹੋ ਸਕਦਾ। ਤੁਸੀਂ ਸਾਰੇ ਇਕਠੇ ਹੋ ਕੇ ਬਗੈਰ ਪਾਰਟੀ-ਬਾਜ਼ੀ ਦੇ ਪੰਜਾਬ ਲਈ ਮੰਗ ਕਰੋ ਔਰ ਇਕ ਸਟੈਂਡ ਲਓ, ਅਸੀਂ ਤੁਹਾਡਾ ਸਾਥ ਦੇਵਾਂਗੇ ਪਰ ਤੁਸੀਂ ਪੰਜਾਬ ਦੇ ਨਾਲ ਧੋਖਾ ਕਰ ਰਹੇ ਹੋ। (ਅਪੋਜ਼ੀਸ਼ਨ ਬੈਂਚਾਂ ਵਲੋਂ ਤਾੜੀਆਂ) ਦਿੱਲੀ ਦੇ ਵਿਚ ਬੈਠ ਕੇ ਮਾਈਨਾਰਿਟੀ ਦੀ ਗੱਲ ਕਰੋ, ਪੰਜਾਬ ਦੇ ਹਿੱਤ ਦੀ ਗੱਲ ਕਰੋ। ਪਰ ਇਥੇ ਸਰਦਾਰ ਆਤਮਾ ਸਿੰਘ ਹੋਰ ਪਾਸੇ ਲੋਕਾਂ ਨੂੰ ਲਾਈ ਫਿਰਦੇ ਹਨ, ਇਹ ਪੰਜਾਬ ਦੀ ਲਾਈਨ ਨੂੰ ਹੋਰ ਪਾਸੇ ਨੂੰ ਲੈ ਜਾਂਦੇ ਹਨ। ਤੁਸੀਂ ਪੰਜਾਬ ਦੇ ਸਿਖਾਂ ਅਤੇ ਹਿੰਦੂਆਂ ਦੇ ਵਿਚ ਏਕਤਾ ਕਾਇਮ ਕਰੋ। ਹਿੰਦੂ, ਸਿੱਖ, ਮੁਸਲਮਾਨ ਅਤੇ ਈਸਾਈ ਜਿਹੜੇ ਪੰਜਾਬ ਦੇ ਵਾਸੀ ਹਨ ਉਨ੍ਹਾਂ ਦੇ ਹਿੱਤਾਂ ਦੀ ਗੱਲ ਕਰੋ। ਪਰ ਤੁਸੀਂ ਤਾਂ ਫਿਰਕਾ ਪ੍ਰਸਤੀ ਨੂੰ ਸ਼ਹਿ ਦੇ ਰਹੇ ਹੋ। (ਘੰਟੀ) (ਵਿਘਨ) ਸੈਂਟਰ ਦੀ ਸਰਕਾਰ ਵੱਡੇ ਵੱਡੇ ਵਪਾਰੀਆਂ ਨੂੰ ਪਾਲ ਰਹੀ ਹੈ ਅਤੇ ਮੁਨਾਫਾ ਖੋਰਾਂ ਦੀ ਮਦਦ ਕਰ ਰਹੀ ਹੈ। ਕਿਸਾਨਾਂ ਨੂੰ ਕਪਾਹ 450/- ਰੁਪਏ ਦੇ ਵਿਚ . . . . .

**ਸ਼੍ਰੀ ਡਿਪਟੀ ਸਪੀਕਰ :** ਸ਼ਰਮਾ ਸਾਹਿਬ, ਤੁਸੀਂ ਹੋਰ ਕਿੰਨਾ ਸਮਾਂ ਲੈਣਾ ਹੈ। ਮੇਰੀ ਬੇਨਤੀ ਹੈ ਕਿ ਹਾਊਸ ਦੇ 120 ਬਾਕੀ ਮਿੰਟ ਰਹਿ ਗਏ ਹਨ। ਹਾਲੇ ਸਾਰੇ ਮੈਂਬਰਾਂ ਨੇ ਬੋਲਣਾ ਹੈ। ਮੈਂ ਸਮਝਦਾ ਹਾਂ ਕਿ 15-15 ਮਿੰਟਾਂ ਦੇ ਵਿਚ ਸਾਰੇ ਮੈਂਬਰ ਸਾਹਿਬਾਨ ਨੂੰ ਟਾਈਮ ਪਾਰਟੀ ਮੁਤਾਬਿਕ ਮਿਲ ਸਕਦਾ ਹੈ, ਤੁਹਾਡਾ 15 ਮਿੰਟ ਦਾ ਸਮਾਂ ਖਤਮ ਹੋ ਗਿਆ ਹੈ। ਇਸ ਲਈ ਤੁਸੀਂ ਹੁਣ 4-5 ਮਿੰਟਾਂ ਦੇ ਵਿਚ ਹੀ ਵਾਈਂਡ ਅਪ ਕਰ ਦਿਓ। ਟਾਈਮ ਬਹੁਤ ਥੋੜਾ ਹੈ।

**ਸ਼੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸ਼ਾਹਿਬ, ਮੈਂ ਤਾਂ ਹਾਲੇ ਬੋਲਣਾ ਹੀ ਸ਼ੁਰੂ ਕੀਤਾ ਹੈ। ਮੈਂ ਆਪਣੀ ਪਾਰਟੀ ਦੇ ਵਿਚੋਂ ਇਕਲੇ ਨੇ ਹੀ ਬੋਲਣਾ ਹੈ। ਇਸ਼ ਲਈ ਇਤਨੀ ਜਲਦੀ ਖਤਮ ਨਹੀਂ ਹੋ ਸਕਦਾ। ਇਸ਼ ਤਰ੍ਹਾਂ ਪਹਿਲਾ ਕਦੇ ਨਹੀਂ ਹੋਇਆ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜਦੋਂ ਤੁਸ਼ੀਂ 15 ਮਿੰਟ ਮੁਕੱਰਰ ਕਰ ਦਿੱਤੇ ਹਨ ਫਿਰ ਸ਼ਰਮਾ ਸਾਹਿਬ ਨੂੰ ਬੈਠ ਜਾਣਾ ਚਾਹੀਦਾ ਹੈ। ਉਸ ਤੋਂ ਬਾਦ ਬੋਲਣਾ ਮੈਂਬਰ ਸਾਹਿਬ ਲਈ ਠੀਕ ਨਹੀਂ ਹੈ।

**ਸ਼੍ਰੀ ਡਿਪਟੀ ਸਪੀਕਰ :** ਕਾਮਰੇਡ ਸਾਹਿਬ, ਮੈਂ ਟਾਈਮ ਕੋਈ ਮੁਕੱਰਰ ਨਹੀਂ ਕੀਤਾ ਸੀ ਪਰ ਮੈਂ ਕਿਹਾ ਸੀ ਕਿ 15 ਮਿੰਟਾਂ ਦੇ ਵਿਚ ਖਤਮ ਕਰਨ ਦੀ ਕੋਸ਼ਿਸ਼ ਕਰੋ ਅਤੇ ਹੁਣ 5 ਮਿੰਟਾਂ ਦੇ ਵਿਚ ਇਹ ਖ਼ਤਮ ਕਰ ਦੇਣਗੇ। ਸ਼ਰਮਾ ਜੀ, ਤੁਸੀਂ 5 ਮਿੰਟਾਂ ਵਿਚ ਖਤਮ ਕਰੋ।

**Shri Hans Raj Sharma :** I will try to do it.

**ਸ਼੍ਰੀ ਡਿਪਟੀ ਸਪੀਕਰ :** ਐਨੇ ਚਿਰ ਵਿਚ ਤੁਸੀਂ ਦੋ ਗੱਲਾਂ ਕਹਿ ਲੈਣੀਆਂ ਸਨ।

**ਸ੍ਰੀ ਹੰਸ ਰਾਜ ਸ਼ਰਮਾ :** ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਦੇ ਬਾਰੇ ਮੈਂ ਐਫ. ਐਮ. ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤਾਰੀਖ ਲੰਘਣ ਦੇ ਬਾਅਦ ਵੀ ਵੋਟਾਂ ਬਣ ਰਹੀਆਂ ਹਨ । ਮੈਂ ਬੜੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਤਾਰੀਖ ਲੰਘਣ ਦੇ ਬਾਅਦ ਵੀ ਅੱਜ ਵੋਟਾਂ ਬਣ ਰਹੀਆਂ ਹਨ । ਇਹ ਜਿਹੜੀ ਇਸ ਕਿਸਮ ਦੀ ਅਨ ਫੇਅਰ ਮੀਨਜ਼ ਪਰੈਕਟਿਸ ਅਡਾਪਟ ਕੀਤੀ ਗਈ ਹੈ ਇਹ ਡੈਮੋ-ਕਰੇਸੀ ਦੇ ਵਿਰੁਧ ਹੋਵੇਗੀ । ਇਕ ਪਾਸੇ ਇਹ ਆਪਣੇ ਆਪ ਨੂੰ ਡੈਮੋਕਰੇਸੀ ਦੇ ਹਾਮੀ ਕਹਿੰਦੇ ਹਨ ਪਰ ਦੂਜੇ ਪਾਸੇ ਇਸ ਕਿਸਮ ਦੀਆਂ ਗੱਲਾਂ ਹੋ ਰਹੀਆਂ ਹਨ । ਇਹ ਜਿਹੜੀਆਂ ਗੁਰਦਆਰਾ ਇਲੈਕਸ਼ਨ ਹੋਈਆਂ ਸਨ ਇਹ ਇਕ ਰਿਲੀਜਸ ਮਾਮਲਾ ਸੀ ਅਸੀਂ ਉਸ ਵਿਚ ਦਖਲ ਨਹੀਂ ਦਿੱਤਾ ਹਾਲਾਂ ਕਿ ਸਰਕਾਰ ਦਾ ਪੈਸਾ ਹੈ ਅਤੇ ਸਰਕਾਰ ਹੀ ਉਸ ਦਾ ਇੰਤਜ਼ਾਮ ਕਰਦੀ ਹੈ ਮਗਰ ਗੁਰਦੁਆਰਾ ਇਲੈਕਸ਼ਨ ਵਿਚ ਕਈ ਜਗ੍ਹਾ ਅਨ ਫੇਅਰ ਮੀਨਜ਼ ਹੋਈ ਹੈ । ਤੁਸੀਂ ਦੇਖੋ ਕਿ ਇਹ ਜਿਹੜੀ ਫਾਜ਼ਿਲਕਾ ਸੈਗਮੈਂਟ ਦੀ ਰੀਪੋਲਿੰਗ ਹੋ ਰਹੀ ਹੈ ਉਥੇ ਇਹ ਕੀ ਕਰ ਰਹੇ ਹਨ । ਉਥੇ ਅੱਜ ਐਲਾਨ ਕੀਤੇ ਜਾਂਦੇ ਹਨ ਕਿ ਇਸ ਏਰੀਆ ਨੂੰ ਅਸੀਂ ਡੀਵੈਲਪ ਕਰਨਾ ਹੈ । ਉਥੇ ਫੌਰਨ ਡਿਵੈਲਪਮੈਂਟ ਦੇ ਕੰਮ ਹੋ ਰਹੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਅਗਰ ਫਾਜ਼ਿਲਕਾ ਦੀ 2 ਸਾਲਾਂ ਦੇ ਬਾਅਦ ਡਿਵੈਲਪਮੈਂਟ ਹੋ ਸਕਦੀ ਹੈ ਹਾਲਾਂ ਕਿ ਉਥੋਂ ਕਾਂਗਰਸ ਦਾ ਐਮ. ਐਲ. ਏ. ਜਿਤ ਕੇ ਆਇਆ ਹੈ ਤਾਂ ਫਿਰ ਜਿਥੋਂ ਦੂਸਰੇ ਥਾਵਾਂ ਤੋਂ ਕਾਂਗਰਸ ਦੇ ਐਮ. ਐਲ. ਏ. ਜਿੱਤ ਕੇ ਆਏ ਹਨ ਉਥੇ ਕਿਉਂ ਨਹੀਂ ਡਿਵੈਲਪਮੈਂਟ ਹੋ ਸਕਦੀ ? ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਰੁਪਿਆ ਅਸੀਂ ਪਾਸ ਕਰ ਰਹੇ ਹਾਂ ਇਸ ਨੂੰ ਠੀਕ ਢੰਗ ਨਾਲ ਇਸਤੇਮਾਲ ਕੀਤਾ ਜਾਵੇ । ਇਸ ਨੂੰ ਇਸ ਢੰਗ ਨਾਲ ਨਾ ਵਰਤੋ ਕਿ ਅਸੀਂ ਵੋਟਾਂ ਲੈਣੀਆਂ ਹਨ । ਠੀਕ ਢੰਗ ਨਾਲ ਇਸ ਪੈਸੇ ਦੀ ਵਰਤੋਂ ਹੋਣੀ ਚਾਹੀਦੀ ਹੈ ।

ਅੱਜ ਐਗਰੀਕਲਚਰ ਦੀ ਕੀ ਪੁਜ਼ੀਸ਼ਨ ਹੈ ? ਐਗਰੀਕਲਚਰ ਪੰਜਾਬ ਦੀ ਦੂਸਰੀ ਮੇਨ ਇੰਡਸਟਰੀ ਹੈ । ਲੇਕਿਨ ਕਿਸਾਨਾਂ ਦਾ ਆਲੂਆਂ ਦੀ ਫਸਲ ਵਿਚ ਕਿੰਨਾ ਨੁਕਸਾਨ ਹੋਇਆ ਹੈ, ਗੰਨੇ ਦਾ ਕਿੰਨਾ ਨੁਕਸਾਨ ਹੋਇਆ ਹੈ ਅਤੇ ਇਸੇ ਤਰ੍ਹਾਂ ਹੀ ਨਰਮੇ ਦੀ ਫਸਲ ਦਾ ਕਿਸਾਨ ਦਾ ਕਿੰਨਾ ਨੁਕਸਾਨ ਹੋਇਆ ਹੈ ? ਇਹ ਸਭ ਇਨ੍ਹਾਂ ਦੀ ਗਲਤ ਪਾਲਿਸੀ ਦਾ ਨਤੀਜਾ ਹੈ । ਸ਼ਾਇਦ ਸਟੇਟ ਗੌਰਮਿੰਟ ਨੇ ਆਪਣੇ ਕੋਲੋਂ ਕੁਝ ਪੈਸਾ ਦਿੱਤਾ ਹੈ ਪਰ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸਾਨ ਦੇ ਆਲੂ ਘੱਟ ਖਰੀਦੇ ਗਏ ਹਨ । ਉਨ੍ਹਾਂ ਨੂੰ ਪੂਰੇ ਪੈਸੇ ਨਹੀਂ ਮਿਲੇ । ਕੁਝ ਕਿਸਾਨ ਦੇ ਆਲੂ ਕਿਸੇ ਭਾਅ ਤੇ ਚੁਕੇ ਗਏ ਅਤੇ ਕੁਝ ਕਿਸੇ ਹੋਰ ਭਾਅ ਤੇ ਚੁਕੇ ਗਏ । ਐਗਰੀਕਲਚਰ ਮੇਨ ਇਕਾਨੋਮੀ ਆਫ ਦੀ ਸਟੇਟ ਹੈ। ਇਸ ਦਾ ਸਰਕਾਰ ਨੇ ਭੱਠਾ ਬਿਠਾ ਦਿੱਤਾ ਹੈ। ਲੋਕਾਂ ਨੂੰ ਇਸ ਸਰਕਾਰ ਤੇ ਕੋਈ ਭਰੋਸਾ ਨਹੀਂ ਰਿਹਾ । ਲੋਕੀਂ ਜਦ ਆਲੂ 25/- ਰੁਪਏ ਵਿਚ ਵੇਚਣ ਲੱਗੇ ਤਾਂ ਕਿਹਾ ਗਿਆ ਕਿ ਤੁਹਾਨੂੰ 50/- ਰੁਪਏ ਭਾਅ ਮਿਲੇਗਾ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸਾਨ ਦੇ ਆਲੂ 10/- ਰੁਪਏ ਵਿਚ ਵੀ ਨਹੀਂ ਚੁਕੇ ਗਏ । ਡਿਪਟੀ ਸਪੀਕਰ ਸਾਹਿਬ, ਕਣਕ ਦੇ ਬਾਰੇ ਸੈਂਟਰ ਦੇ ਮਨਿਸਟਰ ਨੇ ਕਿਹਾ ਕਿ ਤੁਸੀਂ ਕਣਕ ਘਰ ਰੱਖੋ ਤੁਹਾਨੂੰ ਕਿਰਾਇਆ ਦਿੱਤਾ ਜਾਵੇਗਾ । ਜਿੰਨੇ ਮਹੀਨੇ ਘਰ ਰਖੋਗੇ ਤੁਹਾਨੂੰ ਕਿਰਾਇਆ ਦਿੱਤਾ ਜਾਵੇਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਮਿਸ-ਲੀਡਿੰਗ ਬਿਆਨ ਦਿੱਤੇ ਜਾਂਦੇ ਹਨ । ਇਸ ਤਰ੍ਹਾਂ ਦੇ ਬਿਆਨ ਦੇ ਕੇ ਇਹ ਕਿਸਾਨ ਨਾਲ ਧੱਕਾ ਕਰ ਰਹੇ ਹਨ।

**Mr. Deputy Speaker**: Please wind up in two minutes.

**ਸ੍ਰੀ ਹੰਸ ਰਾਜ ਸ਼ਰਮਾ :** ਇਹ ਸਰਕਾਰ ਕਿਸਾਨ ਦਾ ਕੋਈ ਫਾਇਦਾ ਨਹੀਂ ਕਰ ਸਕੀ । ਫਿਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਖੇਤ ਮਜ਼ਦੂਰ ਨੂੰ ਕੁਝ ਨਹੀਂ ਮਿਲਦਾ । ਫਿਰ ਟੈਨੰਟਸ ਨੂੰ ਇਜੈਕਟ ਕੀਤਾ ਜਾ ਰਿਹਾ ਹੈ । ਇਸ ਬਾਰੇ ਲੀਡਰ ਆਫ ਦੀ ਅਪੋਜ਼ੀਸ਼ਨ ਅਤੇ ਤਿੰਨ ਚਾਰ ਐਮ. ਐਲ. ਏਜ਼

ਨੇ ਚੀਫ਼ ਮਨਿਸਟਰ ਨੂੰ ਕਿਹਾ ਕਿ ਇਸ ਦੀ ਇਨਕੁਆਇਰੀ ਕਰਵਾਈ ਜਾਵੇ ਕਿ ਟੇਨੈਂਟਸ ਨੂੰ ਇਜੈਕਟ ਕੀਤਾ ਜਾ ਰਿਹਾ ਹੈ ਪਰ ਕੋਈ ਇਨਕੁਆਇਰੀ ਨਹੀਂ ਹੋਈ। ਗਾਜ਼ੀਪੁਰ ਅਤੇ ਡੇਰਾ ਬਸੀ ਵਿਚ ਟੇਨੈਂਟਸ ਨੂੰ ਇਜੈਕਟ ਕੀਤਾ ਗਿਆ। ਗਿਰਦਾਵਰੀਆਂ ਬਦਲੀਆਂ ਗਈਆਂ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਹੁਣ ਮੈਂ ਲਾਅ ਐਂਡ ਆਰਡਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਅਸੀਂ ਸੀ. ਐਮ. ਦੀ ਸਪੀਚ ਸੁਣੀ ਅਤੇ ਸੁਣ ਕੇ ਪਤਾ ਲਗਾ ਕਿ ਇਨ੍ਹਾਂ ਨੇ ਕੁਝ ਠੀਕ ਕੀਤਾ ਹੈ। ਲੇਕਿਨ ਇਹ ਗੱਲ ਸ਼ਾਇਦ ਉਨ੍ਹਾਂ ਦੇ ਧਿਆਨ ਵਿਚ ਹੋਵੇਗੀ ਕਿ ਅੱਜ ਪੁਲਿਸ ਐਡਮਨਿਸਟਰੇਸ਼ਨ ਵਿਚ ਕਿੰਨੀ ਪੁਲੀਟੀਕਲ ਇੰਟਰਫੀਰੈਂਸ ਹੁੰਦੀ ਹੈ, ਕਿੰਨੀ ਸਿਆਸੀ ਮੁਦਾਖਲਤ ਹੋ ਰਹੀ ਹੈ। ਅੱਜ ਕੰਸਟੇਬਲਾਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ। ਲੁਧਿਆਣਾ ਵਿਚ ਉਨ੍ਹਾਂ ਦੀ ਤਰਫੋਂ ਇਸ਼ਤਿਹਾਰ ਨਿਕਲਿਆ ਅਤੇ ਕੰਸਟੇਬਲਾਂ ਨੇ ਕਿਹਾ ਕਿ ਸਾਡੀ ਯੂਨੀਅਨ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਿਚ ਪੁਲੀਟੀਕਲ ਇੰਟਰਫੀਅਰੈਂਸ ਨੂੰ ਰੋਕਣਾ ਚਾਹੀਦਾ ਹੈ। ਪਟਿਆਲਾ ਵਿਚ ਕੰਸਟੇਬਲਾਂ ਨੇ ਜਲੂਸ ਕੱਢਿਆ। ਗੁਰਦਾਸਪੁਰ ਵਿਚ 2 ਕੰਸਟੇਬਲ ਐਸ. ਐਸ. ਪੀ. ਨੇ ਸਸਪੈਂਡ ਕੀਤੇ। ਜਿੰਨੀ ਦੇਰ ਤੱਕ ਐਸ. ਐਸ. ਪੀ. ਨੇ ਉਨ੍ਹਾਂ 2 ਕੰਸਟੇਬਲਾਂ ਨੂੰ ਰੀਇਨਸਟੇਟ ਨਹੀਂ ਕੀਤਾ ਓਦੋਂ ਤਕ 150 ਕੰਸਟੇਬਲਾਂ ਨੇ ਐਸ. ਐਸ. ਪੀ. ਨੂੰ ਘੇਰੀ ਰੱਖਿਆ। ਅੱਜ ਕੰਸਟੇਬਲ ਤੰਗ ਆ ਗਏ ਹਨ।

**Mr. Deputy Speaker**: Please wind up.

**ਸ੍ਰੀ ਹੰਸ ਰਾਜ ਸ਼ਰਮਾ**: ਪੁਲਿਸ ਵਾਲੇ ਤੰਗ ਆ ਗਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੋਗੇ ਦੇ ਇਕ ਐਮ. ਐਲ. ਏ. ਨੂੰ ਹੁਸ਼ਿਆਰਪੁਰ ਵਿਚ ਕੁਟਿਆ ਗਿਆ ਅਤੇ ਇਸੇ ਤਰ੍ਹਾਂ ਹੀ ਫਗਵਾੜੇ ਦੇ ਐਮ. ਐਲ. ਏ. ਨੂੰ ਕਪੂਰਥਲੇ ਵਿਚ ਕੁਟਿਆ ਗਿਆ। ਜੇ ਤੁਹਾਨੂੰ ਨਹੀਂ ਯਕੀਨ ਤਾਂ ਤੁਸੀਂ ਸੀ. ਆਈ. ਡੀ. ਤੋਂ ਪਤਾ ਕਰਵਾ ਲਵੋ ਕਿ ਉਨ੍ਹਾਂ ਨੂੰ ਕੁਟਿਆ ਗਿਆ ਹੈ ਜਾਂ ਨਹੀਂ। ਮੈਂ ਕਹਿੰਦਾ ਹਾਂ ਕਿ ਇਸ ਕੰਫਰੰਟੇਸ਼ਨ ਨੂੰ ਰੋਕੋ।

**Mr. Deputy Speaker**: Your time is over.

**ਸਰਦਾਰ ਨੱਥਾ ਸਿੰਘ ਦਾਲਮ** (ਸਿਰੀ ਹਰਗੋਬਿੰਦਪੁਰ): ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਵਲੋਂ, ਪੰਜਾਬ ਦੇ ਸੂਝਵਾਨ ਵਿੱਤ ਮੰਤਰੀ ਵਲੋਂ ਇਹ ਜਿਹੜਾ ਨਵੇਂ ਸਾਲ ਦਾ ਬਜਟ ਅਸੈਂਬਲੀ ਵਿਚ ਪੇਸ਼ ਕੀਤਾ ਗਿਆ ਹੈ ਮੈਂ ਉਸ ਦਾ ਸਮੱਰਥਨ ਕਰਨ ਵਾਸਤੇ ਖੜਾ ਹੋਇਆ ਹਾਂ। ਮੇਰੇ ਮੋਤਰਮ ਦੋਸਤ, ਸ਼ਰਮਾ ਜੀ, ਨੇ ਬੜੇ ਜ਼ੋਰ ਨਾਲ ਕਿਹਾ ਕਿ ਅੱਜ ਪੰਜਾਬ ਵਿਚ ਜ਼ਰਾਇਤ ਦੀ ਉਪਜ ਵਿਚ ਵਾਧਾ ਨਹੀਂ ਹੋ ਰਿਹਾ ਅਤੇ ਪੈਦਾ ਕਰਨ ਵਾਲਿਆਂ ਨੂੰ ਠੀਕ ਭਾਅ ਨਹੀਂ ਮਿਲ ਰਹੇ। ਉਨ੍ਹਾਂ ਨੇ ਕਿਹਾ ਕਿ ਹੋਰ ਵੀ ਬਹੁਤ ਸਾਰੇ ਖੇਤਰਾਂ ਵਿਚ ਖੇਤੀ ਦੀ ਉਪਜ ਘੱਟਦੀ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਬੇਨਤੀ ਕਰਨਾ ਚਾਹੁਦਾ ਹਾਂ ਕਿ ਸ਼ਰਮਾ ਜੀ 6 ਸਾਲ ਵਿੱਤ ਮੰਤਰੀ ਰਹੇ ਹਨ।। ਇਨ੍ਹਾਂ ਨੇ ਆਪਣੇ 6 ਸਾਲਾਂ ਦੇ ਸਮੇਂ ਵਿਚ ਪੰਜਾਬ ਵਿਚ ਕੋਈ ਡਿਵੈਲਪਮੈਂਟ ਦਾ ਕੰਮ ਸ਼ੁਰੂ ਨਹੀਂ ਕੀਤਾ। ਪੰਜਾਬ ਵਿਚ ਡਿਵੈਲਪਮੈਂਟ ਦੇ ਕੰਮ ਇਸ ਨਵੀਂ ਸਰਕਾਰ ਨੇ ਸ਼ੁਰੂ ਕੀਤੇ ਹਨ। ਇਹ ਜਾਂਦੇ ਹੋਏ ਪੰਜਾਬ ਦੇ ਖਜ਼ਾਨੇ ਵਿਚ ਬੜਾ ਭਾਰੀ ਘਾਟਾ ਦੇ ਗਏ ਸਨ। ਇਹ ਪੰਜਾਬ ਦੇ ਖਜ਼ਾਨੇ ਵਿਚ 1 ਅਰਬ 50 ਕਰੋੜ ਰੁਪਏ ਦਾ ਘਾਟਾ ਪਾ ਕੇ ਗਏ ਸਨ। ਇਨ੍ਹਾਂ ਨੇ ਪੰਜਾਬ ਵਿਚ ਕੋਈ ਨਵਾਂ ਹਸਪਤਾਲ ਨਹੀਂ ਬਣਾਇਆ ਅਤੇ ਨਾ ਹੀ ਕੋਈ ਨਵੀਂ ਸੜਕ ਬਣਾਈ, ਨਾ ਹੀ ਪੰਜਾਬ ਦੇ ਮੁਲਾਜ਼ਮਾਂ ਨੂੰ ਕੋਈ ਰਾਹਤ ਦਿੱਤੀ ਸੀ। ਬਲਕਿ ਮੈਂ ਕਹਿ ਸਕਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਪੰਜਾਬ ਨੇ

[ਸਰਦਾਰ ਨੱਥਾ ਸਿੰਘ ਦਾਲਮ]

ਕਿਸੇ ਵੀ ਖੇਤਰ ਵਿਚ ਕੋਈ ਤਰੱਕੀ ਨਹੀਂ ਕੀਤੀ । ਇਨ੍ਹਾਂ ਦੇ ਰਾਜ ਵਿਚ ਪੰਜਾਬ ਆਰਥਿਕ ਤਬਾਹੀ ਦੇ ਕੰਢੇ ਤੇ ਪਹੁੰਚ ਗਿਆ ਸੀ । ਮੈਂ ਨਵੀਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਦੋਂ ਤੋਂ ਇਹ ਸਰ-ਕਾਰ ਕਾਇਮ ਹੋਈ ਹੈ ਉਦੋਂ ਤੋਂ ਇਸ ਸਰਕਾਰ ਨੇ ਕੋਈ ਨਵਾਂ ਟੈਕਸ ਨਹੀਂ ਲਗਾਇਆ । ਇਸ ਦੇ ਬਾਵਜੂਦ ਪੰਜਾਬ ਵਿਚ ਕਰੋੜਾਂ ਰੁਪਏ ਪੰਜਾਬ ਦੇ ਵਿਕਾਸ ਉਤੇ ਖਰਚ ਕੀਤੇ ਜਾ ਰਹੇ ਹਨ। ਵੱਖ ਵੱਖ ਪਹਿਲੂਆਂ ਵਿਚ ਲੋਕਾਂ ਨੂੰ ਬਹੁਤ ਵੱਡੀ ਰਿਲੀਫ ਦਿੱਤੀ ਗਈ ਹੈ। ਅੱਜ ਇਹ ਪੰਜਾਬ ਦਾ ਨਵਾਂ ਬਜਟ ਪੰਜਾਬ ਦੀ ਇਸ ਨਵੀਂ ਸਰਕਾਰ ਨੇ ਜੋ ਪੇਸ਼ ਕੀਤਾ ਹੈ ਇਸ ਦਾ ਪੰਜਾਬ ਦੇ ਲੋਕਾਂ ਨੇ ਸਮੁੱਚੇ ਤੌਰ ਤੇ ਬੜਾ ਸਵਾਗਤ ਕੀਤਾ ਹੈ ਕਿਉਂਕਿ ਇਸ ਬਜਟ ਦੇ ਨਾਲ ਪੰਜਾਬ ਵਿਚ ਕੋਈ ਕੀਮਤਾਂ ਵਿਚ ਵਾਧਾ ਨਹੀਂ ਹੋਇਆ । ਜਦੋਂ ਤਕ ਸ਼ਰਮਾ ਜੀ ਵਿੱਤ ਮੰਤਰੀ ਰਹੇ, ਹਰ ਸਾਲ ਪੰਜਾਬ ਵਿਚ ਕੀਮਤਾਂ ਵਿਚ 15 ਫੀ ਸਦੀ ਦਾ ਵਾਧਾ ਹੁੰਦਾ ਰਿਹਾ। ਨਾ ਹੀ ਸ਼ਰਮਾਂ ਜੀ ਨੇ ਆਪਣੇ ਰਾਜ ਦੌਰਾਨ ਹੜ੍ਹ ਪੀੜਤਾਂ ਨੂੰ ਕੋਈ ਇਮਦਾਦ ਦਿੱਤੀ ਸੀ ਅਤੇ ਨਾ ਹੀ ਪੰਜਾਬ ਦੇ ਕਾਸ਼ਤਕਾਰ ਨੂੰ ਕੋਈ ਮਦਦ ਦਿੱਤੀ ਗਈ ਸੀ। ਮੈਂ ਪੰਜਾਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਨੇ ਪਿਛਲੇ 2 ਸਾਲਾਂ ਵਿਚ ਪੰਜਾਬ ਵਿਚ ਹੜ੍ਹ ਪੀੜਤਾਂ ਨੂੰ 9 ਕਰੋੜ ਰੁਪਏ ਸਹਾਇਤਾ ਵਜੋਂ, ਮੁਆਵਜ਼ੇ ਵਜੋਂ ਦਿੱਤੇ ਹਨ ।

ਇਨ੍ਹਾਂ ਨੇ ਗੱਲ ਕੀਤੀ ਹੈ ਪੰਜਾਬ ਵਿਚ ਆਲੂ ਪੈਦਾ ਕਰਨ ਵਾਲਿਆਂ ਦੀ। ਇਨ੍ਹਾਂ ਨੇ ਗੱਲ ਕੀਤੀ ਹੈ ਪੰਜਾਬ ਵਿਚ ਨਰਮਾ ਪੈਦਾ ਕਰਨ ਵਾਲੇ ਕਿਸਾਨ ਦੀ । ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜੇ ਪੰਜਾਬ ਦੇ ਅੰਦਰ ਬਾਦਲ ਸਾਹਿਬ ਦੀ ਸਰਕਾਰ ਨਾ ਹੁੰਦੀ ਤਾਂ ਅੱਜ ਆਲੂ ਪੈਦਾ ਕਰਨ ਵਾਲੇ ਕਿਸਾਨ ਨੂੰ ਜੋ ਰਾਹਤ ਮਿਲੀ ਹੈ, ਜਿਹੜੀ 2 ਕਰੋੜ ਰੁਪਏ ਦੀ ਸਬਸਿਡੀ ਇਸ ਸਰਕਾਰ ਨੇ ਦਿੱਤੀ ਹੈ, ਉਹ ਬਿਲਕੁਲ ਨਹੀਂ ਮਿਲ ਸਕਣੀ ਸੀ । ਅੱਜ ਪੰਜਾਬ ਵਿਚ ਗੰਨਾ ਪੈਦਾ ਕਰਨ ਵਾਲੇ ਕਿਸਾਨ ਨੂੰ ਵੀ ਪੰਜਾਬ ਦੀ ਸਰਕਾਰ ਨੇ 2 ਕਰੋੜ ਰੁਪਿਆ ਸਬਸਿਡੀ ਵਜੋਂ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਯੂ. ਪੀ. ਵਿਚ ਇਕ ਫਾਰਮ ਦਾ ਮਾਲਕ ਹਾਂ । ਮੈਂ ਪਿੱਛੇ ਜਿਹੇ ਜਦ ਉਥੇ ਗਿਆ ਤਾਂ ਮੈਨੂੰ ਇਕ ਮੇਰੇ ਬੰਦੇ ਨੇ ਦੱਸਿਆ ਕਿ ਸਾਨੂੰ ਇਥੇ ਗੰਨੇ ਦੀ ਕੀਮਤ ਸਾਢੇ 10 ਰੁਪਏ ਪ੍ਰਤੀ ਕੁਇੰਟਲ ਦਿੱਤੀ ਜਾਂਦੀ ਹੈ। ਲੇਕਿਨ ਪੰਜਾਬ ਵਿਚ ਬਾਦਲ ਸਰਕਾਰ ਦੀ ਕਿਰਪਾ ਨਾਲ 2 ਕਰੋੜ ਰੁਪਏ ਕਿਸਾਨਾਂ ਨੂੰ ਸਬ ਸਿਡੀ ਵਜੋਂ ਮਿਲੇ ਅਤੇ ਸਾਢੇ 12 ਰੁਪਏ ਪ੍ਰਤੀ ਕੁਇੰਟਲ ਗੰਨੇ ਦੀ ਕੀਮਤ ਵਜੋਂ ਦਿੱਤੇ ਜਾ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਪਿਛਲੇ ਦੋ ਸਾਲਾਂ ਦੇ ਦੌਰਾਨ ਸਾਰੀ ਦੁਨੀਆ ਦੇ ਅੰਦਰ ਖੇਤੀਬਾੜੀ ਦੀ ਉਪਜ ਵਿਚ ਬੜਾ ਭਾਰੀ ਵਾਧਾ ਹੋਇਆ ਅਤੇ ਪਿਛਲੇ ਦੋ ਸਾਲਾਂ ਦੇ ਦੌਰਾਨ ਸਾਰੀ ਦੁਨੀਆਂ ਵਿਚ ਖੇਤੀ ਦੀ ਉਪਜ ਦੀਆਂ ਕੀਮਤਾਂ ਡਿਗੀਆਂ ਹਨ । ਕਿਉਂਕਿ ਬਾਦਲ ਸਾਹਿਬ ਦੀ ਸਰਕਾਰ ਕਿਸਾਨਾਂ ਦੇ ਹੱਕਾਂ ਦੀ ਰਾਖੀ ਕਰਨ ਵਾਲੀ ਹੈ ਇਸ ਕਰਕੇ ਜੋ ਧਾਨ ਦੀ ਫਸਲ ਸੀ, ਉਸ ਸਮੇਂ ਪੰਜਾਬ ਦੇ ਕਿਸਾਨ ਦਾ ਇਹ ਖਦਸ਼ਾ ਸੀ ਔਰ ਉਹ ਮਹਿਸੂਸ ਕਰਦਾ ਸੀ ਕਿ ਸ਼ਾਇਦ ਧਾਨ ਦੀ ਕੀਮਤ ਡਿਗ ਜਾਏ । ਪਰ ਉਸ ਦੀ ਖੁਸ਼ਕਿਸਮਤੀ ਸੀ ਕਿ ਪੰਜਾਬ ਵਿਚ ਬਾਦਲ ਸਾਹਿਬ ਦੀ ਸਰਕਾਰ ਹੈ ਅਤੇ ਸੈਂਟਰ ਦੀ ਸਰਕਾਰ ਵਿਚ ਇਹ ਭਾਈਵਾਲ ਹਨ ਅਤੇ ਉਥੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਖੇਤੀਬਾੜੀ ਮੰਤਰੀ ਹਨ। ਪੰਜਾਬ ਸਰਕਾਰ ਦੇ ਯਤਨਾਂ ਦੁਆਰਾ ਧਾਨ ਦੀਆਂ ਕੀਮਤਾਂ ਘਟਾਉਣ ਦੀ ਬਜਾਏ ਵੱਧੀਆਂ। ਮੈਂ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੀ ਵਜ੍ਹਾ ਨਾਲ ਕਿਸਾਨ ਦਾ ਫ਼ਾਇਦਾ ਹੋਇਆ ਹੈ। ਪਿਛਲੇ ਸਾਲ 10/- ਰੁਪਏ ਕੁਇੰਟਲ ਕਿਸਾਨ ਨੂੰ ਸਬਸਿਡੀ ਦਿੱਤੀ ਗਈ। ਪੰਜਾਬ ਦੇ ਵਿਚ ਧਾਨ ਦੀ ਫ਼ਸਲ ਬਹੁਤ ਜ਼ਿਆਦਾ ਹੋਈ ਜਿਸ ਦੇ ਨਾਲ 50 ਕਰੋੜ ਰੁਪਏ ਪੰਜਾਬ ਕੋਲ ਵੱਧ ਆਏ । ਜੇ ਇਨ੍ਹਾਂ ਭਰਾਵਾਂ ਦੀ ਸਰਕਾਰ ਹੁੰਦੀ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਤਾਂ ਧਾਨ ਦੀ ਫਸਲ ਰੁਲ ਜਾਣੀ ਸੀ ਅਤੇ ਕਿਸੇ

ਨੇ ਪੁੱਛਣਾ ਤਕ ਨਹੀਂ ਸੀ। ਧਾਨ ਦੀਆਂ ਕੀਮਤਾਂ ਠੀਕ ਰਖਣ ਲਈ ਮੈਂ ਪੰਜਾਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਣਕ ਦੀਆਂ ਕੀਮਤਾਂ ਪਿਛਲੇ ਦੋ ਸਾਲਾਂ ਵਿਚ ਲਗਾਤਾਰ ਵਧੀਆਂ ਹਨ। ਅੱਜ 115/- ਰੁਪਏ ਫੀ ਕੁਇੰਟਲ ਪੰਜਾਬ ਦੇ ਕਿਸਾਨ ਨੂੰ ਕਣਕ ਦੇ ਦਿੱਤੇ ਜਾ ਰਹੇ ਹਨ। ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਇਸ ਨੇ ਬਿਜਲੀ ਦੇ ਖੇਤਰ ਵਿਚ ਪੰਜਾਬ ਦੇ ਕਿਸਾਨ ਨੂੰ ਅਤੇ ਪੰਜਾਬ ਦੇ ਇੰਡਸਟਰੀਆਲਿਸਟ ਨੂੰ ਰਾਹਤ ਦਿੱਤੀ ਹੈ। ਇਹ ਰਾਹਤ ਪੰਜਾਬ ਦੇ ਕਿਸਾਨ ਨੂੰ, ਪੰਜਾਬ ਦੇ ਇੰਡਸਟਰੀਆਲਿਸਟ ਨੂੰ ਕਦੇ ਨਹੀਂ ਸੀ ਮਿਲੀ। ਅੱਜ ਤੋਂ ਦੋ ਸਾਲ ਪਹਿਲਾਂ ਪੰਜਾਬ ਵਿਚ ਬਿਜਲੀ ਦੀ ਬੜੀ ਭਾਰੀ ਕਟੌਤੀ ਸੀ। ਪੰਜਾਬ ਦੇ ਕਿਸਾਨ ਨੂੰ 4 ਘੰਟੇ ਤੋਂ ਵੱਧ ਟਿਊਬਵੈੱਲ ਚਲਾਉਣ ਵਾਸਤੇ ਬਿਜਲੀ ਨਹੀਂ ਸੀ ਦਿੱਤੀ ਜਾਂਦੀ। ਸ਼ਹਿਰਾਂ ਵਿਚ ਕੇਵਲ ਇਕ ਸ਼ਿਫਟ ਇੰਡਸਟਰੀ ਦੀ ਚਲਦੀ ਸੀ ਅਤੇ ਦੋ ਸ਼ਿਫਟਾਂ ਦੇ ਮਜ਼ਦੂਰ ਬੇਕਾਰ ਰਹਿੰਦੇ ਸਨ। ਅੱਜ ਪੰਜਾਬ ਦੀ ਸਰਕਾਰ ਨੇ ਬਿਜਲੀ ਦੇ ਸੰਕਟ ਨੂੰ ਰੀਆਰਗੇਨਾਈਜ਼ ਕੀਤਾ ਹੈ ਅਤੇ 110 ਮੈਗਾਵਾਟ ਪਿਛਲੇ ਦੋ ਸਾਲਾਂ ਵਿਚ ਬਿਜਲੀ ਨਵੀਂ ਪੈਦਾ ਕੀਤੀ ਹੈ। ਪਹਿਲੀ ਵਾਰ ਪੰਜਾਬ ਦੇ ਕਿਸਾਨ ਨੂੰ 24 ਘੰਟੇ ਬਿਜਲੀ ਧਾਨ ਦੀ ਫ਼ਸਲ ਵਾਸਤੇ ਦਿੱਤੀ ਸੀ ਅਤੇ ਹੁਣ ਕਣਕ ਦੀ ਗਹਾਈ ਦਾ ਸਮਾਂ ਹੈ, ਥਰੈਸ਼ਰ ਚਲ ਰਹੇ ਹਨ, ਇਸ ਲਈ 24 ਘੰਟੇ ਬਿਜਲੀ ਦਿੱਤੀ ਜਾ ਰਹੀ ਹੈ। ਇਸੇ ਤਰ੍ਹਾਂ ਸ਼ਹਿਰਾਂ ਦੇ ਕਾਰਖਾਨਿਆਂ ਨੂੰ 24 ਘੰਟੇ ਬਿਜਲੀ ਦਿੱਤੀ ਜਾ ਰਹੀ ਹੈ ਜਿਹੜੇ ਪਹਿਲਾਂ ਮਜ਼ਦੂਰ ਦੋ ਸ਼ਿਫਟਾਂ ਵਿਚ ਬੇਕਾਰ ਰਹਿੰਦੇ ਸਨ, ਜਿਨ੍ਹਾਂ ਦੇ ਵਾਸਤੇ ਇਹ ਸਾਹਮਣੇ ਬੈਠੇ ਸੱਜਣ ਮਗਰ ਮੱਛ ਦੇ ਅਥਰੂ ਬਹਾਉਂਦੇ ਹਨ ਉਨ੍ਹਾਂ ਨੇ ਉਨ੍ਹਾਂ ਵਾਸਤੇ ਕੁਝ ਨਹੀਂ ਸੀ ਕੀਤਾ, ਉਹ 3 ਸ਼ਿਫਟਾਂ ਚਲਣ ਕਰਕੇ ਰੋਜ਼ਗਾਰ ਤੇ ਲਗੇ ਹੋਏ ਹਨ। ਪਿਛਲੇ ਸਾਲਾਂ ਵਿਚ ਪੰਜਾਬ ਦੇ ਕਿਸਾਨ ਦੀ ਫਸਲ ਬਗੈਰ ਭਿਜੇ ਘਰ ਨਹੀਂ ਸੀ ਆਉਂਦੀ ਕਿਉਂਕਿ ਥਰੈਸ਼ਿਗ ਸੀਜ਼ਨ ਵਿਚ ਵੀ ਬਿਜਲੀ 4 ਘੰਟੇ ਤੋਂ ਵੱਧ ਨਹੀਂ ਸੀ ਮਿਲਦੀ ਅਤੇ ਪੰਜਾਬ ਦੇ ਕਿਸਾਨ ਦੀ ਫਸਲ ਉਥੇ ਖੇਤਾਂ ਵਿਚ ਬਾਹਰ ਪਈ ਰਹਿੰਦੀ ਸੀ, ਕਣੀਆਂ ਕਾਰਨ ਭਿਜ ਜਾਂਦੀ ਸੀ ਅਤੇ ਉਸ ਦੇ ਲਈ ਮੰਡੀਆਂ ਵਿਚ ਖਰੀਦਦਾਰ ਵੀ ਪੂਰਾ ਮੁਲ ਨਹੀਂ ਸੀ ਦਿੰਦਾ। ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਪੰਜਾਬ ਦੇ ਕਿਸਾਨ ਨਾਲ ਕੀਤੇ ਹੋਏ ਵਾਇਦੇ ਪੂਰੇ ਕੀਤੇ ਹਨ। ਪਹਿਲਾਂ ਫਲੈਟ ਰੇਟ 19/- ਰੁਪਏ ਇਨ੍ਹਾਂ ਨੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ) ਕਰ ਦਿੱਤਾ। ਪੰਜਾਬ ਦੇ ਕਿਸਾਨ ਨੇ ਐਜੀਟੇਸ਼ਨ ਚਲਾਈ। ਕਿਸਾਨ ਦੀ ਹੱਕੀ ਮੰਗ ਮੰਨਣ ਦੀ ਬਜਾਏ ਪੰਜਾਬ ਦੇ ਕਿਸਾਨ ਤੇ ਡਾਂਗਾਂ ਚਲਾਈਆਂ ਔਰ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਿਆ ਪਰ ਬਿਜਲੀ ਦੀ ਕਾਸਟ ਨਹੀਂ ਘਟਾਈ। ਸਾਡੀ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ, ਜਿਸ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਵਾਇਦਾ ਕੀਤਾ ਸੀ, ਉਹ ਪੂਰਾ ਕੀਤਾ ਅਤੇ ਬਿਜਲੀ ਦੇ ਰੇਟ ਘਟਾਏ ਹਨ। ਭਾਵੇਂ ਪੰਜਾਬ ਸਰਕਾਰ ਨੂੰ, ਪੰਜਾਬ ਦੇ ਬਿਜਲੀ ਬੋਰਡ ਨੂੰ 9 ਕਰੋੜ ਰੁਪਏ ਦੇਣੇ ਪਏ ਹਨ ਪਰ ਹਰ ਹਾਲਤ ਵਿਚ ਪੰਜਾਬ ਦੇ ਕਿਸਾਨ ਨਾਲ ਕੀਤਾ ਵਾਇਦਾ ਪੂਰਾ ਕੀਤਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦਾ ਕਿਸਾਨ ਅੱਜ ਪੂਰੀ ਤਰ੍ਹਾਂ ਨਾਲ ਸੰਤੁਸ਼ਟ ਹੈ ਔਰ ਪੰਜਾਬ ਦੀ ਲਾਅ ਐਂਡ ਆਰਡਰ ਦੀ ਹਾਲਤ ਠੀਕ ਹੈ। ਮੈਂ ਕਹਿ ਸਕਦਾ ਹਾਂ ਕਿ ਸਾਹਮਣੇ ਬੈਠੇ ਭੱਦਰ ਪੁਰਸ਼ਾਂ ਦੇ ਰਾਜ ਵਿਚ ਐਮਰਜੈਂਸੀ ਦਾ ਦੌਰਾ ਸੀ ਉਨ੍ਹਾਂ ਦਿਨਾਂ ਵਿਚ ਨੈਸ਼ਨਲ ਹਾਈ ਵੇ ਤੇ ਲੋਕਾਂ ਨੂੰ ਦਿਨ ਦਿਹਾੜੇ ਲੁਟਿਆ ਜਾਂਦਾ ਰਿਹਾ ਹੈ। ਉਨ੍ਹਾਂ ਦੇ ਰਾਜ ਦੇ ਦੌਰਾਨ ਵਿਚ ਕਤਲਾਂ ਦਾ ਵਾਧਾ ਹੋਇਆ। ਉਨ੍ਹਾਂ ਦਿਨਾਂ ਐਮਰਜੈਂਸੀ ਲਾ ਕੇ ਹਿੰਦੁਸਤਾਨ ਦੇ 62 ਕਰੋੜ ਲੋਕਾਂ ਦੀ ਜ਼ਬਾਨ ਬੰਦ ਕਰ ਦਿੱਤੀ ਸੀ। ਅੱਜ ਮੈਂ ਕਹਿ ਸਕਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਅਗਰ ਪੰਜਾਬ ਦੇ ਸੂਬੇ ਦਾ ਮੁਕਾਬਲਾ ਕੀਤਾ ਜਾਏ ਤਾਂ ਬਨਿਸਬਤਨ ਪੰਜਾਬ ਦੀ ਹਾਲਤ ਤਸੱਲੀਬਖਸ਼ ਹੈ।

**[ਸਰਦਾਰ ਨੱਥਾ ਸਿੰਘ ਦਾਲਮ]**

ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਨਵੇਂ ਬਜਟ ਵਿਚ 25 ਕਰੋੜ ਰੁਪਏ ਹਰੀਜਨਾਂ ਵਾਸਤੇ ਰਖੇ ਗਏ ਹਨ। ਇਸ ਦੇ ਨਾਲ ਗਰੀਬ ਲੋਕਾਂ ਦਾ ਬਹੁਤ ਭਲਾ ਹੋਵੇਗਾ। ਮੈਂ ਵਿੱਤ ਮੰਤਰੀ ਜੀ ਨੂੰ ਇਸ ਦੀ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਹਰੀਜਨ ਭਰਾਵਾਂ ਨੂੰ ਬਿਨਾ ਸੂਦ ਕਰਜ਼ਾ ਦੇਣਾ ਸ਼ੁਰੂ ਕੀਤਾ ਹੈ। ਇਨ੍ਹਾਂ ਨੇ ਬਜਟ ਵਿਚ ਇਹ ਵੀ ਪ੍ਰੋਵੀਜ਼ਨ ਕੀਤਾ ਹੈ ਕਿ ਅਗਰ ਕੋਈ ਹਰੀਜਨ ਭਰਾ ਰੋਜ਼ਗਾਰ ਲਈ ਬਾਹਰ ਵਿਦੇਸ਼ ਜਾਵੇਗਾ ਤਾਂ ਉਨ੍ਹਾਂ ਨੂੰ ਵੀ ਪੈਸੇ ਦਿੱਤੇ ਜਾਣਗੇ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗਲ ਹੈ ਅਤੇ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਦੋ ਸਾਲਾਂ ਦੇ ਥੋੜ੍ਹੇ ਜਿਹੇ ਸਮੇਂ ਵਿਚ ਪੰਜਾਬ ਦੇ ਜੀਅ ਪ੍ਰਤੀ ਇਨਕਮ ਵਿਚ ਬੜਾ ਭਾਰੀ ਵਾਧਾ ਹੋਇਆ ਹੈ। ਇਹ ਆਮਦਨ ਕੋਈ ਦੋ ਹਜ਼ਾਰ ਰੁਪਏ ਦੇ ਕਰੀਬ ਪਰ ਕੈਪੀਟਾ ਹੋ ਗਈ ਹੈ। ਇਸ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਪੰਜਾਬ ਨੇ ਦੋ ਸਾਲਾਂ ਦੇ ਸਮੇਂ ਦੇ ਦੌਰਾਨ ਜੋ ਤਰੱਕੀ ਕੀਤੀ ਹੈ ਉਹ ਬਹੁਤ ਹੀ ਸ਼ਾਨਦਾਰ ਹੈ ਅਤੇ ਸ਼ਲਾਘਾਯੋਗ ਹੈ। ਇਥੇ ਹੀ ਬਸ ਨਹੀਂ ਪੰਜਾਬ ਦੀ ਨਵੀਂ ਸਰਕਾਰ ਨੇ ਪੰਜਾਬ ਵਿਚੋਂ ਬੇਕਾਰੀ ਦੂਰ ਕਰਨ ਵਾਸਤੇ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਹਨ। ਆਉਣ ਵਾਲੇ ਇਕ ਸਾਲ ਦੇ ਅੰਦਰ ਪੰਜਾਬ ਦੇ 1.15 ਲੱਖ ਬੇਰੋਜ਼ਗਾਰਾਂ ਨੂੰ ਰੋਜ਼-ਗਾਰ ਦਿੱਤਾ ਜਾਏਗਾ। ਡਿਪਟੀ ਸਪੀਕਰ ਸਾਹਿਬ, 30 ਸਾਲ ਕਾਂਗਰਸ ਰਾਜ ਚਲਦਾ ਰਿਹਾ ਅਤੇ ਥੋਹੜੇ ਜਿਹੇ ਸਮੇਂ ਨੂੰ ਛੱਡ ਕੇ ਇਨ੍ਹਾਂ ਕਾਂਗਰਸੀਆਂ ਨੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਰੋਜ਼ਗਾਰ ਦੇਣ ਵਾਸਤੇ ਕੋਈ ਪਲਾਨਿੰਗ ਨਹੀਂ ਕੀਤੀ, ਕੋਈ ਸਕੀਮ ਨਹੀਂ ਬਣਾਈ। ਗਲਤ ਵਿਉਂਤਬੰਦੀ ਕੀਤੀ ਜਿਸ ਦੇ ਨਾਲ ਬੇਰੋਜ਼ਗਾਰੀ ਵੱਧ ਗਈ। ਅੱਜ ਦੇਸ਼ ਦੇ ਸਾਹਮਣੇ ਪੜ੍ਹੇ ਲਿਖੇ ਨੌਜਵਾਨਾਂ ਦੀ ਬੇਰੋਜ਼ਗਾਰੀ ਦਾ ਬੜਾ ਭਿਆਨਕ ਮਸਲਾ ਹੈ। ਮੈਂ ਇਹ ਗਲ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਦੇਸ਼ ਦੇ ਅੰਦਰ ਜੋ ਨਕਸੇਲਾਈਟਿਸ ਮੂਵਮੈਂਟ ਪੈਦਾ ਹੋਈ ਉਹ ਇਨ੍ਹਾਂ ਦੀ ਗਲਤੀ ਕਾਰਨ ਹੀ ਹੋਈ। ਇਸ ਮੂਵਮੈਂਟ ਵਿਚ ਹਜ਼ਾਰਾਂ ਨੌਜਵਾਨਾਂ ਨੂੰ ਇਨ੍ਹਾਂ ਨੇ ਗੋਲੀਆਂ ਨਾਲ ਉੜਾਇਆ। ਜੇਕਰ ਕਿਸੇ ਨੌਜਵਾਨ ਨੂੰ ਸਮੇਂ ਸਿਰ ਰੋਜ਼ਗਾਰ ਦਿੱਤਾ ਜਾਂਦਾ ਅਤੇ ਜੇਕਰ ਉਨ੍ਹਾਂ ਦਾ ਫਿਊਚਰ ਰੋਸ਼ਨ ਹੁੰਦਾ ਤਾਂ ਉਨ੍ਹਾਂ ਨੇ ਨਕ-ਸੇਲਾਈਟ ਨਹੀਂ ਸੀ ਬਣਨਾ। ਇਨ੍ਹਾਂ ਹਾਲਾਤ ਦੇ ਮਦੇ ਨਜ਼ਰ ਮੈਂ ਕਹਿ ਸਕਦਾ ਹਾਂ ਕਿ ਮੌਜੂਦਾ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ ਕਿਉਂਕਿ ਇਸ ਨੇ ਇਸ ਬਹੁਤ ਜ਼ਰੂਰੀ ਗਲ ਵੱਲ ਧਿਆਨ ਦਿੱਤਾ ਹੈ ਅਤੇ ਆਉਣ ਵਾਲੇ ਇਕ ਸਾਲ ਦੇ ਅੰਦਰ ਅੰਦਰ 1.25 ਲੱਖ ਲੋਕਾਂ ਨੂੰ ਰੋਜ਼ਗਾਰ ਦਿੱਤਾ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ .................

**ਸ੍ਰੀ ਡਿਪਟੀ ਸਪੀਕਰ:** ਸਰਦਾਰ ਨੱਥਾ ਸਿੰਘ ਜੀ, ਤੁਸੀਂ ਦੋ ਮਿੰਟ ਵਿਚ ਹੀ ਖ਼ਤਮ ਕਰ ਦਿਓ।

**ਸਰਦਾਰ ਨੱਥਾ ਸਿੰਘ ਦਾਲਮ:** ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ।

ਸ਼ਰਮਾ ਜੀ ਨੇ ਹੈਡ ਵਰਕਸ ਦਾ ਜ਼ਿਕਰ ਕੀਤਾ ਹੈ। ਮੈਂ ਸ਼ਰਮਾ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਦਿੱਲੀ ਦੀ ਸਰਕਾਰ ਨੇ ਹੈਡ ਵਰਕਸ ਪੰਜਾਬ ਤੋਂ ਖੋਹੇ ਸਨ ਤਾਂ ਉਸ ਵੇਲੇ ਕਾਂਗਰਸ ਸਰਕਾਰ ਕਾਇਮ ਸੀ ਉਸ ਵੇਲੇ ਸਾਹਮਣੇ ਬੈਠੇ ਦੋਸਤ ਵਜ਼ਾਰਤ ਦੇ ਅੰਦਰ ਸਨ ਤਾਂ ਉਸ ਵੇਲੇ ਹੈਡ ਵਰਕਸ ਦੀ ਵਿਰੋਧਤਾ ਕਿਉਂ ਨਹੀਂ ਕੀਤੀ ? ਉਸ ਵੇਲੇ ਜਦੋਂ ਪੰਜਾਬੀ ਸੂਬਾ ਨਵੰਬਰ, 1966 ਵਿਚ ਬਣਿਆ ਸੀ ਤਾਂ ਉਸ ਵੇਲੇ ਭਾਖੜਾ ਡੈਮ ਪੰਜਾਬ ਦੇ ਪਾਸੋਂ ਖੋਹ ਲਿਆ। ਡਿਪਟੀ ਸਪੀਕਰ ਸਾਹਿਬ, ਜਦੋਂ ਭਾਖੜਾ ਡੈਮ ਬਣਿਆ ਤਾਂ ਉਸ ਵੇਲੇ ਪੰਜਾਬ ਦੇ ਹਜ਼ਾਰਾਂ ਲੋਕ ਸ਼ਹੀਦ ਹੋਏ। ਅੱਜ

ਇਹ ਰੌਲਾ ਪਾ ਰਹੇ ਹਨ ਅਤੇ ਹੈਡਵਰਕਸ ਦਾ ਜ਼ਿਕਰ ਕਰਦੇ ਹਨ ਅਤੇ ਕਿਸੇ ਹੋਰ ਚੀਜ਼ ਦਾ ਜ਼ਿਕਰ ਕਰਦੇ ਹਨ । ਸਾਡੀ ਸਰਕਾਰ ਨੇ ਕਾਫੀ ਕੰਮ ਕੀਤਾ ਹੈ। (ਵਿਘਨ)

**Mr. Deputy Speaker**: Please wind up.

**ਸਰਦਾਰ ਨੱਥਾ ਸਿੰਘ ਦਾਲਮ**: ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਹੀ ਲਵਾਂਗਾ । ਮੈਂ ਪੰਜਾਬ ਦੀ ਨਵੀਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਕਾਂਗਰਸ ਸਰਕਾਰ ਪਿਛਲੇ 30 ਸਾਲਾਂ ਦੇ ਵਿਚ ਹਰੀਜਨਾਂ ਨੂੰ ਜ਼ਮੀਨ ਦੇਣ ਦਾ ਫੈਸਲਾ ਨਹੀਂ ਕਰ ਸਕੀ ਪਰ ਜਦੋਂ ਚੋਣਾ ਦਾ ਸਮਾਂ ਆਉਂਦਾ ਸੀ ਤਾਂ ਹਰੀਜਨ ਭਰਾਵਾਂ ਤੋਂ ਵੋਟਾਂ ਮੰਗਦੇ ਸਨ ਅਤੇ ਕਹਿੰਦੇ ਸਨ ਕਿ ਤੁਹਾਨੂੰ ਜ਼ਮੀਨਾਂ ਦੇਵਾਂਗੇ, ਤੁਹਾਡੇ ਲਈ ਮਕਾਨ ਬਣਾ ਕੇ ਦੇਵਾਂਗੇ । ਤੁਸੀਂ ਸਾਨੂੰ ਵੋਟਾਂ ਪਾਉ । ਕਿਸਾਨਾਂ ਨਾਲ, ਗਰੀਬਾਂ ਨਾਲ ਅਤੇ ਹਰੀਜਨਾਂ ਦੇ ਨਾਲ ਜੋ ਵਾਅਦੇ ਕੀਤੇ ਸਨ, ਉਹ 30 ਸਾਲਾਂ ਦੇ ਵਿਚ ਵੀ ਕਾਂਗਰਸ ਸਰਕਾਰ ਨੇ ਪੂਰੇ ਨਹੀਂ ਕੀਤੇ । (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ । ਕਾਮਰੇਡ ਸਰਵਣ ਸਿੰਘ ਜੀ, ਤੁਸੀਂ ਬੋਲੋ ।

**ਸਰਦਾਰ ਨੱਥਾ ਸਿੰਘ ਦਾਲਮ**: ਡਿਪਟੀ ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਆਪਣਾ ਭਾਸ਼ਣ ਖ਼ਤਮ ਕਰਦਾ ਹਾਂ । (ਵਿਘਨ)

**ਕਾਮਰੇਡ ਸਰਵਣ ਸਿੰਘ** (ਧਰਮਕੋਟ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਵਾਸਤੇ ਅਤੇ ਖੇਤ ਮਜ਼ਦੂਰਾਂ ਵਾਸਤੇ 25 ਕਰੋੜ ਰੁਪਿਆ ਰਖਿਆ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਭਾਵੇਂ ਸ਼ਰਮਾ ਜੀ ਹੋਣ ਜਾਂ ਬਲਵੰਤ ਸਿੰਘ ਜੀ ਹੋਣ, ਇਨ੍ਹਾਂ ਦੀਆਂ ਕਾਗਜ਼ਾਂ ਦੇ ਵਿਚ ਹੀ ਗਲਾਂ ਬਾਤਾਂ ਹਨ ਅਤੇ ਕਾਗਜ਼ਾਂ ਦੇ ਵਿਚ ਹੀ ਇਥੇ ਸਮਾਜਵਾਦ ਲਿਆ ਕੇ ਖੜਾ ਕਰ ਦਿੰਦੇ ਹਨ । ਜਦੋਂ ਤਕ ਕੋਈ ਵੀ ਨੀਤੀ ਅਮਲ ਵਿਚ ਨਹੀਂ ਆਉਂਦੀ ਤਦ ਤਕ ਹਰੀਜਨਾਂ ਦਾ ਜਾਂ ਗਰੀਬਾਂ ਦਾ ਕੋਈ ਭਲਾ ਨਹੀਂ ਹੋ ਸਕਦਾ । ਸਰਦਾਰ ਨੱਥਾ ਸਿੰਘ ਜੀ ਨੇ ਵੀ ਬੜੀ ਤਾਰੀਫ ਕੀਤੀ ਹੈ ਅਤੇ ਮੈਂ ਸਰਦਾਰ ਨੱਥਾ ਸਿੰਘ ਜੀ ਨੂੰ ਵੀ ਦੱਸਦਾ ਹਾਂ । (ਵਿਘਨ)

**Mr. Deputy Speaker**: No interruptions, please. ਕਾਮਰੇਡ ਸ਼ਰਵਣ ਸਿੰਘ ਜੀ ਤੁਸੀਂ ਮੇਰੇ ਨਾਲ ਗਲ ਕਰੋ ।

**ਕਾਮਰੇਡ ਸਰਵਣ ਸਿੰਘ**: ਡਿਪਟੀ ਸਪੀਕਰ ਸਾਹਿਬ, ਕਚਿਹਰੀਆਂ ਵਿਚ, ਹਰ ਜ਼ਿਲ੍ਹੇ ਵਿਚ ਅਤੇ ਚੰਡੀਗੜ੍ਹ ਦੇ ਦਫਤਰਾਂ ਦੇ ਵਿਚ ਲੱਖਾਂ ਹੀ ਕਾਗਜ਼ ਤੁਰੀ ਫਿਰਦੇ ਹਨ ਪਰ ਉਨ੍ਹਾਂ ਕਾਗਜ਼ਾਂ ਨੂੰ ਪੁੱਛਦਾ ਕੋਈ ਨਹੀਂ । ਤਿੰਨ, ਤਿੰਨ ਸੌ ਰੁਪਿਆ ਖੇਤ ਮਜ਼ਦੂਰਾਂ ਦਾ ਲਗ ਜਾਂਦਾ ਹੈ। ਉਹ ਖੇਤ ਮਜ਼ਦੂਰ ਜ਼ਿਲ੍ਹਿਆਂ ਦੇ ਦਫਤਰਾਂ ਵਿਚ ਅਤੇ ਚੰਡੀਗੜ੍ਹ ਦੇ ਦਫਤਰਾਂ ਵਿਚ ਦੌੜੇ ਫਿਰਦੇ ਹਨ। (ਵਿਘਨ) ਜਿਥੋਂ ਤਕ ਨੌਕਰੀਆਂ ਦਾ ਸਵਾਲ ਹੈ, ਡਿਪਟੀ ਸਪੀਕਰ ਸਾਹਿਬ, ਪਹਿਲਾਂ 4 ਫੀ ਸਦੀ ਦਿੱਤੀਆਂ ਫਿਰ 6 ਫੀ ਸਦੀ ਦਿੱਤੀਆਂ ਹਨ ਅਤੇ ਹੁਣ 12 ਫੀਸਦੀ ਨੌਕਰੀਆਂ ਪੂਰੀਆਂ ਕਰਨੀਆਂ ਹਨ ਅਤੇ ਉਹ ਕਿਹੜੇ ਮਹਿਕਮੇਂ ਵਿਚ ਪੂਰੀਆਂ ਕਰਨੀਆਂ ਹਨ, ਸਿਰਫ਼ ਸਫਾਈ ਦੇ ਮਹਿਕਮੇਂ ਦੇ ਵਿਚ ਪੂਰੀਆਂ ਆਸਾਮੀਆਂ ਕਰਨੀਆਂ ਹਨ ਜਿਥੇ ਕੋਈ ਜਾਣ ਨੂੰ ਤਿਆਰ ਨਹੀਂ ਅਤੇ ਕੋਈ ਵੀ ਉਥੇ ਲਗਣ ਨੂੰ ਤਿਆਰ ਨਹੀਂ । ਸ਼ਾਇਦ ਉਥੇ ਹੀ ਆਸਾਮੀਆਂ ਪੂਰੀਆਂ ਹੋ ਸਕਣ ਹੋਰ ਕਿਤੇ ਵੀ ਪੂਰੀਆਂ ਨਹੀਂ ਹੋ ਸਕਣਗੀਆਂ ।

[ਕਾਮਰੇਡ ਸਰਵਣ ਸਿੰਘ]

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਜ਼ਮੀਨ ਦੇਣ ਦਾ ਸਵਾਲ ਹੈ। ਜ਼ਮੀਨਾਂ ਦੇ ਮਸਲੇ ਵੀ ਕਾਗਜ਼ਾਂ ਦੇ ਵਿਚ ਹੀ ਲਟਕਦੇ ਰਹਿੰਦੇ ਹਨ। ਇਨ੍ਹਾਂ ਨੇ ਇਕ ਸਕੀਮ ਰਖੀ ਹੈ ਕਿ ਜਿਹੜਾ ਘਟੋ ਘਟ ਚਾਰ ਏਕੜ ਜ਼ਮੀਨ ਲਵੇਗਾ ਤਾਂ ਉਸ ਨੂੰ 6 ਹਜ਼ਾਰ ਰੁਪਿਆ ਗਰਾਂਟ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਉਹ ਗਲ ਹੋਈ ਹੈ ਕਿ :

"ਨਾ ਨੌ ਮਣ ਤੇਲ ਹੋਵੇ ਨਾ ਰਾਧਾ ਨਚੇ ।"

ਜਿਹੜਾ ਆਦਮੀ 50,000 ਰੁਪਿਆ ਖਰਚ ਕਰੇਗਾ ਤਾਂ ਉਸ ਆਦਮੀ ਨੂੰ ਹੀ ਸਿਰਫ 6,000 ਰੁਪਿਆ ਗਰਾਂਟ ਮਿਲੇਗੀ। ਕੀ ਇਸ ਤਰ੍ਹਾਂ ਗਰੀਬਾਂ ਦਾ ਭਲਾ ਹੋ ਸਕਦਾ ਹੈ ਜੋ ਕਿ ਸਰਕਾਰ ਨੇ ਕੀਤਾ ਹੈ? ਮੈਂ ਤਾਂ ਸਰਕਾਰ ਨੂੰ ਸੁਝਾਓ ਦੇਵਾਂਗਾ ਕਿ ਐਸੀਆਂ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਕਿ ਜਿਸ ਨਾਲ ਗਰੀਬ ਲੋਕਾਂ ਦਾ ਅਤੇ ਹਰੀਜਨ ਭਰਾਵਾਂ ਦਾ ਭਲਾ ਹੋ ਸਕੇ।

ਜਿਥੋਂ ਤਕ ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾਵਾਂ ਦਾ ਸਵਾਲ ਹੈ, ਇਸ ਬਾਰੇ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਕਮੇਟੀਆਂ ਕੋਲੋਂ ਪੈਸਾ ਖੋਹ ਲਿਆ ਗਿਆ ਹੈ। ਇਸ ਲਈ ਉਹ ਧਰਮਸ਼ਾਲਾਵਾਂ ਜਿਹੜੀਆਂ ਵਿਚਾਲੇ ਪਈਆਂ ਸਨ, ਉਹ ਸਾਰੀਆਂ ਦੀਆਂ ਸਾਰੀਆਂ ਖਡੇ ਵਿਚ ਪੈ ਗਈਆਂ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੀਆਂ ਧਰਮਸ਼ਾਲਾਵਾਂ ਪੈਂਡਿੰਗ ਹਨ, ਉਨ੍ਹਾਂ ਲਈ ਪੈਸਾ ਦੇ ਕੇ ਉਨ੍ਹਾਂ ਸਾਰੀਆਂ ਧਰਮਸ਼ਾਲਾਵਾਂ ਨੂੰ ਪੂਰਾ ਕਰਨਾ ਚਾਹੀਦਾ ਹੈ।

ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਅਹਿਮ ਮਸਲੇ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਅੰਮ੍ਰਿਤਸਰ ਦੇ ਵਿਚ ਪਿਛਲੇ ਸਾਲ ਵਿਸਾਖੀ ਵਾਲੇ ਦਿਨ ਘਟਨਾ ਵਾਪਰੀ, ਉਹ ਘਟਨਾ ਬੜੀ ਦੁੱਖਦਾਈ ਘਟਨਾ ਸੀ। ਜੱਥੇਦਾਰ ਉਮਰਾਨੰਗਲ ਜੀ ਨੇ ਅਤੇ ਹੋਰ ਸਾਡੇ ਅਹਿਮ ਲੀਡਰਾਂ ਨੇ ਕਿਹਾ ਹੈ ਕਿ ਉਸ ਘਟਨਾ ਦਾ ਜ਼ਿੰਮੇਵਾਰ ** ** ਹੈ।

ਮੈਂ ਪੰਜਾਬ ਸਰਕਾਰ ਕੋਲੋਂ ਇਕ ਗਲ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਅੰਮ੍ਰਿਤਸਰ ਘਟਨਾ ਲਈ ** ** ਜ਼ਿਮੇਵਾਰ ਹਨ ਤਾਂ ਉਸ ਵਿਅਕਤੀ ਦੇ ਖਿਲਾਫ ਸਰਕਾਰ ਨੇ ਹੁਣ ਤਕ ਕੀ ਐਕਸ਼ਨ ਲਿਆ ਹੈ?

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਮਾਨਯੋਗ ਮੈਂਬਰ ਜਾਂ ਵਿਅਕਤੀ ਇਸ ਸਦਨ ਵਿਚ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਂ ਨਾ ਲਿਤਾ ਜਾਵੇ ਕਿਉਂਕਿ ਉਹ ਆਦਮੀ ਆਪਣੇ ਆਪ ਨੂੰ ਡਿਫੈਂਡ ਕਰਨ ਵਾਸਤੇ ਹਾਜ਼ਰ ਨਹੀਂ ਹੈ। ਇਸ ਲਈ ** ** ਬਾਰੇ ਜੋ ਕੁਝ ਵੀ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਮਾਸਟਰ ਬਾਬੂ ਸਿੰਘ** : ** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤੁਸੀਂ, ਮਾਸਟਰ ਬਾਬੂ ਸਿੰਘ ਜੀ, ਮੇਰੇ ਚੈਂਬਰ ਵਿਚ ਆ ਜਾਣਾ ਤਾਂ ਮੈਂ ਤੁਹਾਡੀ ਤਸੱਲੀ ਕਰਾ ਦੇਵਾਂਗਾ ਅਤੇ ਤੁਸੀਂ ਮੇਰੀ ਰੂਲਿੰਗ ਨੂੰ ਚੈਲਿੰਜ ਨਹੀਂ ਕਰ ਸਕਦੇ। **Please sit down.** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਕਾਮਰੇਡ ਸਰਵਣ ਸਿੰਘ**: ਦੂਜੀ ਘਟਨਾ, ਡਿਪਟੀ ਸਪੀਕਰ ਸਾਹਿਬ, ਜੋ ਸਰਾਏ ਨਾਗਾ ਵਿਚ ਹੋਈ ਜਿਥੇ ਨਿਹੰਗਾਂ ਨੇ ਪੁਲਿਸ ਕਰਮਚਾਰੀਆਂ ਨੂੰ ਮਾਰ ਦਿੱਤਾ ਅਤੇ ਪੁਲਿਸ ਵਾਲਿਆਂ ਨੇ ਮੌਕੇ ਤੇ ਹੀ ਬਦਲਾ ਲੈ ਲਿਆ। ਡਿਪਟੀ ਸਪੀਕਰ ਸਾਹਿਬ, ਜੋ ਲੋਕਾਂ ਨੂੰ ਤੰਗ ਕਰ ਰਹੇ ਹਨ, ਜੋ ਗਰੀਬਾਂ ਨੂੰ ਤੰਗ ਕਰ ਰਹੇ ਹਨ, ਜੋ ਹਰੀਜਨਾਂ ਨੂੰ ਤੰਗ ਕਰ ਰਹੇ ਹਨ, ਪੁਲਿਸ ਉਨ੍ਹਾਂ ਲੋਕਾਂ ਵਾਸਤੇ ਕੀ ਕਰ ਰਹੀ ਹੈ ? ਮੈਂ ਤੁਹਾਡਾ ਧਿਆਨ ਅਹਿਮ ਮਸਲੇ ਵਲ ਦਿਵਾ ਰਿਹਾ ਹਾਂ। ਕੁਦਰਤੀ ਆਫਤਾਂ ਜੋ ਆਉਂਦੀਆਂ ਹਨ ਜਸੋਵਾਲ ਡਰੇਨ ਪੱਟੀ ਤੋਂ 10 ਕਿਲੋਮੀਟਰ ਤੇ ਹੈ। ਉਥੇ ਦੇ ਮਜ਼ਦੂਰਾਂ ਅਤੇ ਗਰੀਬ ਕਿਸਾਨਾਂ ਦੀਆਂ ਜੋ ਫਸਲਾਂ ਹਨ ਉਹ ਉਸ ਡਰੇਨ ਨੇ ਅਤੇ ਜ਼ਿਲ੍ਹੇ ਦੇ 50 ਬਲਾਕਾਂ ਦੇ ਵਿਚ ਨੁਕਸਾਨ ਕੀਤਾ ਹੈ ਉਥੇ ਡਿਪਟੀ ਸਪੀਕਰ ਸਾਹਿਬ, ਕੋਈ ਘਰ ਨਹੀਂ ਬਚਿਆ ਅਤੇ ਨਾ ਹੀ ਕੋਈ ਫਸਲ ਬਚੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਥੇ ਇਕ ਮੈਂਬਰ ਨੇ ਕਿਹਾ ਹੈ ਕਿ ਸਕੂਲਾਂ ਦੇ ਵਿਚ ਕੁਰਸੀਆਂ ਹਨ, ਤੱਪੜ ਹਨ, ਮੇਜ਼ ਹਨ ਪਰ ਜਿਹੜੀ ਗੱਲ ਮੈਂ ਤੁਹਾਨੂੰ ਦੱਸਦਾ ਹਾਂ ਕਿ ਉਥੇ ਸਾਡੇ ਇਲਾਕੇ ਦੇ ਸਕੂਲ ਵਿਚ ਕੋਈ ਕੁਰਸੀ ਨਹੀਂ, ਕੋਈ ਮੇਜ਼ ਨਹੀਂ ਅਤੇ ਕੋਈ ਬਚਿਆਂ ਦੇ ਬੈਠਣ ਲਈ ਤੱਪੜ ਨਹੀਂ। ਬਚਿਆਂ ਦੇ ਬੈਠਣ ਲਈ ਕੋਈ, ਡਿਪਟੀ ਸਪੀਕਰ ਸਾਹਿਬ, ਥਾਂ ਨਹੀਂ।

ਸਕੂਲ ਕਿੱਕਰਾਂ ਦੇ ਹੇਠਾਂ ਲਗ ਰਹੇ ਹਨ, ਛੱਪਰਾਂ ਦੇ ਹੇਠਾਂ ਲੱਗ ਰਹੇ ਹਨ। ਜਦੋਂ ਬਾਰਸ਼ਾਂ ਆਉਂਦੀਆਂ ਹਨ, ਜਾਂ ਹੜ੍ਹ ਆਉਂਦਾ ਹੈ ਤਾਂ ਸਕੂਲ ਵਿਚ ਕੁਰਸੀਆਂ, ਤੱਪੜ ਜੋ ਸਰਕਾਰ ਨੇ ਦਿੱਤੇ ਹੁੰਦੇ ਹਨ ਉਹ ਸਭ ਕੁਝ ਦਰਿਆ ਦੀ ਲਪੇਟ ਵਿਚ ਆ ਕੇ ਰੁੜ੍ਹ ਜਾਂਦੇ ਹਨ। ਬੱਚੇ ਤਾਂ ਟਿੱਬਿਆਂ ਉਤੇ ਬੈਠੇ ਹੁੰਦੇ ਹਨ ਔਰ ਟੀਚਰ ਘਰਾਂ ਵਿਚ ਬੈਠੇ ਹੁੰਦੇ ਹਨ।

ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇਕ ਰੇੜਵਾਂ ਡਰੇਨ ਹੈ, ਦੋ ਸਾਲ ਹੋ ਗਏ ਹਨ ਸਾਨੂੰ ਉਸ ਮਸਲੇ ਨੂੰ ਉਠਾਉਂਦਿਆਂ ਨੂੰ, ਕਿ ਉਸ ਨੂੰ ਠੀਕ ਕਰਵਾਇਆ ਜਾਵੇ, ਜਦੋਂ ਬਾਰਸ਼ ਆਉਂਦੀ ਹੈ ਤਾਂ ਉਥੇ ਨੁਕਸਾਨ ਹੁੰਦਾ ਹੈ, ਪਰ ਕੋਈ ਨਹੀਂ ਸੁਣਦਾ। ਡਿਪਟੀ ਸਪੀਕਰ ਸਾਹਿਬ, ਸਰਕਾਰ ਉਥੇ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਨਹੀਂ ਕਰ ਰਹੀ। ਇਥੋਂ ਤਕ ਕਿ, ਇਸ ਵੇਲੇ ਮਨਿਸਟਰ ਸਾਹਿਬ ਬੈਠੇ ਨਹੀਂ ਹਨ ਨਹੀਂ ਤਾਂ ਉਨ੍ਹਾਂ ਨੂੰ ਵੀ ਮੈਂ ਦੱਸਦਾ, ਉਥੇ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਵਿਚ ਵੀ ਮੈਂ ਕਈ ਵਾਰੀ ਇਹ ਮਸਲਾ ਉਠਾਇਆ ਹੈ, ਉਥੇ ਉਸ ਕੰਮ ਵਾਸਤੇ ਐਸ. ਡੀ. ਓ. ਨੇ ਅਜੇ ਤਕ ਐਸਟੀਮੇਟ ਤਕ ਨਹੀਂ ਬਣਾਇਆ। ਫਿਰ ਸੜਕਾਂ ਦਾ ਮਸਲਾ ਹੈ। ਹਾਲੇ ਤਕ ਧਰਮਕੋਟ ਵਿਚ ਕਈ ਸੜਕਾਂ ਬਣਨ ਵਾਲੀਆਂ ਪਈਆਂ ਹਨ, ਜਿਨ੍ਹਾਂ ਵਾਸਤੇ ਪੀ. ਡਬਲਿਯੂ. ਡੀ. ਪਾਸ ਮਾਰਕਿਟ ਕਮੇਟੀਆਂ ਦਾ ਕੋਈ 9 ਲੱਖ ਰੁਪਿਆ ਪਿਆ ਹੈ। ਮੈਨੂੰ ਇਸ ਗਲ ਦਾ ਦੁੱਖ ਹੈ ਕਿ ਉਹ ਹੀ ਸਾਡੀ ਮਾਰਕਿਟ ਕਮੇਟੀ ਦਾ ਪੈਸਾ ਹੋਰ ਪਾਸੇ ਖਰ-ਚਿਆ ਜਾ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਫਿਰ ਫੋਕਲ ਪੁਆਇੰਟਾਂ ਦੀ ਗੱਲ ਆਉਂਦੀ ਹੈ। ਸਰਦਾਰ ਆਤਮਾ ਸਿੰਘ ਨੇ ਇਥੇ ਕਿਹਾ ਸੀ ਕਿ ਹਰ ਐਮ. ਐਲ ਏ. ਨੂੰ ਪੁੱਛ ਕੇ ਉਸ ਦੇ ਇਲਾਕੇ ਵਿਚ ਫੋਕਲ ਪੁਆਇੰਟ ਬਣਾਏ ਜਾਣਗੇ। ਲੇਕਿਨ ਹੋ ਕੀ ਰਿਹਾ ਹੈ, ਮੈਂ ਇਹ ਵੀ ਦੱਸਦਾ ਹਾਂ ਕਿ ਇਕ ਪਿੰਡ ਵਿਚ ਇਨ੍ਹਾਂ ਨੇ 25 ਕਿੱਲੇ ਜ਼ਮੀਨ ਲੋਕਾਂ ਦੀ ਕਣਕ ਉਜਾੜ ਕੇ ਲਈ, ਇਸ ਤਰ੍ਹਾਂ ਡੰਡੀ ਪਿੰਡ ਵਿਚ ਤਿੰਨ ਲੱਖ ਰੁਪਿਆ ਡਿਵੈਲਪਮੈਂਟ ਲਈ ਲਗਾਇਆ ਗਿਆ ਕਿ ਉਥੇ ਫੋਕਲ ਪੁਆ-ਇੰਟ ਬਣਨਾ ਹੈ, ਪਰ ਨਹੀਂ ਬਣਿਆ। ਹੁਣ ਉਥੋਂ ਕਿਧਰੇ ਹੋਰ ਜਗ੍ਹਾ ਲੈ ਜਾਇਆ ਜਾ ਰਿਹਾ ਹੈ। ਇਸੇ ਤਰ੍ਹਾਂ ਜਲਾਲਾਬਾਦ ਵਿਚ ਹੋਇਆ ਹੈ। ਉਥੇ ਕੀ ਹੋਇਆ ਕਿ ਉਥੇ ਇਨ੍ਹਾਂ ਨੇ ਪੱਕਾ ਮਤਾ ਬਣਾ ਲਿਆ ਕਿ ਜ਼ਰੂਰ ਇਥੇ ਫੋਕਲ ਪੁਆਇੰਟ ਬਣਾ ਦੇਣਾ ਹੈ। ਜਿਸ ਵੇਲੇ ਉਥੇ ਕੰਮ ਹੋ

[ਕਾਮਰੇਡ ਸਰਵਣ ਸਿੰਘ]

ਰਿਹਾ ਸੀ ਤਾਂ ਮੈਂ ਕਿਹਾ ਕਿ ਉਸ ਜਗ੍ਹਾ ਇਕ ਸੱਤ ਦਾ ਮਸਾਲਾ ਲੱਗ ਰਿਹਾ ਹੈ, ਸੀਮਿੰਟ ਅਤੇ ਰੇਤ ਇਕ ਸੱਤ ਦੀ ਰੇਸ਼ੋ ਨਾਲ ਲੱਗ ਰਿਹਾ ਹੈ। ਮੇਰੀ ਕਿਸੇ ਨੇ ਨਾ ਸੁਣੀ, ਪੀ. ਡਬਲਿਯੂ. ਡੀ. ਵਾਲਿਆਂ ਨੂੰ ਮੈਂ ਬਥੇਰਾ ਕਿਹਾ। ਮੈਂ ਕਿਹਾ ਕਿ ਬਾਹਰ ਉਥੋਂ ਦਾ ਸੀਮਿੰਟ 50/- ਰੁਪਏ ਬੋਰੀ ਵਿਕ ਰਿਹਾ ਹੈ, ਇਸ ਨੂੰ ਬੰਦ ਕਰੋ। ਪਰ ਜਦੋਂ ਕੋਈ ਧਿਆਨ ਨਾ ਦਿਤਾ ਗਿਆ ਤਾਂ ਮੈਂ, ਡਿਪਟੀ ਕਮਿਸ਼ਨਰ ਸਾਹਿਬ ਦੇ ਪਾਸ ਸ਼ਿਕਾਇਤ ਕੀਤੀ। ਡਿਪਟੀ ਕਮਿਸ਼ਨਰ ਸਾਹਿਬ ਨੇ ਮੌਕੇ ਤੇ ਜਾ ਕੇ ਵੇਖਿਆ ਤਾਂ ਹਸਪਤਾਲ ਦੀ ਦੀਵਾਰ ਦਾ ਸੀਮਿੰਟ ਹੱਥ ਲਗਾਏ ਗਿਰ ਰਿਹਾ ਸੀ। ਡਿਪਟੀ ਸਪੀਕਰ ਸਾਹਿਬ, ਉਹ ਦੋ ਕਿਲੋ ਮਸਾਲਾ ਆਪਣੇ ਨਾਲ ਲੈ ਗਏ ਅਤੇ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਵਿਚ ਰਖਿਆ। ਪਰ ਫਿਰ ਵੀ ਇਨਕੁਆਇਰੀ ਨਹੀਂ ਕਰਵਾਈ ਗਈ। ਜਦੋਂ ਮੰਤਰੀ ਸਾਹਿਬ ਨੇ ਪੁੱਛਿਆ ਕਿ ਇਨਕੁਆਇਰੀ ਕਿਉਂ ਨਹੀਂ ਕਰਵਾਈ ਗਈ ਤਾਂ ਉਨ੍ਹਾਂ ਕਿਹਾ ਕਿ ਮੈਂ ਤਾਂ ਮੁਲਾਜ਼ਮ ਹਾਂ ਇਸ ਲਈ ਇਨਕੁਆਇਰੀ ਨਹੀਂ ਕਰਵਾ ਸਕਿਆ, ਹੁਣ ਤੁਸੀਂ ਹੁਕਮ ਕਰ ਦਿਓ ਤਾਂ ਥੋੜ੍ਹੇ ਦਿਨਾਂ ਵਿਚ ਹੀ ਇਨਕੁਆਇਰੀ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਇਸ ਮਾਮਲੇ ਦੀ ਇਨਕੁਆਇਰੀ ਵਾਸਤੇ ਅਖ਼ਬਾਰ ਵਿਚ ਵੀ ਖ਼ਬਰ ਆਈ ਸੀ ਪਰ ਪਤਾ ਨਹੀਂ ਹੈ ਕਿ ਇਨ-ਕੁਆਇਰੀ ਕਿਹੜੇ ਖੱਡੇ ਵਿਚ ਪੈ ਗਈ ਹੈ। ਉਸ ਇਲਾਕੇ ਨੇ ਰੈਜ਼ੋਲਿਊਸ਼ਨ ਵੀ ਪਾਸ ਕਰਕੇ ਭੇਜੇ ਹਨ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਮੰਤਰੀ ਸਾਹਿਬ ਹਾਊਸ ਵਿਚ ਉਸ ਬਾਰੇ ਬਿਆਨ ਦੇਣ ਕਿ ਉਸ ਦੀ ਇਨਕੁਆਇਰੀ ਕਰਵਾਕੇ ਜ਼ਿਮੇਵਾਰ ਆਦਮੀ ਨੂੰ ਸਸਪੈਂਡ ਕਰ ਦਿੱਤਾ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਸਰਕਾਰ ਕਹਿੰਦੀ ਹੈ ਕਿ ਪੁਲਿਸ ਦੇ ਵਿਚ ਬੜਾ ਸੁਧਾਰ ਹੋਇਆ ਹੈ, ਵੱਢੀ ਖੋਰੀ ਬੰਦ ਕਰ ਦਿੱਤੀ ਗਈ ਹੈ ਔਰ ਨਸ਼ਾਬੰਦੀ ਕਰ ਦਿੱਤੀ ਗਈ ਹੈ। ਪਰ ਅੱਜ ਹਾਲਤ ਇਹ ਹੈ ਕਿ ਪਿੰਡਾਂ ਵਿਚ ਕੋਈ ਭਲਾਮਾਣਸ ਛੇ ਵਜੇ ਤੋਂ ਬਾਅਦ ਚਲ ਫਿਰ ਨਹੀਂ ਸਕਦਾ। ਫਿਰਨੀ ਤੇ ਬੈਠੇ ਹੀ ਬੋਤਲਾਂ ਦੇ ਅੱਧੀਏ ਅਤੇ ਪੱਵੇ ਵਿਕ ਰਹੇ ਹਨ। ਇਸ ਲਈ ਇਸ ਪਾਸੇ ਸਰਕਾਰ ਨੂੰ ਵੇਖਣਾ ਚਾਹੀਦਾ ਹੈ ਕਿ ਕੀ ਹੋ ਰਿਹਾ ਹੈ।

**ਸ੍ਰੀ ਡਿਪਟੀ ਸਪੀਕਰ** : ਬਸ ਜੀ ਹੁਣ ਵਾਈਂਡ ਅਪ ਕਰੋ।

**ਕਾਮਰੇਡ ਸਰਵਣ ਸਿੰਘ** : ਡਿਪਟੀ ਸਪੀਕਰ ਸਾਹਿਬ, ਫਿਰ ਸਰਕਾਰ ਨੇ ਮੁਲਾਜ਼ਮਾਂ ਲਈ ਪੇ ਕਮਿਸ਼ਨ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਮੁਲਾਜ਼ਮਾਂ ਨੂੰ ਵਾਇਦਾ ਕੀਤਾ ਸੀ ਕਿ ਪੇ ਕਮਿਸ਼ਨ ਦੀ ਰਿਪੋਰਟ ਛੇਤੀ ਤੋਂ ਛੇਤੀ ਲਈ ਜਾਵੇਗੀ। ਇਹ ਮੈਂ ਸਮਝਦਾ ਹਾਂ ਕਿ ਮੁਲਾਜ਼ਮਾਂ ਦਾ ਹੱਕ ਬਣਦਾ ਹੈ।

ਫਿਰ ਸਰਕਾਰ ਨੇ ਇਕ ਟੂਰਿਜ਼ਮ ਡਿਪਾਰਟਮੈਂਟ ਬਣਾਇਆ ਹੋਇਆ ਹੈ ਪਰ ਉਸ ਦੇ ਵਿਚ ਜਿਹੜੇ ਮੁਲਾਜ਼ਮ ਵੀਹ ਵੀਹ ਸਾਲਾਂ ਤੋਂ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਕੱਢ ਕੇ ਨਵਿਆਂ ਨੂੰ, ਮਨਿਸਟਰ ਸਾਹਿਬ ਆਪਣੇ ਆਦਮੀਆਂ ਨੂੰ, ਲਗਾ ਰਹੇ ਹਨ। ਇਹ ਗਲਤ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਹੋਰ ਕਹਾਂਗਾ ਕਿ ਸ਼ਡਿਊਲਡ ਕਾਸਟਸ ਨੂੰ ਨੌਕਰੀਆਂ ਦੇਣ ਦਾ ਸਵਾਲ ਹੈ, ਇਹ ਸ਼ਡਿਊਲਡ ਕਾਸਟਸ ਲੋਕਾਂ ਦਾ ਭਲਾ ਤਦ ਹੀ ਹੋ ਸਕਦਾ ਹੈ ਜੇਕਰ ਸਰਕਾਰ ਕੋਈ ਐਕਟ ਬਣਾਵੇ, ਇਸ ਲਈ ਜੇਕਰ ਉਨ੍ਹਾਂ ਦਾ ਸਰਕਾਰ ਭਲਾ ਕਰਨਾ ਚਾਹੁੰਦੀ ਹੈ ਤਾਂ ਇਹ ਕਾਨੂੰਨ ਸਰਕਾਰ ਅਸੈਂਬਲੀ ਵਿਚ ਲਿਆਏ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**श्री अ. विश्वनाथन** (लुधियाना पश्चिम) ; उपाध्यक्ष महोदय, सरदार बलवन्त सिंह, वित्त मन्त्री जी ने जो बजट रखा है . . . . . . . .

ਸਾਥੀ ਰੂਪ ਲਾਲ : . ** **

**Mr. Deputy Speaker** : This is no point of order. Please take your seat.

**श्री अ. विश्वनाथन** : उपाध्यक्ष महोदय, वित्त मंत्री जी ने जो बजट रखा है जिसके अन्दर एक नये पैसे के भी टैक्स नहीं लगाए गए इससे श्री हंस राज जी शर्मा को जो कि बहुत तजरुबेकार है और वित्तीय विषयों पर कांग्रेस के प्रवक्ता बन कर बोलते हैं उन को कोई इस बजट में खामी नजर नहीं आई। इसी लिए ही उन्हों ने लंगड़ी दलीलें दी हैं। उन्होंने सब से पहले यह बतलाया है कि इन्होंने प्लान ऐक्सपैंडीचर बढ़ाया था और हम ने घटा दिया है। मैं समझता हूं कि सवाल यह नहीं है कि इन्होंने (श्री हंस राज शर्मा जी की ओर संकेत करते हुए) प्लान ऐक्सपैंडीचर बढ़ाया, सवाल तो यह है कि प्लान टारगैटस अचीव कितने किये गए हैं? ठीक है प्लान ऐक्सपैंडीचर बढ़ा दिया गया लेकिन टारगैटस अचीव नहीं हुए।

दूसरी बात इन्होंने (श्री हंस राज शर्मा जी की ओर संकेत करते हुए) कही है कि अब की सरकार ओवर ड्राफ्ट क्यों नहीं करती? हर बिजनसमैन जानता है कि यह बात तो बड़ी आकर्षक है लेकिन आकर्षक होने के साथ साथ जिस तरह की हालत एक व्यक्ति की जो ब्याज पर उधार ले ले कर गुजारा करता है जो हालत उस की होती है वही हालत इन के समय में पंजाब की हो गई थी। इन्हों ने 73 करोड़ का ओवर ड्राफ्ट कर लिया और जिस के ऊपर यह 8 करोड़ रुपया पीनल इन्ट्रैस्ट का देते रहे। उस ओवर ड्राफ्ट की रकम पर 15 प्रतिशत ब्याज इन को देना पड़ता था। इस तरह से इन्होंने ने पंजाब का दीवालिया करके रख दिया था।

**आवाज** : शेम, शेम।

**श्री अ. विश्वनाथन** : उपाध्यक्ष महोदय, वैसे देखने को तो यह मालूम होता है कि यह एक दोस्ताना बात है लेकिन अन्दर से पंजाब को दीवालिया करने की नीति नजर आ रही है। इन्होंने (श्री हंस राज शर्मा जी की ओर संकेत) पंजाब की क्या अवस्था कर दी? मिसमैनेज किया, ओवर ड्राफ्ट करते गए, पीनल इन्ट्रस्ट देते गए, प्लान ऐक्सपैंडीचर बढ़ा लिया और पंजाब को दीवालिया बना दिया। अगर मैं ऐसे कहूं तो भी ठीक है। This was a mismanagement and economy ran into losses. Targets were never achieved and the plans were led into bankruptcy and collapsed.

उपाध्यक्ष महोदय, आप को याद होगा कि लोक सभा के चुनाव से पहले इन की (श्री हंस राज शर्मा जी की ओर संकेत) यह हालत थी कि सरकारी मुलाजमों को तनखाह भी नहीं

*Expunged as ordered by the Chair.

[श्री म. विश्वनाथन]

दे सकते थे। फिर इनके सेल्ज टैक्स डिपार्टमैन्ट ने लोगों को कहा कि वह ऐडवांस टैक्स जमा करवाएं और कैश जमा करवाएं । इस तरह से दो दो तीन तीन महीनों का एडवांस टैक्स ले ले कर यह सरकारी मुलाज़मों को तनखाह दिया करते थे । यह तब था जब कि ऐमरजैंसी और तानाशाही का डंडा लोगों के सिर पर था। तब इनकी हालत यह थी । और आज हम को यह राए देते हैं कि आप अपना प्लान ऐक्सपैंडीचर बढ़ाएं और इसके लिए दुनियां में जहां से भी रुपया उधार मिलता है ले आयें।

डिप्टी स्पीकर साहिब, मैं आप को पंजाब की आर्थिक स्थिति के बारे में बताता हूं । जब पिछली बार हमारी सरकार ने इन को पंजाब की बागडोर सम्भाली थी तो उस समय पंजाब का ग्रोथ रेट $5\frac{1}{2}\%$ था और अब जब इन्होंने हम को यह राज वापिस दिया तो इस का ग्रोथ रेट $2\frac{1}{2}\%$ रह गई थी। उसके बाद अब पिछले दो सालों में यह ग्रोथ रेट बढ़ कर 8 % हो गया है। अब आप अन्दाज़ा लगायें कि इन्होंने ने पंजाब की आर्थिक हालत कितनी सुधारी थी । इनके जमाने में कीमतें 15% प्रति वर्ष बढ़ रहीं थीं और अब हम ने पिछले दो सालों में कीमतों को बांध दिया है और यदि कुछ कीमतें किसी क्षेत्र में बढ़ी हैं तो वह पिछले धक्के से बढ़ी हैं। अब यह बातें करते हैं पंजाब की अर्थ व्यवस्था की। इन्होंने ने पंजाब को हैड वर्कस देने की बात की है। मैं इन से यह पूछता हूं कि यह अपने समय में लौंडूवाल का एक सीड फार्म क्यों नहीं सम्भाल सके ? वह सैन्टर के हवाले कर दिया। बिरला को दे दिया उस को यह क्यों नहीं सम्भाल सके ।

इसी तरह अब यह लोग डीज़ल और पत्थर के कोयले की बात करते हैं और कहते कि इन्डस्ट्रीज़ की समस्या बढ़ रही है। इस बात में C. P. I. वाले इन का साथ देते हैं। मैं आप को बताता हूं कि जब से हमारी सरकार ने बागडोर सम्भाली है तो इन C.P.I. वालों ने Dock Workers की strike करवाई जिस के कारण यह कमी हुई। फिर उसके बाद पत्थर के कोयले की खानों में हड़ताल करवाई। यह इन की एक सोची समझी साजिश है कि जहां पर पैदावार होती है वहां रुकावट डाली जाए। इस तरह जो इन की नीति है वह मैं पंजाबी में कहूं तो यह है "पिच्छे खिच्चू" । शायद यह भूल गये कि बिरला और टाटा को लाने वाले यह आप ही थे । इन के ज़माने में ही बिरला और टाटा आये। ऐमरजैंसी से कुछ दिन पहले इन्होंने कहा था कि रेडियो को रेडियो मास्को के पैटर्न पर चलाया जाए। यह इन का ब्यान यहां हुआ है। अब हम रेडियो को कार्पोरेशन (Corporation) में कनवर्ट कर रहे हैं। आप अब अन्दाजा लगायें कि डैमोक्रेसी इन के ज़माने में पनपती थी या अब ।

अब यह कहने लग गये हैं कि फाजिल्का में डीवैल्पमैन्ट शुरू कर दी है । डिप्टी स्पीकर साहिब, आप को शायद पता होगा कि पब्लिक अकाउंटस कमेटी के अन्दर जो रिपोर्ट

आती है अगर हम पिछले 20 सालों की रिपोर्टें देखें तो पता चलता है कि जितना भी ऐक्सपैंडीचर डीवैल्पमैंट पर जहां जहां किया है वहां पर उस समय या तो कोई असैम्बली की बाई-इलैक्शन थी या पंचायतों की इलैक्शन थी और अब यदि सही तौर पर ऐक्सपैंडीचर हो रहा है तो भी इन को अपने वाली बातें नजर आने लगी हैं।

एक बात मैं और कहना चाहता हूं कि पंजाब के अन्दर तारकोल की बिल्कुल कमी हो गई है। इन लोगों ने जिन लोगों को इस की मनापली दी हुई थी उन्होंने ही इस की सप्लाई बन्द कर दी है। मैं यह बात सरकार से कहता हूं कि इस मनापली को तोड़ा जाए ताकि जो काम तारकोल की कमी के कारण रुका पड़ा है वह शुरू हो सके। सड़कें वगैरह बनाने का काम गर्मियों में होता है लेकिन आज कल यह काम रुका पड़ा है इसलिए मैं चाहता हूं कि इस का इन्तजाम किया जाए।

डिप्टी स्पीकर साहिब, फिर इन्होंने कहा है कि पंजाबियों को एक होना चाहिए।

**ਇਕ ਆਵਾਜ਼ :** ਹੁਣ ਕੌਮ ਦੀ ਗੱਲ ਕਰਨ ਲਗੇ ਹਨ।

**श्री अ. विश्वनाथन :** चलो शुक्र है कि आप को कोई बात अच्छी तो लगी। इन्होंने कहा कि पंजाबियों की इज्जत का सवाल है। मैं पूछता हूं कि उस समय यह कहां पर थे जब इनके मुख्य मंत्री दिल्ली के एक आवारा छोकरे की चप्पल उठाने को भागे थे। (विघ्न)। उस समय इनको पंजाब की इज्जत का ख्याल नहीं था। जब एक आवारा छोकरे को सभा में खड़ा करके यह कहा गया कि यह पंजाब का जवाई है इस का सत्कार करो। वह समय भूल गये जब एक दिल्ली का छोकरा नान-आफीशियल की हैसियत में डिप्टी कमिश्नर का हुक्म चलाता था और उसके लिए हवाई अड्डे से लेकर फिरोजशाह तक हवाई जहाज से फूलों की वर्षा की गई और फूल भी वह गुलाब के जिन से डंडियां निकाल ली गईं ताकि कहीं कोमल शरीर को चोट न लग जाए और फूलों की पंखडियों की वर्षा की गई। क्या उस समय इन के सामने पंजाब की अणख का सवाल पैदा नहीं हुआ? और अब यह इस तरह की बातें करके पंजाब के लोगों को भड़काते हैं कि किसी तरह इन का राज्य फिर से आ जाए। लेकिन अब यह राज्य करने की स्थिति में नहीं हैं। जो काम इन्होंने किये हैं उससे कभी हिन्दुस्तान की जनता इन को राज्य में नहीं आने देगी।

**ਇਕ ਆਵਾਜ਼ :** ਹੁਣ ਹਿੰਦੁਸਤਾਨ ਦੀ ਜਨਤਾ ਦੇ ਤੁਸੀਂ ਨੁਮਾਇੰਦੇ ਨਹੀਂ ਰਹੇ।

**श्री अ. विश्वनाथन** हम हिन्दुस्तान की जनता के नुमायंदे हैं; अब संजय गांधी नुमाइन्दा नहीं है (विघ्न)

11.37 ਸਵੇਰੇ (ਇਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ :** ਜਨਾਬ, ਅਗਰ ਇਹ ਰੈਲੇਵੈਂਟ ਬੋਲਣ ਤਾਂ ਕੋਈ ਪੁਆਇੰਟ ਆਫ ਆਰਡਰ ਨਾ ਹੋਵੇ ਪਰ ਇਹ ਰੈਲੇਵੈਂਟ ਨਹੀਂ ਬੋਲ ਰਹੇ।

ਸ੍ਰੀ ਸਭਾਪਤੀ : ਤੁਸੀਂ ਪੁਆਇੰਟ ਆਫ ਆਰਡਰ ਕਰੋ ।

ਸਰਦਾਰ ਬੇਅੰਤ ਸਿੰਘ : ** **

**Mr. Chairman** : This is no point of order. ਤੁਸੀਂ ਬੈਠੋ ।

श्री अ. विश्वनाथन : चेयरमैन साहिब, मैं आप को बताता हूं कि एक Financial Statement किताब छपी है इसमें 22 Corporations का जिक्र किया है जिस में से दो Corporations तो पिछले दो साल में बनी हैं। बाकी इन के जमाने की बनी हुई हैं। परन्तु इन के समय की किसी Corporation की Audited Balance Sheet नहीं बनी थी। अब जब इस सरकार ने बागडोर सम्भाली तो इस ने सारी Corporations की Audited Balance Sheets मंगवाई । चेयरमैन साहिब, इस Financial Statement में 22 Corporations में से 19 Corporations करोड़ों रुपये के घाटे में दिखाई गई हैं। यह इनका Plan Expenditure था। अब यह दूसरों पर आक्षेप लगाते हैं और यदि हम इन पर आक्षेप लगाते हैं तो इन को बुरा लगता है। अभी शर्मा साहिब ने कहा कि यह हो गया, वह हो गया। चेयरमैन साहिब, कल्लरखेड़ी गांव से कोई $2\frac{1}{2}$ किलोमीटर पर लीडर आफ दी आपोजीशन का गांव है मौजगढ़। पहले जो कल्लरखेड़ी गाँव में focal point बना हुआ था उस की बजाए इन्होंने Leader of the Opposition ने वहां के D.C. को कह कर के अपने गांव मौजगढ़ में focal point बनवा लिया

ਸ੍ਰੀ ਸਭਾਪਤੀ : ਤਿੰਨ ਮਿੰਟਾਂ ਵਿਚ ਖ਼ਤਮ ਕਰਨ ਦੀ ਕੋਸ਼ਿਸ਼ ਕਰੋ ।

**श्री अ. विश्वनाथन** : चेयरमैन साहिब, इन्होंने Municipal Elections की बात की। यह कहते हैं इन elections में सरकारी हस्ताक्षेप न हो। मैं भी चाहता हूं कि लोक तन्त्र में चुनाव के अन्दर कोई मुदाखलित नहीं होनी चाहिए। लेकिन जो सरकार हवाई जहाजों के अन्दर उड़ती रही है, P.W.D. से मंच बनवाती रही हो, ठेकेदारों के द्वारा स्कूल के बच्चों को public meetings में इकट्ठे कराती रही हो, चुनावों में डब्बे तुड़वाती रही हो, सरहाली के अन्दर डब्बे तुड़वाए गए, वह लोग आज कैसी बातें कर रहे हैं। हमें तो emergency के अन्धकार में अपनी परछाईं नजर नहीं आई पर इनको democracy के अन्दर भी अपनी परछाईं से भूत नजर आने लगा है। Municipal Eelections का जिक्र किया गया। Municipal Elections का क्या तुअल्लिक है इस बहस से मुझे मालूम नहीं। लेकिन पंजाब की जनता इनके असली रूप को देख चुकी है। इधर इस सरकार द्वारा एक नए पैसे का टैक्स नहीं लगाया गया है। और स्कूल upgrade हो रहे हैं, focal points का निर्माण हुआ है। पंजाब के अन्दर विदेशी मुद्रा आ रही है। नए units लग रहे हैं। इन्होंने कहा कि लुधियाना के अन्दर 60,000

**Expunged as ordered by the Chair.

मजदूर बेकार हैं। मैं लुधियाना का रहने वाला हूं। क्या यह जो कुछ कह रहे हैं Labour Deptt. के आंकड़ों को देख कर बता रहे हैं? एक घबराहट का वातावर्ण पैदा करने का इनका काम है और कुछ नहीं। यह ठीक है कि पत्थर का कोयला, सीमेन्ट, ईंटें और बिजली में कुछ कमी होगी पर इतनी कमी नहीं है कि कारखाने बन्द करने की नौबत आ जाए। इन्होंने कहा कि emergency में कोई closure नहीं हुआ। मुझे पता है कि लुधियाना के अन्दर और अमृतसर के अन्दर I.N.T.U.C. वालों ने picketing की। उन्होंने मार पीट की लेकिन कोई मुकद्दमा दर्ज नहीं किया गया। लोकतन्त्र होने के बावजूद आज पंजाब के अन्दर कारखाने अधिक अच्छे तरीके से और बिना रुकावट के चल रहे हैं।

इन्होंने कहा कि सलाह मशवरा करने के बाद काम करना चाहिए। अच्छी बात है, सब से सलाह मशवरा करना चाहिए। Leader of the Opposition को Cabinet rank दे दिया गया है। हम लोक तन्त्र के अन्दर लोगों से ज़्यादा किसी को अधिकार नहीं दे सकते। (विघ्न)।

चेयरमैन साहिब, अब मैं यह कह करके बैठता हूं कि जितना समय मेरा साथी रूप लाल जी ने खराब किया है उतना उन का काट लिया जाए।

**ਸਾਥੀ ਰੂਪ ਲਾਲ (ਮੋਗਾ)**: ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਐਪ੍ਰੋਪ੍ਰੀਏਸ਼ਨ ਬਿਲ ਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ। ਜਿਥੋਂ ਤੱਕ ਪੰਜਾਬ ਸਰਕਾਰ ਦੇ ਸਮੁੱਚੇ ਕੰਮਾਂ ਦਾ ਤੁਅੱਲਕ ਹੈ, ਉਹ ਬਹੁਤ ਸ਼ਾਨਦਾਰ ਹਨ ਔਰ ਇਨ੍ਹਾਂ ਦੇ ਕਦਮ ਸ਼ਲਾਘਾਯੋਗ ਹਨ। ਮੈਂ ਇਨ੍ਹਾਂ ਕੰਮਾਂ ਨੂੰ ਬਿਲਕੁਲ ਗਿਣਨਾ ਨਹੀਂ ਚਾਹੁੰਦਾ ਕਿਉਂਕਿ ਜੇ ਕਿਸੇ ਕੰਮ ਨੂੰ ਰਿਪੀਟ ਕਰੀਏ ਤਾਂ ਗੱਲ ਬਣਦੀ ਨਹੀਂ ਹੈ। ਮੈਂ ਤਾਂ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ ਸਰਕਾਰ ਨੂੰ ਔਰ ਕੁਝ ਗੱਲਾਂ ਕੁਰੱਪਸ਼ਨ ਦੇ ਖਿਲਾਫ ਕਹਿਣੀਆਂ ਚਾਹੁੰਦਾ ਹਾਂ।

ਚੇਅਰਮੈਨ ਸਾਹਿਬ, ਸਾਰੀਆਂ ਗੱਲਾਂ ਤਦੇ ਸਿਰੇ ਚੜ੍ਹਦੀਆਂ ਹਨ ਜੇ ਉਹ ਗੱਲਾਂ ਕਰਨ ਵਿਚ ਕੋਈ ਬਦਅਨਵਾਨੀ ਨਾ ਹੋਵੇ, ਕੋਈ ਇਹੋ ਜਿਹੀ ਗੱਲ ਨਾ ਹੋਵੇ ਜਿਸ ਨਾਲ ਉਹ ਮਕਸਦ ਫ਼ੌਤ ਹੋ ਜਾਵੇ ਔਰ ਕੋਈ ਮਸਲਾ ਹੱਲ ਨਾ ਹੋਵੇ ਬਲਕਿ ਉਸ ਦੇ ਕਰਨ ਨਾਲ ਉਹ ਉਲਝ ਜਾਏ। ਇਸ ਸਬੰਧ ਵਿਚ ਮੈਂ, ਚੇਅਰਮੈਨ ਸਾਹਿਬ, ਇੱਕ ਮਿਸਾਲ ਦੇਣਾ ਚਾਹੁੰਦਾ ਹਾਂ। ਫਰਾਂਸ ਔਰ ਬਰਤਾਨੀਆਂ ਦੀ ਲੜਾਈ ਲਗੀ ਹੋਈ ਸੀ। ਫੌਜਾਂ ਸ਼ਾਨਦਾਰ ਢੰਗ ਨਾਲ ਲੜ ਰਹੀਆਂ ਸਨ। ਪਰ ਫੌਜਾਂ ਨੂੰ ਬੂਟ ਸਪਲਾਈ ਕਰਨੇ ਸੀ। ਉਹ ਬੂਟ ਸਪਲਾਈ ਕਰਨ ਲਈ ਫਰਮ ਨੂੰ ਆਰਡਰ ਦਿੱਤੇ ਗਏ ਪਰ ਉਸ ਫਰਮ ਨੇ ਬੂਟਾਂ ਨੂੰ ਸੱਜੇ ਵਾਲਾ ਖੱਬਾ ਪਾਸਾ ਬਣਾ ਦਿੱਤਾ ਔਰ ਖੱਬੇ ਵਾਲਾ ਸੱਜਾ ਪਾਸਾ ਬਣਾ ਦਿਤਾ। ਉਨ੍ਹਾਂ ਬੂਟਾਂ ਨੂੰ ਕੁੱਰਪਟ ਆਦਮੀਆਂ ਨੇ ਪਾਸ ਕਰ ਦਿੱਤਾ। ਉਸ ਦਾ ਨਤੀਜਾ ਇਹ ਹੋਇਆ ਕਿ ਉਹ ਬੂਟ ਜਦੋਂ ਫੌਜਾਂ ਨੂੰ ਦਿਤੇ ਗਏ ਤਾਂ ਉਹ ਉਨ੍ਹਾਂ ਦੇ ਕਿਸੇ ਕੰਮ ਨਹੀਂ ਆਏ। ਇਸ ਦਾ ਨਤੀਜਾ ਇਹ ਹੋਇਆ ਕਿ ਉਹ ਫੌਜਾਂ ਮਾਰ ਖਾ ਗਈਆਂ। ਇਹੀ ਹਾਲਤ ਅੱਜ ਪੰਜਾਬ ਸਰਕਾਰ ਦੀ ਬਣਨ ਵਾਲੀ ਹੈ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ ਕਿ ਜਿੰਨੇ ਸ਼ਾਨਦਾਰ ਕੰਮ ਪੰਜਾਬ ਸਰਕਾਰ ਕਰ ਰਹੀ ਹੈ ਅਗਰ ਉਹਦੇ ਵਿਚ ਲੋਕਾਂ ਦਾ ਰੋਲ ਇਹ ਨਾ ਹੋਵੇ ਕਿ ਉਹ ਆਪਣੇ ਆਪ ਨੂੰ ਪਾਲਣ ਜਾਂ ਆਪਣੇ ਆਪ ਨੂੰ ਲੋਕਾਂ ਵਿਚ ਲਿਆਕੇ ਖ਼ੁਦਗਰਜ਼ੀ

[ਸਾਥੀ ਰੂਪ ਲਾਲ]

ਨਾਲ ਆਪਣਾ ਮਾਣ ਬਣਾਉਣ ਵਾਲੇ ਕੰਮ ਨਾ ਹੋਣ, ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਡਮਨਿਸਟਰੇਸ਼ਨ ਦੇ ਤੌਰ ਤੇ ਐਡਮਨਿਸਟਰੇਸ਼ਨ ਨੂੰ ਠੀਕ ਰਖਣ ਲਈ ਜ਼ਰੂਰੀ ਹੈ ਕਿ ਹਰ ਨੁਕਤੇ ਨਾਲ ਹਰ ਇਲਾਕੇ ਨੂੰ ਬਰਾਬਰ ਤੋਲਿਆ ਜਾਏ। ਮੈਂ ਸਮਝਦਾ ਹਾਂ ਕਿ ਖਾਸ ਤੌਰ ਤੇ ਮੇਰੀ ਤਹਿਸੀਲ ਮੋਗਾ ਨੂੰ ਇਗਨੋਰ ਕੀਤਾ ਜਾ ਰਿਹਾ ਹੈ। ਇਸ ਮੋਗੇ ਤਹਿਸੀਲ ਨੂੰ ਹਰ ਤਰਫ ਤੋਂ ਇਗਨੋਰ ਕੀਤਾ ਜਾ ਰਿਹਾ ਹੈ। ਜਿਥੇ ਮੋਗਾ ਤਹਿਸੀਲ ਸਾਰੇ ਪੰਜਾਬ ਵਿਚੋਂ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚੋਂ ਇੱਕ ਬੇਹਤਰੀਨ ਤਹਿਸੀਲ ਹੈ। ਉਹਦੀ ਪੈਦਾਵਾਰ ਸਮੁੱਚੇ ਤੌਰ ਤੇ ਸਾਰੇ ਹਿੰਦੁਸਤਾਨ ਵਿਚੋਂ ਵੱਧ ਹੈ । ਫੌਜਾਂ ਵਿਚ ਜੋ ਸਾਰੇ ਹਿੰਦੁਸਤਾਨ ਵਿਚ ਭਰਤੀ ਹੁੰਦੀ ਹੈ ਉਥੇ ਦੇ ਲੋਕ ਜ਼ਿਆਦਾ ਭਰਤੀ ਦਿੰਦੇ ਹਨ। ਉਥੇ ਦੇ ਕਿਸਾਨ ਸਾਰੇ ਹਿੰਦੁਸਤਾਨ ਤੋਂ ਜ਼ਿਆਦਾ ਪੈਦਾਵਾਰ ਕਰਦੇ ਹਨ। ਮਗਰ ਸਾਡੀ ਹਾਲਤ ਕੀ ਹੈ ? ਮੋਗਾ ਸ਼ਹਿਰ ਦੀ ਆਬਾਦੀ 1 ਲੱਖ 20 ਹਜ਼ਾਰ ਦੇ ਕਰੀਬ ਹੈ ਔਰ ਜਿਹੜਾ ਸ਼ਹਿਰ ਵਿਚ ਬਸ ਅੱਡਾ ਹੈ ਉਹ ਐਸੀ ਜਗ੍ਹਾ ਵਾਕਿਆ ਹੈ ਜਿਸ ਜਗ੍ਹਾ ਤੋਂ ਮੁਖਤਲਿਫ ਜਗ੍ਹਾ ਨੂੰ 8 ਰਸਤੇ ਜਾਂਦੇ ਹਨ। ਜੇ ਤੁਸੀਂ ਅੰਮ੍ਰਿਤਸਰ ਨੂੰ ਉਥੋਂ ਜਾਣਾ ਹੈ ਤਾਂ ਸਿਰਫ ਸਵਾ ਘੰਟੇ ਦਾ ਰਸਤਾ ਹੈ। ਜੇ ਉਥੋਂ ਕਪੂਰਥਲੇ ਨੂੰ ਜਾਣਾ ਹੈ ਤਾਂ ਸਿਰਫ ਸਵਾ ਘੰਟੇ ਦਾ ਰਸਤਾ ਹੈ। ਜੇ ਜਲੰਧਰ ਨੂੰ ਜਾਣਾ ਹੈ ਤਾਂ ਸਿਰਫ 1 ਘੰਟੇ ਦਾ ਰਸਤਾ ਹੈ। ਜੇ ਸੰਗਰੂਰ ਨੂੰ ਜਾਣਾ ਹੈ ਤਾਂ ਸਿਰਫ ਸਵਾ ਘੰਟੇ ਦਾ ਰਸਤਾ ਹੈ। ਜੇ ਉਥੋਂ ਫਿਰੋਜ਼ਪੁਰ ਨੂੰ ਜਾਣਾ ਹੈ ਤਾਂ ਸਿਰਫ 45 ਮਿੰਟ ਹੀ ਲਗਦੇ ਹਨ। ਫਰੀਦਕੋਟ ਨੂੰ 30 ਮਿੰਟ ਲਗਦੇ ਹਨ। ਇਸ ਹਿਸਾਬ ਨਾਲ ਜੇ ਦੇਖਿਆ ਜਾਵੇ ਤਾਂ ਉਸ ਜਗ੍ਹਾਂ ਦਾ ਹੱਕ ਬਣਦਾ ਸੀ ਕਿ ਐਡਮਨਿਸਟਰੇਸ਼ਨ ਵਿਚ ਉਸ ਨੂੰ ਮੁਨਾਸਬ ਮੁਕਾਮ ਦਿੱਤਾ ਜਾਵੇ। ਚੇਅਰਮੈਨ ਸਾਹਿਬ, ਬਿਲਕੁਲ ਉਹੀ ਹਾਲਤ ਹੈ ਮੇਰੀ ਤਹਿਸੀਲ ਮੋਗਾ ਦੀ ਜੋ ਜੰਮੂ ਤੇ ਸ੍ਰੀ ਨਗਰ ਦੀ ਹਾਲਤ ਹੈ। ਮੇਰੇ ਇਲਾਕੇ ਵਿਚ ਕੋਈ ਇੰਡਸਟਰੀ ਨਹੀਂ ਦਿੱਤੀ ਹੈ। ਉਸ ਇਲਾਕੇ ਨਾਲ ਵਿਤਕਰਾ ਹੁੰਦਾ ਹੈ। ਫਿਰਕਾਪ੍ਰਸਤੀ ਦਾ ਮਸਲਾ, ਕੌਣ ਹੈ ਜਨ-ਸੰਘੀ, ਕੌਣ ਸੋਸ਼ਲਿਸ਼ਟ ਹੈ ਅਤੇ ਕੌਣ ਹੋਰ ਕਿਸੇ ਪਾਰਟੀ ਨਾਲ ਤੁਅੱਲਕ ਰਖਦਾ ਹੈ, ਇਹੋ ਜਿਹੀਆਂ ਗੱਲਾਂ ਰੋੜਾ ਬਣਦੀਆਂ ਹਨ ਔਰ ਹੋਰ ਕਦਮ ਸਾਡੀ ਸਰਕਾਰ ਨੂੰ ਮੋਗਾ ਦੇ ਨਿਵਾਸੀਆਂ ਦੇ ਲਈ ਚੁੱਕਣੇ ਚਾਹੀਦੇ ਹਨ। ਮੋਗਾ ਦੇ ਨਿਵਾਸੀਆਂ ਨੇ ਇਸ ਪੰਜਾਬ ਦੀ ਸਰਕਾਰ ਨੂੰ ਬਣਾਉਣ ਦੇ ਵਿਚ ਬੜੀ ਮਦਦ ਕੀਤੀ ਹੈ ਪਰ ਫਿਰ ਵੀ ਸਾਡੇ ਮੋਗੇ ਦੇ ਨਾਲ ਸਰਕਾਰ ਵਲੋਂ ਵਿਤਕਰਾ ਕੀਤਾ ਜਾ ਰਿਹਾ ਹੈ। ਮੋਗੇ ਦੇ ਰੇਲਵੇ ਸਟੇਸ਼ਨ ਦੀ ਆਮਦਨੀ 2.50 ਕਰੋੜ ਰੁਪਿਆ ਸਾਲ ਦੀ ਹੈ ਪਰ ਫਿਰ ਵੀ ਉਸ ਦੇ ਨਾਲ ਵਿੱਤਕਰਾ ਕੀਤਾ ਜਾ ਰਿਹਾ ਹੈ। ਆਬਾਦੀ ਦੇ ਲਿਹਾਜ਼ ਦੇ ਨਾਲ ਪਹਿਲੇ ਨੰਬਰ ਤੇ ਹੈ। ਜ਼ਿਲ੍ਹਾ ਪਟਿਆਲੇ ਤੋਂ ਬਾਦ ਸਾਡੇ ਮੋਗੇ ਦਾ ਨੰਬਰ ਆਬਾਦੀ ਦੇ ਵਿਚ ਆਉਂਦਾ ਹੈ। ਸਾਡੇ ਮੋਗੇ ਦਾ ਰਕਬਾ ਜਲੰਧਰ ਜ਼ਿਲ੍ਹੇ ਦੇ ਰਕਬੇ ਨਾਲੋਂ ਵੱਡਾ ਹੈ ਪਰ ਮੋਗਾ ਤਹਿਸ਼ੀਲ ਨੂੰ ਕੋਈ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ। ਪਿਛਲੀ ਕਾਂਗਰਸ ਦੀ ਸਰਕਾਰ ਨੇ ਫਰੀਦਕੋਟ ਨੂੰ ਜ਼ਿਲ੍ਹਾ ਬਣਾ ਦਿੱਤਾ ਸ਼ੀ ਜਦ ਕਿ ਜ਼ਿਲ੍ਹਾ ਮੋਗਾ ਬਣਨਾ ਚਾਹੀਦਾ ਸ਼ੀ। ਪਰ ਪਿਛਲੀ ਸਰਕਾਰ ਨੇ ਮਲੋਮਲੀ ਫਰੀਦਕੋਟ ਨੂੰ ਜ਼ਿਲ੍ਹਾ ਬਣਾ ਦਿੱਤਾ। ਇਸ ਵਿੱਤਕਰੇ ਦੇ ਬਾਰੇ ਮੈਂ ਬਾਦਲ ਸਾਹਿਬ ਨੂੰ ਕਿਹਾ ਹੈ ਕਿ ਇਸ ਵਿਤਕਰੇ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਅਵਾਜ਼ ਨੂੰ ਪੰਜਾਬ ਸਰਕਾਰ ਤੱਕ ਮੈਂ ਪਹੁੰਚਾਇਆ ਹੈ। ਇਸ ਵਿੱਤਕਰੇ ਨੂੰ ਇਸ ਹਾਊਸ ਦੇ ਵਿਚ ਇਸ ਲਈ ਉਠਾਇਆ ਹੈ ਤਾਕਿ ਸਰਕਾਰ ਜਲਦੀ ਤੋਂ ਜਲਦੀ ਇਸ ਵਿੱਤਕਰੇ ਨੂੰ ਦੂਰ ਕਰੇ ਅਤੇ ਐਡਮਨਿਸਟਰੇਸ਼ਨ ਦੇ ਲਿਹਾਜ਼ ਨਾਲ ਮੋਗੇ ਨੂੰ ਆਪਣਾ ਬਣਦਾ ਹੱਕ ਮਿਲਣਾ ਚਾਹੀਦਾ ਹੈ। ਸਰਕਾਰ ਨੂੰ ਮੋਗੇ ਨੂੰ ਜ਼ਿਲ੍ਹਾ

ਬਣਾ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਜੇ. ਐਂਡ ਕੇ. ਦੇ ਵਿਚ, ਜੰਮੂ ਦੇ ਵਿਚ ਵਿੱਤਕਰੇ ਬਾਰੇ ਐਜੀਟੇਸ਼ਨ ਚਲਾਉਣੀ ਪਈ ਸੀ ਕਿਧਰੇ ਇਸ ਕਿਸਮ ਦੀ ਐਜੀਟੇਸ਼ਨ ਮੋਗੇ ਦੇ ਲੋਕਾਂ ਨੂੰ ਨਾ ਕਰਨੀ ਪੈ ਜਾਵੇ। ਇਹ ਮੈਨੂੰ ਮਜਬੂਰ ਹੋ ਕੇ ਲੋਕਾਂ ਦੇ ਕੋਲੋਂ ਐਜੀਟੇਸ਼ਨ ਕਰਵਾਉਣੀ ਪਵੇਗੀ ਨਹੀਂ ਤਾਂ ਮੋਗੇ ਦੇ ਨਾਲ ਜਿਹੜਾ ਵਿੱਤਕਰਾ ਹੈ ਉਸ ਨੂੰ ਖ਼ਤਮ ਕਰ ਦੇਣ।

ਚੇਅਰਮੈਨ ਸਾਹਿਬ, ਹੁਣ ਮੈਂ ਇਸ ਗੱਲ ਵੱਲ ਆਉਂਦਾ ਹਾਂ ਕਿ 4-5 ਦਿਨ ਹੋਏ ਇੰਡਸਟਰੀ ਮਹਿਕਮੇਂ ਦੇ ਸਬੰਧ ਵਿਚ ਮੈਂ ਕੁਝ ਗੱਲਾਂ ਕਹੀਆਂ ਸਨ। ਸਪੱਸ਼ਟ ਗਲ ਇਹ ਹੈ ਕਿ 8 ਸਤੰਬਰ, 1978 ਨੂੰ ਪਿਛਲੇ ਇਜਲਾਸ ਦੇ ਸਮੇਂ ਮੈਂ ਇਕ ਕਾਲ ਅਟੈਂਸ਼ਨ ਮੋਸ਼ਨ ਦਿੱਤੀ ਸੀ ਜਿਸ ਦੇ ਜਵਾਬ ਦੇ ਵਿਚ ਕਿਹਾ ਗਿਆ ਸੀ ਕਿ ਖਾਦੀ ਬੋਰਡ ਦਾ ਸੈਕਟਰੀ ਕੁਰੱਪਟ ਹੈ; ਉਸ ਦੇ ਖਿਲਾਫ 35 ਚਾਰਜਿਜ਼ ਲਗਾਏ ਗਏ ਹਨ ਔਰ ਕਿਹਾ ਗਿਆ ਸੀ ਕਿ ਉਹ ਮੁਲਾਜ਼ਮਾਂ ਨੂੰ ਤੰਗ ਕਰ ਰਿਹਾ ਹੈ ਅਤੇ ਮੁਲਾਜ਼ਮਾਂ ਦੀਆਂ ਟਰਾਂਸਫਰਾਂ ਕਰ ਰਿਹਾ ਹੈ। ਚੂੰਕਿ ਉਸ ਦੇ ਖਿਲਾਫ ਚਾਰਜਿਜ਼ ਲਗਾਏ ਗਏ ਹਨ ਕਿ ਉਹ ਮੁਲਾਜ਼ਮਾਂ ਨੂੰ ਸੱਸਪੈਂਡ ਕਰ ਰਿਹਾ ਹੈ ਇਸ ਲਈ ਉਸ ਨੂੰ ਜਲਦੀ ਤੋਂ ਜਲਦੀ ਸਸਪੈਂਡ ਕੀਤਾ ਜਾਵੇ ਔਰ ਉਸ ਦੇ ਖਿਲਾਫ ਇਨਕੁਆਇਰੀ ਕਰਵਾਈ ਜਾਵੇ। (ਵਿਘਨ) (ਘੰਟੀ)।

**ਸ੍ਰੀ ਸਭਾਪਤੀ:** ਸਾਥੀ ਸਾਹਿਬ, 2-4 ਮਿੰਟਾਂ ਦੇ ਵਿਚ ਹੀ ਖ਼ਤਮ ਕਰ ਦਿਓ।

**ਸਾਥੀ ਰੂਪ ਲਾਲ:** ਬਸ ਚੇਅਰਮੈਨ ਸਾਹਿਬ, ਮੈਂ ਜਲਦੀ ਹੀ ਖਤਮ ਕਰ ਦੇਵਾਂਗਾ। ਮੇਰੀ ਕਾਲ ਅਟੈਂਸ਼ਨ ਦਾ ਜਵਾਬ ਮਨਿਸਟਰ ਸਾਹਿਬ ਨੇ ਦਿੱਤਾ ਸੀ ਕਿ ਉਸ ਦੇ ਖਿਲਾਫ ਇਨਕੁਆਇਰੀ ਸ਼ੁਰੂ ਹੋ ਚੁੱਕੀ ਹੈ ਔਰ ਪ੍ਰਾਈਮਾ ਫ਼ੇਸਾਈ ਕੇਸ ਸਾਬਤ ਹੋ ਗਿਆ ਹੈ ਔਰ ਵਿਜੀਲੈਂਸ ਡਿਪਾਰਟਮੈਂਟ ਨੂੰ ਮਾਮਲਾ ਦੇ ਦਿੱਤਾ ਹੈ। ਪਰ ਇਸ ਇਨਕੁਆਇਰੀ ਹੋਣ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਕੇਸ ਕੋਰਟ ਦੇ ਵਿਚ ਚਲਾ ਜਾਵੇਗਾ ਔਰ ਸੈਕਟਰੀ ਦੇ ਖਿਲਾਫ ਕਾਰਵਾਈ ਹੋ ਜਾਵੇਗੀ। ਮੈਂ ਮਨਿਸਟਰ ਦਾ ਜਵਾਬ ਸੁਣ ਕੇ ਆਰਾਮ ਨਾਲ ਬੈਠ ਗਿਆ ਪਰ ਉਸ ਤੋਂ ਬਾਦ ਕੀ ਹੋਇਆ? ਰੌਲਾ ਪਾਇਆ ਗਿਆ ਕਿ ਇੰਡਸਟਰੀ ਮਨਿਸਟਰ ਨੇ ਉਸੇ ਸੈਕਟਰੀ ਨੂੰ ਬਿਨਾਂ ਸੀ. ਐਮ. ਸਾਹਿਬ ਨੂੰ ਪੁੱਛੇ 5 ਸਾਲ ਲਈ ਸੈਕਟਰੀ ਲਗਾ ਦਿੱਤਾ। ਕਿੰਨਾ ਵੱਡਾ ਧੋਖਾ ਕੀਤਾ ਗਿਆ ਜਦ ਕਿ ਉਸੇ ਮਨਿਸਟਰ ਨੇ ਇਸੇ ਹਾਊਸ ਦੇ ਵਿਚ ਕਿਹਾ ਹੋਵੇ ਕਿ ਮੈਂ ਇਨਕੁਆਇਰੀ ਕਰਵਾ ਰਿਹਾ ਹਾਂ ਅਤੇ ਐਕਸ਼ਨ ਲਵਾਂਗੇ। ਪਰ ਬੜੇ ਦੁੱਖ ਦੀ ਗੱਲ ਹੈ ਕਿ ਬਜਾਏ ਐਕਸ਼ਨ ਦੇ ਉਸ ਨੂੰ ਹੋਰ 5 ਸਾਲ ਸੈਕਟਰੀ ਦੀ ਪਦਵੀ ਤੇ ਲਗਾ ਦਿੱਤਾ ਗਿਆ ਜਦ ਕਿ ਉਸ ਦੇ ਖਿਲਾਫ 35 ਦੇ 35 ਚਾਰਜਿਜ਼ ਸਾਬਤ ਹੋ ਚੁੱਕੇ ਸਨ ਔਰ ਇਹ ਕਿਹਾ ਗਿਆ ਸੀ ਕਿ ਫਲਾਣੇ ਫਲਾਣੇ ਕੇਸਿਜ਼ ਦੇ ਵਿਚ ਐਫ. ਆਈ. ਆਰ. ਦਰਜ ਹੋਣੇ ਚਾਹੀਦੇ ਹਨ ਪਰ ਕੇਸਿਜ਼ ਨੂੰ ਦਰਜ ਨਹੀਂ ਕਰਵਾਇਆ ਗਿਆ। ਇਹ ਧੋਖਾ ਸਾਡੇ ਨਾਲ ਇੰਡਸਟਰੀ ਮਨਿਸਟਰ ਨੇ ਕੀਤਾ। ਫਿਰ ਕਿਹਾ ਗਿਆ ਕਿ ਮੈਨੂੰ ਫਖਰ ਹੈ ਕਿ ਉਸ ਸੈਕਟਰੀ ਦਾ ਸਬੰਧ ਆਰ. ਐਸ. ਐਸ. ਦੇ ਨਾਲ ਹੈ (ਵਿਘਨ)। ਇਹ ਲੋਕ ਜਿਹੜੇ ਭੇਡ ਦੇ ਲਿਬਾਸ ਦੇ ਵਿਚ ਭੇੜੀਏ ਜਨਤਾ ਪਾਰਟੀ ਦੇ ਵਿਚ ਸ਼ਾਮਲ ਹੋ ਗਏ ਹਨ, ਫਿਰਕਾਪ੍ਰਸਤੀ ਫੈਲਾ ਰਹੇ ਹਨ ਇਹਨਾਂ ਦੇ ਕੰਮ ਵੇਖੋ, ਕਾਰ ਵੇਖੋ, ਕੀ ਹਨ? ਕਿੰਨੇ ਇਹ ਲੋਕ ਖੁਦਗਰਜ਼ ਹਨ। ਮੈਂ ਆਰ. ਐਸ. ਐਸ. ਦੇ ਬਾਰੇ ਦੱਸਦਾ ਹਾਂ ਕਿ ਇਹ ਛੋਟੇ ਛੋਟੇ ਬੱਚਿਆਂ ਨੂੰ ਆਪਣੇ ਜਾਲ ਦੇ ਵਿਚ ਫਸਾ ਕੇ ਉਨ੍ਹਾਂ ਦੇ ਦਿਮਾਗ ਸਾਫ ਕਰਨਾ ਚਾਹੁੰਦੇ ਹਨ, ਫਿਰਕਾਪ੍ਰਸਤੀ ਫੈਲਾਉਣਾ ਚਾਹੁੰਦੇ ਹਨ, ਵਿੱਤਕਰੇਬਾਜ਼ੀ ਪੈਦਾ ਕਰਨਾ ਚਾਹੁੰਦੇ ਹਨ (ਘੰਟੀ) ਜਦੋਂ ਉਹ ਸਵੇਰੇ ਕਿਸੇ ਮੁੰਡੇ ਨੂੰ ਬੁਲਾਉਣ ਲਈ ਆਉਂਦੇ ਹਨ, ਜੇਕਰ ਕਿਸੇ ਦਾ ਨਾਂ ਹੋਵੇ 'ਬਨਾਰਸੀ ਦਾਸ' ਉਸ ਨੂੰ

[ਸਾਥੀ ਰੂਪ ਲਾਲ]

ਆਵਾਜ਼ ਦੇਣਗੇ 'ਬਨਾਰਸੀ ਦਾਸ ਜੀ' ਪਰ ਜੇਕਰ ਉਨ੍ਹਾਂ ਦੇ ਕੋਲੋਂ ਪੁੱਛਿਆ ਜਾਵੇ ਕਿ ਇਹ ਕਿਸ ਦਾ ਮੁੰਡਾ ਹੈ ਫਿਰ ਕਹਿਣਗੇ ਇਹ ਨਾਥੂ ਰੰਗੇ ਦਾ ਮੁੰਡਾ ਹੈ। ਇਹ ਆਰ. ਐਸ. ਐਸ. ਵਾਲੇ ਪੁੱਤਰ ਨੂੰ 'ਜੀ' ਦੇ ਨਾਲ ਬੁਲਾਉਣਗੇ ਪਰ ਪਿਤਾ ਨੂੰ 'ਜੀ' ਨਾਲ ਨਹੀਂ ਬੁਲਾਉਣਗੇ। ਜੇ ਇਹ ਕਹਿਣਗੇ ਕਿ ਲਾਹੌਰ ਜਾ ਰਹੇ ਹਾਂ ਤਾਂ ਜਾਣਗੇ ਇਹ ਪਿਸ਼ਾਵਰ ਨੂੰ (ਘੰਟੀ)।

**ਸ੍ਰੀ ਸਭਾਪਤੀ :** ਸਾਥੀ ਸਾਹਿਬ, ਹੁਣ ਵਾਈਂਡ ਅਪ ਕਰ ਦਿਓ।

**ਸਾਥੀ ਰੂਪ ਲਾਲ :** ਇਥੇ ਇਕ ਸਵਾਲ ਕੋਇਲੇ ਦੇ ਬਾਰੇ ਕੀਤਾ ਸੀ। ਉਸ ਦਾ ਜਵਾਬ ਆਇਆ ਸੀ ਕਿ 4300 ਯੂਨਿਟਾਂ ਖੋਲ੍ਹੀਆਂ ਗਈਆਂ ਹਨ ਔਰ 36 ਹਜ਼ਾਰ ਵੈਗਨ ਕੋਇਲਾ ਦੇ ਰਹੇ ਹਾਂ (ਵਿਘਨ) ਚੇਅਰਮੈਨ ਸਾਹਿਬ, ਲੁਧਿਆਣੇ ਦੇ ਵਿਚ ਇਕ ਚੱਕੀ ਹੈ, ਉਸ ਨੂੰ ਕੋਇਲੇ ਦਾ ਕੋਟਾ ਮਿਲਦਾ ਹੈ ਜਦ ਕਿ ਚੱਕੀ ਤਾਂ ਬਿਜਲੀ ਦੇ ਨਾਲ ਚਲਦੀ ਹੈ ਔਰ ਜਿਹੜੇ ਰੈਕ ਕੋਇਲੇ ਦੇ ਉਸ ਨੂੰ ਮਿਲਦੇ ਹਨ, ਉਹ ਬਲੈਕ ਕਰੀ ਜਾ ਰਿਹਾ ਹੈ। (ਘੰਟੀ)

**ਸ੍ਰੀ ਸਭਾਪਤੀ :** ਸਾਥੀ ਸਾਹਿਬ, ਹੁਣ ਬੈਠੋ।

**ਕਾਮਰੇਡ ਸੰਪੂਰਣ ਸਿੰਘ ਧੌਲਾ** (ਧਨੌਲਾ) : ਚੇਅਰਮੈਨ ਸਾਹਿਬ, ਇਹ ਜਿਹੜਾ ਐਪਰੋਪ੍ਰੀਏਸ਼ਨ ਬਿਲ ਪੇਸ਼ ਕੀਤਾ ਗਿਆ ਹੈ ਉਸ ਤੇ ਮੈਂ ਬੋਲਣ ਲਈ ਖੜ੍ਹਾ ਹੋਇਆ ਹਾਂ। ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ ਪਰ ਇਸ ਪੰਜਾਬ ਦੇ ਵਿਚ ਕਿਸਾਨਾਂ ਦੇ ਨਾਲ ਜਿੰਨਾ ਧੋਖਾ ਹੋ ਰਿਹਾ ਹੈ ਉਤਨਾ ਧੋਖਾ ਪਹਿਲੇ ਕਦੇ ਨਹੀਂ ਹੋਇਆ, ਔਰ ਇਹ ਕਿਸਾਨਾਂ ਦੇ ਨਾਲ ਧੋਖਾ ਕਾਬਲੇਬਰਦਾਸ਼ਤ ਨਹੀਂ ਹੈ। ਨਰਮੇ ਦਾ ਭਾਅ ਪਹਿਲੇ ਕੀ ਚਲਾ ਗਿਆ ਸੀ ? 200-/ਰੁਪਏ ਫਿਰ 250/- ਰੁਪਏ ਦੇ ਹਿਸਾਬ ਨਾਲ ਵਿੱਕਦਾ ਰਿਹਾ, ਇਹ ਨਰਮਾ ਸਾਰਾ ਛੋਟਿਆਂ ਕਿਸਾਨਾਂ ਨੇ ਮੰਡੀਆਂ ਦੇ ਵਿਚ ਵੇਚਿਆ ਪਰ ਦੁੱਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਜਦੋਂ ਇਹ ਨਰਮਾ ਵਪਾਰੀਆਂ ਦੇ ਕੋਲ ਪਹੁੰਚ ਗਿਆ ਇਸ ਦੇ ਭਾਅ 450/- ਰੁਪਏ ਤੱਕ ਪਹੁੰਚ ਗਏ ਹਨ। ਅੱਜ ਅਖਬਾਰ ਦੇ ਵਿਚ ਆਇਆ ਹੈ ਕਿ ਇਕ ਕਿਸਾਨ ਨੇ ਆਪਣੀ ਆਲੂਆਂ ਦੀ ਬੋਰੀ ਵੇਚ ਕੇ ਇਕ ਕਿਲੋ ਅੰਬ ਖਰੀਦੇ। ਹੁਣ ਤੁਸੀਂ ਅਦਾਜ਼ਾ ਲਗਾ ਲਓ ਕਿ ਆਲੂਆਂ ਦਾ ਕੀ ਹਾਲ ਹੋਇਆ ਅਤੇ ਇਸ ਦੇ ਨਾਲ ਕਿਸਾਨ ਨੂੰ ਕਿੰਨਾ ਨੁਕਸਾਨ ਹੋਇਆ ਹੈ। ਪੰਜਾਬ ਦੇ ਕਿਸਾਨ ਦੇ ਨਾਲ ਬੜਾ ਵੱਡਾ ਧੋਖਾ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕਿਸਾਨਾਂ ਨੂੰ ਜਿਹੜੀ ਖਾਦ ਮਿਲਦੀ ਹੈ ਉਸ ਦੇ ਵਿਚ ਮਿਲਾਵਟ, ਬੀਜਾਂ ਦੇ ਵਿਚ ਮਿਲਾਵਟ, ਕੀੜੇਮਾਰ ਦਵਾਈਆਂ ਵਿਚ ਮਿਲਾਵਟ। ਡੀਜ਼ਲ ਦੀ ਜਿਤਨੀ ਕਮੀ ਹੈ ਉਸ ਦਾ ਜੋ ਹਾਲ ਹੈ ਉਹ ਵੀ ਤੁਹਾਨੂੰ ਪਤਾ ਹੈ ਕਿ ਡੀਜ਼ਲ ਲੈਣ ਲਈ ਪੈਟਰੋਲ ਪੰਪਾਂ ਤੇ ਕਿੰਨੀਆਂ ਕਿਸਾਨਾਂ ਦੀਆਂ ਭੀੜਾਂ ਲਗੀਆਂ ਰਹਿੰਦੀਆਂ ਹਨ ਅਤੇ ਉਹ ਲਾਈਨਾਂ ਦੇ ਵਿਚ ਖੜੇ ਰਹਿੰਦੇ ਹਨ। ਡੀਜ਼ਲ ਲੈਣ ਦੇ ਵਿਚ ਉਨ੍ਹਾਂ ਦਾ ਰੋਜ਼ ਦਾ 25-30 ਰੁਪਏ ਦਾ ਨੁਕਸਾਨ ਹੁੰਦਾ ਹੈ ਤਾਂ ਜਾ ਕੇ ਉਸ ਨੂੰ ਡੀਜ਼ਲ ਪ੍ਰਾਪਤ ਹੁੰਦਾ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕਿਸਾਨਾਂ ਦੀ ਮਦਦ ਲਈ ਸਰਕਾਰ ਵਲੋਂ ਉਚੇਰੇ ਕਦਮ ਚੁੱਕਣ ਦੀ ਲੋੜ ਹੈ। ਸਰਕਾਰ ਨੂੰ ਛੋਟੇ ਕਿਸਾਨਾਂ ਦੀ ਮਦਦ ਕਰਨੀ ਚਾਹੀਦੀ ਹੈ ਜਿੰਨੀਆਂ ਵੀ ਕਮਰਸ਼ੀਅਲ ਕਰਾਪਸ ਜਿਵੇਂ ਸਰਸੋਂ, ਮਿਰਚ, ਕਪਾਹ, ਆਦਿ ਸਨ ਉਨ੍ਹਾਂ ਤੇ ਟੈਕਸ ਮੁਆਫ ਕਰ ਦੇਣਾ ਚਾਹੀਦਾ ਹੈ ਕਿਉਂਕਿ ਹੁਣ ਇਹ ਕਮਰਸ਼ੀਅਲ ਕਰਾਪਸ ਨਹੀਂ ਰਹੀਆਂ। ਕਿਸਾਨ ਦੀ ਹਿੰਮਤ ਹੁਣ ਟੈਕਸ ਦੇਣ ਦੀ ਨਹੀਂ ਰਹੀ ਹੈ। ਇਹ ਕਮਰਸ਼ੀਅਲ ਕਰਾਪਸ ਤੇ ਟੈਕਸ ਨੂੰ ਫੌਰੀ ਤੌਰ ਤੇ ਖਤਮ ਕਰ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਕਿਸਾਨਾਂ ਨੂੰ ਸਰਕਾਰ ਵਲੋਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ।

ਖਾਦਾਂ ਅਤੇ ਹੋਰ ਕੀੜੇ ਮਾਰ ਦਵਾਈਆਂ ਨੂੰ ਸਸਤਾ ਕਰਨਾ ਚਾਹੀਦਾ ਹੈ । ਇਸ ਤੋਂ ਵੀ ਬੜੀ ਜ਼ਰੂਰੀ ਗੱਲ ਹੋਰ ਹੈ ਜਿਹੜੀ ਕਿਸਾਨ ਦੀ ਲੁੱਟ ਦਾ ਕਾਰਨ ਬਣੀ ਹੋਈ ਹੈ । ਖਾਲ ਪੱਕੇ ਕੀਤੇ ਜਾਂਦੇ ਹਨ, ਬੜੀ ਚੰਗੀ ਗੱਲ ਹੈ, ਪੱਕੇ ਕਰਨੇ ਚਾਹੀਦੇ ਹਨ ਇਸ ਨਾਲ ਕਿਸਾਨ ਨੂੰ ਪੂਰਾ ਪੂਰਾ ਪਾਣੀ ਮਿਲੇਗਾ ਅਤੇ ਉਸ ਦੀ ਫਸਲ ਚੰਗੀ ਹੋਵੇਗੀ ਪਰ ਇਸ ਦੇ ਉਤੇ ਜਿਹੜਾ ਐਨਾ ਖਰਚਾ ਪੈ ਰਿਹਾ ਹੈ ਇਹ ਕਿਸਾਨ ਲਈ ਨਾ-ਕਾਬਲੇ ਬਰਦਾਸ਼ਤ ਹੁੰਦਾ ਜਾ ਰਿਹਾ ਹੈ । ਮੈਂ ਸਰਕਾਰ ਨੂੰ ਸੁਝਾਓ ਦਿਆਂਗਾ ਕਿ ਮੰਡੀਕਰਨ ਬੋਰਡ ਦਾ ਸਾਰਾ ਰੁਪਿਆ ਖਾਲਾਂ ਪੱਕੇ ਕਰਨ ਤੇ ਲਗਾਉਣਾ ਚਾਹੀਦਾ ਹੈ । ਇਸ ਤੋਂ ਪਹਿਲਾਂ ਮੰਡੀ ਕਰਨ ਬੋਰਡ ਮੰਡੀਆਂ ਨੂੰ ਪਿੰਡਾਂ ਨਾਲ ਜੋੜਨ ਲਈ ਸੜਕਾਂ ਬਣਾਉਂਦਾ ਸੀ, ਉਹ ਸੜਕਾਂ ਪੂਰੀਆਂ ਹੋ ਗਈਆਂ ਹਨ ਇਸ ਕਰਕੇ ਇਹ ਸਾਰੇ ਦਾ ਸਾਰਾ ਰੁਪਿਆ ਖਾਲਾਂ ਤੇ ਲਗਾਉਣਾ ਚਾਹੀਦਾ ਹੈ ।

ਹੁਣ ਮੈਂ ਕਿਸਾਨ ਦੀ ਜਿਣਸ ਦੇ ਭਾਵਾਂ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੂੰ ਸੈਂਟਰਲ ਗੌਰਮਿੰਟ ਨਾਲ ਗੱਲ ਬਾਤ ਕਰਕੇ, ਜਿਹੜੀ ਚੀਜ਼ ਦਾ ਇਨ੍ਹਾਂ ਪਾਸ ਅਖਤਿਆਰ ਹੈ ਉਹ ਆਪ ਕਰਨ ਅਤੇ ਜਿਸ ਦਾ ਅਖਤਿਆਰ ਸੈਂਟਰਲ ਗੌਰਮਿੰਟ ਪਾਸ ਹੈ, ਉਨ੍ਹਾਂ ਨਾਲ ਗੱਲ ਬਾਤ ਕਰਕੇ ਕਿਸਾਨ ਦੀ ਜਿਣਸ ਦੇ ਭਾਅ ਉਸ ਦੀ ਜਿਣਸ ਆਉਣ ਤੋਂ ਪਹਿਲਾਂ ਮੁਕੱਰਰ ਕਰਨੇ ਚਾਹੀਦੇ ਹਨ।

ਹੁਣ ਮੈਂ ਲਾਅ ਐਂਡ ਆਰਡਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਸੁਨਾਮ ਵਿਚ 19 ਮਾਰਚ ਨੂੰ ਇਕ ਬੜੀ ਦੁੱਖਦਾਈ ਘਟਨਾ ਹੋਈ। ਉਥੇ ਚਾਰ ਸਾਲ ਦਾ ਬੱਚਾ ਸਕੂਲ ਨੂੰ ਜਾਂਦਾ ਹੋਇਆ ਕਿਸੇ ਬਦਮਾਸ਼ ਨੇ ਚੁਕ ਲਿਆ। ਪੁਲਿਸ ਵਲੋਂ ਐਨੀ ਕੋਤਾਹੀ ਦਿਖਾਈ ਗਈ ਕਿ ਕਈ ਦਿਨ ਉਸ ਦੀ ਰਿਪੋਰਟ ਦਰਜ ਨਹੀਂ ਕੀਤੀ ਗਈ। ਆਖ਼ਿਰ ਵਿਚ 13, 14 ਦਿਨ ਬਾਅਦ 30 ਤਾਰੀਖ ਨੂੰ ਉਸ ਬੱਚੇ ਦੀ ਲਾਸ਼ ਸਾਈਕਲ ਨਾਲ ਬੰਨ੍ਹੀ ਹੋਈ ਨਹਿਰ ਵਿਚ ਸੁੱਟੀ ਹੋਈ ਪਾਈ ਗਈ । ਉਥੇ ਡੀ. ਆਈ. ਜੀ ਬੈਠਾ ਹੋਇਆ ਹੈ। ਆਈ. ਜੀ. ਵੀ ਉਥੇ ਹੋ ਕੇ ਆਇਆ ਹੈ । ਉਥੇ 4 ਡੀ. ਐਸ. ਪੀਜ਼ ਬੈਠੇ ਹਨ, 8 ਇਨਸਪੈਕਟਰ ਉਥੇ ਬੈਠੇ ਹਨ। ਪੁਲਿਸ ਦਾ ਐਡਾ ਵੱਡਾ ਜੱਥਾ ਉਥੇ ਬੈਠਾ ਹੈ ਪਰ ਹਾਲਾਂ ਤਕ ਇਹ ਜਿਹੜੀ ਦੁੱਖਦਾਈ ਘਟਨਾ ਹੋਈ ਹੈ ਇਸ ਦਾ ਕੋਈ ਪਤਾ ਨਹੀਂ ਲਗਾ ਸਕੇ। ਇਹ ਪਤਾ ਨਹੀਂ ਲਗਾ ਸਕੇ ਕਿ ਕਤਲ ਕਿਸ ਨੇ ਕੀਤਾ ਹੈ। ਲੋਕਾਂ ਵਿਚ ਇਸ ਬਾਰੇ ਬੜੀ ਬੇਚੈਨੀ ਹੈ। ਰੋਜ਼ ਜਲਸੇ ਹੁੰਦੇ ਹਨ, ਜਲੂਸ ਨਿਕਲਦੇ ਹਨ। ਸਰਕਾਰ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਜਿਸ ਨੇ ਇਹ ਜੁਰਮ ਕੀਤਾ ਹੈ ਉਸ ਨੂੰ ਫੜ ਕੇ ਸਜ਼ਾ ਦੇਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਇਕ ਹੋਰ ਬੜੀ ਅਹਿਮ ਗੱਲ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਇਹ ਬੜਾ ਅਹਿਮ ਮਸਲਾ ਹੈ । ਪੁਲਿਸ ਵਾਲੇ ਕਰਾਈਮਜ਼ ਦਾ ਹਫਤਾ ਮਨਾਉਂਦੇ ਹਨ। ਪੁਲਿਸ ਕਪਤਾਨ ਵਲੋਂ ਸਾਰੇ ਥਾਣੇਦਾਰਾਂ ਨੂੰ ਸੱਦ ਕੇ ਕਿਹਾ ਜਾਂਦਾ ਹੈ ਕਿ ਇਕ ਹਫਤਾ ਕਰਾਈਮਜ਼ ਦਾ ਮਨਾਓ ਜਿਸ ਵਿਚ ਤੁਸੀਂ ਸ਼ਰਾਬ ਫੜਨੀ ਹੈ, ਅਫੀਮ ਫੜਨੀ ਹੈ ਅਤੇ ਜਿਹੜੇ ਨਜਾਇਜ਼ ਹਥਿਆਰ ਹਨ ਉਹ ਫੜਨੇ ਹਨ। ਚੇਅਰਮੈਨ ਸਾਹਿਬ, ਮੈਂ ਇਸ ਸਦਨ ਵਿਚ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਲੋਕੀਂ ਤਾਂ ਕਰਾਈਮਜ਼ ਜਿਹੋ ਜਿਹੇ ਪਹਿਲਾਂ ਕਰਦੇ ਸਨ ਉਹੋ ਜਿਹੇ ਹੀ ਕਰਦੇ ਹਨ ਪਰ ਪੁਲਿਸ ਨੇ ਜ਼ਰੂਰ ਕਰਾਈਮਜ਼ ਕਰਨੇ ਸ਼ੁਰੂ ਕਰ ਦਿੱਤੇ ਹਨ। ਜੇ ਕਿਸੇ ਕੋਲੋਂ ਕੋਈ ਛੋਟੀ ਮੋਟੀ ਚੀਜ਼ ਵੀ ਫੜੀ ਜਾਵੇ ਤਾਂ ਉਸ ਉਤੇ ਨਜਾਇਜ਼ ਬਰਛਾ ਪਾ ਦਿੰਦੇ ਹਨ। ਜੇ ਕਿਸੇ ਕੋਲੋਂ ਅਫੀਮ ਫੜੀ ਜਾਂਦੀ ਹੈ ਤਾਂ ਉਹ ਆਪਣੇ ਕੋਲ ਰੱਖ ਲੈਂਦੇ ਹਨ ਅਤੇ ਉਸ ਉਤੇ ਸ਼ਰਾਬ ਦੀਆਂ ਬੋਤਲਾਂ ਪਾ ਦਿੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਚੀਜ਼ ਬਿਲਕੁਲ ਬੰਦ ਹੋਣੀ ਚਾਹੀਦੀ ਹੈ।

[ ਕਾਮਰੇਡ ਸੰਪੂਰਨ ਸਿੰਘ ਧੌਲਾ ]

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਿਚ ਸਿਪਾਹੀ ਅਤੇ ਹਵਾਲਦਾਰ ਦੇ ਕੋਈ ਟੀ. ਏ., ਡੀ. ਏ., ਦੇ ਬਿੱਲ ਨਹੀਂ ਬਣਦੇ ਪਰ ਜਿਹੜੇ ਪੁਲਿਸ ਦੇ ਅਫਸਰ ਹਨ ਉਨ੍ਹਾਂ ਨੂੰ ਦੂਜੇ ਦਿਨ ਬਿਲ ਦੇ ਪੈਸੇ ਮਿਲ ਜਾਂਦੇ ਹਨ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਪੁਲਿਸ ਦੇ ਸਿਪਾਹੀ ਅਤੇ ਹਵਾਲਦਾਰ ਦਾ ਵੀ ਬਿੱਲ ਬਣਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਖਰਚਾ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਸ਼ਰਾਬਬੰਦੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਤੋਂ ਪਹਿਲਾਂ ਜਿਹੜੀ ਸਰਕਾਰ ਸੀ ਉਸ ਨੇ ਨਸ਼ਾਬੰਦੀ ਦਾ ਨਾਹਰਾ ਦਿੱਤਾ ਸੀ ਪਰ ਇਸ ਨਵੀਂ ਸਰਕਾਰ ਨੇ ਸ਼ਰਾਬ ਬੰਦੀ ਦਾ ਨਾਅਰਾ ਦਿੱਤਾ ਹੈ। ਮੈਂ ਕੋਈ ਇਸ ਦੀ ਵਕਾਲਤ ਕਰਨ ਵਾਸਤੇ ਨਹੀਂ ਖੜਾ ਹੋਇਆ, ਇਹ ਚੰਗੀ ਗੱਲ ਹੈ ਇਹ ਸ਼ਰਾਬ ਬੰਦੀ ਹੋਣੀ ਚਾਹੀਦੀ ਹੈ। ਪਰ ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਜਿੰਨੀਆਂ ਸ਼ਰਾਬ ਦੀਆਂ ਦੁਕਾਨਾਂ ਦੀ ਨਿਲਾਮੀ ਹੋਈ ਹੈ ਇਸ ਤੋਂ 12 ਕਰੋੜ ਰੁਪਏ ਦੀ ਆਮਦਨ ਹੋਈ ਹੈ। ਫਿਰ ਇਹ ਕਹਿੰਦੇ ਹਨ ਕਿ 17/- ਰੁਪਏ ਦੀ ਬੋਤਲ ਵੇਚੀ ਜਾਂਦੀ ਹੈ ਪਰ ਜਿਸ ਵੇਲੇ ਨਿਲਾਮੀ ਹੋਈ ਤਾਂ ਉਸ ਵੇਲੇ 2-3 ਰੁਪਏ ਘਾਟੇ ਵਿਚ ਬੋਤਲ ਵੇਚੀ ਗਈ। ਇਸ ਤਰ੍ਹਾਂ ਤੁਸੀਂ ਅੰਦਾਜ਼ਾ ਲਗਾ ਲਵੋ ਕਿ ਉਹ ਲੋਕ ਆਪਣਾ ਘਾਟਾ ਪੂਰਾ ਕਰਨ ਲਈ ਬੋਤਲਾਂ ਵਿਚ ਕੁਚਲੇ ਪਾਉਣਗੇ ਜਾਂ ਬੋਤਲਾਂ ਵਿਚ ਜ਼ਹਿਰ ਪਾਉਣਗੇ ਅਤੇ ਜਾਂ ਪਾਣੀ ਪਾ ਕੇ ਵੇਚਣਗੇ। ਲੋਕੀਂ ਅੱਜ ਕੱਲ ਸ਼ਰਾਬਬੰਦੀ ਦੀ ਥਾਂ ਸ਼ਰਾਬ ਗੰਦੀ ਕਹਿਣ ਲਗ ਪਏ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਪੁਰਾਣੇ ਠੇਕੇਦਾਰ ਹਨ ਜਿਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਤਜਰਬਾ ਹੈ, ਜਿਨ੍ਹਾਂ ਨੂੰ ਸ਼ਰਾਬ ਵਿਚ ਪਾਣੀ ਪਾਉਣ ਦਾ ਤਜਰਬਾ ਹੈ, ਜਿਨ੍ਹਾਂ ਨੂੰ ਮਿਲਾਵਟ ਕਰਨ ਦਾ ਤਜਰਬਾ ਹੈ ਉਨ੍ਹਾਂ ਤੋਂ ਇਹ ਕੰਮ ਲੈ ਕੇ ਬੇਰੁਜ਼ਗਾਰ ਪੜ੍ਹੇ ਲਿਖੇ ਮੁੰਡਿਆਂ ਨੂੰ ਇਹ ਠੇਕਿਆਂ ਦੀਆਂ ਦੁਕਾਨਾਂ ਦੇਣੀਆਂ ਚਾਹੀਦੀਆਂ ਹਨ। ਉਨ੍ਹਾਂ ਨੂੰ ਤੁਸੀਂ 16/- ਰੁਪਏ ਦੀ ਬੋਤਲ ਦਿਓ ਅਤੇ ਉਹ ਲੋਕਾਂ ਨੂੰ 17/- ਰੁਪਏ ਦੀ ਬੋਤਲ ਵੇਚਣਗੇ। ਇਸ ਤਰ੍ਹਾਂ ਉਨ੍ਹਾਂ ਦੀ ਬੇਰੁਜ਼ਗਾਰੀ ਵੀ ਦੂਰ ਹੋਵੇਗੀ ਅਤੇ ਸ਼ਰਾਬ ਵੀ ਠੀਕ ਵਿਕੇਗੀ।

ਹੁਣ ਮੈਂ ਹੈਲਥ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਹੈਲਥ ਮਨਿਸਟਰ ਨੇ ਪਿੰਡਾਂ ਵਿਚ ਬਹੁਤ ਸਾਰੀਆਂ ਡਿਸਪੈਂਸਰੀਆਂ ਖੋਲ੍ਹ ਦਿੱਤੀਆਂ ਹਨ, ਇਸ ਕੰਮ ਲਈ ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਪਰ ਨਾਲ ਹੀ ਇਸ ਗਲ ਦੀ ਬੜਾ ਦੁੱਖ ਹੈ ਕਿ ਉਥੇ ਡਿਸਪੈਂਸਰੀਆਂ ਤਾਂ ਜ਼ਰੂਰ ਹਨ, ਸਟਾਫ ਵੀ ਜ਼ਰੂਰ ਹੈ ਪਰ ਉਥੇ ਕੋਈ ਦਵਾਈਆਂ ਦੀ ਦੁਕਾਨ ਨਹੀਂ ਹੈ ਜਿਥੋਂ ਉਹ ਲੋਕ ਦਵਾਈਆਂ ਖਰੀਦ ਸਕਣ। ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੈਲਥ ਦੇ ਦੋ ਮਹਿਕਮੇ ਹਨ, ਇਕ ਮੈਡੀਕਲ ਹੈਲਥ ਅਤੇ ਦੂਜਾ ਮੈਡੀ-ਕਲ ਐਜੂਕੇਸ਼ਨ। ਮੈਂ ਇਹ ਨਹੀਂ ਕਹਿੰਦਾ ਕਿ ਇਹ ਦੋ ਵੱਖ ਵੱਖ ਮਹਿਕਮੇਂ ਕਿਉਂ ਹਨ ਪਰ ਮੈਂ ਐਨਾ ਜ਼ਰੂਰ ਕਹਿੰਦਾ ਹਾਂ ਕਿ ਇਹ ਦੋਨੋਂ ਮਹਿਕਮੇ ਇਕ ਮਨਿਸਟਰ ਦੇ ਅਧੀਨ ਹੋਣੇ ਚਾਹੀਦੇ ਹਨ। ਇਹ ਅੱਡ ਅੱਡ ਮਨਿਸਟਰਾਂ ਕੋਲ ਨਹੀਂ ਹੋਣੇ ਚਾਹੀਦੇ।

ਹੁਣ ਮੈਂ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਜਦ ਕਾਂਗਰਸ ਦਾ ਰਾਜ ਖ਼ਤਮ ਹੋਇਆ ਅਤੇ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਮੁਲਾਜ਼ਮਾਂ ਨੇ ਸੋਚਿਆ ਕਿ ਇਹ ਸਰਕਾਰ ਜ਼ਰੂਰ ਸਾਨੂੰ ਕੁਝ ਦੇਵੇਗੀ । ਇਸ ਸਰਕਾਰ ਨੇ ਮੁਲਾਜ਼ਮਾਂ ਨੂੰ 50/- ਰੁਪਏ ਮੈਡੀਕਲ ਦੇ ਇਕ ਸਾਲ ਦੇ ਦਿੱਤੇ ਹਨ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਬੰਗਾਲ ਸਟੇਟ, ਜਿਹੜੀ ਸਾਡੇ ਨਾਲੋਂ ਇਕਨਾਮੀਕਲੀ ਪਿੱਛੇ ਹੈ, ਉਸ ਨੇ ਆਪਣੇ ਮੁਲਾਜ਼ਮਾਂ ਨੂੰ ਇਕ ਮਹੀਨੇ ਦੇ 16 ਰੁਪਏ 70 ਪੈਸੇ ਦਿੱਤੇ ਹਨ ਪਰ ਸਾਡੀ ਸਰਕਾਰ ਨੇ 50/- ਰੁਪਏ ਸਾਲ ਦੇ ਦਿੱਤੇ ਹਨ। ਇਹ ਤਾਂ ਚੇਅਰਮੈਨ ਸਾਹਿਬ, ਹਾਤਮਤਾਈ ਦੀ ਕਬਰ ਤੇ ਲੱਤ ਮਾਰਨ ਵਾਲੀ ਗੱਲ ਹੈ। 50/- ਰੁਪਏ ਨਾਲ ਤਾਂ ਜੇ ਕਿਸੇ ਮਾਸਟਰ ਦਾ ਬੱਚਾ ਬੀਮਾਰ ਪੈ ਜਾਵੇ ਤਾਂ ਉਸ ਦੀ ਦਵਾਈ

ਵੀ ਪੂਰੀ ਨਹੀਂ ਆਉਣੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੇ ਕਮਿਸ਼ਨ ਦੀ ਰਿਪੋਰਟ ਨੂੰ ਉਡੀਕਣ ਤੋਂ ਬਿਨਾਂ ਹੀ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾ ਦੇਣੀਆਂ ਚਾਹੀਦੀਆਂ ਹਨ।

ਪਿਛਲੇ ਸਾਲ ਐਫ. ਐਮ. ਸਾਹਿਬ ਨੇ ਇਸ ਸਦਨ ਵਿਚ ਇਹ ਕਿਹਾ ਸੀ ਕਿ ਅਸੀਂ ਬੇਰੁਜ਼ਗਾਰਾਂ ਨੂੰ ਭੱਤਾ ਦਿਆਂਗੇ, ਇਹ ਸੁਣ ਕੇ ਸਾਨੂੰ ਬੜੀ ਖੁਸ਼ੀ ਹੋਈ ਸੀ ਪਰ ਇਸ ਬਾਰੇ ਇਸ ਸਰਕਾਰ ਨੇ ਹਾਲਾਂ ਕੁਝ ਨਹੀਂ ਕੀਤਾ । ਇਨ੍ਹਾਂ ਦੀ ਲਾਲ ਫੀਤਾਸ਼ਾਹੀ ਕੁਝ ਨਹੀਂ ਕਰਨ ਦਿੰਦੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਸਰਕਾਰ ਨੇ ਵਾਇਦਾ ਕੀਤਾ ਸੀ ਇਸ ਨੂੰ ਫੁਲ-ਫਿਲ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਲੋਕਾਂ ਦੀ ਬੇਚੈਨੀ ਨੂੰ ਦੂਰ ਕਰਨਾ ਚਾਹੀਦਾ ਹੈ।

**ਸ੍ਰੀ ਸਭਾਪਤੀ :** ਤੁਸੀਂ 2 ਮਿੰਟਾਂ ਵਿਚ ਵਾਈਂਡ ਅੱਪ ਕਰੋ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਠੀਕ ਹੈ ਜੀ। ਇਨ੍ਹਾਂ ਸਾਰੀਆਂ ਗੱਲਾਂ ਦਾ ਹੱਲ ਇਹ ਹੈ ਕਿ ਰਾਜਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ । ਇਹ ਇੱਕਲੇ ਪੰਜਾਬ ਦੀ ਹੀ ਆਵਾਜ਼ ਨਹੀਂ ਹੈ ਇਹ ਹਿੰਦੁਸਤਾਨ ਦੇ ਸਾਰੇ ਰਾਜਾਂ ਦੀ ਆਵਾਜ਼ ਹੈ । ਇਸ ਆਵਾਜ਼ ਨੂੰ ਦਬਾਇਆ ਨਹੀਂ ਜਾ ਸਕਦਾ । ਇਸ ਦੇ ਨਾਲ ਹਿੰਦੁਸਤਾਨ ਕਮਜ਼ੋਰ ਨਹੀਂ ਹੋਵੇਗਾ ਬਲਕਿ ਹਿੰਦੁਸਤਾਨ ਦਾ ਢਾਂਚਾ ਮਜ਼ਬੂਤ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਸੈਂਟਰ ਦੀ ਸਰਕਾਰ ਰਾਜਾਂ ਵਿਚ ਜਿਥੇ ਵਿਰੋਧੀ ਸਰਕਾਰਾਂ ਹੋਣਗੀਆਂ ਉਨ੍ਹਾਂ ਰਾਜਾਂ ਦੀਆਂ ਸਰਕਾਰਾਂ ਨੂੰ ਉਹ ਤੋੜ ਨਹੀਂ ਸਕੇਗੀ । ਤੁਹਾਨੂੰ ਪਤਾ ਹੈ ਕਿ ਪਹਿਲਾਂ ਕਿਸ ਤਰ੍ਹਾਂ ਰਾਜਾਂ ਦੀਆਂ ਸਰ ਕਾਰਾਂ ਟੁੱਟਦੀਆਂ ਰਹੀਆਂ ਹਨ। ਪਹਿਲਾਂ 1956 ਵਿਚ ਕਾਂਗਰਸ ਸਰਕਾਰ ਨੇ ਪੈਪਸੂ ਵਿਚ ਵਿਰੋਧੀ ਸਰਕਾਰ ਨੂੰ ਤੋੜਿਆ ਸੀ। ਫਿਰ ਇਸੇ ਤਰ੍ਹਾਂ ਹੀ ਪੰਜਾਬ ਵਿਚ ਅਤੇ ਕੇਰਲਾ ਵਿਚ ਵਿਰੋਧੀ ਪਾਰਟੀਆਂ ਦੀਆਂ ਸਰ-ਕਾਰਾਂ ਨੂੰ ਤੋੜਿਆ ਗਿਆ ਇਸ ਲਈ ਜੇ ਰਾਜਾਂ ਨੂੰ ਵੱਧ ਅਧਿਕਾਰ ਹੋਣਗੇ ਤਾਂ ਸੈਂਟਰ ਦੀ ਸਰਕਾਰ ਇਸ ਤਰ੍ਹਾਂ ਨਹੀਂ ਕਰ ਸਕੇਗੀ । ਰਾਜਾਂ ਨੂੰ ਮਾਲੀ ਅਧਿਕਾਰ ਵੀ ਮਿਲਣੇ ਚਾਹੀਦੇ ਹਨ। ਇਸ ਤੋਂ ਇਲਾਵਾ ਸਨੱਅਤ ਤੇ ਯੋਜਨਾਵਾਂ ਜਿਹੜੀਆਂ ਹਨ ਉਨ੍ਹਾਂ ਦੀ ਮਨਜ਼ੂਰੀ ਦੀ ਲੋੜ ਵੀ ਨਹੀਂ ਪਏਗੀ । ਪਾਰਲੀਮੈਂਟ ਦੇ ਮੈਂਬਰਾਂ ਦੀ ਗਲ ਮੇਰੇ ਦੋਸਤ ਨੇ ਦਸੀ ਸੀ ਕਿ ਉਨ੍ਹਾਂ ਦੇ ਨਾਲ ਕਿਸ ਤਰ੍ਹਾਂ ਦੁਰਵਿਵਹਾਰ ਹੋਇਆ, ਉਹ ਦੁਰਵਿਵਹਾਰ ਵੀ ਨਹੀਂ ਹੋਵੇਗਾ ਜੇਕਰ ਵੱਧ ਅਧਿਕਾਰ ਮਿਲਣ। ਹੈਡ ਵਰਕਸ ਦੀ ਗਲ ਹੈ। ਮੈਂ ਦਸੱਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਹਨ ਔਰ ਪੰਜਾਬ ਵਿਚ ਹੀ ਰਹਿਣਗੇ ਔਰ ਇਨ੍ਹਾਂ ਹੈਡ ਵਰਕਸ ਲਈ ਅਸੀਂ ਨਾਦਰ ਨਾਲ ਲੜੇ, ਸਿਕੰਦਰ ਨਾਲ ਲੜੇ, ਅਹਿਮਦ ਸ਼ਾਹ ਅਬਦਾਲੀ ਨਾਲ ਲੜੇ ਔਰ ਹੁਣ ਵੀ ਅਸੀਂ ਲੜਾਂਗੇ । ਭਾਵੇਂ ਸਾਨੂੰ ਕਿੰਨੀਆਂ ਹੀ ਕੁਰਬਾਨੀਆਂ ਕਿਉਂ ਨਾ ਕਰਨੀਆਂ ਪੈਣ ? (ਘੰਟੀ)

ਇਸ ਦੇ ਨਾਲ ਹੀ ਸੀ.ਆਰ.ਪੀ. ਦਾ ਜਿਹੜਾ ਦਖ਼ਲ ਹੈ ਉਹ ਵੀ ਘੱਟ ਜਾਵੇਗਾ। ਇਸ ਦੇ ਨਾਲ ਨਾਲ ਜਿਹੜੇ ਰਾਜਾਂ ਵਿਚ ਵਿਕਾਸ ਦੇ ਕੰਮ ਹਨ ਉਹ ਸਾਰੇ ਰਾਜਾਂ ਨੇ ਕਰਨੇ ਹੁੰਦੇ ਹਨ ਪਰ ਜਿਹੜਾ ਆਮਦਨ ਦੇ ਸੋਮੇ ਹਨ ਉਹ ਸਾਰੇ ਸੈਂਟਰ ਦੇ ਕੋਲ ਹਨ। ਇਸ ਲਈ ਸਾਰੇ ਰਾਜਾਂ ਨੂੰ ਸੈਂਟਰ ਵਲ ਵੇਖਣਾ ਪੈਂਦਾ ਹੈ। ਅਗਰ ਵੱਧ ਅਧਿਕਾਰ ਰਾਜਾਂ ਨੂੰ ਦਿੱਤੇ ਜਾਣ ਤਾਂ ਸਾਨੂੰ ਸੈਂਟਰ ਕੋਲ ਹੱਥ ਨਹੀਂ ਅੱਡਣੇ ਪੈਣਗੇ ਅਤੇ ਦਿੱਲੀ ਦੀ ਪਰਕਰਮਾ ਨਹੀਂ ਕਰਨੀ ਪਵੇਗੀ। ਮੈਂ ਸਾਰੀਆਂ ਅਗਾਂਹ ਵੱਧੂ ਪਾਰਟੀਆਂ ਨੂੰ ਬੇਨਤੀ ਕਰਦਾ ਹਾਂ ਕਿ ਰਾਜਾਂ ਨੂੰ ਵੱਧ ਅਧਿਕਾਰਾਂ ਲਈ ਬਿਗਲ ਬਜਾ ਦਿਓ (ਘੰਟੀ)। ਮੈਂ ਅਕਾਲੀ ਵੀਰਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਰਾਜਾਂ ਦੇ ਵੱਧ ਅਧਿਕਾਰਾਂ ਲਈ ਉਸ ਥਾਂ ਤੇ ਪਰਣ ਕੀਤਾ ਹੈ ਜਿਥੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲੀਆ ਸਲਤਨਤ ਦਾ ਤਖਤਾ ਉਲਟਣ ਲਈ ਅਤੇ ਜ਼ੁਲਮਾਂ ਦਾ ਨਾਸ਼ ਕਰਨ ਲਈ ਪਰਤਿਗਿਆ ਕੀਤੀ ਸੀ। ਇਹ ਹੁਣ ਨਾਂ ਬਦਲੀ ਜਾ ਰਹੇ ਹਨ ਅਤੇ

[ ਕਾਮਰੇਡ ਸੰਪੂਰਨ ਸਿੰਘ ਧੌਲਾ ]

ਕਹਿੰਦੇ ਹਨ ਕਿ ਰਾਜਾਂ ਨੂੰ ਮਾਲੀ ਅਖਤਿਆਰ ਵੱਧ ਹੋਣੇ ਚਾਹੀਦੇ ਹਨ। ਮੈਂ ਕਹਿੰਦਾ ਹਾਂ ਕਿ ਸੈਂਟਰ ਕੋਲ ਸਿਰਫ ਫੌਜੀ, ਕਰੰਸੀ, ਫਾਰਨ ਅਫੇਅਰਜ਼ ਅਤੇ ਆਵਾਜਾਈ ਹੋਣੀ ਚਾਹੀਦੀ ਹੈ, ਜਿੰਨੇ ਵੀ ਬਾਕੀ ਅਧਿਕਾਰ ਹਨ ਉਹ ਰਾਜਾਂ ਦੇ ਕੋਲ ਹੋਣੇ ਚਾਹੀਦੇ ਹਨ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਚੇਅਰਮਨ ਸਾਹਿਬ, ਚੰਗੇ ਬਜਟ ਤੇ ਚੰਗੀਆਂ ਵਿਚਾਰਾਂ ਹੋਈਆਂ ਹਨ ਔਰ ਹੋਣੀਆਂ ਵੀ ਚਾਹੀਦੀਆਂ ਹਨ। ਧਰਮਸ਼ਾਲਾਵਾਂ ਲਈ 40 ਲੱਖ ਰੁਪਿਆ ਰੱਖਿਆ ਗਿਆ। 1971 ਤੋਂ ਧਰਮਸ਼ਾਲਾਵਾਂ ਅਧੂਰੀਆਂ ਪਈਆਂ ਹਨ। ਇਸ ਦੇ ਲਈ ਵੈਲਫੇਅਰ ਡਿਪਾਰਟਮੈਂਟ ਕੋਲ ਪੈਸਾ ਘੱਟ ਹੈ। ਦੂਜੇ ਪਾਸੇ ਮਹਿਕਮੇ ਨੇ ਮੰਨਿਆ ਹੈ ਕਿ ਪੈਸਾ ਲੈਪਸ ਹੋ ਗਿਆ ਹੈ। ਮੈਂ ਕਹਿੰਦਾ ਹਾਂ ਕਿ ਇਹ ਮਹਿਕਮੇ ਦੀ ਇਨਐਫੀਸ਼ੈਂਸੀ ਹੈ ਕਿ ਜਿੰਨਾਂ ਪੈਸਾ ਮਨਜ਼ੂਰ ਹੋਇਆ ਸੀ ਉਹ ਖਰਚ ਨਹੀਂ ਕਰ ਸਕੇ। ਮੈਂ ਕਹਿੰਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਹੋਰੀਂ ਕਿਰਪਾ ਕਰਨ ਅਤੇ ਗਰੀਬ ਤਬਕੇ ਲਈ ਵੱਧ ਪੈਸੇ ਰੱਖਣ। ਹੁਣ ਵੀ ਪੈਸੇ ਵੱਧ ਹੀ ਰੱਖੇ ਹਨ ਕੋਈ ਕਸਰ ਨਹੀਂ ਛੱਡੀ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਦਾ ਹਾਂ ਕਿ ਹਸਪਤਾਲਾਂ ਵਾਲੇ ਵਜ਼ੀਰ ਹਨ ਉਹ ਕਹਿੰਦੇ ਹਨ ਮੇਰੇ ਕੋਲ ਪੈਸੇ ਨਹੀਂ, ਵੈਲਫੇਅਰ ਵਾਲੇ ਕਹਿੰਦੇ ਹਨ ਕਿ ਮੇਰੇ ਕੋਲ ਪੈਸੇ ਨਹੀਂ ਪਰ ਇਤਨਾ ਪੈਸਾ ਬਜਟ ਵਿਚ ਹੈ। ਮੈਂ ਕਹਿੰਦਾ ਹਾਂ ਕਿ ਹਰ ਇਕ ਚੀਜ਼ ਵੇਖ ਕੇ ਪੈਸਾ ਰੱਖਣ। ਹੁਣ ਵੈਲਫੇਅਰ ਡਿਪਾਰਟਮੈਂਟ ਨੂੰ 234 ਲੱਖ ਰੁਪਿਆ ਦਿੱਤਾ ਹੈ । ਇਸ ਦੇ ਇਲਾਵਾ ਇਹ ਬੜੀ ਬੇਇਨਸਾਫ਼ੀ ਵਾਲੀ ਗੱਲ ਹੈ ਕਿ ਜੇ ਹਸਪਤਾਲਾਂ ਵਿਚ ਜਾਵੇ ਤਾਂ ਦਵਾਈਆਂ ਨਹੀਂ, ਕਿਤੇ ਡਾਕਟਰ ਨਹੀਂ, ਕਿਤੇ ਡਿਸਪੈਂਸਰੀਆਂ ਨਹੀਂ ......

12.15 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇੱਟਾਂ ਦਾ ਕੋਈ ਪ੍ਰਬੰਧ ਨਹੀਂ, ਕੋਲੇ ਦਾ ਪ੍ਰਬੰਧ ਨਹੀਂ। ਮੈਂ ਇਕ ਮਿਸਾਲ ਦਿੰਦਾ ਹਾਂ ਕਿ ਲੁਧਿਆਣਾ ਵਿਚ ਸ੍ਰੀ ਕਸਤੂਰੀ ਲਾਲ ਕੋਲੇ ਦਾ ਕੰਮ ਕਰਦਾ ਹੈ ਉਨ੍ਹਾਂ ਨੇ ਲੁੱਟ ਕੇ ਖਾ ਲਿਆ । ਕਾਂਗਰਸ ਰਾਜ ਵੇਲੇ ਵੀ ਲੁੱਟਿਆ ਅਤੇ ਹੁਣ ਵੀ ਲੁੱਟ ਰਿਹਾ ਹੈ।

ਐਮਰਜੈਂਸੀ ਦੇ ਦੌਰਾਨ ਕਾਂਗਰਸ ਹਕੂਮਤ ਵੇਲੇ 25960 ਕਰਮਚਾਰੀ ਸਮੇਂ ਤੋਂ ਪਹਿਲਾਂ ਰਿਟਾਇਰ ਕਰ ਦਿੱਤੇ ਸਨ। ਜਦੋਂ ਮੁੜ ਕੇ ਇਹ ਰਾਜ ਆਇਆ ਤਾਂ ਉਨ੍ਹਾਂ ਵਿਚੋਂ 14187 ਬਹਾਲੀ ਕਰ ਦਿੱਤੇ ਹਨ। ਸ਼ਾਹ ਕਮਿਸ਼ਨ ਨੇ ਕਿਹਾ ਹੈ ਕਿ ਜੇ ਕਰ ਇਹ ਰਾਜ ਨਾ ਆਉਂਦਾ ਤਾਂ ਇਹ ਮਾਮਲਾ ਲੋਕਾਂ ਕੋਲ ਨਹੀਂ ਸੀ ਆਉਣਾ। ਹੁਣ ਲੋਕਾਂ ਨੂੰ ਨਿਜਾਤ ਮਿਲੀ ਹੈ। ਮੁਲਾਜ਼ਮਾਂ ਦੇ ਸਾਰੇ ਰਾਈਟਸ ਬਹਾਲ ਹੋਏ ਹਨ। ਕੰਸਟੀਚਿਊਸ਼ਨ ਵਿਚ ਅਮੈਂਡਮੈਂਟਸ ਹੋਈਆਂ ਹਨ। ਲੋਕਾਂ ਨੂੰ ਪਤਾ ਹੈ ਕਿ ਕਿਹੜੀ ਸਰਕਾਰ ਚੰਗੀ ਹੈ। ਕਰਮਚਾਰੀਆਂ ਦੀ ਹਾਲਤ ਨੂੰ ਮੁੱਖ ਰਖਦਿਆਂ ਹੋਇਆਂ ਪੰਜਾਬ ਦੇ ਮੁਲਾਜ਼ਮਾਂ ਨੂੰ ਬਹੁਤ ਪੈਸਾ ਦਿੱਤਾ ਹੈ।

ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਕਿ ਕਈ ਕਲਾਸ-ਸੀ ਦੀਆਂ ਮਿਊਂਸਪਲ ਕਮੇਟੀਆਂ ਹਨ ਜਿਵੇਂ ਅਮਲੋਹ, ਨਾਭਾ। ਉਨ੍ਹਾਂ ਕੋਲ ਪੈਸਾ ਨਹੀਂ ਹੈ ਕਿ ਸਲੱਮ ਤੇ ਖਰਚ ਕਰ ਸਕਣ ਜਾਂ ਸੜਕਾਂ ਬਣਾ ਸਕਣ। ਮੱਛਰ ਬੜਾ ਹੋ ਗਿਆ ਹੈ ਅਤੇ ਉਹ ਅਮਿਊਨ ਹੋ ਗਿਆ ਹੈ। ਮੱਛਰ ਮਰਦਾ ਨਹੀਂ ਭਾਵੇਂ ਕਿੰਨੀ ਦਵਾਈ ਛਿੜਕੀ ਜਾਵੇ, ਇਨ੍ਹਾਂ ਕਾਂਗਰਸੀਆਂ ਨੇ ਆਪਣੇ ਰਾਜ ਵਿਚ ਕੁਝ ਨਹੀਂ ਕੀਤਾ। ਸਾਨੂੰ ਬੜੇ ਅੱਛੇ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਇਹ ਲੋਕ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਚੰਗਾ ਬਣਨ ਦੀ ਕੋਸ਼ਿਸ਼ ਕਰਦੇ ਹਨ। ਇਹ ਭੁਲ ਗਏ ਹਨ ਕਿ ਇਨ੍ਹਾਂ ਦੇ ਰਾਜ ਭਾਗ ਵਿਚ ਕੀ

ਹੁੰਦਾ ਰਿਹਾ ? ਇਹ ਹਿੰਸਾ ਹਿੰਸਾ ਕਰਦੇ ਹਨ। ਇਹ ਵੀ 30 ਸਾਲ ਰਾਜ ਕਰਦੇ ਰਹੇ ਹਨ, ਇਨ੍ਹਾਂ ਦੀਆਂ ਹਿੰਸਕ ਕਾਰਵਾਈਆਂ ਦੇਖ ਲਵੋ ! ਅੱਜ ਹੀ ਅਖਬਾਰ ਵਿਚ ਫੋਟੋ ਆਈ ਹੈ। ਇਕ ਬਿਚਾਰਾ ਬੁਰੀ ਤਰ੍ਹਾਂ ਜ਼ਖਮੀ ਕਰ ਦਿੱਤਾ। ਐਮਰਜੈਂਸੀ ਦੇ ਦਿਨ ਲੋਕ ਅੱਜੇ ਭੁਲੇ ਨਹੀਂ। ਇਹ ਹੁਣ ਲੋਕਾਂ ਦੀਆਂ ਦੁਕਾਨਾਂ ਬੰਦ ਕਰਾਉਂਦੇ ਫਿਰਦੇ ਹਨ। ਉਥੇ ਹਲਾਗੁਲਾ ਹੋ ਗਿਆ। ਅਸੀਂ ਵੀ ਕਰਦੇ ਸੀ ਪਰ ਕਿਸੇ ਨਾਲ ਜ਼ਬਰਦਸਤੀ ਨਹੀਂ। ਪਿਛੇ ਇਕ ਇੰਦਰਾ ਨੂੰ ਛਡਾਓ ਮੂਵਮੈਂਟ ਚਲਾਈ ਸੀ ਅਤੇ ਕਹਿੰਦੇ ਸਨ ਕਿ ਜਿਹੜਾ ਉਸ ਮੂਵਮੈਂਟ ਵਿਚ ਲਗਾ ਹੋਵੇਗਾ ਉਸ ਨੂੰ ਤਗਮੇ ਦਿਓ। ਇਨ੍ਹਾਂ ਨੇ ਮੁਲਕ ਦਾ ਸਾਰਾ ਢਾਂਚਾ ਖਰਾਬ ਕਰਕੇ ਰੱਖ ਦਿੱਤਾ ਹੈ। ਪਿਛੇ ਜਿਹੇ ਜ਼ਰਾ ਗਲ ਹੋਈ ਤਾਂ ਬੱਸਾਂ ਦਾ 4 ਘੰਟੇ ਪਹੀਆ ਜਾਮ ਕਰਾ ਦਿੱਤਾ। ਸੀ.ਐਮ. ਸਾਹਿਬ ਨੇ ਕਿਹਾ ਪਰ ਪੁਲਿਸ ਦਾ ਮਹਿਕਮਾ ਤੁਰਦਾ ਤਕ ਨਹੀਂ। ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਕਾਂਗਰਸ ਨੇ ਕੁਰੱਪਸ਼ਨ ਪੈਦਾ ਕੀਤੀ ਸੀ ਉਸ ਦੇ ਖਿਲਾਫ਼ ਇਕ ਬਹੁਤ ਬੜਾ ਜਹਾਦ ਖੜਾ ਕਰਨਾ ਪਏਗਾ। ਕਾਂਗਰਸ ਰਾਜ ਦੇ ਸਮੇਂ ਆਈ.ਏ.ਐਸ., ਪੀ. ਸੀ. ਐਸ. ਅਫ਼ਸਰਾਂ ਦੀਆਂ ਕੁਰੱਪਸ਼ਨ ਦੀਆਂ ਫਾਈਲਾਂ ਬਣਾਈਆਂ ਹਨ। ਪਾਵਰਜ਼ ਘਟੀਆਂ ਨਹੀਂ ਪਤਾ ਨਹੀਂ ਲੋਕਾਂ ਦਾ ਕਿਵੇਂ ਸੁਧਾਰ ਹੋਵੇਗਾ ਇਸ ਦੇ ਬਾਰੇ ਸੋਚ ਕੇ ਕਦਮ ਚੁਕਣੇ ਪੈਣੇ ਹਨ।

ਇਸ ਤਰ੍ਹਾਂ ਲੈਂਡ ਰਿਫਾਰਮਜ਼ ਕਰਨ ਦੀ ਲੋੜ ਹੈ। ਪਿਛਲੇ ਕਿੰਨੇ ਕੇਸਿਜ਼ ਸਰਪਲਸ ਲੈਂਡ ਦੇ ਕਮਿਸ਼ਨਰ ਦੀ ਅਦਾਲਤ ਵਿਚ ਪਏ ਹਨ। ਅਖ਼ਬਾਰਾਂ ਵਿਚ ਬੜਾ ਕੁਝ ਆ ਗਿਆ ਪਰ ਕਿਤੇ ਇਹ ਕਾਗਜ਼ਾਂ ਵਿਚ ਹੀ ਨਾ ਰਹਿ ਜ਼ਾਣ। ਇਸ ਤਰ੍ਹਾਂ ਅਰਬਨ ਐਗਰੀਕਲਚਰਲ ਲੈਂਡ ਦਾ ਮਸਲਾ ਪਿਆ ਹੈ।

ਪਨਸੱਪ ਅਤੇ ਐਫ.ਸੀ.ਆਈ. ਵਲੋਂ ਮੰਡੀਆਂ ਵਿਚ ਖਰੀਦ ਨਹੀਂ ਹੋ ਰਹੀ। ਬਹੁਤ ਸਾਰੀਆਂ ਮੰਡੀਆਂ ਹਨ, ਬਾਬਰਪੁਰ, ਮਟੌਰ, ਗੋਬਿੰਦਗੜ੍ਹ, ਨਾਭਾ ਕਈ ਹੋਰ ਵੀ ਇਸ ਤਰ੍ਹਾਂ ਦੀਆਂ ਮੰਡੀਆਂ ਹਨ ਜਿਥੇ ਖਰੀਦ ਲਈ ਕੋਈ ਵੀ ਅਜੰਸੀ ਐਂਟਰ ਨਹੀਂ ਹੋਈ। ਇਹੋ ਜਿਹੀਆਂ ਮੰਡੀਆਂ ਖੋਲ੍ਹਣ ਦੀ ਕੀ ਲੋੜ ਹੈ ਜਿਥੇ ਖਰੀਦ ਨਹੀਂ ਹੋ ਰਹੀ। ਇਸ਼ ਤਰਫ਼ ਵੀ ਧਿਆਨ ਦੇਣ ਦੀ ਲੋੜ ਹੈ ਅਤੇ ਇਸ ਦੇ ਲਈ ਜ਼ਬਰਦਸਤ ਸੰਘਰਸ਼ ਚਲਾਉਣਾ ਪਏਗਾ। ਇਸ ਸਮੇਂ ਪੰਜਾਬ ਵਿਚ ਕੰਬਾਈਨਾਂ ਦੀ ਕਮੀ ਹੈ, ਇਹ ਮਿਲਦੀਆਂ ਨਹੀਂ। ਇਹ ਤਾਂ ਮੌਸਮ ਠੀਕ ਹੋ ਗਿਆ ਨਹੀਂ ਤਾਂ ਫਸਲਾਂ ਖਰਾਬ ਹੋ ਜਾਣੀਆਂ ਸਨ। ਇਸੇ ਤਰ੍ਹਾਂ ਗਰੀਬ ਲੋਕਾਂ ਨੂੰ ਨਸ਼ੀਲੇ ਕੈਪਸੂਲ ਦਿੱਤੇ ਜਾਂਦੇ ਹਨ। ਉਨ੍ਹਾਂ ਦੇ ਹੱਥ ਪੈਰ ਨਹੀਂ ਕੰਮ ਕਰਦੇ ਉਨ੍ਹਾਂ ਦਾ ਹੁਣ ਇਲਾਜ ਤਕ ਨਹੀਂ ਹੁੰਦਾ। ਉਨ੍ਹਾਂ ਦੇ ਲਈ ਏ.ਟੀ.ਐਸ. ਦੇ ਟੀਕੇ ਤਕ ਨਹੀਂ ਮਿਲਦੇ ਉਨ੍ਹਾਂ ਦਾ ਇਲਾਜ ਕਰਨਾ ਚਾਹੀਦਾ ਹੈ।

ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਪੰਜਾਬ ਵਿਚ ਕੁਇੰਟਲਾਂ ਦੇ ਹਿਸਾਬ ਨਾਲ ਅਫ਼ੀਮ ਵਿੱਕ ਰਹੀ ਹੈ। ਇਹ ਕਹਿੰਦੇ ਹਨ ਕਿ ਇਹ ਦਿੱਲੀ ਦੀ ਸਰਕਾਰ ਨੇ ਰੋਕਣਾ ਹੈ। ਇਹ ਸਮੱਗਲਿੰਗ ਪਾਕਿਸਤਾਨ ਔਰ ਬੰਗਲਾ ਦੇਸ਼ ਤੋਂ ਹੋ ਰਹੀ ਹੈ। ਹਾਲਾਂਕਿ ਅਫ਼ੀਮ ਪੰਜਾਬ ਵਿੱਚ ਆਉਣੀ ਕਾਨੂੰਨਨ ਬੰਦ ਹੋ ਚੁਕੀ ਹੈ, ਪਰ ਹਾਲੇ ਵੀ ਅਫੀਮ ਵੇਚਣ ਵਾਲੇ ਇਥੇ ਤੁਰੇ ਫਿਰਦੇ ਹਨ।

ਇਸ ਤਰ੍ਹਾਂ ਇਥੇ ਇੱਟਾਂ ਦਾ ਭਾਅ ਬਹੁਤ ਜ਼ਿਆਦਾ ਹੋ ਗਿਆ ਹੈ। ਕੋਲੇ ਦੀ ਸ਼ਾਰਟੇਜ ਹੈ। ਬਿਜਲੀ ਦਾ ਬੁਰਾ ਹਾਲ ਹੋ ਰਿਹਾ ਹੈ। ਸਾਰੇ ਪੰਜਾਬ ਦੀ ਹਾਲਤ ਵੇਖਣ ਵਾਲੀ ਹੈ। ਮੈਂ ਅਰਜ਼ ਕਰਾਂ ਕਿ ਪੰਜਾਬ ਸਰਕਾਰ ਨੇ ਨਵੇਂ ਟੈਕਸ ਲਾਉਣ ਦੀ ਬਜਾਏ ਲੋਕਾਂ ਦੀ ਪੈਸੇ ਨਾਲ ਸਹਾਇਤਾ ਕੀਤੀ ਹੈ। ਕੁਝ ਮਹਿਕਮਿਆਂ ਦੇ ਪਾਸ ਪੈਸੇ ਨਹੀਂ ਅਤੇ ਕੁਝ ਇਤਨੇ ਇੰਨਐਫ਼ੀਸ਼ੈਂਟ ਹਨ ਕਿ ਉਹ ਅਲਾਟਿਡ ਪੈਸਾ ਨਹੀਂ ਖਰਚ ਕਰ ਸਕਦੇ। ਔਰ ਅੰਤ ਵਿਚ ਪੈਸੇ ਲੈਪਸ ਹੋ ਜਾਂਦੇ ਹਨ। ਇਸ ਤੋਂ ਇਲਾਵਾ

[ ਸਰਦਾਰ ਦਲੀਪ ਸਿੰਘ ਪਾਂਧੀ ]
ਜਿਹੜਾ ਪੈਸਾ ਆਉਂਦਾ ਹੈ ਉਸ ਦਾ ਪ੍ਰੌਪਰਲੀ ਇਸਤੇਮਾਲ ਹੋਣਾ ਚਾਹੀਦਾ ਹੈ, ਪੂਰੀ ਚੈਕਿੰਗ ਹੋਣਾ ਚਾਹੀਦੀ ਹੈ। ਐਸਟੀਮੇਟ ਕਮੇਟੀ ਦੀ ਰਿਪੋਰਟ ਵਿਚ ਆਇਆ ਹੈ ਕਿ ਇਕ ਐਸ.ਡੀ.ਸੀ. ਦਾ ਗਬਨ ਦਾ ਕੇਸ ਕਿਵੇਂ ਚਲਿਆ ਔਰ ਕਿਸ ਤਰ੍ਹਾਂ ਅਫਸਰਸ਼ਾਹੀ ਨੇ ਉਸ ਨੂੰ ਛੱਡਿਆ। ਮੈਂ ਕਹਿੰਦਾ ਹਾਂ ਕਿ ਕੁਰੱਪਸ਼ਨ ਦੇ ਕੇਸਿਜ਼ ਡੀਲ ਕਰਨ ਲਈ ਇਕ ਕਮੇਟੀ ਹੋਣੀ ਚਾਹੀਦੀ ਹੈ ਜਿਹੜੀ ਕਿ ਕੁਰੱਪਸ਼ਨ ਦੇ ਕੇਸਿਜ਼, ਸਮੱਗਲਿੰਗ ਦੇ ਕੇਸਿਜ਼ ਆਦਿ ਸਾਰੇ ਡੀਲ ਕਰੇ। ਇਹ ਕਮੇਟੀ ਵਿਧਾਨ ਸਭਾ ਦੇ ਮੈਂਬਰਾਂ ਦੀ ਹੋਣੀ ਚਾਹੀਦੀ ਹੈ ਤਾਂਕਿ ਜਿਹੜੀ ਅਫਸਰਸ਼ਾਹੀ ਵਧੀਕੀਆਂ ਕਰਦੀ ਹੈ ਉਸ ਦੀ ਜਾਂਚ ਹੋ ਸਕੇ ਇਥੇ ਜਿਹੜੇ ਅਫਸਰ ਹਨ ਉਹ ਮਹਾਰਾਜੇ ਬਣੇ ਹੋਏ ਹਨ। ਵੱਡੇ ਤਾਂ ਖ਼ਤਮ ਕਰ ਦਿੱਤੇ ਇਹ ਹੋਰ ਆ ਗਏ। ਜਿਹੜੇ ਛੋਟੇ ਕਰਮਚਾਰੀ ਹਨ ਕਲਾਸ ਫੋਰ ਦੇ ਉਨ੍ਹਾਂ ਤੋਂ ਘਰਾਂ ਵਿਚ ਫਾਲਤੂ ਕੰਮ ਲਿਆ ਜਾਂਦਾ ਹੈ। ਇਨ੍ਹਾਂ ਦੀ ਬੜੀ ਦੁਰਵਰਤੋਂ ਹੋ ਰਹੀ ਹੈ। ਇਸ ਤੋਂ ਇਲਾਵਾ ਸਰਕਾਰੀ ਕਾਰਾਂ ਦੀ ਦੁਰਵਰਤੋਂ ਹੋ ਰਹੀ ਹੈ।

ਇਸ ਤੋਂ ਇਲਾਵਾ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦਾ ਐਮ.ਡੀ. ਹੈ। ਅਸੀਂ ਕਈ ਵਾਰੀ ਕਹਿ ਲਿਆ ਕਿ ਉਹ ਬੜਾ ਕੁਰੱਪਟ ਆਦਮੀ ਹੈ, ਪੈਸੇ ਖਾਂਦਾ ਹੈ ਪਰ ਉਸ ਨੂੰ ਹਾਲੇ ਤਕ ਨਹੀਂ ਹਟਾਇਆ। ਮੈਂ ਉਸ ਨੂੰ ਢਾਈ ਵਜੇ ਦੇ ਕਰੀਬ ਟੈਲੀਫੂਨ ਕੀਤਾ। ਇਨ੍ਹਾਂ ਸੈਸ਼ਨ ਦੇ ਦਿਨਾਂ ਵਿਚ ਮੈਨੂੰ ਜਵਾਬ ਮਿਲਿਆ ਕਿ ਉਹ ਸੁੱਤਾ ਪਿਆ ਹੈ। ਡਿਪਟੀ ਸਪੀਕਰ ਸਾਹਿਬ, ਢਾਈ ਵਜੇ ਤਕ ਸੁੱਤਾ ਪਿਆ ਸੀ। ਮੈਂ ਉਸ ਦੀ ਮੈਡਮ ਨੂੰ ਕਿਹਾ ਕਿ ਜਗਾ ਦਿਉ। ਐਸੇ ਅਫਸਰ ਹਨ ਜੋ ਘਰਾਂ ਦੇ ਵਿਚ ਦਿਨ ਨੂੰ ਸੁੱਤੇ ਰਹਿੰਦੇ ਹਨ। ਤਿੰਨ ਤਿੰਨ ਵਜੇ ਤਕ ਲੰਚ ਬਰੇਕ ਕਰਦੇ ਹਨ ਜਦੋਂ ਕਿ ਅੱਧਾ ਘੰਟਾ ਲੰਚ ਦਾ ਹੈ। ਇਸ ਲਈ ਮੈਂ ਐਫ.ਐਮ. ਸਾਹਿਬ ਨੂੰ ਕਹਾਂਗਾ ਕਿ ਵੇਖ ਲਓ ਇਸ ਤਰ੍ਹਾਂ ਦੇ ਅਫਸਰ ਹਨ ਜੋ ਸਰਕਾਰ ਦੀ ਬਦਨਾਮੀ ਕਰਵਾ ਰਹੇ ਹਨ। ਇਸ ਲਈ ਤੁਸੀਂ ਕੋਈ ਰੂਲਜ਼ ਦੇ ਵਿਚ ਸੋਧ ਕਰੋ ਤਾਕਿ ਕੰਮ ਠੀਕ ਤਰ੍ਹਾਂ ਦੇ ਨਾਲ ਚਲ ਸਕੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਵੀ ਹੋਵੇਗਾ ਕਿ ਪੰਜਾਬ ਸਰਕਾਰ ਨੇ ਮੁੜ ਹਦਾਇਤਾਂ ਨੂੰ ਰਿਪੀਟ ਵੀ ਕੀਤਾ ਹੈ ਕਿ ਐਮ. ਐਲ. ਏਜ਼/ਐਮ.ਪੀ. ਵਲੋਂ ਜੋ ਵੀ ਚਿੱਠੀਆਂ ਅਫਸਰਾਂ ਨੂੰ ਆਉਂਦੀਆਂ ਹਨ, ਉਨ੍ਹਾਂ ਚਿੱਠੀਆਂ ਦਾ ਜਵਾਬ ਦੇਣਾ ਚਾਹੀਦਾ ਹੈ ਪਰ ਕੋਈ ਜਵਾਬ ਚਿੱਠੀ ਦਾ ਨਹੀਂ ਦਿੱਤਾ ਜਾਂਦਾ। ਜਿਥੇ ਮਰਜ਼ੀ ਹੁੰਦੀ ਹੈ ਉਥੇ ਕਾਰਵਾਈ ਕਰਦੇ ਹਨ ਜਿਥੇ ਮਰਜ਼ੀ ਨਹੀਂ ਹੁੰਦੀ ਉਥੇ ਕੋਈ ਕਾਰਵਾਈ ਨਹੀਂ ਕਰਦੇ। ਜਿਹੜੀ ਡਿਸਪੈਰਿਟੀ ਹੈ, ਉਸ ਨੂੰ ਘਟਾਉਣਾ ਚਾਹੀਦਾ ਹੈ। (ਵਿਘਨ) ਐਮ. ਐਲ. ਏਜ਼ ਦੀਆਂ ਸ਼ਿਕਾਇਤਾਂ ਨੂੰ ਕੋਈ ਪੁੱਛਦਾ ਨਹੀਂ। ਸਕੀਮਾਂ ਜਿਹੜੀਆਂ ਵੀ ਬਣਦੀਆਂ ਹਨ, ਉਹ ਲੋਕਾਂ ਤਕ ਪਹੁੰਚਦੀਆਂ ਨਹੀਂ ਹਨ। ਡਿਪਟੀ ਸਪੀਕਰ ਸਾਹਿਬ, ਪਲਾਟ ਵੰਡੇ ਨਹੀਂ ਗਏ। ਹਾਊਸਿੰਗ ਬੋਰਡ ਵਲੋਂ ਇੱਕ ਵੀ ਮਕਾਨ ਬਣਾ ਕੇ ਅਲਾਟ ਨਹੀਂ ਕੀਤਾ ਗਿਆ। ਭਾਵੇਂ ਜਿਤਨਾ ਮਰਜ਼ੀ ਹੈ ਪੈਸਾ ਖਰਚ ਕਰ ਦਿਓ। ਮੈਂ ਕਹਿੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਇਕ ਵੀ ਮਕਾਨ ਹਾਊਸਿੰਗ ਬੋਰਡ ਵਲੋਂ ਬਣਾਕੇ, ਤਿਆਰ ਕਰਕੇ, ਨਹੀਂ ਦਿੱਤਾ ਗਿਆ, ਸਕੀਮਾਂ ਵਿਚੇ ਪਈਆਂ ਹਨ। ਮਾਰਚ ਦੇ ਮਹੀਨੇ ਵਿਚ ਪੈਸਾ ਖਰਚ ਕੀਤਾ ਜਾਂਦਾ ਹੈ। (ਵਿਘਨ)

ਲੋਅ ਇਨਕਮ ਗਰੁਪ ਸਕੀਮ ਹੇਠ ਅਰਬਨ ਐਸਟੇਟ ਕੋਲ ਪੈਸਾ ਨਹੀਂ ਹੈ। ਪੈਸੇ ਬਗੈਰ ਕੰਮ ਚਲ ਨਹੀਂ ਸਕਦਾ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਕੰਮ ਕਿਵੇਂ ਚਲੇਗਾ। ਪੈਂਡਿੰਗ ਕੰਮ ਰੁਕਿਆ ਪਿਆ ਹੈ। ਕੋਲਾ (ਮਿਲਦਾ) ਨਹੀਂ, ਸੀਮਿੰਟ ਮਿਲਦਾ ਨਹੀਂ, ਲੋਹਾ ਮਿਲਦਾ ਨਹੀਂ। ਸਾਡੀਆਂ ਬੱਸਾਂ ਲਈ ਟਾਇਰ ਨਹੀਂ। ਵਿਘਨ ਬਸਾਂ ਖਰਾਬ ਹਨ। ਲੋਕ ਰੁਲਦੇ ਫਿਰਦੇ ਹਨ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਐਕਟ ਵਿਚ ਸੋਧ ਕਰਨੀ ਪਵੇਗੀ। ਪੰਜਾਬ ਸਰਕਾਰ ਨੂੰ ਲੋਕਾਂ ਦੀਆਂ ਸ਼ਿਕਾਇਤਾਂ

ਦੂਰ ਕਰਨੀਆਂ ਚਾਹੀਦੀਆਂ ਹਨ। ਨਹੀਂ ਤਾਂ ਲੋਕ ਸਰਕਾਰ ਦੇ ਬਰਖਲਾਫ ਹੋ ਜਾਣਗੇ। ਕੁਰੱਪਸ਼ਨ ਦੇ ਖਿਲਾਫ ਜ਼ੋਰਦਾਰ ਕਾਰਵਾਈ ਕਰਨੀ ਚਾਹੀਦੀ ਹੈ। ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਪਹਿਲਾਂ ਵੀ ਦਸਿਆ ਹੈ ਕਿ ਅਮਲੋਹ ਦੇ ਦੋ ਕੇਸਿਜ਼ ਹਨ, ਉਸ ਵਿਚ ਲੱਖਾਂ ਰੁਪਏ ਦਾ ਗਬਨ ਹੈ। ਮੈਂ ਕਹਿੰਦਾ ਹਾਂ ਕਿ ਕਾਂਗਰਸ ਸਰਕਾਰ ਦੇ ਜਗ੍ਹਾ ਜਗ੍ਹਾ ਸੈਲ ਹਨ, ਅਫਸਰ ਸ਼ਾਹੀ ਹੈ। ਉਨ੍ਹਾਂ ਸੈਲਾਂ ਅਤੇ ਅਫਸਰਾਂ ਨੂੰ ਹਟਾ ਦਿਓ। (ਵਿਘਨ)

**Mr. Deputy Speaker** : Please wind up.

ਸਰਦਾਰ **ਦਲੀਪ ਸਿੰਘ ਪਾਂਧੀ** : ਐਸੇ ਕਾਨੂੰਨ ਪੰਜਾਬ ਸਰਕਾਰ ਬਣਾਏ ਜਿਸ ਨਾਲ ਸਾਰੇ ਸੈਲ ਖ਼ਤਮ ਹੋ ਜਾਣ। ਇਸ ਲਈ ਪੰਜਾਬ ਸਰਕਾਰ ਨੂੰ ਕੁਝ ਜ਼ਰੂਰ ਕਰਨਾ ਪਵੇਗਾ। ਵਜ਼ੀਰਾਂ ਦੇ ਹੁਕਮ ਅਗਾਂਹ ਚਲਦੇ ਹੀ ਨਹੀਂ ਹਨ। ਇੰਟਰਪਟੇਸ਼ਨਾਂ ਹੁੰਦੀਆਂ ਹਨ। ਅਫ਼ਸਰ ਆਪਣੀ ਮਰਜ਼ੀ ਦੇ ਨਾਲ ਕੰਮ ਕਰਦੇ ਹਨ । ਇਸ ਲਈ ਵਜ਼ੀਰਾਂ ਨੂੰ ਤਕੜਾ ਹੋਣਾ ਪਵੇਗਾ। (ਵਿਘਨ)

**ਸਰਦਾਰ ਬੇਅੰਤ ਸਿੰਘ** : ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਸ਼ਰਦਾਰ ਬੇਅੰਤ ਸਿੰਘ ਜੀ ਦਾ ਨਾਂ ਨਹੀਂ ਲੈਂਦਾ। ਮੈਂ ਇਨ੍ਹਾਂ ਸਬੰਧੀ ਕੁਝ ਨਹੀਂ ਕਹਿੰਦਾ। ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾਵਾਂ ਅਧੂਰੀਆਂ ਹਨ, ਸੜਕਾਂ ਦੀ ਮੁਰੰਮਤ ਨਹੀਂ, ਡੀਜ਼ਲ ਦੀ ਸ਼ਾਰਟੇਜ ਹੈ, ਸੀਮਿੰਟ ਦੀ ਸ਼ਾਰਟੇਜ ਹੈ, ਲੋਕ ਲਾਈਨਾਂ ਦੇ ਵਿਚ ਚੀਜ਼ਾਂ ਲੈਣ ਵਾਸਤੇ ਖੜੇ ਹਨ। ਜਿਸ ਚੀਜ਼ ਦੀ ਸ਼ਾਰਟੇਜ ਹੈ ਉਹ ਚੀਜ਼ ਮੁਹੱਈਆ ਕਰੋ। ਡਿਪਟੀ ਸਪੀਕਰ ਸਾਹਿਬ, ਯੂਨੀਵਰਸਿਟੀਆਂ ਦੇ ਵਿੱਚ ਧਿਆਨ ਦੇਣ ਦੀ ਲੋੜ ਹੈ । ਬੋਰਡ ਦੇ ਵਿਚ ਅਫਸਰਸ਼ਾਹੀ ਹੈ ਅਤੇ ਬੋਰਡ ਦੇ ਵਿਚ ਬਿਲਕੁਲ ਵੀ ਕੰਮ ਨਹੀਂ ਹੁੰਦਾ। ਮੈਂ ਕਹਿੰਦਾ ਹਾਂ ਕਿ ਚੰਗੇ ਰਿਟਾਇਰਡ ਪੀ.ਸੀ.ਐਸ. ਅਫਸਰਾਂ ਦੀ ਇੱਕ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਕਿ ਬੋਰਡ ਦੇ ਕੰਮਾਂ ਵਲ ਧਿਆਨ ਦੇਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

(ਇਸ ਵੇਲੇ ਸਰਦਾਰ ਕਿਰਪਾਲ ਸਿੰਘ ਅਤੇ ਸ਼੍ਰੀ ਹਰਬੰਸ ਲਾਲ ਖੰਨਾ ਅਤੇ ਹੋਰ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ।)

**ਸ਼੍ਰੀ ਡਿਪਟੀ ਸਪੀਕਰ** : ਐਫ.ਐਮ. ਸਾਹਿਬ ਨੇ ਬੋਲਣਾ ਹੈ ਅਤੇ ਜਵਾਬ ਵੀ ਦੇਣਾ ਹੈ । (ਵਿਘਨ) ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਸਿਰਫ ਪੰਜ ਮਿੰਟ ਬੋਲ ਲਵੋ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਮੈਂ ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਧੰਨਵਾਦੀ ਹਾਂ। ਪੰਜਾਬ ਸਰਕਾਰ ਦਾ ਮੈਂ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਬੜੀ ਦੇਰ ਤੋਂ ਬਾਅਦ ਇਹੋ ਜਿਹਾ ਐਪ੍ਰੋਪਰੀਏਸ਼ਨ ਬਿਲ ਪੇਸ਼ ਕੀਤਾ। ਇਹ ਬਜਟ ਬਗੈਰ ਕਿਸੇ ਟੈਕਸ ਤੋਂ ਪੇਸ਼ ਕੀਤਾ ਗਿਆ ਹੈ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਵਿਘਨ) ਲੇਕਿਨ ਬਗੈਰ ਟੈਕਸ ਤੋਂ ਕੋਈ ਬਜਟ ਲਿਆਉਣਾ ਅਤੇ ਉਸ ਬਜਟ ਨੂੰ ਪਹਿਲਾਂ ਨਾਲੋਂ ਜ਼ਿਆਦਾ ਪਰੋਗਰੈਸਿਵ ਸ਼ੇਪ ਦੇਣੀ ਇਕ ਬਹੁਤ ਵੱਡੀ ਗਲ ਹੈ। ਮੈਨੂੰ ਸਿਰਫ ਪੰਜ ਮਿੰਟ ਹੀ ਬੋਲਣ ਲਈ ਮਿਲੇ ਹਨ। ਇਹ ਬਿਲਕੁਲ ਹਕੀਕਤ ਹੈ ਕਿ ਹੁਣ ਦਾ ਬਜਟ ਬਹੁਤ ਅੱਛਾ ਹੈ। ਪਹਿਲਾਂ ਬਜਟਾਂ ਜੋ ਕਾਂਗਰਸ ਵੇਲੇ ਦਾ ਸੀ ਉਸ ਦੇ ਨਾਲ ਫਿਗਰਜ਼ ਕੰਪੇਅਰ ਕਰੀਏ ਤਾਂ ਹੀ ਇਸ ਦਾ ਪਤਾ ਲਗਦਾ ਹੈ। ਤੁਸੀਂ ਸਰਦਾਰ ਦਲੀਪ ਸਿੰਘ ਪਾਂਧੀ

**Expunged as ordered by the Chair

[ ਸਰਦਾਰ ਕਿਰਪਾਲ ਸਿੰਘ ]
ਜੀ ਦੀ ਵੀ ਤਕਰੀਰ ਸੁਣੀ ਹੈ। ਪੁਰਾਣੀ ਐਡਮਨਿਸਟ੍ਰੇਟਿਵ ਕਾਰ-ਗੁਜ਼ਾਰੀ ਅਜੇ ਵੀ ਕਾਇਮ ਹੈ ਜੋ ਕਿ ਠੀਕ ਨਹੀਂ ਹੈ। (ਵਿਘਨ) (ਸ਼ੋਰ)

"ਪਰਵਾਜ਼ ਹੈ ਦੋਨੋਂ ਕੀ ਇਸ ਏਕ ਫਿਜ਼ਾ ਮੇਂ,
ਨਰਗਸ ਕਾ ਜਹਾਂ ਔਰ ਹੈ, ਸ਼ਾਹੀ ਕਾ ਜਹਾਂ ਔਰ।"

**Mr. Deputy Speaker** : No interruption please.

**ਸਰਦਾਰ ਕਿਰਪਾਲ ਸਿੰਘ** : ਮੈਂ ਡਿਪਟੀ ਸਪੀਕਰ ਸਾਹਿਬ, ਇਕ ਗੱਲ ਜ਼ਰੂਰ ਕਹਾਂਗਾ ਕਿ ਜੋ ਸਾਡੇ ਸਾਥੀ ਚੇਤਾ ਕਰਾਉਂਦੇ ਹਨ। ਐਡਮਨਿਸਟ੍ਰੇਸ਼ਨ ਵਿਚ ਡੀਲੇਅ ਹੈ ਅਤੇ ਕੁਰੱਪਸ਼ਨ ਹੈ। ਪੰਜਾਬ ਸਰਕਾਰ ਜ਼ਰੂਰ ਇਨ੍ਹਾਂ ਗਲਾਂ ਵਲ ਧਿਆਨ ਦੇਵੇ। ਡਿਪਟੀ ਸਪੀਕਰ ਸਾਹਿਬ, ਹੁਣ ਕੀ ਹੋ ਰਿਹਾ ਹੈ? ਅਸੀਂ ਸਰਕਾਰ ਨੂੰ ਚੇਤਾ ਕਰਾਉਂਦੇ ਹਾਂ ਅਤੇ ਜਿਸ ਵੱਲ ਧਿਆਨ ਦੇਣ ਦੀ ਲੋੜ ਹੈ। ਅੱਜ ਆਪੋ-ਜ਼ੀਸ਼ਨ ਭਰਾ ਜੋ ਸਾਹਮਣੇ ਹਨ, ਉਨ੍ਹਾਂ ਦੀ ਮੰਜ਼ਲ ਬੜੀ ਦੂਰ ਹੈ, ਅੱਜ ਜੋ ਕੁਝ ਹੋ ਰਿਹਾ ਹੈ ਉਹ ਦੇਖੀਏ। ਅੱਜ ਅਸੀਂ ਸਪੈਸ਼ਲ ਅਦਾਲਤਾਂ ਦਾ ਬਿਲ ਲਿਆਏ ਹਾਂ। ਜੇਕਰ ਕਾਂਗਰਸ ਵਾਲੇ ਅਦਾਲਤਾਂ ਦੇ ਵਿਚ ਅੱਜ ਖੜੇ ਹਨ ਤਾਂ ਜੇਕਰ ਤੁਸੀਂ ਵੀ ਚੰਗੇ ਕੰਮ ਨਹੀਂ ਕਰੋਗੇ ਤਾਂ ਤੁਸੀਂ ਵੀ ਕੱਲ ਨੂੰ ਕਚਿਹਰੀਆਂ ਦੇ ਵਿਚ ਖਲੋ ਸਕਦੇ ਹੋ? ਹੁਣ ਬੀਬੀ ਬੜਾ ਜ਼ੋਰ ਲਗਾਉਂਦੀ ਹੈ। ਇਨ੍ਹਾਂ ਦੀ ਕਾਰ-ਕਰਦਗੀ ਦੇਖੀਏ ਤਾਂ ......

"ਕਲ ਵੁਹ ਕਿਸ਼ਤੀ ਥੀ,
ਮਾਂਝੀ ਭੀ ਥੀ, ਪਤਵਾਰ ਭੀ ਥੀ,
ਆਜ ਹਰ ਏਕ ਸੇ,
ਕਹਿਤੀ ਹੈ ਬਚਾ ਲੋ ਮੁਝੇ।"

ਹੁਣ ਬੀਬੀ ਕਹਿੰਦੀ ਹੈ ਕਿ ਮੈਂ ਮਰ ਰਹੀ ਹਾਂ ਅਤੇ ਮੈਨੂੰ ਬਚਾਓ। ਜਿਸ ਵੇਲੇ ਐਮਰਜੈਂਸੀ ਲਗੀ ਹੋਈ ਸੀ ਤਾਂ ਬਹੁਤ ਬੁਰਾ ਹਾਲ ਸੀ ਪਰ ਇਕ ਚੀਜ਼ ਖੁਲ੍ਹੇ ਆਮ ਸੀ, ਉਹ ਸੀ ਚਾਪਲੂਸੀ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਹਿੰਦੁਸਤਾਨ ਦੀ ਜੋ ਹਾਲਤ ਸੀ ਉਹ ਮੈਂ ਦੱਸਦਾ ਹਾਂ (ਵਿਘਨ)

"ਅਕੇਲੇ ਫਿਰ ਰਹੇਂ ਹੈਂ ਯੂਨਸ ਬੇਕਾਰਵਾਂ ਹੋ ਕਰ"

ਡਿਪਟੀ ਸਪੀਕਰ ਸਾਹਿਬ, ਅੱਜ ਮਲਾਹ ਅਗਰ ਪੂਰਾ ਜ਼ੋਰ ਲਗਾਉਣ ਤਾਂ ਹੀ ਕਿਸ਼ਤੀ ਕਿਨਾਰੇ ਲਗ ਸਕਦੀ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸਜਣਾਂ ਨੇ ਕਾਫੀ ਕੁਝ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਐਮਰਜੈਂਸੀ ਵੇਲੇ ਹਰ ਮਹਿਕਮੇਂ ਦਾ ਬੁਰਾ ਹਾਲ ਸੀ। ਭਾਵੇਂ ਉਹ ਕੋਆਪ੍ਰੇਟਿਵ ਸੀ, ਭਾਵੇਂ ਉਹ ਇੰਡਸਟਰੀ ਸੀ, ਭਾਵੇਂ ਉਹ ਹੋਰ ਕੋਈ ਦੂਸਰਾ ਮਹਿਕਮਾਂ ਸੀ ਪਰ ਹਰ ਜਗ੍ਹਾ ਇਹੀ ਹਾਲ ਸੀ:—

"ਜਹਾਂ ਜਹਾਂ ਤੇਰੀ ਨਜ਼ਰੋਂ ਕੀ ਓਸ ਟਪਕੀ ਹੈ,
ਵਹੀਂ ਵਹੀਂ ਧੂੰਆਂ ਸਾ ਨਜ਼ਰ ਆਤਾ ਹੈ" (ਹਾਸਾ)

ਜਿੱਥੇ ਜਿੱਥੇ ਇਨ੍ਹਾਂ ਦੀ ਨਜ਼ਰ ਪਈ ਉਥੇ ਹੀ ਇਹ ਹਾਲ ਹੋਇਆ। ਇਸ ਸ਼ਰਕਾਰ ਨੇ ਉਹ ਸ਼ਾਰਾ ਗੁਬਾਰ ਦਰੁਸਤ ਵੀ ਕਰਨਾ ਸੀ ਔਰ ਅੱਗੇ ਵੀ ਵੱਧਣਾ ਸੀ। ਇਹ ਕੋਈ ਆਸਾਨ ਬਾਤ ਨਹੀਂ

ਸੀ ਲੇਕਿਨ ਫਿਰ ਵੀ ਅਸੀਂ ਅੱਗੇ ਵਧੇ ਹਾਂ ਔਰ ਅੱਜ ਪੰਜਾਬ ਦੇ ਲੋਕਾਂ ਨੂੰ ਜ਼ਰੂਰੀਆਤ ਜ਼ਿੰਦਗੀ ਮੁਹੱਈਆ ਹੋਣ ਲੱਗ ਪਈਆਂ ਹਨ। ਡਿਪਟੀ ਸਪੀਕਰ ਸਾਹਿਬ, ਇਕ ਅਹਿਮ ਚੀਜ਼ ਹੋਰ ਸੀ ਕਿ ਜਿਹੜਾ ਬੇਲਗਾਮ ਮਹਿੰਗਾਈ ਦਾ ਘੋੜਾ ਤੇਜ਼ੀ ਨਾਲ ਅੱਗੇ ਵਧਦਾ ਜਾ ਰਿਹਾ ਸੀ ਉਸ ਨੂੰ ਬਰੇਕ ਲਗਾ ਦਿੱਤੀ ਗਈ ਹੈ ਔਰ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਹੁਣ ਅੱਗੇ ਨਾ ਵੱਧ ਸਕੇ। ਹੁਣ ਜ਼ਰੂਰੀਆਤ ਜ਼ਿੰਦਗੀ ਲੋਕਾਂ ਨੂੰ ਮੁਹੱਈਆ ਹੋਣ ਲੱਗੀਆਂ ਹਨ। ਅੱਜ ਅਗਰ ਕੋਈ ਸ਼ਾਰਟੇਜ ਆਉਂਦੀ ਹੈ ਤਾਂ ਥੋੜ੍ਹੀ ਬਹੁਤ ਸਪਲਾਈ ਲਾਈਨ ਦੀ ਵਜਾਹ ਨਾਲ ਆਉਂਦੀ ਹੈ ਔਰ ਕੁਝ ਗੈਰ ਮੁਲਕੀ ਹਾਲਾਤ ਦੀ ਵਜਾਹ ਨਾਲ ਆਉਂਦੀ ਹੈ। ਇਕ ਬਾਤ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਜ ਇਨ੍ਹਾਂ ਦਾ (ਵਿਰੋਧੀ ਧਿਰ ਵੱਲ ਇਸ਼ਾਰਾ) ਕਿਰਦਾਰ ਲੋਕਾਂ ਦੇ ਸਾਹਮਣੇ ਆ ਗਿਆ ਹੈ। ਹੁਣ ਲੋਕ ਇਸ ਬਾਤ ਨੂੰ ਸਮਝ ਗਏ ਹਨ ਕਿ ਇਹ ਕੀ ਕਰਦੇ ਰਹੇ ਹਨ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜਾ ਇਨ੍ਹਾਂ ਦਾ ਕਿਰਦਾਰ ਹੈ ਉਹ ਤਾਂ ਇਕ ਬਾਜ਼ੀਗਰ ਵਾਲਾ ਹੈ ਜਿਸ ਤਰ੍ਹਾਂ ਬਾਜ਼ੀਗਰ ਕਹਿੰਦਾ ਹੈ ਕਿ 'ਕਸਰ ਰਹਿ ਗਈ ਹੈ'। ਇਸੇ ਤਰ੍ਹਾਂ ਹੀ ਇਹ ਕਹਿੰਦੇ ਹਨ। ਪਰ ਸਾਨੂੰ ਇਨ੍ਹਾਂ ਦੀ ਇਹ ਗਲ ਮੰਨ ਲੈਣੀ ਚਾਹੀਦੀ ਹੈ ਕਿ ਕੁਝ ਕਸਰ ਰਹਿ ਗਈ ਹੈ ਔਰ ਉਸ ਕਸਰ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਹੀ ਅਸੀਂ ਅਗੇ ਵਧ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਆਪਣੀ ਹਾਜ਼ਰੀ ਲਗਵਾਉਣ ਵਾਸਤੇ ਔਰ ਆਪਣੇ ਜਜ਼ਬਾਤ ਪੇਸ਼ ਕਰਨ ਵਾਸਤੇ ਹੀ ਖੜਾ ਹੋਇਆ ਹਾਂ। ਮੈਂ ਆਖਿਰ ਵਿਚ ਸਰਦਾਰ ਬਲਵੰਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਬਜਟ ਵਿਚ ਕੋਈ ਲੋਕਾਂ ਨੂੰ ਟੈਕਸ ਨਹੀਂ ਦਿਤਾ ਔਰ ਫਿਰ ਵੀ ਪੰਜਾਬ ਦਾ ਕੰਮ ਬੇਹਤਰ ਤਰੀਕੇ ਨਾਲ ਚਲਾਉਣ ਲਈ ਵਧ ਪੈਸਾ ਰੱਖਿਆ ਹੈ। ਇਸ ਸਰਕਾਰ ਨੇ ਜਦੋਂ ਦਿਵਾਲੀਆ ਸਰਕਾਰ ਦਾ ਕੰਮ ਕਾਜ ਸੰਭਾਲਿਆ ਸੀ ਤਾਂ ਉਸ ਸਮੇਂ ਜੋ ਹਾਲਤ ਸੀ, ਡਿਪਟੀ ਸਪੀਕਰ ਸਾਹਿਬ, ਉਸ ਬਾਰੇ ਤੁਹਾਨੂੰ ਵੀ ਪਤਾ ਹੈ। ਹੁਣ ਹਰ ਸਫੀਅਰ ਵਿਚ ਅਗੇ ਨਿਕਲਣ ਦੀ ਕੋਸ਼ਿਸ਼ ਕੀਤੀ ਹੈ। ਜ਼ਰਾਇਤੀ ਸਫੀਅਰ ਹੈ ਉਸ ਵਿਚ ਵੀ ਕਾਮਯਾਬੀ ਪਾਈ ਹੈ, ਐਡਮਨਿਸਟਰੇਸ਼ਨ ਦੇ ਸਫੀਅਰ ਵਿਚ ਵੀ ਅਗੇ ਤੋਂ ਕਾਫੀ ਸੁਧਾਰ ਹੋਇਆ ਹੈ। ਪਰ ਇਕ ਸਫੀਅਰ ਹੈ, ਡਿਪਟੀ ਸਪੀਕਰ ਸਾਹਿਬ, ਜਿਸ ਵਿਚ ਇਹ (ਵਿਰੋਧੀ ਧਿਰ) ਸਾਨੂੰ ਫੇਲ੍ਹ ਕਰਨਾ ਚਾਹੁੰਦੇ ਹਨ ਉਹ ਹੈ ਫਿਰਕਾਪ੍ਰਸਤੀ ਦਾ। ਇਹ ਸੈਂਕੜੇ ਹੀ ਛੋਟੇ ਛੋਟੇ ਮਸਲਿਆਂ ਨੂੰ ਲੈ ਕੇ ਫਿਰਕਾਪ੍ਰਸਤੀ ਦੀ ਅਗ ਭੜਕਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਕਦੇ ਅਕਾਲੀਆਂ ਦੀ ਗਲ ਲੈ ਲਈ, ਕਦੇ ਮੰਦਰਾਂ ਦੇ ਕਬਜ਼ੇ, ਕਦੇ ਦੂਸਰੇ ਕਿਸੇ ਚੀਜ਼ ਨੂੰ ਲੈ ਲਿਆ ਔਰ ਲੋਕਾਂ ਨੂੰ ਧੋਖੇ ਨਾਲ ਵਰਗਲਾਉਣ ਦੀ ਕੋਸ਼ਿਸ਼ ਕੀਤੀ। ਪਰ ਲੋਕ ਸੋਚਦੇ ਰਹੇ ਕਿ ਇਸ ਦੀ ਜੜ੍ਹ ਕਿਥੇ ਹੈ, ਇਨ੍ਹਾਂ ਸਾਜ਼ਸ਼ਾਂ ਦੀਆਂ ਜੜ੍ਹਾਂ ਕਿਥੋਂ ਨਿਕਲਦੀਆਂ ਹਨ ? ਡਿਪਟੀ ਸਪੀਕਰ ਸਾਹਿਬ, ਹੁਣ ਪਤਾ ਲਗ ਗਿਆ ਕਿ ਇਨ੍ਹਾਂ ਦੀਆਂ ਜੜ੍ਹਾਂ ਬੀਬੀ ਇੰਦਰਾ ਪਾਸ ਜਾ ਕੇ ਨਿਕਲਦੀਆਂ ਹਨ। ਇਸ ਤਰ੍ਹਾਂ ਦੇ ਇਹ ਫਰਾਡ ਕਰਦੇ ਰਹੇ ਹਨ ਔਰ ਉਹ ਫਰਾਡ ਅਜ ਲੋਕਾਂ ਦੇ ਸਾਹਮਣੇ ਨੰਗੇ ਹੋ ਗਏ ਹਨ। ਗੁਰੂ ਸਾਹਿਬ ਨੇ ਫੁਰਮਾਇਆ ਹੈ:--

"ਕੂੜ ਨਖੁੱਟੇ ਨਾਨਕਾ, ਓੜਕ ਸਚੁ ਰਹੀ"

ਸੋ, ਹੁਣ ਇਨ੍ਹਾਂ ਦਾ ਝੂਠ ਦਾ ਭਾਂਡਾ ਫੁੱਟ ਗਿਆ ਹੈ ਔਰ ਸਚ ਲੋਕਾਂ ਦੇ ਸਾਹਮਣੇ ਆ ਗਿਆ ਹੈ। ਅਜ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਅਗਰ ਕੋਈ ਇਸ ਤਰ੍ਹਾਂ ਦੀ ਭੈੜੀ ਹਰਕਤ ਹੁੰਦੀ ਹੈ ਤਾਂ ਉਹ ਕਾਂਗਰਸ ਔਰ ਕਾਂਗਰਸ (ਆਈ) ਕਰਵਾਉਂਦੀ ਹੈ, ਉਸ ਦਾ ਫਾਇਦਾ ਵੀ ਹੋਰ ਕਿਸੇ ਨੂੰ ਨਹੀਂ ਹੋ ਸਕਦਾ, ਇਨ੍ਹਾਂ ਨੂੰ ਹੀ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਮੌਕਾ ਨਹੀਂ ਲੈਣਾ ਚਾਹੁੰਦਾ ਲੇਕਿਨ ਮੈਂ ਇਹ ਕਹਾਂਗਾ ਕਿ ਚਾਹੇ ਐਡਮਨਿਸਟਰੇਸ਼ਨ ਦੇ ਛੋਟੇ ਛੋਟੇ ਸਵਾਲ ਵੀ ਹਨ, ਜਿਸ ਤਰ੍ਹਾਂ ਕਿ ਸੋਡਲ ਮੰਦਰ ਦਾ ਸਵਾਲ ਹੈ ਜੇਕਰ ਕੋਈ ਇੰਡੀਵਿਜੂਅਲ ਕਪੈਸਿਟੀ ਵਿਚ ਵੀ ਕੁਝ ਇਸ ਤਰ੍ਹਾਂ ਦੀ ਬੁਰੀ ਗਲ ਕਰਦਾ

[ ਸਰਦਾਰ ਕਿਰਪਾਲ ਸਿੰਘ ]

ਹੈ ਤਾਂ ਸਾਡੀ ਹਕੂਮਤ ਨੂੰ ਉਨ੍ਹਾਂ ਉਤੇ ਵੀ ਸਖਤੀ ਨਾਲ ਫੈਸਲਾ ਲੈਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ:** ਬੱਸ ਜੀ , ਵਾਇੰਡ ਅੱਪ ਕਰੋ।

ਸਰਦਾਰ ਕਿਰਪਾਲ ਸਿੰਘ: ਠੀਕ ਹੈ ਜੀ, ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਤੇ ਸਰਦਾਰ ਬਲਵੰਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਕੁਝ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਸਨ)

**ਸਰਦਾਰ ਬੇਅੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਵੀ ਬੋਲਣਾ ਹੈ ਜੀ, ਮੈਨੂੰ ਵੀ ਟਾਈਮ ਦਿਓ ......

**Mr Deputy Speaker** : No time, please take your seat.

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਐਪ੍ਰੋਪਰੀਏਸ਼ਨ ਬਿਲ ਉਤੇ ਜਿਹੜੀ ਡਿਸਕਸ਼ਨ ਹੋਈ ਹੈ, ਮੈਂ ਉਸ ਨੂੰ ਧਿਆਨ ਨਾਲ ਸੁਣਿਆ ਹੈ। ਮੈਂਬਰ ਸਾਹਿਬਾਨ ਨੇ ਬਹੁਤ ਅਛੇ ਸੁਜੈਸ਼ਨਜ਼ ਦਿੱਤੇ ਹਨ ਔਰ ਸਰਕਾਰ ਉਨ੍ਹਾਂ ਸੁਜੈਸ਼ਨਜ਼ ਉਤੇ ਪੂਰੀ ਤਰ੍ਹਾਂ ਗੌਰ ਕਰੇਗੀ। ਉਨ੍ਹਾਂ ਵਿਚ ਬਹੁਤ ਸਾਰੇ ਐਸੇ ਸੁਜੈਸ਼ਨਜ਼ ਹਨ ਜਿਨ੍ਹਾਂ ਨੂੰ ਇੰਪਲੀਮੈਂਟ ਕਰਨ ਦੀ ਜ਼ਰੂਰਤ ਹੈ। ਬਹੁਤ ਸਾਰੀਆਂ ਐਸੀਆਂ ਗਲਾਂ ਕਹੀਆਂ ਹਨ ਜਿਨ੍ਹਾਂ ਤੇ ਵਿਚਾਰ ਕਰਨ ਦੀ ਲੋੜ ਹੈ ਔਰ ਉਨ੍ਹਾਂ ਤੇ ਵਿਚਾਰ ਕਰਾਂਗੇ।

ਡਿਪਟੀ ਸਪੀਕਰ ਸਾਹਿਬ, ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਆਪਣੀ ਸਪੀਚ ਵਿਚ ਇਕ ਗਲ ਕਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਹੁਣ ਪਲਾਨ ਖੜਾ ਹੋ ਗਿਆ ਹੈ, ਅਜ ਦਾ ਪਰ ਕੈਪੀਟਾ ਐਕਸ-ਪੈਂਡੀਚਰ ਘਟਦਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਹ ਬੜੇ ਸਿਆਣੇ ਸੱਜਣ ਹਨ ਲੇਕਿਨ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਫੈਕਟਸ ਐਂਡ ਫਿੱਗਰਜ਼ ਨੂੰ ਵੇਖੇ ਬਗੈਰ ਹੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਅੱਜ ਅਸੀਂ ਤਰੱਕੀ ਕੀਤੀ ਹੈ ਔਰ ਮੈਂ ਇਸ ਬਾਰੇ ਹਾਊਸ ਵਿਚ ਸਟੇਟਮੈਂਟ ਦੇਣਾ ਚਾਹੁੰਦਾ ਹਾਂ।

ਕੱਲ੍ਹ ਪੰਜਾਬ ਗੌਰਮਿੰਟ ਦੀ ਪਲਾਨਿੰਗ ਕਮਿਸ਼ਨ ਨਾਲ ਆਖਰੀ ਮੀਟਿੰਗ ਸੀ ਔਰ ਪਲਾਨਿੰਗ ਕਮਿਸ਼ਨ ਦੀ ਮੀਟਿੰਗ ਵਿਚ ਮੈਂ ਵੀ ਗਿਆ ਸੀ। ਹੁਣ ਸਾਡੀ ਛੇਵੀਂ ਪਲਾਨ ਫਾਈਨੇਲਾਈਜ਼ ਹੋ ਗਈ ਹੈ। ਇਹ ਅਸੀਂ ਪ੍ਰੈਸ ਨੂੰ ਦੇਣੀ ਸੀ ਲੇਕਿਨ ਕਿਉਂਕਿ ਅਸੈਂਬਲੀ ਦਾ ਸੈਸ਼ਨ ਚਲਦਾ ਸੀ, ਇਸ ਲਈ ਇਹ ਨਹੀਂ ਦਿੱਤੀ ਗਈ। ਹੁਣ ਮੈਂ ਫੈਕਟਸ ਐਂਡ ਫਿੱਗਰ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਔਰ ਇਹ ਨਿਰਣਾ ਕਰਵਾਉਣਾ ਚਾਹੁੰਦਾ ਹਾਂ ਕਿ ਪੰਜਵੀਂ ਪੰਜ ਸਾਲਾ ਪਲਾਨ ਔਰ ਛੇਵੀਂ ਪਲਾਨ ਵਿਚ ਕੋਈ ਫਰਕ ਹੈ ਜਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਛੇਵੀਂ ਪੰਜ ਸਾਲਾ ਯੋਜਨਾ ਜਿਹੜੀ ਅਸੀਂ ਮਨਜ਼ੂਰ ਕਰਵਾਈ ਹੈ ਉਸ ਦੇ ਅਨੁਸਾਰ ਕੁੱਲ ਖਰਚਾ 1500 ਕਰੋੜ ਹੋਣਾ ਹੈ। ਜਿਹੜੀ ਸ਼ਰਮਾ ਜੀ ਨੇ ਪੰਜ ਸਾਲਾ ਪੰਜਵੀਂ ਪਲਾਨ ਬਣਾਈ ਸੀ ਉਸ ਦੇ ਮੁਤਾਬਿਕ 1500 ਕਰੋੜ ਰੁਪਏ ਨਹੀਂ ਸੀ ਖਰਚ ਹੋਣੇ, 956 ਕਰੋੜ ਰੁਪਏ ਖਰਚ ਹੋਣੇ ਸੀ। ਜੇਕਰ ਪੰਜਾਂ ਸਾਲਾਂ ਦੀ ਐਵਰੇਜ ਗਿਣੀਏਂ ਕਿ ਹਰ ਸਾਲ ਜੀ ਪ੍ਰਤੀ ਕਿਤਨਾ ਖਰਚ ਹੋਵੇਗਾ ਤਾ ਪਤਾ ਲਗਦਾ ਹੈ ਕਿ ਕਾਂਗਰਸ ਦੀ ਯੋਜਨਾਂ ਮੁਤਾਬਿਕ 41% ਪਰ ਕੈਪਿਟਾ ਐਕਸਪੈਂਡੀਚਰ ਸੀ ਔਰ ਜੋ ਤੁਹਾਡੀ ਸਰਕਾਰ ਦੀ ਯੋਜਨਾ ਹੈ ਉਸ ਦੇ ਮੁਤਾਬਿਕ 222 ਹੋਣਾ ਹੈ। ਇਹ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਘੱਟ ਖਰਚਾ ਹੈ। ਜੋ ਜੀ ਪ੍ਰਤੀ ਖਰਚਾ ਕਾਂਗਰਸ ਦੀ ਯੋਜਨਾਂ ਦੇ ਮੁਤਾਬਿਕ ਸੀ ਉਹ ਸੀ 638 ਰੁਪਏ। ਇਹ ਪੰਜਾਂ ਸਾਲਾਂ ਵਿਚ ਪੰਜਾਬ ਦੀ ਡਿਵੈਲਪਮੈਂਟ ਤੇ ਜੀ ਪ੍ਰਤੀ ਖਰਚਾ ਹੋਣਾ ਸੀ ਪਰ ਬਾਦਲ ਸਾਹਿਬ ਦੀ ਸਰਕਾਰ ਨੇ 638 ਨਹੀਂ ਬਲਕਿ ਇਕ ਹਜ਼ਾਰ ਰੁਪਏ ਪੰਜ ਸਾਲਾਂ ਵਿਚ ਖਰਚ ਪ੍ਰਤੀ ਜੀ ਕਰਨੇ ਹਨ। ਫਿਰ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਪਲਾਨ ਖੜਾ ਹੋ ਗਿਆ ਹੈ। ਇਸੇ ਤਰ੍ਹਾਂ ਹੀ ਸੈਂਟਰਲ ਅਸਿਸਟੈਂਸ ਬਾਰੇ ਲੈ ਲਵੋ। ਪਹਿਲੇ ਪਲਾਨ ਵਿਚ ਸ਼ਰਮਾ

ਸੀ ਨੇ 150 ਕਰੋੜ ਰੁਪਏ ਲਏ ਸਨ ਔਰ ਅਸੀਂ 228 ਕਰੋੜ ਰੁਪਏ ਸੈਂਟਰਲ ਅਸਿਸਟੈਂਸ ਲੈਣੀ ਹੈ। ਫਿਰ ਇੰਟਰਨੈਸ਼ਨਲ ਕਰੈਡਿਟ ਪੰਜਾਬ ਵਿਚ ਪਹਿਲਾਂ ਪੰਜ ਸਾਲਾਂ ਯੋਜਨਾਂ ਵਿਚ ਇਕ ਪੈਸਾ ਵੀ ਨਹੀਂ ਸੀ ਪਰ ਹੁਣ ਛੇਵੀਂ ਪਲਾਨ ਵਿਚ ਜੋ ਕਿ ਮਨਜ਼ੂਰ ਹੋ ਗਈ ਹੈ ਉਸ ਵਿਚ 50 ਕਰੋੜ ਰੁਪਏ ਇੰਟਰਨੈਸ਼ਨਲ ਕਰੈਡਿਟ ਦੇ ਮਿਲ ਰਹੇ ਹਨ। (ਥਪਿੰਗ)

ਇਨ੍ਹਾਂ ਨੇ ਆਪਣੀ ਯੋਜਨਾਂ ਵਿਚ ਗਰੋਥ ਰੇਟ ਐਗਰੀਕਲਚਰ ਦਾ 4 ਪ੍ਰਤੀਸ਼ਤ ਰੱਖਿਆ ਸੀ ਇਨ੍ਹਾਂ ਨੇ ਕਿਹਾ ਸੀ ਕਿ ਅਕਾਨੋਮੀ ਜਿਹੜੀ ਕਿ ਐਗਰੀਕਲਚਰ ਤੇ ਬੇਸਡ ਹੈ ਉਸ ਦਾ ਗਰੋਥ ਰੇਟ 4 ਫੀ ਸਦੀ ਹਰ ਸਾਲ ਵਧਾਇਆ ਜਾਵੇਗਾ। ਪਰ ਇਹ ਵਾਧਾ ਨਹੀਂ ਕਰ ਸਕੇ। ਇਨ੍ਹਾਂ ਦੇ ਵੇਲੇ ਐਗਰੀ-ਕਲਚਰ ਗਰੋਥ ਰੇਟ ਢਾਈ ਪਰਸੈਂਟ ਰਿਹਾ। ਪਰ ਹੁਣ ਸੱਤ ਫੀ ਸਦੀ ਗਰੋਥ ਰੇਟ ਹਰ ਸਾਲ ਹੁੰਦਾ ਹੈ। ਮੈਨੂੰ ਇਹ ਗੱਲ ਦੱਸਣ ਵਿਚ ਖੁਸ਼ੀ ਹੈ ਕਿ ਅਸੀਂ 8 ਫੀ ਸਦੀ ਤਕ ਪਹੁੰਚ ਗਏ ਹਾਂ। ਸਰ, ਜਿਹੜੇ ਮੇਜਰ ਫੈਕਟਰਜ਼ ਹਨ ਉਹ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਸ਼ਰਮਾਂ ਜੀ ਇਥੇ ਹੁੰਦੇ ਤਾਂ ਉਹ ਸੁਣਦੇ। ਇਹ ਪਲਾਨਿੰਗ ਕਮਿਸ਼ਨ ਦੀਆਂ ਫਿੱਗਰਜ਼ ਮਨਜ਼ੂਰ ਕੀਤੀਆਂ ਹੋਈਆਂ ਹਨ। ਇਹ ਕਹਿੰਦੇ ਸਨ ਕਿ ਪਲਾਨ ਖੜਾ ਹੋ ਗਿਆ ਹੈ। ਉਨ੍ਹਾਂ ਨੇ (ਮਾਨਯੋਗ ਮੈਂਬਰ ਸ੍ਰੀ ਹੰਸ ਰਾਜ ਸ਼ਰਮਾ ਜੀ ਵੱਲ ਇਸ਼ਾਰਾ) ਗਿਆਨੀ ਰਾਜ ਵਿਚ 84 ਕਰੋੜ ਰੁਪਿਆ ਪੰਜਾਂ ਸਾਲਾਂ ਵਿਚ ਐਗਰੀਕਲਚਰ ਵਾਸਤੇ ਰੱਖਿਆ ਪਰ ਬਾਦਲ ਸਾਹਿਬ ਦੀ ਸਰਕਾਰ ਨੇ 84 ਕਰੋੜ ਨਹੀਂ ਬਲਕਿ 190 ਕਰੋੜ ਰੁਪਿਆ ਰੱਖਿਆ ਹੈ। ਇਹ ਇਕ ਐਗਰੇਰੀਅਨ ਕਿਸਮ ਦੀ ਲੜਾਈ ਹੈ, ਇਸ ਨੂੰ ਅਸੀਂ ਡਾਈਵਰਸੀਫਾਈ ਕਰਨਾ ਚਾਹੁੰਦੇ ਹਾਂ। (ਥੰਪਿੰਗ) ਇਸ ਤਰ੍ਹਾਂ ਇਸ ਪਾਸੇ ਅਸੀਂ 200 ਪ੍ਰਤੀਸ਼ਤ ਤਰੱਕੀ ਕੀਤੀ ਹੈ।

ਫਿਰ ਕੋਆਪ੍ਰੇਸ਼ਨ ਦੇ ਬਾਰੇ ਵੇਖੋ। ਸਰ, ਪਹਿਲੀ ਗੌਰਮਿੰਟ ਨੇ 8 ਕਰੋੜ 79 ਲੱਖ ਰੁਪਏ ਰੱਖੇ ਸਨ ਔਰ ਅਸੀਂ 23 ਕਰੋੜ 60 ਲੱਖ ਰੁਪਏ ਰੱਖੇ ਹਨ। ਇਰੀਗੇਸ਼ਨ ਔਰ ਪਾਵਰਜ਼ ਲਈ, ਬੇਸਿਕ ਇਨਫਰਾ ਸਟਰਕਚਰ ਲਈ ਕਰੈਡਿਟ ਮਿਲਦੇ ਹਨ ਉਨ੍ਹਾਂ ਲਈ ਪਹਿਲੀ ਸਰਕਾਰ ਨੇ ਪੰਜ ਸਾਲਾਂ ਵਿੱਚ 372 ਕਰੋੜ ਰੁਪਿਆ ਰੱਖਿਆ ਸੀ ਔਰ ਮੌਜੂਦਾ ਸਰਕਾਰ ਨੇ 372 ਕਰੋੜ ਰੁਪਏ ਦੀ ਬਜਾਏ 755 ਕਰੋੜ ਰੁਪਿਆ ਰੱਖਿਆ ਹੈ, (ਥੰਪਿੰਗ) ਇਸ ਤਰ੍ਹਾਂ ਦੋ ਗੁਣਾਂ ਇਨਕ੍ਰੀਜ਼ ਕੀਤਾ ਹੈ।

ਇਸੀ ਤਰ੍ਹਾਂ ਹੀ ਇੰਡਸਟਰੀ ਵਿਚ ਹੈ। ਇੰਡਸਟਰੀ ਦੇ ਖੇਤਰ ਵਿਚ ਪਹਿਲੀ ਸਰਕਾਰ ਨੇ 37 ਕਰੋੜ ਰੁਪਿਆ ਰੱਖਿਆ ਸੀ ਔਰ ਹੁਣ 59 ਕਰੋੜ ਰੁਪਿਆ ਰੱਖਿਆ ਹੈ। ਟਰਾਂਸਪੋਰਟ ਔਰ ਕਮਿਊਨੀ-ਕੇਸ਼ਨ ਵਾਸਤੇ ਪਹਿਲੀ ਸਰਕਾਰ ਨੇ 63 ਕਰੋੜ ਰੁਪਿਆ ਰੱਖਿਆ ਸੀ ਪਰ ਹੁਣ ਜਿਹੜਾ ਪਲਾਨ ਕਲ੍ਹ ਮਨਜ਼ੂਰ ਕਰਵਾਇਆ ਹੈ ਉਸ ਵਿੱਚ 118 ਕਰੋੜ 64 ਲੱਖ ਰੁਪਿਆ ਰੱਖਿਆ ਹੈ। ਇਸ ਤਰ੍ਹਾਂ ਇਹ ਕੋਈ ਡਬਲ ਹੋ ਗਿਆ। ਸਰ, ਇਤਨਾਂ ਐਕਸਪੈਂਡੀਚਰ ਪਲਾਨ ਵਿਚ ਵੱਧ ਹੋਵੇ ਅਤੇ ਫਿਰ ਕਿਹਾ ਜਾਵੇ ਕਿ ਪਲਾਨ ਖੜਾ ਹੈ, ਮੈਂ ਇਹ ਲਫਜ਼ ਨਹੀਂ ਕਹਿੰਦਾ ਕਿ ਝੂਠ ਦਾ ਪਲੰਦਾ ਹੈ ਮੈਂ ਇਹ ਕਹਾਂਗਾ ਕਿ ਲੋਕਾਂ ਨੇ ਔਰ ਹਾਊਸ ਨੇ ਇਹ ਮਹਿਸੂਸ ਕੀਤਾ ਹੋਵੇਗਾ ਕਿ ਅਸੀਂ ਅੱਜ ਕਿੱਥੇ ਪੁੱਜ ਗਏ ਹਾਂ। ਮੈਂ ਇਹ ਇਸ ਵਾਸਤੇ ਕਹਿ ਰਿਹਾ ਹਾਂ ਔਰ ਮੈਂ ਸ਼ਰਮਾਂ ਜੀ ਨੂੰ ਇਸ ਦੀ ਕਾਪੀ ਵੀ ਭੇਜਾਂਗਾ ਤਾਕਿ ਉਹ ਆਪਣੇ ਆਈਡੀਆਜ਼ ਨੂੰ ਚੇਂਜ ਕਰ ਲੈਣ, ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਹਕੀਕਤ ਕੀ ਹੈ। ਮੈਨੂੰ ਆਸ ਹੈ ਕਿ ਸਾਡਾ ਗਰੋਥ ਰੇਟ ਜਿਹੜਾ ਕਿ ਅਸੀਂ 7 ਫੀ ਸਦੀ ਕਰ ਦਿੱਤਾ ਹੈ ਇਹ 8 ਫੀ ਸਦੀ ਤਕ ਚਲਾ ਜਾਵੇਗਾ। ਇਹ ਇੰਡੀਆ ਵਿਚ ਹੀ ਨਹੀਂ ਬਲਕਿ ਏਸ਼ੀਆ ਵਿਚ ਵੀ ਹਾਈਐਸਟ ਗਰੋਥ ਰੇਟ ਹੈ। ਔਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਕੀ ਦੇ ਮੁਲਕ ਜਿਹੜੇ ਕਿ ਬੜੇ ਹੀ ਡਿਵੈਲਪਡ ਮੁਲਕ ਹਨ ਉਨ੍ਹਾਂ ਦੀ ਗਰੋਥ ਰੇਟ ਵੀ ਸਾਡੇ ਨਾਲੋਂ ਪਿਛੇ ਹੈ।

[ ਵਿੱਤ ਮੰਤਰੀ ]

ਇਕ ਗੱਲ ਇਥੇ ਹੈਡ ਵਰਕਸ ਦੇ ਬਾਰੇ ਵੀ ਕੀਤੀ ਗਈ ਹੈ। ਪਰ ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਹੈਡ ਵਰਕਸ ਕਿਸ ਨੇ ਦਿੱਤੇ, ਕਿਸ ਵੇਲੇ ਦਿੱਤੇ ਗਏ ? ਡਿਪਟੀ ਸਪੀਕਰ ਸਾਹਿਬ, ਜਦੋਂ ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਦਾ ਐਕਟ ਬਣਿਆ ਸੀ ਤਾਂ ਇਹ ਲੋਕ ਤਾਕਤ ਵਿਚ ਸਨ । ਦਿੱਲੀ ਵਿਚ ਕਾਂਗਰਸ ਦੀ ਸਰਕਾਰ ਸੀ, ਇਥੇ ਕਾਂਗਰਸ ਦੀ ਸਰਕਾਰ ਸੀ। ਉਸ ਵੇਲੇ ਇਨ੍ਹਾਂ ਨੇ ਇਸ ਬਾਰੇ ਨਹੀਂ ਸੋਚਿਆ ਅਤੇ ਉਸ ਰੀਆਰਗੇਨਾਈਜੇਸ਼ਨ ਐਕਟ ਦੇ ਵਿਚ ਇਕ ਧਾਰਾ ਪਾ ਦਿੱਤੀ ਕਿ ਹੈਡ ਵਰਕਸ ਭਾਖੜਾ ਮੈਨੇਜਮੈਂਟ ਬੋਰਡ ਨੂੰ ਦਿੱਤੇ ਜਾਣਗੇ, ਇਸ ਤੇ ਪੰਜਾਬ ਨੂੰ ਕੋਈ ਅਧਿਕਾਰ ਨਹੀਂ ਹੋਵੇਗਾ। ਉਸ ਵੇਲੇ ਇਨ੍ਹਾਂ ਦੀ ਪਾਰਟੀ ਦਾ ਰਾਜ ਸੀ। ਪਰ ਹੁਣ ਇਹ ਕਹਿੰਦੇ ਹਨ ਕਿ ਹੈਡ ਵਰਕਸ ਲੈ ਕੇ ਦਿਓ। ਵੇਖੋ, ਡਿਪਟੀ ਸਪੀਕਰ ਸਾਹਿਬ, ਗਲਤੀ ਇਨ੍ਹਾਂ ਦੀ ਅਤੇ ਖਮਿਆਜ਼ਾ ਅਸੀਂ ਭੁਗਤ ਰਹੇ ਹਾਂ। ਪਰਸੋਂ ਸਾਡੀ ਇਸ ਸਬੰਧ ਵਿਚ ਜੈਪੁਰ ਵਿਚ ਮੀਟਿੰਗ ਹੋਈ ਸੀ ਤਾਂ ਉਥੇ ਵੀ ਇਹ ਪੁਆਇੰਟ ਆਇਆ ਸੀ ਕਿ ਇਨ੍ਹਾਂ ਦੀ ਗਲਤੀ ਦਾ ਖਮਿਆਜ਼ਾ ਅਸੀਂ ਭੁਗਤ ਰਹੇ ਹਾਂ। ਇਨ੍ਹਾਂ ਨੇ ਆਪਣੇ ਵੇਲੇ ਸਾਰੇ ਦਾ ਸਾਰਾ ਪਾਣੀ ਰਾਜਸਥਾਨ ਨੂੰ ਦੇ ਦਿੱਤਾ, ਉਸ ਵੇਲੇ ਇਨ੍ਹਾਂ ਨੂੰ ਪੰਜਾਬ ਨਜ਼ਰ ਨਹੀਂ ਸੀ ਆਇਆ। ਫਿਰ ਉਸ ਤੋਂ ਬਾਅਦ ਐਮਰਜੰਸੀ ਆਈ ਤਾਂ ਚੌਧਰੀ ਬੰਸੀ ਲਾਲ ਨੇ ਜ਼ੋਰ ਪਾਕੇ ਰਾਵੀ ਅਤੇ ਬਿਆਸ ਦਾ ਵੀ ਅੱਧਾ ਪਾਣੀ ਹਰਿਆਣੇ ਨੂੰ ਲੈ ਦਿੱਤਾ, ਉਸ ਵੇਲੇ ਇਹ ਚੁਪ ਬੈਠੇ ਰਹੇ। ਉਸ ਵੇਲੇ ਇਨ੍ਹਾਂ ਦਾ ਸੀ.ਪੀ.ਆਈ. ਵਾਲਿਆਂ ਦਾ ਭਾਈਚਾਰਾ ਸੀ, ਉਦੋਂ ਇਨ੍ਹਾਂ ਨੇ ਵੀ ਗਲ ਨਾ ਕੀਤੀ। ਅਸੀਂ ਉਸ ਵੇਲੇ ਜੇਲ੍ਹਾਂ ਵਿਚ ਬੈਠੇ ਸੀ। ਮੈਨੂੰ ਯਾਦ ਹੈ ਕਿ ਮੈਂ ਬਠਿੰਡੇ ਜੇਲ੍ਹ ਵਿਚ ਸੀ ਅਤੇ ਉਥੋਂ ਚੀਫ਼ ਮਨਿਸਟਰ ਨੂੰ ਚਿੱਠੀ ਲਿਖੀ ਕਿ ਅਸੀਂ ਜੇਲ੍ਹ ਵਿਚ ਬੈਠੇ ਹਾਂ ਅਤੇ ਇਹ ਮਹਿਸੂਸ ਕਰਦੇ ਹਾਂ ਕਿ ਪੰਜਾਬ ਨਾਲ ਡਿਸਕ੍ਰੀਮੀਨੇਸ਼ਨ ਹੋ ਰਹੀ ਹੈ ਅਤੇ ਤੁਸੀਂ ਦਿੱਲੀ ਜਾਕੇ ਗਲ ਕਰੋ, ਪਰ ਉਸ ਵੇਲੇ ਪੰਜਾਬ ਦੇ ਜਿਹੜੇ ਮੰਤਰੀ ਸਨ ਉਨ੍ਹਾਂ ਨੇ ਉਫ਼ ਤਕ ਨਹੀਂ ਸੀ ਕੀਤੀ। ਪੰਜਾਬ ਨੂੰ ਵੇਚਣ ਵੇਲੇ, ਡਿਸਕ੍ਰੀਮੀਨੇਸ਼ਨ ਹੋਣ ਵੇਲੇ ਇਨ੍ਹਾਂ ਨੇ ਕੋਈ ਗਲ ਨਾ ਕੀਤੀ। ਹੁਣ ਇਹ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਹੁਣ ਇਨ੍ਹਾਂ ਨੂੰ ਸਾਡੇ ਨਾਲ ਮਿਲਕੇ ਚਲਣਾ ਚਾਹੀਦਾ ਹੈ ਅਸੀਂ ਇਹ ਹੁਣ ਕਹਿ ਦਿੱਤਾ ਹੈ ਕਿ ਹੈਡ ਵਰਕਸ ਪੰਜਾਬ ਨੂੰ ਮਿਲਣੇ ਚਾਹੀਦੇ ਹਨ, ਇਹ ਸਾਡਾ ਫ਼ੈਸਲਾ ਹੈ। ਇਸ ਵਾਸਤੇ ਤੁਸੀਂ ਸਾਡੀ ਮੱਦਦ ਕਰੋ ਨਾਂ ਕਿ ਇਥੇ ਬੈਠ ਕੇ ਸਾਡੀਆਂ ਲੱਤਾਂ ਖਿਚੋ। ਹਰ ਚੀਜ਼ ਨੂੰ ਪਾਲੇਟਿਕਸ ਦਾ ਹਿੱਸਾ ਨਾ ਬਣਾਓ। ਜੇ ਅਸੀਂ ਲੋਕਾਂ ਦੇ ਸਾਹਮਣੇ ਜਾਕੇ ਦਸੀਏ ਕਿ ਇਨ੍ਹਾਂ ਨੇ ਹੈਡ ਵਰਕਸ ਦਿੱਤੇ, ਇਨ੍ਹਾਂ ਨੇ ਪਾਣੀ ਰਾਜਸਥਾਨ ਔਰ ਹਰਿਆਣਾ ਨੂੰ ਦਿੱਤਾ ਤਾਂ ਲੋਕ ਤੁਹਾਨੂੰ ਛੱਡਣਗੇ ਨਹੀਂ ? ਇਸ ਵਾਸਤੇ ਤੁਸੀਂ ਸਭ ਤੋਂ ਵਡੇ ਗੁਨਾਹ-ਗਾਰ ਹੋ। ਇਸ ਲਈ ਮੈਂ ਕਹਿੰਦਾ ਹਾਂ ਕਿ ਹੁਣ ਤੁਹਾਨੂੰ ਸਾਡੇ ਨਾਲ ਚਲਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਪੰਜਾਬ ਦੀ ਆਰਥਕ ਹਾਲਤ ਕੀ ਹੈ। ਪੰਜਾਬ ਵਿੱਚ ਇਕ ਪਾਸੇ ਪਲੈਂਟੀ ਹੈ ਔਰ ਦੂਜੇ ਪਾਸੇ ਸ਼ਾਰਟੇਜ ਹੈ। ਜਿਹੜੀਆਂ ਚੀਜ਼ਾਂ ਇਥੇ ਪੈਦਾ ਹੁੰਦੀਆਂ ਹਨ ਉਨ੍ਹਾਂ ਦੀ ਬਹੁਤ ਜ਼ਿਆਦਾ ਪਲੈਂਟੀ ਹੈ ਔਰ ਇਸ ਕਰਕੇ ਸੂਬੇ ਦੀ ਗਰੋਥ ਰੇਟ ਬਹੁਤ ਵੱਧੀ ਹੈ। ਪਿਛਲੇ 2 ਸਾਲਾਂ ਵਿਚ 16.3% ਕਾਂਸਟੈਂਟ ਪ੍ਰਾਈਸ ਤੇ ਸਾਡੀ ਆਮਦਨ ਵੱਧੀ ਹੈ ਔਰ ਇਸ ਦੇ ਨਾਲ ਕਈ ਚੀਜ਼ਾਂ ਦੀਆਂ ਕੀਮਤਾਂ ਵੀ ਘੱਟੀਆਂ ਹਨ। ਗੰਨੇ ਦੀ ਕੀਮਤ ਘੱਟੀ ਹੈ, ਕਾਟਨ ਦੀ ਕੀਮਤ ਘੱਟੀ ਹੈ, ਆਲੂ ਦੀ ਕੀਮਤ ਘੱਟੀ ਹੈ। ਪਰ ਸਾਡੀ ਸਰਕਾਰ ਨੇ ਇਸ ਦਾ ਨੁਕਸਾਨ ਕਿਸਾਨ ਨੂੰ ਨਹੀਂ ਹੋਣ ਦਿੱਤਾ। ਇਸ ਵਾਸਤੇ ਸਰਕਾਰ ਨੇ 1 ਕਰੋੜ 50 ਲੱਖ ਰੁਪਏ ਦੀ ਸਬਸਿਡੀ ਦਿੱਤੀ। ਧੂਰੀ ਮਿਲ ਦਾ ਰੇਟ ਸੀ 10 ਰੁਪਏ ਕੁਇੰਟਲ ਅਸੀਂ ਕਿਹਾ 12.50 ਰੁਪਏ ਕੁਇੰਟਲ ਦਾ ਭਾਅ ਕਿਸਾਨ ਨੂੰ ਦੇਣਾ ਹੈ। ਫਗਵਾੜਾ ਮਿਲ ਦਾ ਰੇਟ ਸੀ 10 ਰੁਪਏ 20 ਪੈਸੇ ਅਸੀਂ ਕਿਹਾ 12.50 ਰੁਪਏ ਦਾ ਭਾਅ ਦੇਣਾ ਹੈ, ਜਿਹੜਾ ਘਾਟਾ ਹੋਵੇਗਾ ਉਹ ਪੰਜਾਬ ਸਰਕਾਰ ਦੇਵੇਗੀ। ਇਸੇ ਤਰ੍ਹਾਂ ਹੀ ਆਲੂਆਂ ਦੀ ਕੀਮਤ ਘੱਟੀ ਤਾਂ ਅਸੀਂ

ਨੇਵਡ ਨਾਲ ਗਲ ਕਰਕੇ ਡੇਢ ਕਰੋੜ ਰੁਪਏ ਦੀ ਸਬਸਿਡੀ ਦਿੱਤੀ। ਇਸ ਤਰ੍ਹਾਂ ਕਾਟਨ ਦੀਆਂ ਕੀਮਤਾਂ ਘੱਟੀਆਂ, ਇਸ ਵਾਸਤੇ ਬੜੀ ਕੋਸ਼ਿਸ਼ ਕੀਤੀ ਪਰ ਇਸ ਵਿਚ ਸਾਨੂੰ ਕਾਟਨ ਕਾਰਪੋਰੇਸ਼ਨ ਨੇ ਬੜਾ ਧੋਖਾ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਕਾਟਨ ਕਾਰਪੋਰੇਸ਼ਨ ਗੌਰਮਿੰਟ ਆਫ਼ ਇੰਡੀਆ ਦੀ ਹੈ ਇਹ ਇੰਡਸਟਰੀਅਲਿਸਟਸ ਦੀ ਏਜੰਟ ਹੈ ਗਰੋਅਰਜ਼ ਦੀ ਨਹੀਂ। ਇਹ ਕਾਰਪੋਰੇਸ਼ਨ ਕਾਂਗਰਸ ਦੇ ਜ਼ਮਾਨੇ ਵਿਚ ਬਣਾਈ ਗਈ। ਉਸ ਵੇਲੇ ਇਹ ਕਿਹਾ ਗਿਆ ਸੀ ਕਿ ਇਹ ਸਿਕ ਮਿਲਜ਼ ਦੀ ਰਾਖੀ ਕਰੇਗੀ ਔਰ ਉਨ੍ਹਾਂ ਵਾਸਤੇ ਕਪਾਹ ਖਰੀਦੇਗੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖੋ ਕਿ ਇਸ ਕਾਰਪੋਰੇਸ਼ਨ ਨੇ ਮਿਲਾਂ ਦੀ ਰਾਖੀ ਕਰਨੀ ਹੈ, ਗਰੋਅਰਜ਼ ਦੀ ਰਾਖੀ ਨਹੀਂ ਕਰਨੀ। ਇਸ ਕਰਕੇ ਅਸੀਂ ਫੈਸਲਾ ਕੀਤਾ ਹੈ, ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜੇ ਗਰੋਅਰਜ਼ ਹਨ, ਜਿਹੜੇ ਦਸਾਂ ਨੌਹਾਂ ਦੀ ਕਮਾਈ ਕਰਦੇ ਹਨ ਉਨ੍ਹਾਂ ਦੇ ਹਿੱਤਾਂ ਦੀ ਰਾਖੀ ਕਰਨੀ ਹੈ ਔਰ ਇਸ ਵਾਸਤੇ ਮਨਾਪਲੀ ਪਰੋ-ਕਿਓਰਮੈਂਟ ਕਰਨ ਦੀ ਯੋਜਨਾ ਬਣਾਈ ਹੈ ਤਾਂਕਿ ਜਿਹੜੀ ਇਹ ਕਾਟਨ ਕਾਰਪੋਰੇਸ਼ਨ ਗੌਰਮਿੰਟ ਆਫ਼ ਇੰਡੀਆ ਦੀ ਹੈ ਇਸ ਨੂੰ ਕਿੱਕ ਆਊਟ ਕੀਤਾ ਜਾ ਸਕੇ ਔਰ ਗਰੋਅਰਜ਼ ਨੂੰ ਫਾਇਦਾ ਪਹੁੰਚਾਇਆ ਜਾ ਸਕੇ। ਇਨ੍ਹਾਂ ਦੇ ਵੇਲੇ ਕਦੇ ਕਪਾਹ ਦਾ ਭਾਅ ਇਕ ਨਹੀਂ ਰਿਹਾ ਕਦੇ 400 ਰੁਪਏ ਕੁਇੰਟਲ ਅਤੇ ਕਦੇ 200 ਰੁਪਏ ਕੁਇੰਟਲ। ਇਸ ਨਾਲ ਪੰਜਾਬ ਦੇ ਕਿਸਾਨ ਨੂੰ ਬਹੁਤ ਨੁਕਸਾਨ ਹੋਇਆ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੀ ਸੈਂਟਰਲ ਗੌਰਮਿੰਟ ਦੀ ਇਕਨਾਮਿਕ ਪਾਲਿਸੀ ਹੈ ਉਸ ਸਬੰਧ ਵਿਚ ਸਟੇਟ ਗੌਰਮਿੰਟ ਇਹ ਮਹਿਸੂਸ ਕਰਦੀ ਹੈ ਕਿ ਜਦੋਂ ਕਿਸੇ ਚੀਜ਼ ਦੇ ਭਾਅ ਦਾ ਫੈਸਲਾ ਹੋਣਾ ਹੋਵੇ ਤਾਂ ਉਸ ਵਿਚ ਸਟੇਟ ਗੌਰਮਿੰਟ ਦੀ ਸਲਾਹ ਜ਼ਰੂਰ ਲਈ ਜਾਵੇ। ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਕਿਸੇ ਚੀਜ਼ ਦੇ ਭਾਅ ਸਟੇਟ ਗੌਰਮਿੰਟ ਦੀ ਸਲਾਹ ਤੋਂ ਬਗੈਰ ਵਧਾ ਦਿੱਤੇ ਜਾਂਦੇ ਹਨ ਤਾਂ ਉਸ ਦਾ ਸਟੇਟ ਦੀ ਪਲੈਨਜ਼ ਤੇ ਬਹੁਤ ਵੱਡਾ ਅਸਰ ਪੈਂਦਾ ਹੈ ਜਿਸ ਤਰ੍ਹਾਂ ਹੁਣ ਪਿਛੇ ਸਟੀਲ ਦੀਆਂ ਕੀਮਤਾਂ ਵਧਾ ਦਿੱਤੀਆਂ, ਇਸ ਦੇ ਵੱਧਣ ਨਾਲ ਸੂਬੇ ਦੇ ਬਜਟ ਤੇ ਬਹੁਤ ਫਰਕ ਪਿਆ। ਅਸੀਂ ਥਰਮਲ ਪਲਾਂਟ ਬਣਾਂਉਣਾ ਸੀ, ਅਨੰਦਪੁਰ ਸਾਹਿਬ ਦਾ ਹਾਈਡਲ ਚੈਨਲ ਬਣਾਉਣਾ ਸੀ, ਅਸੀਂ ਥੀਨ ਡੈਮ ਬਣਾਉਣਾ ਸੀ ਔਰ ਇਸ ਵਾਸਤੇ ਬਜਟ ਵਿਚ 97 ਕਰੋੜ ਰੁਪਿਆ ਰਖਿਆ ਸੀ ਪਰ ਸਟੀਲ ਦੀਆਂ ਕੀਮਤਾਂ ਵੱਧਣ ਨਾਲ ਸਾਡਾ ਸਾਰਾ ਐਸਟੀਮੇਟ ਡਿਸਟਰਬ ਹੋ ਗਿਆ। ਪਿਛਲੇ ਸਾਲ ਕੋਲੇ ਦੀਆਂ ਕੀਮਤਾਂ ਵੱਧੀਆਂ ਇਸ ਨਾਲ ਸਾਡੇ ਪਲਾਨਜ਼ ਤੇ ਬੜਾ ਫ਼ਰਕ ਪਿਆ। ਕਾਂਗਰਸ ਵੇਲੇ ਤਿੰਨ ਗੁਣਾ ਕੋਲੇ ਦੀਆਂ ਕੀਮਤਾਂ ਵੱਧ ਗਈਆਂ ਸਨ ਔਰ ਜਿਹੜਾ ਇਨ੍ਹਾਂ ਦਾ ਟਾਰਗੇਟ ਸੀ ਉਹ ਪੂਰਾ ਨਹੀਂ ਹੋ ਸਕਿਆ ਸੀ। ਇਸ ਕਰਕੇ ਅਸੀਂ ਕਹਿੰਦੇ ਹਾਂ ਕਿ ਸੈਂਟਰਲ ਗੌਰਮਿੰਟ ਦੀ ਇਕਨਾਮਿਕ ਪਾਲਿਸੀ ਤੇ ਫੈਸਲਾ ਹੋਣ ਵੇਲੇ ਸਟੇਟ ਗੌਰਮਿੰਟ ਦੀ ਸਲਾਹ ਜ਼ਰੂਰੀ ਹੈ, ਇੰਡੀਪੈਂਡੈਂਟ ਡਸੀਜ਼ਨ ਨਹੀਂ ਹੋਣਾ ਚਾਹੀਦਾ। ਜੇ ਸਟੀਲ ਦੀਆਂ ਕੀਮਤਾਂ ਵਧਾਉਣ ਦਾ ਫੈਸਲਾ ਕਰਨਾ ਹੈ ਤਾਂ ਇਸ ਮਸਲੇ ਨੂੰ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਵਿਚ ਲੈ ਆਓ, ਜੇਕਰ ਕੋਲੇ ਦੀ ਕੀਮਤ ਵਧਾਉਣ ਦਾ ਫ਼ੈਸਲਾ ਕਰਨਾ ਹੈ ਤਾਂ ਇਸ ਦਾ ਫ਼ੈਸਲਾ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਕੀਤਾ ਜਾਵੇ ਤਾਂਕਿ ਅਸੀਂ ਵੀ ਉਥੇ ਆਪਣੀ ਰਾਏ ਦੇ ਸਕੀਏ। ਜਿਸ ਤਰ੍ਹਾਂ ਕਿ ਕਣਕ ਦੀ ਕੀਮਤ ਦਾ ਫੈਸਲਾ ਕਰਨਾ ਹੁੰਦਾ ਹੈ, ਪੈਡੀ ਦੀ ਕੀਮਤ ਦਾ ਫੈਸਲਾ ਕਰਨਾ ਹੁੰਦਾ ਹੈ ਤਾਂ ਸਾਡੇ ਨਾਲ ਸਲਾਹ ਕੀਤੀ ਜਾਂਦੀ ਹੈ ਫਿਰ ਕੀਮਤ ਫਿਕਸ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਜੇ ਕਣਕ ਔਰ ਪੈਡੀ ਦੀ ਕੀਮਤ ਵੇਲੇ ਸਟੇਟ ਗੌਰਮਿੰਟ ਦੀ ਸਲਾਹ ਲਈ ਜਾਂਦੀ ਹੈ ਤਾਂ ਫਿਰ ਸਟੀਲ ਅਤੇ ਕੋਲੇ ਦੀਆਂ ਕੀਮਤਾਂ ਫਿਕਸ ਕਰਨ ਵੇਲੇ ਸਾਡੀ ਸਲਾਹ ਕਿਉਂ ਨਹੀਂ ਲਈ ਜਾਂਦੀ। ਜੇ ਸਾਡੀ ਇਨ੍ਹਾਂ ਕੀਮਤਾਂ ਵਿਚ ਸਲਾਹ ਲਈ ਜਾਵੇ ਤਾਂ ਸਾਡੀਆਂ ਪਲਾਨਜ਼ ਖਰਾਬ ਨਾ ਹੋਣ। ਇਸ ਲਈ ਮੈਂ ਕਹਿੰਦਾ ਹਾਂ ਕਿ ਸੈਂਟਰ ਵਿਚ ਇਕਨਾਮਿਕ ਪਾਲਿਸੀ ਦਾ ਫੈਸਲਾ ਕਰਨ ਵੇਲੇ ਸਟੇਟ ਗੌਰਮਿੰਟ ਦੀ ਸਲਾਹ ਲੈਣੀ ਜ਼ਰੂਰੀ ਹੈ ਤਾਂਕਿ

[ਵਿੱਤ ਮੰਤਰੀ]
ਸਟੇਟ ਗੌਰਮਿੰਟ ਦੀ ਪਲਾਨਜ਼ ਦੀ ਰਾਖੀ ਹੋ ਸਕੇ ਔਰ ਇਸ ਦੇ ਨਾਲ ਦੇਸ਼ ਵਿਚ ਇਕਨਾਮਿਕ ਡਿਵੈਲਪ-ਮੈਂਟ ਤੇਜ਼ ਹੋ ਸਕੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਚਾਰ ਚੁਫੇਰਿਉਂ ਬਜਟ ਦੀ ਬੜੀ ਐਪ੍ਰੀਸੀਏਸ਼ਨ ਕੀਤੀ। ਇਸ ਚੀਜ਼ ਦੀ ਸ਼ਲਾਘਾ ਕੀਤੀ ਕਿ ਇਹ ਗਰੀਬਾਂ ਦਾ ਹਾਮੀ ਹੈ। ਇੱਕ ਵਾਰੀ ਫਿਰ ਮੈਂ ਉਨ੍ਹਾਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬਜਟ ਡਿਸਕਸ਼ਨ ਵਿਚ ਹਿੱਸਾ ਲਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਮਨਿਸਟਰ ਸਾਹਿਬ ਨੇ ਬੜੀਆਂ ਵੱਡੀਆਂ ਵੱਡੀਆਂ ਫਿਗਰਜ਼ ਦੇ ਕੇ ਦਸਿਆ ਕਿ ਪੰਜਾਬ ਦੀ ਬੇਹਤਰੀ ਲਈ ਕਿਆ ਕੁਛ ਕੀਤਾ ਹੈ, ਇਹ ਬਹੁਤ ਅਛੀ ਗਲ ਹੈ। ਮੈਂ ਇਹ ਜਾਣਨਾ ਚਾਹਾਂਗਾ ਕਿ ਬਜਟ ਸੈਸ਼ਨ ਦੇ ਦੌਰਾਨ ਕਾਫੀ ਮੈਂਬਰਾਂ ਨੇ ਇਹ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਜਿਥੇ ਯੂਨੈਨੀਮਸ ਪੰਚਾਇਤਾਂ ਦੀ ਇਲੈਕਸ਼ਨ ਹੋਏਗੀ ਉਨ੍ਹਾਂ ਨੂੰ ਪੰਜ, ਪੰਜ ਹਜ਼ਾਰ ਦੇਣ ਦੀ ਬਜਾਏ ਦਸ, ਦਸ ਹਜ਼ਾਰ ਰੁਪਏ ਹੋਰ ਦਿੱਤੇ ਜਾਣਗੇ ਕੀ ਇਸ ਬਾਰੇ ਇਹ ਰੀ-ਕੰਸਿਡਰ ਕਰਕੇ ਪੰਜ ਪੰਜ ਹਜ਼ਾਰ ਰੁਪਏ ਪੰਚਾਇਤਾਂ ਨੂੰ, ਜਿਥੇ ਯੂਨੈਨੀਮਸ ਇਲੈਕਸ਼ਨ ਹੋਏ ਹਨ, ਦੇਣ ਨੂੰ ਤਿਆਰ ਹਨ ? ਅਤੇ ਕੀ ਕਾਟਨ ਮਨੌਪਲੀ ਪਰਕਿਉਰਮੈਂਟ ਰਾਹੀਂ ਖਰੀਦੀ ਜਾਏਗੀ ?

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇੱਕ ਤਾਂ ਬੇ-ਰੁਜ਼ਗਾਰਾਂ ਨੂੰ ਭੱਤਾ ਦੇਣ ਦੀ ਗਲ ਹੈ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਵਿਚ ਬੇਰੁਜ਼ਗਾਰਾਂ ਨੂੰ ਭੱਤਾ ਦੇ ਦੇਣਗੇ ?

ਇਥੇ ਕਾਟਨ ਕਾਰਪੋਰੇਸ਼ਨ ਦੀ ਗੱਲ ਕੀਤੀ ਗਈ ਹੈ। ਠੀਕ ਹੈ, ਸੈਂਟਰਲ ਗੌਰਮਿੰਟ ਨੇ ਸਾਡਾ ਸਾਥ ਨਹੀਂ ਦਿੱਤਾ । ਪਰ ਮਹਾਂਰਾਸ਼ਟਰਾ ਸਰਕਾਰ ਨੇ ਜਦੋਂ ਕਾਟਨ ਕਾਰਪੋਰੇਸ਼ਨ ਬਣਾ ਲਈ ਹੈ ਤਾਂ ਫਿਰ ਪੰਜਾਬ ਸਰਕਾਰ ਕਿਉਂ ਨਹੀਂ ਇਹ ਕਾਰਪੋਰੇਸ਼ਨ ਬਣਾ ਸਕੀ ?

ਮਾਸਟਰ ਬਾਬੂ ਸਿੰਘ : ਪੰਜਾਬ ਪੇ ਕਮਿਸ਼ਨ ਬੈਠਿਆ ਹੋਇਆ ਹੈ। ਪੰਜਾਬ ਦੇ ਮੁਲਾਜ਼ਮ ਉਸ ਵਲ ਦੇਖ ਰਹੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਇਸ ਦੀ ਰਿਪੋਰਟ ਆ ਜਾਏਗੀ ? ਇਥੇ ਹਾਊਸ ਵਿਚ ਗੌਰਮਿੰਟ ਵਲੋਂ ਕਿਹਾ ਗਿਆ ਸੀ ਕਿ ਇਮੀਜੀਏਟਲੀ ਇਸ ਦੀ ਰਿਪੋਰਟ ਆ ਜਾਏਗੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਬਾਰੇ ਡੈਫੇਨਿਟ ਕੋਈ ਸਪੈਸੇਫਿਕ ਡੇਟ ਦੇਣਗੇ ਕਿ ਕਦ ਤਕ ਉਸ ਦੀ ਰਿਪੋਰਟ ਲਾਜ਼ਮੀ ਆ ਜਾਏਗੀ ?

**ਸਰਦਾਰ ਸਰੂਪ ਸਿੰਘ** : ਸਰਕਾਰ ਨੇ ਐਲਾਨ ਕੀਤਾ ਸੀ ਕਿ ਜਿਥੇ ਆਲੂਆਂ ਦਾ ਜ਼ਮੀਂਦਾਰਾਂ ਦਾ ਨੁਕਸਾਨ ਹੋ ਜਾਏ ਉਥੇ ਉਨ੍ਹਾਂ ਦਾ ਮਾਲੀਆ ਮੁਆਫ ਕੀਤਾ ਜਾਏਗਾ ਔਰ ਰਿਕਵਰੀਆਂ ਨਹੀਂ ਕੀਤੀਆਂ ਜਾਣਗੀਆਂ। ਪਰ ਰਿਕਵਰੀਆਂ ਉਨ੍ਹਾਂ ਦੀਆਂ ਹੁਣ ਵੀ ਹੋ ਰਹੀਆਂ ਹਨ। ਕੀ ਇਸ ਬਾਰੇ ਦਸਿਆ ਜਾਏਗਾ ?

**ਸਰਦਾਰ ਦਲੀਪ ਸਿੰਘ ਪਾਂਧੀ** : ਪੰਜਾਬ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਵਾਸਤੇ ਕੀ ਇਹ ਆਰਡੀਨੈਂਸ ਰਾਹੀਂ ਦਸ ਕਰੋੜ ਜਾਂ ਪੰਦਰਾਂ ਕਰੋੜ ਰੁਪਿਆ ਕਰ ਦੇਣਗੇ ?

**ਵਿੱਤ ਮੰਤਰੀ** : ਡਾਕਟਰ ਕੇਵਲ ਕ੍ਰਿਸ਼ਨ ਨੇ ਮਨੌਪਲੀ ਪਰੋਕਿਉਰਮੈਂਟ ਦਾ ਜ਼ਿਕਰ ਕੀਤਾ ਹੈ। ਇਸ ਬਾਰੇ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਢਾਈ ਕਰੋੜ ਰੁਪਿਆ ਇਸ ਬਜਟ ਵਿਚ ਰਖਿਆ ਗਿਆ

ਹੈ। ਸਾਡੇ ਡਿਵੈਲਪਮੈਂਟ ਮਨਿਸਟਰ ਸਾਹਿਬ ਨੇ ਅਨਾਊਂਨਸ ਕੀਤਾ ਸੀ ਕਿ ਜਿਥੇ ਪੰਚਾਇਤਾਂ ਦੀ ਯੂਨੇਨੀਮਸਲੀ ਇਲੈਕਸ਼ਨ ਹੋਏਗੀ, ਜਿਥੇ ਹਰੀਜਨ ਚੁਣੇ ਜਾਣਗੇ। ਉਥੇ 7,000 ਰੁਪਏ ਔਰ ਬਾਕੀ ਥਾਵਾਂ ਤੇ ਜਿਥੇ ਯੂਨੇਨੀਮਸਲੀ ਚੋਣ ਹੋਏਗੀ ਉਨ੍ਹਾਂ ਲਈ 5,000 ਰੁਪਏ ਐਫ. ਡੀ. ਵਲੋਂ ਦਿੱਤੇ ਜਾਣ। ਸੂਬੇ ਦੀ ਜ਼ਿਆਦਾ ਤਰੱਕੀ ਹੋਵੇ, ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਇਹ ਵੀ ਸ਼ਰਤ ਹੈ ਕਿ 5,000 ਰੁਪਏ ਉਥੋਂ ਦੇ ਲੋਕ ਕੈਸ਼ ਦੇਣ ਅਤੇ 5,000 ਰੁਪਏ ਅਸੀਂ ਦਿਆਂਗੇ । ਇਸ ਦੇ ਨਾਲ ਹੀ 5,000 ਰੁਪਏ ਦੀ ਲੇਬਰ ਉਹ ਦੇਣਗੇ। ਇਸ ਤਰ੍ਹਾਂ ਕਰਨ ਨਾਲ ਲੋਕਾਂ ਦੀ ਪਾਰਟੀਸਿਪੇਸ਼ਨ ਨਾਲ ਸੂਬੇ ਦੀ ਜ਼ਿਆਦਾ ਤਰੱਕੀ ਹੋ ਸਕੇਗੀ।

ਲੂੰਬਾ ਸਾਹਿਬ ਨੇ ਕਿਹਾ ਹੈ ਕਿ ਮਹਾਂਰਾਸ਼ਟਰ ਸਰਕਾਰ ਨੇ ਕਾਟਨ ਕਾਰਪੋਰੇਸ਼ਨ ਬਣਾ ਲਈ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਉਥੇ ਸਰਕਾਰ ਨੇ ਕੋਈ ਕਾਰਪੋਰੇਸ਼ਨ ਨਹੀਂ ਬਣਾਈ ਹੈ। ਕੋਆਪ੍ਰੇਟਿਵ ਬੇਸਿਜ਼ ਤੇ ਉਥੇ ਸਾਰਿਆਂ ਨੇ ਮਨੋਪਲੀ ਪਰਕਿਉਰਮੈਂਟ ਕੀਤੀ ਹੈ। ਸਾਡੀ ਕੋਸ਼ਿਸ਼ ਹੈ ਕਿ ਨੇਬਰਿੰਗ ਸਟੇਟਸ ਨਾਲ ਸਲਾਹ ਮਸ਼ਵਰਾ ਕਰਕੇ ਜੇ ਸਾਰਿਆਂ ਦੀ ਕੋਆਪ੍ਰੇਸ਼ਨ ਹੋਵੇ ਤਾਂ ਮਨੋਪਲੀ ਪਰਕਿਉਰਮੈਂਟ ਕੀਤੀ ਜਾਏ। ਆਸ ਹੈ ਕਿ ਨਵੇਂ ਸੀਜ਼ਨ ਤਕ ਇਹ ਕਰ ਲਵਾਂਗੇ। ਜੇ ਰਿਜ਼ਰਵ ਬੈਂਕ ਮੰਨ ਗਿਆ ਤਾਂ ਉਹ ਸਾਨੂੰ ਫਿਨਾਂਸ ਕਰ ਦੇਣਗੇ। ਸੀ.ਸੀ.ਆਈ. ਵਾਲੇ ਕਰੈਡਿਟ ਕਰ ਦੇਣਗੇ।

ਪਾਂਧੀ ਸਾਹਿਬ ਨੇ ਜੋ ਕਿਹਾ ਹੈ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਾਰੇ ਸਾਨੂੰ ਐਕਟ ਵਿਚ ਤਬਦੀਲੀ ਦੀ ਲੋੜ ਹੈ। ਇਹ ਇਸ ਸੈਸ਼ਨ ਵਿਚ ਨਹੀਂ ਆ ਰਿਹਾ। ਆਰਡੀਨੈਂਸ ਕਰਕੇ 10 ਕਰੋੜ ਰੁਪਏ ਕਰ ਦਿਆਂਗੇ।

ਪੇ ਕਮਿਸ਼ਨ ਬਾਰੇ ਬਹੁਤ ਜਲਦੀ ਰਿਪੋਰਟ ਅਵੇਟਿਡ ਹੈ ।

ਜੋ ਸਰਦਾਰ ਸਰੂਪ ਸਿੰਘ ਨੇ ਕਿਹਾ ਹੈ, ਮਾਲੀਆ ਪੋਸਟਪੋਨ ਕਰਨ ਵਾਸਤੇ, ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਬੇਰੁਜ਼ਗਾਰੀ ਭੱਤਾ-ਪਿਛਲੇ ਸਾਲ ਇਕ ਅਪ੍ਰੈਲ ਤੋਂ ਪੈਸੇ ਦਿੱਤੇ ਜਾਣਗੇ ।

**Mr. Deputy Speaker :** Question is—

That the Punjab Appropriation (No. 2) Bill be taken into consideration at once.

*The Motion was carried.*

**Mr. Deputy Speaker :** Now the House will proceed to consider the Bill clause by clause.

**CLAUSE 2**

**Mr. Deputy Speaker :** Question is—

That Clause 2 stand part of Bill.

*The Motion was carried.*

**CLAUSE 3**

**Mr. Deputy Speaker :** Question is—

That Clause 3 stand part of the Bill.

*The Motion was carried.*

**Schedule**

**Mr. Deputy Speaker :** Question is—

That Schedule stand part of the Bill.

*The Motion was carried.*

**CLAUSE I**

**Mr. Deputy Speaker :** Question is—

That Clause 1 stand part of the Bill.

*The Motion was carried .*

**TITLE**

**Mr. Deputy Speaker :** Question is—

That Title be the Title of the Bill.

*The Motion was carried.*

**Finance Minister (Sardar Balwant Singh) :** Sir, I beg to move —

That the Punjab Appropriation (No. 2) Bill be passed.

**Mr. Deputy Speaker :** Motion moved :—

That the Punjab Appropriation (No. 2) Bill be passed.

**Mr. Deputy Speaker :** Question is —

That the Punjab Appropriation (No. 2) Bill be passed.

*The Motion was carried.*

Mr. Deputy Speaker : The House stands adjourned till 3.30 P.M. to-day. ,the 2nd May, 1979

*12.58 P.M. (*The Sabha then adjourned till* 3.30 *P.M.*)

---

41950 PVS—Govt. Press, Chd.

# Punjab Vidhan Sabha Debates

2nd *May*, 1979
(*Afternoon Sitting*)

**Vol. I—No. 24**

OFFICIAL REPORT

CONTENTS

*Wednesday, the 2nd May*, 1979
(*Afternoon Sitting*)




**Punjab Vidhan Sabha Secretariat, Chandigarh.**

Price : Rs. 36.**75 Paise**

# ERRATA

to

## PUNJAB VIDHAN SABHA DEBATES

DATED 2nd MAY, 1979 (Afternoon Sitting)

Vol. I- No.-24

| Read | For | Page | Line |
| --- | --- | --- | --- |
| ਈ. ਐਨ. ਟੀ. | ਈ. ਐਡ ਈ. | (24)26 | 9 |
| ਆਰ. ਐਸ. ਐਸ. | ਆਰ. ਐਨ. ਐਸ. | (24)56 | 2nd from below |
| ਜੀ | ਜੇ | (24)97 | 2nd from below |
| ਸ੍ਰੀ ਹਰਬੰਸ ਲਾਲ ਖੰਨਾ | ਸ੍ਰੀ ਹਰਬੰਸ ਲ ਲ ਖੰਨ | (24)116 | 1 |
| Sardar | Sarda | (24)125 | 2nd from below |
| Clause | Claue | (24)127 | 2 |
| Sardar | Sarda | (24)127 | 15th from below |
| 1-2-79 | 1-2-29 | (ii) Appendix | 1 |

## PUNJAB VIDHAN SABHA

*Wednesday, the 2nd May, 1979*
*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan Chandigarh, at 3-30 P.M. of the Clock. Mr. Speaker (Sardar Ravi Inder Singh) in the Chair.*

### POSTPONED STARRED QUESTIONS AND ANSWERS

**Mr. Speaker** : The House will first take up postponed Starred Question No. 858 entered in List of Postponed Starred Questions for the 27th April, 1979. Thereafter today's lists of Postponed Starred Questions and Starred Questions will be taken up.

### Atrocities on the tenants in Abohar Assembly Constituency

***858. Chaudhri Bal Ram Jakhar** : Will the Minister for Reveuue be pleased to state—

(a) whether any complaints about the atrocities on the tenants in Abohar Assembly Constituency were brought to the notice of the Chief Minister, during the period from June, 1977 to 31st July, 1978;

(b) whether any action has been taken to check the atrocities ; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ): ਸਪੀਕਰ ਸਾਹਿਬ, ਮੈਨੂੰ ਇਸ ਸਵਾਲ ਬਾਰੇ ਹੁਣੇ ਹੀ ਨੋਟਿਸ ਮਿਲਿਆ ਹੈ ਅਤੇ ਹੁਣੇ ਹੀ ਫਾਇਲ ਮੇਰੇ ਕੋਲ ਆਈ ਸੀ। ਮੈਂ ਥੋੜਾ ਜਿਹਾ ਜਵਾਬ ਦੇ ਦਿੰਦਾ ਹਾਂ, ਕੋਈ ਗਲਤੀ ਨਾ ਹੋ ਜਾਵੇ। ਸਪੀਕਰ ਸਾਹਿਬ, ਇਹ ਦੋ ਕੇਸਿਜ਼ ਦੇ ਸਬੰਧ ਵਿਚ ਸਵਾਲ ਹੈ। ਪਿੰਡ ਵਰਿਆਮ ਖੇੜਾ. ਥਾਣਾ, ਖੂਈਆਂ ਸਰਵਰ ਦੇ ਦੋ ਹਰੀਜਨ ਮਜ਼ਦੂਰ ਹਨ। ਇਹ ਦੋ ਹਰੀਜਨ ਵਰਕਰ ਆਸਾ ਰਾਮ, ਸਰਪੰਚ ਦੇ ਪਾਣੀ ਲਗਾ ਰਹੇ ਸਨ ਤਾਂ 6 ਵਿਅਕਤੀ ਉਥੇ ਆਏ, ਉਨ੍ਹਾਂ ਨੇ ਆਸਾ ਰਾਮ ਸਰਪੰਚ ਨੂੰ ਬਿਨਾਂ ਪੁੱਛੇ ਉਨ੍ਹਾਂ ਵਰਕਰਾਂ ਦੀ ਮਾਰ ਕੁਟਾਈ ਕੀਤੀ। ਇਹ 6 ਵਿਅਕਤੀ ਮੁਲਾਜ਼ਮ ਹਨ ਔਰ ਇਹ ਫੜੇ ਗਏ ਹਨ। ਇਸ ਕੇਸ ਦੇ ਚਲਾਨ ਕਰ ਦਿੱਤੇ ਗਏ ਹਨ।

ਦੂਜਾ ਕੇਸ ਪਿੰਡ ਭੰਗਰ ਖੇੜਾ, ਥਾਣਾ ਖੂਈਆਂ ਸਰਵਰ ਦਾ ਹੈ। ਇਥੇ ਪਰਸ਼ੋਤਮ ਲਾਲ ਲੈਂਡ ਲਾਰਡ ਦੇ ਖਿਲਾਫ ਕੇਸ ਰਜਿਸਟਰ ਕੀਤਾ ਅਤੇ ਹੁਣ ਇਹ ਕੇਸ ਕੋਰਟ ਵਿਚ ਚਲਾ ਗਿਆ ਹੈ। ਬਾਕੀ ਜਵਾਬ ਸਦਨ ਦੀ ਮੇਜ਼ ਤੇ ਰਖਿਆ ਹੋਇਆ ਹੈ। ਇਹ ਜਵਾਬ ਮੈਂ ਬਰੀਫ ਵਿਚ ਦਿਤਾ ਹੈ।

(ੳ) ਹਾਂ ਜੀ, ਮਿਤੀ 22 ਮਈ, 1978 ਨੂੰ ਸ੍ਰੀ ਬਲਰਾਮ ਜਾਖੜ, ਐਮ. ਐਲ. ਏ. ਲੀਡਰ, ਪੀ. ਸੀ. ਐਲ. ਪੀ., ਪੰਜਾਬ ਵਿਧਾਨ ਸਭਾ ਨੇ ਇਕ ਸ਼ਿਕਾਇਤ ਕੀਤੀ ਸੀ ਕਿ ਪਿੰਡ ਵਰਿਆਮ ਖੇੜਾ, ਥਾਨਾ ਖੂਈਆਂ ਸਰਵਰ ਦੇ 2 ਹਰੀਜਨਾਂ ਮਜ਼ਦੂਰਾਂ ਉਤੇ ਜਿਮੀਦਾਰਾਂ ਰਾਹੀਂ ਅਤਿਆਚਾਰ ਕੀਤਾ ਗਿਆ ਸੀ।

(ੳ) **ਅਨੁਪੂਰਕ** :—ਪਿੰਡ ਭੰਗਰ ਖੇੜਾ, ਥਾਣਾ ਖੂਈਆਂ ਸਰਵਰ ਵਿਚ ਜ਼ਿਮੀਦਾਰ ਸ੍ਰੀ ਪਰਸ਼ੋਤਮ ਲਾਲ ਅਤੇ ਉਸ ਦੇ ਮਜ਼ਦੂਰਾਂ ਵਿਚ ਬੜੀ ਦੇਰ ਦਾ ਝਗੜਾ ਚਲ ਰਿਹਾ ਹੈ ਮਜ਼ਦੂਰ ਜੋ ਕਿ ਪਹਿਲਾਂ ਦਿਹਾੜੀ ਉਤੇ ਰੱਖੇ ਗਏ ਸਨ, ਹੁਣ ਆਪਣੇ ਆਪ ਨੂੰ ਮੁਜ਼ਾਰਾ ਕਹਿੰਦੇ ਹਨ। ਤਮਾਮ ਗਿਰਦਾਵਰੀਆਂ ਸ੍ਰੀ ਪਰਸ਼ੋਤਮ ਲਾਲ ਅਤੇ ਉਸ ਦੇ ਰਿਸ਼ਤੇ ਦਾਰਾਂ ਅਤੇ

[ਮੁੱਖ ਮੰਤਰੀ]

ਦੋਸਤਾਂ ਦੇ ਨਾਉਂ ਹਨ। ਮਿਤੀ 24 ਮਾਰਚ, 1977 ਨੂੰ ਮੁਕਦਮਾ ਨੰ: 37 ਜੇਰ ਧਾਰਾ 307/436/148/149 ਆਈ. ਪੀ. ਸੀ. ਅਤੇ 25/27/54/59 ਆਰਮਜ਼ ਐਕਟ ਥਾਣਾ ਖੂਈਆਂ ਸਰਵਰ ਜ਼ਿਮੀਦਾਰ ਦੀ ਪਾਰਟੀ ਦੇ 17 ਆਦਮੀਆਂ ਦੇ ਖਿਲਾਫ ਦਰਜ ਹੋਇਆ ਸੀ। ਇਹ ਮੁਕੱਦਮਾ ਸ੍ਰੀ ਰਾਮ ਰੱਖਾ ਦੀ ਸ਼ਿਕਾਇਤ ਤੇ ਦਰਜ ਹੋਇਆ ਸੀ ਕਿ ਮੁਲਜ਼ਮਾਨ ਅਤੇ ਉਨਾਂ ਦੇ ਸਾਥੀਆਂ ਨੇ ਸ਼ਿਕਾਇਤ ਕਰਤਾ ਤੇ ਗੋਲੀ ਚਲਾਈ ਅਤੇ ਉਨਾਂ ਦੇ ਸਾਥ ਝੌਂਪੜੀਆਂ ਸਾੜ ਦਿਤੀਆਂ, ਜੋ ਕਿ ਸ੍ਰੀ ਪਰਸ਼ੋਤਮ ਲਾਲ ਦੀ ਜ਼ਮੀਨ ਵਥਣੀਆਂ ਸਨ। ਮੁਲਜ਼ਮ ਗ੍ਰਿਫਤਾਰ ਕੀਤੇ ਗਏ ਅਤੇ ਚਲਾਨ ਮਿਤੀ 2 ਨਵੰਬਰ, 1977 ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ। ਸਾਲ 1978 ਵਿਚ ਸ੍ਰੀ ਪਰਸ਼ੋਤਮ ਲਾਲ ਅਤੇ ਉਸਦੇ ਬੰਦਿਆਂ ਨੇ 90 ਏਕੜ ਜ਼ਮੀਨ ਤੇ ਨਰਮਾ ਬੀਜਿਆ ਜਦ ਫਸਲ ਚੁੱਕਣ ਗਏ ਤਾਂ ਮੁਜਾਰਿਆਂ ਨੇ ਇਤਰਾਜ਼ ਕੀਤਾ ਤੇ ਕਿਹਾ ਕਿ ਜ਼ਮੀਨ ਉਨਾਂ ਨੇ ਕਾਸ਼ਤ ਕੀਤੀ ਸੀ। ਮੁਜਾਰਿਆਂ ਨੇ ਨਰਮਾ ਚੁੱਕਣ ਨਾ ਦਿਤਾ। ਪੁਲਿਸ ਨੇ ਦਖਲ ਦੇ ਕੇ ਅਦਾਲਤ ਤੋਂ ਦਫਾ 145 ਸੀ. ਆਰ. ਪੀ. ਸੀ. ਦੀ ਕਾਰਵਾਈ ਕੀਤੀ। ਅਦਾਲਤ ਤੋਂ ਫੈਸਲਾ ਜ਼ਿਮੀਦਾਰ ਦੇ ਹੱਕ ਵਿਚ ਹੋਇਆ।

(ਅ) ਇਸ ਮਾਮਲੇ ਦੀ ਪੜਤਾਲ ਕੀਤੀ ਗਈ ਅਤੇ ਪਾਇਆ ਗਿਆ ਕਿ ਇਸ ਸਬੰਧ ਵਿਚ ਮੁਕੱਦਮਾ ਨੰ 113 ਮਿਤੀ 7 ਮਈ, 1978 ਅਧੀਨ ਧਾਰਾ 342/323/148 ਆਈ. ਪੀ. ਸੀ. ਅਤੇ 25/27/544/59 ਅਸਲਾ ਐਕਟ ਥਾਨਾ ਖਈਆਂ ਸਰਵਰ ਵਿਖੇ 6 ਵਿਅਕਤੀਆਂ ਵਿਰੁੱਧ ਦਰਜ ਕੀਤਾ ਗਿਆ। ਇਸ ਮਾਮਲੇ ਦਾ ਮੁਜ਼ਾਰਿਆਂ ਤੇ ਅਤਿਆ-ਚਾਰ ਨਾਲ ਕੋਈ ਸਬੰਧ ਨਹੀਂ ਹੈ। ਇਹ ਮੁਕੱਦਮਾ ਉਸੇ ਦਿਨ ਹੀ ਬਗੈਰ ਦੇਰੀ ਤੋਂ ਦਰਜ ਕੀਤਾ ਗਿਆ ਸੀ। ਸਾਰੇ ਮੁਲਜ਼ਮ ਗ੍ਰਿਫਤਾਰ ਕੀਤੇ ਗਏ ਅਤੇ ਕੇਸ ਦਾ ਮਿਤੀ 31 ਜੁਲਾਈ 1978 ਨੂੰ ਚਲਾਨ ਕਰ ਦਿਤਾ ਗਿਆ। ਸ੍ਰੀ ਬਲਰਾਮ ਜਾਖੜ ਨੂੰ ਇਸ ਬਾਰੇ ਮੇਰੇ ਵੱਲੋਂ ਅੱਧ ਸਰਕਾਰੀ ਪੱਤਰ ਨੰ: 16244/ਬੀ. ਡੀ. ਐਸ ਬੀ. 3, ਮਿਤੀ 25 ਅਕਤੂਬਰ, 1978 ਰਾਹੀਂ ਜਾਣੂ ਕਰਵਾ ਦਿਤਾ ਸੀ।

(ਅ) **ਅਨੁਪੂਰਕ** :—ਹੁਣ ਹਾਲਾਤ ਪੁਰ ਅਮਨ ਹਨ ਅਤੇ ਇਲਾਕਾ ਪੁਲਿਸ ਨੇ ਦੋਨੋਂ ਪਾਰਟੀਆਂ ਦੇ ਖਿਲਾਫ ਇਨਸਤਾਦਾਤੀ ਕਾਰਵਾਈ ਕੀਤੀ ਗਈ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਵਾਕਿਆ ਪਿੰਡ ਭੰਗੜ ਖੇੜਾ ਦਾ ਹੈ ਇਸ ਦੇ ਵਿਚ ਕਿੰਨੇ ਬੰਦੇ ਜਖਮੀ ਹੋਏ ? ਇਹ ਜਮਖੀ ਫਾਇਰਿੰਗ ਦੇ ਨਾਲ ਹੋਏ, ਇਹ ਵਾਕਿਆ 24 ਮਾਰਚ 1977 ਦਾ ਹੈ ਔਰ ਚਲਾਨ 2 ਨਵੰਬਰ, 1977 ਨੂੰ ਪੇਸ਼ ਕੀਤੇ ਗਏ ਹਨ। ਕੀ ਸੀ. ਐਮ. ਸਾਹਿਬ ਇਸ ਗੱਲ ਲਈ ਤਿਆਰ ਹਨ ਕਿ ਇਸ ਹਾਊਸ ਦੀ ਇਕ ਕਮੇਟੀ ਬਣਾ ਦਿਤੀ ਜਾਵੇ ਜਿਹੜੀ ਇਸ ਗਲ ਦੀ ਸਾਰੀ ਪੜਤਾਲ ਕਰੇ ਤਾਂ ਕਿ ਪਤਾ ਲੱਗ ਸਕੇ ਕਿ ਵਾਕਿਆ ਉਨਾਂ ਮਜ਼ਦੂਰਾਂ ਦੇ ਨਾਲ ਜ਼ਿਆਦਤੀ ਹੋਈ ਹੈ ਕਿ ਨਹੀਂ ? ਜੇਕਰ ਇਹ ਕੇਸ ਕਮੇਟੀ ਗਲਤ ਸਾਬਤ ਕਰ ਦੇਵੇਗੀ ਤਾਂ ਮੈਂ ਮੁਆਫੀ ਮੰਗ ਲਵਾਂਗਾ ਇਹ ਮਜ਼ਦੂਰ ਉਥੇ ਪੁਸ਼ਤ-ਦਰ ਪੁਸ਼ਤ ਕਾਸ਼ਤ ਕਰਦੇ ਆ ਰਹੇ ਹਨ ਜਦ ਕਿ ਇਹ ਕਹਿੰਦੇ ਹਨ ਕਿ ਉਹ ਕਾਸ਼ਤ ਨਹੀਂ ਕਰਦੇ। ਇਹ 150 ਬੰਦਿਆਂ ਦੀ ਰੋਟੀ ਦਾ ਸਵਾਲ ਹੈ, ਜ਼ਮੀਨ ਦਾ ਸਵਾਲ ਹੈ। ਮੈਂ ਇਸ ਸਬੰਧ ਦੇ ਵਿਚ 3-4 ਵਾਰ ਖੁਦ ਪਰਸਨਲੀ ਪੇਸ਼ ਹੋ ਕੇ ਅਰਜ਼ ਕੀਤੀ ਸੀ, ਪਰ ਹਾਲੇ ਤੱਕ ਇਸ ਦਾ ਕੋਈ ਹੱਲ ਨਹੀਂ ਹੋਇਆ। ਇਸ ਲਈ ਤੁਸੀਂ ਇਸ

ਹਾਊਸ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਦੇਖੇ ਕਿ ਆਇਆ ਇਹ ਕੇਸ ਜਾਇਜ਼ ਹੈ ਜਾਂ ਨਜਾਇਜ਼ ਹੈ, ਜਾਂ ਜਿਨ੍ਹਾਂ ਦੀ ਮੈਂ ਹਮਾਇਤ ਕਰ ਰਿਹਾ ਹਾਂ ਉਹ ਜਾਇਜ਼ ਹਨ ਜਾਂ ਨਜਾਇਜ਼ ਹਨ, ਆਇਆ ਉਨ੍ਹਾਂ ਦੇ ਨਾਲ ਧੱਕਾ ਹੋਇਆ ਕਿ ਨਹੀਂ? ਕੀ ਉਨ੍ਹਾਂ ਮੁਜਾਰਿਆਂ ਦੀ ਰੋਟੀ ਦਾ ਮਸਲਾ ਹੱਲ ਕਰਨ ਲਈ ਇਹ ਤਿਆਰ ਹਨ ਅਤੇ ਉਨ੍ਹਾਂ ਦੀ ਰਾਖੀ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਸਾਰਿਆਂ ਦੀ ਰਾਖੀ ਕਰਨ ਦੀ ਮੇਰੀ ਡਿਊਟੀ ਹੈ। ਇਹ ਕੇਸ ਜ਼ਮੀਨਾਂ ਦੇ ਝਗੜੇ ਕਾਰਣ ਹੋਇਆ ਸੀ। ਇਹ ਕੇਸ ਸਰਕਾਰ ਨੇ 145 ਸੈਕਸ਼ਨ ਸੀ. ਆਰ. ਪੀ. ਸੀ. ਅਧੀਨ ਲਗਾ ਦਿਤੀ ਸੀ। ਕੋਰਟ ਨੇ ਫੈਸਲਾ ਲੈਂਡ ਲਾਰਡ ਦੇ ਹੱਕ ਵਿਚ ਕਰ ਦਿਤਾ। ਬਾਕੀ ਸਰਕਾਰ ਲੀਗਲ ਪੁਆਇੰਟ ਦੇਖ ਸਕਦੀ ਹੈ ਕਿ ਆਇਆ ਕੋਈ ਲੀਗਲ ਪੁਆਇੰਟ ਰੇਜ਼ ਹੋ ਸਕਦਾ ਹੈ ਜਾਂ ਨਹੀਂ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਕਾਨੂੰਨ ਲਾਗੂ ਕੀਤਾ ਗਿਆ ਸੈਕਸ਼ਨ 145 ਦੇ ਅਧੀਨ ਜਿਸ ਦੇ ਰਾਹੀਂ ਦੋਨੋਂ ਪਾਰਟੀਆਂ ਮੁਤਲਕਾ ਜ਼ਮੀਨ ਦੇ ਵਿਚ ਦਾਖਲ ਨਹੀਂ ਹੋ ਸਕਦੀਆਂ, ਲੇਕਿਨ ਇਹ ਗੱਲ ਮੇਰੀ ਜ਼ਾਤੀ ਨੌਲਜ਼ ਵਿਚ ਹੈ ਕਿ ਕੁਝ ਲੈਂਡਲਾਰਡ ਦੇ ਬੰਦੇ ਕਾਸ਼ਤ ਕਰਦੇ ਰਹੇ ਅਤੇ ਕੰਮ ਮਜ਼ਦੂਰਾਂ ਨੇ ਵੀ ਕੀਤਾ, ਕੁਝ ਟੇਨੈਂਟ ਨੇ ਕੀਤਾ। ਜਿਸ ਵਕਤ ਫਸਲ ਉਠਾਉਣ ਲਗੇ ਤਾਂ ਪੁਲਿਸ ਨੇ ਲੈਂਡ ਲਾਰਡ ਦੇ ਬੰਦਿਆਂ ਦੀ ਤਰਫਦਾਰੀ ਕੀਤੀ, ਡਾਂਗਾਂ ਵਾਹੀਆਂ ਅਤੇ ਮਾਰ ਕੁਟਾਈ ਕੀਤੀ। ਕੀ ਇਸ ਦੀ ਪੜਤਾਲ ਕਰਾਉਣ ਲਈ ਇਹ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨਕੁਆਇਰੀ ਕਰਵਾਉਣ ਲਈ ਮੈਂ ਤਿਆਰ ਹਾਂ। ਪਰ ਇਸ ਸਮੇਂ ਕੇਸ ਕੋਰਟ ਵਿਚ ਜਾ ਚੁੱਕਾ ਹੈ ਅਤੇ ਕੋਰਟ ਨੇ ਫੈਸਲਾ ਲੈਂਡ ਲਾਰਡ ਦੇ ਹੱਕ ਵਿਚ ਕਰ ਦਿਤਾ ਸੀ। ਇਸ ਫੈਸਲੇ ਦੇ ਖਿਲਾਫ ਹੁਣ ਅਪੀਲ ਹੀ ਹੋ ਸਕਦੀ ਹੈ।

**ਸਰਦਾਰ ਉਜਾਗਰ ਸਿੰਘ**: ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗੋਬਿੰਦਗੜ੍ਹ ਦੇ ਮੁਜਾਰਿਆਂ ਦਾ ਕੇਸ ਰਜਿਸਟਰ ਹੋ ਗਿਆ ਹੈ ਅਤੇ ਕੁਝ ਬੰਦੇ ਪਕੜੇ ਜਾ ਚੁੱਕੇ ਹਨ ਅਤੇ ਜਿਹੜਾ ਮਾਲਿਕ ਸੀ ਉਹ ਹਾਲੇ ਤੱਕ ਗ੍ਰਿਫਤਾਰ ਨਹੀਂ ਹੋਇਆ।2 –3 ਦਿਨ ਹੋਏ, ਇਨ੍ਹਾਂ ਮੁਜਾਰਿਆਂ ਦਾ ਇਕ ਡਪੂਟੇਸ਼ਨ ਇਨ੍ਹਾਂ ਨੂੰ ਮਿਲਣ ਲਈ ਵੀ ਆਇਆ ਸੀ ਔਰ ਕਿਹਾ ਗਿਆ ਕੀ ਕਿ ਸਟੇਅ ਆਰਡਰ ਮਿਲ ਗਏ ਹਨ, ਅਸੀਂ ਤੁਹਾਨੂੰ ਆਬਾਦ ਕਰ ਦੇਵਾਂਗੇ ਪਰ ਹੁਣ ਉਨ੍ਹਾਂ ਦੀ ਟੇਲੀਗ੍ਰਾਮ ਲੀਡਰ ਆਫ ਆਪੋਜੀਸ਼ਨ ਨੂੰ ਆਈ ਹੈ ਜਿਹੜੀ ਮੇਰੇ ਕੋਲ ਹੈ ਕਿ ਲੈਂਡਲਾਰਡ ਨੇ ਉਨ੍ਹਾਂ ਦੀ ਜ਼ਮੀਨ ਨੂੰ ਪਾਣੀ ਲਗਾ ਦਿਤਾ ਕੀ ਸੀ. ਐਮ. ਸਾਹਿਬ ਇਸ ਗੱਲ ਦਾ ਵਿਸ਼ਵਾਸ ਦੇਣ ਲਈ ਤਿਆਰ ਹਨ ਕਿ ਇਨ੍ਹਾਂ ਮੁਜ਼ਾਹਰਿਆਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇਗੀ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਹਰ ਇਕ ਦੀ ਰਾਖੀ ਕਰਨਾ ਸਾਡਾ ਫਰਜ਼ ਹੈ ਪਰ ਜਿਹੜਾ ਕਾਨੂੰਨ ਹੈ ਉਸ ਦੇ ਮੁਤਾਬਕ ਹੀ ਕੰਮ ਕੀਤਾ ਜਾ ਸਕਦਾ ਹੈ। ਇਹ ਝਗੜਿਆਂ ਦੇ ਸਾਰੇ ਕੇਸਿਜ਼ ਕੋਰਟਾਂ ਵਿਚ ਚਲ ਰਹੇ ਹਨ ਜਿਹੜਾ ਲੇਟੈਸਟ ਫੈਸਲਾ ਹੋਵੇਗਾ ਸਰਕਾਰ ਉਸ ਫੈਸਲੇ ਨੂੰ ਲਾਗੂ ਕਰ ਦੇਵੇਗੀ। ਹੁਣ ਮੈਂ ਇਹ ਨਹੀਂ ਕਹਿ ਸਕਦਾ ਕਿ ਇਹ ਫੈਸਲਾ ਕਿਸ ਦੇ ਹੱਕ ਵਿਚ ਹੁੰਦਾ ਹੈ।

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਜਿਹੜੇ ਮੁਜਾਰੇ ਹੁੰਦੇ ਹਨ ਇਹ ਆਮ ਤੌਰ ਤੇ ਮਾਲੀ ਤੌਰ ਤੇ ਕਮਜ਼ੋਰ ਹੁੰਦੇ ਹਨ ਅਤੇ ਉਹ ਆਪਣਾ ਕੇਸ ਠੀਕ ਤਰੀਕੇ ਨਾਲ ਨਹੀਂ ਲੜ ਸਕਦੇ। ਕੀ ਸਰਕਾਰ ਉਨ੍ਹਾਂ ਨੂੰ ਮਾਲੀ ਸਹਾਇਤਾ ਦੇਣ ਲਈ ਤਿਆਰ ਹੈ ਤਾਂ ਕਿ ਉਹ ਆਪਣਾ ਕੇਸ ਕੋਰਟਾਂ ਦੇ ਵਿਚ ਠੀਕ ਤਰੀਕੇ ਨਾਲ ਲੜ ਸਕਣ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੇ ਉਹ ਜ਼ਰੂਰਤ ਮਹਿਸੂਸ ਕਰਦੇ ਹਨ ਫਿਰ ਸਰਕਾਰ ਉਨ੍ਹਾਂ ਦੀ ਹਰ ਤਰ੍ਹਾਂ ਦੇ ਨਾਲ ਮਦਦ ਕਰਨ ਲਈ ਤਿਆਰ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆ**: ਸਪੀਕਰ ਸਾਹਿਬ, ਹਰ ਰੋਜ਼ ਮੁਜਾਰਿਆਂ ਦਾ ਕੇਸ ਹੁੰਦਾ ਹੈ ਔਰ ਕਈ ਕੇਸਾਂ ਦਾ ਸਾਨੂੰ ਪਤਾ ਨਹੀਂ ਲਗਦਾ ਹੈ ਔਰ ਹਰ ਰੋਜ਼ ਵਿਧਾਨ ਸਭਾ ਦਾ ਇਜਲਾਸ ਨਹੀਂ ਹੁੰਦਾ ਜਿਹੜਾ ਅਸੀਂ ਇਨ੍ਹਾਂ ਦੇ ਨੋਟਿਸ ਦੇ ਵਿਚ ਲਿਆਂਦੇ ਰਹੀਏ। ਇਥੇ ਇਕ ਕੇਸ ਪਿੰਡ ਵਰਿਆਮ ਖੇੜਾ ਦਾ ਜ਼ਿਕਰ ਚੌਧਰੀ ਸਾਹਿਬ ਨੇ ਕੀਤਾ ਹੈ ਇਹ ਕੇਸ ਕਾਫੀ ਦੇਰ ਤੋਂ ਚਲਦਾ ਆ ਰਿਹਾ ਹੈ। ਇਸੇ ਤਰ੍ਹਾਂ ਇਕ ਅਸਲਾਮਾਵਾਲਾ ਦਾ ਕੇਸ ਹੈ ਉਥੇ ਮੁਜਾਰੇ 30-40 ਸਾਲਾਂ ਤੋਂ ਕਾਸ਼ਤ ਕਰ ਰਹੇ ਸਨ। ਕਾਬਲ ਸ਼ਾਹ ਜਿਥੇ 19 ਅਪਰੈਲ ਦਾ ਵਾਕਿਆ ਹੈ ਉਥੇ ਦੇ ਮੁਜਾਰਿਆਂ ਨੂੰ ਤੰਗ ਕੀਤਾ ਗਿਆ ਇਸ ਮੌਕੇ ਨੂੰ ਦੇਖਣ ਲਈ ਐਸ. ਪੀ. ਤੇ ਡੀ. ਸੀ. ਖੁਦ ਗਏ ਅਤੇ ਮੁਜਾਰਿਆਂ ਦੇ ਹੱਕ ਵਿਚ ਕਿਹਾ ਕਿ ਰਾਈਟ ਮੁਜਾਰਿਆਂ ਦਾ ਬਣਦਾ ਹੈ। ਇਕ ਕੇਸ ਇੰਦਰ ਸਿੰਘ ਕਾਬਲ ਸ਼ਾਹ ਦੇ ਮੁਜਾਰੇ ਦਾ ਹੈ। ਕੀ ਸਰਕਾਰ ਇਸ ਕੇਸ ਦੀ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਦੇ ਖਿਲਾਫ ਕੇਸ ਚਲਾਏਗੀ?

**ਸ਼੍ਰੀ ਸਪੀਕਰ**: ਕਾਮਰੇਡ ਸਾਹਿਬ, ਤੁਸੀਂ ਗੱਲ ਨੂੰ ਮਿਕਸ ਕਰ ਗਏ ਹੋ ਅਤੇ ਇਤਨਾ ਲੰਬਾ ਸਵਾਲ ਕਰ ਦਿੱਤਾ ਹੈ ਜਿਸ ਨੂੰ ਸਮਝਣਾ ਬੜਾ ਮੁਸ਼ਕਿਲ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਇਸ ਵਿਚੋਂ ਪੈਦਾ ਨਹੀਂ ਹੁੰਦਾ ਹੈ।ਇਸ ਲਈ ਇਹ ਵਖਰਾ ਨੋਟਿਸ ਦੇ ਦੇਣ, ਜਵਾਬ ਦੇ ਦਿਆਂਗੇ। ਇਹ ਸਵਾਲ ਕੇਵਲ ਦੋ ਕੇਸਾਂ ਦੇ ਬਾਰੇ ਸੀ। ਬਾਕੀ ਜੇਕਰ ਇਹ ਮੇਰੇ ਨੋਟਿਸ ਦੇ ਵਿਚ ਲਿਆਉਣਾ ਚਾਹੁੰਦੇ ਹਨ ਫਿਰ ਮੈਨੂੰ ਇਹ ਫਾਜ਼ਿਲਕਾ ਹੀ ਦੇ ਦੇਣ, ਮੈਂ ਵੀ ਫਾਜ਼ਿਲਕਾ ਜਾਣਾ ਹੈ, ਜੋ ਵੀ ਠੀਕ ਅਤੇ ਮੁਨਾਸਿਬ ਹੋਵੇਗਾ ਜ਼ਰੂਰ ਕਰਾਂਗੇ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਉਥੇ ਲੈਂਡਲਾਰਡਾਂ ਨੇ ਗਿਰਦਾਵਰੀਆਂ ਆਪਣੇ ਨਾਂ ਕਰਵਾ ਲਈਆਂ ਹਨ ਇਸ ਗੱਲ ਨੂੰ ਮੈਂ ਸੀ. ਐਮ. ਸਾਹਿਬ ਅਤੇ ਮਾਲ ਮੰਤਰੀ ਦੇ ਨੋਟਿਸ ਵਿਚ ਲਿਆ ਚੁੱਕਾਂ ਹਾਂ ਅਤੇ ਇਨ੍ਹਾਂ ਨੂੰ ਪਤਾ ਹੈ। ਮੈਨੂੰ ਡੀ.ਸੀ. ਨੇ ਕਿਹਾ ਸੀ ਕਿ ਧਰਮ ਪੁਰਾ ਦੀਆਂ ਗਿਰ-ਦਾਵਰੀਆਂ ਚੇਂਜ ਕਰਨ ਦੇ ਕੇਸ ਵਿਚ ਪਟਵਾਰੀ ਨੂੰ ਸਸਪੈਂਡ ਕਰ ਦਿਤਾ ਹੈ। ਡੀ ਸੀ ਨੇ ਤਹਿਸੀਲ ਦਾਰ ਨੂੰ ਕਿਹਾ ਸੀ ਕਿ ਗਿਰਦਾਵਰੀਆਂ ਚੇਂਜ ਨਾ ਹੋਣ ਪਰ ਕਹਿਣ ਤੇ ਫਿਰ ਵੀ ਇਹ ਗਿਰਦਾਵਰੀਆਂ ਚੇਂਜ ਹੋ ਗਈਆਂ। ਇਸ ਸਬੰਧ ਵਿਚ ਇਨ੍ਹਾਂ ਨੇ ਮੇਰੇ ਸਾਹਮਣੇ ਡੀ. ਸੀ. ਨੂੰ ਇਕ ਚਿੱਠੀ ਲਿਖ ਦਿਤੀ ਸੀ ਕਿ ਇਸ ਦੀ ਫੌਰਨ ਇਨਕੁਆਇਰੀ ਕੀਤੀ ਜਾਵੇ ਔਰ ਪਟਵਾਰੀ ਨੂੰ ਸਸਪੈਂਡ ਕੀਤਾ ਜਾਵੇ। ਐਸ. ਡੀ. ਐਮ. ਨੇ ਇਨਕੁਆਇਰੀ ਕੀਤੀ ਔਰ ਇਨਕੁਆਇਰੀ ਦੇ ਵਿਚ ਪਾਇਆ ਗਿਆ ਕਿ ਉਸ ਪਟਵਾਰੀ ਦੀ ਗਲਤੀ ਹੈ, ਉਹ ਕਸੂਰਵਾਰ ਹੈ ਅਤੇ ਉਸ ਨੂੰ ਸਸਪੈਂਡ ਕੀਤਾ ਗਿਆ ਪਰ 2-3 ਦਿਨਾਂ ਬਾਅਦ ਪੁਲੀਟੀਕਲ ਪ੍ਰੈਸ਼ਰ ਸੀ. ਐਮ. ਸਾਹਿਬ ਤੇ ਪਿਆ ਅਤੇ ਉਸ ਨੂੰ ਰੀਇਨਸਟੇਟ ਕਰ ਦਿਤਾ ਗਿਆ, ਇਹ ਆਰਡਰ ਸੀ. ਐਮ. ਸਾਹਿਬ ਨੇ ਆਪ ਕੀਤੇ ਸਨ। ਕੀ ਇਹ ਇਨ੍ਹਾਂ ਦਾ ਕਾਨੂੰਨ ਹੈ? ਮੈਂ ਤਾਂ ਕਹਿੰਦਾ ਹਾਂ ਕਿ ਗਰੀਬ ਮੁਜਾਰੇ ਦੀ ਰਾਖੀ ਕਰੋ ਉਸ ਨੂੰ ਕੋਈ ਤੰਗ ਨਾ ਕਰੇ ਉਸ ਨੂੰ ਉਸਦੇ ਹੱਕ ਮਿਲਣ ਮੈਂ ਬੇਨਤੀ ਕਰਾਂਗਾ ਕਿ ਸੀ. ਐਮ. ਸਾਹਿਬ ਇਸ ਦੀ ਇਨਕੁਆਇਰੀ ਕਮਿਸ਼ਨਰ ਕੋਲੋਂ ਕਰਵਾ ਲੈਣ ਕਿ ਆਇਆ ਇਹ ਇੰਦਰਾਜ਼ ਗਲਤ ਹਨ ਜਾਂ ਸਹੀ ਹਨ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜੀਸ਼ਨ ਜ਼ ਬਹੁਤ ਸਿਆਣੇ ਹਨ ਅਤੇ ਜਾਣਦੇ ਹਨ ਕਿ ਗਿਰਦਾਵਰੀਆਂ ਕਿਸ ਤਰ੍ਹਾਂ ਚੇਂਜ਼ ਹੁੰਦੀਆਂ ਹਨ।ਕਈ ਗਿਰਦਾਵਰੀਆਂ ਇਨ੍ਹਾਂ ਨੇ ਵੀ ਚੇਂਜ਼ ਕਰਵਾਈਆਂ ਹੋਣਗੀਆਂ। ਬਾਕੀ ਇਨਕੁਆਇਰੀ ਡੀ.ਸੀ. ਨੇ ਕਰ ਲਈ ਜਾਂ ਕਮਿਸ਼ਨਰ ਨੇ ਕਰ ਲਈ, ਇਹ ਤਾਂ ਇਕ ਲੀਗਲ ਪ੍ਰੋਸੈਸ ਹੈ। ਇਸ ਦੇ ਵਿਚ ਮੈਂ ਇੰਟਰਫੀਅਰ ਨਹੀਂ ਕਰ ਸਕਦਾ।

-------

**Installation of statue of Maharishi Valmik in Jullundur District**

**891. Shri Man Mohan Kalia** : Will the Chief Minister be pleased to state whether there is any proposal under the consideration of Goverment to instal the statue of Maharishi Valmik in Jullundur District, if so, the approximate time by which this is likely to be done ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀ ਜੀ।

(ਅ) ਸਮਾਂ ਮਿਥਣ ਦਾ ਸਵਾਲ ਪੈਦਾ ਨਹੀ ਹੁੰਦਾ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ ਮਹਾਂਰਿਸ਼ੀ ਬਾਲਮੀਕ ਨੇ ਸਾਰਿਆਂ ਤੋਂ ਪਹਿਲਾਂ ਰਮਾਇਣ ਦੀ ਰਚਨਾ ਕੀਤੀ। ਉਨ੍ਹਾਂ ਨੇ ਗਰਾਮਰ ਲਿਖੀ ਅਤੇ ਉਨ੍ਹਾਂ ਨੇ ਕਵਿਤਾ ਨੂੰ ਰੂਪ ਦਿਤਾ। ਖਾਸ ਕਰਕੇ ਹਿੰਦੁਸਤਾਨ ਵਿਚ, ਇੰਡੀਆ ਵਿਚ ਉਨਾਂ ਦੇ ਬਹੁਤ ਸਾਰੇ ਮਹਾਨ ਅਸਥਾਨ ਹਨ। ਜਿਸ ਤਰੀਕੇ ਨਾਲ ਬਾਕੀ ਅਵਤਾਰਾਂ, ਮਜ਼ਹਬੀ ਰਹਿਨੁਮਾਵਾਂ ਦੇ ਦਿਨ ਮਨਾਏ ਜਾਂਦੇ ਹਨ ਅਤੇ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ ਕੀ ਮਹਾਂਰਿਸ਼ੀ ਬਾਲਮੀਕ ਦੀ ਯਾਦ ਵਿਚ ਵੀ ਕੋਈ ਸਮਾਰਕ ਬਣਾਇਆ ਜਾਵੇਗਾ ? ਕੀ ਸਰਕਾਰ ਸੂਟੇਬਲ ਜਗ੍ਹਾ ਦੇ ਉਪਰ ਉਨ੍ਹਾਂ ਦੀ ਯਾਦਗਾਰ ਵਿਚ ਕੋਈ ਜਗਾ ਬਣਾਉਣ ਲਈ ਤਿਆਰ ਹੈ ?

**ਮੁੱਖ ਮੰਤਰੀ** : ਅਸੀਂ ਜ਼ਰੂਰ ਬਨਾਉਣ ਨੂੰ ਤਿਆਰ ਹਾਂ ਪਰ ਜੇਕਰ ਇਸ ਬਾਰੇ ਡਿਮਾਂਡ ਆਵੇ। ਇਥੇ ਸਵਾਲ ਇਹ ਸੀ ਕਿ ਸਟੈਚੂ ਬਣਾਇਆ ਜਾਵੇ, ਪਰ ਕਈ ਗੁਰੂਆਂ, ਬਜ਼ੁਰਗਾਂ ਦੇ ਸਟੈਚੂ ਬਣਾਉਣੇ ਪਸਦ ਨਹੀ ਕਰਦੇ। ਇਸ ਲਈ ਮੈ ਕਹਿੰਦਾ ਹਾਂ ਕਿ ਜੇ ਇਸ ਤਰਾਂ ਦੀ ਡਿਮਾਂਡ ਆਵੇਗੀ ਤਾਂ ਜ਼ਰੂਰ ਬਣਾਇਆ ਜਾਵੇਗਾ।

**ਸਰਦਾਰ ਕਿਰਪਾਲ ਸਿੰਘ** : ਮਹਾਂਰਿਸ਼ੀ ਬਾਲਮੀਕ ਉਨ੍ਹਾਂ ਮਹਾਂਪੁਰਸ਼ਾਂ ਵਿਚੋ ਹਨ ਜਿਨ੍ਹਾਂ ਦੀ ਪੁਸਤਕ ਦੀ ਮੰਦਰਾਂ ਅਤੇ ਗੁਰਦਵਾਰਿਆਂ ਵਿਚ ਪੂਜਾ ਹੁੰਦੀ ਹੈ। ਐਨੇ ਮਹਾਨ ਧਾਰਮਿਕ ਆਗੂ ਦਾ ਸਟੈਚੂ ਚੌਕ ਵਿਚ ਲਾਉਣਾ ਠੀਕ ਨਹੀ ਹੋਵੇਗਾ। ਬਾਲਮੀਕੀ ਮੰਦਰਾਂ ਵਿਚ ਉਨ੍ਹਾਂ ਦਾ ਸਟੈਚੂ ਹੈ। ਇਸ ਲਈ ਮੈ ਪੁੱਛਣਾ ਚਾਹੁੰਦਾ ਹਾਂ ਕਿ ਧਾਰਮਿਕ ਮੰਦਰਾਂ ਵਿਚ ਉਨ੍ਹਾਂ ਦੀ ਤਸਵੀਰ ਸਟੈਚੂ ਲਾਉਣ ਦਾ ਸਰਕਾਰ ਦਾ ਕੀ ਵਿਚਾਰ ਹੈ ਤਾਂਕਿ ਉਥੇ ਉਨਾਂ ਦੀ ਪੂਜਾ ਹੋ ਸਕੇ, ਇਸ ਬਾਰੇ ਸਰਕਾਰ ਦਾ ਕੀ ਖਿਆਲ ਹੈ ?

(ਕੋਈ ਉਤਰ ਨਹੀਂ ਆਇਆ)

**Mr. Speaker** : I think this matter has been sufficiently clarified.

---

**ਫਾਜ਼ਿਲਕਾ ਅਤੇ ਅਬੋਹਰ ਤਹਿਸੀਲਾਂ ਦੇ ਪਿੰਡਾਂ ਵਿਚ ਮਕਾਨਾਂ ਨੂੰ ਹੋਇਆ ਨੁਕਸਾਨ**

*862. **ਚੌਧਰੀ ਬਲਰਾਮ ਜਾਖੜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਫਾਜ਼ਿਲਕਾ ਅਤੇ ਅਬੋਹਰ ਤਹਿਸੀਲਾਂ ਦੇ ਪਿੰਡਾਂ ਮੌਜਗੜ੍ਹ, ਜੰਡਵਾਲਾਂ, ਹਨੂਮੰਤਸ ਕੱਲਰ ਖੇੜਾ, ਭੰਗੇਰ ਖੇੜਾ, ਉਸਮਾਨ ਖੇੜਾ ਅਤੇ ਪਾਨੀਵਾਲਾ ਮਾਹਲ ਵਿਚ ਮੀਂਹਾਂ/ਹੜਾਂ ਦੁਆਰਾ ਮਕਾਨਾਂ ਨੂੰ ਹੋਏ ਨੁਕਸਾਨ ਬਾਰੇ ਅਬੋਹਰ ਵਿਧਾਨ ਸਭਾ ਚੋਣ ਹਲਕੇ ਦੇ ਵਿਧਾਇਕ ਵਲੋਂ ਅਗੱਸਤ, 1978 ਵਿਚ ਕੋਈ ਸੂਚਨਾ ਪ੍ਰਾਪਤ ਹੋਈ; ਜੇਕਰ ਅਜਿਹਾ ਹੋਵੇ ਤਾਂ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਅਤੇ ਪ੍ਰਭਾਵਿਤ ਵਿਅੱਕਤੀਆਂ ਨੂੰ ਸਹਾਇਤਾ ਦੇਣ ਲਈ ਕੀ ਕਾਰਵਾਈ ਕੀਤੀ ਗਈ ਅਤੇ ਜੇਕਰ ਹੁਣ ਤੱਕ ਕੋਈ ਸਹਾਇਤਾ ਨਹੀ ਦਿਤੀ ਗਈ ਤਾਂ ਸਹਾਇਤਾ ਕਿੰਨੇ ਸਮੇ ਅਤੇ ਕਿਸ ਹੱਦ ਤੱਕ ਦਿੱਤੇ ਜਣਿ ਦੀ ਸੰਭਵਨਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** :ਹਾਂ ਜੀ ਤਹਿਸੀਲ ਫਾਜ਼ਿਲਕ ਦੇ ਪਿੰਡ ਮੌਜਗੜ੍ਹ, ਜੰਡਵਾਲਾ ਹਨੂਮੰਤਸ, ਕੱਲਰ ਖੇੜਾ ਭੰਗੇਰ ਖੇੜਾ, ਉਸਮਾਨ ਖੇੜਾ ਅਤੇ ਪਾਨੀਵਾਲਾ ਮਹਿਲ ਵਿਚ ਸਾਲ 1978 ਦੀਆਂ ਬਾਰਸ਼ਾਂ/ਹੜ੍ਹਾਂ ਨਾਲ ਮਕਾਨਾਂ ਨੂੰ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਉਪਰੰਤ ਇਹਨਾਂ ਪਿੰਡਾਂ ਵਿਚ ਇਸ ਪ੍ਰਕਾਰ ਰਕਮਾਂ ਸਹਾਇਤਾ ਦੇ ਰੂਪ ਵਿਚ ਵੰਡੀਆਂ ਗਈਆਂ ਹਨ :--

| ਲੜੀ ਨੰ : | ਪਿੰਡ ਦਾ ਨਾਂ | | ਸਹਾਇਤਾ ਵਜੋਂ ਵੰਡੀ ਗਈ ਰਕਮ |
|---|---|---|---|
| | | | ਰੁਪਏ |
| 1 | ਮੌਜਗੜ੍ਹ | ... | 33,740 |
| 2 | ਜੰਡਵਾਲਾ ਹਨੂਮੰਤਸ | ... | 25,700 |
| 3 | ਕੱਲਰ ਖੇੜਾ | ... | 17,000 |
| 4 | ਭੁੰਗਰ ਖੇੜਾ | ... | 22,000 |
| 5 | ਉਸਮਾਨ ਖੇੜਾ | ... | 13,500 |
| 6 | ਪਾਨੀ ਵਾਲ ਮਾਹਲਾ | ... | 23,000 |
| | ਜੋੜ | | 1,35,940 |

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਪੜਤਾਲ ਕਰਾ ਕੇ ਸਾਨੂੰ ਐਸ਼ੋਰੈਂਸ ਦੇਣਗੇ ਕਿ ਕਿੰਨਾ ਕੰਮ ਬਾਕੀ ਰਹਿ ਗਿਆ ਹੈ ਅਤੇ ਉਸ ਦਾ ਮੁਆਵਜ਼ਾ ਕਦੋਂ ਤੱਕ ਦੇ ਦੇਣਗੇ ?

**ਮੰਤਰੀ** : ਇਹ ਜਲਦੀ ਮਿਲ ਜਾਵੇਗਾ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਕਾਂਗਰਸ ਸਰਕਾਰ ਵੇਲੇ ਕਾਂਗਰਸੀ ਸਰਪੰਚਾਂ ਨੇ ਪਟਵਾਰੀਆਂ ਅਤੇ ਕਾਨੂੰਨਗੋਆਂ ਨਾਲ ਰਲਕੇ ਕਾਫੀ ਮੁਆਵਜ਼ੇ ਦਾ ਪੈਸਾ ਖਾ ਗਏ ਸਨ। ਜੇ ਉਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ ਤਾਂ ਕੀ ਉਨ੍ਹਾਂ ਦੀ ਪੜਤਾਲ ਕਰਾਕੇ ਉਨ੍ਹਾਂ ਨੂੰ ਸਜ਼ਾ ਦੇਣਗੇ ?

(ਕੋਈ ਉੱਤਰ ਨਹੀ ਆਇਆ)

---

**Postponed Starred Question No. 1363**

(This question was not put as the hon. Member concerned was not present in the House)

---

**Achievements of the Government Arts and Sports College, Jullundur**

***1283. Shri Romesh Chander** : Will be Minister of State foı Transport, Tourism and Sports be pleased to state —

(a) the achievements of the Government Arts and Sports College, Jullundur in Sports and games in the Universal Level Tournaments since 1975 year-wise;

(b) the expenditure incurred on this College yearwise during the said period;

(c) the achievements of the Sports School, Jullundur (sitauted on the same campus and housed in the same building) in Sports and Games in Inter-School Tournaments upto State Level during the said period year-wise ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀ ਬਾੜੀ ਮੰਤਰੀ) : (ੳ) (ਅ) ਅਤੇ (ੲ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

## STATEMENT

**(a) Year-wise achievements of Government Arts and Sports College, Jullundur since 1975.**

| Year | Games | | | | | | | | |
|---|---|---|---|---|---|---|---|---|---|
| | Circket | Hockey | Football | Athletics | Volleyball | Basketball | Swimming | Wrestling | Kabaddi |
| 1975-76 | .. | .. | 2nd position | 1st position | .. | .. | 2nd position | 1st position | 2nd position |
| 1976-77 | .. | .. | 2nd position | Joint winners (Cross country) | 1st position | 3rd position | 2nd position | 3rd position | 3rd position |
| 1977-78 | .. | 1st positoon | 2nd position | 1st position (Cross country) | 3rd position | 1st position | 1st water polo | 3rd position | 2nd position |
| 1978-79 | .. | .. | .. | Winners (Cross Country) | 3rd position | 2nd position | .. | .. | 2nd position |

**(b) Year-wise expenditure incurred on the College since 1975.**

| Year | Amount |
|---|---|
| | Rs. |
| 1975-76 | 7,82,371 |
| 1976-77 | 7,93,569 |
| 1977-78 | 8,30,029 |
| 1978-79 | 10,59,651 |

[Agriculture Minister]

**(c) Year-wise achievements of State School of Sports, Jullundur since 1975.**

| Name of the Game | YEARS | | | |
|---|---|---|---|---|
| | 1975-76 | 1976-77 | 1977-78 | 1978-79 |
| 1. Football .. | .. | 1st position | .. | 2nd position |
| 2. Hockey .. | 1st position | 1st position | Joint Winner | 2nd place |
| 3. Athletics .. | 1st position | 1st position | 1st position | 1st position |
| 4. Volleyball .. | 1st position | 1st position | .. | 1st position |
| 5. Basketball .. | 1st position | 3rd position | 1st position | .. |
| 6. Kabaddi .. | 3rd position | 2nd position | 1st position | 1st position |
| 7. Wrestling .. | 1st position | 1st position | 1st position | 1st position |
| 8. Gymnastics .. | 1st position | 1st position | 2nd position | .. |

**ਸ੍ਰੀ ਰਮੇਸ਼ ਚੰਦਰ**: ਸਪੀਕਰ ਸਾਹਿਬ, ਇਹ ਜਿਹੜੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਗਈ ਹੈ ਇਸ ਤੋਂ ਸਾਫ ਨਜ਼ਰ ਆਉਂਦਾ ਹੈ ਕਿ ਇਸ ਕਾਲਜ ਦੇ ਰੀਜ਼ਲਟਸ ਕੁਝ ਸਾਲਾਂ ਤੋਂ ਬੜੇ ਪੂਅਰ ਚਲੇ ਆਉਂਦੇ ਹਨ। ਇਸ ਕਾਲਜ ਦੀ ਹਾਕੀ ਦੀ ਟੀਮ ਪਿਛਲੇ ਸਾਲ ਡਿਸਕੁਆਲੀਫਾਈ ਹੋ ਗਈ ਸੀ। ਫੁੱਟ ਬਾਲ ਦੀ ਟੀਮ ਪਿਛਲੇ ਦੋ ਸਾਲਾਂ ਤੋਂ ਡਿਸਕੁਆਲੀਫਾਈ ਚਲੀ ਆਉਂਦੀ ਹੈ। ਇਸ ਦੇ ਪੇਸ਼ੇਨਜ਼ਰ ਪੰਜਾਬ ਸਰਕਾਰ ਇਸ ਕਾਲਜ ਨੂੰ ਬਿਹਤਰ ਬਣਾਉਣ ਵਾਸਤੇ ਕੀ ਕਾਰਵਾਈ ਕਰ ਰਹੀ ਹੈ ਜਦ ਕਿ ਉਨ੍ਹਾਂ ਦੇ ਆਪਣੇ ਬਿਆਨ ਦੇ ਮੁਤਾਬਿਕ ਕਾਲਜ ਤੇ ਖਰਚਾ 1975-76 ਵਿਚ ਸਾਢੇ ਸੱਤ ਲੱਖ ਰੁਪਿਆ ਸੀ ਜੋ ਕਿ ਹੁਣ ਸਾਢੇ 10 ਲੱਖ ਰੁਪਿਆ ਹੋ ਗਿਆ ਹੈ ?

**ਖੇਤੀ ਬਾੜੀ ਮੰਤਰੀ**: ਸਪੀਕਰ ਸਾਹਿਬ, ਜਿਸ ਵੇਲੇ ਇਹ ਕਾਲਜ ਬਣਾਇਆ ਸੀ ਉਸ ਵੇਲੇ ਇਹ ਖਿਆਲ ਸੀ ਕਿ ਇਸ ਕਾਲਜ ਵਿਚੋਂ ਬਹੁਤ ਅੱਛੇ ਖਿਡਾਰੀ ਪੈਦਾ ਕੀਤੇ ਜਾਣ ਅਤੇ ਦੁਨੀਆਂ ਵਿਚ ਸਾਡੇ ਹਿੰਦੁਸਤਾਨ ਦਾ ਨਾਮ ਪੈਦਾ ਹੋਵੇ। ਕੁਝ ਸਾਲ ਤਾਂ ਬਹੁਤ ਅੱਛਾ ਖੇਡਾਂ ਵਿਚ ਸਥਾਨ ਰਿਹਾ ਲੇਕਿਨ ਹੁਣ ਕੁਝ ਪਿਛਲੇ ਸਾਲਾਂ ਵਿਚ ਵਾਕਿਆ ਹੀ ਸਪੋਰਟਸ ਠੀਕ ਨਹੀਂ ਰਹੀ ਅਤੇ ਇਸ ਸ਼ਪੋਰਟਸ ਦਾ ਦਰਜਾ ਗਿਰ ਗਿਆ ਹੈ। ਪਰ ਹੁਣ ਅਸੀਂ ਕੁੱਝ ਕਦਮ ਚੁੱਕੇ ਹਨ। ਉਥੇ ਸੀ. ਐਮ. ਸਾਹਿਬ. ਨੇ ਦੇਖਿਆ ਅਤੇ ਇਕ ਮੀਟਿੰਗ ਵੀ ਬੁਲਾਈ ਫੈਸਲਾ ਕੀਤਾ ਗਿਆ ਕਿ ਕਾਲਜ ਦੀ ਬਿਲਡਿੰਗ ਆਦਿ ਨੂੰ ਦੁਬਾਰਾ ਬਣਾਇਆ ਜਾਵੇ ਭਾਵੇਂ ਇਸ ਤੇ ਕਿੰਨਾ ਹੀ ਖਰਚ ਕਿਉਂ ਨਾ ਹੋਵੇ। ਹੋਸਟਲ ਆਦਿ ਉਸ ਵਿਚ ਹੋਵੇਗਾ। ਇਸ ਕਰਕੇ ਇਸ ਵਾਸਤੇ 50 ਏਕੜ ਜ਼ਮੀਨ ਵੀ ਵਕਫ ਬੋਰਡ ਤੋਂ ਲੈ ਲਈ ਹੈ ਅਤੇ ਐਜੂਕੇਸ਼ਨ ਡਿਪਾਰਟਮੈਂਟ ਨੂੰ ਦੇ ਦਿਤੀ ਹੈ ਤਾਂ ਕਿ ਉਸ ਦੀ ਬਿਲਡਿੰਗ ਵਾਸਤੇ, ਗਰਾਉਂਡ ਵਾਸਤੇ ਜ਼ਮੀਨ ਦੀ ਤੰਗੀ ਨਾ ਹੋਵੇ। ਇਸ ਕਰਕੇ ਮੈਂ ਇਹ ਕਹਿ ਸਕਦਾ ਹਾਂ ਕਿ ਅਸੀਂ ਇਸ ਪਾਸੇ ਬਹੁਤ ਇੰਪਰੂਵਮੈਂਟ ਕਰ ਰਹੇ ਹਾਂ ਤਾਂ ਕਿ ਅੱਗੇ ਨੂੰ ਚੰਗੇ ਖਿਡਾਰੀ ਪੈਦਾ ਕੀਤੇ ਜਾਣ।

**ਸ੍ਰੀ ਮਨਮੋਹਣ ਕਾਲੀਆ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦ 21 ਜਨਵਰੀ, 1979 ਨੂੰ ਚੀਫ ਮਨਿਸਟਰ ਸਾਹਿਬ ਉਸ ਕਾਲਜ ਦੇ ਦੌਰੇ ਤੇ ਗਏ ਸੀ ਤਾਂ ਇਨ੍ਹਾਂ ਨੂੰ ਕੁੱਝ ਸ਼ਿਕਾਇਤਾਂ ਲਿਖਤੀ ਰੂਪ ਵਿਚ ਦਿੱਤੀਆਂ ਗਈਆਂ ਸਨ ਜਿਵੇਂ ਕਿ ਮੁੰਡਿਆਂ ਨੇ 4 ਕਲਰਕਾਂ ਨੂੰ ਕੁਟਾਪਾ ਚਾੜ੍ਹਿਆ ਸੀ। ਇਸੇ ਤਰ੍ਹਾਂ ਹੀ ਉਥੇ ਸਿਨਮੇ ਦੇ ਸਾਹਮਣੇ ਮੁੰਡਿਆਂ ਨੇ ਲੜਾਈ ਕੀਤੀ ਸੀ। ਉਨ੍ਹਾਂ ਵਿਚ ਕਈ ਐਸੇ ਮੁੰਡੇ ਹਨ ਜਿਹੜੇ ਕਿ ਕਰਿਮੀਨਲ ਕੇਸ਼ਿਜ਼ ਵਿਚ ਇਨਵਾਲਵਡ ਹਨ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ?

**ਮੰਤਰੀ**: ਜਿੱਥੋਂ ਤੱਕ ਲੜਾਈ ਝਗੜੇ ਦਾ ਸਵਾਲ ਹੈ ਇਸ ਬਾਰੇ ਇਹ ਸੇਪਰੇਟ ਨੋਟਿਸ ਦੇ ਦੇਣ ਮੈਂ ਪਤਾ ਕਰਕੇ ਦੱਸ ਦਿਆਂਗਾ। ਲੇਕਿਨ ਇਹ ਸਵਾਲ ਖੇਡਾਂ ਦੇ ਸਟੈਂਡਰਡ ਨਾਲ ਤੁਅੱਲਕ ਰਖਦਾ ਹੈ।

**ਸਰਦਾਰ ਸਰੂਪ ਸਿੰਘ**: ਇਸ ਕਾਲਜ ਦੀ ਕਾਰਕਰਦਗੀ ਦੀ ਜਾਂਚ ਕਰਨ ਵਾਸਤੇ ਇਕ ਡੀ.ਐਸ.ਪੀ. ਨੂੰ ਕਾਲਜ ਦੀ ਇਨਕੁਆਇਰੀ ਵਾਸਤੇ ਭੇਜਿਆ ਗਿਆ ਸੀ। ਉਸ ਦੀ ਹਾਲਾਂ ਤੱਕ ਰਿਪੋਰਟ ਨਹੀਂ ਆਈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਸ ਨੇ ਕੀ ਰਿਪੋਰਟ ਦਿਤੀ ਹੈ ?

**ਮੰਤਰੀ**: ਇਸ ਦੀ ਪੜਤਾਲ ਦੀ ਜੋ ਰਿਪੋਰਟ ਲੈਣੀ ਹੈ ਤਾਂ ਸੇਪਰੇਟ ਨੋਟਿਸ ਦੇ ਦੇਣ, ਮੈਂ ਸਾਰਾ ਜਵਾਬ ਡਿਟੇਲ ਵਿਚ ਦੇ ਦਿਆਂਗਾ।

**ਸਰਦਾਰ ਕਿਰਪਾਲ ਸਿੰਘ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਭਾਰਤੀ ਟੀਮਾਂ ਦੀ ਸਾਰੀ ਦੁਨੀਆਂ ਵਿਚ ਬੜੀ ਬੇਇਜ਼ਤੀ ਹੋਈ ਹੈ। ਕੀ ਇਸ ਗੱਲ ਨੂੰ ਮੁੱਖ ਰਖਦੇ ਹੋਏ ਸਰਕਾਰ ਇਸ ਗੱਲ ਤੇ ਵਿਚਾਰ ਕਰ ਰਹੀ ਹੈ ਕਿ ਪੰਜਾਬੀ ਜਵਾਨਾਂ ਦੀ ਟੀਮ ਬਣਾ ਕੇ ਬਾਹਿਰ ਭੇਜੀ ਜਾਵੇ ਤਾ ਕਿ ਹਿੰਦੁਸਤਾਨ ਦੀ ਖੇਡਾਂ ਵਿਚ ਜਿਹੜੀ ਬੇਇਜ਼ਤੀ ਹੋਈ ਹੈ ਉਸ ਤੋਂ ਬਚਿਆ ਜਾ ਸਕੇ ?

**ਮੰਤਰੀ :** ਇਸੇ ਕਰਕੇ ਇਸ ਕਾਲਜ ਨੂੰ ਅਸੀਂ ਬਿਹਤਰ ਬਣਾ ਰਹੇ ਹਾਂ ਤਾਂਕਿ ਪੰਜਾਬ ਫਿਰ ਹਿੰਦੁਸਤਾਨ ਦਾ ਨਾਮ ਦੁਨੀਆਂ ਵਿਚ ਪੈਦਾ ਕਰ ਸਕੇ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਉਹ ਕਾਲਜ ਹੈ ਉਸ ਦੀ ਬਿਲਡਿੰਗ ਇਤਨੀ ਮਾੜੀ ਹੈ ਕਿ ਉਥੇ ਪਸ਼ੂ ਤਕ ਨਹੀਂ ਬੰਨ੍ਹੇ ਜਾ ਸਕਦੇ, ਨਾ ਉਥੇ ਪੱਖਿਆਂ ਦਾ ਪ੍ਰਬੰਧ ਹੈ ਅਤੇ ਨਾ ਰੋਟੀ ਖਾਣ ਲਈ ਕੋਈ ਪ੍ਰਬੰਧ ਹੈ। ਕੀ ਉਸ ਨੂੰ ਚੰਗਾ ਕਰਨ ਦੇ ਪ੍ਰਬੰਧ ਕਰਨਗੇ ? ਦੂਸਰਾ ਇਹ ਹੈ ਕਿ ਕਪੂਰਥਲਾ ਵਿਚ ਇਕ ਕੋਚ ਲਗਾ ਦਿਤਾ ਹੈ ਜਿਹੜਾ ਕਿ ਆਪ ਹੀ ਕੋਚਿੰਗ ਕਰਦਾ ਹੈ ਅਤੇ ਆਪ ਹੀ ਖੇਡਦਾ ਹੈ, ਇਸ ਦੇ ਕੀ ਕਾਰਣ ਹਨ ?

**ਮੰਤਰੀ:** ਸਪੀਕਰ ਸਾਹਿਬ, ਜਲੰਧਰ ਬਾਰੇ ਤਾਂ ਮੈਂ ਦਸ ਹੀ ਦਿਤਾ ਹੈ ਬਾਕੀ ਕਪੂਰਥਲੇ ਬਾਰੇ ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ।

---

**Postponed Starred Question No. 1685**

(This question was not put as the hon. Member concerned was not present in the House.)

---

**ਪਿੰਡ ਬਘਾਨਾ ਜ਼ਿਲ੍ਹਾ ਕਪੂਰਥਲਾ ਬਰਾਸਤਾ ਭੁੰਗਰਾਨੀ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਪਿੰਡ ਮੁਖਲਿਆਨ ਤਕ ਸੜਕ ਤੇ ਉਸਾਰੀ ਦਾ ਕੰਮ**

*1670. **ਡਾਕਟਰ ਦੇਵ ਰਾਜ ਨਸਰਾਲਾ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਪਿੰਡ ਬਘਾਨਾ, ਜ਼ਿਲ੍ਹਾ ਕਪੂਰਥਲਾ ਬਰਾਸਤਾ ਭੁੰਗਰਾਨੀ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਪਿੰਡ ਮੁਖਲਿਆਨਾਂ ਤੱਕ ਕੋਈ ਸੜਕ ਮੰਨਜ਼ੂਰ ਕੀਤੀ ਗਈ ਸੀ; ਜੇ ਕਰ ਅਜਿਹਾ ਹੋਵੇ ਤਾਂ ਕਿਸ ਤਰੀਕ ਨੂੰ ਉਸ ਸੜਕ ਤੇ ਉਸਾਰੀ ਦਾ ਕੰਮ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਉਕੱਤ ਸੜਕ ਤੇ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਜੀ ਹਾਂ, ਪਿੰਡ ਬਘਾਨਾ ਤੋਂ ਮੁੱਖਲਿਆਣਾ ਬਰਾਸਤਾ ਭੁੰਗਰਾਨੀ-ਪੰਡੋਰੀ ਭੱਦ ਸੜਕ ਕ੍ਰੈਸ਼ ਪਰੋਗਰਾਮ ਦੇ 5ਵੇਂ ਫੇਜ਼ ਵਿਚ ਪ੍ਰਵਾਨ ਹੋਈ ਸੀ। ਇਸ ਦੀ ਉਸਾਰੀ ਦਾ ਕੰਮ ਸਾਲ 1974 ਵਿਚ ਸ਼ੁਰੂ ਕੀਤਾ ਗਿਆ ਸੀ ਇਸ ਦੀ ਮੌਜੂਦਾ ਸਥਿਤੀ ਇਸ ਪ੍ਰਕਾਰ ਹੈ :

| | | |
|---|---|---|
| 1. | ਸੜਕ ਦੀ ਕੁੱਲ ਲੰਬਾਈ | ... 3.2 ਕਿ: ਮੀ: |
| 2. | ਇੱਟਾਂ ਦੀ ਸੋਲਿੰਗ | ... 2.0 ਕਿ: ਮੀ: |
| 3. | ਪੱਥਰ ਦੀ ਕੁਟਾਈ | ... 1.11 ਕਿ: ਮੀ. |
| 4. | ਲੁਕ ਦਾ ਪਹਿਲਾ ਕੋਟ | ... 1.0 ਕਿ: ਮੀ. |

(ਅ) ਜੇ ਕਰ ਡੀਜ਼ਲ ਤੇ ਲੁੱਕ ਦੀ ਕਿੱਲਤ ਪੇਸ਼ ਨਾ ਆਈ ਤਾਂ ਇਹ ਸੜਕ 30 ਜੂਨ, 1979 ਤੱਕ ਮੁਕੰਮਲ ਕੀਤੇ ਜਾਣ ਦੀ ਆਸ ਹੈ।

**ਡਾਕਟਰ ਦੇਵ ਰਾਜ ਨਸਰਾਲਾ :** ਸਪੀਕਰ ਸਾਹਿਬ, ਮੈ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਹੈ ਇਹ 1974 ਵਿਚ ਮਨਜ਼ੂਰ ਹੋਈ ਸੀ। ਇਸ ਦੇ ਉਤੇ ਕਿਤੇ ਇੱਟ ਲਵਾ ਦਿਤੀ, ਕਿਤੇ ਨਹੀ ਲਗਾਈ। ਇਸ ਗੱਲ ਨੂੰ 5 ਸਾਲ ਹੋ ਗਏ ਹਨ ਇਥੇ ਜਿਹੜੀ ਸਮਾਨ ਦੀ ਚੋਰੀ ਹੋਈ ਹੈ ਕੀ ਉਸ ਦੀ ਪੜਤਾਲ ਕਰਵਾਉਣਗੇ ?

**ਮੰਤਰੀ:** ਸਪੀਕਰ ਸਾਹਿਬ, ਅਗੇ ਵੀ ਇਹ ਸੁਆਲ ਇਸ ਸੈਸ਼ਨ ਵਿਚ ਆ ਚੁਕਾ ਹੈ, ਪਤਾ ਨਹੀਂ ਕਿ ਇਹ ਕਿਸ ਤਰ੍ਹਾਂ ਦੋਬਾਰਾ ਐਡਮਿਟ ਹੋ ਗਿਆ (ਵਿਘਨ) 3, 4 ਦਿਨ ਹੋਏ ਹਨ ਮੈਂ ਇਸ ਦਾ ਜਵਾਬ ਦਿਤਾ ਸੀ ਅਤੇ ਦਸਿਆ ਸੀ ਕਿ ਇਸ ਦਾ ਕਾਰਣ ਇਹ ਹੈ ਕਿ ਇਸ ਸੜਕ ਦੀ ਅਲਾਈਨਮੈਂਟ ਦਾ ਝਗੜਾ ਸੀ। 3 ਸਾਲ ਤਕ ਇਹ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਫੈਸਲਾ ਨਹੀਂ ਕਰ ਸਕੇ। ਹੁਣ ਅਸੀਂ ਫੈਸਲਾ ਕੀਤਾ ਹੈ ਅਤੇ ਇਹ ਸੜਕ 30 ਜੂਨ ਤਕ ਬਣਾ ਦਿਤੀ ਜਾਵੇਗੀ ।

**श्री श्र. विश्वनाथन :** मैं यह पूछना चाहता हूं कि यह ठीक है कि सड़कें बनाने की स्कीम है और हम काम भी करना चाहते हैं, क्या पंजाब में कोई बिटूमन (लुक) की सप्लाई श्रा रही है, अगर नहीं तो यह उसके लिए क्या प्रयत्न कर रहे हैं ?

**ਮੰਤਰੀ:** ਅਸੀਂ ਲੁੱਕ ਦੇ ਆਰਡਰ ਬੁੱਕ ਕਰਾਏ ਹੋਏ ਹਨ। ਨਾਲ ਦੀ ਨਾਲ ਸਪਲਾਈ ਆ ਰਹੀ ਹੈ।

---

### ਭੋਗਪੁਰ ਤੋਂ ਬੁਲੋਵਾਲ ਤੱਕ ਸੜਕ ਨੂੰ ਜੋੜਦੀ ਹੋਈ ਪਿੰਡ ਫੱਤੋਵਾਲ ਤੋਂ ਢੱਡੇ ਮੋਹਰ ਸਿੰਘ ਤਕ ਸੜਕ ਮਨਜ਼ੂਰ ਕਰਨਾ।

*1671. **ਡਾਕਟਰ ਦੇਵ ਰਾਜ ਨਸਰਾਲਾ:** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਭੋਗਪੁਰ ਤੋਂ ਬੁੱਲੋਵਾਲ ਤੱਕ ਸੜਕ ਨੂੰ ਜੋੜਦੀ ਹੋਈ ਪਿੰਡ ਫੱਤੋਵਾਲ ਤੋਂ ਢੁੱਡੇ ਮੋਹਰ ਸਿੰਘ ਤੱਕ ਕੋਈ ਸੜਕ ਮੰਨਜ਼ੂਰ ਕੀਤੀ ਗਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸੜਕ ਮੁਕੰਮਲ ਹੋ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕਦੋਂ ਤਕ ਮੁਕੰਮਲ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ:** (ੳ) ਜੀ ਹਾਂ।

(ਅ) ਸੜਕ ਮੁਕੰਮਲ ਹੋ ਚੁਕੀ ਹੈ।

**ਡਾਕਟਰ ਦੇਵ ਰਾਜ ਨਸਰਾਲਾ:** ਸਪੀਕਰ ਸਾਹਿਬ, ਇਹ ਸੜਕ ਹਾਲੇ ਤਕ ਮੁਕੰਮਲ ਨਹੀਂ ਹੋਈ ਹੈ। ਜਿਸ ਅਫ਼ਸਰ ਨੇ ਇਹ ਜਵਾਬ ਦਿਤਾ ਹੈ ਕਿ ਸੜਕ ਮੁਕੰਮਲ ਹੋ ਗਈ ਹੈ ਕੀ ਉਸ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ:** ਸਪੀਕਰ ਸਾਹਿਬ, ਮੇਰੇ ਕੋਲ ਮਹਿਕਮੇ ਨੇ ਜੋ ਜਵਾਬ ਦਿੱਤਾ ਹੈ ਉਸ ਦੇ ਵਿਚ ਇਹ ਦਸਿਆ ਗਿਆ ਹੈ ਕਿ ਉਹ ਸੜਕ ਮੁਕੰਮਲ ਹੋ ਗਈ ਹੈ।

**ਕਾਮਰੇਡ ਸੱਤ ਪਾਲ ਡਾਂਗ:** ਕੀ ਮੰਤਰੀ ਸਾਹਿਬ ਨੂੰ ਪਤਾ ਹੈ ਕਿ ਬਹੁਤ ਸਾਰੀਆਂ ਸੜਕਾਂ ਕਾਗਜ਼ਾਂ ਵਿਚ ਮੁਕੰਮਲ ਹਨ, ਪਰ ਉਥੇ ਕੱਖ ਵੀ ਨਹੀਂ ਹੋਇਆ। ਕੀ ਇਹ ਇਸ ਬਾਰੇ ਇਨਕੁਆਇਰੀ ਕਰਾਉਣਗੇ ?

**ਮੰਤਰੀ:** ਇਹ ਸਾਡੇ ਧਿਆਨ ਵਿਚ ਲਿਆ ਦੇਣ ਅਸੀਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗੇ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ ਹੁਣੇ ਹੀ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸੜਕ ਬਣੀ ਨਹੀਂ ਪਰ ਉਨ੍ਹਾਂ ਦੇ ਕਾਗਜ਼ਾਂ ਵਿਚ ਹੈ। (ਵਿਘਨ) ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜੀਆਂ ਸੜਕਾਂ ਕਰੈਸ਼ ਪ੍ਰੋਗਰਾਮ ਦੇ ਤਹਿਤ ਸਾਡੇ ਵੇਲੇ ਸੜਕਾਂ ਬਣੀਆਂ ਸਨ, ਇਨ੍ਹਾਂ ਨੇ ਉਨ੍ਹਾਂ ਨੂੰ ਪੁੱਟਣ ਦਾ ਪ੍ਰੋਗਰਾਮ ਕਦੋਂ ਤੋਂ ਬਣਾਇਆ ਹੈ ?

(ਕੋਈ ਉੱਤਰ ਨਹੀਂ ਆਇਆ)

---

## Construction of Memorials in the Memory of Martyrs of Freedom

***1417. Shri Om Parkash Gupta** : Will the Chief Minister be pleased to state:—

(a) the steps which have been taken to construct memorials in the memory of the martyrs of freedom struggle in each block of the State and the number of those which have since been constructed ;

(b) whether the freedom fighters are given seats in the first row at the celebration of the Independence Day and the Republic Day, if not, the date when the policy was changed by the Government ;

(c) whether the Government celebrated 23rd January, as Freedom Fighter's Day in the memory of Netaji Subhash Chander Bose ; if so, the names of places where such celebrations took place in the last two years and, also, this year alongwith the names of Ministers who attended these functions ;

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)** : (ੳ) ਸੁਤੰਤਰਤਾ ਸੰਗਰਾਮ ਵਿਚ ਸ਼ਹੀਦ ਹੋਏ ਜਾਂ ਕੈਦ ਕੱਟਣ ਵਾਲੇ ਸੁਤੰਤਰਤਾ ਸੰਗਰਾਮੀਆਂ ਨੇ ਨਾਵਾਂ ਵਾਲੇ ਖੁਦੇ ਹੋਏ ਯਾਦਗਾਰੀ ਪੱਥਰ ਹਰੇਕ ਬਲਾਕ ਵਾਸਤੇ ਤਿਆਰ ਕੀਤੇ ਗਏ ਹਨ। ਇਨ੍ਹਾਂ ਵਿਚੋਂ 52 ਪੱਥਰ ਸਥਾਪਤ ਵੀ ਕੀਤੇ ਜਾ ਚੁੱਕੇ ਹਨ।

(ਅ) ਹਾਂ ਜੀ। ਸੁਤੰਤਰਤਾ ਸੰਗਰਾਮੀਆਂ ਦੇ ਬੈਠਣ ਲਈ ਵਖਰਾ ਇਨਕਲੋਈਅਰ ਬਣਾਇਆ ਜਾਂਦਾ ਹੈ।

(ੲ) ਸਾਲ 1977 ਵਿਚ "ਸੁਤੰਤਰਤਾ ਸੰਗਰਾਮੀ ਦਿਵਸ" ਮਨਾਇਆ ਗਿਆ ਸੀ। ਇਹ ਦਿਵਸ ਸਾਲ 1978 ਅਤੇ 1979 ਵਿਚ ਨਹੀਂ ਮਨਾਇਆ ਗਿਆ। ਜਿਨ੍ਹਾਂ ਥਾਵਾਂ ਤੇ ਇਹ ਦਿਵਸ ਸਾਲ 1977 ਵਿਚ ਮਨਾਇਆ ਗਿਆ ਸੀ ਅਤੇ ਜਿਹੜੇ ਮੰਤਰੀ ਉਸ ਵਿਚ ਸ਼ਾਮਲ ਹੋਏ, ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ:—

| ਸਥਾਨ ਦਾ ਨਾਂ | | ਮੰਤਰੀ ਦਾ ਨਾਂ |
|---|---|---|
| ਪਟਿਆਲਾ | ... | ਸ੍ਰ: ਗੁਰਦਰਸ਼ਨ ਸਿੰਘ, ਉਸ ਵੇਲੇ ਦੇ ਰਾਜ ਮੰਤਰੀ, ਲੋਕ ਨਿਰਮਾਣ, ਪੰਜਾਬ। |
| ਸੰਗਰੂਰ | ... | ਸ੍ਰ: ਗੁਰਬਖਸ਼ ਸਿੰਘ ਸਿਬੀਆ, ਉਸ ਵੇਲੇ ਦੇ ਰਾਜ ਮੰਤਰੀ, ਸਿੰਜਾਈ ਤੇ ਬਿਜਲੀ, ਪੰਜਾਬ। |
| ਫਿਰੋਜ਼ਪੁਰ | ... | ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ, ਉਸ ਵੇਲੇ ਦੇ ਰਾਜ ਮੰਤਰੀ, ਮਕਾਨ ਉਸਾਰੀ, ਪੰਜਾਬ। |
| ਫਰੀਦਕੋਟ | ... | ਸ੍ਰ: ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ, ਉਸ ਵੇਲੇ ਦੇ ਮੁੱਖ ਸੰਸਦੀ ਸਕੱਤਰ, ਪੰਜਾਬ। |
| ਕਪੂਰਥਲਾ | ... | ਕੋਈ ਮੰਤਰੀ ਸ਼ਾਮਲ ਨਹੀਂ ਹੋਇਆ। |
| ਬਠਿੰਡਾ | .. | ਉਹੀ |

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਕੀ ਮੰਤਰੀ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਇਹ ਜਿਹੜੀ ਮੌਜੂਦਾ ਸਰਕਾਰ ਹੈ ਇਸ ਦੇ ਫਰੀਡਮ ਫਾਈਟਰਜ਼ ਬਾਰੇ ਕੋਲਡ ਵਿਊ ਲਿਆ ਹੈ। ਇਹ ਦੱਸਿਆ ਗਿਆ ਹੈ ਕਿ ਜਿੰਨੇ ਪੱਥਰ ਸਨ ਉਨ੍ਹਾਂ ਵਿਚੋਂ ਸਿਰਫ 52 ਲਗੇ ਹਨ । ਜਿਥੋਂ ਤਕ ਮੈਨੂੰ ਪਤਾ ਹੈ ਇਹ ਪੱਥਰ ਕਾਂਗਰਸ ਸਰਕਾਰ ਵੇਲੇ ਲਗੇ ਸਨ। ਬਾਕੀ ਦੇ ਇਹ ਚੁਕ ਕੇ ਪਟਿਆਲਾ ਲੈ ਗਏ ਹਨ ਔਰ ਪੀ. ਡਬਲਿਯੂ. ਡੀ. ਦੇ ਗੋਦਾਮ ਵਿਚ ਪਏ ਹਨ। ਇਹ ਪੱਥਰ ਹਰ ਬਲਾਕ ਵਿਚ ਲਗਾਉਣਾ ਸੀ। ਕੀ ਵਜ਼ੀਰ ਸਾਹਿਬ ਐਸ਼ੋਅਰ ਕਰਾਉਣਗੇ ਕਿ ਉਹ ਪੱਥਰ ਹਰ ਬਲਾਕ ਵਿਚ ਲਗਾਏ ਜਾਣਗੇ ? ਦੂਸਰਾ ਇਨ੍ਹਾਂ ਨੇ ਜਵਾਬ 'ਬ' ਵਿਚ ਦਸਿਆ ਹੈ ਸੁਤੰਤਰਤਾ ਸੰਗਰਾਮੀਆਂ ਦੇ ਬੈਠਣ ਲਈ ਵਖਰਾ ਇਨਕਲੋਈਅਰ ਬਣਾਇਆ ਜਾਂਦਾ ਹੈ। ਕਾਂਗਰਸ ਸਰਕਾਰ ਵੇਲੇ ਫਰੰਟ ਸੀਟਾਂ ਤੇ ਬਿਠਾਇਆ ਜਾਂਦਾ ਸੀ ਹੁਣ ਸੀਟਾਂ ਪਿਛੇ ਦਿੱਤੀਆਂ ਜਾਂਦੀਆਂ ਹਨ। ਕੀ ਸਰਕਾਰ ਉਨ੍ਹਾਂ ਦਾ ਮਾਣ ਰਖਣ ਵਾਸਤੇ ਉਨ੍ਹਾਂ ਦੀਆਂ ਸੀਟਾਂ ਅੱਗੇ ਰਖਣਗੇ ?

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਨੂੰ ਸਤਿਕਾਰ ਦੇਣ ਵਾਸਤੇ ਹੀ ਉਨ੍ਹਾਂ ਦੇ ਬੈਠਣ ਲਈ ਸੈਪਰੇਟ ਇਨਕਲੋਈਅਰ ਬਣਾਇਆ ਜਾਂਦਾ ਹੈ। ਇਹ ਠੀਕ ਹੈ ਕਿ ਪੱਥਰ ਬਣਾਏ ਇਨ੍ਹਾਂ ਨੇ ਸੀ ਪਰ ਲਵਾਏ ਅਸੀਂ ਹਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ ਵਜ਼ੀਰ ਸਾਹਿਬ ਨੇ ਪਾਰਟ 'ਸੀ' ਵਿਚ ਦਸਿਆ ਹੈ ਕਿ 1977 ਵਿਚ 'ਸੁਤੰਤਰ ਸੰਗਰਾਮੀ ਦਿਵਸ ਮਨਾਇਆ ਗਿਆ ਸੀ। ਯਾਨੀ ਇਹ ਸਰਕਾਰ ਆਉਣ ਤੋਂ ਪਹਿਲਾਂ ਇਹ ਫਰੀਡਮ ਫਾਈਟਰ ਡੇ ਮਨਾਇਆ ਜਾਂਦਾ ਸੀ ਇਸ ਦੇ ਬਾਅਦ ਇਹ ਬੰਦ ਕਰ ਦਿੱਤਾ । ਸਪੀਕਰ ਸਾਹਿਬ, ਉਸ ਅਜ਼ੀਮ ਸ਼ਹੀਦ ਸੁਭਾਸ਼ ਚੰਦਰ ਜੀ ਦਾ ਸ਼ਹੀਦੀ ਦਿਵਸ 30 ਸਾਲਾਂ ਤੋਂ ਮਨਾਇਆ ਜਾਂਦਾ ਸੀ। ਉਹ ਇਸ ਸਰਕਾਰ ਨੇ ਬੰਦ ਕਰ ਦਿਤਾ। ਕੀ ਇਹ ਇਸ ਨੂੰ ਰਿਵਾਇਵ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਨੇ 23 ਮਾਰਚ, 1977 ਨੂੰ ਇਕ ਵਾਰ ਮਨਾਇਆ ਸੀ ਇਸ ਦੇ ਬਾਅਦ ਸਾਡਾ ਮੌਕਾ ਆਇਆ। ਅਸੀਂ 30 ਜਨਵਰੀ, ਨੂੰ ਸਾਰੀ ਸਟੇਟ ਲੈਵਲ ਤੇ ਸ਼ਹੀਦੀ ਦਿਨ ਮਨਾਉਂਦੇ ਹਾਂ। ਇਸ ਲਈ ਇਸ ਦੀ ਲੋੜ ਨਹੀਂ, ਵੈਸੇ 23 ਮਾਰਚ ਨੂੰ ਸਰਦਾਰ ਭਗਤ ਸਿੰਘ ਦਾ ਸ਼ਹੀਦੀ ਦਿਨ ਮਨਾਇਆ ਜਾਂਦਾ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਸੁਭਾਸ਼ ਚੰਦਰ ਫਰੀਡਮ ਫਾਈਟਰ ਡੇ ਇਸ ਲਈ ਮਨਾਉਣਾ ਚਾਹੁੰਦੇ ਹਾਂ ਕਿ ਹਿੰਦੁਸਤਾਨ ਨੂੰ ਆਜ਼ਾਦੀ ਲੈ ਕੇ ਦਿੱਤੀ ਸੀ। ਦੂਸਰੇ ਫਰੀਡਮ ਫਾਇਟਰ ਉਹ ਹਨ ਜਿਨ੍ਹਾਂ ਨੇ ਐਮਰਜੰਸੀ ਤੋਂ ਦੇਸ਼ ਨੂੰ ਆਜ਼ਾਦ ਕਰਾਇਆ ਕੀ ਇਹ ਦੋਨੋ ਕਾਰਨਾ ਕਰਕੇ ਨੇਤਾ ਜੀ ਦਾ ਜਨਮ ਦਿਨ ਮਨਾਉਣ ਲਈ ਤਿਆਰ ਹਨ ਅਤੇ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਤਜਵੀਜ਼ ਤੇ ਚੰਗੀ ਹੈ, ਇਸ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸੁਤੰਤਰਤਾ ਸੰਗਰਾਮੀਆਂ ਦੇ ਨਾਂ ਤੇ ਕਾਂਗਰਸੀਆਂ ਨੇ ਆਪਣੇ ਆਦਮੀਆਂ ਨੂੰ ਨਾਜਾਇਜ਼ ਪੈਨਸ਼ਨਾਂ ਦਿੱਤੀਆਂ। ਕੀ ਇਹ ਉਨ੍ਹਾਂ ਦੀ ਪੜਤਾਲ ਕਰਾਉਣ ਲਈ ਤਿਆਰ ਹਨ ?

(ਕੋਈ ਉੱਤਰ ਨਹੀਂ ਆਇਆ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਕਿ 30 ਜਨਵਰੀ ਨੂੰ ਯੂਮੇ ਸ਼ਹੀਦਾਨ ਮਨਾਇਆ ਜਾਂਦਾ ਹੈ। ਇਸ ਲਈ ਸੁਭਾਸ਼ ਚੰਦਰ ਜੀ ਦੇ ਜਨਮ ਦਿਨ ਮਨਾਉਣ ਦੀ ਕੋਈ

[ਵਿਕਾਸ ਮੰਤਰੀ]

ਲੋੜ ਨਹੀਂ । ਮੈਂ ਪੁੱਛਦਾ ਹਾਂ ਕਿ ਜਿਹੜੇ ਸੁਤੰਤਰਤਾ ਸੰਗਰਾਮੀਏ ਜਿਉਂਦੇ ਹਨ ਕੀ ਸਰਕਾਰ ਦਾ ਫਰਜ਼ ਨਹੀਂ ਬਣਦਾ ਕਿ ਉਨ੍ਹਾਂ ਦਾ ਸਨਮਾਨ ਕੀਤਾ ਜਾਏ ?

ਮੰਤਰੀ: ਉਨ੍ਹਾਂ ਦੇ ਬਾਰੇ ਤਾਂ ਮੈਂ ਪਹਿਲਾਂ ਜਵਾਬ ਦੇ ਦਿੱਤਾ ਹੈ।

**Postponed Starred Question No. 1509**

**Mr. Speaker** : Extension has been asked for in respect of Postponed Starred Question No. 1509.

ਆਤਮਾ ਸਿੰਘ,

ਵਿਕਾਸ ਤੇ ਪੰਚਾਇਤ ਮੰਤਰੀ, ਪੰਜਾਬ,
ਅ:ਸ:ਪ: ਨੰ: 963-ਆਈ.ਆਰ.ਡੀ.ਪੀ. 5-79/2802
ਚੰਡੀਗੜ੍ਹ--160001,
30 ਅਪ੍ਰੈਲ, 1979.

ਵਿਸ਼ਾ : ਨਿਸ਼ਾਨ ਵਾਲਾ ਵਿਧਾਨ ਸਭਾ ਪ੍ਰਸ਼ਨ ਨੰ. 1509 ਵੱਲੋਂ ਸਰਦਾਰ ਸਰੂਪ ਸਿੰਘ ਅਤੇ ਸ਼੍ਰੀ ਰਮੇਸ਼ ਚੰਦਰ, ਐਮ.ਐਲ.ਏਜ਼., ਬਾਬਤ ਰਾਜ ਵਿੱਚ ਚੁਣੇ ਗਏ ਅਤੇ ਤਬਦੀਲ ਕੀਤੇ ਫੋਕਲ ਪੁਆਇੰਟ ।

ਪਿਆਰੇ ਸਰਦਾਰ ਜੀ,

ਪੰਜਾਬ ਵਿਧਾਨ ਸਭਾ ਦੇ ਨਿਸ਼ਾਨ ਵਾਲਾ ਪ੍ਰਸ਼ਨ 1509 ਜੋ ਮਿਤੀ 2 ਮਈ, 1979 ਵਾਸਤੇ ਸਵਾਲਾਂ ਦੀ ਸੂਚੀ ਵਿੱਚ ਸਰਦਾਰ ਸਰੂਪ ਸਿੰਘ ਅਤੇ ਸ਼੍ਰੀ ਰਮੇਸ਼ ਚੰਦਰ, ਐਮ.ਐਲ.ਏਜ਼. ਦੇ ਨਾਵਾਂ ਹੇਠ (ਵੱਲੋਂ) ਦਰਜ ਹੈ, ਦਾ ਜਵਾਬ ਹਾਲੇ ਤਿਆਰ ਨਹੀਂ ਹੋ ਸਕਿਆ। ਇਸ ਲਈ ਬੇਨਤੀ ਹੈ ਕਿ ਇਸ ਸਵਾਲ ਦੇ ਜੁਆਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਕਿਸੇ ਹੋਰ ਮਿਤੀ ਵਾਸਤੇ ਸਵਾਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ।

ਹਿਤੂ
(ਸਹੀ) (ਆਤਮਾ ਸਿੰਘ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਸ਼੍ਰੀ ਰਮੇਸ਼ ਚੰਦਰ : ਜਦੋਂ ਦਾ ਸ਼ੈਸ਼ਨ ਸ਼ੁਰੂ ਹੋਇਆ ਹੈ, ਉਦੋਂ ਦੀ ਹੀ ਸਪੀਕਰ ਸਾਹਿਬ, ਇਸ ਸਵਾਲ ਬਾਰੇ ਐਕਸਟੈਨਸ਼ਨ ਮੰਗੀ ਜਾ ਰਹੀ ਹੈ। ਆਖ਼ਿਰ ਇਸ ਦੀ ਕੀ ਵਜ੍ਹਾ ਹੈ ?

ਸ਼੍ਰੀ ਸਪੀਕਰ : ਐਸੀ ਕੋਈ ਗੱਲ ਨਹੀਂ ਹੈ। ਜਦੋਂ ਵੀ ਇਸ ਸਵਾਲ ਦਾ ਜਵਾਬ ਆ ਗਿਆ ਤਾਂ ਤੁਹਾਨੂੰ ਦੱਸ ਦਿੱਤਾ ਜਾਵੇਗਾ। (ਵਿਘਨ) ਸਰਕੂਲੇਟ ਕਰ ਦੇਵਾਂਗੇ।

**Selection of Villages as Focal Points in District Jullundur**

***1542. Sardar Umrao Singh** : Will the Minister for Development be pleased to state :—

(a) the names of villages selected for Focal Points in district Jullundur;
(b) the criteria adopted for the selection of such villages ;
(c) the progress made so far in these focal points ?

**ਸਰਦਾਰ ਆਤਮਾ ਸਿੰਘ :** (ੳ) ਜਲੰਧਰ ਜ਼ਿਲ੍ਹੇ ਵਿਚ ਚੁਣੇ ਗਏ ਫੋਕਲ ਪੁਆਇੰਟ ਪਿੰਡਾਂ ਦੇ ਨਾਉਂ ਅਨੁਲੱਗ 'ੳ' ਵਿਚ ਦਿੱਤੇ ਗਏ ਹਨ ।

(ਅ) ਸਰਕਾਰ ਵੇ ਪਿੰਡਾਂ ਦੀ ਚੋਣ ਕਰਨ ਸਮੇਂ ਜ਼ਿਲ੍ਹਾ ਅਧਿਕਾਰੀਆਂ ਦੇ ਵਿਚਾਰ ਅਤੇ ਇਲਾਕੇ ਦੇ ਵਿਕਾਸ ਦੀ ਲੋੜ ਨੂੰ ਧਿਆਨ ਵਿਚ ਰਖਿਆ ਸੀ ।

(ੲ) ਹੋਈ ਪ੍ਰਗਤੀ ਅਨੁਲੱਗ 'ਅ' ਵਿਚ ਦਿੱਤੀ ਗਈ ਹੈ ।

ਅਨੁਲੱਗ-ੳ

ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਚੁਣੇ ਗਏ ਫੋਕਲ ਪਿੰਡਾਂ ਦੀ ਸੂਚੀ, ਜ਼ਿਲ੍ਹਾ ਜਲੰਧਰ

| ਬਲਾਕ | ਚੁਣੇ ਗਏ ਫੋਕਲ ਪੁਆਇੰਟ 1977-78 | ਚੁਣੇ ਗਏ ਫੋਕਲ ਪੁਆਇੰਟ 1978-79 |
|---|---|---|
| 1 | 2 | 3 |
| 1. ਜਲੰਧਰ ਈਸਟ | ਰਾਏਪੁਰ | ਪਾਤਰਾਂ |
| 2. ਜਲੰਧਰ ਵੈਸਟ | ਕੋਹਾਲਾ | ਸਰਾਏ ਖਾਸ |
| 3. ਆਦਮਪੁਰ | ਦਰੌਲੀ ਕਲਾਂ | ਸਿਕੰਦਰ ਪੁਰ |
| 4. ਭੋਗਪੁਰ | ਲਾਂਡਰਾਂ | ਕੰਡਾਲਾ ਗੁਰੂ |
| 5. ਨਵਾਂ ਸ਼ਹਿਰ | ਬਹਿਲੋਰ ਕਲਾਂ | ਗੁਟਾਰੋਂ |
| 6. ਬੰਗਾ | ਕਟਾਰੀਆ | ਮੋਹਲ ਗੋਹਲਾ |
| 7. ਔੜ | ਹਕੀਮਪੁਰ | ਫੰਬੜਾ |
| 8. ਫਿਲੌਰ | ਲਸਾੜਾ | ਮਸੂਰਪੁਰ |
| 9. ਰੁੜਕਾਂ ਕਲਾਂ | ਮਿਥੜਾ | ਮਿਥੜਾ ਖੁਰਦ |
| 10. ਨੂਰਮਹਿਲ | ਕੋਟ ਬਾਦਲ ਖਾਨ | ਪਰਤਾਪ ਪੁਰ |
| 11. ਨਕੋਦਰ | ਉਗੀ | ਸਰੀਨ |
| 12. ਸ਼ਾਹਕੋਟ | ਰੂਪਵਾਲੀ | ਲਸੂੜੀ |

ਅਨੁਲੱਗ 'ਅ'

ਸਾਲ 1977-78 ਵਾਸਤੇ ਚੁਣੇ ਗਏ ਫੋਕਲ ਪੁਆਇੰਟਾਂ ਬਾਰੇ ਹੋਈ ਪ੍ਰਗਤੀ

| ਲੜੀ ਨੰ. | ਬਲਾਕ ਦਾ ਨਾਉਂ | ਫੋਕਲ ਪੁਆਇੰਟ ਦਾ ਨਾਉਂ | ਪਸ਼ੂ ਹਸਪਤਾਲ | ਬੁੱਲ ਸ਼ੈਡ/ਦਰਜਾ ਚਾਰ ਦੇ ਵਾਸਤੇ ਕੁਆਰਟਰ | ਦੁਕਾਨਾਂ | ਬੈਂਕ ਇਮਾਰਤ | ਮਾਰਕਿਟਿੰਗ ਬੜਾ | ਸੜਕਾਂ | ਸਿਵਲ ਹਸਪਤਾਲ | ਗੋਦਾਮ |
|---|---|---|---|---|---|---|---|---|---|---|
| 1. | ਜਲੰਧਰ ਈਸਟ | ਰਾਏਪੁਰ | ਮੁਕੰਮਲ | ਚਾਲੂ | ਮੁਕੰਮਲ | ਮੁਕੰਮਲ | ਮੁਕੰਮਲ | ਮੁਕੰਮਲ | ਚਾਲੂ | ਮੁਕੰਮਲ ਸਿਵਾਏ ਛੱਤ ਦੇ । |
| 2. | ਆਦਮਪੁਰ | ਡਰੋਲੀ ਕਲਾਂ | ਮੁਕੰਮਲ | .. | ਮੁਕੰਮਲ | ਮੁਕੰਮਲ | ਮੁਕੰਮਲ | ਕਨਸ਼ਾਲੀਡੇਸ਼ਨ ਮੁਕੰਮਲ ਮੈਟਲਿੰਗ ਚਾਲੂ | .. | ਨੀਹਾਂ ਦਾ ਕੰਮ ਚਾਲੂ |
| 3. | ਔੜ | ਹਕੀਮਪੁਰ | ਦਰਵਾਜ਼ੇ ਅਤੇ ਖਿੜਕੀਆਂ ਫਿੱਟ ਕਰਨ ਤੋਂ ਸਿਵਾਏ ਮੁਕੰਮਲ | ਛੱਤ ਤੱਕ ਮੁਕੰਮਲ | ਕਲੀ ਅਤੇ ਪੇਂਟ ਤੋਂ ਸਿਵਾਏ ਮੁਕੰਮਲ | ਦਰਵਾਜ਼ੇ ਅਤੇ ਖਿੜਕੀਆਂ ਫਿਟ ਕਰਨ ਤੋਂ ਸਿਵਾਏ ਮੁਕੰਮਲ | ਟੇਵਾਲ ਮੁਕੰਮਲ | 10% ਮੈਟੀਰੀਅਲ ਇਕੱਠਾ ਕੀਤਾ | .. | ... |

| | | | | | | | | | | |
|---|---|---|---|---|---|---|---|---|---|---|
| 4. | ਫਿਲੌਰ ... | ਲਸਾੜਾ | ਮੁਕੰਮਲ | ਮੁਕੰਮਲ | ਮੁਕੰਮਲ | ਮੁਕੰਮਲ | ਮੁਕੰਮਲ | ਚਾਲੂ | ... | ... |
| 5. | ਰੁੜਕਾ ਕਲਾਂ ... | ਮਿਥਰਾ | ਟਾਈਲਾਂ ਲਾਉਣ, ਪੇਂਟ ਜਾਇਨਰੀ ਤੇ ਸਿਵਾ ਮੁਕੰਮਲ | ਟਾਈਲਾਂ ਲਾਉਣ, ਪੇਂਟ ਅਤੇ ਜਾਇਨਰੀ ਤੋਂ ਸਿਵਾ ਮੁਕੰਮਲ | ਟਾਈਲਾਂ ਲਾਉਣ ਤੋਂ ਸਿਵਾ ਮੁਕੰਮਲ | ਟਾਈਲਾਂ ਲਾਉਣ, ਪੇਂਟ ਅਤੇ ਜਾਇਨਰੀ ਤੋਂ ਸਿਵਾਏ ਮੁਕੰਮਲ | ਟੋ-ਵਾਲ ਮੁਕੰਮਲ, ਮਿੱਟੀ ਪਾਉਣ ਦਾ ਕੰਮ ਚਾਲੂ | ... | ... | ... |
| 6. | ਨੂਰਮਹਿਲ ... | ਕੋਟ ਬਾਦਲ ਖਾਨ | ਜਾਇਨਰੀ ਤੋਂ ਸਿਵਾ, ਮੁਕੰਮਲ ਪੇਂਟ ਦਾ ਕੰਮ ਚਾਲੂ | ਡੀ.ਪੀ.ਸੀ. ਲੈਵਲ ਤੱਕ ਮੁਕੰਮਲ | ਟਾਈਲਾਂ ਲਾਉਣ ਤੋਂ ਸਿਵਾਏ ਮੁਕੰਮਲ | ਜਾਇਨਰੀ ਅਤੇ ਪੇਂਟ ਤੋਂ ਸਿਵਾਏ ਜੋ ਚਾਲੂ ਹੈ ਮੁਕੰਮਲ | 90% ਮੁਕੰਮਲ | | ... | ... |
| 7. | ਬੰਗਾ ... | ਕਟਾਰੀਆਂ | ਛੱਤ ਤੱਕ ਮੁਕੰਮਲ | ਛੱਤ ਤੱਕ ਮੁਕੰਮਲ | ਮੁਕੰਮਲ | ਦਰਵਾਜੇ ਖਿੜਕੀਆਂ ਤੋਂ ਸਿਵਾਏ ਮੁਕੰਮਲ | ਟੋ-ਵਾਲ ਤੱਕ ਮੁਕੰਮਲ | ... | ... | ... |
| 8. | ਨਕੋਦਰ ... | ਉੱਗੀ | ਮੁਕੰਮਲ | ਛੱਤ ਤੱਕ ਮੁਕੰਮਲ | ਮੁਕੰਮਲ | ਮੁਕੰਮਲ | ਮਿੱਟੀ ਦਾ ਕੰਮ ਅਜੇ ਮੁਕੰਮਲ ਨਹੀਂ ਹੋਇਆ | ... | ... | ... |
| 9. | ਸ਼ਾਹਕੋਟ ... | ਰੂਪਵਾਲ | ਨੀਹਾਂ ਦੀ ਖੁਦਾਈ ਮੁਕੰਮਲ | ਨੀਹਾਂ ਦੀ ਖੁਦਾਈ ਚਾਲੂ | ਟਾਈਲਾਂ ਲਾਉਣ ਤੋਂ ਸਿਵਾਏ ਮੁਕੰਮਲ | ਟਾਈਲਾਂ ਲਾਉਣ ਤੋਂ ਸਿਵਾਏ ਮੁਕੰਮਲ | ਅੱਧੇ ਹਿੱਸੇ ਵਿਚ ਮਿੱਟੀ ਦਾ ਕੰਮ ਮੁਕੰਮਲ | ਅੱਧੇ ਹਿੱਸੇ ਵਿਚ ਮਿੱਟੀ ਦਾ ਕੰਮ ਮੁਕੰਮਲ | ... | ... |

| ਲੜੀ ਨੰ: | ਬਲਾਕ ਦਾ ਨਾਉਂ | | ਫੋਕਲ ਪੁਆਇੰਟ ਦਾ ਨਾਉਂ | ਪਸ਼ੂ ਹਸਪਤਾਲ | ਬੁੱਲ-ਸ਼ੈਡ/ਦਰਜਾ ਚਾਰ ਦੇ ਵਾਸਤੇ ਕੁਆਰਟਰ | ਦੁਕਾਨਾਂ | ਬੈਂਕ ਇਮਾਰਤ | ਮਾਰਕਿਟਿੰਗ ਥੜਾ | ਸੜਕਾਂ | ਸਿਵਲ ਹਸਪਤਾਲ | ਗੋਦਾਮ |
|---|---|---|---|---|---|---|---|---|---|---|---|
| 10. | ਜਲੰਧਰ ਵੈਸਟ | ... | ਕੋਹਾਲਾ | ਮੁਕੰਮਲ | -- | ਮੁਕੰਮਲ | ਮੁਕੰਮਲ | ਮੁਕੰਮਲ | ਮੁਕੰਮਲ | ਡੀ.ਪੀ.ਸੀ. ਤੱਕ ਮੁਕੰਮਲ | ਛੱਤ ਤੱਕ ਮੁਕੰਮਲ |
| 11. | ਨਵਾਂ ਸ਼ਹਿਰ | ... | ਬਹਿਲੂਰ ਕਲਾਂ | ਮੁਕੰਮਲ | -- | ਮੁਕੰਮਲ | ਮੁਕੰਮਲ | ਟੋ-ਵਾਲ ਤੱਕ ਮੁਕੰਮਲ ਅਤੇ ਮਿੱਟੀ ਦਾ ਕੰਮ ਚਾਲੂ | -- | ... | ਛੱਤ ਤੱਕ ਮੁਕੰਮਲ ਟੈਰੇਸ ਫਿਟ ਕੀਤੇ ਗਏ |
| 12. | ਭੋਗਪੁਰ | ... | ਲਦਾਰਾ | ਮੁਕੰਮਲ | ਜਾਇਨਰੀ ਤੋਂ ਸਿਵਾਏ ਮੁਕੰਮਲ | ਮੁਕੰਮਲ | ਮੁਕੰਮਲ | ਟੋ-ਵਾਲ ਅਤੇ ਨਾਲੀਆਂ ਮੁਕੰਮਲ | 1/3 ਬਰਿਕ ਸੋਲਿੰਗ ਮੁਕੰਮਲ | ... | ਛੱਤ ਤੱਕ ਮੁਕੰਮਲ |

ਸਾਲ 1978-79 ਵਾਸਤੇ ਚੁਣੇ ਗਏ ਫੋਕਲ ਪੁਆਇੰਟਾਂ ਬਾਰੇ ਹੋਈ ਪ੍ਰਗਤੀ

| ਲੜੀ ਨੰ : | ਬਲਾਕ ਦਾ ਨਾਉਂ | ਫੋਕਲ ਪੁਆਇੰਟ ਦਾ ਨਾਂ | ਪਸ਼ੂ ਹਸਪਤਾਲ | ਬੁੱਲ ਸ਼ੈਡ/ ਦਰਜਾ ਚਾਰ ਦੇ ਕੁਆਟਰ | ਦੁਕਾਨਾਂ | ਬੈਂਕ ਇਮਾਰਤ | ਮਾਰਕਿਟਿੰਗ ਥੜਾ | ਸੜਕਾਂ | ਸਿਲ ਹਸਪਤਾਲ | ਗੋਦਾਮ |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| 1. | ਜਲੰਧਰ ਈਸਟ ... | ਪਤਰਾਂ | ਨੀਹਾਂ ਮੁਕੰਮਲ | ... | ਨੀਹਾਂ ਮੁਕੰਮਲ | ਕੰਮ ਚਾਲੂ ਨਹੀਂ ਕੀਤਾ ਗਿਆ | ਨੀਹਾਂ ਦਾ ਕੰਮ ਮੁਕੰਮਲ ਮਿੱਟੀ ਦਾ ਕੰਮ ਸ਼ੁਰੂ | ... | ... | ... |
| 2. | ਆਦਮਪੁਰ ... | ਸਿਕੰਦਰ ਪੁਰ | ਡੀ. ਪੀ. ਸੀ. ਤੱਕ ਮੁਕੰਮਲ | ... | ਡੀ. ਪੀ. ਸੀ. ਤੱਕ ਮੁਕੰਮਲ | ... ... | ਟੋ-ਵਾਲ ਤੱਕ ਮੁਕੰਮਲ | ਮਿੱਟੀ ਦਾ ਕੰਮ ਚਾਲੂ | ... | ... |
| 3. | ਜਲੰਧਰ ਵੈਸਟ ... | ਸਰਾਇ ਖਾਸ | ਕੰਮ ਸ਼ੁਰੂ ਕੀਤਾ ਜਾ ਰਿਹਾ ਹੈ | ... | ਖੁਦਾਈ ਦਾ ਕੰਮ ਚਾਲੂ | ... | ਨੀਹਾਂ ਦਾ ਕੰਮ ਮੁਕੰਮਲ | ਮਿੱਟੀ ਦਾ ਕੰਮ ਚਾਲੂ | ... | ... |
| 4. | ਭੋਗਪੁਰ ... | ਕੰਧਾਲਾ ਗੁਰੂ | ਖੁਦਾਈ ਦਾ ਕੰਮ ਚਾਲੂ | ... | ਖੁਦਾਈ ਦਾ ਕੰਮ ਚਾਲੂ | ... | ਨੀਹਾਂ ਦਾ ਅਤੇ ਮਿੱਟੀ ਦਾ ਕੰਮ ਮੁਕੰਮਲ | 300 ਫੁੱਟ ਬ੍ਰਿਕ ਸੋਲਿੰਗ ਮੁਕੰਮਲ | ... | ... |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| 5. | ਨਵਾਂ ਸ਼ਹਿਰ ... | ਘੁਟਾਰੋਂ | ਖੁਦਾਈ ਅਤੇ ਨੀਹਾਂ ਦਾ ਕੰਮ ਮੁਕੰਮਲ | ... | ਛੱਤ ਪਾ ਦਿੱਤੀ ਗਈ | ... | ... | ਮਿੱਟੀ ਦਾ ਕੰਮ ਚਾਲੂ | ... | ... |
| 6. | ਬੰਗਾ ... | ਮਹਿਲ ਗਹਿਲਾ | ਫੋਕਲ ਪੁਆਇੰਟ ਕੰਪਲੈਕਸ ਵਾਸਤੇ ਜ਼ਮੀਨ ਉਪਲੱਬਧ ਨਹੀਂ ਹੋਈ। | | | | | | | |
| 7. | ਫਿਲੌਰ ... | ਮਨਸੂਰ ਪੁਰ | ਉਸਾਰੀ ਸ਼ੁਰੂ ਨਹੀਂ ਹੋਈ। | | | | | | | |
| 8. | ਰੁੜਕਾ ਕਲਾਂ ... | ਮਥੁਰ ਖੁਰਦ | ਸਾਈਟ ਪਲਾਨ ਸਬਮਿਟਿਡ। ਇੱਟਾਂ ਨਾ ਮਿਲਣ ਕਰਕੇ ਉਸਾਰੀ ਸ਼ੁਰੂ ਨਹੀਂ ਹੋਈ। | | | | | | | |
| 9. | ਸ਼ਾਹ ਕੋਟ ... | ਲਸੂੜੀ | ਉਸਾਰੀ ਸ਼ੁਰੂ ਨਹੀਂ ਹੋਈ | | | | | | | |
| 10. | ਨੂਰ ਮਹਿਲ ... | ਪ੍ਰਤਾਪਪੁਰ | ਫੋਕਲ ਪੁਆਇੰਟ ਕੰਪਲੈਕਸ ਵਾਸਤੇ ਭੂਮੀ ਦਾ ਪ੍ਰਬੰਧ ਨਹੀਂ ਹੋਇਆ। | | | | | | | |
| 11. | ਨਕੋਦਰ ... | ਸਰੀਂਹ | ... | ... | ਖੁਦਾਈ ਦਾ ਕੰਮ ਸ਼ੁਰੂ | ... | ਟੋ-ਵਾਲ ਮੁਕੰਮਲ ਅਤੇ ਮਿੱਟੀ ਦਾ ਕੰਮ 80% ਮੁਕੰਮਲ | ... | ... | ... |
| 12. | ਔੜ ... | ਫੰਬਰਾ | ... | ... | ... | ... | ... | ... | ... | .. |

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਡਿਸਟ੍ਰਿਕਟ ਅਫਸਰਾਂ ਦੇ ਵਿਚਾਰ ਅਤੇ ਇਲਾਕੇ ਦੀ ਡਿਵੈਲਪਮੈਂਟ ਦੀ ਲੋੜ ਨੂੰ ਧਿਆਨ ਵਿਚ ਰਖਿਆ ਗਿਆ ਸੀ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੀ ਚੋਣ ਸਮੇਂ ਇਲਾਕੇ ਦੇ ਵਿਕਾਸ ਦੀ ਲੋੜ ਨੂੰ ਧਿਆਨ ਵਿਚ ਕਿਹੜੇ ਮਈਅਰ ਦੇ ਨਾਲ ਦੇਖਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਕੱਲੇ ਇਕੱਲੇ ਪਿੰਡ ਦਾ ਸਵਾਲ ਨਹੀ। ਜੋ ਫੋਕਲ ਪੁਆਇੰਟਾਂ ਦਾ ਨਿਸ਼ਾਨਾ ਹੈ ਉਸ ਦੇ ਪੰਜ ਕਿਲੋਮੀਟਰ ਦੇ ਘੇਰੇ ਵਿਚ ਜੋ ਵੀ ਪਿੰਡ ਆਉਂਦੇ ਹਨ, ਉਨਾਂ ਸਾਰੇ ਪਿੰਡਾਂ ਨੂੰ ਸ਼ਾਮਲ ਕੀਤਾ ਜਾਂਦਾ ਹੈ।

**ਸ੍ਰੀ. ਅ. ਵਿਸ਼ਵਾਨਾਥਨ** : ਇਹ ਬੜੀ ਖੁਸੀ ਦੀ ਗੱਲ ਹੈ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਜ ਕਿਲੋਮੀਟਰ ਦੇ ਘੇਰੇ ਵਿਚ ਆਏ ਸਾਰੇ ਪਿੰਡਾਂ ਨੂੰ ਲਿਆ ਜਾਂਦਾ ਹੈ। ਦੋ ਫੋਕਲ ਪੁਆਇੰਟ ਦੇ ਵਿਚ, ਸਪੀਕਰ ਸਾਹਿਬ, ਕੀ ਵਜਾਹ ਹੈ ਕਿ ਢਾਈ ਕਿਲੋਮੀਟਰ ਦੇ ਏਰੀਏ ਨੂੰ ਲਿਆ ਗਿਆ ਹੈ ਅਤੇ ਬਾਕੀ ਏਰੀਏ ਨੂੰ ਕਿਉਂ ਛੱਡਿਆ ਗਿਆ ਹੈ ? ਮੈਂ ਨਹੀਂ ਸਮਝ ਸਕਿਆ ਕਿ ਇਸ ਦੇ ਵਿਚ ਕੀ ਰਾਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਫੋਕਲ ਪੁਆਇੰਟ ਬਣਾਇਆ ਗਿਆ ਹੈ ਉਥੇ ਸਾਰੀਆਂ ਸਹੂਲਤਾਂ ਮੌਜੂਦ ਹਨ ਅਤੇ ਇਸ ਲਈ ਉਥੇ ਨਾਂ ਦਾ ਫੋਕਲ ਪੁਆਇੰਟ ਰੱਖਿਆ ਗਿਆ ਹੈ। ਬਾਕੀ ਸਾਰੀਆਂ ਸਹੂਲਤਾਂ ਉਥੇ ਪਹਿਲਾਂ ਹੀ ਮੌਜੂਦ ਹਨ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਜ ਮੀਲ ਦੇ ਏਰੀਏ ਨੂੰ ਕਵਰ ਕਰਨਾ ਹੈ। ਸਾਡੇ ਜਿਹੜੇ ਆਪੋਜ਼ੀਸ਼ਨ ਦੇ ਮੈਂਬਰ ਬੈਠੇ ਹਨ ਕੀ ਉਨਾਂ ਦੇ ਏਰੀਏ ਨੂੰ ਇਗਨੋਰ ਨਹੀਂ ਕੀਤਾ ਗਿਆ ਹੈ ?

**ਮੰਤਰੀ** : ਇਹ ਮੈਂਬਰ ਸਾਹਿਬ ਗਲਤ ਕਹਿੰਦੇ ਹਨ। ਅਸੀਂ ਸਾਰੇ ਪੰਜਾਬ ਵਿਚ 500 ਫੋਕਲ ਪੁਆਇੰਟ ਬਣਾਉਣੇ ਹਨ। ਸਾਡਾ ਜੋ ਨਿਸ਼ਾਨਾ ਹੈ, ਅਸੀਂ ਉਸ ਦੇ ਮੁਤਾਬਿਕ ਸਾਰੇ ਪਿੰਡਾਂ ਨੂੰ ਲਵਾਂਗੇ ਸਾਡਾ ਇਹ ਸਵਾਲ ਨਹੀਂ ਕਿ ਇਹ ਅਕਾਲੀ ਹੈ ਜਾਂ ਇਹ ਕਾਂਗਰਸੀ ਹੈ ਜਾਂ ਇਹ ਕਮਿਊਨਿਸਟ ਹੈ ਜਾਂ ਇਹ ਕੋਈ ਹੋਰ ਹੈ। ਸਾਡਾ ਵਿਚਾਰ ਤਾਂ ਇਹ ਹੈ ਕਿ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।"

**ਮਾਸਟਰ ਚੰਦ ਸਿੰਘ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫੋਕਲ ਪੁਆਇੰਟ ਚੁਣੇ ਗਏ ਹਨ, ਕੀ ਉਹ ਐਮ. ਐਲ. ਏ. ਦੀ ਸਿਫਾਰਸ਼ ਦੇ ਨਾਲ ਚੁਣੇ ਗਏ ਹਨ ਜਾਂ ਆਪਣੀ ਮਰਜ਼ੀ ਦੇ ਨਾਲ ਚੁਣੇ ਗਏ ਹਨ ? ਜਿਵੇਂ ਕਿ ਸਾਡਾ ਜ਼ਿਲ੍ਹਾ ਸੰਗਰੂਰ ਹੈ, ਉਥੇ ਫੋਕਲ ਪੁਆਇੰਟ ਨਾ ਬਣਾਉਣ ਦੇ ਕੀ ਕਾਰਨ ਹਨ ?

**ਮੰਤਰੀ** : ਐਮ. ਐਲ. ਏਜ਼. ਦੀ ਸਿਫਾਰਸ਼ ਦਾ ਖਿਆਲ ਵੀ ਰਖਿਆ ਗਿਆ ਹੈ ਪਰ ਕੀਤਾ ਓਹੀ ਹੈ ਜੋ ਠੀਕ ਸੀ।

**ਸਰਦਾਰ ਚਰਨਜੀਤ ਸਿੰਘ** : ਸ੍ਰੀ ਵਿਸ਼ਵਨਾਥਨ ਜੀ ਦੇ ਜਵਾਬ ਤੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਥੇ ਸਾਰੀਆਂ ਫੈਸਿਲਿਟੀਜ਼ ਹੋਣ, ਉਸ ਇਲਾਕੇ ਨੂੰ ਫੋਕਲ ਪੁਆਇੰਟ ਲਈ ਚੁਣ ਲੈਂਦੇ ਹਾਂ। ਮੇਰੇ ਹਲਕੇ ਵਿਚ ਪਿੰਡ ਅੰਖੜਾ ਹੈ, ਉਥੇ ਹਸਪਤਾਲ ਵੀ ਹੈ, ਸਕੂਲ ਵੀ ਹੈ ਅਤੇ ਹੋਰ ਵੀ ਸਾਰੀਆਂ

[ਸਰਦਾਰ ਚਰਨਜੀਤ ਸਿੰਘ]

ਸਹੂਲਤਾਂ ਮੌਜੂਦ ਹਨ। ਕੀ ਉਥੇ ਮਨਿਸਟਰ ਸਾਹਿਬ ਫੋਕਲ ਪੁਆਇੰਟ ਬਣਾਉਣ ਲਈ ਤਿਆਰ ਹਨ ?

(ਕੋਈ ਉੱਤਰ ਨਹੀਂ ਆਇਆ)।

**ਸਰਦਾਰ ਸਰੂਪ ਸਿੰਘ**: ਜਲੰਧਰ ਜ਼ਿਲ੍ਹੇ ਵਿਚ ਆਦਮ ਪੁਰ ਪਿੰਡ ਹੈ, ਉਹ ਪਿੰਡ ਫੋਕਲ ਪੁਆਇੰਟ ਵਾਸਤੇ ਚੁਣਿਆ ਗਿਆ। ਨੀਂਹ ਪੱਥਰ ਰੱਖਿਆ ਗਿਆ ਅਤੇ ਇੱਟਾਂ ਲਾਈਆਂ ਗਈਆਂ। ਇੱਕ ਹੋਰ ਰਾਏਪੁਰ ਪਿੰਡ ਹੈ, ਉਥੇ ਪਹਿਲਾਂ ਸਰਦਾਰ ਸੁਖਜਿੰਦਰ ਸਿੰਘ ਐਜੂਕੇਸ਼ਨ ਮਨਿਸਟਰ ਆਏ ਫਿਰ ਸਰਦਾਰ ਹਰਭਜਨ ਸਿੰਘ ਖੁਰਾਕ ਅਤੇ ਸਪਲਾਈਜ਼ ਮੰਤਰੀ ਆਏ ਅਤੇ ਉਥੇ ਵੀ ਨੀਂਹ ਪੱਥਰ ਰੱਖਿਆ ਗਿਆ। ਇੱਕ ਪਾਸੇ ਪਹਿਲਾਂ ਦਸ ਹਜ਼ਾਰ ਰੁਪਿਆ ਲਗਾਇਆ ਗਿਆ ਅਤੇ ਉਥੇ ਨੀਂਹ ਪੱਥਰ ਰੱਖਿਆ ਗਿਆ ਪਰ ਫਿਰ ਵੀ ਹੋਰ ਕਿਤੇ ਨੀਂਹ ਪੱਥਰ ਰੱਖ ਦਿੱਤਾ। ਇਸ ਦਾ ਕੀ ਕਾਰਨ ਹੈ ?

ਮੰਤਰੀ: ਰਾਏਪੁਰ ਫੋਕਲ ਪੁਆਇੰਟ ਬਣਾਇਆ ਗਿਆ ਹੈ। ਜਿਸ ਪਿੰਡ ਬਾਰੇ ਆਨਰੇਬਲ ਮੈਂਬਰ ਨੇ ਜ਼ਿਕਰ ਕੀਤਾ ਹੈ, ਉਹ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ।

**ਸ਼੍ਰੀ ਸਪੀਕਰ**: ਇਨ੍ਹਾਂ ਫੋਕਲ ਪੁਆਇੰਟਸ ਬਾਰੇ ਆਨਰੇਬਲ ਮੈਂਬਰਾਂ ਦੀ ਬਹੁਤ ਦਿਲਚਸਪੀ ਹੈ। ਇਸ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਫੋਕਲ ਪੁਆਇੰਟਸ ਬਹੁਤ ਕਾਮਯਾਬ ਹਨ।

## STARRED QUESTIONS AND ANSWERS

### Enquiry held against the Tehsil Welfare Officer Tarn Taran, District Amritsar

***1513. Comrade Darshan Singh Jhabal** : Will the Minister for Welfare be pleased to state :—

(a) whether any enquiry was held on 18th October, 1978, into the serious allegation levelled by the public against the Tehsil Welfare Officer, Tarn Taran, District Amritsar; if so, the details thereof ;

(b) if the reply to part (a) above in the affirmative ; the action, if any, taken against him so far ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਅਤੇ (ਬੀ) ਤਹਿਸੀਲ ਭਲਾਈ ਅਫਸਰ, ਤਰਨ ਤਾਰਨ ਦੇ ਵਿਰੁੱਧ ਲਾਏ ਗਏ ਹੇਠ ਲਿਖੇ ਦੂਸ਼ਣਾਂ ਦੇ ਸਬੰਧ ਵਿਚ ਮਿਤੀ 18 ਅਕਤੂਬਰ, 1978 ਨੂੰ ਪੜਤਾਲ ਕਰਵਾਈ ਗਈ ਸੀ :—

(1) ਕਿ ਉਸ ਨੇ ਸਰਦਾਰ ਕਰਮ ਸਿੰਘ, ਪੁੱਤਰ ਸਰਦਾਰ ਹਰਨਾਮ ਸਿੰਘ ਵਾਸੀ ਪਿੰਡ ਮਾਨੋਂ ਚਾਹਿਲ ਨੂੰ ਗਾਲ੍ਹਾਂ ਕੱਢੀਆਂ ;

(2) ਕਿ ਉਸ ਨੇ ਸਰਦਾਰ ਨਰੰਜਣ ਸਿੰਘ, ਪੁੱਤਰ ਸਰਦਾਰ ਪਿਆਰਾ ਸਿੰਘ, ਪਿੰਡ ਝੰਡੇਰ ਦੇ ਭੂਮੀ ਸਕੀਮ ਅਧੀਨ ਕੇਸ ਦੀ ਸਿਫਾਰਸ਼ ਕਰਨ ਹਿਤ 200 ਰੁਪਏ ਦੀ ਮੰਗ ਕੀਤੀ ਅਤੇ 100 ਰੁਪਿਆ ਸਵੀਕਾਰ ਕਰ ਲਿਆ :—

(3) ਕਿ ਉਸ ਨੇ ਸਰਦਾਰ ਸਵਰਨ ਸਿੰਘ, ਪੁੱਤਰ ਸਰਦਾਰ ਬੱਗਾ ਸਿੰਘ, ਵਾਸੀ ਪਿੰਡ ਚੁਤਾਲਾ ਰਾਹੀਂ ਸ਼ਕਾਇਤ ਕਰਤਾ ਸਰਦਾਰ ਨਰਜਣ ਸਿੰਘ ਤੇ ਜ਼ੋਰ ਪਵਾਇਆ ਕਿ ਉਹ ਆਪਣੀ ਸ਼ਿਕਾਇਤ ਜਿਹੜੀ ਕਿ ਚੌਕਸੀ ਵਿਭਾਗ ਵਿਚ ਉਸ ਦੇ ਵਿਰੁੱਧ ਪੈਂਡਿੰਗ ਹੈ, ਵਾਪਸ ਲੈ ਲਵੇ।

ਪੜਤਾਲ ਕਰਨ ਉਪਰੰਤ ਦੋਸ਼ ਸਾਬਤ ਨਹੀਂ ਹੋਏ ਸਨ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਜੋ ਸ਼ਿਕਾਇਤ ਕਰਨ ਵਾਲੇ ਹਨ, ਉਨ੍ਹਾਂ ਨੇ ਸ਼ਿਕਾਇਤ ਕੋਈ ਕਾਗਜ਼ਾਂ ਦੇ ਵਿਚ ਨਹੀਂ ਕੀਤੀ ਬਲਕਿ ਐਫੀਡੇਵਿਟ ਦਿੱਤਾ ਸੀ। ਇਨ-ਕੁਆਇਰੀ ਵਿਭਾਗੀ ਅਫ਼ਸਰ ਨੇ ਕੀਤੀ ਅਤੇ ਪੜਤਾਲ ਕਰਨ ਉਪਰੰਤ ਦੋਸ਼ ਸਾਬਤ ਨਹੀਂ ਹੋਏ । ਕੀ ਮਨਿਸਟਰ ਸਾਹਿਬ ਇਕ ਕੇਸ ਦੀ ਇਨਕੁਆਇਰੀ ਸੀ.ਆਈ.ਡੀ. ਵਿਭਾਗ ਕੋਲੋਂ ਕਰਵਾਉਣਗੇ ? ਮੈਂ ਸਮਝਦਾ ਹਾਂ ਕਿ ਇਹ ਇਨਕੁਆਇਰੀ ਠੀਕ ਨਹੀਂ ਹੋਈ।

**ਮੰਤਰੀ :** ਇਹ ਇਨਕੁਆਇਰੀ ਜੁਆਇੰਟ ਡਾਇਰੈਕਟਰ ਨੇ ਕੀਤੀ ਸੀ। ਚੌਕਸੀ ਵਿਭਾਗ ਵਲੋਂ ਵੀ ਜਿਹੜੀ ਸ਼ਿਕਾਇਤ ਹੋਈ ਸੀ ਉਸ ਦਾ ਜਵਾਬ ਆਇਆ ਹੈ ਕਿ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ ਸੀ, ਉਸ ਦਾ ਕੋਈ ਕਸੂਰ ਨਹੀਂ।

**ਮਾਸਟਰ ਚੰਦ ਸਿੰਘ :** ਡਿਸਟ੍ਰਿਕਟ ਵੈਲਫੇਅਰ ਦੇ ਦਫਤਰਾਂ ਦੇ ਵਿਚ ਅਤੇ ਤਹਿਸੀਲ ਵੈਲਫੇਅਰ ਦਫਤਰਾਂ ਦੇ ਵਿਚ ਬੜੀ ਢਿੱਲ ਲਾਹੀ ਜਾਂਦੀ ਹੈ, ਭਾਵੇਂ ਕੋਈ ਵੀ ਕੇਸ ਹੋਵੇ ਔਰ ਅਮ੍ਰਿਤਸਰ ਦੇ ਵਿਚ ਵੀ ਇਸ ਤਰ੍ਹਾਂ ਹੋਇਆ ਹੈ । ਸਪੀਕਰ ਸਾਹਿਬ, ਗਰੀਬਾਂ ਦੇ ਨਾਲ ਬੜੀ ਜ਼ਿਆਦਤੀ ਹੁੰਦੀ ਹੈ। ਕੀ ਮਨਿਸਟਰ ਸਾਹਿਬ ਕੋਈ ਸਪੈਸ਼ਲ ਸੈਲ ਬਣਾਕੇ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਸ੍ਰੀ ਸਪੀਕਰ :** ਇਹ ਪਾਰਟੀਕੁਲਰ ਕੇਸ ਬਾਰੇ ਸਵਾਲ ਹੈ ।

**ਸਰਦਾਰ ਦਲਬੀਰ ਸਿੰਘ :** ਤਹਿਸੀਲ ਤਰਨ ਤਾਰਨ ਦਾ ਇਹ ਕੇਸ ਹੈ । ਸਰਦਾਰ ਨਰੰਜਨ ਸਿੰਘ, ਭਲਾਈ ਅਫਸਰ ਨੇ ਇਸ ਕੇਸ ਵਿਚ 200 ਰੁਪਿਆ ਮੰਗਿਆ ਅਤੇ ਇਹ ਭਲਾਈ ਅਫਸਰ ਪਹਿਲਾਂ 500 ਰੁਪਿਆ ਵੀ ਲੈਂਦਾ ਆਇਆ ਹੈ। ਜਦੋਂ ਵੀ ਕੋਈ ਗਰਾਂਟ ਦੇਣੀ ਹੁੰਦੀ ਸੀ ਤਾਂ ਉਸ ਗਰਾਂਟ ਵਿਚੋਂ 500 ਰੁਪਿਆ ਰਖ ਲੈਂਦਾ ਸੀ। ਜਿਹੜੀ ਇਨਕੁਆਇਰੀ ਕੀਤੀ ਗਈ ਹੈ ਕੀ ਉਹ ਇਨਕੁਆਇਰੀ ਮਹਿਕਮੇ ਵੱਲੋਂ ਕੀਤੀ ਗਈ ਹੈ ਜਾਂ ਚੌਕਸੀ ਵਿਭਾਗ ਵੱਲੋਂ ਕੀਤੀ ਗਈ ਹੈ ?

ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਜਿਹੜੀ ਇਨਕੁਆਇਰੀ ਹੈ ਉਹ ਸੀ. ਆਈ. ਡੀ. ਜਾਂ ਵਿਜੀਲੈਂਸ ਡਿਪਾਰਟਮੈਂਟ ਵਲੋਂ ਕਰਵਾਈ ਜਾਵੇ ਪਰ ਵਜ਼ੀਰ ਸਾਹਿਬਾ ਨੇ ਇਨਕੁਆਇਰੀ ਕਰਾਉਣ ਤੋਂ ਇਨਕਾਰ ਕਰ ਦਿੱਤਾ ਹੈ। ਕੀ ਇਹ ਕਿਰਪਾ ਕਰਕੇ ਦੱਸਣਗੇ ਕਿ ਇਹ ਵਿਜੀਲੈਂਸ ਡਿਪਾਰਟਮੈਂਟ ਤੋਂ ਦੁਬਾਰਾ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਇਨਕੁਆਇਰੀ ਚੌਕਸੀ ਵਿਭਾਗ ਵੱਲੋਂ ਪਹਿਲਾਂ ਹੀ ਹੋ ਚੁੱਕੀ ਹੈ ਪਰ ਜੇਕਰ ਫਿਰ ਵੀ ਕਿਸੇ ਮੈਂਬਰ ਸਾਹਿਬ ਨੂੰ ਕੋਈ ਇਤਰਾਜ਼ ਹੈ ਤਾਂ ਫਿਰ ਇਨਕੁਆਇਰੀ ਕਰਵਾਈ ਜਾ ਸਕਦੀ ਹੈ।

### Kidnapping of a child from the Gynaecology ward of the Rajindra Hospital, Patiala

*1976. **Comrade Baldev Singh Loomba :** Will the Minister for Health and Urban Development be pleased to state :—

(a) whether any report of kidnapping of a child from the Gynaecology ward of the Rajendra Hospital, Patiala was lodge with any Police Station at any time during the years 1972, 1973, 1974, 1975 and 1976;

(b) if the reply to part (a) above be in the affirmative, whethe any enquiry was held : if so, the findings of the enquiry report ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਗਾਇਨੀ ਵਾਰਡ ਵਿਚੋਂ ਮਿਤੀ 7 ਸਤੰਬਰ, 1973 ਨੂੰ ਇਕ ਲੜਕੇ ਦੀ ਚੋਰੀ ਦੀ ਵਾਰਦਾਤ ਹੋਈ ਸੀ। ਇਸ ਸਬੰਧੀ ਸਿਵਲ ਲਾਈਨ, ਪੁਲਿਸ ਸਟੇਸ਼ਨ, ਪਟਿਆਲਾ ਵਿਚ ਮਿਤੀ 7 ਸਤੰਬਰ, 1973 ਨੂੰ ਹੀ ਰਿਪੋਰਟ ਦਰਜ ਕਰਵਾ ਦਿੱਤੀ ਗਈ ਸੀ।

(ਅ) ਪੁਲਿਸ ਦੀ ਤਫਤੀਸ਼ ਕਰਨ ਤੋਂ ਬੱਚਾ ਬਰਾਮਦ ਕਰ ਲਿਆ ਗਿਆ ਸੀ। ਦੋਸ਼ੀਆਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ ਅਵ ਜ਼ਮਾਨਤ ਤੇ ਛੱਡ ਦਿੱਤਾ ਗਿਆ। ਇਸ ਮਾਮਲੇ ਵਿਚ ਹੁਣ ਤਫਤੀਸ਼ ਸੀ. ਆਈ. ਡੀ., ਪਟਿਆਲਾ ਵੱਲੋਂ ਕੀਤੀ ਜਾ ਰਹੀ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਬੜਾ ਸੀਰੀਅਤ ਕੇਸ ਹੈ। ਸੰਨ 1973 ਦੇ ਵਿਚ ਗਾਇਨੀ ਵਾਰਡ ਵਿਚੋਂ ਬੱਚਾ ਚੁੱਕਿਆ ਗਿਆ ਸੀ ਔਰ ਅਫਸੋਸ ਹੈ ਕਿ ਹੁਣ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਸੀ. ਆਈ. ਡੀ. ਦਫਤੀਸ਼ ਕਰ ਰਹੀ ਹੈ। ਇਕ ਡੀ. ਐਸ. ਪੀ. ਉਪਲ ਹੈ ਉਸ ਨੇ ਪਹਿਲਾਂ ਹੀ ਇਨਕੁਆਇਰੀ ਮੁਕੰਮਲ ਕਰ ਲਈ ਸੀ ਪਰ ਜਿਸ ਦਿਨ ਮੁਲਜ਼ਮਾਂ ਨੂੰ ਗ੍ਰਿਫਤਾਰ ਕਰਨਾ ਸੀ ਤਾਂ ਉਸ ਦੇ ਤਿੰਨ ਦਿਨ ਪਹਿਲਾਂ ਉਸਨੂੰ ਬਦਲ ਦਿੱਤਾ ਗਿਆ ਸੀ ਕਿਉਂਕਿ ਉਸ ਵਿਚ ਕੋਈ ਖਾਸ ਬੰਦੇ ਫਸਦੇ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨਕੁਆਇਰੀ ਹੋ ਚੁੱਕੀ ਹੈ ਤਾਂ ਫਿਰ ਹੁਣ ਕਿਹੜੀ ਗੱਲ ਦੀ ਇਨਕੁਆਇਰੀ ਕੀਤੀ ਜਾ ਰਹੀ ਹੈ ? ਜਦੋਂ ਪਹਿਲਾਂ ਹੀ ਇਨਕੁਆਇਰੀ ਹੋ ਚੁੱਕੀ ਹੈ ਤਾਂ ਫਿਰ ਕਿਉਂ ਨਹੀਂ ਐਕਸ਼ਨ ਲਿਆ ਜਾ ਰਿਹਾ ?

**ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਪਤਾ ਕਰ ਲਵਾਂਗਾ ਜੀ ਕਿ ਕਿਉਂ ਐਕਸ਼ਨ ਨਹੀਂ ਲਿਆ ਗਿਆ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਸੰਨ 1973 ਦੇ ਵਿਚ ਇਕ ਬੱਚਾ ਹਸਪਤਾਲ ਵਿਚੋਂ ਮੁਲਜ਼ਮ ਚੁੱਕ ਕੇ ਲੈ ਗਏ ਔਰ ਲੋਕਾਂ ਵਿਚ ਰਿਜ਼ੈਂਟਮੈਂਟ ਸੀ। ਦੋਸ਼ੀ ਫੜ ਵੀ ਲਏ ਸੀ ਪਰ ਫਿਰ ਉਹ ਕਿਉਂ ਛੱਡ ਦਿੱਤੇ ਗਏ ਹਨ, ਉਨ੍ਹਾਂ ਨੂੰ ਛੱਡਣ ਦੇ ਕੀ ਕਾਰਨ ਹਨ, ਔਰ ਕੇਸ ਕਿਉਂ ਨਹੀਂ ਅਦਾਲਤ ਵਿਚ ਪੇਸ਼ ਕੀਤਾ ਗਿਆ ?

**ਮੰਤਰੀ** : ਸਪੀਕਰ ਸਾਹਿਬ, ਦੋਸ਼ੀ ਜ਼ਮਾਨਤ ਤੇ ਹਨ, ਕੇਸ ਵੀ ਚਲ ਰਿਹਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਬੱਚਾ ਬੜੀ ਪਲਾਨਿੰਗ ਨਾਲ ਚੁੱਕਿਆ ਗਿਆ ਸੀ ਔਰ ਮੈਨੂੰ ਵੀ ਇਸ ਕੇਸ ਦਾ ਪਤਾ ਹੈ, ਮੈਂ ਵੀ ਇਸ ਮਾਮਲੇ ਨਾਲ ਇਨ ਟੱਚ ਰਿਹਾ ਹਾਂ। ਪਰ ਹੁਣ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਸੀ. ਆਈ. ਡੀ. ਪੜਤਾਲ ਕਰ ਰਹੀ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪਹਿਲਾਂ ਕਾਫੀ ਪੜਤਾਲ ਹੋ ਚੁੱਕੀ ਹੈ, ਚਲਾਨ ਪੇਸ਼ ਹੋ ਚੁੱਕਿਆ ਹੈ, ਤਾਂ ਜਿਨ੍ਹਾਂ ਦਾ ਚਲਾਨ ਕੀਤਾ ਗਿਆ ਹੈ, ਸਰਕਾਰ ਉਨ੍ਹਾਂ ਨੂੰ ਹੀ ਸਹੀ ਮੁਲਜ਼ਮ ਮੰਨ ਕੇ ਅਦਾਲਤ ਵਿਚੋਂ ਸਜ਼ਾ ਦਿਵਾਉਣ ਨੂੰ ਤਿਆਰ ਹੈ ? ਸਪੀਕਰ ਸਾਹਿਬ, ਇਸ ਤਰ੍ਹਾਂ ਸੰਨ 1973 ਦਾ ਕੇਸ ਚਲ ਰਿਹਾ ਹੈ ਔਰ ਹੁਣ ਫਿਰ ਇਨਕੁਆਇਰੀ ਵਿਚ ਕਾਫੀ ਚਿਰ ਨਿਕਲ ਜਾਵੇਗਾ।

**ਮੰਤਰੀ** : ਨਹੀਂ ਜੀ, ਇਨਕੁਆਇਰੀ ਨੂੰ ਚਿਰ ਨਹੀਂ ਲਗਦਾ ਬਹੁਤ ਜਲਦੀ ਮੁਕਾ ਲਵਾਂਗੇ ਜੀ।

---

## ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦੇ ਡਾਕਟਰਾਂ ਦੁਆਰਾ ਚਲਾਏ ਗਏ ਨਰਸਿੰਗ ਹੋਮਜ਼

*711. **ਸ੍ਰੀ ਹਰਬੰਸ ਲਾਲ ਖੰਨਾ** : ਕੀ ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦੇ ਕੋਈ ਡਾਕਟਰ ਆਪਣੀਆਂ ਪਤਨੀਆਂ

ਆਦਿ ਦੇ ਨਾਂ ਤੇ ਨਰਸਿੰਗ ਹੋਮਜ਼ ਚਲਾ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਨਰਸਿੰਗ ਹੋਮਜ਼ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਡਾਕਟਰਾਂ ਵਿਰੁੱਧ ਕੀ ਕਾਰਵਾਈ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਆਤਮਾ ਸਿੰਘ (ਵਿਕਾਸ ਅਤੇ ਪੰਚਾਇਤ ਮੰਤਰੀ)** : ਨਹੀਂ ਜੀ । ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦੇ ਡਾਕਟਰ ਆਪਣੀਆਂ ਪਤਨੀਆਂ ਆਦਿ ਦੇ ਨਾਂ ਤੇ ਨਰਸਿੰਗ ਹੋਮ ਨਹੀਂ ਚਲਾ ਰਹੇ ਸਗੋਂ ਉਨ੍ਹਾਂ ਦੀਆਂ ਪਤਨੀਆਂ/ਪਤੀ/ਰਿਸ਼ਤੇਦਾਰ ਆਦਿ ਜੋ ਕਿ ਪੂਰਨ ਨਿਪੁੰਨ ਹਨ ਉਹ ਨਰਸਿੰਗ ਹੋਮਜ਼ ਚਲਾ ਰਹੇ ਹਨ। ਸਰਕਾਰ ਦੇ ਨੋਟਿਸ ਵਿਚ ਇਹੋ ਜਿਹੇ ਦਸ ਨਰਸਿੰਗ ਹੋਮਜ਼ ਦੇ ਕੇਸ ਆਏ ਹਨ। ਚਾਰ ਡਾਕਟਰਾਂ ਦੇ ਵਿਰੁੱਧ ਅਨੁਸ਼ਾਸਨੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਛੇ ਡਾਕਟਰਾਂ ਦੀ ਜੁਆਬ ਤਲਬੀ ਕੀਤੀ ਹੋਈ ਹੈ ਕਿ ਉਨ੍ਹਾਂ ਨੇ ਕੰਡਕਟ ਰੂਲਾਂ ਦੇ ਮੁਤਾਬਿਕ ਸਰਕਾਰ ਨੂੰ ਸੂਚਿਤ ਨਹੀਂ ਕੀਤਾ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕਿਰਪਾ ਕਰਕੇ ਦੱਸਣਗੇ ਕਿ ਜਿਹੜੇ ਡਾਕਟਰ ਗੌਰਮਿੰਟ ਦੀ ਸਰਵਿਸ ਦੇ ਵਿਚ ਹਨ, ਉਹ ਹਸਪਤਾਲਾਂ ਦੇ ਵਿਚ ਸਰਵਿਸ ਕਰਦੇ ਹਨ, ਅਗਰ ਉਨ੍ਹਾਂ ਦਾ ਕੋਈ ਬੱਚਾ ਜਾਂ ਬੀਵੀ ਜਾਂ ਕੋਈ ਰਿਸ਼ਤੇਦਾਰ ਕੋਈ ਨਰਸਿੰਗ ਹੋਮ ਚਲਾਉਣਾ ਚਾਹੁੰਦਾ ਹੈ ਤਾਂ ਕੀ ਉਸ ਦੇ ਵਾਸਤੇ ਉਨ੍ਹਾਂ ਤੇ ਕੋਈ ਬਾਰ ਹੈ ?

ਮੇਰਾ ਦੂਸਰਾ ਸਵਾਲ ਇਹ ਹੈ ਕਿ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਗੌਰਮਿੰਟ ਦੇ ਇੰਪਲਾਈਜ਼ ਕਾਂਡਕਟ ਰੂਲ ਵਿਚ 10 ਡਾਕਟਰਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਦੇ ਨਰਸਿੰਗ ਹੋਮ ਖੋਲ੍ਹੇ ਹੋਏ ਹਨ ਔਰ ਕੀ ਪੰਜਾਬ ਗੌਰਮਿੰਟ ਕਾਂਡਕਟ ਰੂਲਜ਼ ਦੇ ਮੁਤਾਬਿਕ ਇਹ ਐਕਸ਼ਨ ਕਦੋਂ ਦਾ ਲੈਣਾ ਸ਼ੁਰੂ ਕੀਤਾ ਹੈ ?

**ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਕਦੋਂ ਦੇ ਨਰਸਿੰਗ ਹੋਮ ਖੋਲ੍ਹੇ ਹੋਏ ਹਨ, ਇਸ ਬਾਰੇ ਇਹ ਨੋਟਿਸ ਦੇ ਦੇਣ, ਮੈਂ ਡੇਟ ਦੇ ਦੇਵਾਂਗਾ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੇਰਾ ਸਵਾਲ ਛੋਟਾ ਜਿਹਾ ਹੈ ਕਿ ਆਇਆ ਜਿਹੜੇ ਡਾਕਟਰ ਹਸਪਤਾਲ ਵਿਚ ਕੰਮ ਕਰਦੇ ਪਏ ਹਨ ਉਨ੍ਹਾਂ ਦਾ ਕੋਈ ਵੀ ਰਿਸ਼ਤੇਦਾਰ, ਚਾਹੇ ਬੱਚਾ ਹੋਵੇ, ਚਾਹੇ ਧਰਮਪਤਨੀ ਹੋਵੇ ਕੀ ਉਹ ਨਰਸਿੰਗ ਹੋਮ ਨਹੀਂ ਖੋਲ੍ਹ ਸਕਦਾ ? ਇਹ ਮੇਰਾ ਸਪੈਸਿਫਿਕ ਸਵਾਲ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਕੋਈ ਰਿਸ਼ਤੇਦਾਰ ਹੋਵੇ ਉਹ ਅਗਰ ਖੋਲ੍ਹ ਲਵੇ ਅਤੇ ਉਸ ਤੇ ਪਾਬੰਦੀ ਕੋਈ ਨਹੀਂ ਹੈ ਲੇਕਿਨ ਜੇ ਗੌਰਮਿੰਟ ਇੰਪਲਾਈ ਹੋਵੇ ਤਾਂ ਕਾਂਡਕਟ ਰੂਲਜ਼ ਦੇ ਮੁਤਾਬਿਕ ਉਸ ਨੂੰ ਸਰਕਾਰ ਨੂੰ ਇਤਲਾਹ ਦੇਣੀ ਜ਼ਰੂਰੀ ਹੈ। ਉਹ ਇਤਲਾਹ ਦੇਵੇ ਔਰ ਇਜਾਜ਼ਤ ਲਵੇ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਦੂਸਰਾ ਇਹ ਹੈ ਕਿ ਆਇਆ ਵਜ਼ੀਰ ਸਾਹਿਬ ਦੇ ਇਹ ਗੱਲ ਧਿਆਨ ਵਿਚ ਹੈ ਕਿ ਅੰਮ੍ਰਿਤਸਰ ਵਿਚ ਇਕ 'ਟਕਰ ਨਰਸਿੰਗ ਹੋਮ' ਹੈ ਉਥੇ ਗੁਰੂ ਤੇਗ ਬਹਾਦਰ ਕਾਲਜ ਵਿਚ ਕੰਮ ਕਰਨ ਵਾਲੇ ਜੋ ਹਨ all the professors have been visiting that 'Takkar Nursing Home.' ਉਨ੍ਹਾਂ ਦੀ ਉਥੇ ਪ੍ਰੈਜ਼ੈਂਸ ਵੀ ਲਗਦੀ ਹੈ ਔਰ ਉਥੋਂ ਪੈਸਾ ਵੀ ਉਨ੍ਹਾਂ ਡਾਕਟਰਾਂ ਨੇ ਲਿਆ ਹੋਇਆ ਹੈ। ਕੀ ਇਹ ਚੀਜ਼ ਵਜ਼ੀਰ ਸਾਹਿਬ ਦੇ ਧਿਆਨ ਵਿਚ ਹੈ, ਜੇਕਰ ਹੈ, ਤਾਂ ਕੀ ਕੋਈ ਇਨਕੁਆਇਰੀ ਕੀਤੀ ਗਈ ਹੈ, ਜੇਕਰ ਕੀਤੀ ਗਈ ਹੈ ਤਾਂ ਕੀ ਐਕਸ਼ਨ ਲਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਤਾਂ ਅਰਾਈਜ਼ ਨਹੀਂ ਹੁੰਦਾ, ਇਹ ਨਵਾਂ ਨੋਟਿਸ ਦੇ ਦੇਣ। ਮੈਂ ਇਨ੍ਹਾਂ ਨੂੰ ਇਤਲਾਹ ਦੇ ਦੇਵਾਂਗਾ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਜਿਨ੍ਹਾਂ ਡਾਕਟਰਾਂ ਦੀਆਂ ਧਰਮਪਤਨੀਆਂ ਜਾਂ ਕੋਈ ਰਿਸ਼ਤੇਦਾਰ ਨਰਸਿੰਗ ਹੋਮ ਖੋਲ੍ਹੀ ਬੈਠੇ ਹਨ ਉਨ੍ਹਾਂ ਦੇ ਖਿਲਾਫ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਇਹ ਐਕਸ਼ਨ ਲੈ ਰਹੇ ਹਨ। ਕੀ ਵਜ਼ੀਰ ਸਾਹਿਬ ਉਨ੍ਹਾਂ ਦੇ ਨਾਮ ਦੱਸਣਗੇ ਕਿ ਕੀ ਕੀ ਨਾਮ ਹਨ ਜਿਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ ? ਔਰ ਇਹ ਵੀ ਦੱਸਣਗੇ ਕਿ ਕਾਰ-ਵਾਈ ਕਿਸ ਟਾਈਪ ਦੀ ਹੋ ਰਹੀ ਹੈ ਔਰ ਅੱਗੇ ਤੋਂ ਕੀ ਪ੍ਰੀਕਾਸ਼ਨ ਲਏ ਜਾ ਰਹੇ ਹਨ ਤਾਂਕਿ ਡਾਕਟਰ ਪ੍ਰਾਈਵੇਟ ਕੰਮ ਉਤੇ ਆਪਣਾ ਟਾਈਮ ਜ਼ਾਇਆ ਨਾ ਕਰਨ ਔਰ ਮਰੀਜ਼ਾਂ ਦਾ ਠੀਕ ਤਰ੍ਹਾਂ ਨਾਲ ਇਲਾਜ਼ ਕਰ ਸਕਣ ?

**ਮੰਤਰੀ**: ਜਿਨ੍ਹਾਂ ਡਾਕਟਰਾਂ ਦੇ ਖਿਲਾਫ ਦੋਸ਼ ਲੱਗੇ ਸਨ ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :—

(1) ਡਾਕਟਰ ਅਜੀਤ ਰਾਏ ਮਰਵਾਹ, ਪ੍ਰੋਫੈਸਰ, ਈ. ਐਂਡ ਈ. ਮੈਡੀਕਲ ਕਾਲਜ, ਅੰਮ੍ਰਿਤਸਰ ।

(2) ਡਾਕਟਰ ਹਰਬਿਲਾਸ ਰਾਏ, ਪ੍ਰੋਫੈਸਰ, ਸਰਜਰੀ, ਮੈਡੀਕਲ ਕਾਲਜ, ਪਟਿਆਲਾ।

(3) ਡਾਕਟਰ ਗੁਰਦੇਵ ਸਿੰਘ, ਐਡੀਸ਼ਨਲ ਪ੍ਰੋਫੈਸਰ, ਸਰਜਰੀ, ਮੈਡੀਕਲ ਕਾਲਜ, ਅੰਮ੍ਰਿਤਸਰ ।

(4) ਡਾਕਟਰ ਹਿੰਮਤ ਸਿੰਘ ਸਚਦੇਵਾ, ਐਸਿਸਟੈਂਟ ਪ੍ਰੋਫੈਸਰ, ਸਰਜਰੀ, ਮੈਡੀਕਲ ਕਾਲਜ, ਅੰਮ੍ਰਿਤਸਰ ।

(5) ਡਾਕਟਰ ਵਜਿੰਦਰ ਕੌਰ, ਮੈਡੀਕਲ ਅਫਸਰ, (ਇਸ ਦੇ ਪਤੀ ਨੇ ਨਰਸਿੰਗ ਹੋਮ ਖੋਲ੍ਹਿਆ ਹੋਇਆ ਹੈ।)

(6) ਡਾਕਟਰ ਸੀਤਾ ਕਪੂਰ, ਮੈਡੀਕਲ ਅਫਸਰ, ਐਨਸਥੀਸੀਆ (ਇਸ ਦੇ ਪਤੀ ਨੇ ਖੋਲ੍ਹਿਆ ਹੋਇਆ ਹੈ।)

(7) ਡਾਕਟਰ ਕੇ. ਸੀ. ਸਾਰੋਂਵਾਲ (ਇਸ ਦੀ ਨੂੰਹ ਨੇ ਖੋਲ੍ਹਿਆ ਹੋਇਆ ਹੈ।)

(8) ਡਾਕਟਰ ਕੇ. ਐਸ. ਕੋਛੜ, ਸੀਨੀਅਰ ਲੈਕਚਰਾਰ ਐਨਸਥੀਸੀਆ (ਇਸ ਦੀ ਪਤਨੀ ਨੇ ਖੋਲ੍ਹਿਆ ਹੋਇਆ ਹੈ।)

(9) ਡਾਕਟਰ ਸੂਰਜ ਪ੍ਰਕਾਸ਼, ਸੀਨੀਅਰ ਲੈਕਚਰਾਰ, ਸਕਿਨ ਤੇ ਵੀ. ਡੀ. (ਇਸ ਦੀ ਪਤਨੀ ਨੇ ਖੋਲ੍ਹਿਆ ਹੋਇਆ ਹੈ)

(10) ਡਾਕਟਰ ਪਰਵੇਜ ਤੁਨੇਜਾ, ਮੈਡੀਕਲ ਅਫਸਰ, (ਇਸ ਦੀ ਪਤਨੀ ਨੇ ਖੋਲ੍ਹਿਆ ਹੋਇਆ ਹੈ )

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜੇਕਰ ਕੋਈ ਡਾਕਟਰ ਸਰਕਾਰੀ ਨੌਕਰੀ ਕਰਦਾ ਹੈ ਤਾਂ ਉਸ ਦੀ ਵਾਈਫ ਜਾਂ ਰਿਸ਼ਤੇਦਾਰ ਉਤੇ ਨਰਸਿੰਗ ਹੋਮ ਖੋਲ੍ਹਣ ਲਈ ਜਾਂ ਪ੍ਰੈਕਟਸ ਕਰਨ ਵਾਸਤੇ ਪਾਬੰਦੀ ਤਾਂ ਕੋਈ ਨਹੀਂ ਹੈ ਪਰ ਉਹ ਇਜਾਜ਼ਤ ਲੈ ਲੈਣ। ਇਹ ਕਹਿੰਦੇ ਹਨ ਕਿ ਟੈਕਨੀਕਲੀ ਉਨ੍ਹਾਂ ਨੂੰ ਸਰਕਾਰ ਨੂੰ ਇਨਫਾਰਮ ਕਰਨਾ ਜ਼ਰੂਰੀ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਤਾਂ ਹੋਈ ਟੈਕਨੀਕਲ ਗਲਤੀ, ਪਰ ਜਿਹੜੇ ਡਾਕਟਰ ਜਾਂ ਪ੍ਰੋਫੈਸਰ ਮੈਡੀਕਲ ਕਾਲਜਾਂ ਵਿਚ ਲੱਗੇ ਹੋਏ ਹਨ ਔਰ ਉਹ ਇਲੀਗਲ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ, ਉਨ੍ਹਾਂ ਦੇ ਖਿਲਾਫ ਵਿਜੀਲੈਂਸ ਡਿਪਾਰਟਮੈਂਟ ਨੇ ਇਨਕੁਆਇਰੀ ਕੀਤੀ ਔਰ ਉਸ ਨੇ ਨੇਮ ਵੀ ਕਰ ਦਿੱਤੇ ਉਨ੍ਹਾਂ ਬਾਰੇ ਕੀ ਕਰ ਰਹੇ ਹਨ, ਇਹ ਤਾਂ ਨਹੀਂ ਹੋਣਾ ਚਾਹੀਦਾ ਕਿ ਜਿਹੜੀ ਟੈਕਨੀਕਲ ਗਲਤੀ ਹੋਈ ਹੈ, ਉਨ੍ਹਾਂ ਨੂੰ ਤਾਂ ਫਾਹੇ ਲਗਾ ਦਿਓ ਪਰ ਜਿਹੜੀ ਵੱਡੀ ਗਲਤੀ ਹੈ, ਉਹ ਛੱਡ ਦਿਓ ?

**ਮੰਤਰੀ** : ਸਪੀਕਰ ਸਾਹਿਬ, ਸ਼ਿਕਾਇਤਾਂ ਆਈਆਂ ਸਨ, ਉਨ੍ਹਾਂ ਬਾਰੇ ਮਹਿਕਮਾਂ ਵਿਜੀਲੈਂਸ ਇਨਕੁਆਇਰੀ ਕਰ ਰਿਹਾ ਹੈ।

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਪ੍ਰਾਈਵੇਟ ਪ੍ਰੈਕਟਿਸ ਬੰਦ ਕੀਤੀ ਗਈ ਹੈ ਹਾਲਾਂਕਿ ਜਦੋਂ ਸਰਵਿਸ ਵਿਚ ਡਾਕਟਰ ਆਉਂਦੇ ਹਨ ਤਾਂ ਉਨ੍ਹਾਂ ਤੇ ਪਹਿਲਾਂ ਕੋਈ ਪਾਬੰਦੀ ਨਹੀਂ ਲਗਾਈ ਜਾਂਦੀ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਆਊਟ ਡੋਰਾਂ ਦੇ ਵਿਚ ਗਿਣਤੀ ਬੜੀ ਘੱਟ ਗਈ ਹੈ ਔਰ ਡਾਕਟਰ ਇਲਾਜ ਕਰਨ ਵਿਚ ਇੰਟਰਸਟ ਨਹੀਂ ਲੈਂਦੇ। ਜਿਹੜੀ ਪਹਿਲਾਂ 60% ਗੌਰਮਿੰਟ ਦੀ ਇਨਕਮ ਪ੍ਰਾਈਵੇਟ ਪ੍ਰੈਕਟਿਸ ਤੋਂ ਹੁੰਦੀ ਸੀ ਉਹ ਵੀ ਬੰਦ ਹੋ ਗਈ ਹੈ। ਕੀ ਇਹ ਇਸ ਚੀਜ਼ ਨੂੰ ਰਿਵਿਊ ਕਰਨਗੇ ਜਿਸ ਨਾਲ ਕਿ ਸਰਕਾਰ ਨੂੰ ਪੈਸੇ ਵੀ ਆਉਣ ਔਰ ਆਊਟ ਡੋਰਾਂ ਵਿਚ ਅਟੈਂਡੈਂਸ ਵੀ ਵਧੇ।

**ਮੰਤਰੀ** : ਸਪੀਕਰ ਸਾਹਿਬ, ਉਹ ਤਾਂ ਲੀਗੇਲਾਈਜ਼ਡ ਪ੍ਰਾਈਵੇਟ ਪ੍ਰੈਕਟਿਸ ਸੀ। ਇਸ ਵਾਸਤੇ ਹੀ ਉਸ ਨੂੰ ਬੰਦ ਕੀਤਾ ਗਿਆ ਹੈ ਕਿ ਡਾਕਟਰ ਠੀਕ ਢੰਗ ਨਾਲ ਮਰੀਜ਼ਾਂ ਦਾ ਇਲਾਜ਼ ਕਰਨ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਪ੍ਰਾਈਵੇਟ ਕਲੀਨਿਕਸ ਦੀ ਪਟਿਆਲਾ ਵਿਚ ਵੀ ਬੜੀ ਬਿਮਾਰੀ ਹੈ। ਕੀ ਮਨਿਸਟਰ ਸਾਹਿਬ ਇਹ ਪ੍ਰਾਈਵੇਟ ਨਰਸਿੰਗ ਹੋਮ ਦੀ ਜਿਹੜੀ ਬਿਮਾਰੀ ਹੈ ਇਹ ਪੰਜਾਬ ਵਿਚੋਂ ਕਦੋਂ ਤਕ ਬੰਦ ਕਰ ਦੇਣਗੇ ਤਾਂਕਿ ਡਾਕਟਰ ਹਸਪਤਾਲਾਂ ਵਿਚ ਮਰੀਜ਼ਾਂ ਦਾ ਪੂਰਾ ਖਿਆਲ ਰਖ ਸਕਣ ?

**ਮੰਤਰੀ** : ਯਤਨ ਕਰਾਂਗੇ ਕਿ ਜਲਦੀ ਬੰਦ ਕਰ ਦਿੱਤਾ ਜਾਵੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਅਗਰ ਕਿਸੇ ਦਾ ਰਿਸ਼ਤੇਦਾਰ ਕੋਈ ਪ੍ਰਾਈਵੇਟ ਕਲੀਨਿਕ ਸ਼ੁਰੂ ਕਰਨਾ ਚਾਹੇ ਤਾਂ ਉਹ ਇਸ ਵਾਸਤੇ ਇਜਾਜ਼ਤ ਲੈ ਕੇ ਕਰ ਸਕਦਾ ਹੈ। ਪਰ ਮੈਂ ਇਹ ਪੁੱਛਦਾ ਹਾਂ ਕਿ ਇਸ ਸਬੰਧ ਵਿਚ ਜਿਹੜੇ ਡਾਕਟਰ ਸਸਪੈਂਡ ਕੀਤੇ ਗਏ ਸਨ ਕੀ ਉਨ੍ਹਾਂ ਨੂੰ ਇਹ ਬਹਾਲ ਕਰ ਦੇਣਗੇ ਅਤੇ ਇਜਾਜ਼ਤ ਦੇ ਦੇਣਗੇ ਤਾਂਕਿ ਉਨ੍ਹਾਂ ਦੇ ਕੁਆਲੀਫਾਈਡ ਬੱਚੇ ਆਪਣਾ ਕੰਮ ਚਲਾ ਸਕਣ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਨੂੰ ਸਸਪੈਂਡ ਨਹੀਂ ਕੀਤਾ ਗਿਆ। ਮੈਂ ਇਹ ਕਿਹਾ ਸੀ ਕਿ ਜੇ ਕੋਈ ਡਾਕਟਰ ਦਾ ਰਿਸ਼ਤੇਦਾਰ ਕੋਈ ਪ੍ਰਾਈਵੇਟ ਕਲੀਨਿਕ ਚਲਾਉਂਦਾ ਹੈ ਤਾਂ ਇਸ ਵਾਸਤੇ ਡਾਕਟਰ ਨੂੰ ਇਜਾਜ਼ਤ ਗੌਰਮਿੰਟ ਤੋਂ ਲੈਣੀ ਪੈਂਦੀ ਹੈ ਪਰ ਜੇ ਉਹ ਇਸ ਦੀ ਇਤਲਾਹ ਗੌਰਮਿੰਟ ਨੂੰ ਨਹੀਂ ਦਿੰਦਾ ਤਾਂ ਉਸਦੀ ਜਵਾਬ ਤਲਬੀ ਕੀਤੀ ਜਾਂਦੀ ਹੈ। ਇਸ ਸਬੰਧ ਵਿਚ 10 ਡਾਕਟਰਾਂ ਦੀ ਜਵਾਬ ਤਲਬੀ ਕੀਤੀ ਸੀ ਉਨ੍ਹਾਂ ਵਿਚੋਂ ਹੁਣ ਤਕ ਇਸ ਕੇਸ ਵਿਚ 4 ਡਾਕਟਰਾਂ ਦਾ ਜਵਾਬ ਆ ਗਿਆ ਹੈ ਅਤੇ 6 ਡਾਕਟਰਾਂ ਦਾ ਜਵਾਬ ਆਉਣਾ ਬਾਕੀ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਕੀ ਮਨਿਸਟਰ ਸਾਹਿਬ ਦੇ ਇਹ ਧਿਆਨ ਵਿਚ ਹੈ ਕਿ ਪ੍ਰਾਈਵੇਟ ਪ੍ਰੈਕਟਿਸ ਬੰਦ ਕਰਨ ਨਾਲ ਜਿਹੜੇ ਆਨੈਸਟ ਡਾਕਟਰ ਸਨ ਉਨ੍ਹਾਂ ਨੇ ਤਾਂ ਇਹ ਕੰਮ ਬੰਦ ਕਰ ਦਿੱਤਾ ਹੈ ਅਤੇ ਜਿਹੜੇ ਡਿਸਆਨੈਸਟ ਡਾਕਟਰ ਸਨ ਉਹ ਅੱਜ ਵੀ ਬੜੇ ਜ਼ੋਰ ਨਾਲ ਪਰੈਕਟਿਸ ਕਰ ਰਹੇ ਹਨ ਅਤੇ ਅੱਗੇ ਨਾਲੋਂ ਫੀਸ ਵੀ ਉਨ੍ਹਾਂ ਨੇ ਆਪਣੀ ਵਧਾ ਲਈ ਹੈ 100-100 ਰੁਪਏ ਤੱਕ ਫੀਸ ਲਈ ਜਾਂਦੀ ਹੈ। ਜੇ ਇਹ ਗਲ ਇਨ੍ਹਾਂ ਦੇ ਧਿਆਨ ਵਿਚ ਹੈ ਤਾਂ ਇਸ ਪ੍ਰਾਈਵੇਟ ਪ੍ਰੈਕਟਿਸ ਨੂੰ ਬੰਦ ਕਰਨ ਲਈ ਕੀ ਪ੍ਰਬੰਧ ਕੀਤੇ ਹਨ ?

**ਮੰਤਰੀ** : ਮੈਂ ਬੇਨਤੀ ਕਰਾਂਗਾ ਕਿ ਅਗਰ ਕੋਈ ਸਰਕਾਰ ਦੇ ਹੁਕਮ ਦੇ ਬਾਵਜੂਦ ਪ੍ਰਾਈਵੇਟ ਪ੍ਰੈਕਟਿਸ ਕਰਦਾ ਹੈ ਤਾਂ ਇਹ ਸਰਕਾਰ ਦੇ ਨੋਟਿਸ ਵਿਚ ਲੈ ਆਉਣ, ਜ਼ਰੂਰ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਰਮੇਸ਼ ਚੰਦਰ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੇ ਡਾਕਟਰ ਦੇ ਰਿਸ਼ਤੇਦਾਰ ਨੇ ਕੋਈ ਪ੍ਰਾਈਵੇਟ ਕਲੀਨਿਕ ਖੋਲ੍ਹਣਾ ਹੋਵੇ ਤਾਂ ਇਜਾਜ਼ਤ ਲੈ ਕੇ ਉਹ ਖੋਲ੍ਹੀ ਜਾ ਸਕਦੀ ਹੈ। ਪਰ ਇਨ੍ਹਾਂ ਨੇ ਰਿਸ਼ਤੇਦਾਰ ਦੀ ਕੋਈ ਡੈਫੀਨੀਸ਼ਨ ਨਹੀਂ ਦਸੀ ਕਿ ਕਿਹੜਾ ਰਿਸ਼ਤੇਦਾਰ ਹੋਵੇ ਕਿਉਂਕਿ ਕਈ ਵਾਰ ਕੋਈ ਦੂਰ ਦੀ ਵੀ ਰਿਸ਼ਤੇਦਾਰੀ ਹੁੰਦੀ ਹੈ ਕੀ ਉਸ ਲਈ ਵੀ ਇਨਫਰਮੇਸ਼ਨ ਦੇਣੀ ਜ਼ਰੂਰੀ ਹੈ ?

**ਮੰਤਰੀ** : ਸਪੀਕਰ ਸਾਹਿਬ, ਬਲੱਡ ਰਿਲੇਸ਼ਨ ਹੋਵੇ ਜਿਵੇਂ ਪੁੱਤਰ, ਪਤਨੀ, ਸਾਲਾ, ਸਾਲੀ, ਭਾਈ ਅਜਿਹਾ ਕੋਈ ਵੀ ਰਿਸ਼ਤਾਦਾਰ ਹੋਵੇ ਉਸ ਲਈ ਇਜਾਜ਼ਤ ਲੈਣੀ ਜ਼ਰੂਰੀ ਹੈ।

### ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਦਾ ਸਭਾਪਤੀ

*1726. (1) ਕਾਮਰੇਡ ਸਰਵਣ ਸਿੰਘ
(2) ਕਾਮਰੇਡ ਸੱਤ ਪਾਲ ਡਾਂਗ } ਕੀ ਪਸ਼ੂ ਪਾਲਣ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ:—

(ੳ) ਉਸ ਵਿਅਕਤੀ ਦਾ ਨਾਂ ਅਤੇ ਪਤਾ ਕੀ ਹੈ, ਜੋ ਵਰਤਮਾਨ ਮੰਤਰੀ ਮੰਡਲ ਦੇ ਆਹੁਦਾ ਸੰਭਾਲਣ ਸਮੇਂ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਦੇ ਸਭਾਪਤੀ ਵਜੋਂ ਕੰਮ ਕਰ ਰਿਹਾ ਸੀ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਵਿਅਕਤੀ ਨੂੰ ਹਟਾਏ ਜਾਣ ਜਾਂ ਉਸ ਦੇ ਅਸਤੀਫੇ ਦੇ ਕੀ ਕਾਰਨ ਹਨ;

(ੲ) ਵਰਤਮਾਨ ਮੰਤਰੀ ਮੰਡਲ ਦੁਆਰਾ ਬਾਦ ਵਿਚ ਨਿਯੁਕਤ ਕੀਤੇ ਗਏ ਸਭਾਪਤੀਆਂ ਦੇ ਨਾਂ ਅਤੇ ਪੱਤੇ ਕੀ ਕੀ ਹਨ ਅਤੇ ਹਰ ਇਕ ਕਿੰਨੇ ਕਿੰਨੇ ਸਮੇਂ ਲਈ ਨਿਯੁਕਤ ਕੀਤਾ ਗਿਆ ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਸ੍ਰੀ ਕੇ. ਐਸ. ਬੈਂਸ, ਆਈ. ਏ.ਐਸ., ਵਿਕਾਸ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ, ਵਿਕਾਸ ਅਤੇ ਖੇਤੀਬਾੜੀ ਵਿਭਾਗ।

(ਅ) ਪੰਜਾਬ ਡੇਅਰੀ ਵਿਕਾਸ ਨਿਗਮ ਦੇ ਚੇਅਰਮੈਨ ਦੀ ਪੋਸਟ ਦਾ ਚਾਰਜ ਸ੍ਰੀ ਕੇ. ਐਸ. ਬੈਂਸ ਕੋਲ ਅਪਣੀਆਂ ਵਿਕਾਸ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ, ਵਿਕਾਸ ਅਤੇ ਖੇਤੀਬਾੜੀ ਵਿਭਾਗ ਦੀ ਡਿਊਟੀਜ਼ ਤੋਂ ਇਲਾਵਾ ਸੀ। ਸ੍ਰੀ ਜੇ. ਐਸ. ਤਾਜਪੁਰੀ ਜੀ ਦੀ ਬਤੌਰ ਚੇਅਰਮੈਨ, ਪੰਜਾਬ ਡੇਅਰੀ ਵਿਕਾਸ ਨਿਗਮ ਨਿਯੁਕਤੀ ਦੇ ਨਾਲ ਉਨ੍ਹਾਂ ਨੂੰ ਇਹ ਅਡੀਸ਼ਨਲ ਚਾਰਜ ਛੱਡਣਾ ਪਿਆ ਸੀ।

(ੲ) ਸਰਦਾਰ ਜਗਦੇਵ ਸਿੰਘ ਤਾਜਪੁਰੀ, ਸਾਬਕਾ ਪ੍ਰਧਾਨ, ਪੰਜਾਬ ਡੇਅਰੀ ਪਸ਼ੂ ਬ੍ਰੀਡਰਜ਼ ਐਸੋਸੀਏਸ਼ਨ, ਪਿੰਡ ਤਾਜਪੁਰ, ਡਾਕਖਾਨਾ ਖਾਸੀ ਕਲਾਂ, ਜ਼ਿਲ੍ਹਾ ਲੁਧਿਆਣਾ 15 ਸਤੰਬਰ, 1977 ਤੋਂ 14 ਸਤੰਬਰ, 1978 ਤੱਕ ਪੰਜਾਬ ਦੁੱਧ ਵਿਕਾਸ ਨਿਗਮ ਦੇ ਡਾਇਰੈਕਟਰ ਅਤੇ ਚੇਅਰਮੈਨ ਰਹੇ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਤਾਜਪੁਰੀ 15 ਸਤੰਬਰ 1977 ਤੋਂ ਲੈ ਕੇ 14 ਸਤੰਬਰ, 1978 ਤੱਕ ਇਸ ਨਿਗਮ ਦੇ ਚੇਅਰਮੈਨ ਰਹੇ ਹਨ। ਪਰ ਮੈਂ ਤਾਂ ਇਹ ਪੁੱਛਿਆ ਸੀ ਕਿ 14 ਸਤੰਬਰ, 1978 ਤੋਂ ਬਾਅਦ ਹੁਣ ਕੌਣ ਹੈ ? ਜਿਹੜਾ ਆਦਮੀ 14 ਸਤੰਬਰ, 1978 ਤਕ ਲਗਾ ਰਿਹਾ ਹੈ ਉਸ ਦੀ ਚਰਚਾ ਤਾਂ ਇਥੇ ਹਾਊਸ ਵਿਚ ਕਈ ਵਾਰ ਹੋਈ ਹੈ ਅਤੇ ਅਖਬਾਰਾਂ ਵਿਚ ਆਈ ਹੈ ਕਿ ਹਾਲੇ ਵੀ ਉਹ ਇਸ ਨਿਗਮ ਨੂੰ ਚਲਾ ਰਿਹਾ ਹੈ।

**ਰਾਜ ਮੰਤਰੀ**: ਸਪੀਕਰ ਸਾਹਿਬ, ਕੋਈ ਚਰਚਾ ਨਹੀਂ। ਉਹ ਘਰ ਚਲਾ ਗਿਆ ਹੈ। ਇਸ ਸਬੰਧ ਵਿਚ ਚੀਫ ਸੈਕਟਰੀ ਨੇ ਇਹ ਕਿਹਾ ਸੀ ਕਿ ਆਰਟੀਕਲ ਆਫ ਐਸੋਸੀਏਸ਼ਨ ਜੋ ਹੈ ਉਸ ਨੂੰ ਚੇਂਜ ਕਰਕੇ ਨਾਨ-ਆਫੀਸ਼ੀਅਲ ਚੇਅਰਮੈਨ ਹੋ ਸਕਦਾ ਹੈ। ਪਰ ਇਸ ਲਈ ਆਰਟੀਕਲ ਆਫ ਐਸੋਸੀਏਸ਼ਨ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ। ਇਹ ਕੰਮ ਕਈ ਕਾਰਨਾਂ ਕਰਕੇ ਲੰਬਾ ਹੋ ਗਿਆ ਹੈ ਹੁਣ ਜਦੋਂ ਇਜਲਾਸ ਹੋਵੇਗਾ ਉਸ ਵਕਤ ਤਕ ਇਸ ਤੇ ਕਾਰਵਾਈ ਕਰ ਲਈ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜੇ ਕੋਈ ਚਰਚਾ ਨਹੀਂ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਇਹ ਇਰਾਦਾ ਤਾਂ ਨਹੀਂ ਕਿ ਇਸ ਆਰਟੀਕਲ ਆਫ ਐਸੋਸੀਏਸ਼ਨ ਨੂੰ ਅਮੈਂਡ ਕਰਕੇ ਮੁੜ ਤਾਜਪੁਰੀ ਨੂੰ ਚੇਅਰਮੈਨ ਬਣਾਉਣ ਦੀ ਕੋਸ਼ਿਸ਼ ਕਰਨੀ ਹੈ ਜੇ ਨਹੀਂ ਤਾਂ ਹੁਣ ਤਕ ਨਵਾਂ ਚੇਅਰਮੈਨ ਕਿਉਂ ਨਹੀਂ ਲਾਇਆ ਗਿਆ ?

**ਰਾਜ ਮੰਤਰੀ**: ਉਹ ਆਦਮੀ ਘਰ ਨੂੰ ਚਲਿਆ ਗਿਆ ਹੈ। ਹੁਣ ਜੋ ਸਾਡੀ ਮਰਜ਼ੀ ਹੋਵੇਗੀ ਉਸਨੂੰ ਰੱਖਾਂਗੇ।

**ਸ੍ਰੀ ਅ. ਵਿਸ਼ਵ ਨਾਥਨ**: ਕੀ ਮੰਤਰੀ ਮਹੋਦਯ ਇਹ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਪਿਛਲੇ 8 ਸਾਲਾਂ ਵਿਚ ਲਗਾਤਾਰ ਘਾਟੇ ਵਿਚ ਜਾ ਰਹੀ ਸੀ ਔਰ ਫਿਰ ਜਦੋਂ ਤਾਜਪੁਰੀ ਆਏ ਤਾਂ ਇਨ੍ਹਾਂ ਨੇ ਆਪਣੇ ਥੋੜ੍ਹੇ ਸਮੇਂ ਦੇ ਦੌਰਾਨ ਇਹ ਘਾਟਾ ਖਤਮ ਕਰਕੇ ਨਫਾ ਵਿਖਾਇਆ। ਇਸ ਲਈ ਕੀ ਮੰਤਰੀ ਮਹੋਦਯ ਇਸ ਆਰਟੀਕਲ ਆਫ ਐਸੋਸੀਏਸ਼ਨ ਨੂੰ ਚੇਂਜ ਕਰਨ ਤੋਂ ਬਾਅਦ ਇਹੋ ਜਿਹੇ ਆਦਮੀ ਨੂੰ ਮੁੜ ਚੇਅਰਮੈਨ ਲਾਉਣਗੇ ਜਿਸ ਨੇ ਕਿ 8 ਸਾਲ ਦਾ ਘਾਟਾ ਪੂਰਾ ਕੀਤਾ ਹੋਵੇ ?

**ਰਾਜ ਮੰਤਰੀ**: ਇਸ ਤੇ ਚੰਗੀ ਤਰ੍ਹਾਂ ਵਿਚਾਰ ਹੋ ਰਿਹਾ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਦਾ ਚੰਗਾ ਪ੍ਰਬੰਧ ਕੀਤਾ ਜਾਵੇ।

------

### ਜ਼ਿਲ੍ਹਾ ਗੁਰਦਾਸਪੁਰ ਵਿਚ ਭੇਡਾਂ ਪਾਲਣ ਦੇ ਕੇਂਦਰ ਧਾਰ ਕਲਾਂ ਨੂੰ ਹੋਇਆ ਨੁਕਸਾਨ

*1069. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ;—

(ੳ) ਕੀ ਸਰਕਾਰ ਨੂੰ ਧਾਰ ਕਲਾਂ ਜ਼ਿਲ੍ਹਾ ਗੁਰਦਾਸ ਪੁਰ, ਤਹਿਸੀਲ ਪਠਾਨਕੋਟ ਵਿਚ ਭੇਡਾਂ ਪਾਲਣ ਦੇ ਕੇਂਦਰ ਨੂੰ ਲਗਾਤਾਰ ਪੈ ਰਹੇ ਘਾਟਿਆਂ ਦਾ ਪਤਾ ਹੈ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ—

(i) ਕੇਂਦਰ ਦੇ ਸਥਾਪਤ ਹੋਣ ਸਮੇਂ ਭੇਡਾਂ ਦੀ ਗਿਣਤੀ ਕਿੰਨੀ ਸੀ ਅਤੇ ਹੁਣ ਕਿੰਨੀ ਹੈ ਅਤੇ ਵਿਚਕਾਰਲੇ ਸਮੇਂ ਦੇ ਦੌਰਾਨ ਭੇਡਾਂ ਦੀ ਵਿਕਰੀ ਦੇ ਵੇਰਵੇ ਕੀ ਹਨ ;

(ii) 1975-76, 1976-77 ਅਤੇ 1977-78 ਦੇ ਦੌਰਾਨ ਕਿੰਨਾ ਘਾਟਾ ਪਿਆ ;

(ੲ) ਕੀ ਸਰਕਾਰ ਨੇ ਘਾਟਿਆਂ ਦੇ ਕਾਰਨਾਂ ਦੀ ਪੜਤਾਲ ਕੀਤੀ ਹੈ ; ਜੇਕਰ ਕੀਤੀ ਹੈ ਤਾਂ ਉਸਦੇ ਵੇਰਵੇ ਕੀ ਹਨ ਅਤੇ ਭਵਿੱਖ ਵਿਚ ਅਜਿਹੇ ਘਾਟਿਆਂ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਦਲੀਪ ਸਿੰਘ ਤਲਵੰਡੀ**: (ੳ) ਹਾਂ ਜੀ।

(ਅ) ਅਤੇ (ੲ) ਲੋੜੀਂਦਾ ਵੇਰਵਾ ਸਦਨ ਦੀ ਟੇਬਲ ਤੇ ਰਖਿਆ ਜਾਂਦਾ ਹੈ।

[ਪਸ਼ੂ ਪਾਲਣ ਦੇ ਰਾਜ ਮੰਤਰੀ]

ਜ਼ਿਲ੍ਹਾ ਗੁਰਦਾਸਪੁਰ ਵਿਚ ਭੇਡਾਂ ਪਾਲਣ ਦੇ ਕੇਂਦਰ ਧਾਰ ਕਲਾਂ ਨੂੰ ਹੋਇਆ ਨੁਕਸਾਨ ਦੀ ਮੱਦ 'ਅ' ਅਤੇ 'ੲ' ਬਾਰੇ ਸੂਚਨਾ।

(ਅ) (i) ਕੇਂਦਰ ਦੇ ਸਥਾਪਤ ਹੋਣ ਸਮੇਂ ਭੇਡਾਂ ਦੀ ਗਿਣਤੀ 127 ਸੀ। ਹੁਣ ਇਨ੍ਹਾਂ ਦੀ ਗਿਣਤੀ 412 ਹੈ। ਇਸ ਸਮੇਂ ਦੇ ਦੌਰਾਨ ਭੇਡਾਂ ਦੀ ਕੋਈ ਵਿਕਰੀ ਨਹੀਂ ਹੋਈ।

(ii) ਸਾਲ 1975-76 ਤੋਂ ਸਾਲ 1977-78 ਤਕ ਘਾਟਾ ਇਸ ਪ੍ਰਕਾਰ ਹੈ:--

ਸਾਲ 1975-76 ... 1,283 ਰੁਪਏ

ਸਾਲ 1976-77 ... 19,350 ਰੁਪਏ

ਸਾਲ 1977-78 ... 6,047 ਰੁਪਏ

ਇਹ ਘਾਟਾ ਭੇਡਾਂ ਦੇ ਮਰਨ ਕਾਰਨ ਹੋਇਆ ਹੈ।

(ੲ) ਭੇਡ ਨਸਲਕਸ਼ੀ ਫਾਰਮ ਧਾਰ ਕਲਾਂ ਵਿਖੇ ਰਖੀਆਂ ਭੇਡਾਂ ਦੀਆਂ ਮੌਤਾਂ ਹੋਣ ਦੇ ਕਾਰਨ ਬਾਰੇ ਪੜਤਾਲ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਮਾਹਿਰਾਂ ਤੋਂ ਸਤੰਬਰ, 1976 ਵਿਚ ਕਰਾਈ ਗਈ ਸੀ। ਪੜਤਾਲ ਰਿਪੋਰਟ ਦੀ ਕਾਪੀ ਨੱਥੀ ਹੈ। ਪੜਤਾਲ ਰਿਪੋਰਟ ਵਿਚ ਦਿੱਤੇ ਸੁਝਾਓ ਅਨੁਸਾਰ ਸਬੰਧਤ ਬਿਮਾਰੀ ਦਾ ਇਲਾਜ ਕੀਤਾ ਗਿਆ ਸੀ ਅਤੇ ਬਿਮਾਰੀਆਂ ਦੀ ਰੋਕ ਥਾਮ ਲਈ ਸਮੇਂ ਸਿਰ ਉਪਾਅ ਕੀਤੇ ਜਾਂਦੇ ਹਨ।

**Disease Report in sheep at Government Sheep Farm, Dhar (Gurdaspur)**

The disease report received from the Manager, Sheep Farm Dharon 18th September, 1976 was attended on the same day by Dr. R.C. Chhabra and Dr. B.S. Gill of the Department of parasitology and pathology respectively. A total of 72 deaths was reported in a flock of 465 Sheep at the form in about a fortnight. The animals, in general, were in poor condition and were debelitated. Almost whole of the flock was afflicted with mangelesions which were extensive in some cases. A number of animals showed sneezing and nansal discharge. Postmortem examination of two sheep revealed the following changes.

The carcases were emaciated and very poor in condition. The thoracic cavity perticardial sac and abadominal cavity had straw coloured fluid. There was gelatinisation of body fat in general. Kidneys lungs and liver were cogested in both the cases. Small intestines were slightly cogested and had catarrhal exudate.

Liver in both cases revealed light to moderate infection with Dicrocoelium dendriticum only. The intestines were infested with tapeworms (monizia). A few mematodes Haemonchus Oesophagostomum and trichuris were also revealed. The animals were allegedly drenched Thibendole twice in a period of three weeks. A few cystioercli were seen in abdominal and theracic cavities. In one case Oestrus ovis larvae in different states, were pouched in frontal sinuses which had muco purulent exudate.

Microscopic examination revealed catarrhal enterities having severe infiltration of eosinophilia, degenerative changes in the liver and kidneys, haemorrh-ages of lung in one case. Liver revealed bileduct hyperplasia and fatty changes.

Heart blood culture did not reveal any organism of pathogenic significance. Blood picture studies in 18 sheep of the Farm, revealed severe anaemia Hb- 4 mg in 9 animals and co-sinobhils (upto 56 percent) in nine animals indicating potential effect of parasites.

In our opinion moderate infection with the Sheep Parasites as revealed in two post-mortems examinations would not cause heavy mortality under normal conditions. But the reported inimical weather stress of shearing in mangey animals, poor condition of the animals in general could result into enhansed effect of the parasites leading to many deaths.

For the treatment of Parasites referred above the Farm Manager has already been given a tentative report.

Sd............,

R.C. CHHABRA,
(28-9-76)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵੇਰਵਾ ਦਿੱਤਾ ਹੈ ਉਸ ਵਿਚ ਇਨ੍ਹਾਂ ਨੇ ਆਪ ਦਸਿਆ ਹੈ ਕਿ ਜਿਸ ਵੇਲੇ ਸੈਂਟਰ ਸ਼ੁਰੂ ਕੀਤਾ ਸੀ ਤਾਂ 127 ਭੇਡਾਂ ਸਨ ਅਤੇ ਹੁਣ 412 ਭੇਡਾਂ ਹੋ ਗਈਆਂ ਹਨ ਅਤੇ ਨਾਲ ਇਹ ਵੀ ਦਸਿਆ ਹੈ ਕਿ ਇਸ ਵਿਚ ਇਨ੍ਹਾਂ ਨੂੰ ਘਾਟਾ ਪਿਆ ਹੈ। ਪਰ ਇਸ ਘਾਟੇ ਨੂੰ ਬੰਦ ਕਰਨ ਵਾਸਤੇ ਇਨ੍ਹਾਂ ਨੇ ਕੁਝ ਨਹੀਂ ਦਸਿਆ। 1975-76 ਵਿਚ 1283 ਰੁਪਏ ਦਾ ਘਾਟਾ ਪਿਆ ਅਤੇ ਫਿਰ 1976-77 ਵਿਚ 19,350 ਰੁਪਏ ਦਾ ਘਾਟਾ ਪਿਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਦੀ ਅਣਗਹਿਲੀ ਕਾਰਨ ਹੋਇਆ ਹੈ। ਇਨ੍ਹਾਂ ਨੇ ਤਾਂ ਇਸ ਸਬੰਧ ਵਿਚ ਕਈ ਜੰਗਲਾਤ ਵੀ ਸਾਫ ਕਰਵਾ ਦਿੱਤੇ ਸਨ ਅਤੇ ਦਰੱਖਤ ਵੀ ਕਟਵਾ ਦਿੱਤੇ ਸਨ। ਹੁਣ ਕੀ ਵਜ਼ੀਰ ਸਾਹਿਬ ਇਸ ਦਾ ਠੀਕ ਪ੍ਰਬੰਧ ਕਰਨ ਲਈ ਕੋਈ ਨਵਾਂ ਢੰਗ ਅਪਨਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਸੈਂਟਰ ਹੈ ਇਹ 1975-76 ਵਿਚ ਸ਼ੁਰੂ ਕੀਤਾ ਗਿਆ ਸੀ। 1975-76 ਵਿਚ 5 ਭੇਡਾਂ ਅਤੇ 2 ਭੇਡੂ ਦਾ ਨੁਕਸਾਨ ਹੋਇਆ ਔਰ ਫਿਰ 1976-77 ਵਿਚ 93 ਭੇਡਾਂ 6 ਭੇਡੂ, ਅਤੇ 48 ਲੇਲੇ ਦਾ ਨੁਕਸਾਨ ਹੋਇਆ। ਫਿਰ 1977-78 ਵਿਚ 36 ਭੇਡਾਂ, 2 ਭੇਡੂ ਅਤੇ 711 ਲੇਲਿਆਂ ਦਾ ਨੁਕਸਾਨ ਹੋਇਆ। ਸੋ ਅੱਗੇ ਨਾਲੋ ਇਹ ਨੁਕਸਾਨ ਅੱਧੇ ਨਾਲੋਂ ਹੇਠਾਂ ਲੈ ਆਏ ਹਾਂ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਇੰਦਰਾ ਦੇ ਉਜਾੜੇ ਹੋਏ ਇਨ੍ਹਾਂ ਭੇਡੂਆਂ ਦਾ ਕੀ ਸੋਚਿਆ ਹੈ ? (ਵਿਘਨ)

**Mr. Speaker :** Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅੰਮ੍ਰਿਤਸਰ ਵਿੱਚ ਲੱਗੇ ਇੱਕ ਪੁਲਿਸ ਅਫਸਰ ਦੀ ਮੁਅੱਤਲੀ

*1414. **ਸ੍ਰੀ ਰਮੇਸ਼ ਚੰਦਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ;—

(ੳ) ਕੀ ਅਪ੍ਰੈਲ, 1978 ਦੇ ਦੌਰਾਨ ਅੰਮ੍ਰਿਤਸਰ ਵਿਚੋਂ ਲੱਗੇ ਇਕ ਉੱਚ ਅਹੁਦੇ ਦੇ ਪੁਲਿਸ ਅਫਸਰ ਨੂੰ ਮੁਅੱਤਲ ਕੀਤਾ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਉਸਦਾ ਨਾਂ ਅਤੇ ਅਹੁਦਾ ਕੀ ਹੈ ;

(ਅ) ਕੀ ਉਸਨੂੰ ਚਾਰਜਸ਼ੀਟ ਦਿੱਤੀ ਗਈ ਸੀ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: (ੳ) ਇਹ ਠੀਕ ਹੈ ਕਿ ਇੱਕ ਪੁਲਿਸ ਅਫਸਰ ਸ੍ਰੀ ਓਮ ਦੱਤ ਜੋਸ਼ੀ, ਡੀ. ਐਸ. ਪੀ., ਮਿਤੀ 14 ਅਪ੍ਰੈਲ, 1978 (ਬਾਦ ਦੁਪਹਿਰ) ਤੋਂ ਜਦੋਂ ਕਿ ਉਹ ਅੰਮ੍ਰਿਤਸਰ ਵਿਖੇ ਤਾਈਨਾਤ ਸੀ, ਮੁਅੱਤਲ ਕੀਤਾ ਗਿਆ ਸੀ।

(ਅ) ਉਸ ਨੂੰ ਕੋਈ ਚਾਰਜਸ਼ੀਟ ਨਹੀਂ ਸੀ ਦਿੱਤੀ ਗਈ।

## Legislation to make Nakabandi of Harijans of Agricultural Labourers A Cognizable Offence

***1716.** **1. Comrade Sarwan Singh** / **2. Comrade Satya Pal Dang** : Will the Chief Minister be pleased to state:—

(a) whether the Government have taken any final decision with regard to the resolution passed by the Punjab Vidhan Sabha in its Budget Session in 1975 recommending legislation to make Nakabandi and boycott of Harijans a cognizable offence ;

(b) if the reply to part (a) above be in the affirmative, the details of the decision so taken ;

(c) if the reply to part (a) above be in the negative, the approximate time by which a final decision in the matter is likely to be taken ?

ਸਾਥੀ ਧਰਮ ਪਾਲ ਸੱਭਰਵਾਲ (ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ) : (ੳ) ਹਰੀਜਨਾਂ ਦੇ ਸੋਸ਼ਲ ਬਾਈਕਾਟ ਨੂੰ ਸ਼ਮਾਇਤ ਯੋਗ ਜੁਰਮ (Cognizabe offence) ਕਰਾਰ ਦੇਣ ਲਈ ਵੱਖਰਾ ਕਾਨੂੰਨ ਬਣਾਉਣ ਸਬੰਧੀ ਮਾਮਲੇ ਤੇ ਵਿਚਾਰ ਕੀਤਾ ਗਿਆ ਸੀ ਪਰੰਤੂ ਸਰਕਾਰ ਨੂੰ ਇਹ ਸਲਾਹ ਦਿਤੀ ਗਈ ਕਿ ਸੋਸ਼ਲ ਬਾਈਕਾਟ ਪਹਿਲਾਂ ਹੀ ਅਨਟਚੇਬਿਲੇਟੀ (ਔਫੈਨਸਿਜ਼) ਐਕਟ, 1955 ਅਧੀਨ ਸਮਾਇਤ ਯੋਗ ਜੁਰਮ ਹੋਣ ਕਾਰਨ ਕਿਸੇ ਵੱਖਰੇ ਕਾਨੂੰਨ ਦੀ ਲੋੜ ਨਹੀਂ ਸੀ। ਪਰੰਤੂ ਰੈਜ਼ੋਲਿਯੂਸ਼ਨ ਦੇ ਸਬੰਧ ਵਿਚ ਸਰਕਾਰ ਵਲੋਂ ਉਠਾਏ ਗਏ ਕਦਮਾਂ ਸਬੰਧੀ ਰਿਪੋਰਟ ਰੂਲਾਂ ਅਨੁਸਾਰ ਪਹਿਲਾਂ ਹੀ ਸੰਸਦੀ ਕਾਜ ਵਿਭਾਗ ਦੁਆਰਾ ਪੰਜਾਬ ਵਿਧਾਨ ਸਭਾ ਨੂੰ ਮਿਤੀ 25 ਮਾਰਚ, 1977 ਨੂੰ ਭੇਜ ਦਿੱਤੀ ਗਈ ਸੀ।

(ਅ) ਅਤੇ (ੲ) ਉਪਰੋਕਤ (ੳ) ਵਿੱਚ ਦਿੱਤੇ ਉਤੱਰ ਦੇ ਸਨਮੁੱਖ ਪ੍ਰਸ਼ਨ ਹੀ ਨਹੀਂ ਉਠਦਾ।

## Persons trained in different trades concerning village Industries through Industrial Training Institutes in the State

***974. Haji Anwar Ahmed Khan:** Will the Minister for Industries be pleased to state:—

(a) the details of important village industries in the State ;

(b) the number of persons trained in different trades connected with industries mentioned in part (a) above at the Industrial Training Institutes in the State during the year 1974, 1975 1976, 1977 and 1978 separately ?

ਸ੍ਰੀ ਬਲਰਾਮਜੀ ਦਾਸ ਟੰਡਨ : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ANNEXURE

(a) The details of important village Industries in the Punjab State are as under—

1. Khadi and Handloom Weaving.
2. Leather.
3. Pottery.
4. Processing of cereals and pulses.
5. Oil.
6. Non-Edible oils and soap.
7. Carpentry and Blacksmithy.
8. Gur and khandsari.
9. Fibre.
10. Lime.
11. Bamboo and cane.
12. Fruit preservation.
13. Dairy farming.
14. Piggery.
15. Sheep breeding.
16. Poultry farming.

(b) Out of the above mentioned village industries, the Carpentry, Blacksmithy and Fruit Preservation Trades are being taught in the Industrial Training Institutes in the Punjab State. The details of Persons trained in these Trades during 1974 to 1978 are given below trades-wise :—

| Trades taught | Persons trained during years | | | |
|---|---|---|---|---|
| | 1974-75 | 1975-76 | 1976-77 | 1977-78 |
| 1. Carpentry .. | 125 | 140 | 333 | 217 |
| 2. Blacksmithy .. | 18 | 23 | 23 | 17 |
| 3. Fruit Preservation .. | 7 | 8 | 5 | 6 |

## Production of Scooters by the Punjab Scooters Ltd.

***1202. Shri Om Parkash Bhardwaj :** Will the Minister for Industries be pleased to state:—

(a) whether the Government have taken any steps to reduce the heavy recurring losses in the Punjab Scooters Ltd., if so, the details thereof ;

(b) whether the Government have solved the technical problems and removed the technical defects in the Scooters ; if so, the details thereof ;

(c) the time by which the said company is likely to achieve its target with the technical assistance of scooters India Ltd. ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਪੰਜਾਬ ਸਕੂਟਰਜ਼ ਲਿਮਟਿਡ ਨੇ ਵੱਧਦੇ ਘਾਟੇ ਨੂੰ ਘੱਟ ਕਰਨ ਲਈ ਕਦਮ ਚੁੱਕੇ ਹਨ । ਮਾਰਕੀਟ ਦੀਆਂ ਤੀਬਰ ਔਕੜਾਂ ਅਤੇ ਸਕੂਟਰਾਂ ਦੀ ਉਤਪਾਦਨ ਕੀਮਤ ਨੂੰ ਵਿਚਾਰਦੇ ਹੋਏ ਸਕੂਟਰਾਂ ਦੀ ਉਤਪਾਦਿਕਤਾ ਕਾਫੀ ਮਹਿੰਗੀ ਪਾਈ ਗਈ ਅਤੇ ਘਾਟੇ ਨੂੰ ਕਮ ਕਰਨ ਦੀ ਦ੍ਰਿਸ਼ਟੀ ਨਾਲ ਕੰਪਨੀ ਨੇ ਜਨਵਰੀ, 1977 ਵਿਚ ਸਕੂਟਰਾਂ ਦੀ ਉਤਪਾਦਿਕਤਾ ਬੰਦ ਕਰ ਦਿੱਤੀ । ਇਸ ਪਲਾਂਟ ਵਿਚ ਮਿਲਦੀਆਂ ਸਹੂਲਤਾਂ ਨੂੰ ਵਰਤੋਂ ਵਿਚ ਲਿਆਉਣ ਲਈ ਭਿੰਨ ਭਿੰਨ ਦੂਜੀਆਂ ਸਕੀਮਾਂ ਪਹਿਲਾਂ ਹੀ ਚਾਲੂ ਕੀਤੀਆਂ ਗਈਆਂ ਹਨ। ਕੰਪਨੀ ਨੇ ਪਹਿਲਾਂ ਹੀ ਮੈਸ: ਪੰਜਾਬ ਟਰੈਕਟਰਜ਼ ਲਿਮਟਿਡ ਅਤੇ ਡੀਜ਼ਲ ਲੋਕੋਮੋਟਿਵ ਵਰਕਸ਼ਾਪ ਵਾਰਾਨਸੀ ਨਾਲ ਕੰਮ ਲਈ ਛੋਟੇ ਛੋਟੇ ਕੰਟਰੈਕਟ ਕੀਤੇ ਹਨ । ਕੰਪਨੀ ਉਤਪਾਦਨ ਲਈ ਕੁਝ ਦੂਜੀਆਂ ਸਵੈ-ਨਿਰਭਰਤਾ ਵਾਲੀਆਂ ਸਕੀਮਾਂ ਨੂੰ ਵੀ ਵਿਚਾਰ ਰਹੀ ਹੈ ਜਿਨ੍ਹਾਂ ਵਿਚੋਂ ਇਕ ਹਾਈ ਕਲਾਸ ਅਨੈਮਲਡ ਹੌਲੋਵੇਅਰ ਬਣਾਉਣ ਲਈ ਹੈ ।

(ਅ) ਅਤੇ (ੲ) : ਉਪਰੋਕਤ ਭਾਗ (ੳ) ਨੂੰ ਮੁੱਖ ਰਖਦੇ ਹੋਏ ਪ੍ਰਸ਼ਨ ਨਹੀਂ ਉਠਦਾ ।

---

**Furniture sold to various Co-operative Societies in the State**

***1709. Shri Hukam Chand** : Will the Minister for Co-operation be pleased to state whether it is a fact that the Co-operative Department sold some furniture to the various Co-operative Societies in the State during the year 1978-79, if so the price at which the same was sold and the price at which it was purchased by the Department?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਨਹੀਂ ਜੀ, ਮਹਿਕਮੇ ਨੇ ਸਾਲ 1978-79 ਦੇ ਦੌਰਾਨ ਸਹਿਕਾਰੀ ਸੰਭਾਵਾਂ ਨੂੰ ਨਾ ਹੀ ਕੋਈ ਫਰਨੀਚਰ ਵੇਚਿਆ ਹੈ ਤੇ ਨਾ ਹੀ ਖਰੀਦਿਆ ਸੀ ।

---

ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿੱਚ ਪਲਾਸਟਿਕ ਸਰਜਰੀ ਦਾ ਪ੍ਰਬੰਧ

*712. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿੱਚ ਪਲਾਸਟਿਕ ਸਰਜਰੀ ਦਾ ਕੋਈ ਪ੍ਰਬੰਧ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਸਹੂਲਤ ਕਿਸ ਮਿਤੀ ਨੂੰ ਸ਼ੁਰੂ ਕੀਤੀ ਗਈ ਸੀ ;

(ਅ) ਉਕਤ ਇਲਾਜ ਲਈ ਲਗਾਏ ਗਏ ਡਾਕਟਰ ਇੰਚਾਰਜ ਦਾ ਨਾਂ ਕੀ ਹੈ ਅਤੇ ਉਸ ਦੀ ਨਿਯੁਕਤੀ ਕਿਸ ਮਿਤੀ ਨੂੰ ਕੀਤੀ ਗਈ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ): (ੳ) ਹਾਂ ਜੀ। ਮਿਤੀ 18 ਦਸੰਬਰ, 1975 ਤੋਂ ।

(ਅ) ਡਾ. ਵੀ. ਕੇ. ਪੁਰੀ, ਸਹਾਇਕ ਪ੍ਰੋਫੈਸਰ ਪਲਾਸਟਿਕ ਸਰਜਰੀ। ਉਨ੍ਹਾਂ ਦੀ ਅੰਮ੍ਰਿਤਸਰ ਵਿਖੇ ਪੋਸਟਿੰਗ ਪਹਿਲੀ ਵਾਰੀ 18 ਦਸੰਬਰ, 1975 ਨੂੰ ਹੋਈ ਸੀ ਅਤੇ 18 ਅਗਸਤ, 1978 ਨੂੰ ਪਟਿਆਲੇ ਤਬਦੀਲੀ ਕੀਤੀ ਗਈ। 5 ਅਕਤੂਬਰ, 1978 ਤੋਂ ਫਿਰ ਅੰਮ੍ਰਿਤਸਰ ਲਗਾ ਦਿੱਤਾ ਗਿਆ ਹੈ ।

---

### ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਿਹਤ ਵਿਭਾਗ ਦੇ ਅਫਸਰਾਂ ਵਿਰੁਧ ਸ਼ਿਕਾਇਤਾਂ

*868. **ਚੌਧਰੀ ਬਲਰਾਮ ਜਾਖੜ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਸਾਲ 1978-79 (ਅੱਜ ਤੱਕ) ਦੇ ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਿਹਤ ਵਿਭਾਗ ਦੇ ਕੁਝ ਅਫਸਰਾਂ ਵਿਰੁੱਧ ਉਕਾਈ ਅਤੇ ਭ੍ਰਿਸ਼ਟਾਚਾਰ ਦੇ ਕੇਸਾਂ ਬਾਰੇ ਸ੍ਰੀ ਗੁਰਦੀਸ਼ ਸਿੰਘ ਬੱਤਰਾ ਤੋਂ ਕੁਝ ਸ਼ਿਕਾਇਤਾਂ ਮਿਲੀਆਂ; ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

ਸ੍ਰੀ ਦੇਸ ਰਾਜ : ਹਾਂ ਜੀ। ਸਰਦਾਰ ਗੁਰਦੀਸ਼ ਸਿੰਘ ਬੱਤਰਾ, ਮਕਾਨ ਨੰ: 991, ਪ੍ਰੇਮਗੜ੍ਹ ਹੁਸ਼ਿਆਰਪੁਰ ਵਲੋਂ ਇਕ ਬਿਨਾ ਮਿਤੀ ਦੀ ਸ਼ਿਕਾਇਤ ਸਰਕਾਰ ਪਾਸ 19 ਮਈ, 1978 ਨੂੰ ਪ੍ਰਾਪਤ ਹੋਈ ਸੀ। ਸ਼ਿਕਾਇਤ ਦੀ ਪੜਤਾਲ ਕਰਨ ਲਈ, ਸ਼ਿਕਾਇਤ ਕਰਤਾ ਨੂੰ ਮਿਲਣਾ ਸੰਭਵ ਨਹੀਂ ਹੋ ਸਕਿਆ, ਕਿਉਂਕਿ ਉਸ ਨੂੰ ਇਸ ਸਬੰਧ ਵਿਚ ਭੇਜੇ ਗਏ ਪੱਤਰ, ਬਿਨਾਂ ਵੰਡਿਆਂ ਵਾਪਸ ਆ ਗਏ ਸਨ। ਫਿਰ ਵੀ ਸ਼ਿਕਾਇਤ ਚੌਕਸੀ ਵਿਭਾਗ ਨੂੰ ਪੜਤਾਲ ਲਈ ਭੇਜ ਦਿੱਤੀ ਗਈ ਹੈ।

---

### Construction of a Bundh along River Ghaggar

***1175. Comrade Baldev Singh Loomba** : Will the Chief Minister be pleased to state whether there is any scheme to construct a bundh along river Ghaggar in order to save the areas situated along its bank in districts Patiala and Sangrur ; if so, the time by which the bundh is likely to be constructed ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ। ਸਿਰਫ ਪਟਿਆਲਾ ਜ਼ਿਲ੍ਹੇ ਲਈ ਹੈ। ਇਹ ਕੰਮ ਸਾਲ 1979-80 ਵਿੱਚ ਸ਼ੁਰੂ ਕਰ ਦਿੱਤਾ ਜਾਵੇਗਾ ਅਤੇ ਆਉਂਦੇ ਦੋ ਤਿੰਨ ਸਾਲਾਂ ਵਿੱਚ ਪੂਰਾ ਹੋਣ ਦੀ ਆਸ ਹੈ।

---

### Certificates of Scheduled Castes issued by M.L.As.

***1404. Comrade Darshan Singh Jhabal** : Will the Chief Minister be pleased to state:—

(a) whether the Government have issued certain instructions to the effect that certificates of Scheduled Castes issued by M.L.As. shall be acceptable ;

(b) whether the Government is aware of the fact that certain educational and other institutions do not recognise the certificates of Scheduled Castes issued by the M.L.As. ;

(c) whether it is a fact that the officers of the Punjab State Electricity Board do not accept the Scheduled Castes certificates issued by M.L.As. and instead the Board has issued a Circular letter according to which only Tehsildars and the District Welfare Officer is competent to issue such certificates ;

(d) If the reply to part (b) and (c) above be in affirmative, the action taken against the responsible officer in this regard ?

**ਸਰਦਾਰਨੀ ਸਤਵੰਤ ਕੌਰ ਸੰਧੂ** (ਭਲਾਈ ਮੰਤਰੀ): (ੳ) ਹਾਂ ਜੀ।

[ ਭਲਾਈ ਮੰਤਰੀ ]

(ਅ) ਨਹੀਂ ਜੀ ।

(ੲ) ਹਾਂ ਜੀ। ਪਰੰਤੂ ਜਦੋਂ ਮਾਮਲਾ ਇਸ ਵਿਭਾਗ ਦੇ ਧਿਆਨ ਵਿਚ ਲਿਆਂਦਾ ਗਿਆ ਤਾਂ ਮਾਮਲਾ ਪੰਜਾਬ ਰਾਜ ਬਿਜਲੀ ਬੋਰਡ ਨਾਲ ਚੁਕਿਆ ਗਿਆ ਤਾਂ ਬੋਰਡ ਨੇ ਆਪਣੇ ਸਰਕੂਲਰ ਮਿਤੀ 17 ਜਨਵਰੀ, 1979 (ਨਾਲ ਨਥੀ) ਰਾਹੀਂ ਹਦਾਇਤਾਂ ਜਾਰੀ ਕਰ ਦਿੱਤੀਆਂ ਕਿ ਜਾਤ ਸਰਟੀਫਿਕੇਟ ਐਮ. ਐਲ. ਏ./ਐਮ. ਪੀ. ਵਲੋਂ ਜਾਰੀ ਕੀਤਾ ਪ੍ਰਵਾਨ ਕੀਤਾ ਜਾਵੇਗਾ ।

(ਸ) ਉਪਰੋਕਤ (ਅ) ਅਤੇ (ੲ) ਦੇ ਸਨਮੁਖ ਕੋਈ ਸਵਾਲ ਹੀ ਨਹੀਂ ਉਠਦਾ ।

**Copy of the Circular**

Punjab State Electricity Board.

Commercial Circular No. 6/79.

From

The Chief Engineer/DS(N),
Commercial Directorate,
Sales Section, P.S.E.B., Patiala.

To

All S.Es./XENs/S.D.Os. /J.Es'/L.Ss.
Incharge of O.P/R.E.C. Offices, P.S.E.B.,
alongwith 2 spare copies for each S.E.

Memo No. 4367/4867/S.S./R.G./938/Main,
dated the 17th January, 1979.

Sub: Grant of concessions to Members of Scheduled Castes residing in State of Punjab Authority to certify the bonafide of the claimant.

In continuation of Commercial Circular No. 54/78, dated 7th September 1978, it is clarified that the certificates from the Members of Parliament M.L.A., M.L.C. or a Gazetted Officer in the prescribed proforma may also be accepted for affording concessions/benefits as admissible to the members of Scheduled Castes residing in the State. of Punjab.

The certificate should bear the seal of the Court or the stamp of the office of the attesting authority who knows the candidate personally and has statisfied himself about his indentity and be recorded in the following form :—

"I know Shri——————————————, son of Shri—————————————, of —————————— and——————————District, personally. He belongs to—————————————————caste which has been declared as Scheduled Caste/ Backward Classes in Punjab."

*Note*.— S.Es (OP & REC/REP) will ensure that the copies of the Circular has been received by each sub-division/sub-offices under thier control. They will arrange to supply if any of the offices has not received the copy.

Sd.........,

Director/Commercial,
*for* C.E./D.S.(North) P.S.E.B., Patiala.

Endorsement No. 4868/5068/SS/RG/298/Main dated 17th January, 1979.

Copy of the above is forwarded to the:

1. PAs. to Chief Engineer/D.S.(N) and South P.S.E.B., Patiala.
2. XENs Works, North and South, P.S.E.B., Patiala.
3. C.A.O., P.S.E.B., Patiala,
4. P.R.O. P.S.E.B., Patiala.
5. DIG (V and S,) PSEB, Patiala,
6. C.A., PSEB, Patiala with 160 spare copies.

7. Chairman/A.F.M./Member (T)/A.M. & Secretary.
8. Principal, T.T.I., P.S.E.B., Patiala.
9. Deputy Secretary (P & E) P.S.E.B., Patiala.
10. Personnal Officer, P.S.E.B., Patiala
11. R.A.O, P.S.E.B. Patiala.
12. XEN, Admn. North, PSEB, Patiala
13. X E N, Tubewell Divn. P.S.E.B., Sangrur.
14. All S.D.Os. Tube-well Sub-Division in the P.S.E.B.,
15. Deputy Director Centralise Billing Cell, Patiala.
16. S.A. (T) to Member (T&D), P.S.E.B., Patiala.

Sd.........,
Director Commercial,
*for* C.E./D.S.(North) PSEB., Patiala.

**Average Power Supply per day given to tubewells in the State**

***973. Haji Anwar Ahmed Khan :** Will the Chief Minister be pleased to state:—

(a) the total number of tube-wells in the State and the average power supply in terms of hours made to each tube-well per day during the period from 1st January, 1978 to 30th November, 1978 ;

(b) the comparative figures for the corresponding period during the years 1976 and 1977 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਅਤੇ (ਅ) ਦੇ ਸਬੰਧ ਵਿੱਚ ਲੋੜੀਂਦੀ ਸੂਚਨਾ ਇਕ ਵੇਰਵੇ ਪੱਤਰ ਵਿੱਚ ਦਰਜ ਹੈ ਜੋ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

**Number of Tubewells and average hours of supply made available to Tubewells**

| Name of month | | Daily average hours of supply to Tubewells 1976 | No. of Tubewells ending the month | Daily Average hours of supply to Tubewells 1977 | No. of Tubewells ending the months | Daily average hours of supply to Tubewells 1978 | No. of Tube-wells ending the month |
|---|---|---|---|---|---|---|---|
| January | .. | 21·5 | 1,45,560 | 14 | 1,58,570 | 22·55 | 1,89,101 |
| February | .. | 24 | 1,45,958 | 15 | 1,61,732 | 23 | 1,90,374 |
| March | .. | 24 | 1,46,403 | 14 | 1,67,743 | 24 | 1,96,515 |
| April | .. | 24 | 1,46,923 | 9 | 1,71,184 | 21·5 | 1,97,770 |
| May | .. | 24 | 1,48,080 | 9 | 1,74,190 | 21 | 1,99,315 |
| June | .. | 24 | 1,48,829 | 8 | 1,77,183 | 23 | 2,00,557 |
| July | .. | 20 | 1,50,385 | 9 | 1,80,613 | 19 | 2,01,649 |
| August | .. | 24 | 1.51,435 | 7·5 | 1,82,627 | 19·5 | 2,02,892 |
| September | .. | 19·5 | 1,52,430 | 12 | 1,84,550 | 19 | 2,04,838 |
| October | .. | 22 | 1,53,340 | 14·5 | 1,85,806 | 22.5 | 2,06,574 |
| November | .. | 22 | 1,54,099 | 21 | 1,86,724 | 23.5 | 2,08,837 |

## ਸਿਖਿਆ ਵਿਭਾਗ ਦੇ ਦਫਤਰੀ ਅਮਲੇ ਦੀਆਂ ਮੰਗਾਂ ਦਾ ਚਾਰਟਰ

*865. **ਚੌਧਰੀ ਬਲਰਾਮ ਜਾਖੜ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਸਿਖਿਆ ਵਿਭਾਗ ਦੇ ਦਫਤਰੀ ਅਮਲੇ ਨੇ ਸਰਕਾਰ ਨੂੰ ਆਪਣੀਆਂ ਮੰਗਾਂ ਦਾ ਕੋਈ ਚਾਰਟਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ;

(ਅ) ਕੀ ਸਰਕਾਰ ਨੇ ਉਨ੍ਹਾਂ ਦੀਆਂ ਕੁਝ ਮੰਗਾਂ ਸਵੀਕਾਰ ਕੀਤੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕਿਤਨੀਆਂ ਮੰਗਾਂ ਸਵੀਕਾਰ ਕੀਤੀਆਂ ਗਈਆਂ ਹਨ;

(ੲ) ਕੀ ਦਫਤਰੀ ਅਮਲੇ ਦੀਆਂ ਮੰਗਾਂ ਸਵੀਕਾਰ ਕਰਨ ਤੇ ਕੋਈ ਵਿੱਤੀ ਦੇਣਦਾਰੀਆਂ ਬਣਦੀਆਂ ਹਨ ;

(ਸ) ਕੀ ਇਹ ਠੀਕ ਹੈ ਕਿ ਸਾਲ 1978-79 (31 ਅਗਸਤ, 1978) ਤੱਕ ਦੇ ਦੌਰਾਨ ਦਫਤਰੀ ਅਮਲੇ ਦੇ ਕੁਝ ਮੈਂਬਰਾਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਕਿਸ ਥਾਂ ਤੇ ਅਤੇ ਕਿਉਂ;

(ਹ) ਕੀ ਉਨ੍ਹਾਂ ਦੇ ਵਿਰੁੱਧ ਅਦਾਲਤਾਂ ਵਿਚ ਕੋਈ ਮੁਕੱਦਮੇ ਦਰਜ ਕਰਵਾਏ ਗਏ ਹਨ; ਜੇਕਰ ਨਹੀਂ ਤਾਂ ਕਿਉਂ;

(ਕ) ਇਸ ਤਰ੍ਹਾਂ ਗ੍ਰਿਫਤਾਰ ਕੀਤੇ ਗਏ ਸਿਖਿਆ ਵਿਭਾਗ ਦੇ ਦਫਤਰੀ ਅਮਲੇ ਦੇ ਵਿਅਕਤੀਆਂ ਦੀ ਕੁਲ ਗਿਣਤੀ ਕਿੰਨੀ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ) :** (ੳ) ਹਾਂ ਜੀ; ਮੰਗਾਂ ਦੇ ਚਾਰਟਰ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਮੰਗ ਨੰ: 8 ਮੰਨੀ ਜਾ ਚੁੱਕੀ ਹੈ ਅਤੇ ਮੰਗ ਨੰ: 6 ਅਤੇ 9 ਕੁਝ ਹੱਦ ਤੱਕ ਮੰਨੀਆਂ ਜਾ ਚੁੱਕੀਆਂ ਹਨ।

(ੲ) ਹਾਂ ਜੀ।

(ਸ) ਹਾਂ ਜੀ। ਐਜੀਟੇਟਰਾਂ ਨੂੰ ਸਾਬਕਾ ਸਿਖਿਆ ਮੰਤਰੀ ਜੀ/ਡਾਇਰੈਕਟਰ ਸਿਖਿਆ ਵਿਭਾਗ ਦੇ ਨਿਵਾਸ ਅਸਥਾਨਾਂ ਦੇ ਸਾਹਮਣੇ, ਚੰਡੀਗੜ੍ਹ ਪੁਲਿਸ ਨੇ ਧਾਰਾ 107/151 ਅਧੀਨ ਗ੍ਰਿਫਤਾਰ ਕੀਤਾ ਸੀ।

(ਹ) ਨਹੀਂ ਜੀ, ਕਿਉਂਕਿ ਉਨ੍ਹਾਂ ਨੇ ਐਜੀਟੇਸ਼ਨ ਬਿਨਾਂ ਸ਼ਰਤ ਵਾਪਿਸ ਲੈ ਲਈ ਸੀ।

(ਕ) 275.

### ਮੰਗ ਚਾਰਟ

1. ਕਲਾਸੀਫਿਕੇਸ਼ਨ ਖਤਮ ਕੀਤੀ ਜਾਵੇ। ਭਾਵ ਡੀ.ਪੀ.ਆਈ. ਦੇ ਦਫ਼ਤਰੀ ਅਮਲਾ ਅਤੇ ਅਧੀਨ ਦਫਤਰਾਂ ਦੀ ਇਕ ਸੀਨੀਆਰਟੀ ਕੀਤੀ ਜਾਵੇ, ਜਿਵੇਂ ਕਿ ਹਿਮਾਚਲ ਪ੍ਰਦੇਸ਼ ਵਿੱਚ ਹੈ।

2. ਡੀ. ਪੀ. ਆਈ. ਮਨਿਸਟਰੀਅਲ ਸਟਾਫ ਅਨੁਸਾਰ ਕਾਲਜਾਂ/ਜ਼ਿਲ੍ਹਾ ਸਿਖਿਆ ਅਫ਼ਸਰਾਂ/ਮੰਡਲ ਸਿਖਿਆ ਅਧਿਕਾਰੀਆਂ ਦੇ ਦਫਤਰਾਂ ਵਿੱਚ ਕਲੈਰੀਕਲ ਅਮਲਾ ਦਿੱਤਾ ਜਾਵੇ (ਇਕ ਬਰਾਂਚ ਲਈ ਇਕ ਸੁਪਰਵਾਈਜ਼ਰੀ, ਪੰਜ ਸਹਾਇਕ, ਤਿੰਨ ਕਲਰਕਾਂ ਦੀਆਂ ਆਸਾਮੀਆਂ)।

3. (ੳ) ਕਮਿਉਨਿਟੀ ਡਿਵੈਲਪਮੈਂਟ ਬਲਾਕ ਦੇ ਆਧਾਰ ਤੇ ਬਲਾਕ ਸਿਖਿਆ ਦਫ਼ਤਰਾਂ ਵਿੱਚ ਐਡਮਨਿਸਟਰੇਟਿਵ ਅਧਿਕਾਰੀਆਂ ਦੀਆਂ ਆਸਾਮੀਆਂ ਰਚੀਆਂ ਜਾਣ।

(ਅ) ਕਾਲਜਾਂ ਵਿਚ ਪ੍ਰਬੰਧ ਅਫ਼ਸਰ ਨਿਯੁਕਤ ਕੀਤੇ ਜਾਣ।

4. ਸਕੂਲਾਂ/ਅਧਿਆਪਕਾਂ/ਵਿਦਿਆਰਥੀਆਂ ਦੇ ਅਨੁਸਾਰ ਸਹਾਇਕਾਂ/ਮੁੱਖ ਕਲਰਕਾਂ ਦੀਆਂ ਆਸਾਮੀਆਂ ਦਾ ਨਾਰਮ ਮੁਕੱਰਰ ਕਰਦੇ ਹੋਏ ਬਲਾਕਾਂ/ਹਾਈ/ਹਾਇਰ ਸਕੂਲਾਂ ਵਿੱਚ ਰਚੀਆਂ ਜਾਣ।

5. ਮੁੱਖ ਸਕੱਤਰ, ਪੰਜਾਬ ਦੇ ਪੱਤਰ ਨੰ: 9049-ਐਸ-11(2)96/15342, ਮਿਤੀ 17 ਜੂਨ, 1976 ਦੇ ਨਿਰਣੇ ਅਨੁਸਾਰ ਸੀਨੀਆਰਟੀ ਲਾਗੂ ਕਰਦੇ ਹੋਏ ਤਰੱਕੀਆਂ ਦਿੱਤੀਆਂ ਜਾਣ।

6. ਪ੍ਰਬੰਧ ਅਫਸਰਾਂ/ਅਮਲਾ ਅਫਸਰਾਂ ਦੇ ਅਤੇ ਕੇਅਰ ਮੈਨੇਜਰ ਦੀਆਂ ਆਸਾਮੀਆਂ ਅਧੀਨ ਦਫਤਰਾਂ ਦੇ ਅਮਲੇ ਵਿਚੋਂ ਭਰੀਆਂ ਜਾਣ।

7. ਮੁੱਖ ਕਲਰਕਾਂ/ਸਹਾਇਕ ਸੁਪਰਡੰਟਾਂ ਦੇ ਗਰੇਡ ਵਿੱਚ ਸੋਧ ਕਰਦੇ ਹੋਏ 20% ਸਿਲੈਕਸ਼ਨ ਗਰੇਡ ਵੀ ਜਾਰੀ ਕੀਤੇ ਜਾਣ।

8. ਐਨ. ਸੀ. ਸੀ. ਸਟਾਫ ਨੂੰ ਵਾਪਿਸ ਭੇਜਿਆ ਜਾਵੇ।

9. ਹਰ ਕੈਟਾਗਰੀ ਦੀ ਸੀਨੀਆਰਟੀ ਮਿਤੀ 31 ਮਾਰਚ, 1978 ਤੱਕ ਤਿਆਰ ਕਰਵਾਉਂਦੇ ਹੋਏ ਇਕ ਸਾਲ ਦੀ ਰੈਗੂਲਰ ਸੇਵਾ ਉਪਰੰਤ ਸਮੂਹ ਕਰਮਚਾਰੀਆਂ ਨੂੰ ਕਨਫਰਮ ਕੀਤਾ ਜਾਵੇ।

10. ਦਫ਼ਤਰੀ ਅਮਲੇ ਦੇ ਬੀ. ਏ./ਬੀ. ਐਡ. ਯੋਗਤਾ ਰੱਖਣ ਵਾਲੇ ਕਰਮਚਾਰੀਆਂ ਨੂੰ ਮਾਸਟਰ ਅਤੇ ਐਮ. ਏ. ਨੂੰ ਲੈਕਚਰਾਰਾਂ ਦੀਆਂ ਆਸਾਮੀਆਂ ਤੇ ਨਿਯੁਕਤ ਕੀਤਾ ਜਾਵੇ।

11. ਕਾਲਜਾਂ/ਸਕੂਲਾਂ ਦੇ ਦਫਤਰੀ ਅਮਲੇ ਨੂੰ ਦੂਸਰੇ ਸਰਕਾਰੀ ਦਫ਼ਤਰਾਂ ਵਿੱਚ ਕੰਮ ਕਰ ਰਹੇ ਕਰਮਚਾਰੀਆਂ ਦੇ ਬਰਾਬਰ ਛੁੱਟੀਆਂ ਦਿੱਤੀਆਂ ਜਾਣ।

12. ਵੋਕੇਸ਼ਨਲ ਸਕੀਮ ਅਧੀਨ ਕਮਰਸ ਅਧੀਨ ਮਾਸਟਰ ਸਕੱਤਰੇਤ ਪ੍ਰੈਕਟਿਸ ਦੀ ਆਸਾਮੀ ਭਰਨ ਸਮੇਂ ਸਿਖਿਆ ਮਹਿਕਮੇਂ ਦੇ ਸਟੈਨੋ ਨੂੰ ਪਹਿਲ ਦਿੱਤੀ ਜਾਵੇ।

13. ਦਰਜਾ ਚਾਰ ਕਰਮਚਾਰੀਆਂ ਨੂੰ ਦਸਵੀਂ ਪਾਸ ਕਰਨ ਉਪਰੰਤ ਕਲਰਕ ਦੀ ਅਸਾਮੀ ਤੇ ਨਿਯੁਕਤ ਕੀਤਾ ਜਾਵੇ ਅਤੇ ਇਕ ਸਾਲ ਦੀ ਸੇਵਾ ਤੋਂ ਬਾਅਦ ਪੱਕਾ ਕੀਤਾ ਜਾਵੇ।

14. ਦਫਤਰੀ ਅਮਲੇ ਦੀਆਂ ਬਦਲੀਆਂ ਦੀ ਪੱਕੀ ਨੀਤੀ ਅਖਤਿਆਰ ਕਰਨ ਲਈ ਐਸੋਸੀ-ਏਸ਼ਨ ਨੂੰ ਭਰੋਸੇ ਵਿਚ ਲਿਆ ਜਾਵੇ। ਮੁੱਖ ਸਕੱਤਰ, ਵਲੋਂ ਜਾਰੀ ਕੀਤਾ ਪੱਤਰ ਵਾਪਿਸ ਲਿਆ ਜਾਵੇ।

15. ਤਹਿਸੀਲ ਪੱਧਰ ਤੇ ਸਬ-ਡਵੀਜ਼ਨਲ ਦਫਤਰ ਬਣਾਏ ਜਾਣ ਜਿਸ ਤਰ੍ਹਾਂ ਹਰਿਆਣਾ ਪ੍ਰਾਂਤ ਵਿੱਚ ਹੈ।

16. ਨਿਰਦੇਸ਼ਕ ਸਿਖਿਆ ਵਿਭਾਗ (ਪ੍ਰਾਇਮਰੀ) ਦੇ ਦਫ਼ਤਰ ਦੇ ਸਮੂਹ ਅਮਲਾ ਅਧੀਨ ਦਫ਼ਤਰਾਂ ਵਿਚੋਂ ਨਿਯੁਕਤ ਕੀਤਾ ਜਾਵੇ।

---

**Emergency cases referred to the Gurdev Singh Commission**

***1522. Shri Romesh Chander** : Will the Chief Minister be pleased to state:—

(a) the number of cases of Emergency excesses referred to the Gurdev Singh Commission by Shah Commission which were decided upto 31st December, 1978 and the details thereof ;

(b) the number of cases left pending by the Gurdev Singh Commission and the manner in which these are proposed to be disposed of ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਸ਼ਾਹ ਕਮਿਸ਼ਨ ਵੱਲੋਂ ਕੋਈ ਕੇਸ ਗੁਰਦੇਵ ਸਿੰਘ ਕਮਿਸ਼ਨ ਨੂੰ ਨਹੀਂ ਘੱਲਿਆ ਗਿਆ ।

(ਅ) ਸਵਾਲ ਹੀ ਨਹੀਂ ਪੈਦਾ ਹੁੰਦਾ ।

---

**Agreement regarding Thein Dam Project**

***1198. Doctor Kewal Krishan :** Will the Chief Minister be pleased to state whether it is a fact that an agreement regarding the Thein Dam Project was signed by the Punjab, Himachal Pradesh and Jammu & Kashmir Governments durng the month of January, 1979. If so, the main terms and conditions of the agreement together with the share of expenditure of each and the details of benefits likely to accrue to each of the three States ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ, ਥੀਨ ਡੈਮ ਬਾਰੇ ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਰਾਜ ਸਰਕਾਰਾਂ ਨਾਲ ਵੱਖਰਾ ਵੱਖਰਾ ਸਮਝੌਤਾ ਕੀਤਾ ਗਿਆ ਹੈ । ਸਮਝੌਤੇ ਦੀਆਂ ਸ਼ਰਤਾਂ ਹਰ ਰਾਜ ਤੇ ਖਰਚੇ ਦਾ ਹਿੱਸਾ ਅਤੇ ਹਰ ਰਾਜ ਨੂੰ ਸੰਭਾਵਤ ਹੋਣ ਵਾਲੇ ਲਾਭਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਹਿਮਾਚਲ ਪ੍ਰਦੇਸ਼ ਤੇ ਜੰਮੂ ਅਤੇ ਕਸ਼ਮੀਰ ਨਾਲ ਹੋਏ ਸਮਝੌਤੇ ਦੀਆਂ ਮੇਨ ਟਰਮਾਂ ਤੇ ਕੰਡੀਸ਼ਨਾਂ ਤੇ ਹਰ ਰਾਜ ਦੇ ਖਰਚੇ ਦਾ ਹਿੱਸਾ ਤੇ ਹਰ ਰਾਜ ਨੂੰ ਸੰਭਾਵਤ ਹੋਣ ਵਾਲੇ ਲਾਭਾਂ ਦੀ ਸੂਚੀ:—**

1. ਹਿਮਾਚਲ ਪ੍ਰਦੇਸ਼ ਨਾਲ ਹੋਏ ਸਮਝੌਤੇ ਦੀਆਂ ਮੁੱਖ ਸ਼ਰਤਾਂ ਤੇ ਕੰਡੀਸ਼ਨਾਂ:—

(i) ਹਿਮਾਚਲ ਪ੍ਰਦੇਸ਼ ਸਰਕਾਰ ਆਪਣਾ ਅਸਰ-ਰਸੂਖ ਇਸ ਗੱਲ ਲਈ ਵਰਤੇਗੀ ਤੇ ਪੰਜਾਬ ਸਰਕਾਰ ਨਾਲ ਪੂਰਾ ਸਹਿਯੋਗ ਕਰਨਾ ਮੰਨਦੀ ਹੈ ਕਿ ਇਸ ਪ੍ਰੋਜੈਕਟ ਦੀ ਉਸਾਰੀ ਦਾ ਕੰਮ ਤੇਜ਼ੀ ਨਾਲ ਹੋ ਸਕੇ।

(ii) ਤਾਂ ਕਿ ਇਹ ਕੰਮ ਤੇਜ਼ੀ ਨਾਲ ਹੋ ਸਕੇ, ਹਿਮਾਚਲ ਸਰਕਾਰ ਛੇਤੀ ਨਾਲ ਸਰਵੇ ਦਾ ਕੰਮ ਕਰਾਏਗੀ ਅਤੇ ਭੌਂ ਜਿਹੜੀ ਕਿ ਪ੍ਰੋਜੈਕਟ ਤੇ ਰੀਜ਼ਰਵਾਇਰ ਲਈ ਚਾਹੀਦ ਹੈ., ਐਕਵਾਇਰ ਕਰਵਾ ਕੇ ਪੰਜਾਬ ਸਰਕਾਰ ਦੇ ਹਵਾਲੇ ਕਰੇਗੀ।

(iii) ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਇਹ ਅਧਿਕਾਰ ਹੋਵੇਗਾ ਕਿ ਚਮੇਰਾ ਹਾਈਡਰੋ ਇਲੈਕਟ੍ਰਿਕ ਪ੍ਰੋਜੈਕਟ ਦੀ ਉਸਾਰੀ ਕਰੇ, ਥੀਨ ਡੈਮ ਦੀ ਵਾਇਆਬਿਲਟੀ ਨੂੰ ਬਗੈਰ ਕਿਸੇ ਤਰ੍ਹਾਂ ਦੇ ਨੁਕਸਾਨ ਕੀਤੇ ਹੋਏ, ਜੋ ਕਿ ਪਹਿਲਾਂ ਮੰਨਿਆ ਹੋਇਆ ਹੈ। ਦੋਵੇਂ ਸਰਕਾਰਾਂ ਨੇ ਅਸੂਲਨ ਤੌਰ ਤੇ ਮੰਨ ਲਿਆ ਹੈ ਕਿ ਉਹ ਚਮੇਰਾ ਪ੍ਰੋਜੈਕਟ ਵਿੱਚ ਆਪਸੀ ਸਹਿਯੋਗ ਦੇਣਗੇ ਤੇ ਜੋ ਖਰਚਾ ਪਹਿਲਾਂ ਇਸ ਦੀ ਖੋਜ ਤੇ ਹਿਮਾਚਲ ਪ੍ਰਦੇਸ਼ ਨੇ ਕੀਤਾ ਹੈ ਉਸ ਦੀ ਵੰਡ ਵੀ ਕਰਨਗੀਆਂ।

(iv) ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਥੀਨ ਡੈਮ ਦੇ ਅਪਸਟਰੀਮ ਤੋਂ 21 ਕਿਊਸਿਕ ਤਕ ਪਾਣੀ ਬਗੈਰ ਕਿਸੇ ਕੀਮਤ ਦੇ ਪੂਰਨ ਇਸਤੇਮਾਲ ਕਰਨ ਦਾ ਅਧਿਕਾਰ ਹੋਵੇਗਾ ।

(v) ਹਿਮਾਚਲ ਪ੍ਰਦੇਸ਼ ਸਰਕਾਰ 4.6% ਪਾਵਰ ਥੀਨ ਬੰਧ ਤੇ ਪੈਦਾ ਕੀਤੀ ਹੋਈ ਬਗੈਰ ਕਿਸੇ ਕੀਮਤ ਤੇ ਪ੍ਰਾਪਤ ਕਰੇਗੀ। ਜੇ ਕਿਸੇ ਕਾਰਨ ਵਜੋਂ ਹਿਮਾਚਲ ਪ੍ਰਦੇਸ਼ ਆਪਣੇ ਹਿੱਸੇ ਦੀ ਸਾਰੀ ਬਿਜਲੀ ਜਾਂ ਉਸ ਦਾ ਕੋਈ ਹਿੱਸਾ ਇਸਤੇਮਾਲ ਕਰਨਾ ਨਾ ਚਾਹੇ

ਤਾਂ ਇਹ ਪੰਜਾਬ ਨੂੰ ਪਹਿਲ ਦੇ ਤੌਰ ਤੇ ਵੇਚ ਦਿਤੀ ਜਾਵੇਗੀ। ਜੇ ਇਹ ਸਾਰਾ 4.6% ਹਿੱਸਾ ਵਾਪਸ ਵੇਚਿਆ ਜਾਵੇ ਤਾਂ ਇਸ ਦੀ ਕੀਮਤ 82.50 ਲੱਖ ਰੁਪਏ ਸਾਲਾਨਾ ਦਿੱਤੀ ਜਾਵੇਗੀ। ਇਹ ਰਕਮ ਉਸੇ ਅਨੁਪਾਤ ਅਨੁਸਾਰ ਘੱਟ ਕੀਤੀ ਜਾਵੇਗੀ ਜਿਸ ਅਨੁਸਾਰ ਹਿਮਾਚਲ ਪ੍ਰਦੇਸ਼ ਪਾਵਰ ਦਾ ਇਸਤੇਮਾਲ ਕਰੇਗੀ। ਇਹ ਪ੍ਰਬੰਧ ਪਾਵਰ ਹਾਊਸਾਂ ਦੇ ਚਾਲੂ ਹੋਣ ਤੋਂ ਪੰਜ ਸਾਲ ਮਗਰੋਂ ਵਿਚਾਰਿਆ ਜਾਵੇਗਾ।

2. ਜੰਮੂ ਅਤੇ ਕਸ਼ਮੀਰ ਨਾਲ ਹੋਏ ਸਮਝੌਤੇ ਦੀਆਂ ਮੁੱਖ ਸ਼ਰਤਾਂ ਤੇ ਕੰਡੀਸ਼ਨਾਂ :—

(i) ਜੰਮੂ ਅਤੇ ਕਸ਼ਮੀਰ ਯੋਜਨਾ ਵਿਚ ਸਿੰਚਾਈ ਹਿੱਸੇ ਦੇ ਖਰਚੇ ਤੇ ਲਾਭ ਦਾ ਹਿੱਸੇਦਾਰ ਹੋਵੇਗਾ ਤੇ ਸਿੰਜਾਈ ਭਾਗ ਦਾ 10% ਖਰਚਾ ਦੇਵੇਗਾ। ਇਹ ਥੀਨ ਡੈਮ ਅਤੇ ਸ਼ਾਹਪੁਰ ਕੰਡੀ ਤੋਂ ਪੈਦਾ ਹੋਣ ਵਾਲੀ ਬਿਜਲੀ ਦਾ 20% ਭਾਗ ਬਰਾਬਰ ਦਰ ਨਾਲ ਪ੍ਰਾਪਤ ਕਰੇਗਾ। ਜੇਕਰ ਜੰਮੂ ਅਤੇ ਕਸ਼ਮੀਰ ਸਰਕਾਰ ਆਪਣਾ ਇਹ ਹਿੱਸਾ ਵਰਤਣ ਤੋਂ ਅਸਮਰੱਥ ਹੋਈ ਤਾਂ ਇਹ ਹਿੱਸਾ ਮੁੜ ਪੰਜਾਬ ਨੂੰ ਬਾਹਮੀ ਰਜ਼ਾਮੰਦੀ ਦੇ ਅਧਾਰ ਤੇ ਦੋਹਾਂ ਰਾਜਾਂ ਵਿਚ ਵੱਖਰੇ ਸਮਝੌਤੇ ਅਨੁਸਾਰ ਵੇਚ ਦੇਵੇਗੀ।

(ii) ਜੰਮੂ ਅਤੇ ਕਸ਼ਮੀਰ ਸਰਕਾਰ ਪ੍ਰੋਜੈਕਟ ਲਈ ਜ਼ਮੀਨ ਪ੍ਰਾਪਤ ਕਰੇਗੀ ਤੇ ਇਹ ਉਹਨਾਂ ਦੇ ਹਵਾਲੇ ਕਰ ਦੇਵੇਗੀ।

(iii) ਸਾਰਾ ਸਾਮਾਨ ਜੋ ਵੀ ਜੰਮੂ ਅਤੇ ਕਸ਼ਮੀਰ ਰਾਜ ਵਿੱਚ ਪ੍ਰੋਜੈਕਟ ਲਈ ਲਿਆਂਦਾ ਜਾਵੇਗਾ ਉਸ ਨੂੰ ਉਸਾਰੀ ਦੇ ਸਮੇਂ ਤੱਕ ਕਰ ਤੇ ਡਿਊਟੀ ਦੀ ਛੋਟ ਹੋਵੇਗੀ।

(iv) ਜੰਮੂ ਅਤੇ ਕਸ਼ਮੀਰ "ਹਾਵੀ ਕੈਨਾਲ" ਸ਼ਾਹਪੁਰ ਕੰਡੀ ਬੈਰਾਜ ਤੋਂ ਕੱਢੇਗੀ ਅਤੇ ਬੈਰਾਜ ਦੀ ਕੀਮਤ ਦਾ ਏਨਾ ਭਾਗ ਦੇਵੇਗੀ ਕਿ ਥੀਨ ਬੰਧ ਦੇ ਨਿਚਲੇ ਹਿੱਸੇ ਤੋਂ ਲੈ ਕੇ ਸ਼ਾਹਪੁਰ ਕੰਡੀ ਬੈਰਾਜ ਤੱਕ ਬਣਾਈ ਜਾਣ ਵਾਲੀ ਨਹਿਰ ਤੇ ਖਰਚ ਹੋਣੇ ਸਨ।

(v) ਪ੍ਰੀਪਾਰਟੀਸ਼ਨ ਤੋਂ ਪਹਿਲਾਂ ਰਾਵੀ ਦੇ ਪਾਣੀ ਦਾ ਇਸਤੇਮਾਲ 0.04 ਐਮ. ਏ. ਐਫ. ਤੋਂ ਇਲਾਵਾ ਜੰਮੂ ਅਤੇ ਕਸ਼ਮੀਰ ਸਰਕਾਰ ਨੂੰ ਬਹਾਵ ਅਤੇ ਸਟੋਰੇਜ ਸਪਲਾਈ ਵਿੱਚੋਂ 0.65 ਐਮ. ਏ. ਐਫ. ਹਿਸਾ ਫਿਕਸ ਕੀਤਾ ਗਿਆ ਹੈ।

(vi) ਜੋ ਕਰਮਚਾਰੀ ਥੀਨ ਡੈਮ ਦੀ ਉਸਾਰੀ ਲਈ ਸਿੰਚਾਈ ਅਤੇ ਪਾਵਰ ਵਿਭਾਗਾਂ ਵੱਲੋਂ ਚਾਹੀਦੇ ਹੋਣਗੇ ਉਨ੍ਹਾਂ ਦਾ 15% ਹਿੱਸਾ ਉਸਾਰੀ ਤੇ ਅਪਰੇਸ਼ਨ ਵੇਲੇ ਸਾਰੀਆਂ ਕੈਟੇਗਰੀਆਂ ਵਿੱਚ ਜੰਮੂ ਅਤੇ ਕਸ਼ਮੀਰ ਸਰਕਾਰ ਦੇ ਕਾਡਰ ਤੋਂ ਲੋੜ ਅਨੁਸਾਰ ਲਏ ਜਾਣਗੇ।

[ਮੁੱਖ ਮੰਤਰੀ]

3. ਹਰ ਰਾਜ ਦੇ ਖਰਚੇ ਦਾ ਹਿੱਸਾ :

| ਰਾਜ ਦਾ ਨਾਂ | ਸਿੰਚਾਈ ਹਿੱਸਾ | ਪਾਵਰ ਹਿੱਸਾ |
|---|---|---|
| ਪੰਜਾਬ ... | 90% (ਇਹ ਵੰਡ ਰਾਜਿਸਥਾਨ ਤੇ ਪੰਜਾਬ ਵਿਚ ਪਾਣੀ ਦੀ ਮਿਕਦਾਰ ਦੇ ਇਸਤੇ-ਮਾਲ ਦੇ ਆਧਾਰ ਤੇ ਕੀਤੀ ਜਾਵੇਗੀ। | 100% |
| ਜੰਮੂ ਅਤੇ ਕਸ਼ਮੀਰ ... | 10% | ਨਿਲ |
| ਹਿਮਾਚਲ ਪ੍ਰਦੇਸ਼ ... | ਨਿਲ | ਨਿਲ |

4. ਹਰ ਰਾਜ ਨੂੰ ਸੰਭਾਵਤ ਹੋਣ ਵਾਲੇ ਲਾਭ :

| ਰਾਜ ਦਾ ਨਾਂ | ਸਿੰਚਾਈ | ਪਾਵਰ |
|---|---|---|
| ਪੰਜਾਬ ... | 1 ਤੋਂ 1.5 ਲੱਖ ਹੈਕਟੇਅਰ ਅਡੀਸ਼ਨਲ ਸਾਲਾਨਾ ਸਿੰਚਾਈ | 75.4 % (ਥੀਨ ਬੰਧ ਤੋਂ ਪੈਦਾ ਹੋਣ ਵਾਲੀ ਬਿਜਲੀ।) 80% ਬਿਜਲੀ ਸ਼ਾਹਪੁਰ ਕੰਡੀ ਤੇ। 100% (ਯੂ. ਬੀ. ਡੀ. ਸੀ. ਸਟੇਜ -II ਤੋਂ ਪੈਦਾ ਹੋਣ ਵਾਲੀ ) |
| ਹਿਮਾਂਚਲ ਪ੍ਰਦੇਸ਼ ... | ਨਿਲ | 4.6% ਪਾਵਰ ਥੀਨ ਬੰਧ ਤੇ ਪੈਦਾ ਹੋਣ ਵਾਲੀ (ਮੁਫਤ) |
| ਜੰਮੂ ਅਤੇ ਕਸ਼ਮੀਰ ... | 32,000 ਹੈਕਟੇਅਰ ਅਡੀਸ਼ਨਲ ਸਾਲਾਨਾ ਸਿੰਚਾਈ। | 20% ਪਾਵਰ ਥੀਂ ਡੈਮ ਤੇ ਸ਼ਾਹਪੁਰ ਕੰਡੀ ਜਨਰੇਸ਼ਨ ਕਾਸਟ (ਬਸਬਾਰ) |

---

### ਇੱਕ ਪੁਰਾਣਾ ਬੋਨਾਨਜ਼ਾ ਹਵਾਈ ਜਹਾਜ਼ ਖਰੀਦਣਾ

*1740. 1. **ਸ਼੍ਰੀ ਓਮ ਪ੍ਰਕਾਸ਼ ਗੁਪਤਾ**
2. **ਕਾਮਰੇਡ ਸੱਤ ਪਾਲ ਡਾਂਗ** : ਕੀ ਆਵਾਜਾਈ, ਸੈਰ-ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਵਰਤਮਾਨ ਮੰਤਰੀ-ਮੰਡਲ ਦੇ ਕਾਰਜ-ਭਾਰ ਸੰਭਾਲਣ ਤੋਂ ਬਾਅਦ ਸਰਕਾਰ ਨੇ ਕੋਈ ਪੁਰਾਣਾ ਬੋਨਾਨਜ਼ਾ ਹਵਾਈ ਜਹਾਜ਼ ਖਰੀਦਿਆ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਕਿੰਨੇ ਮੁੱਲ ਦਾ ;

(ਅ) ਉਕਤ ਹਵਾਈ ਜਹਾਜ਼ ਕਿੰਨਾ ਪੁਰਾਣਾ ਹੈ;

(ੲ) ਇਹ ਕਿਸ ਮੰਤਵ ਲਈ ਖਰੀਦਿਆ ਗਿਆ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ:** (ੳ) ਇਕ ਪੁਰਾਣਾ ਬੀਚ ਕਰਾਫਟ ਬੋਨਾਨਜ਼ਾ ਮਿਤੀ 20 ਮਾਰਚ, 1979 ਨੂੰ ਖਰੀਦਿਆ ਗਿਆ ਜਿਸ ਦਾ ਮੁੱਲ 2,76,160 ਰੁਪਏ ਸੀ।

(ਅ) ਇਹ ਹਵਾਈ ਜਹਾਜ਼ 1949 ਵਿੱਚ ਬਣਿਆ ਸੀ ਅਤੇ ਹੁਣ ਤੱਕ ਕੁੱਲ 800 ਘੰਟੇ ਉੜਾਨ ਕੀਤੀ ਹੈ।

(ੲ) ਇਹ ਹਵਾਈ ਜਹਾਜ਼ ਪੰਜਾਬੀ ਪਾਇਲਟਾਂ ਨੂੰ ਉਚੇਰੀ ਸਿਖਲਾਈ ਦੇਣ ਲਈ ਖਰੀਦਿਆ ਗਿਆ ਹੈ ਤਾਂ ਜੋ ਉਹ ਨੌਕਰੀਆਂ ਲੈ ਸਕਣ। ਇਹ ਆਮ ਜਨਤਾ ਲਈ ਚਾਰਟਰ ਉੜਾਨਾਂ ਅਤੇ ਲੋੜ ਪੈਣ ਤੇ ਵਧੇਰੇ ਮਹੱਤਵ ਪੂਰਣ ਵਿਅਕਤੀਆਂ/ਸੀਨੀਅਰ ਅਫਸਰਾਂ ਲਈ ਉੜਾਨਾਂ ਵਾਸਤੇ ਵੀ ਵਰਤਿਆ ਜਾਵੇਗਾ।

---

**ਸਰਕਾਰ ਦੇ ਸਹਿਰੀ ਹਵਾਬਾਜ਼ੀ ਸਲਾਹਾਕਾਰਾਂ ਦੇ ਨਾਂ ਅਤੇ ਯੋਗਤਾਵਾਂ**

*1741. 1. ਸ੍ਰੀ ਓਮ ਪ੍ਰਕਾਸ਼ **ਗੁਪਤਾ**
2. **ਕਾਮਰੇਡ** ਸੱਤ ਪਾਲ **ਡਾਂਗ** } : ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) ਇਸ ਸਮੇਂ ਰਾਜ ਸਰਕਾਰ ਦੇ ਸ਼ਹਿਰੀ ਹਵਾਬਾਜ਼ੀ ਸਲਾਹਕਾਰਾਂ ਦੇ ਨਾਂ , ਪਤੇ ਅਤੇ ਯੋਗਤਾਵਾਂ ਕੀ ਕੀ ਹਨ;

(ਅ) ਉਨ੍ਹਾਂ ਦੀਆਂ ਨਿਯੁਕਤੀਆਂ ਕਿਸ ਕਿਸ ਮਿਤੀ ਨੂੰ ਕੀਤੀਆਂ ਗਈਆਂ ਅਤੇ ਉਨ੍ਹਾਂ ਦੀ ਸੇਵਾ ਦੀਆਂ ਸ਼ਰਤਾਂ ਕੀ ਕੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਅਤੇ (ਅ) ਵਰਤਮਾਨ ਸਮੇਂ ਰਾਜ ਸਰਕਾਰ ਦਾ ਕੇਵਲ ਇੱਕ ਹੀ ਸ਼ਹਿਰੀ ਹਵਾਬਾਜ਼ੀ ਸਲਾਹਕਾਰ ਹੈ। ਇੱਕ ਸੂਚੀ ਉਸ ਦਾ ਨਾਂ, ਪਤਾ ਯੋਗਤਾਵਾਂ, ਨਿਯੁਕਤੀ ਦੀ ਮਿਤੀ ਅਤੇ ਸੇਵਾ ਦੀਆਂ ਸ਼ਰਤਾਂ ਦਰਸਾਉਂਦੇ ਹੋਏ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸ਼ਹਿਰੀ ਹਵਾਬਾਜ਼ੀ ਵਿਭਾਗ ਦੇ ਸਲਾਹਕਾਰ ਦਾ ਵੇਰਵਾ**

ਨਾਂ: ਕੈਪਟਨ ਕਾਮੇਂਦਰ ਸਿੰਘ

ਪਤਾ : 1505, ਸੈਕਟਰ 34–ਡੀ, ਚੰਡੀਗੜ੍ਹ ।

ਯੋਗਤਾਵਾਂ :--1, ਕੇਂਦਰ ਸਰਕਾਰ ਨੇ ਭਾਰਤ ਵਿੱਚ ਕੁੱਲ ਤਿੰਨ ਪ੍ਰਿਖਿਅਕ (ਅਗਜ਼ਾਮੀਨਰ) ਸਹਾਇਕ ਪਾਇਲਟ ਇਨਸਟਰੱਕਟਰਾਂ ਅਤੇ ਪਾਇਟਲਟ ਇਨਸਟੱਰਕਟਰਾਂ ਦੀ ਸਿਖਲਾਈ ਅਤੇ ਟੈਸਟ ਲਈ ਨਿਯੁਕਤ ਕੀਤੇ ਹਨ । ਕੈਪਟਨ ਕਾਮੇਂਦਰ ਸਿੰਘ ਇਨ੍ਹਾਂ ਵਿੱਚੋਂ ਇੱਕ ਹੈ।

2. ਉਨ੍ਹਾਂ ਪਾਸ ਕਮਰਸ਼ਿਅਲ ਪਾਇਲਟ ਲਾਈਸੈਂਸ, 25 ਸਾਲ ਦਾ ਹਵਾਬਾਜ਼ੀ ਤਜਰਬਾ ਅਤੇ 11,500 ਘੰਟੇ ਦੀ ਵੱਖ ਵੱਖ 20 ਕਿਸਮ ਦੇ ਜਹਾਜ਼ਾਂ ਤੇ ਉੜਾਨ ਕੀਤੀ ਹੈ।
3. ਯੋਗ (ਕੁਆਲੀਫਾਈਡ) ਪਾਇਲਟ ਇਨਸਟਰੱਕਟਰ, ਮੁੱਖ ਪਾਇਲਟ ਇਨਸਟਰੱਕਟਰ ਰੇਟਿੰਗ, 8000 ਸਿਖਲਾਈ ਘੰਟੇ।

[ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ]

4. ਏਰੀਅਲ ਕ੍ਰਾਪ ਸਪਰੇ ਦਾ 1800 ਘੰਟੇ ਦਾ ਤਜਰਬਾ।

5. ਡਾਇਰੈਕਟਰ ਜਨਰਲ ਆਫ ਸਿਵਿਲ ਐਵੀਏਸ਼ਨ ਕੇਂਦਰ ਸਰਕਾਰ ਦਾ ਮਨਜ਼ੂਰ ਸ਼ੁਦਾ

ਪ੍ਰਿਖਿਅਕ–ਪ੍ਰਾਈਵੇਟ, ਵਪਾਰਕ ਅਤੇ ਇਨਸਟਰੱਕਟਰ ਲਾਈਸੈਂਸ ਲਈ।

6. ਵਾਯੂ ਸੈਨਾ ਅਤੇ ਫੌਜੀ ਅਧਿਕਾਰੀਆਂ ਨੂੰ ਉੜਾਨ ਦੀ ਸਿਖਲਾਈ ਦਿੱਤੀ।

7. ਐਫ. ਆਰ. ਟੀ. ਓ. (ਰੇਡੀਓ ਟੈਲੀਫੋਨ ਓਪਰੇਟਰ ਲਾਈਸੈਂਸ)

8. ਗਲਾਈਡਰ ਇਨਸਟਰੱਕਟਰ ਲਾਈਸੈਂਸ।

ਨਿਯੁਕਤੀ ਦੀ ਮਿਤੀ 1-4-1976

ਨਿਯੁਕਤੀ ਦੀਆਂ ਸ਼ਰਤਾਂ:(1) ਉਸ ਦੀ ਤਨਖਾਹ ਪੰਜਾਬ ਸਰਕਾਰ ਦੇ ਨਿਯਮਾਂ ਅਨੁਸਾਰ ਨੀਅਤ ਕੀਤੀ ਜਾਵੇਗੀ।

(2) ਉਸ ਦੀ ਨਿਯੁਕਤੀ ਪੰਜਾਬ ਲੋਕ ਸੇਵਾ ਕਮਿਸ਼ਨ ਦੀ ਪ੍ਰਵਾਨਗੀ ਤੇ ਅਧਾਰਤ ਹੋਵੇਗੀ।

(3) ਉਸ ਨੂੰ ਪੰਜਾਬ ਸਰਕਾਰ ਦੇ ਨਿਯਮ ਵਿਨਿਯਮ ਲਾਗੂ ਹੋਣਗੇ।

(4) ਉਹ ਡਾਕਟਰੀ ਤੌਰ ਤੇ ਫਿਟ ਹੋਵੇਗਾ।

(5) ਇਹ ਨਿਯੁਕਤੀ ਆਰਜ਼ੀ ਹੋਵੇਗੀ ਅਤੇ ਕਿਸੇ ਇਕ ਪਾਸੇ ਤੋਂ ਇਕ ਮਹੀਨੇ ਦਾ ਨੋਟਿਸ ਦੇ ਕੇ ਕਿਸੇ ਵੀ ਸਮੇਂ ਖਤਮ ਕੀਤੀ ਜਾ ਸਕਦੀ ਹੈ।

---

## UNSTARRED QUESTIONS AND ANSWERS

### Unstarred Question No. 414

(Reply to this question was received late from the Government and is printed in the Appendix to this Debate.)

### Children in Balwaris and Creches being run by the Labour Department

**415. Comrade Satya Pal Dang :** Will the Minister of State for Labour and Employment be pleased to state:—

(a) the district-wise number of (i) Balwaries and (ii) Creches which were being run by the Labour Department as on 1st February, 1979 ;

(b) total number of children in the said Balwaris and Creches separately on the said date, district-wise ?

**ਸਾਥੀ ਧਰਮ ਪਾਲ ਸੱਭਰਵਾਲ :**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਾਲਵਾੜੀ ਦੀ ਜਗ੍ਹਾ | ਬਾਲਵਾੜੀਆਂ ਦੀ ਗਿਣਤੀ | ਬੱਚਿਆਂ ਦੀ ਗਿਣਤੀ | ਕਰੈਚ ਦੀ ਗਿਣਤੀ |
|---|---|---|---|---|---|
| 1. | ਪਟਿਆਲਾ | ਰਾਜਪੁਰਾ | 1 | 40 | ਨਿੱਲ |
| 2. | ਸੰਗਰੂਰ | ਮਲੇਰਕੋਟਲਾ | 1 | 40 | ਉਹੀ |
| 3. | ਲੁਧਿਆਣਾ | ਲੁਧਿਆਣਾ | 2 | 80 | ਉਹੀ |
| 4. | ਜਲੰਧਰ | ਜਲੰਧਰ | 1 | 40 | ਉਹੀ |
| 5. | ਬਠਿੰਡਾ | ਬਠਿੰਡਾ | 1 | 40 | ਉਹੀ |
| 6. | ਅੰਮ੍ਰਿਤਸਰ | ਅੰਮ੍ਰਿਤਸਰ | 1 | 40 | ਉਹੀ |
| 7. | ਫਿਰੋਜ਼ਪੁਰ | ਅਬੋਹਰ | 2 | 100 | ਉਹੀ |
| 8. | ਕਪੂਰਥਲਾ | ਫਗਵਾੜਾ | 2 | 80 | ਉਹੀ |
| 9. | ਗੁਰਦਾਸਪੁਰ | ਬਟਾਲਾ | 1 | 40 | ਉਹੀ |
| 10. | ਹੁਸ਼ਿਆਰਪੁਰ | ਹੁਸ਼ਿਆਰਪੁਰ ਅਤੇ ਤਲਵਾੜਾ | 2 | 80 | ਉਹੀ |

### Balwaris and Creches being run by the Social Welfare Department

**416. Comrade Satya Pal Dang :** Will the Minister for Welfare be pleased to state:—

(a) the name of villages in the State which had Balwaris run by the Social Welfare Department as on 1st February, 1979 together with the total number of children in them block-wise and district-wise ;

[Comrade Satya Pal Dang]

(b) the name of villages in the State which had Creches run by the Social Welfare Department as on the said date together with the total number of children in them block-wise and district-wise ?

**ਸਰਦਾਰਨੀ ਸਤਵੰਤ ਕੌਰ ਸੰਧੂ :** (ੳ) ਸਮਾਜ ਭਲਾਈ ਵਿਭਾਗ, ਪੰਜਾਬ ਅਧੀਨ ਹੇਠ ਲਿਖੇ ਅਨੁਸਾਰ ਮਿਤੀ 1 ਫਰਵਰੀ, 1979 ਨੂੰ ਬਾਲਵਾੜੀ ਸੈਂਟਰ ਚਲ ਰਹੇ ਸਨ :—

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ ਜਿਥੇ ਬਾਲਵਾੜੀ ਸੈਂਟਰ ਚਲ ਰਿਹਾ ਹੈ | ਪਿੰਡਾਂ ਦੇ ਨਾਮ ਜਿਥੇ ਬਾਲਵਾੜੀਆਂ ਚਲ ਰਹੀਆਂ ਹਨ | ਬਾਲਵਾੜੀ ਵਿਚ ਬੱਚਿਆਂ ਦੀ ਗਿਣਤੀ |
|---|---|---|---|---|
| 1. | ਲੁਧਿਆਣਾ | ਮਾਛੀਵਾੜਾ | (1) ਭਾਮਦੀ | 32 |
| | | | (2) ਇਕਲਾਹਾ | 35 |
| | | | (3) ਸੰਘੋਲ | 35 |
| | | | (4) ਮਾਧਪੁਰ | 30 |
| | | | (5) ਬਹਿਲੋਲਪੁਰ | 30 |
| | | | (6) ਮਾਛੀਵਾੜਾ ਮੇਨ ਸੈਂਟਰ | 35 |
| 2. | ਪਟਿਆਲਾ | ਸਮਾਨਾ | (1) ਘੱਗਾ | 35 |
| | | | (2) ਪਾਤੜਾਂ | 37 |
| | | | (3) ਦੋ ਗਾਲ | 32 |
| | | | (4) ਮਿਆਲ ਕਲਾਂ | 32 |
| | | | (5) ਸ਼ੇਰਗੜ੍ਹ | 25 |
| | | | (6) ਤਲਵੰਡੀ ਮਲਕ | 28 |
| 3. | ਹੁਸ਼ਿਆਰਪੁਰ | ਦਸੂਹਾ | (1) ਦਸੂਹਾ ਮੇਨ ਸੈਂਟਰ | 45 |
| | | | (2) ਰੰਧਾਵਾ | 30 |
| | | | (3) ਸਗਲਾ | 32 |
| | | | (4) ਹਿੰਮਤਪੁਰਾ | 26 |
| | | | (5) ਬਡਲਾ | 35 |
| | | | (6) ਬੋਦਲ | 30 |
| 4. | ਬਠਿੰਡਾ | ਫੂਲ ਈਸਟ | (1) ਜਲਾਲ ਮੇਨ ਸੈਂਟਰ | 30 |
| | | | (2) ਗਿਲ ਕਲਾਂ | 28 |
| | | | (3) ਸਲਾਬਤਪੁਰਾ | 29 |
| | | | (4) ਸੀ ਏਵਾਨ | 29 |
| | | | (5) ਦਿਆਲਪੁਰ ਮਿਰਜ਼ਾ | 30 |
| | | | (6) ਕੋਠਾ ਗੁਰੂ | 30 |

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ ਜਿੱਥੇ ਬਾਲਵਾੜੀ ਸੈਂਟਰ ਚਲ ਰਿਹਾ ਹੈ | ਪਿੰਡ ਦਾ ਨਾਂ ਜਿਥੇ ਬਾਲਵਾੜੀਆਂ ਚਲ ਰਹੀਆਂ ਹਨ | ਬਾਲਵਾੜੀ ਵਿਚ ਬੱਚਿਆਂ ਦੀ ਗਿਣਤੀ |
|---|---|---|---|---|
| 5. | ਬਠਿੰਡਾ | ਫੂਲ ਵੈਸਟ | (1) ਰਾਮਪੁਰਾ ਮੇਨ ਸੈਂਟਰ | 30 |
| | | | (2) ਮੰਡੀ ਕਲਾਂ | 28 |
| | | | (3) ਵਾਲਿਆਂ ਵਾਲੀ | 32 |
| | | | (4) ਚਨਾਰਥਲ | 29 |
| | | | (5) ਬਲੋ | 31 |
| | | | (6) ਕੁੱਤੀਵਾਲ | 30 |

(ਅ) ਸਮਾਜ ਭਲਾਈ ਵਿਭਾਗ (ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ) ਦੁਆਰਾ ਪੰਜਾਬ ਵਿੱਚ ਹੇਠ ਲਿਖੇ ਅਨੁਸਾਰ ਕਰੈਚ ਚਲਾਏ ਜਾ ਰਹੇ ਹਨ:--

| ਲੜੀ ਨੰ: | ਕਰੈਚ ਸੈਂਟਰ ਦਾ ਨਾਮ | ਜ਼ਿਲ੍ਹਾ | ਬਲਾਕ ਦਾ ਨਾਮ | ਬੱਚਿਆਂ ਦੀ ਗਿਣਤੀ |
|---|---|---|---|---|
| 1. | ਮਲੇਰਕੋਟਲਾ | ਸੰਗਰੂਰ | ਮਲੇਰਕੋਟਲਾ | 34 |
| 2. | ਮੋਰਿੰਡਾ | ਰੋਪੜ | ਚਮਕੌਰ ਸਾਹਿਬ | 43 |
| 3. | ਖਰੜ | ਰੋਪੜ | ਖਰੜ | 27 |
| 4. | ਸ਼ਾਹੀ ਮੁਹੱਲਾ, ਲੁਧਿਆਣਾ | ਲੁਧਿਆਣਾ | ਲੁਧਿਆਣਾ | 30 |
| 5. | ਮੁਹੱਲਾ ਭਗਤਾਂ, ਅੰਮ੍ਰਿਤਸਰ | ਅੰਮ੍ਰਿਤਸਰ | ਅੰਮ੍ਰਿਤਸਰ | 36 |
| 6. | ਨਕੋਦਰ | ਜਲੰਧਰ | ਨਕੋਦਰ | 18 |

### Names of villages which are without Trained Dais

**417. Comrade Satya Pal Dang :** Will the Minister for Health and Urban Development be pleased to state:—

(a) the list of villages district-wise in the State which are without any trained dais ;

(b) the names of villages district-wise and block-wise which have Maternity Centres in the State ?

**ਸ੍ਰੀ ਦੇਸ ਰਾਜ :** (ੳ) ਜਾਣਕਾਰੀ ਇਕੱਠੀ ਕਰਨ ਵਿਚ ਲਗਦਾ ਸਮਾਂ ਅਤੇ ਮਿਹਨਤ ਪ੍ਰਾਪਤ ਕੀਤੇ ਜਾਣ ਵਾਲੇ ਕਿਸ ਲਾਭ ਦੇ ਸਮਾਨ ਨਹੀਂ ਹੋਵੇਗਾ। ਫਿਰ ਵੀ ਨਿਮਨ ਲਿਖਤ ਉਪ-ਲਬਧ ਸੂਚਨਾ ਸਤਿਕਾਰਯੋਗ ਮੈਂਬਰ ਦੀ ਜਾਣਕਾਰੀ ਵਾਸਤੇ ਪੇਸ਼ ਹੈ।

ਰਾਜ ਵਿਚ ਵੱਸੋਂ ਵਾਲੇ ਕੁਲ 12,188 ਪਿੰਡ ਹਨ। ਕੇਂਦਰ ਸਰਕਾਰ ਵੱਲੋਂ ਦੇਸੀ ਦਾਈਆਂ ਨੂੰ ਟ੍ਰੇਨਿੰਗ ਦੇਣ ਲਈ ਚਲਾਈ ਗਈ ਸਕੀਮ ਅਧੀਨ 1977–78 ਅਤੇ 1978–79 ਦੇ ਸਮੇਂ ਦੌਰਾਨ 4,895 ਦਾਈਆਂ ਨੂੰ ਟਰੇਂਡ ਕੀਤਾ ਗਿਆ ਹੈ। ਇਨ੍ਹਾਂ ਟਰੇਂਡ ਦਾਈਆਂ ਤੋਂ ਛੁੱਟ ਯੋਗਤਾ ਪ੍ਰਾਪਤ ਸਹਾਇਕ ਨਰਸ ਮਿਡ ਵਾਈਫਾਂ/ਇਸਤ੍ਰੀ ਸਿਹਤ ਦਰਸ਼ਕਾਂ ਦੀਆਂ ਸੇਵਾਵਾਂ ਪੇਂਡੂ ਇਲਾਕਿਆਂ ਵਿਚ 3174 ਸਰਕਾਰੀ ਸਿਹਤ ਸੰਸਥਾਵਾਂ ਵਿਚ ਉਪਲਬਧ ਹਨ।

[ਸਿਹਤ ਮੰਤਰੀ]

ਕੇਂਦਰੀ ਸਰਕਾਰ ਵੱਲੋਂ ਚਲਾਈ ਸਕੀਮ ਅਧੀਨ ਛੇਵੀਂ ਪੰਜ ਸਾਲਾ ਯੋਜਨਾ ਵਿੱਚ ਦੇਸੀ ਦਾਈਆਂ ਦੀ ਟਰੇਨਿੰਗ ਚਾਲੂ ਰੱਖਣ ਦੀ ਤਜਵੀਜ਼ ਹੈ ।

(ਅ) ਜ਼ਿਲ੍ਹਾ ਅਤੇ ਬਲਾਕ ਵਾਈਜ਼ ਪਿੰਡਾਂ ਦੇ ਨਾਵਾਂ ਦੀ ਸੂਚੀ ਜਿਥੇ ਮੈਟਰਨਿਟੀ ਸੈਂਟਰ ਸ਼ਥਾਪਿਤ ਕੀਤੇ ਹੋਏ ਹਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ANNEXURE

**Statement showing the names of villages, district-wise and block-wise which have Maternity Centres in the State**

| Serial No. | Name of District/Block | Name of the village having Maternity Centre in the State |
|---|---|---|
| 1 | 2 | 3 |
| | **1. District Amritsar** | |
| 1. | Naushera Panuwan | .. 1. Muglochak |
| | | 2. Shahbazpur |
| | | 3. Sirhali Khurd |
| | | 4. Rasulpur |
| | | 5. Sheikh Chak |
| | | 6. Kot Mehmud Khan |
| 2. | Chola Sahib | .. 7. Khera |
| | | 8. Mohanpura |
| | | 9. Dhuda |
| | | 10. Jama Rai |
| | | 11. Dhrampura |
| 3. | Tarsika | .. 12. Chattiwand |
| | | 13. Rasulpura Kalan |
| | | 14. Tangra |
| | | 15. Chamanke |
| 4. | Chogawan | .. 16. Khialan Kalan |
| | | 17. Jhonjoti |
| | | 18. Sarangra |
| | | 19. Bhitewad |
| 5. | Ajnala | .. 20. Nangal Sohal |
| | | 21. Ramowali |
| 6. | Rajoke | .. 22. Manawal |
| | | 23. Chakwalia |
| | | 24. Dibipur |
| 7. | Majitha | .. 25. Dhade |
| | | 26. Sohia Kalan |
| | | 27. Bhoma |
| 8. | Khadoor Sahib | .. 28. Khadoor Sahib |
| | | 29. Sarli Khurd |
| 9. | Gandiwind | .. 30. Sarai Anant Khan |
| | | 31. Bhakha Kalan |
| 10. | Patti | .. 32. Surj Raike |

| Serial No. | Name of District/Block | Name of the village having Maternity Centre in the State |
|---|---|---|
| 1 | 2 | 3 |
| 11. | Rayya | .. 33. Sangwan<br>34. Bhinder<br>35. Chima Khurd<br>36. Bhakna Kalan<br>37. Sathiala<br>38. Jhalari |
| 12. | Verka | .. 39. Mundhal<br>40. Khapar Kheri |
| 13. | Bhikhiwind | .. 41. Sugga<br>42. Dial Pura<br>43. Marle |
| 14. | Jandiala | .. 44. Bandla<br>45. Gehri<br>46. Verpal |
| 15. | Tarn Taran | .. 47. Ram Rauni<br>48. Tharu<br>49. Pondori Ram Singh |
| | **2. District Bhatinda** | |
| 1. | Nathana | .. 1. Nathana<br>2. Bhucho Kalan<br>3. Chak Ram Singh<br>4. Mehraj Sandli |
| 2. | Rampura Phul | .. 5. Ballianwali<br>6. Jhanduke<br>7. Bhainichur<br>8. Jethuke<br>9. Mandi Kalan. |
| 3. | Budhlada | .. 10. Budhlada<br>11. Tahlian |
| 4. | Jhunir | .. 12. Katana Kalan<br>13. Nand Garh<br>14. Moran<br>15. Bhame Khurd<br>16. Ahlupur<br>17. Jourkian |
| 5. | Talwandi Sabo | .. 18. Talwandi Sabo |
| 6. | Mansa | .. 19. Bhikhi<br>20. Mansa Mandi<br>21. Khiala Kalan |
| | **3. District Faridkot** | |
| 1. | Lambi | .. 1. Channu |
| 2. | Bagha Purana | .. 2. Bagha Purana |
| | **4. District Ferozepur** | .. |
| | **5. District Gurdaspur** | .. |
| 1. | Dina Nagar | .. 1. Akhanwan |
| 2. | Batala | .. 2. Jaito Sarja |
| 3. | Kala Naur | .. 3. Kalanaur |

[Health Minister]

| Serial No. | Name of District/Block | | Name of the village having Maternity Centre in the State |
|---|---|---|---|
| | **6. District Hoshiarpur** | | |
| 1. | Talwara | .. | 1. Hajipur |
| | | | 2. Beh Nangal |
| | | | 3. Chagwal |
| | | | 4. Sawar |
| | | | 5. Ramgarh |
| | | | 6. Beh Naurshale |
| 2. | Mukerian | .. | 7. Mukerian |
| | | | 8. Budha Bar |
| | | | 9. Sherkowal |
| | | | 10. Sariana |
| | | | 11. Ramgarh Kuliana |
| | | | 12. Feroze |
| 3. | Dasuya | .. | 13. Mand Pandher |
| | | | 14. Ghogra |
| | | | 15. Devi Dass |
| | | | 16. Randhawa |
| | | | 17. Kohkhar Dewakheri |
| | | | 18. Bisso Chuck |
| 4. | Tanda | .. | 19. Tanda |
| | | | 20. Khudda |
| | | | 21. Ghora Baha |
| | | | 22. Tahli |
| 5. | Hoshiarpur | .. | 23. Hoshiarpur |
| | | | 24. Chakowal |
| | | | 25. Pathial |
| | | | 26. Bhagpur |
| | | | 27. Manak Dhari |
| | | | 28. Salimpur |
| | | | 29. Begumpur Jandiala |
| 6. | Hoshiarpur II | .. | 30. Harta Badla |
| | | | 31. Harkhowal |
| | | | 32. Jallowal |
| | | | 33. Khannaura |
| | | | 34. Patti |
| | | | 35. Sahri |
| 7. | Bhunga | .. | 36. Bhunga |
| | | | 37. Hariana |
| | | | 38. Roopwal |
| | | | 39. Hussainpur |
| | | | 40. Sikri |
| 8. | Mahilpur | .. | 41. Paldi |
| | | | 42. Jaijon |
| | | | 43. Maili |
| | | | 44. Kot Fathui |
| | | | 45. Totu Majra |
| | | | 46. Rampur |
| | | | 47. Panjaura |
| | | | 48. Talwara |
| | | | 49. Nadalon |

| 1 | 2 | 3 |
|---|---|---|
| 9. | Garhshankar .. | 50. Possi |
| | | 51. Denowal Kalan |
| | | 52. Kaulgarh |
| | | 53. Nainwa |
| | | 54. Pondori |
| | | 55. Hajipur |
| | | 56. Birampur |
| 10. | Saroya .. | 57. Saroya |
| | | 58. Pojjawal |
| | | 59. Rhara Daha |
| | | 60. Mahipur |
| 11. | Balachaur .. | 61. Balachaur |
| | | 62. Mehandpur |
| | | 63. Bhaddi |
| | | 64. Rail Mazara |
| | **7. District Jullundur** | |
| 1. | Nur Mehal .. | 1. Sangatpur |
| | | 2. Gantali |
| | | 3. Bandal Himmat |
| 2. | Phillaur .. | 4. Bara Pind |
| | | 5. Kang Araran |
| | | 6. Tahang |
| | | 7. Bhar Singh Pura |
| 3. | Banga .. | 8. Sujjon |
| | | 9. Jhikka Ladhana |
| 4. | Adampur .. | 10. Adampur |
| 5. | Jullundur (West) .. | 11. Lalian Kalan |
| | | 12. Parwar |
| | | 13. Kalyanpur |
| | | 14. Gill |
| | | 15. Mand |
| | | 16. Fethe Jallal |
| | | 17. Kot Sadique |
| | | 18. Kalwal |
| | | 19. Pather Khurd |
| | | 20. Athola |
| | | 21. Bara Pind |
| | | 22. Kudhowal |
| | | 23. Rehampur |
| | | 24. Asanghwal |
| | | 25. Laddran |
| | | 26. Nogaza |
| | | 27. Randhawa |
| | **8. District Kapurthala** | .. |
| | **9. District Ludhiana** | |
| 1. | Dehlon .. | 1. Malaut |
| 2. | Gurusarsudhar .. | 2. Gurusarsudhar |
| 3. | Ludhiana .. | 3. Jamalpur |
| | | 4. Laltokalal |
| | | 5. Muradpur |
| | | 6. Gill |

[Health Minister]

| 1 | 2 | 3 |
|---|---|---|
| 4. | Pakhowal .. | 7. Narangwal |
| | | 8. Jodhan |
| | **10. District Patiala** | |
| 1. | Rajpura .. | 1. Rajpura Town |
| | | 2. Surajgarh |
| | | 3. Karala |
| | | 4. Kheri |
| 2. | Samana .. | 5. Mawi-Kalan |
| 3. | Sirhind .. | 6. Ajnali |
| | | 7. Amloh |
| | | 8. Bhadal Thuha |
| 4. | Dera Bassi .. | 9. Jharari |
| | | 10. Nangla |
| | **11. District Ropar** | |
| 1. | Chamkaur Sahib .. | 1. Mehtotan |
| | | 2. Morinda |
| 2. | Kharar .. | 3. Jirakpur Bhurat |
| | | 4. Mauely |
| 3. | Majri .. | 5. Kurali |
| 4. | Ropar .. | 6. Ropar |
| | | 7. Bhago Majra |
| 5. | Anandpur Sahib .. | 8. Nangal |
| | **12. District Sangrur** | |
| 1. | Lehra Gagga .. | 1. Sunam |
| 2. | Dhuri .. | 2. Dhuri |
| 3. | Sohna .. | 3. Bhadaur |
| 4. | Sunam .. | 4. Sirba |
| | | 5. Sunam |
| 5. | Mehal Kalan .. | 6. Mehal Kalan |
| 6. | Ahmedgarh .. | 7. Ahmedgarh |

## QUESTIONS OF PRIVILEGE

**Mr. Speaker :** Sardar Umrao Singh, Comrade Babu Singh, Dr. Kewal Krishan and Sardar Gurdarshan Singh, M.L.As. have given notice of a privilege motion alleging therein that while speaking on general discussion on the Budget on 17th April, 1979, Comrade Satya Pal Dang referred to a quotation from the writing of Guru Golwalkar as published in the magazine "India Today" issue which was challenged by Shri Harbans Lal Khanna as incorrect and wrong and challenged to resign from the House if the quotation was proved to be correct. They have stated that since Comrade Satya Pal Dang on 26th April, 1979 has produced the proof, it was obligatory for Shri Harbans Lal Khanna, M.L.A. to submit his resignation forthwith.

I have to inform the House that there is a set procedure laid down for the resignation by Members from the seats of the Vidhan Sabha under Rule 51 of the Rules of Procedure and Conduct of Business in the Punjab Vidhan Sabha. In term of the aforesaid Rule I have not received any resignation so far.

Further, if any statement is made on the floor of the House by a Member or a Minister which another Member believes to be untrue, incomplete or incorrect it does not constitute a breach of privilege. In parliamentary practice such challenges are thrown on the floor of the House but I hope while doing so the hon. Members of this House should show sense of responsibility before making such challenges and I would appeal to them that in future while doing so they should exercise restraint in such matters.

In view of what has been stated above I rule it out of order.

2. There is another notice of privilege motion from Comrade Satya Pal Dang wherein it has been alleged that expulsion of Principal Om Parkash Bagga, M.L.A., from the Janata Party on the basis of his speech in the House constitutes a breach of privilege. I am to inform the House that this is purely a party matter and instances are available where Members have been suspended from the Party. Such matters do not constitute a breach of privilege. I am hardly concerned with what happened in the political parties outside this august House. The hon. Member has not been prevented from performing his duties in the House. It does not constitute a breach of privilege and, therefore I rule it out of order.

## RULING BY THE SPEAKER REGARDING APPOINTMENT OF A COMMITTEE OF THE HOUSE TO GO INTO ALLEGATIONS LEVELLED BY PRINCIPAL OM PARKASH BAGGA, M.L.A., AGAINST THE INDUSTRIES MINISTER.

**Mr. Speaker** : There is a notice of motion given by Comrades Baldev Singh Loomba and Darshan Singh Jhabal for the appointment of a Committee of the House to go into the allegations levelled by Principal Om Parkash Bagga against the Industries Minister.

I am to inform the House that at the time when the allegations were made the Industries Minister was not present in the House. He, however, made a statement subsequently by way of personal explanation with the permission of the Chair and the counter allegations made therein were expunged.

According to the parliamentary practice after the personal explanation has been made no questions are allowed on it. Even if the latter is not satisfied with the personal explanation, no further statement is allowed, the idea being not to convert it into a regular debate.

As regards the appointment of a Committee of the House to go into the alleged allegations it is for the House itself to appoint such a Committee and the Chair is not involved in the matter at all. Under the rules I am only concerned with the arrangement of the business of the House in consultation with the Leader of the House, as such it is not for me to decide whether any Committee should be appointed or not in the present case. I, therefore, hold this notice out of order.

## MOTION UNDER RULE 16

**Industries Minister (Shri Balramji Dass Tandon)** : Sir, I beg to move—

That the House at its rising this day shall stand adjourned *sine die*.

**Mr. Speaker** : Motion moved—

**That the House at its rising this day shall stand adjourned *sine die*.**

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਇਸ ਮੋਸ਼ਨ ਬਾਰੇ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿੱਚ ਕਾਫੀ ਡਿਸਕਸ਼ਨ ਹੋਈ। ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਨੇ ਕਿਹਾ ਸੀ ਕਿ ਮਿਉਂਸਪਲ ਚੋਣਾਂ ਹਨ, ਇਸ ਲਈ ਸੈਸ਼ਨ ਛੇਤੀ ਮੁਕਾ ਦਿੱਤਾ ਜਾਏ। ਤੁਹਾਡੇ ਨੋਟਿਸ ਵਿਚ ਇਹ ਚੀਜ਼ ਵੀ ਹੈ ਕਿ ਬਹੁਤ ਅਹਿਮ ਗੱਲਾਂ ਸਰਕਾਰੀ ਬਿਜ਼ਨੈਸ, ਲੈਜਿਸਲੇਸ਼ਨ ਇਨ੍ਹਾਂ ਨੇ ਲਿਆਉਣੇ ਸੀ, ਉਨ੍ਹਾਂ ਬਾਰੇ ਉਹ ਆਪ ਜਾਨਣ। ਪਰ ਇਸ ਤੋਂ ਇਲਾਵਾ ਕਾਂਸਟੀਚਿਊਸ਼ਨ ਹੇਠਾਂ ਸ਼ਡਿਊਲਡ ਕਾਸਟਸ ਕਮਿਸ਼ਨਰ ਦੀ ਰਿਪੋਰਟ ਤੇ ਹਾਊਸ ਵਿਚ ਬਹਿਸ ਹੋਣੀ ਚਾਹੀਦੀ ਹੈ। ਇਹ ਅੱਗੇ ਟਰੈਡੀਸ਼ਨ ਰਹੀ ਹੈ ਔਰ ਹੁਣ ਵੀ ਹੈ। ਸ਼ਡਿਊਲਡ ਟਰਾਈਬਜ਼ ਦੇ ਕਮਿਸ਼ਨਰ ਦੀ ਰਿਪੋਰਟ ਲੇ ਹੋ ਚੁਕੀ ਹੈ ਔਰ ਇਨ੍ਹਾਂ ਤੇ ਡਿਸਕਸ਼ਨ ਲਈ ਨੋਟਿਸਜ਼ ਪੈਂਡਿਗ ਹਨ। ਉਸ ਤੇ ਹਾਲੇ ਤਕ ਡਿਸਕਸ਼ਨ ਨਹੀਂ ਹੋਈ। ਬਿਜਲੀ ਬੋਰਡ ਬਾਰੇ ਰਿਪੋਰਟ ਤੇ ਡਿਸਕਸ਼ਨ ਰਿਕੁਆਇਰਡ ਹੈ, ਆਬਲੀਗੇਟਰੀ ਹੈ, ਅੱਗੇ ਇਸ ਤਰ੍ਹਾਂ ਹੁੰਦਾ ਰਿਹਾ ਹੈ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਮਿਉਂਸਪਲ ਚੋਣਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਅਤੇ ਫਾਜ਼ਿਲਕਾ ਦੀ ਚੋਣ ਇਨ ਵੀਊ ਰਖਦੇ ਹੋਏ, ਇਸ ਤਰ੍ਹਾਂ ਕੀਤਾ ਸੀ ਕਿ ਅੱਗੇ ਸੈਸ਼ਨ ਜੋ ਮਿਤੀ 9 ਮਈ, 1979 ਤਕ ਜਾਣਾ ਸੀ, ਉਸ ਨੂੰ 2 ਮਈ, 1979 ਨੂੰ ਖਤਮ ਕਰ ਦਿੱਤਾ ਜਾਏ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਉਥੇ ਗਏ ਸੀ ਤੁਸੀਂ ਬੜੀ ਮਿਹਰਬਾਨੀ ਕਰਕੇ ਸਾਡੇ ਨਾਲ ਸਹਿਮਤ ਸੀ। ਜੋ ਹੁਣ ਕਾਰਵਾਈ ਨਹੀਂ ਹੋ ਸਕੀ ਚਾਹੇ ਸ਼ਡਿਊਲਡ ਕਾਸਟਸ ਕਮਿਸ਼ਨਰ ਦੀ ਰਿਪੋਰਟ ਤੇ ਬਹਿਸ ਹੋਵੇ, ਚਾਹੇ ਬਿਜਲੀ ਬੋਰਡ ਦੀ ਰਿਪੋਰਟ ਤੇ ਬਹਿਸ ਹੋਵੇ ਜਾਂ ਹੋਰ ਜੋ ਸਰਕਾਰੀ ਲੈਜਿਸਲੇਸ਼ਨ ਵਗੈਰਾ ਪੈਂਡਿੰਗ ਹੈ, ਉਸ ਲਈ ਸੈਸ਼ਨ ਦੁਬਾਰਾ ਬੁਲਾਉਣ ਲਈ ਕੀ ਟੰਡਨ ਸਾਹਿਬ ਆਸ਼ਵਾਸ਼ਨ ਦੇਣਗੇ? ਇਹ ਕੰਮ ਸੈਸ਼ਨ ਵਿਚ ਹੋਣਾ ਚਾਹੀਦਾ ਹੈ ਔਰ ਮੁੜ ਸੈਸ਼ਨ ਨੂੰ ਬੁਲਾਕੇ ਜਲਦੀ ਹੋਣਾ ਚਾਹੀਦਾ ਹੈ। ਮੈਂ ਇਹ ਵੀ ਬੇਨਤੀ ਕਰਨਾ ਚਾਹੁਦਾ ਹਾਂ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਜੋ ਸਾਨੂੰ ਅੰਡਰ-ਸਟੈਂਡਿੰਗ ਦਿੱਤੀ ਗਈ, ਉਹ ਔਨਰ ਹੋਣੀ ਚਾਹੀਦੀ ਹੈ।

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਜੋ ਡਾਂਗ ਸਾਹਿਬ ਨੇ ਕਿਹਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਇਹ ਠੀਕ ਹੈ ਕਿ ਜਿਥੋਂ ਤੱਕ ਫਾਈਨੈਨਸ਼ਿਅਲ ਬਿਜ਼ਨੈਸ ਦਾ ਤੁਅੱਲਕ ਹੈ ਤੁਸੀਂ ਕਾਫੀ ਲਿਬਰਲ ਰਹੇ ਹੋ। ਇਸ ਹਾਊਸ ਦੀਆਂ ਹੋਰ ਵੀ ਕਈ ਜ਼ਿਮੇਵਾਰੀਆਂ। ਹਨ ਇਨ੍ਹਾਂ ਵਿਚ ਖਾਸ ਤੌਰ ਤੇ ਉਹ ਮੈਟਰਜ਼ ਹਨ ਜਿਹੜੇ ਕਿ ਕਾਂਸਟੀਚਿਊਸ਼ਨ ਰਾਹੀਂ ਹਾਊਸ ਵਿਚ ਲੇ ਹੋਏ ਹਨ। ਉਸ ਤੋਂ ਬਾਅਦ ਮੋਸ਼ਨ ਲਿਆ ਕੇ ਮੈਂਬਰਜ਼ ਆਪਣੀ ਰਾਏ ਦੇ ਸਕਦੇ ਹਨ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਅਗੇ ਪ੍ਰੈਸੀਡੈਂਟ ਰਹੇ ਹਨ ਅਤੇ ਹਰ ਸਸ਼ਨ ਵਿਚ ਇਲੈਕਟ੍ਰਿਸਿਟੀ ਬੋਰਡ ਤੇ ਜਿਸ ਦਾ ਕਿ ਕਰੋੜਾਂ ਰੁਪਏ ਦਾ ਬਜਟ ਹੈ ਇਸ ਤੇ ਤਕਰੀਬਨ ਹਰ ਸੈਸ਼ਨ ਵਿਚ ਡਿਸਕਸ਼ਨ ਹੁੰਦੀ ਰਹੀ ਹੈ। ਵੈਸੇ ਚੌਧਰੀ ਸੁੰਦਰ ਸਿਘ ਨੇ ਕਹਿ ਦਿੱਤਾ ਹੈ ਕਿ ਤੁਸੀਂ ਦੋ ਸਾਲਾਂ ਵਿੱਚ ਇਨ੍ਹਾਂ ਦਾ ਭੱਠਾ ਬਿਠਾ ਦਿੱਤਾ ਹੈ। ਜੇ ਇਸ ਤਰ੍ਹਾਂ ਹੈ ਤਾਂ ਠੀਕ ਹੈ। ਸ਼ਡਿਊਲਡ ਕਾਸਟਸ ਦੀਆਂ ਦੋ ਕਾਰਪੋ-ਰੇਸ਼ਨਜ਼ ਬਣੀਆਂ ਹੋਈਆਂ ਹਨ ਔਰ ਇਸ ਵਿੱਚ ਖਾਸ ਗੱਲ ਇਹ ਹੈ ਕਿ ਇਨ੍ਹਾਂ ਦੇ ਚੇਅਰਮੈਨ ਨਾਨ ਆਫੀਸ਼ਿਅਲ ਬਣੇ ਹਨ ਤਾਂ ਕਿ ਹੋਰ ਅਛੇ ਤਰੀਕੇ ਨਾਲ ਕੰਮ ਹੋ ਸਕੇ। ਜਦੋ ਨਾਨ-ਆਫੀਸ਼ਿਅਲ ਚੇਅਰਮੈਨ ਬਣਦੇ ਹਨ ਤਾਂ ਪਬਲਿਕ ਰਾਹੀਂ ਉਨ੍ਹਾਂ ਦੀ ਹੋਰ ਜ਼ਿਮੇਵਾਰੀ ਬਣ ਜਾਂਦੀ ਹੈ ਕਿ ਉਥੇ ਕੰਮ ਪਬਲਿਕ ਹਿੱਤ

ਵਿਚ ਹੋਣ । ਪਬਲਿਕ ਦੇ ਫਾਇਦੇ ਲਈ ਉਥੇ ਕੰਮ ਹੋ ਸਕਣ । ਅੱਜ ਤੁਸੀਂ ਦੋ ਤਿੰਨ ਪ੍ਰਿਵਲਿਜ ਮੋਸ਼ਨਜ਼ ਦਾ ਜਵਾਬ ਦਿੱਤਾ ਹੈ । ਇੱਕ ਦੋ ਮੋਸ਼ਨਜ਼ ਹੋਰ ਹਨ । ਇੱਕ ਸੈਂਸਰ ਮੋਸ਼ਨ ਹੈ, ਹਾਫ ਐਨ ਆਵਰ ਡਿਸਕਸ਼ਨ ਹੈ (ਵਿਘਨ) ਨੋਟਿਸ ਰੂਲ ਮੁਤਾਬਿਕ ਦਿਤਾ ਹੋਇਆ ਹੈ । ਇਕ ਹਫਤੇ ਦਾ ਨੋਟਿਸ ਵੀ ਇਸ ਵਿਚ ਕੰਪਲੀਟ ਹੈ (ਵਿਘਨ)

**ਸ੍ਰੀ ਸਪੀਕਰ:** ਹਾਊਸ ਅੱਜ ਸਾਰੀ ਰਾਤ ਬੈਠਣ ਵਾਸਤੇ ਤਿਆਰ ਹੈ (ਵਿਘਨ)

**ਸਰਦਾਰ ਉਮਰਾਓ ਸਿੰਘ** : ਇਹ ਸਰਕਾਰ ਆਪਣੇ ਆਪ ਨੂੰ ਲੋਕਾਂ ਦੀ ਹਿਤੂ ਕਹਿੰਦੀ ਹੈ, ਡੈਮੋਕਰੇਸੀ ਵਿਚ ਬੀਲੀਵ ਕਰਦੀ ਹੈ । ਇਨ੍ਹਾਂ ਨੂੰ ਭੱਜਣਾ ਨਹੀਂ ਚਾਹੀਦਾ ਉਹ ਸਾਰੀਆਂ ਚੀਜ਼ਾਂ ਹਾਊਸ ਵਿਚ ਲਿਆਣੀਆਂ ਚਾਹੀਦੀਆਂ ਹਨ । ਜੇ ਤੁਹਾਨੂੰ ਕੋਈ ਕਾਹਲੀ ਹੈ ਤਾਂ ਪੰਜ ਦਸਦਿਨ ਇਜਲਾਸ ਉਠਾ ਕੇ ਫਿਰ ਇਸ ਮਹੀਨੇ ਦੇ ਐਂਡ ਵਿਚ ਜਾਂ ਅਗਲੇ ਮਹੀਨੇ ਦੇ ਸ਼ੁਰੂ ਵਿਚ ਫਿਰ ਸੈਸ਼ਨ ਬੁਲਾ ਲਿਆ ਜਾਏ ਤਾਂਕਿ ਸਾਰੀਆਂ ਰਹਿੰਦੀਆਂ ਚੀਜ਼ਾਂ ਡਿਸਕਸ ਹੋ ਸਕਣ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਪਿਛਲੇ ਮਹੀਨੇ ਵੀ ਗੁਰਦਵਾਰਾ ਚੋਣਾਂ ਕਰਕੇ ਸੈਸ਼ਨ ਪੋਸਟਪੋਨ ਕੀਤਾ ਸੀ। ਹੁਣ ਮਿਉਂਸਪਲ ਚੋਣਾਂ ਕਰਕੇ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ, ਅੱਜ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਵੀ ਹੋ ਰਹੀ ਹੈ। ਅੱਜ ਸੈਸ਼ਨ 7.30 ਵਜੇ ਤਕ ਹੈ। ਮੈਂ ਇਹ ਮਹਿਸੂਸ ਕਰ ਰਿਹਾ ਹਾਂ ਕਿ ਜਿਸ ਤੇਜ਼ੀ ਨਾਲ ਹਾਊਸ ਦੀ ਕਾਰਵਾਈ ਹੋ ਰਹੀ ਹੈ, ਉਸ ਨਾਲ ਕਈ ਗਲਾਂ ਰਹਿ ਰਹੀਆਂ ਹਨ। ਮੇਜਰ ਉਹ ਗੱਲਾਂ ਰਹਿ ਰਹੀਆਂ ਹਨ, ਜਿਨ੍ਹਾਂ ਨੂੰ ਸਰਕਾਰ ਛੁਪਾ ਰਹੀ ਹੈ।

. . . . . . . . .

ਇਨ੍ਹਾਂ ਨੇ ਆਪਣੀ ਬਜਟ ਸਪੀਚ ਦੇ ਵਿਚ ਕਿਹਾ ਸੀ ਕਿ ਅਸੀਂ ਟੈਕਸ ਲਗਾਵਾਂਗੇ, ਜੇਕਰ ਇਨ੍ਹਾਂ ਨੇ ਟੈਕਸ ਲਗਾਉਣੇ ਹਨ ਫਿਰ ਇਹ ਹਾਊਸ ਦੇ ਵਿਚ ਲਗਾ ਲੈਣ ਨਾ ਕਿ ਆਰਡੀਨੈਂਸ ਦੀ ਸ਼ਕਲ ਵਿਚ ਟੈਕਸ ਪੰਜਾਬ ਦੀ ਜਨਤਾ ਤੇ ਲਗਾਉਣ। ਹਾਊਸ ਦਾ ਸੈਸ਼ਨ ਕਾਲ ਕਰਕੇ ਟੈਕਸ ਲਗਾ ਲੈਣ। ਜੇਕਰ ਇਹ ਆਰਡੀਨੈਂਸ ਦੇ ਰਾਹੀਂ ਟੈਕਸ ਲਗਾਉਣਗੇ ਫਿਰ ਇਸ ਨੂੰ ਪੰਜਾਬ ਦੇ ਲੋਕ ਬਰਦਾਸ਼ਤ ਨਹੀਂ ਕਰਨਗੇ। ਕੀ ਇਹ ਇਸ ਗੱਲ ਦਾ ਵਿਸ਼ਵਾਸ ਦੇਣ ਲਈ ਤਿਆਰ ਹਨ ਕਿ ਜਦੋਂ ਵੀ ਟੈਕਸ ਲਗਾਉਣੇ ਹੋਣਗੇ ਇਹ ਹਾਊਸ ਨੂੰ ਕਾਲ ਕਰਕੇ ਲਗਾਉਣਗੇ ? (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਇਹ ਜੋ ਸਾਈਨੇ ਡਾਈ ਦੀ ਮੋਸ਼ਨ ਹਾਊਸ ਦੇ ਵਿਚ ਲਿਆਂਦੀ ਗਈ ਹੈ ਇਸ ਦੇ ਸਬੰਧ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੁਝ ਚਾਰਜਿਜ਼ ਕੁਰੱਪਸ਼ਨ ਦੇ ਇਸ ਹਾਊਸ ਦੇ ਵਿਚ ਮੈਂ ਲਗਾਏ ਸੀ, ਕਮ-ਅਜ਼-ਕਮ ਉਨ੍ਹਾਂ ਕੁਰੱਪਸ਼ਨ ਦੇ ਚਾਰਜਿਜ਼ ਤੇ ਬਹਿਸ ਕਰਵਾ ਦਿਓ ਕਿਉਂਕਿ ਸਾਡੀ ਸਰਕਾਰ ਦਾ ਇਕ ਪ੍ਰੋਗਰਾਮ ਹੈ ਕਿ ਕੁਰੱਪਸ਼ਨ ਨੂੰ ਖ਼ਤਮ ਕਰਨਾ ਹੈ। ਮੈਂ ਇਸ ਹਾਊਸ ਦੇ ਵਿਚ ਕੁਰੱਪਸ਼ਨ ਦੇ ਚਾਰਜਿਜ਼ ਇਕ ਮਨਿਸਟਰ ਦੇ ਖਿਲਾਫ਼ ਲਗਾਏ ਸੀ ਪਰ ਮੈਨੂੰ ਇਸੇ ਹਾਊਸ ਦੇ ਵਿਚ ਬੋਲਣ ਕਰਕੇ ਪਾਰਟੀ ਦੇ ਵਿਚੋਂ ਸੱਸਪੈਂਡ ਕਰ ਦਿੱਤਾ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ ਅਤੇ ਮੈਂ ਆਪਣੇ ਪਹਿਲੇ ਸਟੈਂਡ ਤੇ ਕਾਇਮ ਹਾਂ। ਸਪੀਕਰ ਸਾਹਿਬ, ਪਾਰਟੀ ਵਾਲੇ ਮੈਨੂੰ ਨਹੀਂ ਸੁਣਦੇ ਪਰ ਤੁਸੀਂ ਤਾਂ ਮੈਨੂੰ ਚੰਗੀ ਤਰ੍ਹਾਂ ਸੁਣ ਲਵੋ ।

**ਸ੍ਰੀ ਸਪੀਕਰ** : ਬੱਗਾ ਸਾਹਿਬ, ਜਿਹੜੀ ਤੁਸੀਂ ਗੱਲ ਕਰਨੀ ਸੀ ਉਹ ਕਰ ਲਈ ਹੈ।

**ਚੌਧਰੀ ਬਲਰਾਮ ਜਾਖੜ** (ਅਬੋਹਰ) : ਸਪੀਕਰ ਸਾਹਿਬ, ਜਦੋਂ ਫੈਸਲਾ ਕੀਤਾ ਗਿਆ ਸੀ ਕਿ ਹਾਊਸ ਨੂੰ ਸਾਈਨੇ ਡਾਈ ਕਰਨਾ ਹੈ, ਮੇਰਾ ਖਿਆਲ ਹੈ ਕਿ ਟੰਡਨ ਸਾਹਿਬ ਚਾਹੁੰਦੇ ਹਨ ਕਿ ਮਿਉਂਸਪਲ

[ਚੌਧਰੀ ਬਲਰਾਮ ਜਾਖੜ]
ਕਮੇਟੀਜ਼ ਦੀਆਂ ਇਲੈਕਸ਼ਨਾਂ ਆ ਰਹੀਆਂ ਹਨ ਜਿਸ ਕਰਕੇ ਇਹ ਹਾਊਸ ਨੂੰ ਜਲਦੀ ਉਠਾ ਰਹੇ ਹਨ ਪਰ ਹਾਲੇ ਕਈ ਰਿਪੋਰਟਾਂ ਡਿਸਕਸ ਕਰਨ ਵਾਲੀਆਂ ਹਨ। ਹੁਣ ਇਨ੍ਹਾਂ ਦੀ ਪਾਰਟੀ ਨੇ ਮਿਉਂਸਪਲ ਚੋਣਾਂ ਲੜਨੀਆਂ ਨਹੀਂ ਹਨ। ਇਨ੍ਹਾਂ ਨੂੰ ਚੋਣਾਂ ਦਾ ਫਿਕਰ ਨਹੀਂ ਹੋਣਾ ਚਾਹੀਦਾ ਬਲਕਿ ਸਾਨੂੰ, ਆਪੋਜ਼ੀਸ਼ਨ ਵਾਲਿਆਂ ਨੂੰ ਹੋਣਾ ਚਾਹੀਦਾ ਹੈ। ਸ਼ੈਡਿਊਲਡ ਕਾਸਟਸ ਦੀ ਰਿਪੋਰਟ ਅਤੇ ਇਲੈਕਟ੍ਰੀਸਿਟੀ ਬੋਰਡ ਦੀ ਰਿਪੋਰਟ ਤੇ ਡਿਸਕਸ਼ਨ ਹਾਲੇ ਹੋਣੀ ਹੈ ਇਸ ਕਰਕੇ ਹਾਊਸ ਨੂੰ ਕਲ ਤੱਕ ਵਧਾ ਦਿੱਤਾ ਜਾਵੇ।

(ਇਸ ਸਮੇਂ ਕਾਮਰੇਡ ਬਲਦੇਵ ਸਿੰਘ ਲੁੰਬਾ ਅਤੇ ਗਿਆਨੀ ਕੁੰਦਨ ਸਿੰਘ ਪਤੰਗ ਬੋਲਣ ਲਈ ਖੜੇ ਹੋਏ ਪਰ ਸ੍ਰੀ ਸਪੀਕਰ ਨੇ ਸੰਸਦੀ ਮਾਮਲਿਆਂ ਦੇ ਮੰਤਰੀ ਨੂੰ ਕਾਲ ਅਪੌਨ ਕੀਤਾ।)

**ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ): ਸਪੀਕਰ ਸਾਹਿਬ, ਇਹ ਜਿਹੜਾ ਮਤਾ ਸਾਈਨੇ ਡਾਈ ਦੀ ਮੋਸ਼ਨ ਦਾ ਪੇਸ਼ ਹੋਇਆ ਹੈ ਇਸ ਉਤੇ ਡਾਂਗ ਸਾਹਿਬ, ਸਰਦਾਰ ਉਮਰਾਓ ਸਿੰਘ, ਡਾਕਟਰ ਕੇਵਲ ਕ੍ਰਿਸ਼ਨ ਅਤੇ ਹੋਰ ਦੂਜੇ ਸਾਥੀ ਬੋਲੇ ਹਨ ਹਾਲਾਂਕਿ ਇਹ ਫੈਸਲਾ ਯੂਨਾਨੀਮਸਲੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਦੇ ਵਿਚ ਹੋਇਆ ਸੀ ਕਿ 2 ਮਈ ਨੂੰ ਹਾਊਸ ਐਡਜਰਨ ਹੋ ਜਾਵੇਗਾ। ਇਹ ਅੱਜ ਦੀ ਲਾਸਟ ਸਿਟਿੰਗ ਹੈ। ਉਸ ਦੇ ਮੁਤਾਬਿਕ ਹੀ ਲੇਜਿਸਲੇਟਿਵ ਬਿਜ਼ਨੈਸ ਲਿਆਂਦਾ ਗਿਆ ਹੈ। ਪ੍ਰੋਗਰਾਮ ਨੂੰ ਕੋਈ ਚੇਂਜ ਨਹੀਂ ਕੀਤਾ ਗਿਆ ਹੈ। ਇਥੇ ਆਪੋਜ਼ੀਸ਼ਨ ਦੇ ਮੈਂਬਰਾਂ ਵਲੋਂ ਅਤੇ ਸਾਡੀ ਪਾਰਟੀ ਵਲੋਂ ਬਕਾਇਦਾ ਤੌਰ ਤੇ ਕੱਟ ਮੋਸ਼ਨਾਂ ਅਤੇ ਦੂਜੀਆਂ ਮੋਸ਼ਨਾਂ ਹਾਊਸ ਦੇ ਵਿਚ ਪੇਸ਼ ਕੀਤੀਆਂ ਗਈਆਂ ਅਤੇ ਸਰਕਾਰ ਨੇ ਸਾਰੀਆਂ ਗੱਲਾਂ ਨੂੰ ਫੇਸ ਕੀਤਾ ਹੈ। ਸਰਕਾਰ ਡੈਮੋਕਰੇਟਿਕ ਢੰਗ ਨਾਲ ਕੰਮ ਕਰ ਰਹੀ ਹੈ ਅਤੇ ਨਾ ਹੀ ਸਰਕਾਰ ਨੱਸਣਾ ਚਾਹੁੰਦੀ ਹੈ। ਇਹ ਕਹਿਣਾ ਗਲਤ ਹੈ ਕਿ ਸਰਕਾਰ ਨੱਸ ਰਹੀ ਹੈ। ਨਾ ਹੀ ਸਰਕਾਰ ਕੋਈ ਘਬਰਾਉਂਦੀ ਹੈ। ਸਪੀਕਰ ਸਾਹਿਬ, ਜੇਕਰ ਤੁਸੀਂ ਪਿਛਲੇ 5 ਸਾਲਾਂ ਦਾ ਇਸ ਹਾਊਸ ਦਾ ਰਿਕਾਰਡ ਵੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਇਨ੍ਹਾਂ ਦੇ ਸਮੇਂ ਦੇ ਵਿਚ ਬਜਟ ਅਤੇ ਗਵਰਨਰ ਐਡਰੇਸ ਤੇ ਕਿੰਨਾਂ ਕਿੰਨਾਂ ਸਮਾਂ ਦਿੱਤਾ ਜਾਂਦਾ ਸੀ ਅਤੇ ਬਿਲਾਂ ਤੇ ਕਿੰਨਾਂ ਲਿਮਿਟਡ ਸਮਾਂ ਦਿੱਤਾ ਜਾਂਦਾ ਸੀ। ਅਸੀਂ ਤਾਂ ਹਾਊਸ ਦੇ ਵਿਚ ਬੜਾ ਖੁਲ੍ਹਾ ਸਮਾਂ ਮੈਂਬਰਾਂ ਨੂੰ ਬੋਲਣ ਲਈ ਦਿੰਦੇ ਹਾਂ। ਕਿੰਨੀਆਂ ਪਿਛਲੇ 5 ਸਾਲਾਂ ਦੇ ਵਿਚ ਸਿਟਿੰਗਜ਼ ਹੁੰਦੀਆਂ ਰਹੀਆਂ ਅਤੇ ਹੁਣ ਕਿੰਨੀਆਂ ਹੁੰਦੀਆਂ ਹਨ, ਤੁਸੀਂ ਦੇਖ ਸਕਦੇ ਹੋ। ਜਦੋਂ ਦੀ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਆਈ ਹੈ ਅਸੀਂ ਹਾਊਸ ਦੇ ਵਿਚ ਸਮਾਂ ਮੈਂਬਰਾਂ ਨੂੰ ਕਾਫੀ ਦਿੱਤਾ ਹੈ। ਇਸ ਗੱਲ ਨੂੰ ਸਰਦਾਰ ਉਮਰਾਓ ਸਿੰਘ ਜਾਣਦੇ ਹਨ ਉਹ ਪਾਰਲੀ-ਮੈਂਟਰੀ ਅਫੇਅਰਜ਼ ਦੇ ਮਨਿਸਟਰ ਰਹਿ ਚੁੱਕੇ ਹਨ ਔਰ ਇਨ੍ਹਾਂ ਨੂੰ ਇਹ ਗੱਲ ਮੰਨ ਲੈਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇਕ ਮੇਰੇ ਦੋਸਤ ਨੇ ਚਾਰਜਿਜ਼ ਦੀ ਗੱਲ ਕੀਤੀ ਹੈ। ਉਸ ਆਨਰੇਬਲ ਮੈਂਬਰ ਸਾਹਿਬ ਨੇ ਚਾਰਜਿਜ਼ ਲਗਾਏ ਸਨ, ਉਸ ਅਫੇਅਰਜ਼ ਦਾ ਸਬੰਧ ਪਾਰਟੀ ਦੇ ਨਾਲ ਹੈ ਉਹ ਸਾਡੀ ਪਾਰਟੀ ਦਾ ਮਸਲਾ ਹੈ। ਸਪੀਕਰ ਸਾਹਿਬ, ਉਨ੍ਹਾਂ ਦੀ ਸਪੀਚ ਦਾ ਰਿਕਾਰਡ ਤੁਹਾਡੇ ਕੋਲ ਹੈ ਅਤੇ ਮੇਰੀ ਸੈਲਫ ਐਕਸਪਲਾਨੇਟਰੀ ਸਪੀਚ ਦਾ ਰਿਕਾਰਡ ਤੁਹਾਡੇ ਕੋਲ ਹੈ। ਤੁਸੀਂ ਸਾਰੇ ਰਿਕਾਰਡ ਨੂੰ ਦੇਖ ਸਕਦੇ ਹੋ। ਆਨਰੇਬਲ ਮੈਂਬਰ ਨੇ ਚਾਰਜਿਜ਼ ਦੇ ਵਿਚ ਕਿਹਾ ਸੀ ਕਿ ਫਲਾਣੀ ਥਾਂ ਤੇ ਜਨਸੰਘ, ਆਰ. ਐਨ. ਐਸ. ਅਤੇ ਨਿਕਰ ਵਾਲੇ ਨੂੰ ਲਗਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਚਾਰਜਿਜ਼ ਤੋਂ ਕੋਈ ਸਰਕਾਰ ਬੱਚ ਨਹੀਂ ਸਕਦੀ ਹੈ ਚਾਹੇ ਕਾਂਗਰਸ ਦੀ ਸਰਕਾਰ ਹੋਵੇ। ਇਹ ਵਿਚ

ਕਹਿਣਗੇ ਕਿ ਚਿੱਟੀਆਂ ਟੋਪੀਆਂ ਵਾਲਿਆਂ ਨੂੰ ਅਤੇ ਖੱਦਰ ਦੇ ਕਪੜਿਆਂ ਵਾਲਿਆਂ ਨੂੰ ਪੋਸਟਾਂ ਦੇ ਦਿੱਤੀਆਂ ਹਨ। ਅਗਰ ਅਕਾਲੀ ਸਰਕਾਰ ਹੋਵੇਗੀ ਤਾਂ ਕਹਿਣਗੇ ਕਿ ਨੀਲੀਆਂ ਪਗੜੀਆਂ ਵਾਲਿਆਂ ਨੂੰ ਦੇ ਦਿੱਤੀਆਂ ਹਨ। ਇਸ ਤਰ੍ਹਾਂ ਦੇ ਚਾਰਜਿਜ਼ ਹਰ ਸਰਕਾਰ ਤੇ ਲਗਦੇ ਰਹਿੰਦੇ ਹਨ। ਇਕ ਦਿਨ੍ਹਾਂ ਨੇ ਕਿਹਾ ਸੀ ਕਿ ਮੈਂ ਇਕ ਆਪਣੇ ਦੋਸਤ ਠੇਕੇਦਾਰ ਨੂੰ ਕਾਫੀ ਠੇਕੇ ਦਿੱਤੇ ਹਨ। ਮੈਂ ਕਹਿੰਦਾ ਹਾਂ ਕਿ 23 ਜੂਨ, 1977 ਤੋਂ ਹੁਣ ਤੱਕ ਉਸ ਠੇਕੇਦਾਰ ਨੂੰ ਮੈਂ ਕੋਈ ਠੇਕਾ ਨਹੀਂ ਦਿੱਤਾ ਹੈ ਅਤੇ ਮੇਰਾ ਖਿਆਲ ਹੈ ਕਿ ਉਸ ਨੇ ਕੋਈ ਠੇਕਾ ਪੰਜਾਬ ਸਰਕਾਰ ਤੋਂ ਵੀ ਨਹੀਂ ਲਿਆ ਹੈ ਅਤੇ ਨਾ ਹੀ ਕਿਸੇ ਪ੍ਰਾਈਵੇਟ ਇੰਡਸਟਰੀ ਦੇ ਲਈ ਠੇਕਾ ਲਿਆ ਹੈ। ਮੈਂ ਇਹ ਗੱਲ ਸਾਫ ਤੌਰ ਤੇ ਕਹਿ ਰਿਹਾ ਹਾਂ ਕਿ ਉਸ ਮੇਰੇ ਦੋਸਤ ਨੇ ਕੋਈ ਠੇਕਾ ਨਹੀਂ ਲਿਆ ਹੈ। ਅਗਰ ਕੋਈ ਠੇਕਾ ਦਿੱਤਾ ਹੁੰਦਾ ਤਾਂ ਮੈਂ ਉਸ ਨੂੰ ਕਬੂਲ ਕਰ ਲੈਂਦਾ ਕਿ ਉਸ ਨੂੰ ਠੇਕਾ ਦਿੱਤਾ ਹੈ। ਠੇਕਾ ਤਾਂ ਇਕ ਪਾਸੇ ਰਿਹਾ ਬਲਕਿ ਉਸ ਨੇ ਕੋਈ ਐਪਲੀਕੇਸ਼ਨ ਤੱਕ ਨਹੀਂ ਦਿੱਤੀ। ਸਪੀਕਰ ਸਾਹਿਬ, ਤੁਸੀਂ ਸਾਰਾ ਰਿਕਾਰਡ ਪੜ੍ਹ ਕੇ ਵੇਖ ਲਵੋ ਔਰ ਕੁਰੱਪਸ਼ਨ ਨੂੰ ਐਸਟੈਬਲਿਸ਼ ਕਰ ਸਕਦੇ ਹੋ। ਅਗਰ ਸਾਬਤ ਹੋ ਜਾਵੇ, ਮੈਂ ਮਨਿਸਟਰੀ ਛੱਡਣ ਲਈ ਤਿਆਰ ਹਾਂ। (ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਵਲੋਂ ਵਿਘਨ)

**Mr. Speaker** : Question is—

That the House at its rising this day shall stand adjourned *sine die.*

*The motion was carried*

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਟੰਡਨ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਬੜੇ ਲਿਬਰਲ ਰਹੇ ਹੋ।

**Mr. Speaker** : The House is liberal. The B.A.C. is liberal and not me.

**ਸਰਦਾਰ ਉਮਰਾਓ ਸਿੰਘ** : ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਮੈਂਬਰਾਂ ਨੂੰ ਬੋਲਣ ਦਾ ਮੌਕਾ ਦਿੱਤਾ ਹੈ ਇਨ੍ਹਾਂ ਨੂੰ ਕਦੋਂ ਤੋਂ ਸਪੀਕਰ ਦੀ ਅਥਾਰਿਟੀ ਮਿਲ ਗਈ ਹੈ।

**ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੇਰਾ ਮਤਲਬ ਸੀ ਕਿ ਹਾਊਸ ਨੇ ਟਾਈਮ ਬੋਲਣ ਲਈ ਮੈਂਬਰਾਂ ਨੂੰ ਦਿੱਤਾ ਸੀ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਹੋ ਸਕਦਾ ਹੈ ਕਿ ਉਨ੍ਹਾਂ ਨੇ ਹਾਊਸ ਦੇ ਵਿਚ ਸੀ.ਐਮ. ਸਾਹਿਬ ਨੂੰ ਕੋਈ ਐਪਲੀਕੇਸ਼ਨ ਦਿੱਤੀ ਹੋਵੇ, ਅਸਤੀਫਾ ਨਾ ਦਿੱਤਾ ਹੋਵੇ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਇਹ ਠੀਕ ਹੈ ਕਿ ਕਿਤਾਬ ਤੁਸੀਂ ਦਿੱਤੀ ਸੀ ਪਰ ਮੈਂ ਆਪਣੀ ਰੂਲਿੰਗ ਦੇ ਦਿੱਤੀ ਹੈ ਔਰ ਉਹ ਰੂਲਿੰਗ ਤੁਹਾਡੇ ਸਾਹਮਣੇ ਹੈ।

**ਕਾਮਰੇਡ ਸੱਤ ਪਾਲ ਡਾਂਗ** : ** ** **

**Mr. Speaker** : This is no point of order.

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਸਪੀਕਰ** : ਤੁਸੀਂ ਪਹਿਲਾਂ ਦੇਣੀ ਸੀ। ਤੁਹਾਨੂੰ ਪਤਾ ਹੈ ਕਿ 7 ਦਿਨਾਂ ਦਾ ਇਸ ਬਾਰੇ ਨੋਟਿਸ ਚਾਹੀਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਸਪੀਕਰ** : ਤੁਹਾਡੇ ਕੋਲ ਐਂਪਲ ਅਪਰਚੂਨਿਟੀ ਸੀ। ਤੁਹਾਨੂੰ ਇਸ ਬਾਰੇ ਪਹਿਲਾਂ ਨੋਟਿਸ ਦੇਣਾ ਚਾਹੀਦਾ ਸੀ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker** : I am sorry. This is no point of order. Please take your seat.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਜਿਹੜੀ ਗੱਲ ਕਰ ਰਹੇ ਹਨ, ਇਹ ਬੜੀ ਸੀਰੀਅਸ ਗੱਲ ਹੈ। (ਵਿਘਨ)

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ। ਐਮਰ-ਜੰਸੀ ਵਿਚ ਇਹ ਲੋਕ ਆਪਣੀ ਮਨਮਰਜ਼ੀ ਦੀਆਂ ਗੱਲਾਂ ਕਰਦੇ ਰਹੇ ਹਨ। ਐਮਰਜੰਸੀ ਵਿਚ ਇਨ੍ਹਾਂ ਨੇ ਸਾਡੀ ਜ਼ਬਾਨ ਬੰਦ ਰੱਖੀ। ਅੱਜ ਇਨ੍ਹਾਂ ਨੂੰ ਬੋਲਣ ਦੀ ਆਜ਼ਾਦੀ ਮਿਲੀ ਹੈ। (ਵਿਘਨ) ਸਪੀਕਰ ਸਾਹਿਬ, ਅਸੀਂ ਬੋਲਣ ਲਈ ਖੜੇ ਹੁੰਦੇ ਹਾਂ ਪਰ ਤੁਸੀਂ ਸਾਨੂੰ ਟਾਈਮ ਨਹੀਂ ਦਿੰਦੇ (ਵਿਘਨ)।

**ਸ੍ਰੀ ਸਪੀਕਰ** : ਵਿਸ਼ਵਨਾਥਨ ਜੀ, ਮੈਨੂੰ ਅਫ਼ਸੋਸ ਹੈ ਕਿ ਤੁਸੀਂ ਇਸ ਤਰ੍ਹਾਂ ਮਹਿਸੂਸ ਕਰਦੇ ਹੋ।

**ਚੌਧਰੀ ਬਲਰਾਮ ਜਾਖੜ** : ** ** **

**ਸ੍ਰੀ ਸਪੀਕਰ** : ਤੁਸੀਂ ਪੁਆਇੰਟ ਆਫ ਆਰਡਰ ਤੇ ਖੜੇ ਹੋ ਕੇ ਐਲੀਗੇਸ਼ਨ ਨਹੀਂ ਲਗਾ ਸਕਦੇ।

**ਚੌਧਰੀ ਬਲਰਾਮ ਜਾਖੜ** : ** ** **

**Mr. Speaker** : I can't allow. I am sorry. This is no point of order.

**ਚੌਧਰੀ ਬਲਰਾਮ ਜਾਖੜ** : ** ** **

**Mr. Speaker** : This is no point of order.

**ਚੌਧਰੀ ਬਲਰਾਮ ਜਾਖੜ** : ** ** **

**Mr. Speaker** : I am sorry. This is no point of order.

## WALK-OUT

**ਚੌਧਰੀ ਬਲਰਾਮ ਜਾਖੜ** : ਜੇ ਤੁਸੀਂ ਸਾਡੀ ਗੱਲ ਨਹੀਂ ਸੁਣਦੇ ਤਾਂ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਕਾਂਗਰਸ (ਆਈ) ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ ਆਊਟ ਕਰ ਗਏ।)

**ਡਾਕਟਰ ਭਗਤ ਸਿੰਘ** : ** ** ** **

**Expunged as ordered by the Chair.

**ਸ੍ਰੀ ਸਪੀਕਰ** : ਮੁਆਫ ਕਰਨਾ, ਜਿਹੜਾ ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਕਰ ਰਹੇ ਹੋ ਇਹ ਪੁਆਇੰਟ ਆਫ ਆਰਡਰ ਕੰਸਟੀਚਿਊਟ ਨਹੀਂ ਕਰਦਾ। ਦੂਸਰੀ ਬੇਨਤੀ ਇਹ ਹੈ ਕਿ ਇਸ ਬਾਰੇ I have already given my ruling.

**ਡਾਕਟਰ ਭਗਤ ਸਿੰਘ** : ** ** **

**Mr. Speaker** : Doctor Sahib, I have already given my ruling. ਇਸ ਕਰਕੇ ਤੁਸੀਂ ਇਸ ਇਸ਼ੂ ਨੂੰ ਦੁਬਾਰਾ ਰੇਜ਼ ਨਹੀਂ ਕਰ ਸਕਦੇ।

**ਡਾਕਟਰ ਭਗਤ ਸਿੰਘ** : ** ** **

**Mr Speaker** : I am sorry. This is no point of order.

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਸ ਬਾਰੇ ਕਾਫੀ ਦਿਨਾਂ ਤੋਂ ਬਹਿਸ ਚੱਲ ਰਹੀ ਹੈ। (ਵਿਘਨ) ਕਮ-ਅਜ਼-ਕਮ ਤੁਸੀਂ ਦੋਨਾਂ ਤੋਂ ਅਸਤੀਫੇ ਲੈ ਲਵੋ, ਇਸ ਤਰ੍ਹਾਂ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋ ਜਾਵੇਗਾ। ਤੁਸੀਂ ਦੋਨਾਂ ਦੇ ਅਸਤੀਫੇ ਲੈ ਲਵੋ। (ਵਿਘਨ)।

---

## LEGISLATIVE BUSINESS

### The Punjab Municipal Corporation (Amendment) Bill, 1979

**Finance Minister (Sardar Balwant Singh)** : Sir, I beg to introduce the Punjab Municipal Corporation (Amendment) Bill.

Sir, I also beg to move—

> That the Punjab Municipal Corporation (Amendment) Bill be taken into consideration at once.

ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਬੜਾ ਸਿੰਪਲ ਜਿਹਾ ਬਿੱਲ ਹੈ। ਇਸ ਵਿਚ ਦੋ ਤਬਦੀਲੀਆਂ ਕੀਤੀਆਂ ਜਾ ਰਹੀਆਂ ਹਨ। ਇਹ ਤਬਦੀਲੀਆਂ ਲੈਜਿਸਲੇਟਰਜ਼ ਦੀ ਸਲਾਹ ਨਾਲ ਹੀ ਲਿਆਂਦੀਆਂ ਗਈਆਂ ਹਨ। ਇਕ ਤਾਂ ਇਹ ਹੈ ਕਿ ਜਿਹੜਾ ਕਾਰਪੋਰੇਸ਼ਨ ਐਕਟ ਹੈ ਉਸ ਵਿਚ ਕੰਪਾਊਂਡ ਕਰਨ ਦੀ ਕਲਾਜ਼ ਨਹੀਂ ਸੀ, ਜਿਸ ਤਰ੍ਹਾਂ ਮਿਊਂਸਪਲ ਕਮੇਟੀਆਂ ਵਿਚ ਕੰਪਾਊਂਡ ਕਰਨ ਦੀ ਕਲਾਜ਼ ਹੈ। ਇਹ ਕਲਾਜ਼ ਕਾਰਪੋਰੇਸ਼ਨ ਐਕਟ ਵਿਚ ਨਾ ਹੋਣ ਕਾਰਨ ਬੜੀਆਂ ਡਿਫੀ-ਕਲਟੀਜ਼ ਪੇਸ਼ ਆਉਂਦੀਆਂ ਸਨ। ਜੇ ਕੰਪਾਊਂਡ ਕਰਨ ਦੀ ਸ਼ਕਤੀ ਕਾਰਪੋਰੇਸ਼ਨ ਕੋਲ ਹੋਵੇ ਤਾਂ ਬਹੁਤ ਸਾਰੇ ਕੇਸਿਜ਼ ਵਿਚ ਜਨਤਾ ਨੂੰ ਇਸ ਦਾ ਫਾਇਦਾ ਹੋਵੇਗਾ, ਉਨ੍ਹਾਂ ਨੂੰ ਫੈਸਿਲਿਟੀ ਹੋਵੇਗੀ। ਇਹ ਜਿਹੜੀ ਇਸ ਕਿਸਮ ਦੀ ਮਿਊਂਸਪਲ ਐਕਟ ਵਿਚ ਕੰਪਾਊਂਡ ਕਰਨ ਦੀ ਫੈਸਿਲਿਟੀ ਹੈ, ਇਸ ਫੈਸਿਲਟੀ ਨੂੰ ਕਾਰਪੋਰੇਸ਼ਨ ਵਿਚ ਸ਼ਾਮਿਲ ਕਰਨਾ ਚਾਹੁੰਦੇ ਹਾਂ। ਦੂਸਰਾ ਇਹ ਕਿ ਬਰਥ ਐਂਡ ਡੈਥ ਕਾਨੂੰਨ 1969 ਵਿਚ ਜਿਹੜਾ ਬਣਿਆ ਉਸ ਦੇ ਮੁਤਾਬਿਕ ਕਾਰਪੋਰੇਸ਼ਨ ਦੇ ਐਕਟ ਦੀ ਪਰੋ-ਵੀਜ਼ਨ ਰੀਡੰਡੈਂਟ ਹੈ। ਇਸ ਪਰੋਵੀਜ਼ਨ ਨੂੰ ਡਰਾਪ ਕਰ ਦਿਤਾ ਜਾਵੇ ਅਤੇ ਕੰਪਾਊਂਡ ਕਰਨ ਦੀ ਪਰੋਵੀਜ਼ਨ ਮੰਨੀ ਜਾਵੇ।

---

**Expunged as ordered by the Chair.

**Mr. Speaker** : Motion moved—

That the Punjab Municipal Corporation (Amendment) Bill be taken into consideration at once.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਵ): ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜਦੋਂ ਇਹ ਕਾਰਪੋਰੇਸ਼ਨਜ਼ ਬਣਾਈਆਂ ਗਈਆਂ ਸਨ ਅਤੇ ਜਦੋਂ ਕਾਰਪੋਰੇਸ਼ਨਜ਼ ਐਕਟ ਬਣਿਆ ਸੀ ਤਾਂ ਉਸ ਦਾ ਮਕਸਦ ਇਹ ਸੀ ਕਿ ਬਹੁਤ ਸਾਰੀਆਂ ਪਾਵਰਜ਼ ਡੀਸੈਂਟਰੇਲਾਈਜ਼ ਕਰਨੀਆਂ ਹਨ। ਉਨ੍ਹਾਂ ਨੂੰ ਅਟਾਨੌਮੀ ਮਿਲਣੀ ਸੀ ਜਿਹੜੀ ਕਿ ਐਕਟ ਰਾਹੀਂ ਦਿੱਤੀ ਗਈ ਸੀ। ਪਰ ਇਹ ਵਕਤ ਵਕਤ ਤੇ ਅਮੈਂਡਮੈਂਟਸ ਲਿਆ ਕੇ ਉਹ ਅਟਾਨੌਮੀ ਖੋਹ ਰਹੇ ਹਨ। ਇਸ ਵਿਚ 394(ੲ) ਦੀ ਐਡੀਸ਼ਨ ਕੀਤੀ ਗਈ ਹੈ। ਇਸ ਵਿਚ ਇਨ੍ਹਾਂ ਨੇ ਕਿਹਾ ਹੈ :

"Save as other wise provided in this Act, no court shall try any offence made punishable by or under this Act........"

ਇਸ ਦੇ ਵਿਚ ਕੋਰਟਸ ਨੂੰ ਬਾਰ ਕਰ ਦਿੱਤਾ ਹੈ ਅਤੇ ਇਕ ਸ਼ਹਿਰੀ ਦੇ ਹਕੂਕ ਖੋਹੇ ਜਾ ਰਹੇ ਹਨ ਕਿਉਂਕਿ ਉਹ ਅਦਾਲਤ ਵਿਚ ਕਾਰਪੋਰੇਸ਼ਨ ਦੀ ਆਗਿਆ ਤੋਂ ਬਿਨਾਂ ਨਹੀਂ ਜਾ ਸਕਦਾ। ਇਹ ਸ਼ਹਿਰੀਆਂ ਨਾਲ ਜ਼ਿਆਦਤੀ ਹੈ। ਕੋਈ ਆਂਢ ਗਵਾਂਢ ਨਾਲ ਝਗੜਾ ਹੋ ਜਾਵੇ ਜਾਂ ਕਾਰਪੋਰੇਸ਼ਨ ਨਾਲ ਹੋ ਜਾਵੇ, ਕਾਰਪੋਰੇਸ਼ਨ ਕੋਰਟ ਵਿਚ ਜਾਣ ਦੀ ਇਜਾਜ਼ਤ ਨਾ ਦੇਵੇ ਇਹ ਜ਼ਿਆਦਤੀ ਹੀ ਹੈ।

5.00 ਸ਼ਾਮ

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਐਕਟ ਵਿਚ ਅਗੇ ਪ੍ਰੋਵੀਜ਼ਨ ਸੀ ਕਿ ਜਿਹੜੀਆਂ 4 ਸਰਵਿਸਿਜ਼ ਹਨ ਸੈਕਟਰੀ, ਹੈਲਥ ਅਫ਼ਸਰ, ਇਨਜੀਨੀਅਰ ਅਤੇ ਅਕਾਊਂਟਸ ਅਫ਼ਸਰ ਇਹ ਸਿਰਫ਼ ਸਰਕਾਰ ਭੇਜੇਗੀ ਅਤੇ ਬਾਕੀ ਦੀਆਂ ਅਪੁਆਇੰਟਮੈਂਟਸ ਕਾਰਪੋਰੇਸ਼ਨ ਆਪ ਕਰੇਗੀ ਔਰ ਇਹ ਅਖਤਿਆਰਾਤ ਕਮਿਸ਼ਨਰ ਨੂੰ ਦਿੱਤੇ ਸਨ, ਮਗਰ ਪਿਛੇ ਜਿਹੇ ਅਮੈਂਡਮੈਂਟਸ ਲਿਆ ਕੇ 23 ਆਸਾਮੀਆਂ ਕਾਰਪੋਰੇਸ਼ਨ ਦੇ ਪਰਵਿਊ ਵਿਚੋਂ ਕੱਢ ਦਿੱਤੀਆਂ। ਉਨ੍ਹਾਂ ਵਿਚ ਛੋਟੇ ਛੋਟੇ ਕਰਮਚਾਰੀ ਹਨ ਜਿਵੇਂ ਕਿ ਓਵਰ ਸੀਅਰ, ਅਸਿਸਟੈਂਟ ਸੁਪਰਡੰਟ, ਹੈਡ ਡਰਾਫ਼ਟਸਮੈਨ ਆਦਿ। ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਉਥੇ ਇਹ ਹਾਲਤ ਹੋ ਗਈ ਹੈ ਕਿ ਅਗਰ ਇਕ ਐਸ.ਓ. ਦੀ ਟਰਾਂਸਫਰ ਹੋ ਜਾਂਦੀ ਹੈ ਤਾਂ 6,6 ਮਹੀਨੇ ਦੂਸਰਾ ਓਵਰ ਸੀਅਰ ਅਪੁਆਇੰਟ ਹੋ ਕੇ ਨਹੀਂ ਆਉਂਦਾ। ਸਾਰਾ ਕੰਮ ਰੁਕ ਜਾਂਦਾ ਹੈ। ਇਸ ਤਰ੍ਹਾਂ ਕਰਕੇ ਅਟਾਨੌਮੀ ਦੇਣ ਦੀ ਬਜਾਏ ਅਟਾਨੌਮੀ ਕੱਟ ਕੀਤੀ ਜਾ ਰਹੀ ਹੈ। ਜਾਂ ਤਾਂ ਕਾਰਪੋਰੇਸ਼ਨਜ਼ ਬੰਦ ਕਰ ਦਿਓ। ਅਗਰ ਐਕਟ ਬਣਾਇਆ ਹੈ ਤਾਂ ਅਟਾਨੌਮੀ ਦਿਓ। ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਖਾਸ ਤੌਰ ਤੇ ਅਕਾਲੀ ਪਾਰਟੀ ਅਟਾਨੌਮੀ ਮੰਗਦੀ ਹੈ। ਕੁਝ ਹੋਰ ਕਹਿੰਦੇ ਹਨ ਕਿ ਅਸੀਂ ਆਪਣੀ ਸਟੇਟ ਬਣਾਵਾਂਗੇ। (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਜਿਹੜੀ ਹੈ ਇਹ ਥੱਲੇ ਵੀ ਆਪਣੀਆਂ ਪਾਵਰਜ਼ ਦੇਵੇ। ਜੇਕਰ ਇਹ ਪਾਵਰਜ਼ ਆਪਣੇ ਕੋਲ ਰਖਣਾ ਚਾਹੁੰਦੇ ਹਨ ਤਾਂ ਇਹ ਕਾਰਪੋਰੇਸ਼ਨ ਨੂੰ ਵੀ ਦੇਣ। ਡਿਪਟੀ ਸਪੀਕਰ ਸਾਹਿਬ, ਕਾਰਪੋਰੇਸ਼ਨ ਐਕਟ ਦੇ ਅੰਦਰ ਇਹ ਹੈ ਕਿ ਇਕ ਰੁਪਏ ਤੋਂ ਲੈ ਕੇ 500 ਰੁਪਏ ਤਕ ਜਿਹੜੀਆਂ ਆਸਾਮੀਆਂ ਹਨ ਉਨ੍ਹਾਂ ਦੀ ਅਪੁਆਇੰਟਮੈਂਟ ਕਮਿਸ਼ਨਰ, ਕਾਰਪੋਰੇਸ਼ਨ ਦਾ ਕਰੇਗਾ। ਉਸ ਤੋਂ ਉਪਰ ਜਿਹੜੀ ਵੱਡੀ ਅਪੁਆਇੰਟਮੈਂਟ ਹੈ ਉਹ ਕਾਰਪੋਰੇਸ਼ਨ ਦੇ ਚੁਣੇ ਹੋਏ ਮੈਂਬਰਜ਼ ਕਰ ਸਕਦੇ ਹਨ। ਮਗਰ ਹੁਣ ਸਾਰੀਆਂ ਦੀਆਂ ਸਾਰੀਆਂ ਪਾਵਰਜ਼ ਸਰਕਾਰ ਆਪਣੇ ਕੋਲ ਲੈ ਰਹੀ ਹੈ। ਮੈਂ ਪੁਛਦਾ ਹਾਂ ਕਿ ਇਸ ਤਰ੍ਹਾਂ ਕਾਰਪੋਰੇਸ਼ਨ ਦੀ ਕੀ ਡਿਵੈਲਪਮੈਂਟ ਹੋਵੇਗੀ ਔਰ

ਕਮਿਸ਼ਨਰ ਕੀ ਕਰੇਗਾ ? ਮੈਂ ਇਸ ਵੇਲੇ ਕਾਰਪੋਰੇਸ਼ਨ ਦਾ ਬਤੌਰ ਇਕ ਐਮ. ਐਲ. ਏ. ਹੁੰਦਾ ਹੋਇਆ ਬਾਕੀਆਂ ਸਾਥੀਆਂ ਵਾਂਗ ਐਡਵਾਈਜ਼ਰ ਹਾਂ। ਮੇਰੇ ਜਿਹੜੇ ਬਾਕੀ ਸਾਥੀ ਅੰਮ੍ਰਿਤਸਰ ਅਤੇ ਜਲੰਧਰ ਕਾਰਪੋਰੇਸ਼ਨ ਵਿਚ ਕੰਮ ਕਰਦੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਕੀ ਡਿਫੀਕਲਟੀਜ਼ ਆ ਰਹੀਆਂ ਹਨ ਕਿਉਂਕਿ ਸਾਰੀਆਂ ਪਾਵਰਜ਼ ਇਨ੍ਹਾਂ ਨੇ ਖਿਚ ਲਈਆਂ ਹਨ। ਡਿਪਟੀ ਸਪੀਕਰ ਸਾਹਿਬ, ਕਾਰਪੋਰੇਸ਼ਨ ਕੋਲ ਸੀਵਰੇਜ ਦਾ ਕੰਮ ਸੀ ਉਹ ਇਨ੍ਹਾਂ ਨੇ ਸੀਵਰੇਜ ਬੋਰਡ ਨੂੰ ਦੇ ਦਿੱਤਾ। ਇਹ ਬੋਰਡ ਬਣਾਉਣਾ ਤਾਂ ਇਨ੍ਹਾਂ ਦਾ ਕੰਮ ਹੀ ਸੀ। ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ 3, 4 ਸਾਲਾਂ ਵਿਚ 20 ਕਰੋੜ ਰੁਪਿਆ ਲੁਧਿਆਣਾ ਵਿਚ ਮਿਲੇਗਾ। ਹਾਲਤ ਇਹ ਹੈ ਕਿ ਜਿਹੜਾ ਠੇਕਾ ਦਿਤਾ ਹੋਇਆ ਸੀ ਉਹ ਹੁਣ ਬੰਦ ਹੋ ਗਿਆ ਹੈ। ਜਿਹੜੀਆਂ ਇੱਟਾਂ ਠੇਕੇਦਾਰ ਨੂੰ 97 ਰੁਪਏ ਹਜ਼ਾਰ ਤੇ ਮਿਲਣੀਆਂ ਸਨ, ਸਪਾਂਸਰਡ ਕੋਲ ਤੇ, ਚੂੰਕਿ ਹੁਣ ਬੋਰਡ ਕੋਲ ਕੰਮ ਚਲਾ ਗਿਆ ਹੈ ਇਸ ਲਈ ਉਸ ਰੇਟ ਤੇ ਇੱਟਾਂ ਨਹੀਂ ਮਿਲ ਸਕਦੀਆਂ, ਹੁਣ 297 ਰੁਪਏ ਤੇ ਮਿਲ ਰਹੀਆਂ ਹਨ। ਇਹ ਜਿਹੜਾ ਬਰਡਨ ਹੈ ਨਾ ਕਾਰਪੋਰੇਸ਼ਨ ਸਹਿਨ ਕਰ ਸਕਦੀ ਹੈ ਅਤੇ ਨਾ ਹੀ ਬੋਰਡ। ਹੁਣ ਜਿਹੜੀ ਸੀਵਰੇਜ ਦੀ ਡਿਵੈਲਪਮੈਂਟ ਸੀ ਉਹ ਰੁਕ ਗਈ ਹੈ। ਇਸ ਤੋਂ ਅਗੇ ਐਕਟ ਵਿੱਚ ਪ੍ਰੋਵਾਈਡਿਡ ਹੈ ਕਿ ਜਦੋਂ ਕਾਰਪੋਰੇਸ਼ਨ ਬਣ ਜਾਏ-ਗੀ ਤਾਂ ਉਥੇ ਡੁਪਲੀਕੇਟ ਅਥਾਰਟੀ ਨਹੀਂ ਹੋਵੇਗੀ। ਪਰ ਉਥੇ ਹੁਣ ਵੀ ਇਮਪਰੂਵਮੈਂਟ ਟਰਸਟ ਕੰਮ ਕਰ ਰਿਹਾ ਹੈ। ਉਸ ਦਾ ਵੀ ਇਸ ਹਾਊਸ ਵਿਚ ਪਿਛੇ ਜਿਹੇ ਜ਼ਿਕਰ ਆਇਆ ਸੀ, ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ। ਉਥੇ ਡੁਪਲੀਕੇਸੀ ਹੋ ਰਹੀ ਹੈ। ਹਾਊਸਿੰਗ ਬੋਰਡ ਉਥੇ ਕੰਮ ਕਰਦਾ ਹੈ। ਇਹ ਜਿਹੜੀਆਂ ਸੜਕਾਂ ਦੀ ਮੁਰੰਮਤ ਦਾ ਕੰਮ ਹੈ ਇਹ ਠੱਪ ਪਿਆ ਹੈ। ਸਰਕਾਰ ਕਾਰਪੋਰੇਸ਼ਨਜ਼ ਕੋਲੋਂ ਤਾਕਤ ਖੋਈ ਜਾ ਰਹੀ ਹੈ। ਤਿੰਨ ਸ਼ਹਿਰਾਂ ਨੂੰ ਬਿਊਟੀਫਾਈ ਕਰਨ ਲਈ, ਮੌਡਰਨ ਬਣਾਉਣ ਲਈ, ਕਾਰਪੋਰੇਸ਼ਨਜ਼ ਨੂੰ ਅਟਾਨੋਮੀ ਦਿੱਤੀ ਸੀ, ਇਹ ਖੋਹਣੀ ਨਹੀਂ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਦੀ ਹਦੂਦ ਹੋਰ ਵੱਧ ਗਈ ਹੈ ਕਿਉਂਕਿ ਇਸ ਵਿਚ 100, 150 ਪਿੰਡ ਹੋਰ ਆ ਗਏ ਹਨ। ਪਰ ਆਮਦਨੀ ਦਾ ਜ਼ਰੀਆ ਕੋਈ ਨਹੀਂ ਵਧਿਆ। ਕਾਰਪੋਰੇਸ਼ਨ ਐਕਟ ਵਿਚ ਪ੍ਰੋਵਾਈਡਿਡ ਸੀ ਕਿ ਕਾਰਪੋਰੇਸ਼ਨ ਨੂੰ ਇਲੈਕਟ੍ਰੀਸਿਟੀ ਡਿਊਟੀ, ਰੋਡ ਟੈਕਸ, ਸਟੈਂਪ ਡਿਊਟੀ, ਐਂਟਰਟੇਨਮੈਂਟ ਟੈਕਸ ਦਿਤਾ ਜਾਏਗਾ ਪਰ ਅਜੇ ਤਕ ਕੋਈ ਚੀਜ਼ ਨਹੀਂ ਦਿੱਤੀ ਗਈ। ਇਹੀ ਵਜਾਹ ਹੈ ਕਿ ਕਾਰਪੋਰੇਸ਼ਨਜ਼ ਦਾ ਮਿਉਂਸਪਲ ਕਮੇਟੀਆਂ ਨਾਲੋਂ ਵੀ ਬੁਰਾ ਹਾਲ ਹੋ ਗਿਆ ਹੈ। ਸਟਾਫ ਵੱਧ ਗਿਆ ਹੈ, ਖਰਚ ਵੱਧ ਗਿਆ ਹੈ ਮਗਰ ਆਮਦਨ ਦਾ ਕੋਈ ਜ਼ਰੀਆ ਨਹੀਂ ਵੱਧਿਆ। ਮੈਂ ਕਹਿੰਦਾ ਹਾਂ ਕਿ ਬਜਾਏ ਤਾਕਤ ਖੋਹਣ ਦੇ ਜਿਹੜੀਆਂ ਐਕਟ ਵਿਚ ਆਲਰੇਡੀ ਪ੍ਰੋਵਾਈਡਿਡ ਹਨ ਉਹ ਤਾਕਤਾਂ ਬਹਾਲ ਰੱਖਣੀਆਂ ਚਹੀਦੀਆਂ ਹਨ ਤਾਕਿ ਸ਼ਹਿਰ ਦੀ ਬਹਿਬੂਦੀ ਹੋ ਸਕੇ। ਬਾਹਰ ਦੀਆਂ ਬਹੁਤ ਸਾਰੀਆਂ ਸੜਕਾਂ ਪੀ. ਡਬਲਯੂ. ਡੀ. ਦੇ ਅੰਡਰ ਆਉਂਦੀਆਂ ਹਨ। ਉਹ ਕਾਰਪੋਰੇਸ਼ਨ ਦੀ ਹਦੂਦ ਵਿਚ ਆ ਚੁੱਕੀਆਂ ਹਨ। ਜਿਸ ਤਰ੍ਹਾਂ ਸਾਡੀ ਜਗਰਾਉਂ ਸੜਕ ਹੈ, ਸਮਰਾਲਾ ਦੀ ਹੈ, ਗਿਲ ਸੜਕ ਹੈ, ਜੀ.ਟੀ. ਰੋਡ ਹੈ ਅਤੇ ਲਿੰਕ ਰੋਡ ਹੈ। ਇਸ ਦੀ ਮੇਂਟੀਨੈਂਸ ਸਾਰੀ ਪੀ. ਡਬਲਯੂ. ਡੀ. ਦੇ ਕੋਲ ਹੈ, ਬਜਟ ਸਾਰਾ ਪੀ. ਡਬਲਯੂ. ਡੀ. ਕੋਲ ਹੈ ਪਰ ਇਨ੍ਹਾਂ ਸੜਕਾਂ ਦਾ ਹਿੱਸਾ ਕਾਰਪੋਰੇਸ਼ਨ ਵਿਚ ਆਉਂਦਾ ਹੈ। ਜਿਹੜਾ ਬਜਟ ਹੈ ਉਹ ਵੀ ਸਾਰਾ ਕਾਰਪੋਰੇਸ਼ਨ ਨੂੰ ਹੀ ਟਰਾਂਸਫ਼ਰ ਹੋ ਜਾਵੇ ਤਾਂਕਿ ਸ਼ਹਿਰ ਦੀ ਡਿਵੈਲਪਮੈਂਟ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਉਥੋਂ ਦੀ ਲੰਘਦੇ ਹੋ। ਲਿੰਕ ਰੋਡ ਦੀ ਕਿੰਨੀ ਬੁਰੀ ਹਾਲਤ ਹੈ। ਸਾਰੇ ਖੱਡੇ ਪਏ ਹੋਏ ਹਨ। ਬਰਸਾਤਾਂ ਦੇ ਦਿਨਾਂ ਵਿਚ ਪਾਣੀ ਖੜਾ ਰਹਿੰਦਾ ਹੈ। (ਘੰਟੀ) ਇਸ ਦੇ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਇਕ ਦੋ ਐਕਟ ਹੋਰ ਹਨ, ਜਿਵੇਂ ਲੈਂਡ ਸੀਲਿੰਗ ਐਕਟ, ਕਾਲੋਨਾਈਜ਼ੇਸ਼ਨ ਐਕਟ।

**ਸ਼੍ਰੀ ਡਿਪਟੀ ਸਪੀਕਰ :** ਗੁਪਤਾ ਜੀ, ਤੁਸੀਂ ਰੇਲੇਵੇਂਟ ਬੋਲੋ। (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਕਾਰਪੋਰੇਸ਼ਨ ਦੀ ਡਿਵੈਲਪਮੈਂਟ ਰੁੱਕ ਗਈ ਹੈ। ਉਸ ਦੇ ਕੰਮ ਵਿਚ ਰੁਕਾਵਟ ਪੈਦਾ ਕੀਤੀ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਹਰ ਸਾਲ ਲੁਧਿਆਣਾ ਦੀ ਆਬਾਦੀ ਕੰਮ-ਅਜ਼-ਕੰਮ ਇਕ ਲੱਖ ਤੋਂ ਜ਼ਿਆਦਾ ਵੱਧ ਜਾਂਦੀ ਹੈ। ਉਸ ਦੇ ਵਾਸਤੇ 20 ਹਜ਼ਾਰ ਮਕਾਨ ਚਾਹੀਦੇ ਹਨ, ਪਰ ਉਥੇ ਕੋਈ ਕੰਮ ਨਹੀਂ ਹੋ ਰਿਹਾ ਕਿਉਂਕਿ ਡੁਪਲੀਕੇਟ ਅਥਾਰਟੀ ਹੈ। ਇਮਪਰੂਵਮੈਂਟ ਟਰਸਟ ਮਕਾਨ ਨਹੀਂ ਬਣਾ ਰਿਹਾ। ਕਾਰਪੋ- ਰੇਸ਼ਨ ਕੋਲ ਪੈਵਰਜ਼ ਨਹੀਂ ਹਨ ਕਿ ਉਹ ਜਗ੍ਹਾ ਐਕੁਆਇਰ ਕਰਕੇ ਕਾਲੋਨੀਜ਼ ਬਣਾਏ। ਮਿਉਂਸਿਪਲ ਕਮੇਟੀਆਂ ਦੇ ਇਲੈਕਸ਼ਨਜ਼ ਆ ਰਹੇ ਹਨ, ਸਰਕਾਰ ਬੜੀ ਇੰਟਰਫੀਅਰੈਂਸ ਕਰ ਰਹੀ ਹੈ। ਸਾਥੀ ਚਮਨ ਲਾਲ ਨੇ ਜ਼ਿਕਰ ਕੀਤਾ ਸੀ ਕਿ ਸੁਜਾਨਪੁਰ ਜਿਨ੍ਹਾਂ ਨੇ ਦਰਖਾਸਤਾਂ ਦਿੱਤੀਆਂ ਹਨ ਉਨ੍ਹਾਂ ਨੂੰ ਟੈਂਪਰ ਵਿਚ ਕੀਤਾ ਜਾ ਰਿਹਾ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਰੈਲੇਵੈਂਟ ਬੋਲੋ। ਇਹ ਮਿਊਂਸਪਲ ਕਮੇਟੀਆਂ ਦਾ ਬਿਲ ਨਹੀਂ ਹੈ। ਹੁਣ ਤੁਸੀਂ ਇਕ ਮਿੰਟ ਵਿਚ ਵਾਈਂਡ ਅੱਪ ਕਰ ਦਿਓ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਮੈਂ ਅਰਜ਼ ਕਰਾਂਗਾ ਕਿ ਕਾਰਪੋਰੇਸ਼ਨਾਂ ਬਣ ਗਈਆਂ ਪਰ ਮੁਲਾਜ਼ਮਾਂ ਨੂੰ ਕੋਈ ਫਾਇਦਾ ਨਹੀਂ ਹੋਇਆ। ਸਰਕਾਰੀ ਮੁਲਾਜ਼ਮ ਜੋ ਹਨ, ਉਹ ਅਲਾਊਂਸ ਲੈਣ ਲਗ ਪਏ ਹਨ ਪਰ ਕਾਰਪੋਰੇਸ਼ਨਾਂ ਨੂੰ ਉਹ ਅਲਾਊਂਸ ਨਹੀਂ ਮਿਲਿਆ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ। ਬਸ ਇਤਨਾ ਹੀ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਡਿਪਟੀ ਸਪੀਕਰ ਸਾਹਿਬ, ਪੰਜਾਬ ਮਿਊਂਸਪਲ ਕਾਰਪੋਰੇਸ਼ਨ (ਸੋਧਨਾ) ਬਿਲ, 1979 ਜੋ ਸਰਦਾਰ ਬਲਵੰਤ ਸਿੰਘ ਜੀ ਨੇ ਲਿਆਂਦਾ ਹੈ .......

**ਸ੍ਰੀ ਡਿਪਟੀ ਸਪੀਕਰ**: ਮੈਂ ਬੇਨਤੀ ਕਰਾਂਗਾ, ਡਾਂਗ ਸਾਹਿਬ, ਕਿ ਬਿਲ ਬਹੁਤ ਹਨ, ਇਸ ਲਈ ਬਹੁਤ ਥੋੜ੍ਹਾ ਟਾਈਮ ਲਵੋ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਮੈਂ ਥੋੜ੍ਹਾ ਟਾਈਮ ਹੀ ਲਵਾਂਗਾ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੈਦਾਇਸ਼ ਅਤੇ ਮੌਤ ਦਰਜ ਕਰਨ ਬਾਰੇ ਵਖਰਾ ਕਾਨੂੰਨ ਬਣਾਇਆ ਗਿਆ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਐਕਟ ਬਨਣ ਦੇ ਨਾਲ ਜਿਸ ਦਾ ਕਿ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਹੁਣ ਇਹ ਹੋਵੇਗਾ ਕਿ ਜਨਮ ਅਤੇ ਮਰਨ ਦਾ ਇੰਦਰਾਜ ਇਸ ਕਾਰਪੋਰੇਸ਼ਨ ਵਿਚ ਹੋਵੇ। ਜੇਕਰ ਕਿਸੇ ਨੂੰ ਬਰਥ ਅਤੇ ਮੌਤ ਦਾ ਸਰਟੀਫੀਕੇਟ ਚਾਹੀਦਾ ਹੈ ਅਤੇ ਗਰੀਬ ਕਿਸੇ ਵਜਾ ਕਰਕੇ ਆਪਣੇ ਬਚੇ ਦੀ ਪੈਦਾਇਸ਼ ਅਤੇ ਮੌਤ ਦਰਜ ਕਰਵਾਉਣਾ ਭੁਲ ਜਾਂਦਾ ਹੈ ਤਾਂ ਉਹ ਗਰੀਬ ਬੰਦਾ ਅਰਜ਼ੀ ਦਿੰਦਾ ਸੀ ਤਾਂ ਕਾਰਪੋਰੇਸ਼ਨ ਅਥਾਰਟੀ ਤਸਦੀਕ ਕਰਕੇ ਅਤੇ ਮਾੜਾ ਮੋਟਾ ਜੁਰਮਾਨਾ ਕਰਕੇ ਉਹ ਪਹਿਲਾ ਪੈਦਾਇਸ਼ ਅਤੇ ਮੌਤ ਦਾ ਸਰਟੀਫੀਕੇਟ ਦੇ ਦਿੰਦੇ ਸਨ। ਇੱਕ ਹਜ਼ਾਰ ਵਿਚੋਂ ਕੋਈ ਸ਼ਾਇਦ ਹੀ ਇੱਕ ਕੇਸ ਹੋਵੇਗਾ ਜਿਸਨੇ ਪੈਦਾਇਸ਼ ਅਤੇ ਮੌਤ ਦਾ ਗਲਤ ਸਰਟੀਫੀਕੇਟ ਲਿਤਾ ਹੋਵੇ ਲੇਕਿਨ ਹੁਣ ਵਖਰਾ ਕਾਨੂੰਨ ਬਣਾ ਦਿੱਤਾ। ਜਿਸ ਨੇ ਹੁਣ ਪੈਦਾਇਸ਼ ਅਤੇ ਮੌਤ ਦਾ ਸਰਟੀਫੀਕੇਟ ਲੈਣਾ ਹੈ ਉਹ ਤਿੰਨ ਰੁਪਏ ਦਾ ਅਸ਼ਟਾਮ ਖਰੀਦੇਗਾ ਅਤੇ ਫਸਟ ਕਲਾਸ ਮੈਜਿਸਟਰੇਟ ਕੋਲੋਂ ਤਸਦੀਕ ਕਰਵਾਏਗਾ ਅਤੇ ਇਸ ਤਰ੍ਹਾਂ ਉਸ ਦੇ 20-25 ਰੁਪਏ ਲਗ ਜਾਣਗੇ। ਕਈ ਦਫਾ ਤਾਂ 50/- ਰੁਪਏ ਖਰਚ ਆ ਜਾਂਦਾ ਹੈ ਫਿਰ ਉਹ ਇਨਕੁਆਇਰੀ ਕਰਨਗੇ। ਮੈਂ, ਡਿਪਟੀ ਸਪੀਕਰ

ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਤਰ੍ਹਾਂ ਤੁਸੀਂ ਦੋ ਚੀਜ਼ਾਂ ਕਰ ਦਿੱਤੀਆ ਹਨ। ਬਰਥ ਅਤੇ ਡੈਥ ਦਾ ਸਰਟੀਫੀਕੇਟ ਕਾਰਪੋਰੇਸ਼ਨਾਂ ਬਣਾਉਣਗੀਆਂ। ਮਿਊਂਸਿਪਲ ਕਮੇਟੀਆਂ ਜੋ ਹਨ, ਉਹ ਕੀ ਕਰਨਗੀਆਂ ? ਜੇਕਰ ਬਰਥ ਅਤੇ ਡੈਥ ਲਿਖਣ ਤੋਂ ਰਹਿ ਗਈ ਤਾਂ ਲੋਕਾਂ ਨੂੰ ਤਕਲੀਫਾਂ ਹੋਣਗੀਆਂ। ਮੈਂ ਸਮਝਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਤਕਲੀਫਾਂ ਇਤਨੀਆਂ ਹੋਣਗੀਆਂ ਜਿਸ ਦੀ ਕਿ ਹਦ ਨਹੀਂ ਹੈ। ਜਦੋਂ ਵੀ ਇਹ ਕਾਨੂੰਨ ਬਣਾਇਆ ਸੀ ਤਾਂ ਮੈਂ ਉਸ ਵੇਲੇ ਕਿਹਾ ਸੀ ਕਿ ਇਹ ਚੀਜ਼ ਮਿਊਂਸਪਲ ਕਮੇਟੀਆਂ ਕੋਲ ਰਹਿਣੀ ਚਾਹੀਦੀ ਹੈ ਅਤੇ ਕਾਰਪੋਰੇਸ਼ਨਾਂ ਕੋਲ ਨਹੀਂ ਜਾਣੀ ਚਾਹੀਦੀ ਜਿਸ ਨਾਲ ਲੋਕਾਂ ਨੂੰ ਤਕਲੀਫ ਵੱਧ ਜਾਵੇਗੀ। ਮੈਂ ਕਾਨੂੰਨ ਬਨਣ ਤੋਂ ਬਾਅਦ ਵੀ ਲਿਖਕੇ ਪਰੋਪੋਜ਼ਲ ਭੇਜੀ ਸੀ ਕਿ ਜਦੋਂ ਵੀ ਮੀਟਿੰਗ ਹੋਵੇ ਤਾਂ ਉਸ ਵੇਲੇ ਇਸ ਤੇ ਬਹਿਸ ਹੋਵੇ ਕਿ ਲੋਕਾਂ ਨੂੰ ਕਿਤਨੀ ਤਕਲੀਫ ਹੈ। ਇਸ ਲਈ ਇਹ ਐਕਟ ਠੀਕ ਨਹੀਂ ਇਸ ਨਾਲ ਲੋਕਾਂ ਦੀਆਂ ਤਕਲੀਫਾਂ ਵੱਧ ਜਾਣਗੀਆਂ। ਇਸ ਲਈ ਇਸ ਐਕਟ ਵੱਲ ਧਿਆਨ ਦਿਉ।

**ਵਿੱਤ ਮੰਤਰੀ**: (ਬੈਠੇ ਬੈਠੇ) ਇਹ ਐਕਟ ਵੀ ਕਾਂਗਰਸ ਸਰਕਾਰ ਦਾ ਬਣਾਇਆ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ ਮੇਰੇ ਨਾਲ ਗੱਲ ਕਰੋ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਰੋਕੋ। ਕਾਰਪੋਰੇਸ਼ਨ ਐਕਟ ਜਿਹੜਾ ਬਣਾਇਆ ਗਿਆ ਹੈ। ਇਕ ਆਦਮੀ ਜੇਕਰ ਨਕਸ਼ਾ ਨਹੀਂ ਬਣਾਉਂਦਾ ਅਤੇ ਆਪਣੀ ਬਿਲਡਿੰਗ ਬਗੈਰ ਨਕਸ਼ੇ ਤੋਂ ਬਣਾ ਲੈਂਦਾ ਹੈ ਤਾਂ ਉਸ ਬਿਲਡਿੰਗ ਨੂੰ ਹੀ ਢਾਹ ਦਿਓ। ਇਹ ਡਿਪਟੀ ਸਪੀਕਰ ਸਾਹਿਬ, ਨਹੀਂ ਹੋਣਾ ਚਾਹੀਦਾ। ਜੇਕਰ ਉਹ ਬਿਲਡਿੰਗ ਕਿਸੇ ਸੜਕ ਤੇ ਹੈ ਜਾਂ ਪਬਲਿਕ ਪਲੇਸ ਤੇ ਹੈ ਤਾਂ ਜ਼ਰੂਰ ਢਾਹ ਦੇਣੀ ਚਾਹੀਦੀ ਹੈ। ਅਗਰ ਹੈਲਥ ਪੁਆਇੰਟ ਆਫ ਵਿਊ ਦੇ ਨਾਲ ਠੀਕ ਨਹੀਂ ਤਾਂ ਵੀ ਢਾਹ ਦੇਣੀ ਚਾਹੀਦੀ ਹੈ। ਪਰ ਜੇਕਰ ਉਹ ਬਿਲਡਿੰਗ ਸਿਰਫ ਨਕਸ਼ਾ ਪਾਸ ਕਰਵਾਉਣ ਤੋਂ ਬਗੈਰ ਬਣਾਈ ਗਈ ਹੈ ਅਤੇ ਉਹ ਬਿਲਡਿੰਗ ਪਬਲਿਕ ਪਲੇਸ ਤੇ ਨਹੀਂ ਅਤੇ ਹੈਲਥ ਪੁਆਇੰਟ ਆਫ ਵਿਊ ਦੇ ਹਿਸਾਬ ਨਾਲ ਠੀਕ ਹੈ ਤਾਂ ਉਸ ਬਿਲਡਿੰਗ ਨੂੰ ਢਾਉਣਾ ਨਹੀਂ ਚਾਹੀਦਾ ਬਲਕਿ ਜੇ ਨਕਸ਼ਾ ਵਗੈਰਾ ਨਹੀਂ ਬਣਾਇਆ ਤਾਂ ਉਸ ਦਾ ਜੁਰਮਾਨਾ ਵਗੈਰਾ ਲਾ ਕੇ ਠੀਕ ਕਰ ਦੇਣਾ ਚਾਹੀਦਾ ਹੈ ਨਾ ਕਿ ਬਿਲਡਿੰਗ ਹੀ ਢਾਹ ਦਿਉ। ਇਸ ਲਈ ਇਸ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰੋ। (ਵਿਘਨ) ਡਿਪਟੀ ਸਪੀਕਰ ਸਾਹਿਬ ਇਸ ਨਾਲ ਕਾਰਪੋਰੇਸ਼ਨਾਂ ਨੂੰ ਜ਼ਿਆਦਾ ਅਖਤਿਆਰ ਮਿਲ ਜਾਣਗੇ। ਮਿਊਂਸਪਲ ਐਕਟ ਦੇ ਤਹਿਤ ਪਹਿਲਾਂ ਮਿਊਂਨਿਸਪਲ ਕਮੇਟੀਆਂ ਨੂੰ ਜ਼ਿਆਦਾ ਅਖਤਿਆਰ ਸਨ ਪਰ ਹੁਣ ਕਮੇਟੀਆਂ ਜਿਹੜੇ ਹੋਏ ਨੁਮਾਇੰਦੇ ਹਨ ਉਨ੍ਹਾਂ ਨੂੰ ਘੱਟ ਅਖਤਿਆਰ ਹਨ ਪਰ ਕਾਰਪੋਰੇਸ਼ਨਾਂ ਨੂੰ ਵੱਧ ਅਖਤਿਆਰ ਹੋਣਗੇ। ਇਸ ਲਈ ਪੰਜਾਬ ਸਰਕਾਰ ਨੇ ਇਹ ਠੀਕ ਨਹੀਂ ਕੀਤਾ। ਮਿਊਂਨਸਿਪਲ ਕਮੇਟੀਆਂ ਨੂੰ ਪੂਰੇ ਅਖਤਿਆਰ ਦਿਤੇ ਜਾਣ। ਪਹਿਲਾਂ ਮਿਊਂਨਿਸਪਲ ਕਮੇਟੀ ਇਹ ਡੀਸਾਈਡ ਕਰਦੀ ਸੀ ਕਿ ਫਲਾਨਾ ਕੇਸ ਐਗਜ਼ੈਕਟਿਵ ਅਫਸਰ ਨੂੰ ਜਾਂ ਚੁਣੇ ਹੋਏ ਪ੍ਰੈਜ਼ੀਡੈਂਟ ਨੂੰ ਦਿਤਾ ਜਾਵੇ ਜਾਂ ਮਿਊਂਨਿਸਪਲ ਕਮੇਟੀ ਇਸ ਬਾਰੇ ਇੱਕ ਸਬ-ਕਮੇਟੀ ਬਣਾ ਸਕਦੀ ਸੀ। (ਵਿਘਨ) ਹੁਣ ਕਾਰਪੋਰੇਸ਼ਨਜ਼ ਨੂੰ ਪਾਵਰਾਂ ਦੇਣ ਨਾਲ ਮਿਊਂਨਿਸਪਲ ਕਮੇਟੀਆਂ ਦੇ ਅਖਤਿਆਰ ਨੂੰ ਰਸਟੋਰ ਕਰ ਦਿਤਾ ਗਿਆ ਹੈ। ਹੁਣ ਕਾਰਪਰੇਸ਼ਨਾਂ ਦੇ ਚੁਣੇ ਹੋਏ ਜੋ ਨੁਮਾਇੰਦੇ ਹਨ, ਉਨ੍ਹਾਂ ਮੈਂਬਰਾਂ ਨੂੰ ਇਹ ਅਖਤਿਆਰ ਨਹੀਂ ਦੇ ਸਕਦੇ ਸਗੋਂ ਹੁਣ ਇਹ ਅਖਤਿਆਰ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਜਾਂ ਕਿਸੇ ਹੋਰ ਅਫਸਰ ਦੇ ਹੱਥ ਹੋਣਗੇ। ਭਾਵ ਇਹ ਹੈ ਕਿ ਕਿਸੇ ਅਫਸਰ ਕੋਲ ਹੀ ਅਖਤਿਆਰ ਹੁਣ ਦਿਤੇ ਜਾ ਸਕਦੇ ਹਨ। ਇਹ, ਡਿਪਟੀ ਸਪੀਕਰ ਸਾਹਿਬ, ਬਹੁਤ ਮਾੜੀ ਗਲ ਹੈ। ਬਿਓਰੋਕਰੇਸੀ ਦੇ ਵਿਚ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਬਦਕਿਸਮਤੀ

[ਕਾਮਰੇਡ ਸੱਤ ਪਾਲ ਡਾਂਗ]

ਹੈ ਕਿ ਇਹ ਚੀਜ਼ ਠੀਕ ਨਹੀਂ ਹੋਈ। ਪਹਿਲਾਂ ਜਦੋਂ ਕਾਨੂੰਨ ਬਣਿਆ ਸੀ ਤਾਂ ਮੈਂ ਸ੍ਰੀ ਹੰਸ ਰਾਜ ਸ਼ਰਮਾ ਜੀ ਨੂੰ ਵੀ ਇਹ ਕਹਿੰਦਾ ਰਿਹਾ ਹਾਂ ਕਿ ਤੁਸੀਂ ਕਾਨੂੰਨ ਦੇ ਵਿਚ ਲਿਖ ਦਿਓ। ਪਰ ਸ਼ਰਮਾ ਜੀ ਨਹੀਂ ਮੰਨੇ ਪਰ ਕਹਿੰਦੇ ਸਨ ਕਿ ਚੋਣਾਂ ਜਲਦੀ ਕਰਵਾ ਦਿਆਂਗੇ। ਨਾਂ ਚੋਣਾਂ ਹੁਣ ਇਹ ਅਕਾਲੀ-ਜਨਤਾ ਸਰਕਾਰ ਕਰਾਉਂਦੀ ਹੈ। ਹੁਣ ਡਿਪਟੀ ਸਪੀਕਰ ਸਾਹਿਬ, ਕਾਰਪੋਰੇਸ਼ਨ ਅਤੇ ਅਫਸਰਾਂ ਨੂੰ ਇਹ ਅਖਤਿਆਰ ਹੋਣਗੇ। ਇਹ ਅਫਸਰਸ਼ਾਹੀ ਹੈ। ਇਥੇ ਮੈਂ ਦੋ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ ਅੰਮ੍ਰਿਤਸਰ ਦੀ ਕਾਰਪੋਰੇਸ਼ਨ ਦੀ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਹੋਈ ਅਤੇ ਉਸ ਮੀਟਿੰਗ ਵਿਚ ਸਰਬਸੰਮਤੀ ਦੇ ਨਾਲ ਪਾਸ ਕੀਤਾ। ਸੀਵਰੇਜ਼ ਸਕੀਮ ਜੋ ਵਰਲਡ ਬੈਂਕ ਦੇ ਨਾਲ ਚਲ ਰਹੀ ਹੈ ਉਸ ਸਕੀਮ ਦੇ ਤਹਿਤ ਕੋਈ ਵੀ ਗਰੀਬ ਆਦਮੀ ਕੁਨੈਕਸ਼ਨ ਨਹੀਂ ਲੈ ਸਕੇਗਾ। ਅਸੀਂ ਕਮੇਟੀ ਵਲੋਂ ਪਾਸ ਕਰਕੇ ਭੇਜਿਆ ਕਿ ਦੋ ਰੁਪਏ ਮੰਥਲੀ ਲੈਣਾ ਚਾਹੀਦਾ ਹੈ। ਸਰਬ-ਸੰਮਤੀ ਨਾਲ ਜੋ ਮਤਾ ਪਾਸ ਕਰਕੇ ਅਸੀਂ ਕਮਿਸ਼ਨਰ ਸਾਹਿਬ ਨੂੰ ਭੇਜਿਆ ਤਾਂ ਕਮਿਸ਼ਨਰ ਸਾਹਿਬ ਨੇ ਸਰਕਾਰ ਨੂੰ ਭੇਜਿਆ। ਕਮਿਸ਼ਨਰ ਸਾਹਿਬ ਨੂੰ ਸਰਕਾਰ ਵਲੋਂ ਹੁਕਮ ਮਿਲਿਆ ਕਿ ਐਡਵਾਈਜ਼ਰੀ ਕਮੇਟੀ ਦੀ ਇਹ ਗੱਲ ਕਟ ਦਿਓ। ਸਾਨੂੰ ਕਮਿਸ਼ਨਰ ਸਾਹਿਬ ਕਹਿਣ ਲਗੇ ਕਿ ਸਰਕਾਰ ਵਲੋਂ ਇਹ ਲਿਖ ਕੇ ਆਇਆ ਹੈ ਕਿ ਇਹ ਗੱਲ ਕੱਟ ਦਿਓ। ਡਿਪਟੀ ਸਪੀਕਰ ਸਾਹਿਬ, ਜੋ ਕਾਰਵਾਈ ਸਰਬਸੰਮਤੀ ਦੇ ਨਾਲ ਪਾਸ ਕੀਤੀ ਗਈ ਹੈ, ਉਸ ਨੂੰ ਇਕ ਡਾਇਰੈਕਟਰ ਕੌਣ ਹੁੰਦਾ ਹੈ, ਕਟਣ ਵਾਲਾ ਕਿ ਇਸ ਨੂੰ ਕਾਰਵਾਈ ਦੇ ਵਿਚੋਂ ਕਟ ਦਿਓ। ਕਾਰਪੋਰੇਸ਼ਨ ਦੇ ਵਿਚ ਵੀ ਡਿਪਟੀ ਸਪੀਕਰ ਸਾਹਿਬ, ਇਕ ਆਈ. ਏ. ਐਸ. ਅਫਸਰ ਲਗਾ ਹੁੰਦਾ ਹੈ, ਉਹ ਬੰਦਾ ਜੋ ਕਾਰਵਾਈ ਕਰਨਾ ਚਾਹੁੰਦਾ ਹੈ, ਉਹ ਆਪਣੀ ਮਰਜ਼ੀ ਦੇ ਨਾਲ ਕਰਦਾ ਹੈ। ਜੋ ਚੀਜ਼ ਨਹੀਂ ਕਰਨਾ ਚਾਹੁੰਦਾ, ਉਹ ਚੀਜ਼ ਨਹੀਂ ਕਰਦਾ। ਮੈਂ ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੁਧਿਆਣੇ ਦਾ ਇਕ ਆਦਮੀ ਚੰਦ ਹਫਤਿਆਂ ਦੇ ਅੰਦਰ ਅੰਦਰ ਕਰੋੜਾਂਪਤੀ ਬਣ ਗਿਆ। ਉਸ ਦੀ ਜਗਾਹ, ਡਿਪਟੀ ਸਪੀਕਰ ਸਾਹਿਬ, ਇਮਪਰੂਵਮੈਂਟ ਟਰਸਟ ਨੇ ਲੈਣੀ ਸੀ। ਉਸ ਨੇ ਕੁਲੈਕਟਰ ਨੂੰ ਨੀਯਤ ਕੀਤਾ ਔਰ ਕੁਲੈਕਟਰ ਨੇ ਕਿਹਾ ਕਿ ਉਸ ਸਜਣ ਨੂੰ 23 ਲੱਖ ਰੁਪਏ ਦਿੱਤੇ ਜਾਣ। ਪਰ ਉਹ ਸੱਜਣ ਨਰਾਜ਼ ਹੋ ਗਿਆ ਕੁਲੈਕਟਰ ਸਾਹਿਬ ਨਾਲ ਔਰ ਕਮਿਸ਼ਨਰ ਸਾਹਿਬ ਨਾਲ। ਕੁਲੈਕਟਰ ਸਾਹਿਬ ਨੇ ਸਰਦਾਰ ਬਲਵੰਤ ਸਿੰਘ ਨੂੰ ਲਿਖ ਦਿੱਤਾ ਕਿ ਮੈਨੂੰ ਤਾਂ ਛੁੱਟੀ ਦੇ ਦਿਓ। ਪਰ ਹੋਇਆ ਕੀ, ਡਿਪਟੀ ਸਪੀਕਰ ਸਾਹਿਬ, ਇਕ ਮੈਜਿਸਟਰੇਟ ਨੂੰ ਨਿਯੁਕਤ ਕਰ ਦਿਤਾ ਗਿਆ ਔਰ ਉਸ ਨੇ 56 ਲੱਖ ਰੁਪਿਆ ਅਸੈਸ ਕਰ ਦਿਤਾ ਹੈ। ਜੇਕਰ ਨੌਕਰਸ਼ਾਹੀ ਹੋਵੇ ਤਾਂ ਕੰਪਾਊਂਡ ਕਰਨ ਦੀ ਪਾਵਰ ਹੁੰਦੀ ਹੈ। ਠੀਕ ਹੈ, ਪਰ ਜਿੱਥੇ ਮੈਂਬਰ ਨਹੀਂ ਹਨ ਉਥੇ ਇਸ ਤਰ੍ਹਾਂ ਹੋਵੇ ਇਹ ਠੀਕ ਨਹੀਂ ਹੈ। ਇਸ ਲਈ ਮੈਂ ਆਖਰ ਵਿਚ ਇਤਨਾ ਹੀ ਕਹਿੰਦਾ ਹਾਂ ਕਿ ਵਜ਼ੀਰ ਸਾਹਿਬ ਲੁਧਿਆਣੇ ਵਾਲੇ ਕੇਸ ਦੀ ਇਨਕੁਆਇਰੀ ਕਰਨ, ਔਰ ਮੈਂ ਬੇਨਤੀ ਕਰਦਾ ਹਾਂ ਕਿ ਮਨਿਸਟਰ ਸਾਹਿਬ ਕਾਰਪੋਰੇਸ਼ਨ ਦੀਆਂ ਚੋਣਾਂ ਛੇਤੀ ਕਰਵਾ ਦੇਣ। ਇਸ ਵੇਲੇ ਇਨ੍ਹਾਂ ਦੀ ਨੀਅਤ ਇਲੈਕਸ਼ਨਾਂ ਕਰਵਾਉਣ ਦੀ ਸੰਨ 1980 ਤੋਂ ਪਹਿਲਾਂ ਦੀ ਨਹੀਂ ਹੈ। ਇਸ ਲਈ ਜੇਕਰ ਇਨ੍ਹਾਂ ਨੇ ਜੂਨ ਵਿਚ ਇਲੈਕਸ਼ਨਾਂ ਨਹੀਂ ਕਰਵਾਉਣੀਆਂ ਤਾਂ ਇਹ ਫਰਮ ਐਸ਼ੋਰੈਂਸ ਦੇਣ ਕਿ ਤਿੰਨੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਅਕਤੂਬਰ, 1979 ਤਕ ਜ਼ਰੂਰ ਕਰਵਾ ਦਿਤੀਆਂ ਜਾਣਗੀਆਂ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ ਵੀ ਥਰਮਾਮੀਟਰ ਇਸ ਕਿਸਮ ਦਾ ਕੱਢ ਲਿਆ ਹੈ ਜਿਸ ਨਾਲ ਤੁਹਾਨੂੰ ਪਤਾ ਲੱਗ ਗਿਆ ਹੈ ਕਿ 1980 ਤਕ ਇਲੈਕਸ਼ਨਾਂ ਨਹੀਂ ਕਰਵਾਉਣੀਆਂ। (ਹਾਸਾ)

**श्री श्र. विश्वनाथन** (लुधियाना पश्चिम) : डिप्टी स्पीकर साहिब, मैंने बहुत ज्यादा तो सुझाव नहीं देने । मैं डांग साहिब की बात से सहमत हूं । जो इखत्यारात म्यूनिसिपल कार्पोरेशन के परव्यू से निकाल लिए गए थे वह वापस दिए गए हैं क्योंकि अगर म्यूनिसिपल कार्पोरेशन किसी की appointing authority नहीं है तो उस की वह punishing authority भी नहीं होगी । अगर punishing authority नहीं होगी तो चाहे कोई काम करे या न करे उस को कार्पोरेशन हाथ नहीं लगा सकती । अगर हाथ नहीं लगा सकती तो डिसिपलिन मेनटेन नहीं हो सकता । अगर कार्पोरेशन डिसिपलिन मेनटेन नहीं कर सकती तो जनता का पैसा जो है उस की वह रखवाली नहीं कर सकती । इस लिए जो जो इखत्यारात छीन लिए गए थे वह वापस दे दिए जाने चाहिएं । इस बात का मैं समर्थन करता हूं ।

Municipal Act के बारे में मैंने पिछले सैशन के दौरान भी सुझाव दिया था और सरकार को चिट्ठी भी लिखी थी और सरदार बलवन्त सिंह जी ने मेरी उस चिट्ठी का जवाब भी दिया था कि जो कार्पोरेशन के मैम्बर साहिबान हैं उनकी, Director, Local Bodies की, Secretary, Local Bodies की, मिनिस्टर लोकल बाडीज़, और कमिशनर साहिबान तीनों कार्पोरेशनज़ के, इन सब की एक मीटिंग बुलाई जाए। क्योंकि जब यह ऐक्ट बनाया गया था तो उस वक्त की सरकार ने मद्रास, कलकत्ता, बैंगलौर बगैरा के ऐक्ट इक्ट्ठे कर लिए और किसी का हाथ, किसी की टांग, किसी के पांव को जोड़ कर यह ऐक्ट तैयार कर दिया और कीड़े मकौड़े इकट्ठे कर दिए गए । They have created a humbug out of the Corporations Acts.

अब उस के अन्दर बहुत सी प्रैक्टीकल डिफीक्ल्टीज आ रही हैं । यह ठीक है कि इस अमैन्डमैन्ट के ज़रिया से मुश्किलात दूर की जा रही हैं । लेकिन इस से सारा मसला हल नहीं होगा । इस लिए एक जनरल कान्फ्रैन्स फौरन बुलाई जाए । यह Amendments से काफी ठीक नहीं होगा । इस लिए मैं समझता हूं कि इस ऐक्ट को ओवरहाल करना जरुरी है । इस लिए इन सब की, जिन का मैंने पहले जिक्र किया है, एक मीटिंग बुलाई जाए और इस ऐक्ट को ओवरहाल किया जाए । इस से डांग साहिब का मकसद भी पूरा हो जाएगा ।

**ਸ੍ਰੀ ਰਮੇਸ਼ ਚੰਦਰ** (ਜਲੰਧਰ ਉਤਰੀ) : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ, ਮਿਉਂਸਪਲ ਕਾਰਪੋਰੇਸ਼ਨ ਅਮੈਂਡਮੈਂਟ ਬਿੱਲ ਦੀ ਅਮੈਂਡਮੈਂਟ ਮੂਵ ਕਰਨੀ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ —

In Sub-section (1) of the proposed Section 394-B, insert "or a Sub-Committee of the Corporation appointed by it" after "by a general or special order".

This is in connection with Clause (3) of the Bill.

ਡਿਪਟੀ ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਦਾ ਮਕਸਦ ਇਹ ਹੈ ਕਿ ਡਾਂਗ ਸਾਹਿਬ ਨੇ ਇਤਰਾਜ਼ ਕੀਤਾ ਹੈ ਕਿ ਸਾਰੇ ਇਖਤਿਆਰਾਤ ਜਿਹੜੇ ਹਨ, ਇਨ੍ਹਾਂ ਨੂੰ ਕੰਪਾਉਂਡ ਕਰਨ ਦਾ ਕਮਿਸ਼ਨਰ, ਐਗਜ਼ੈਕਟਿਵ ਅਫਸਰ, ਜਾਂ ਮੈਡੀਕਲ ਆਫਸ ਆਫ ਹੈਲਥ ਜਿਹੜੇ ਹਨ, ਉਨ੍ਹਾਂ ਨੂੰ ਦਿੱਤੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ .........

**ਸ੍ਰੀ ਡਿਪਟੀ ਸਪੀਕਰ** : ਤੁਹਾਡੀ ਅਮੈਂਡਮੈਂਟ ਦਾ ਨੋਟਿਸ ਮੇਰੇ ਪਾਸ ਨਹੀਂ ਆਇਆ।

**ਕਾਮਰੇਡ ਸੱਤ ਪਾਲ ਡਾਂਗ** : ਪਲਈਯਰ ਆਫ ਦੀ ਹਾਊਸ ਲੈ ਲਵੋ ਜੀ।

**ਸ੍ਰੀ ਡਿਪਟੀ ਸਪੀਕਰ** : ਇਹ ਤਾਂ ਠੀਕ ਹੈ ਪਰ ਇਹ ਅਮੈਂਡਮੈਂਟ ਤੁਸੀਂ ਮੈਨੂੰ ਲਿਖ ਕੇ ਭੇਜ ਦਿਉ ਤਾਂ ਜੋ ਮੈਨੂੰ ਪਤਾ ਲੱਗ ਜਾਵੇ ਕਿ ਇਸ ਦੀ ਵਰਡਿੰਗ ਕੀ ਹੈ।

**ਵਿੱਤ ਮੰਤਰੀ**: ਜੇਕਰ ਕੋਈ ਡੈਮੋਕ੍ਰੈਟਿਕ ਚੀਜ਼ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਇਸ ਅਮੈਂਡਮੈਂਟ ਨਾਲ ਇਤਰਾਜ਼ ਖਤਮ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੇ ਜੋ ਗਲਤ ਬਿਆਨੀ ਕੀਤੀ ਸੀ ਉਸ ਨੂੰ ਡਾਂਗ ਸਾਹਿਬ ਨੇ ਖੁਦ ਹੀ ਦਰੁਸਤ ਕਰ ਦਿਤਾ ਹੈ। ਗੁਪਤਾ ਜੀ ਨੇ ਕਿਹਾ ਸੀ ਕਿ ਸਾਰੇ ਇਖਤਿਆਰਾਤ ਸੈਂਟਰੇਲਾਈਜ਼ ਕੀਤੇ ਜਾ ਰਹੇ ਹਨ ਔਰ ਕਾਰਪੋਰੇਸ਼ਨ ਨੂੰ ਮਰਹੂਮ ਕੀਤਾ ਜਾ ਰਿਹਾ ਹੈ। ਇਨ ਫੈਕਟ ਇਹ ਅਮੈਂਡਿੰਗ ਬਿੱਲ ਲੋਕਾਂ ਦੇ ਫਾਇਦੇ ਵਾਸਤੇ ਹੀ ਹੈ। ਕਿਉਂਕਿ ਅੱਗੇ ਕੋਈ ਵੀ ਐਸੇ ਅਗਰ ਕੇਸਿਜ਼ ਹੋਣ ਤਾਂ ਕਾਰਪੋਰੇਸ਼ਨ ਕੰਪਾਉਂਡ ਨਹੀਂ ਸੀ ਕਰ ਸਕਦੀ। ਨਤੀਜਾ ਇਹ ਹੁੰਦਾ ਸੀ ਕਿ ਜਾਂ ਤਾਂ ਉਹ ਮਕਾਨ ਢਾਉਂਦੀ ਜਾਂ ਅਗਲੀ ਕੋਰਟ ਵਿਚ ਚਲਾ ਜਾਂਦਾ ਤੇ ਮਾਮਲਾ ਲਟਕ ਜਾਂਦਾ। ਹੁਣ ਇਹ ਇਖਤਿਆਰਾਤ ਕਾਰਪੋਰੇਸ਼ਨ ਪਾਸ ਆ ਜਾਣਗੇ ਕਿ ਅਗਰ ਕੋਈ ਵੀ ਮਕਾਨ ਹੈ, ਉਸ ਦਾ ਨਕਸ਼ਾ ਅਗਰ ਪਾਸ ਨਹੀਂ ਹੋਇਆ ਹੋਇਆ, ਵੈਸੇ ਰੂਲਜ਼ ਦੇ ਮੁਤਾ-ਬਿਕ ਠੀਕ ਬਣਿਆ ਹੋਇਆ ਹੈ ਤਾਂ ਕਾਰਪੋਰੇਸ਼ਨ ਜਿਹੜੀ ਹੈ ਉਹ ਕੰਪਾਉਂਡ ਕਰ ਸਕੇਗੀ ਔਰ ਬਹੁਤ ਸਾਰੇ ਲੋਕ ਅਦਾਲਤਾਂ ਵਿਚ ਧੱਕੇ ਨਹੀਂ ਖਾਣਗੇ। ਇਸ ਲਈ ਇਹ ਬਿਲ ਜੋ ਲਿਆਂਦਾ ਗਿਆ ਹੈ ਇਹ ਲੋਕਾਂ ਦੇ ਫਾਇਦੇ ਵਾਸਤੇ ਹੈ। ਇਸ ਤਬਦੀਲੀ ਨਾਲ, ਜਿਹੜੀ ਮੈਂ ਸੁਜੈਸਟ ਕੀਤੀ ਹੈ, ਹੋਰ ਵੀ ਜਿਹੜਾ ਢਾਂਚਾ ਹੈ ਉਹ ਡੈਮੋਕ੍ਰੈਟਿਕ ਹੋ ਜਾਵੇਗਾ। ਸ੍ਰੀ ਓਮ ਪ੍ਰਕਾਸ਼ ਜੀ ਨੇ ਇਹ ਵੀ ਕਿਹਾ ਹੈ ਕਿ ਕਾਰਪੋਰੇਸ਼ਨ ਬਨਣ ਤੋਂ ਬਾਅਦ ਹਾਲਾਤ ਅੱਛੇ ਨਹੀਂ ਰਹੇ। ਡਿਪਟੀ ਸਪੀਕਰ ਸਾਹਿਬ, ਮੈਨੂੰ ਜਲੰਧਰ ਕਾਰਪੋਰੇਸ਼ਨ ਦਾ ਤਜਰਬਾ ਹੈ, ਜਿਹੜੀ ਦਰੁਸਤ ਗੱਲ ਹੋਵੇ ਉਸ ਨੂੰ ਸਭ ਨੂੰ ਮੰਨ ਲੈਣਾ ਚਾਹੀਦਾ ਹੈ। ਮੈਂ ਉਥੇ ਦੀ ਮਿਉਂਸਿਪਲ ਕਮੇਟੀ ਦਾ 23 ਸਾਲ ਮੈਂਬਰ ਰਿਹਾ ਹਾਂ। ਉਥੇ ਕਾਰਪੋਰੇਸ਼ਨ ਬਣਨ ਤੋਂ ਬਾਅਦ ਕਾਫੀ ਹਾਲਾਤ ਸੁਧਰ ਰਹੇ ਹਨ। ਜਿਨ੍ਹਾਂ ਵਾਰਡਾਂ ਵਿਚ ਪਹਿਲਾਂ ਤੀਹ ਸਾਲਾਂ ਵਿਚ ਹੱਥ ਨਹੀਂ ਲਗਾਇਆ, ਉਥੇ ਵੀ ਤਰੱਕੀ ਦੇ ਕੰਮ ਹੋ ਰਹੇ ਹਨ। ਜਲੰਧਰ ਦੀ ਕਮੇਟੀ ਵਿਚ ਪਿਛਲੇ ਸਾਲਾਂ ਵਿਚ ਕਾਂਗਰਸ ਪਾਰਟੀ ਬਰਸਰੇ ਇਕਤਦਾਰ ਰਹੀ ਹੈ। ਇਸ ਲਈ ਉਹ ਆਪਣੇ ਮੁਖਾਲਿਫ ਪਾਰਟੀ ਦੇ ਇਲਾਕੇ ਵਿਚ ਕੋਈ ਕੰਮ ਨਹੀਂ ਸੀ ਹੋਣ ਦਿੰਦੀ। ਉਥੇ ਜਲੰਧਰ ਨੂੰ ਰੇਲਵੇ ਲਾਈਨ ਦੋ ਹਿਸਿਆਂ ਵਿਚ ਡਿਵਾਈਡ ਕਰਦੀ ਹੈ। ਲਾਈਨ ਤੋਂ ਪਾਰ ਦਾ ਜੋ ਇਲਾਕਾ ਹੈ ਉਸ ਵਿਚ ਪਿਛਲੇ ਤੀਹ ਸਾਲਾਂ ਤੋਂ ਕੋਈ ਕੰਮ ਨਹੀਂ ਹੋਇਆ, ਉਸਨੂੰ ਇਗਨੋਰ ਕੀਤਾ ਗਿਆ ਹੈ, ਉਹ ਇਲਾਕਾ ਨਜ਼ਰ ਅੰਦਾਜ਼ ਹੁੰਦਾ ਰਿਹਾ ਹੈ ਪਰ ਕਾਰਪੋਰੇਸ਼ਨ ਦੇ ਬਣਨ ਤੋਂ ਬਾਅਦ ਹੁਣ ਹਰ ਪਾਸੇ ਡਿਵੈਲਪਮੈਂਟ ਦੇ ਕੰਮ ਹੁੰਦੇ ਨਜ਼ਰ ਆ ਰਹੇ ਹਨ ਔਰ ਦੋ ਸਾਲਾਂ ਵਿਚ ਜਦੋਂ ਦੀ ਕਾਰਪੋਰੇਸ਼ਨ ਬਣੀ ਹੈ ਆਮਦਨ ਵੀ ਦੋ ਕਰੋੜ ਵਧੀ ਹੈ। ਅਜ ਹਰ ਪਾਸੇ ਡਿਵੈਲਪਮੈਂਟ ਹੋ ਰਹੀ ਹੈ, ਕਿਧਰੇ ਨਾਲੀਆਂ ਦਾ ਕੰਮ ਹੋ ਰਿਹਾ ਹੈ, ਕਿਧਰੇ ਬਿਜਲੀ ਦਾ ਕੰਮ ਹੋ ਰਿਹਾ ਹੈ। ਲੇਕਿਨ ਇਹ ਮੈਂ ਮੰਨਦਾ ਹਾਂ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀਆਂ ਜਿਹੜੀਆਂ ਹਨ, ਜਿਨ੍ਹਾਂ ਵਿਚ ਐਮ. ਐਲ. ਏਜ਼ ਵੀ ਹਨ, ਜਿਹੜੇ ਸਾਡੇ ਕਮਿਸ਼ਨਰਜ਼ ਹਨ ਉਹ ਕੋਸ਼ਿਸ਼ ਕਰਦੇ ਹਨ ਕਿ ਮੀਟਿੰਗ ਹੀ ਨਾ ਬੁਲਾਈ ਜਾਵੇ ਤੇ ਕੋਈ ਛੇ ਛੇ ਮਹੀਨੇ ਮੀਟਿੰਗ ਹੀ ਨਹੀਂ ਬੁਲਾਈ ਜਾਂਦੀ। ਮੈਂ ਇਹ ਗਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੀ ਸੀ ਕਿ ਹਰ ਮਹੀਨੇ ਮੀਟਿੰਗ ਹੋਣੀ ਚਾਹੀਦੀ ਹੈ ਔਰ ਜਿਹੜੇ ਫੈਸਲੇ ਉਸ ਮੀਟਿੰਗ ਵਿਚ ਹੋਣ ਉਨ੍ਹਾਂ ਬਾਰੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਕਿਸੇ ਨਾ ਕਿਸੇ ਢੰਗ ਨਾਲ ਉਨ੍ਹਾਂ ਨੂੰ ਸਟਰਾਈਕ ਡਾਊਨ ਕੀਤਾ ਜਾਵੇ। ਹੁਣ ਜਦੋਂ ਕਿ ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੋ ਰਹੀਆਂ

ਹਨ ਤਾਂ ਇਸ ਤੋਂ ਬਾਅਦ ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਵੀ ਕਰਵਾਈਆਂ ਜਾਣਗੀਆਂ ਲੇਕਿਨ ਜਿਤਨਾ ਚਿਰ ਤਕ ਨਹੀਂ ਹੁੰਦੀਆਂ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਕਮਿਸ਼ਨਰ ਸਾਹਿਬਾਨ ਨੂੰ ਕਹਿਣ ਕਿ ਉਹ ਹਰ ਮਹੀਨੇ ਮੀਟਿੰਗ ਜ਼ਰੂਰ ਬੁਲਾਉਣ ਤਾਂਕਿ ਲੋਕਾਂ ਦੀਆਂ ਤਕਲੀਫਾਂ ਉਨ੍ਹਾਂ ਦੇ ਸਾਹਮਣੇ ਅਸੀਂ ਰੱਖ ਸਕੀਏ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਕਾਰਪੋਰੇਸ਼ਨਜ਼ ਜਦੋਂ ਦੀਆਂ ਬਣੀਆਂ ਹਨ ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਖਾਸ ਕਰਕੇ ਜਲੰਧਰ ਨਾਲ ਤਾਂ ਪੰਜਾਬ ਸਰਕਾਰ ਦਾ ਸਲੂਕ ਸੌਤੇਲੀ ਮਾਂ ਵਾਲਾ ਰਿਹਾ ਹੈ। ਮੈਂ ਦੱਸਦਾ ਹਾਂ ਕਿ ਲੁਧਿਆਣਾ ਕਾਰਪੋਰੇਸ਼ਨ ਨੂੰ 44 ਲੱਖ ਰੁਪਏ ਲੋਨ ਦਿੱਤਾ ਗਿਆ ਪਰ ਜਲੰਧਰ ਨੂੰ ਕੋਈ ਲੋਨ ਨਹੀਂ ਦਿਤਾ ਗਿਆ ਜਿਸ ਕਾਰਨ ਉਥੇ ਤਰੱਕੀ ਦੇ ਕੰਮ ਨਹੀਂ ਹੋ ਸਕੇ।

ਬਾਕੀ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਸ ਵਿਚ ਸਲੱਮ ਏਰੀਆਜ਼ ਵਾਸਤੇ ਕੋਈ ਗੁੰਜਾਇਸ਼ ਨਹੀਂ ਰਖੀ ਗਈ। ਇਸ ਸਬੰਧ ਵਿਚ ਜਨਰਲ ਡਿਸਕਸ਼ਨ ਦੇ ਦੌਰਾਨ ਕਈ ਵਾਰ ਕਿਹਾ ਗਿਆ ਹੈ ਇਸ ਲਈ ਮਨਿਸਟਰ ਸਾਹਿਬ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਨੂੰ ਆਸ ਹੈ ਕਿ ਮਨਿਸਟਰ ਸਾਹਿਬ ਇਸ ਵਾਸਤੇ ਰਕਮ ਜ਼ਰੂਰ ਰਖਣਗੇ ਤਾਂਕਿ ਸਲੱਮ ਏਰੀਆਜ਼ ਨੂੰ ਸਾਫ ਕੀਤਾ ਜਾ ਸਕੇ। ਅੰਮ੍ਰਿਤਸਰ ਵਿਚ ਜਦੋਂ 500 ਸਾਲਾ ਸ਼ਤਾਬਦੀ ਮੰਨਾਈ ਗਈ ਸੀ ਤਾਂ ਉਥੇ ਸੜਕਾਂ ਬਣਾਉਣ ਵਾਸਤੇ ਇਕ ਕਰੋੜ ਰੁਪਿਆ ਦਿੱਤਾ ਗਿਆ ਸੀ। ਇਸ ਤੋਂ ਬਾਅਦ ਜਦੋਂ ਮਨਿਸਟਰ ਸਾਹਿਬ ਦਾ ਜਲੰਧਰ ਵਲ ਧਿਆਨ ਦਿਵਾਇਆ ਗਿਆ ਤਾਂ ਮਨਿਸਟਰ ਸਾਹਿਬ ਨੇ ਕਿਹਾ ਸੀ, ਬਲਕਿ ਇਥੇ ਐਲਾਨ ਵੀ ਕੀਤਾ ਸੀ, ਕਿ 50 ਲੱਖ ਰੁਪਿਆ ਅਗਲੇ ਸਾਲ ਸੜਕਾਂ ਬਣਾਉਣ ਵਾਸਤੇ ਦੇਵਾਂਗੇ ਪਰ ਉਸ ਵਾਸਤੇ ਵੀ ਹਾਲੇ ਤਕ ਕੋਈ ਰੁਪਿਆ ਮਨਜ਼ੂਰ ਨਹੀਂ ਕੀਤਾ ਗਿਆ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਔਰ ਜਿਹੜਾ ਵਾਇਦਾ ਕੀਤਾ ਸੀ ਉਹ ਪੂਰਾ ਕਰਨ।

ਇਕ ਆਖਰੀ ਗੱਲ ਜਿਹੜੀ ਮੈਂ ਕਰਨੀ ਹੈ ਉਹ ਇਹ ਹੈ ਕਿ ਪੰਜਾਬ ਦੇ 8 ਸ਼ਹਿਰਾਂ ਵਿਚ ਸੀਵਰੇਜ ਔਰ ਵਾਟਰ ਸਪਲਾਈ ਦਾ ਕੰਮ ਤੇਜ਼ ਕਰਨ ਲਈ ਸਕੀਮ ਚਲਾਈ ਜਾ ਰਹੀ ਹੈ। ਇਸ ਕੰਮ ਵਾਸਤੇ ਜਲੰਧਰ ਵਿਚ ਵੀ 14 ਕਰੋੜ ਰੁਪਿਆ ਖਰਚ ਹੋ ਰਿਹਾ ਹੈ ਤਾਂਕਿ ਘਰ ਘਰ ਵਿਚ ਵਾਟਰ ਸਪਲਾਈ ਅਤੇ ਸੀਵਰੇਜ ਹੋ ਜਾਵੇ। ਇਸ ਸਬੰਧ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ ਲੋ ਇਨਕਮ ਗਰੁਪ ਦੇ ਲੋਕ ਹਨ ਜਾਂ ਗਰੀਬੀ ਦੀ ਲਾਈਨ ਤੋਂ ਥੱਲੇ ਹਨ ਉਨ੍ਹਾਂ ਨੂੰ 75% ਸਬਸਿਡੀ ਅਤੇ 25% ਲੋਨ ਦਿੱਤਾ ਜਾਵੇਗਾ ਲੇਕਿਨ ਜਿਸ ਵਕਤ ਇਹ ਸਕੀਮ ਅਮਲ ਵਿਚ ਆਈ ਤਾਂ ਇਹ ਸਬਸਿਡੀ 75% ਤੋਂ ਘਟਾ ਕੇ 50% ਕਰ ਦਿੱਤੀ ਗਈ। ਮੈਂ ਮਨਿਸਟਰ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਫਲੱਸ਼ ਦੀ ਟੱਟੀ ਘਰ ਵਿਚ ਲਾਉਣ ਵਾਸਤੇ 1500 ਰੁਪਏ ਦਾ ਖਰਚ ਹੁੰਦਾ ਹੈ ਜਿਹੜਾ ਕਿ ਕੋਈ ਵੀ ਗਰੀਬ ਆਦਮੀ ਐਨਾ ਰੁਪਿਆ ਨਹੀਂ ਲਾ ਸਕਦਾ ਔਰ ਇਸ ਦਾ ਅੱਧਾ ਵੀ ਖਰਚ ਨਹੀਂ ਕਰ ਸਕਦਾ। ਇਸ ਲਈ ਜਿਹੜੇ ਹਰੀਜਨ ਹਨ ਉਹ ਤਾਂ ਇਹ ਫਲੱਸ਼ ਦੀ ਟੱਟੀ ਘਰ ਵਿਚ ਬਿਲਕੁਲ ਹੀ ਨਹੀਂ ਲਵਾ ਸਕਦੇ। ਇਸ ਲਈ ਮੈਂ ਇਹ ਕਹਿਦਾ ਹਾਂ ਕਿ ਜਿਥੇ ਪੰਜਾਬ ਸਰਕਾਰ ਹਰੀਜਨਾਂ ਔਰ ਗਰੀਬਾਂ ਵਾਸਤੇ ਐਨਾ ਕੁਝ ਕਰ ਰਹੀ ਹੈ ਉਥੇ ਸਰਕਾਰ ਨੂੰ ਇਹ ਵੀ ਕਰ ਦੇਣਾ ਚਾਹੀਦਾ ਹੈ ਕਿ ਜਿਨ੍ਹਾਂ ਦੀ ਆਮਦਨ 500 ਰੁਪਏ ਤੋਂ ਥੱਲੇ ਹੈ ਉਨ੍ਹਾਂ ਨੂੰ 75% ਸਬਸਿਡੀ ਦਿੱਤੀ ਜਾਵੇ ਔਰ 25% ਲੋਨ ਦੇਣਾ ਚਾਹੀਦਾ ਹੈ ਤਾਂ ਹੀ ਹਰ ਘਰ ਵਿਚ ਇਹ ਸਕੀਮ ਲਾਗੂ ਹੋ ਸਕਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਸ ਸਕੀਮ ਨੂੰ ਲਾਜ਼ਮੀ ਕਰ ਦੇਣਾ ਚਾਹੀਦਾ ਹੈ ਕਿਉਂਕਿ ਜੇ ਲਾਜ਼ਮੀ ਨਾ ਕੀਤਾ ਗਿਆ ਤਾਂ ਇਹ ਨਾਲੀਆਂ ਚਲਦੀਆਂ ਰਹਿਣਗੀਆਂ ਅਤੇ ਉਹ ਗੰਦ

[ਸ੍ਰੀ ਰਮੇਸ਼ ਚੰਦਰ]
ਉਸੇ ਤਰ੍ਹਾਂ ਹੀ ਚਲਦਾ ਰਹੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਬੜੀ ਫਰਾਖਦਿਲੀ ਨਾਲ 75% ਸਬਸਿਡੀ ਦੇਣੀ ਚਾਹੀਦੀ ਹੈ ਅਤੇ 25% ਲੋਨ ਦੇਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ)**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਕਾਰਪੋਰੇਸ਼ਨ ਦਾ ਐਕਟ ਬਣਿਆ ਸੀ ਤਾਂ ਉਸ ਵੇਲੇ ਇਹ ਵਕਤ ਦੇ ਤਕਾਜ਼ੇ ਦੇ ਮੁਤਾਬਿਕ ਇਹ ਐਕਟ ਨਹੀਂ ਸੀ ਬਣਾਇਆ ਗਿਆ ਔਰ ਧਿਆਨ ਤੋਂ ਕੰਮ ਨਹੀਂ ਸੀ ਲਿਆ ਗਿਆ। ਪਿਛਲੇ 2 ਸਾਲਾਂ ਵਿਚ ਇਨ੍ਹਾਂ ਕਾਰਪੋਰੇਸ਼ਨ ਦੇ ਅੰਦਰ ਰਹਿਣ ਵਾਲੇ ਲੋਕ ਐਨੀ ਮੁਸ਼ਕਿਲ ਵਿਚ ਫਸੇ ਹੋਏ ਸਨ ਕਿ ਜੇ ਕੋਈ ਵੀ ਆਦਮੀ ਮਕਾਨ ਬਣਾਉਂਦਾ ਤਾਂ ਬਿਲਡਿੰਗ ਇਨਸਪੈਕਟਰ ਦੇ ਇਹ ਹੱਥ ਵਿਚ ਸੀ ਕਿ ਉਹ ਉਸ ਦੇ ਸਾਰੇ ਮਕਾਨ ਨੂੰ ਢਾਹ ਸਕਦਾ ਸੀ। ਲੇਕਿਨ ਅੱਜ ਇਹ ਕਲਾਜ਼ ਇੰਟਰੋਡਿਊਸ ਕਰਕੇ ਉਨ੍ਹਾਂ ਲੋਕਾਂ ਨੂੰ ਬੜੀ ਰਾਹਤ ਦਿੱਤੀ ਹੈ।

ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਕਈ ਚੀਜ਼ਾਂ ਜਿਹੜੀਆਂ ਕਿ ਮਿਉਂਸਪਲ ਕਮੇਟੀ ਦੇ ਐਕਟ ਵਿਚ ਸਨ ਉਨ੍ਹਾਂ ਨੂੰ ਇਸ ਕਾਰਪੋਰੇਸ਼ਨ ਦੇ ਐਕਟ ਵਿਚ ਸ਼ਾਮਲ ਨਹੀਂ ਕੀਤਾ ਗਿਆ। ਜਿਵੇਂ ਕਿ ਮਿਉਂਸਪਲ ਕਮੇਟੀ ਦੇ ਐਕਟ ਦੇ ਅਧੀਨ ਜੇ ਕੋਈ ਕਿਸੇ ਚੈਰੀਟੇਬਲ ਇੰਸਟੀਚਿਊਸ਼ਨ ਵਾਸਤੇ ਜਗ੍ਹਾ ਲੈਣਾ ਚਾਹੇ ਤਾਂ ਉਹ ਟੋਟਲ ਵੈਲਿਊ ਆਫ ਦੀ ਲੀਜ਼ ਦੇ 10% ਰੇਟ ਤੇ ਉਹ ਜਗ੍ਹਾ ਲੈ ਸਕਦਾ ਸੀ। ਪਰ ਇਹ ਚੀਜ਼ ਮਿਉਂਸਪਲ ਕਾਰਪੋਰੇਸ਼ਨ ਦੇ ਐਕਟ ਵਿਚ ਸ਼ਾਮਲ ਨਹੀਂ ਕੀਤੀ ਗਈ। ਇਸ ਲਈ ਮੈਂ ਤੁਹਾਡੀ ਵੱਸਾਤਤ ਨਾਲ ਵਜ਼ੀਰ ਸਾਹਿਬ ਨੂੰ ਇਹ ਕਹਾਂਗਾ ਕਿ ਇਸ ਵਾਸਤੇ ਇਹ ਜ਼ਰੂਰ ਕੋਈ ਅਮੈਂਡਮੈਂਟ ਲੈ ਆਉਣ ਜਾਂ ਬਾਅਦ ਵਿਚ ਆਰਡੀਨੈਂਸ ਕਰਨ ਤਾਕਿ ਇਹ ਚੀਜ਼ ਉਸ ਵਿਚ ਸ਼ਾਮਲ ਕੀਤੀ ਜਾ ਸਕੇ।

ਇਕ ਗਲ ਹੋਰ ਵੀ ਮੈਂ ਕਹਾਂਗਾ ਕਿ ਇਸ ਐਕਟ ਦੇ ਅੰਦਰ ਤਮਾਮ ਪ੍ਰੋਫੈਸ਼ਨਜ਼ ਇਕ ਵੱਡੇ ਦੁਕਾਨਦਾਰ ਤੋਂ ਲੈ ਕੇ ਇਕ ਨਾਈ ਦੀ ਦੁਕਾਨ ਤਕ ਸਭ ਤੇ ਟੈਕਸ ਲਗਾ ਦਿੱਤੇ ਗਏ ਹਨ ਜਿਹੜੇ ਕਿ ਮਿਉਂਸਪਲ ਕਮੇਟੀ ਦੇ ਦਾਇਰੇ ਵਿਚ ਨਹੀਂ ਸੀ ਪਰ ਇਹ ਕਾਰਪੋਰੇਸ਼ਨ ਦੇ ਐਕਟ ਵਿਚਲੈ ਆਏ ਹਨ। ਇਸ ਲਈ ਮੈਂ ਇਹ ਕਹਾਂਗਾ ਕਿ ਇਸ ਐਕਟ ਨੂੰ ਰੀਅਲਿਸਟਿਕ ਬਣਾਉਣ ਵਾਸਤੇ ਇਹ ਤਬਦੀਲੀ ਕਰਨੀ ਚਾਹੀਦੀ ਹੈ। ਐਮਰਜੈਂਸੀ ਦੇ ਦਿਨਾਂ ਵਿਚ ਜਦੋਂ ਇਹ ਐਕਟ ਬਣਿਆ ਸੀ ਤਾਂ ਇਸ ਐਕਟ ਦੇ ਅੰਦਰ ਲੋਕਾਂ ਤੇ ਕਤਲੇਆਮ ਕੀਤਾ ਗਿਆ ਸੀ ਜਿਸ ਨੂੰ ਕਿ ਹੁਣ ਸੁਧਾਰਨ ਦੀ ਲੋੜ ਹੈ। ਇਸ ਲਈ ਇਹ ਅਮੈਂਡਮੈਂਟਸ ਜ਼ਰੂਰ ਕਰ ਲੈਣੀਆਂ ਚਾਹੀਦੀਆਂ ਹਨ।

ਵਾਟਰ ਸਪਲਾਈ ਅਤੇ ਸੀਵਰੇਜ ਵਾਸਤੇ ਸ੍ਰੀ ਰਮੇਸ਼ ਚੰਦਰ ਜੀ ਨੇ ਜੋ ਕਿਹਾ ਹੈ ਕਿ ਸਬਸਿਡੀ ਦੇਣੀ ਚਾਹੀਦੀ ਹੈ ਇਸ ਸਬੰਧ ਵਿਚ ਮੈਂ ਇਹ ਕਹਾਂਗਾ ਕਿ ਇਹ ਸੀਵਰੇਜ ਬਣਾਉਣ ਵਾਸਤੇ ਲੋਕਾਂ ਨੂੰ ਆਪਸ਼ਨ ਦੇਣੀ ਚਾਹੀਦੀ ਹੈ ਕਿ ਉਹ ਆਪ ਪੈਸੇ ਲੈ ਕੇ ਇਹ ਕੰਮ ਕਰਵਾ ਸਕਣ ਇਹ ਨਾ ਹੋਵੇ ਕਿ ਮਹਿਕਮੇ ਵਾਲੇ ਇਸ ਵਿਚ ਹੇਰਾ ਫੇਰੀ ਕਰਕੇ ਲੋਕਾਂ ਨੂੰ ਲੁਟਣ। ਇਸ ਕਿਸਮ ਦੀ ਅਮੈਂਡਮੈਂਟ ਇਸ ਕਾਰਪੋਰੇਸ਼ਨ ਦੇ ਐਕਟ ਵਿਚ ਜ਼ਰੂਰ ਕਰਨੀ ਚਾਹੀਦੀ ਹੈ ਤਾਂਕਿ ਇਹ ਹੇਰਾਫੇਰੀ ਨਾ ਹੋ ਸਕੇ ਔਰ ਲੋਕਾਂ ਨੂੰ ਲੁਟਿਆ ਨਾ ਜਾ ਸਕੇ। ਬਸ ਜੀ, ਐਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)** : ਡਿਪਟੀ ਸਪੀਕਰ ਸਾਹਿਬ, ਇਹ ਬੜੀ ਮਾਮੂਲੀ ਜਿਹੀ ਅਮੈਂਡਮੈਂਟ ਹੈ। ਇਸ ਸਬੰਧ ਵਿਚ ਜੋ ਡਾਂਗ ਸਾਹਿਬ ਨੇ ਸੁਜੈਸ਼ਨ ਦਿੱਤੀਆਂ ਹਨ ਅਤੇ ਮੇਰੇ ਦੋਸਤ ਸ੍ਰੀ ਰਮੇਸ਼ ਚੰਦਰ ਜੀ ਨੇ ਜੋ ਆਪਣੀ ਸਪੀਚ ਵਿਚ ਅਮੈਂਡਮੈਂਟ ਮੂਵ ਕੀਤੀ ਹੈ.....

**ਸਰਦਾਰ ਉਮਰਾਓ ਸਿੰਘ** : ਇਨ੍ਹਾਂ ਨੇ ਅਮੈਂਡਮੈਂਟ ਮੂਵ ਨਹੀਂ ਕੀਤੀ ਜੀ।

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਅਮੈਂਡਮੈਂਟ ਬਾਰੇ ਆਪਣੀ ਸਪੀਚ ਵਿਚ ਦਸਿਆ ਹੈ ਅਤੇ ਇਹ ਕਲਾਜ਼ ਬਾਈ ਕਲਾਜ਼ ਸਟੇਜ ਤੇ ਫਾਰਮਲੀ ਮੂਵ ਕਰਨਾ ਹੈ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਨੂੰ ਆਸ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਕਦੇ ਤਾਂ ਲੋਕਾਂ ਦੇ ਹਿੱਤ ਦੀ ਗਲ ਕਰਨਗੇ। ਇਨ੍ਹਾਂ ਨੇ ਜੋ ਸੁਝਾਓ ਦਿੱਤੇ ਹਨ ਉਹ ਲੋਕਾਂ ਦੇ ਹਿੱਤਾਂ ਵਿਚ ਹਨ। ਇਸ ਕਲਾਜ਼ ਦੇ ਮੁਤਾਬਿਕ ਹੁਣ ਲੋਕਾਂ ਨੂੰ ਜਿਹੜੇ ਕਿ ਉਥੋਂ ਦੇ ਲੋਕਲ ਆਦਮੀ ਹਨ ਉਨ੍ਹਾਂ ਨੂੰ ਆਪਣੇ ਢੰਗ ਦੇ ਨਾਲ ਫੈਸਲਾ ਕਰ ਸਕਣਗੇ। ਤਾਂਕਿ ਉਥੋਂ ਦੇ ਜਿਹੜੇ ਲੋਕਲ ਆਦਮੀ ਹਨ ਉਨ੍ਹਾਂ ਦੇ ਸੁਝਾਵ ਸ਼ਾਮਲ ਹੋ ਸਕਣ।

ਦੂਸਰੀ ਮੈਂ ਇਹ ਬੇਨਤੀ ਕਰਨੀ ਹੈ ਕਿ ਜੋ ਇਸ ਸਬੰਧ ਵਿਚ ਮੈਂਬਰ ਸਾਹਿਬਾਨ ਨੇ ਸੁਝਾਵ ਦਿੱਤੇ ਹਨ ਉਹ ਅਸੀਂ ਆਪਣੇ ਧਿਆਨ ਵਿਚ ਰਖਾਂਗੇ। ਖਾਸ ਕਰਕੇ ਇਥੇ ਐਡਵਾਇਜ਼ਰੀ ਕਮੇਟੀਜ਼ ਦਾ ਜ਼ਿਕਰ ਕੀਤਾ ਗਿਆ ਹੈ। ਇਸ ਸਬੰਧ ਵਿਚ ਮੈਂ ਬੇਨਤੀ ਕਰਾਂਗਾ ਕਿ ਇਹ ਐਕਟ ਕਾਂਗਰਸ ਸਰਕਾਰ ਦੇ ਵੇਲੇ ਬਣਾਇਆ ਗਿਆ ਸੀ। ਇਸ ਚੀਜ਼ ਨੂੰ ਮਹਿਸੂਸ ਕਰਦੇ ਹੋਏ ਕਿ ਲੋਕਾਂ ਦੇ ਜਜ਼ਬਾਤ ਨੂੰ ਕਿਸ ਢੰਗ ਨਾਲ ਸਰਕਾਰੀ ਮਸ਼ੀਨਰੀ ਨਾਲ ਜੋੜਿਆ ਜਾਏ ਕਾਰਪੋਰੇਸ਼ਨ ਵਿਚ ਅਸੀਂ ਇਕ ਐਡ-ਵਾਇਜ਼ਰੀ ਕਮੇਟੀ ਬਣਾਈ ਹੈ ਹਾਲਾਂ ਕਿ ਇਸ ਦੀ ਪ੍ਰੋਵੀਜ਼ਨ ਨਹੀਂ ਹੈ। ਇਹ ਸ਼ੋ ਕਰਦਾ ਹੈ ਕਿ ਗੌਰਮਿੰਟ ਕਿੰਨੇ ਡੈਮੋਕ੍ਰੈਟਿਕ ਢੰਗ ਨਾਲ ਕੰਮ ਕਰਦੀ ਹੈ। ਅਸੀਂ ਕਮਿਸ਼ਨਰਜ਼ ਨੂੰ ਕਹਾਂਗੇ ਕਿ ਹਰ ਦੋ ਮਹੀਨਿਆਂ ਬਾਅਦ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਹੋਵੇ। ਕਾਰਪੋਰੇਸ਼ਨ ਵਾਰਡਬੰਦੀ ਕਰ ਰਹੀ ਹੈ। ਇਸ ਸਾਲ ਵਿਚ ਅਸੀਂ ਕੋਈ ਤਾਰੀਖ ਮੁਕੱਰਰ ਕਰਕੇ ਕਾਰਪੋਰੇਸ਼ਨ ਦੀਆਂ ਇਲੈਕਸ਼ਨਜ਼ ਕਰਾ-ਵਾਂਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਇਹ ਅਮੈਂਡਮੈਂਟਸ ਪਾਸ ਕਰ ਦਿੱਤੀਆਂ ਜਾਣ।

**Mr. Deputy Speaker** : Question is—

That the Punjab Municipal Corporation (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried.*

**Clause 3**

**Mr. Deputy Speaker** : Now Clause 3 is before the House. There is an amendment to this Clause by Shri Romesh Chander.

**Shri Romesh Chander** : Sir, I beg to move—

In Sub-section (1) of the proposed Section 394-B, insert "or a Sub-Committee of the Corporation appointed by it" after "by a general or special order".

**Mr. Deputy Speaker** : Motion moved—

In Sub-section (1) of the proposed Section 394-B insert "or a Sub-Committee of the Corporation appointed by it" after "by a general or special order."

**Mr. Deputy Speaker** : Question is—

In Sub-section (1) of the proposed Section 394-B, insert "or a Sub-Committee of the Corporation appointed by it" after "by a general or special order".

*The motion was carried.*

**Mr. Deputy Speaker**: Question is

That Clause 3, as amended, stand part of the Bill.

*The motion was carried.*

**Clause 4**

**Mr. Deputy Speaker** : Question is—

That Clause 4 stand part of the Bill.

*The motion was carried.*

**Clause 5**

**Mr. Deputy Speaker** : Question is—

That Clause 5 stand part of the Bill.

*The motion was carried.*

**Clause 1**

**Mr. Deputy Speaker** : Question is—

That Clause 1 stand part of the Bill.

*The motion was carried.*

**Title**

**Mr. Deputy Speaker** : Question is—

That Title be the Title of the Bill.

*The motion was carried.*

**Finance Minister (Sardar Balwant Singh)** : Sir, I beg to move—

That the Punjab Municipal Corporation (Amendment) Bill, as amended, be passed.

**Mr. Deputy Speaker** : Motion moved—

That the Punjab Municipal Corporation (Amendment) Bill, as amended, be passed.

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ)** : ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਦੋ ਗੱਲਾਂ ਕਹੀਆਂ ਸਨ ਜਿਨ੍ਹਾਂ ਬਾਰੇ ਮਨਿਸਟਰ ਸਾਹਿਬ ਨੇ ਜਵਾਬ ਨਹੀਂ ਦਿੱਤਾ। ਮੈਂ ਉਸ ਐਕਟ ਬਾਰੇ ਉਸ ਦੀ ਵਰਕਿੰਗ

ਬਾਰੇ ਮੁੜ ਵਿਚਾਰ ਕਰਨ ਬਾਰੇ ਕਿਹਾ ਸੀ। ਇਕ ਗੱਲ ਕਹੀ ਸੀ ਕਿ ਜੇ ਬਿਊਰੋਕਰੇਸੀ ਦਾ ਰਾਜ ਰਵੇ ਤਾਂ ਕੀ ਹੁੰਦਾ ਹੈ। ਅੰਮ੍ਰਿਤਸਰ ਵਿਚ ਇਕ ਡਾਕਟਰ ਮਿਉਂਸਪਲ ਅਫ਼ਸਰ ਆਫ਼ ਹੈਲਥ ਸਨ। ਉਹ 16, 17 ਸਾਲ ਤੋਂ ਆਫੀਸ਼ੀਏਟ ਕਰ ਰਹੇ ਸਨ। ਸਾਰੇ ਐਂਪਲਾਈਜ਼ ਤੋਂ ਉਹ ਜਿਆਦਾ ਆਨੈਸਟ ਗਿਣੇ ਜਾਂਦੇ ਸਨ। ਕੰਮ ਉਨ੍ਹਾਂ ਦਾ ਤਸੱਲੀਬਖਸ਼ ਸੀ। ਪਰ ਉਨ੍ਹਾਂ ਨੂੰ ਹਟਾ ਦਿੱਤਾ ਗਿਆ ਹੈ। ਦੂਸਰੇ ਜਿਨ੍ਹਾਂ ਨੇ ਕਦੇ ਪਬਲਿਕ ਹੈਲਥ ਵਾਲਾ ਕੰਮ ਨਹੀਂ ਕੀਤਾ, ਉਸ ਨੂੰ ਮਿਉਂਸਪਲ ਅਫ਼ਸਰ ਆਫ਼ ਪਬਲਿਕ ਹੈਲਥ ਲਗਾ ਦਿੱਤਾ ਹੈ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਚੁਣੀ ਹੋਈ ਕਾਰਪੋਰੇਸ਼ਨ ਹੁੰਦੀ ਤਾਂ ਇਹ ਬੇ-ਇਨਸਾਫੀ ਲੋਕਾਂ ਨਾਲ ਕਦੇ ਨਹੀਂ ਸੀ ਹੋ ਸਕਦੀ। ਹੁਣ ਇਹ ਇਸ ਕਰਕੇ ਹੋ ਗਿਆ ਕਿਉਂਕਿ ਨੌਕਰਸ਼ਾਹੀ ਨੂੰ ਜੋ ਹਦਾਇਤਾਂ ਹੁੰਦੀਆਂ ਹਨ, ਉਸੇ ਤਰ੍ਹਾਂ ਹੀ ਉਹ ਕਰਦੀ ਹੈ। ਉਹ ਬੰਦਾ ਜਿਹੜਾ ਹੁਣ ਲਗਾਇਆ ਗਿਆ ਹੈ ਉਹ ਰੂਲਿੰਗ ਪਾਰਟੀ ਦੇ ਐਮ. ਪੀ. ਦਾ ਰਿਸ਼ਤੇਦਾਰ ਹੈ। ਕੀ ਉਸ ਬਾਰੇ ਇਨਕੁਆਇਰੀ ਕਰਾਉਣ ਨੂੰ ਇਹ ਤਿਆਰ ਹਨ ?

**ਵਿੱਤ ਮੰਤਰੀ** : ਐਡਵਾਇਜ਼ਰੀ ਕਮੇਟੀ ਵਿਚ ਰੈਜ਼ੋਲਿਊਸ਼ਨ ਪਾਸ ਕਰਾ ਕੇ ਭੇਜ ਦੇਣ, ਫਿਰ ਦੇਖ ਲਵਾਂਗੇ।

**Mr. Deputy Speaker** : Question is—

That the Punjab Municipal Corporation (Amendment) Bill, as amended, be passed.

*The motion was carried,*

---

THE COURT-FEES (PUNJAB AMENDMENT) BILL, 1979.

**Revenue Minister (Jathedar Jiwan Singh Umranangal)**: Sir, I beg to introduce the Court-Fees (Punjab Amendment) Bill.

Sir, I also beg to move—

That the Court-Fees (Punjab Amendment) Bill be taken into consideration at once.

**Mr. Deputy Speaker** : Motion moved—

That the Court-Fees (Punjab Amendment) Bill be taken into consideration at once.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਲੋਕ ਭਲਾਈ ਵਾਸਤੇ ਇਹ ਬਿਲ ਚੰਗਾ ਲਿਆਂਦਾ ਹੈ। ਇਸ ਕਰਕੇ ਕੋਰਟ ਫੀਸ ਲਈ ਜਦੋਂ ਸਟੈਂਪਸ ਖ਼ਤਮ ਹੋ ਜਾਣ ਤਾਂ ਉਨ੍ਹਾਂ ਨੂੰ ਤਕਲੀਫ ਹੁੰਦੀ ਹੈ। ਉਹ ਪੈਸੇ ਜਮ੍ਹਾਂ ਕਰਾ ਦੇਣ ਇਹ ਇਸ ਬਿਲ ਦਾ ਮਕਸਦ ਅੱਛਾ ਹੈ। ਲੋਕਾਂ ਦੀ ਤਕਲੀਫ ਨੂੰ ਮੱਦੇ ਨਜ਼ਰ ਰਖਦੇ ਹੋਏ ਜੱਥੇਦਾਰ ਜੀ ਨੇ ਚੰਗਾ ਕੰਮ ਕੀਤਾ ਹੈ। ਪਰ ਕਦੇ ਇਹ ਕਹਿ ਦਿੰਦੇ ਹਨ ਕਿ ਭਿੰਡਰਾਂ ਵਾਲੇ ਸੰਤਾਂ ਨੇ ਇਸ ਤਰ੍ਹਾਂ ਕਹਿ ਦਿੱਤਾ ਸੀ, ਉਹ ਮਾੜੀ ਗਲ ਸੀ। ਜੇ ਇਸ ਤਰ੍ਹਾਂ ਹੀ ਇਹ ਸਟੇਟ ਬਾਰੇ ਸੋਚਦੇ ਰਹਿਣਗੇ ਤਾਂ ਸਟੇਟ ਦਾ ਭਲਾ ਹੋਏਗਾ। ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਇਸ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ—

> "The sale of court-fee stamps has increased considerably and the Controller of Stamps, Nasik Road has not been able to meet the demand of the Punjab State. In order to tackle this problem, court-fee is to be realised in cash instead of court-fees stamps. Hence this Bill".

ਡਿਪਟੀ ਸਪੀਕਰ ਸਾਹਿਬ, ਇਹ ਮਾੜੀ ਗਲ ਹੈ ਕਿ ਲੋਹਾ ਗਾਇਬ ਕੀਤਾ ਗਿਆ ਅਤੇ ਪਟਰੋਲ ਗਾਇਬ ਕੀਤਾ ਗਿਆ ਪਰ ਇਹ ਕੋਰਟ ਫੀਸ ਸਟੈਂਪਸ ਤਾਂ ਅਵੇਲੇਬਲ ਹੋਣੀ ਚਾਹੀਦੀ ਹੈ। ਇਹ ਪੰਜਾਬ

[ਡਾਕਟਰ ਕੇਵਲ ਕ੍ਰਿਸ਼ਨ]

ਸਰਕਾਰ ਦਾ ਕੰਮ ਹੈ ਕਿ ਕੋਰਟ ਫੀਸ ਸਟੈਂਪਸ ਅਵੇਲੇਬਲ ਕੀਤੀ ਜਾਏ। ਅਗਰ ਇਹ ਅਵੇਲੇਬਲ ਨਹੀਂ ਕੀਤੀ ਜਾਵੇਗੀ ਤਾਂ ਲੋਕਾਂ ਨੂੰ ਤਕਲੀਫ ਹੋਵੇਗੀ। ਪਹਿਲਾਂ ਲੋਕ ਇਸ ਦੇ ਲਈ ਕੋਰਟਾਂ ਵਿਚ ਖੜ੍ਹੇ ਹੁੰਦੇ ਹਨ, ਫਿਰ ਟਰੈਜ਼ਰੀ ਆਫਿਸ ਵਿਚ ਖੜ੍ਹੇ ਹੁੰਦੇ ਹਨ ਔਰ ਫੇਰ ਸਟੇਟ ਬੈਂਕ ਵਿਚ ਖੜੇ ਹੁੰਦੇ ਹਨ। ਇਸ ਤਰ੍ਹਾਂ ਕਰਨ ਨਾਲ ਲੋਕਾਂ ਦਾ 40 ਰੁਪਏ ਜਾਂ 50 ਰੁਪਏ ਦਿਨ ਦਾ ਨੁਕਸਾਨ ਹੋ ਜਾਂਦਾ ਹੈ। ਇਹ ਸਟੈਂਪ ਛਪਦੇ ਹਨ। ਇਹ ਛੱਪਣ ਔਰ ਅਵੇਲੇਬਲ ਹੋਣ। ਬਹੁਤ ਘੱਟ ਚਾਹਿਜ਼ ਹਨ ਕਿ ਇਸ ਪ੍ਰੋਵੀਜ਼ਨ ਦੀ ਲੋੜ ਪਵੇ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਨੂੰ ਸੈਂਟਰ ਵਿਚ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂਕਿ ਜ਼ਰੂਰੀ ਚੀਜ਼ਾਂ ਜ਼ਿਮੀਦਾਰਾਂ ਲਈ, ਕਿਸਾਨਾਂ ਲਈ ਔਰ ਖਾਸ ਤੌਰ ਤੇ ਮੁਕੱਦਮਿਆਂ ਵਾਸਤੇ ਇਨ੍ਹਾਂ ਨੂੰ ਇਨਸਾਫ ਦਿਵਾਇਆ ਜਾ ਸਕੇ। ਇਹ ਸਟੈਂਪਸ ਛੱਪਣੀਆਂ ਚਾਹੀਦੀਆਂ ਹਨ ਔਰ ਪੰਜਾਬ ਨੂੰ ਲੋੜ ਮੁਤਾਬਿਕ ਮਿਲਣੀਆਂ ਚਾਹੀਦੀਆਂ ਹਨ। ਇਸ ਵਿਚ ਜੋ ਪ੍ਰੋਵੀਜ਼ਨ ਕੀਤੀ ਹੈ ਉਹ ਅੱਛੀ ਕੀਤੀ ਗਈ ਹੈ। ਇਹ ਗਰੀਬ ਲੋਕਾਂ ਦੇ ਭਲੇ ਵਾਸਤੇ ਕੀਤੀ ਗਈ ਹੈ ਤਾਂ ਕਿ ਉਹ ਲੋਕ ਇਸ ਤੋਂ ਫਾਇਦਾ ਉਠਾ ਸਕਣ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਇਸ ਬਿਲ ਦੀ ਤਾਰੀਫ ਕੀਤੀ ਹੈ ਪਰ ਮੈਂ ਇਨ੍ਹਾਂ ਨਾਲ ਸਹਿਮਤ ਨਹੀਂ ਹਾਂ। ਇਹ ਠੀਕ ਹੈ ਕਿ ਜਦੋਂ ਲਾਚਾਰੀ ਹੋਵੇ ਤਾਂ ਇਹ ਪ੍ਰੋਸੀਜਰ ਅਡਾਪਟ ਕਰ ਲੈਣਾ ਚਾਹੀਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਜਦੋਂ ਬਿਲਕੁਲ ਕੋਈ ਲਾਚਾਰੀ ਹੋਵੇ ਕਿਸੇ ਪਾਰਟੀਕੁਲਰ ਜਗ੍ਹਾ ਤੇ ਤਾਂ ਇਹ ਸਿਸਟਮ ਸ਼ੁਰੂ ਕਰਨਾ ਚਾਹੀਦਾ ਹੈ। ਪਰ ਇਸ ਚੀਜ਼ ਨੇ ਲਗਾਤਾਰ ਸ਼ਕਲ ਅਖਤਿਆਰ ਕਰ ਲੈਣੀ ਹੈ। ਇਹ ਤਾਂ ਠੀਕ ਹੈ ਕੇ ਇਸ ਵੇਲੇ ਜੋ ਲੋਕਾਂ ਨੂੰ, ਹਰੀਜਨਾਂ ਨੂੰ, ਸਟੈਂਪ ਨਹੀਂ ਲੱਭਦੀ, ਪਤਾ ਨਹੀਂ ਜੱਥੇਦਾਰ ਇਹ ਚੱਟ ਗਏ? ਹੁਣ ਇਹ ਸਟੈਂਪ ਮਿਲਦੀ ਕਿਉਂ ਨਹੀਂ ਹੈ? ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਸਰਕਾਰ ਦੀ ਬਿਲਕੁਲ ਨਾ ਅਹਿਲੀਅਤ ਹੈ। ਜਦੋਂ ਕੋਈ ਸਟੈਂਪ ਦੀ ਜ਼ਰੂਰਤ ਪੈਂਦੀ ਹੈ ਉਸ ਦੇ ਲਈ ਨਾਸਿਕ ਪ੍ਰਿੰਟਿੰਗ ਪ੍ਰੈਸ ਜਿਹੜੀ ਕਿ ਕਾਂਫੀਡੈਂਸ਼ਲ ਪੇਪਰ ਛਾਪਦੀ ਹੈ ਉਸ ਨੂੰ ਇਨਡੈਂਟ 6-8 ਮਹੀਨੇ ਪਹਿਲਾਂ ਦੇਣਾ ਪੈਂਦਾ ਹੈ। ਪਰ ਜੱਥੇਦਾਰ ਜੀ ਨੂੰ ਟਾਈਮ ਨਹੀਂ ਮਿਲਦਾ ਹੈ, ਕਦੇ ਇਹ ਪ੍ਰਾਈਮ ਮਨਿਸਟਰ ਨੂੰ ਮਿਲਣ ਚਲੇ ਜਾਂਦੇ ਹਨ ਮੈਮੋਰੰਡਮ ਦੇਣ ਲਈ; ਕਦੇ ਇਹ ਪਾਕਿਸਤਾਨ ਦੇ ਜਨਰਲ ਨੂੰ ਮਿਲਣ ਚਲੇ ਜਾਂਦੇ ਹਨ ਔਰ ਕਹਿੰਦੇ ਹਨ ਕਿ ਉਥੇ ਹਾਲਾਤ ਬੜੇ ਚੰਗੇ ਹਨ ਪਰ ਆਪਣੇ ਮਹਿਕਮੇ ਦਾ ਧਿਆਨ ਨਹੀਂ ਕਰਦੇ। ਫਿਰ ਪਾਕਿਸਤਾਨ ਤੋਂ ਆ ਕੇ ਇਹ ਸਰਟੀਫਿਕੇਟ ਦਿੰਦੇ ਹਨ ਕਿ ਪਾਕਿਸਤਾਨ ਦੀ ਸਰਕਾਰ ਬਹੁਤ ਅੱਛੀ ਹੈ। ਸਟੈਂਪਸ ਲਈ ਪਹਿਲਾਂ ਇਨਡੈਂਟ ਦੇਣਾ ਪੈਂਦਾ ਹੈ ਇਸ ਗੱਲ ਨੂੰ ਇਹ ਨੋਟ ਕਰ ਲੈਣ। ਇਹ ਬਿਲ ਨੂੰ ਚੰਗੀ ਤਰ੍ਹਾਂ ਨਾਲ ਐਕਸਪਲੇਨ ਵੀ ਨਹੀਂ ਕਰ ਸਕੇ ਕਿ ਬਿਲ ਕਿਸ ਮਕਸਦ ਦੇ ਲਈ ਹੈ। ਪਹਿਲੇ ਗਰੀਬ ਕਿਸਾਨ ਸਟੇਟ ਬੈਂਕ ਦੇ ਵਿਚ ਪੈਸੇ ਜਮ੍ਹਾਂ ਕਰਵਾਏਗਾ ਅਤੇ ਖਜ਼ਾਨੇ ਦੇ ਵਿਚ ਜਾਕੇ ਫਾਰਮ ਭਰੇਗਾ। ਇਸ ਤਰ੍ਹਾਂ ਦੇ ਨਾਲ ਕਿਸਾਨ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪਵੇਗਾ ਕਿਉਂਕਿ ਉਹ ਖੁਦ ਫਾਰਮ ਨਹੀਂ ਭਰ ਸਕਦਾ। ਜੇਕਰ ਇਨ੍ਹਾਂ ਨੂੰ ਵਾਕਿਆ ਹੀ ਕਿਸਾਨਾਂ ਦੇ ਨਾਲ ਹਮਦਰਦੀ ਹੈ ਤਾਂ ਇਹ ਕਿਸਾਨਾਂ ਦੇ ਲਈ ਸਟੈਂਪ ਪੇਪਰ ਅਵੇਲੇਬਲ ਕਰਵਾਉਣ।

**ਕਾਮਰੇਡ ਸੱਤ ਪਾਲ ਡਾਂਗ ( ਬੈਠੇ ਬੈਠੇ )**: ਜੱਥੇਦਾਰ ਸਾਹਿਬ ਤਾਂ ਸੰਤ ਭਿੰਡਰਾਂ ਵਾਲੇ ਦੇ ਖਿਲਾਫ ਲੜ ਰਹੇ ਹਨ।

**ਸਰਦਾਰ ਉਮਰਾਓ ਸਿੰਘ**: ਡਿਪਟੀ ਸਪੀਕਰ ਸਾਹਿਬ, ਸਾਡੇ ਜੱਥੇਦਾਰ ਜੀ ਐਕਸਟਰੀਮਿਸਟਾਂ ਦੇ ਖਿਲਾਫ ਲੜ ਰਹੇ ਹਨ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਨ੍ਹਾਂ ਨੂੰ ਬਗੈਰ ਡਿਪਾਰਟਮੈਂਟ

ਦੇ ਮਨਿਸਟਰ ਬਣਾ ਦਿਓ ਤਾਂਕਿ ਇਹ ਚੰਗੀ ਤਰ੍ਹਾਂ ਨਾਲ ਦੂਜੇ ਕੰਮਾਂ ਵਿਚ ਲੱਗੇ ਰਹਿਣ ਕਿਉਂਕਿ ਜੱਥੇਦਾਰ ਜੀ ਨੇ ਕਦੇ ਪੰਜਾਬ ਦਾ ਮਸਲਾ ਉਠਾਉਣਾ ਹੁੰਦਾ ਹੈ, ਕਦੇ ਇੰਟਰਨੈਸ਼ਨਲ ਮਸਲੇ ਨੂੰ ਉਠਾਉਣਾ ਹੁੰਦਾ ਹੈ। ਪਰ ਮੈਂ ਕਹਾਂਗਾ ਕਿ ਬਜਾਏ ਇਨ੍ਹਾਂ ਗੱਲਾਂ ਦੇ ਇਹ ਆਪਣੇ ਮਹਿਕਮੇ ਵੱਲ ਹੀ ਧਿਆਨ ਦੇਣ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, **ਐਸ. ਸੀ.**) : ਡਿਪਟੀ ਸਪੀਕਰ ਸਾਹਿਬ, ਮੈਂ ਬੁਨਿਆਦੀ ਤੌਰ ਤੇ ਇਹ ਸਮਝਦਾ ਹਾਂ ਕਿ ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਇਹ ਬਿਲ ਦਰੁਸਤ ਹੈ। ਸਰਦਾਰ ਉਮਰਾਓ ਸਿੰਘ ਜੀ ਗੱਲ ਨੂੰ ਦੋਨਾਂ ਪਾਸੇ ਵੱਲ ਲੈ ਗਏ ਹਨ। ਮੈਂ ਸਮਝਦਾ ਹਾਂ ਕਿ ਜਦੋਂ ਸਰਦਾਰ ਉਮਰਾਓ ਸਿੰਘ ਮਾਲ ਮੰਤਰੀ ਹੁੰਦੇ ਸਨ ਉਸ ਸਮੇਂ ਵੀ ਸਟੈਂਪ ਪੇਪਰ ਦੀ ਕਮੀ ਸੀ ਅਤੇ ਹੁੰਦੀ ਸੀ (ਵਿਘਨ) ਇਹ ਠੀਕ ਹੈ ਕਿ ਕਿਸਾਨਾਂ ਨੂੰ ਕੋਰਟ ਫੀਸ ਦੀ ਰਜਿਸਟਰੀਆਂ ਕਰਵਾਉਣ ਵੇਲੇ ਲੋੜ ਹੁੰਦੀ ਹੈ ਅਤੇ ਇਹ ਕੋਰਟ ਫੀਸ ਸਟੈਂਪਸ ਪੇਪਰ ਬਲੈਕ ਦੇ ਵਿਚ ਮਿਲਦੇ ਹਨ, ਹੁਣ ਵੀ ਇਹ ਸਟੈਂਪ ਪੇਪਰ ਬਲੈਕ ਵਿਚ ਮਿਲਦੇ ਹਨ। ਕਈ ਵਾਰ ਰਜਿਸਟਰੀਆਂ ਕਿਸਾਨਾਂ ਦੀਆਂ ਸਟੈਂਪ ਪੇਪਰ ਨਾ ਅਵੇਲੇਬਲ ਹੋਣ ਕਰਕੇ ਰਹਿ ਜਾਂਦੀਆਂ ਹਨ। ਇਹ ਸਟੈਂਪ ਪੇਪਰ ਨਾ ਮਿਲਣ ਦੇ ਕਾਰਨ ਕਿਸਾਨਾਂ ਦਾ ਬੜਾ ਨੁਕਸਾਨ ਹੁੰਦਾ ਹੈ। ਮੈਂ ਬੇਨਤੀ ਕਰਾਂਗਾ ਕਿ ਜੇਕਰ ਹੋਰ ਵੀ ਸੁਖਾਲਾ ਸਿਸਟਮ ਹੋ ਸਕਦਾ ਹੈ ਤਾਂ ਉਹ ਵੀ ਕਰ ਲਵੋ ਤਾਂਕਿ ਕਿਸਾਨਾਂ ਨੂੰ ਮੁਸ਼ਕਲਾਂ ਪੇਸ਼ ਨਾ ਆਉਣ। ਇਸੇ ਤਰ੍ਹਾਂ ਕਿਸਾਨਾਂ ਨੂੰ ਸਟੈਂਪਸ ਪੇਪਰ ਲੈਣ ਲਈ ਬੜੀ ਦੂਰ ਦੂਰ ਜਾਣਾ ਪੈਂਦਾ ਹੈ ਔਰ ਕਿਸੇ ਪਿੰਡ ਤੋਂ ਸਬ-ਤਹਿਸੀਲ 18 ਮੀਲ ਦੀ ਦੂਰੀ ਤੇ ਹੁੰਦੀ ਹੈ ਫਿਰ ਉਸ ਨੂੰ ਪਹਿਲਾਂ ਸਬ-ਤਹਿਸੀਲ ਸਟੈਂਪ ਪੇਪਰ ਲੈਣ ਲਈ ਜਾਣਾ ਪੈਂਦਾ ਹੈ। ਇਸ ਦਾ ਕੋਈ ਇੰਤਜ਼ਾਮ ਕਰੋ ਜਿਸ ਦੇ ਨਾਲ ਕੋਰਟ ਫੀਸ ਪੇਪਰ ਨਜ਼ਦੀਕ ਥਾਵਾਂ ਤੇ ਕਿਸਾਨਾਂ ਨੂੰ ਮਿਲ ਸਕਣ। ਇਸ ਗਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਮੈਂ ਇਸ ਬਿਲ ਦੀ ਸਪੋਰਟ ਕਰਦਾ ਹਾਂ।

**ਮਾਲ ਮੰਤਰੀ (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ)** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਤੇ ਜਿਹੜੇ ਵੀ ਸੱਜਣ ਬੋਲੇ ਹਨ ਉਨ੍ਹਾਂ ਸਾਰਿਆਂ ਨੇ ਇਸ ਬਿਲ ਦੀ ਹਮਾਇਤ ਕੀਤੀ ਹੈ। ਇਹ ਬਿਲ ਲੋਕਾਂ ਦੀ ਭਲਾਈ ਲਈ ਲਿਆਂਦਾ ਗਿਆ ਹੈ ਤਾਂਕਿ ਕਿਸਾਨਾਂ ਅਤੇ ਗਰੀਬ ਲੋਕਾਂ ਨੂੰ ਕੰਮ ਦੇ ਸਮੇਂ ਮੁਸ਼ਕਲਾਂ ਪੇਸ਼ ਨਾ ਆਉਣ। ਇਹ ਬਿਲ ਇਸ ਲਈ ਲਿਆਂਦਾ ਗਿਆ ਹੈ ਕਿ ਕਿਸੇ ਵੇਲੇ ਵੀ ਇਸ ਕੋਰਟ ਫੀਸ ਦੀ ਕਮੀ ਪੇਸ਼ ਹੋ ਸਕਦੀ ਹੈ ਉਸ ਹਾਲਤ ਦੇ ਵਿਚ ਕਿਸਾਨ ਆਪਣੇ ਪੈਸੇ ਖਜ਼ਾਨੇ ਦੇ ਵਿਚ ਫਾਰਮ ਭਰ ਕੇ ਸਟੇਟ ਬੈਂਕ ਦੇ ਵਿਚ ਜਮ੍ਹਾਂ ਕਰਵਾ ਸਕਦਾ ਹੈ ਅਤੇ ਖਜ਼ਾਨੇ ਦੇ ਵਿਚੋਂ ਸਰਟੀਫਿਕੇਟ ਲੈ ਸਕਦਾ ਹੈ। ਬਾਕੀ ਜੋ ਲੂੰਬਾ ਸਾਹਿਬ ਨੇ ਕਿਹਾ ਹੈ ਕਿ ਇਸ ਪੇਪਰ ਦੀ ਬਲੈਕ ਹੁੰਦੀ ਹੈ ਇਸ ਬਲੈਕ ਨੂੰ ਰੋਕਣ ਲਈ ਹੀ ਇਸ ਬਿਲ ਦੇ ਵਿਚ ਅਮੈਂਡਮੈਂਟ ਲਿਆਉਣ ਦੀ ਲੋੜ ਪਈ ਹੈ ਤਾਂਕਿ ਕਮੀ ਦੇ ਸਮੇਂ ਕੋਈ ਬਲੈਕ ਨਾ ਕਰ ਸਕੇ ਅਤੇ ਲੋਕ ਪੈਸੇ ਜਮ੍ਹਾਂ ਕਰਵਾ ਕੇ ਆਪਣਾ ਕੰਮ ਚਲਾ ਸਕਣ। ਇਸ ਪੇਪਰ ਦੀ ਇਸ ਸਮੇਂ ਕੋਈ ਕਮੀ ਨਹੀਂ ਹੈ ਇਹ ਤਾਂ ਉਸ ਸਮੇਂ ਦੀ ਲੋੜ ਨੂੰ ਪੂਰਾ ਕਰੇਗਾ ਜਦੋਂ ਸਟੈਂਪ ਪੇਪਰ ਦੀ ਕਮੀ ਹੋਵੇਗੀ। ਮੈਨੂੰ ਖੁਸ਼ੀ ਹੈ ਕਿ ਸਾਰਿਆਂ ਨੇ ਇਸ ਬਿਲ ਨੂੰ ਸਪੋਰਟ ਕੀਤਾ ਹੈ। ਕਮੀ ਦੀ ਸੰਭਾਵਨਾ ਕਦੇ ਵੀ ਹੋ ਸਕਦੀ ਹੈ ਇਸ ਕਮੀ ਨੂੰ ਦੂਰ ਕਰਨ ਲਈ ਇਹ ਕਦਮ ਚੁੱਕੇ ਗਏ ਹਨ। ਇਸ ਲਈ ਇਸ ਬਿਲ ਨੂੰ ਸਰਬ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**Mr. Deputy Speaker : Question is—**

That the Court-fees (Punjab Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause. If the House agrees, I will put all the Clauses together to the vote of the House.

(*Voices* : *Yes, yes.*)

**Sub-clause (2) of Clause 1, Clause 2 and Sub-Clause (1) of Clause 1**

**Mr. Deputy Speaker :** Question is—

That Sub-clause (2) of Clause 1, Clause 2 and Sub-clause (1) of Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Revenue Minister (Jathedar Jiwan Singh Umranangal) :** Sir, I beg to move—

That the Court-fees (Punjab Amendment) Bill be passed.

**Mr. Deputy Speaker :** Motion moved—

That the Court-fees (Punjab Amendment) Bill be passed.

**Mr. Deputy Speaker :** Question is—

That the Court-fees (Punjab Amendment) Bill be passed.

*The motion was carried.*

---

## THE PUNJAB PACKAGE DEAL PROPERTIES (DISPOSAL) AMENDMENT BILL, 1979

**Revenue Minister (Jathedar Jiwan Singh Umranangal):** Sir, I beg to introduce the Punjab Package Deal Properties (Disposal) Amendment Bill.

Sir, I also beg to move—

That the Punjab Package Deal Properties (Disposal) Amendment Bill be taken into consideration at once.

**Mr. Deputy Speaker:** Motion moved—

That the PunjabPackage Deal Properties (Disposal) Amendment Bill be taken into consideration at once.

**ਚੌਧਰੀ ਬਲਰਾਮ ਜਾਖੜ** (ਅਬੋਹਰ) : ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਲਗਦਾ ਹੈ ਕਿ ਇਹ ਬਿਲ ਸਰਦਾਰ ਉਮਰਾਨੰਗਲ ਜੀ ਦਾ ਨਹੀਂ ਹੈ ਬਲਕਿ ਹੋਰ ਕਿਸੇ ਦਾ ਬਿਲ ਹੈ । ਕਦੇ ਇਹ ਕਹਿੰਦੇ ਹਨ ਕਿ ਅਸੀਂ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰ ਰਹੇ ਹਾਂ ਅਤੇ ਕਦੇ ਕਹਿ ਦਿੰਦੇ ਹਨ ਕਿ ਅਸੀਂ ਕਮਿਸ਼ਨਰ ਦੀ ਪਾਵਰਜ਼ ਨੂੰ ਸੈਂਟਰੇਲਾਈਜ਼ ਕਰ ਰਹੇ ਹਾਂ। ਇਹ ਦੋਵੇਂ ਗੱਲਾਂ ਕਹੀ ਜਾਂਦੇ ਹਨ । ਪਿਛਲੇ 30 ਸਾਲਾਂ ਦੇ ਵਿਚ ਜਾਇਦਾਦ ਨੂੰ ਡੀਲ ਕਰਨ ਲਈ ਇਕ ਸੇਲਜ਼ ਕਮਿਸ਼ਨਰ ਹੁੰਦਾ ਸੀ ਉਸ ਨੂੰ ਓਵਰਬਰਡਨ ਕਰਨ ਲਈ ਜੱਥੇਦਾਰ ਸਾਹਿਬ ਉਪਰ ਬਿਠਾ ਦਿੱਤੇ ਹਨ ਜਿਸ ਦੀ ਕੋਈ ਜ਼ਰੂਰਤ ਨਹੀਂ ਸੀ।

ਇਹ ਕਾਫ਼ੀ ਖਾਣ ਪੀਣ ਦਾ ਮਹਿਕਮਾ ਹੈ। ਤੁਸੀਂ ਗਰੀਬ ਲੋਕਾਂ ਦੀ ਤਰਫ ਦੇਖੋ। ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਕਮਿਸ਼ਨਰ ਦੀ ਪੋਸਟ ਉਡਾ ਦੇਣੀ ਹੈ ਪਰ ਦੂਜੇ ਪਾਸੇ ਤੁਸੀਂ ਇਹ ਕਹਿੰਦੇ ਹੋ ਕਿ ਕਮਿਸ਼ਨਰ ਇਹ ਕੰਮ ਕਰੇਗਾ, ਉਹ ਕੰਮ ਕਰੇਗਾ । (ਵਿਘਨ) ਦੂਸਰੀ ਗੱਲ ਇਹ ਹੈ

ਕਿ ਇਸ ਤਰ੍ਹਾਂ ਇੰਟਰਫੀਅਰੈਂਸ ਵੱਧ ਜਾਵੇਗੀ ਅਤੇ ਇਹ ਆਪਣੇ ਹਵਾਰੀਆਂ ਨੂੰ ਲਗਾ ਦੇਣਗੇ। ਤੁਸੀਂ ਅੱਜ ਦੇਖ ਲਵੋ ਕਿਸ ਤਰ੍ਹਾਂ ਕੰਮ ਚੱਲ ਰਿਹਾ ਹੈ, ਕੋਈ ਇਨ੍ਹਾਂ ਨੂੰ ਪੁੱਛਣ ਵਾਲਾ ਨਹੀਂ ਹੈ। (ਵਿਘਨ) ਇਸ ਤਰ੍ਹਾਂ ਇਹ ਥਰਡ ਫੋਰਸ ਪੈਦਾ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਬਿੱਲ ਦੀ ਲਿਆਉਣ ਦੀ ਜ਼ਿਆਦਾ ਜ਼ਰੂਰਤ ਨਹੀਂ ਸੀ। ਇਸ ਲਈ ਮੈਂ ਮਾਲ ਮੰਤਰੀ ਨੂੰ ਕਹਾਂਗਾ ਕਿ ਉਹ ਇਸ ਉਤੇ ਦੁਬਾਰਾ ਵਿਚਾਰ ਕਰਕੇ, ਇਸ ਬਿੱਲ ਨੂੰ ਸੋਧ ਕੇ ਫਿਰ ਇਥੇ ਲਿਆਉਣ ਅਤੇ ਪਾਸ ਕਰਾਉਣ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਮੈਂ ਜੱਥੇਦਾਰ ਜੀ ਨੂੰ ਇਸ ਬਿੱਲ ਦੀ ਵਧਾਈ ਦੇਣਾ ਚਾਹੁੰਦਾ ਹਾਂ। ਜਿਥੋਂ ਤੱਕ ਇਸ ਬਿੱਲ ਦੇ ਮਕਸਦ ਦਾ ਤੁਅੱਲਕ ਹੈ ਇਹ ਡੀਸੈਂਟਰੇਲਾਈਜ਼ੇਸ਼ਨ ਹੈ ਅਤੇ ਇਸ ਤੋਂ ਇਹ ਨਜ਼ਰ ਆਉਂਦਾ ਹੈ ਕਿ ਇਸ ਮਹਿਕਮੇ ਦੀ, ਜਿਸ ਦੀ ਕਾਫੀ ਦੇਰ ਤੋਂ ਭੋਗ ਪਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ, ਇਸ ਦਾ ਭੋਗ ਪੈ ਰਿਹਾ ਹੈ, ਇਸ ਦੀ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਅਸੀਂ ਵੀ ਇਸ ਮਹਿਕਮੇ ਦੀ ਭੋਗ ਪਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਅਸੀਂ ਇਸ ਦਾ ਭੋਗ ਨਹੀਂ ਪਾ ਸਕੇ। ਇਹ ਬੜਾ ਪੱਕਾ ਮਹਿਕਮਾ ਹੈ ਅਤੇ ਇਹ ਹੌਲੀ ਹੌਲੀ ਕੰਮ ਵਧਾਈ ਜਾਂਦੇ ਹਨ। ਇਸ ਦਾ ਮਕਸਦ ਇਹ ਹੈ ਕਿ ਰੀਹੈਬਲੀਟੇਸ਼ਨ ਦਾ ਕੰਮ ਡਿਸਟ੍ਰਿਕਟ ਆਫੀਸਰਜ਼ ਕਰਦੇ ਹਨ। (ਵਿਘਨ) ਅਜੇ ਥੋੜ੍ਹੇ ਦਿਨ ਹੋਏ ਹਨ ਕਿ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ ਕਮਿਸ਼ਨਰ ਦੀ ਪੋਸਟ ਹਟਾ ਦੇਣੀ ਹੈ। ਇਸ ਤੋਂ ਇਲਾਵਾ ਇਥੇ ਸੀ.ਐਮ. ਸਾਹਿਬ ਨੇ ਜਨਰਲ ਐਡਮਨਿਸਟਰੇਸ਼ਨ ਦੀ ਡਿਮਾਂਡ ਤੇ ਹੋਈ ਬਹਿਸ ਦਾ ਜਵਾਬ ਦਿੰਦੇ ਹੋਏ ਕਿਹਾ ਸੀ ਕਿ ਅਸੀਂ 3 ਕਮਿਸ਼ਨਰਾਂ ਦੀਆਂ ਪੋਸਟਾਂ ਘਟਾ ਦਿੱਤੀਆਂ ਹਨ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਬਿੱਲ ਦੀ ਕਿਸੇ ਵੀ ਕਲਾਜ਼ ਨੂੰ ਪੜ੍ਹ ਕੇ ਦੇਖ ਲਵੋ ਹਰ ਇਕ ਕਲਾਜ਼ ਵਿੱਚ ਕਮਿਸ਼ਨਰ ਦਾ ਜ਼ਿਕਰ ਆਉਂਦਾ ਹੈ। It has been mentioned in sub-section (2) of section 3 that:

> "Subject to the general superintendence and control of the State Government, the Commissioner shall control the Chief Sales Commissioners, Sales Commissioners ...."

ਇਸ ਬਿੱਲ ਦੀ ਜਿਹੜੀ ਚੌਥੀ ਕਲਾਜ਼ ਹੈ, ਉਸ ਦੇ ਸੈਕੰਡ ਪਾਰਟ ਵਿਚ ਵੀ ਕਮਿਸ਼ਨਰ ਲਿਖਿਆ ਹੈ। ਪਾਵਰ ਟੂ ਟਰਾਂਸਫਰ ਦੇ ਕੇਸਿਜ਼ ਵਿਚ ਵੀ ਕਮਿਸ਼ਨਰ ਲਿਖਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਕਮਿਸ਼ਨਰ ਹਟਾ ਦੇਣੇ ਹਨ ਪਰ ਦੂਸਰੇ ਪਾਸੇ ਇਸ ਬਿੱਲ ਵਿਚ ਕਈ ਵਾਰੀ ਕਮਿਸ਼ਨਰ ਦਾ ਜ਼ਿਕਰ ਆਇਆ ਹੈ ਫਿਰ ਇਹ ਜਿਹੜਾ ਬਿੱਲ ਵਿਚ ਕਮਿਸ਼ਨਰ ਦਾ ਜ਼ਿਕਰ ਕੀਤਾ ਗਿਆ ਹੈ ਇਹ ਕਮਿਸ਼ਨਰ ਕਿਥੋਂ ਲਿਆਉਣਗੇ? ਬਾਦਲ ਸਾਹਿਬ ਕਹਿੰਦੇ ਹਨ ਸਾਡਾ ਕੰਮ ਰਿਜ਼ਲਟ ਓਰੀਐਂਟਿਡ ਹੈ। ਪਤਾ ਨਹੀਂ ਰਿਜ਼ਲਟ ਕਦੋਂ ਆਵੇਗਾ ਅਤੇ ਕਿਥੋਂ ਆਵੇਗਾ? ਇਸ ਲਈ ਮੈਂ ਸਮਝਦਾ ਹਾਂ ਕਿ ਜਾਂ ਤਾਂ ਉਨ੍ਹਾਂ ਦਾ ਇਹ ਐਲਾਨ ਗਲਤ ਹੈ ਕਿ ਉਨ੍ਹਾਂ ਨੇ ਕਮਿਸ਼ਨਰਾਂ ਦੀਆਂ ਪੋਸਟਾਂ ਐਬਾਲਿਸ਼ ਕਰ ਦੇਣੀਆਂ ਹਨ ਜਾਂ ਫਿਰ ਇਹ ਇਨ੍ਹਾਂ ਦਾ ਬਿੱਲ ਗਲਤ ਹੈ। ਡਿਪਟੀ ਸਪੀਕਰ ਸਾਹਿਬ, ਇਹ ਦੋ ਗੱਲਾਂ ਕੰਟਰਾਡਿਕਟਰੀ ਹਨ। ਇਸ ਤੋਂ ਇਹ ਬਿਲਕੁਲ ਸਾਬਤ ਹੁੰਦਾ ਹੈ ਕਿ ਜਾਂ ਤਾਂ ਗੌਰਮਿੰਟ ਇਸ ਬਾਰੇ ਕੀਤੇ ਐਲਾਨ ਤੋਂ ਪਿਛੇ ਹਟ ਰਹੀ ਹੈ। ਕਮਿਸ਼ਨਰ ਦੀ ਪੋਸਟ ਐਬਾਲਿਸ਼ ਕਰਨ ਬਾਰੇ ਜਿਹੜਾ ਸਰਕਾਰ ਨੇ ਐਲਾਨ ਕੀਤਾ ਸੀ ਇਹ ਤਾਂ ਇਨ੍ਹਾਂ ਨੇ ਇਸ ਦਾ ਕਰੈਡਿਟ ਲੈਣ ਦੀ ਖਾਤਰ ਕੀਤਾ ਹੋਣਾ ਹੈ। ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਲੈਂਡ ਰੀਫਾਰਮਜ਼ ਐਕਟ ਹੈ, ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਐਕਟ ਹਨ ਜਿਨ੍ਹਾਂ ਵਿਚ ਕਮਿਸ਼ਨਰ ਦੀਆਂ ਪਾਵਰਜ਼ ਡੀਫਾਈਂਡ ਹਨ। ਇਸ ਕਰਕੇ ਇਹ ਕਮਿਸ਼ਨਰ ਦੀ ਪੋਸਟ

[ਸਰਦਾਰ ਉਮਰਾਓ ਸਿੰਘ]
ਨੂੰ ਕਿਸ ਤਰ੍ਹਾਂ ਹਟਾ ਸਕਦੇ ਹਨ ? ਇਸ ਤਰ੍ਹਾਂ ਹੋ ਸਕਦਾ ਹੈ ਕਿ ਜਲੰਧਰ ਦੇ ਕਮਿਸ਼ਨਰ ਨੂੰ ਹਟਾ ਕੇ ਚੰਡੀਗੜ੍ਹ ਲੈ ਆਉਣ ਅਤੇ ਕਮਿਸ਼ਨਰ ਦੀਆਂ ਪਾਵਰਾਂ ਕਿਸੇ ਹੋਰ ਅਫਸਰ ਨੂੰ ਦੇ ਦੇਣ। (ਵਿਘਨ) ਮੈਂ ਤਜਰਬੇ ਦੀ ਬਿਨਾਂ ਤੇ ਕਹਿ ਸਕਦਾ ਹਾਂ ਕਿ ਇਕ ਕਮਿਸ਼ਨਰ ਦੇ ਪਾਸ ਬਹੁਤ ਸਾਰੇ ਕੇਸਿਜ਼ ਹਨ। ਉਸ ਦੇ ਪਾਸ ਰੈਵੇਨਿਊ ਦੀਆਂ ਅਪੀਲਾਂ ਆਉਂਦੀਆਂ ਹਨ। ਜੇ ਕਿਸੇ ਦਾ ਲਾਈਸੈਂਸ ਕੈਂਸਲ ਹੋ ਜਾਂਦਾ ਹੈ ਤਾਂ ਉਸ ਦੀ ਅਪੀਲ ਕਮਿਸ਼ਨਰ ਪਾਸ ਜਾਂਦੀ ਹੈ। ਜੇ ਕੋਈ ਮਾਸਟਰ ਸਸਪੈਂਡ ਹੋ ਜਾਵੇ ਤਾਂ ਉਸ ਦੀ ਅਪੀਲ ਕਮਿਸ਼ਨਰ ਪਾਸ ਜਾਂਦੀ ਹੈ।

**ਸ਼੍ਰੀ ਹਰਬੰਸ ਲਾਲ ਖੰਨਾ** : ** ** **

**Mr. Deputy Speaker** This is no point of order.

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਤੁਹਾਡਾ ਬਹੁਤ ਆਦਰ ਕਰਦਾ ਹਾਂ। ਅਸੀਂ ਤਾਂ ਤੁਹਾਡਾ ਸਟੇਟਸ ਡਿਪਟੀ ਮਨਿਸਟਰ ਤੋਂ ਸਟੇਟ ਮਨਿਸਟਰ ਦੇ ਬਰਾਬਰ ਕੀਤਾ ਹੈ।

**Mr. Deputy Speaker** : Thank you.

**ਸਰਦਾਰ ਉਮਰਾਓ ਸਿੰਘ** : ਮੈਂ ਕਹਾਂਗਾ ਕਿ ਜੱਥੇਦਾਰ ਜੀ ਨੂੰ ਇਹ ਬਿੱਲ ਵਾਪਿਸ ਲੈ ਲੈਣਾ ਚਾਹੀਦਾ ਹੈ। ਪਹਿਲਾਂ ਗੌਰਮਿੰਟ ਇਸ ਤੇ ਚੰਗੀ ਤਰ੍ਹਾਂ ਵਿਚਾਰ ਕਰ ਲਵੇ ਅਤੇ ਫਿਰ ਇਸ ਬਿੱਲ ਨੂੰ ਲਿਆਵੇ। ਇਨ੍ਹਾਂ ਨੇ ਕਮਿਸ਼ਨਰ ਦਾ ਅਹੁਦਾ ਰੱਖਣਾ ਹੈ ਜਾਂ ਨਹੀਂ ਰੱਖਣਾ, ਉਸ ਦੀ ਜਗ੍ਹਾ ਤੇ ਕਿਸੇ ਅਫਸਰ ਨੂੰ ਲਗਾਉਣਾ ਹੈ ਜਾਂ ਨਹੀਂ ਲਗਾਉਣਾ, ਉਸ ਦੀਆਂ ਸੈਕਟਰੀ ਨੂੰ ਪਾਵਰਜ਼ ਦੇਣੀਆਂ ਹਨ ਜਾਂ ਡਿਪਟੀ ਸੈਕਟਰੀ ਨੂੰ ਪਾਵਰਜ਼ ਦੇਣੀਆਂ ਹਨ, ਇਹ ਇਨ੍ਹਾਂ ਨੇ ਦੇਖਣਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰ ਇਕ ਕਮਿਸ਼ਨਰ ਕੋਲ ਸੌ ਸੌ ਕੇਸਿਜ਼ ਪੈਂਡਿੰਗ ਪਏ ਹਨ। ਪਟਿਆਲਾ ਕਮਿਸ਼ਨਰ, ਜਲੰਧਰ ਕਮਿਸ਼ਨਰ ਅਤੇ ਫਿਰੋਜ਼ਪੁਰ ਕਮਿਸ਼ਨਰ ਪਾਸ, ਕਿਸੇ ਨੂੰ ਦੇਖ ਲਵੋ ਉਨ੍ਹਾਂ ਸਾਰਿਆਂ ਪਾਸ ਲੈਂਡ ਰੈਵੇਨਿਊ ਦੇ ਕੇਸਿਜ਼ ਪੈਂਡਿੰਗ ਪਏ ਹਨ। ਇਸ ਵਕਤ, ਡਿਪਟੀ ਸਪੀਕਰ ਸਾਹਿਬ, ਕੀ ਹੁੰਦਾ ਹੈ ਕਿ ਐਸ. ਡੀ. ਐਮ. ਕੋਲ ਕੁਲੈਕਟਰ ਦੀਆਂ ਪਾਵਰਜ਼ ਹਨ, ਇਸ ਬਾਰੇ ਉਹ ਡਿਸਾਈਡ ਕਰਦਾ ਹੈ। ਉਸ ਦੇ ਫੈਸਲੇ ਦੇ ਖਿਲਾਫ ਕਮਿਸ਼ਨਰ ਤਕ ਕੇਸ ਜਾਂਦੇ ਹਨ ਅਤੇ ਜੇ ਕਮਿਸ਼ਨਰ ਦੀ ਪੋਸਟ ਐਬਾਲਿਸ਼ ਕਰ ਦਿੱਤੀ ਜਾਵੇ ਤਾਂ ਪਤਾ ਨਹੀਂ ਲੋਕ ਆਪਣੇ ਕੇਸ ਕਿਸ ਅਫਸਰ ਕੋਲ ਲਿਜਾਣਗੇ ? ਫਿਰ ਲੋਕ ਜੱਥੇਦਾਰਾਂ ਦੇ ਗਲ ਪੈਣਗੇ। ਇਕ ਫਾਈਨੈਂਸ਼ਲ ਕਮਿਸ਼ਨਰ ਨੂੰ ਜਿਹੜੀਆਂ ਪਾਵਰਜ਼ ਦਿੱਤੀਆਂ ਗਈਆਂ ਹਨ ਉਹ ਬੜੀਆਂ ਸੋਚ ਵਿਚਾਰ ਕੇ ਦਿੱਤੀਆਂ ਗਈਆਂ ਹਨ। ਇਹ ਪਰੋਸੀਜਰ ਠੀਕ ਚੱਲਿਆ ਆ ਰਿਹਾ ਹੈ ਅਤੇ ਬੜਾ ਐਫੀਸ਼ੈਂਟਲੀ ਵਰਕ ਹੁੰਦਾ ਰਿਹਾ ਹੈ। ਪਰ ਜਿਸ ਤਰੀਕੇ ਨਾਲ ਇਹ ਕਮਿਸ਼ਨਰ ਦੀ ਪੋਸਟ ਉਡਾ ਰਹੇ ਹਨ ਪਤਾ ਨਹੀਂ ਉਸ ਦੀ ਜਗ੍ਹਾ ਕਿਸ ਅਫ਼ਸਰ ਨੂੰ ਲਗਾਉਣਗੇ ? ਇਹ ਤਾਂ ਉਹ ਗੱਲ ਹੋਈ ਕਿ ਮੁਹੰਮਦ ਤੁਗਲਕ ਪਹਿਲਾਂ ਆਪਣਾ ਦਾਰੁਲ-ਖਿਲਾਫ਼ਾ ਹੈਦਰਾਬਾਦ ਲੈ ਗਿਆ ਅਤੇ ਫਿਰ ਦਿੱਲੀ ਲੈ ਆਇਆ। ਇਨ੍ਹਾਂ ਨੇ ਵੀ ਉਸੇ ਤਰ੍ਹਾਂ ਹੀ ਕਰਨਾ ਹੈ। ਇਸ ਲਈ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਅਜਿਹੀਆਂ ਗੱਲਾਂ ਕਰਨ ਨਾਲ ਕੋਈ ਸਸਤੀ ਸ਼ੁਹਰਤ ਨਹੀਂ ਮਿਲਣ ਲੱਗੀ। ਅਫਸਰ ਤਾਂ ਉਹੀ ਆਈ.ਏ.ਐਸ. ਰਹਿਣੇ ਹਨ ਅਤੇ ਉਨ੍ਹਾਂ ਨੂੰ ਉਹੀ ਤਨਖਾਹ ਮਿਲਣੀ ਹੈ। ਜੇ ਇਨ੍ਹਾਂ ਨੇ ਕਮਿਸ਼ਨਰ ਦੀ ਪੋਸਟ ਐਬਾਲਿਸ਼ ਕਰਨ ਦਾ ਫੈਸਲਾ ਕਰ ਲਿਆ ਹੈ ਤਾਂ ਇਹ ਵੀ ਇਸ ਗੱਲ ਦਾ ਐਲਾਨ ਕਰਨ ਕਿ ਕਮਿਸ਼ਨਰ ਨੂੰ ਹਟਾ ਕੇ ਉਸ

**Expunged as ordered by the Chair.

ਦੀਆਂ ਐਪੀਲੀਏਟ ਪਾਵਰਜ਼ ਜੋ ਹਨ ਉਹ ਫਲਾਣੇ ਅਫਸਰ ਨੂੰ ਦੇਣਾ ਚਾਹੁੰਦੇ ਹਨ ਫਿਰ ਤਾਂ ਗੱਲ ਬਣਦੀ ਹੈ। ਜੇ ਇਸ ਤਰ੍ਹਾਂ ਨਹੀਂ ਕਰਦੇ ਤਾਂ ਫਿਰ ਇਹ ਬਿੱਲ ਠੀਕ ਨਹੀਂ ਹੈ। ਇਕ ਪਾਸੇ ਤਾਂ ਕਮਿਸ਼ਨਰ ਨੂੰ ਪਾਵਰਜ਼ ਦਿੱਤੀਆਂ ਜਾਂਦੀਆਂ ਹਨ, ਕਮਿਸ਼ਨਰ ਨੂੰ ਅਥਾਰਿਟੀ ਦੇਈ ਜਾਂਦੇ ਹਨ ਪਰ ਨਾਲ ਦੀ ਨਾਲ ਹੀ ਕਹਿੰਦੇ ਹਨ ਕਿ ਕਮਿਸ਼ਨਰ ਦੀ ਪੋਸਟ ਐਬਾਲਿਸ਼ ਕਰ ਦੇਣੀ ਹੈ। ਇਸ ਗੱਲ ਦੀ ਸਾਨੂੰ ਸਮਝ ਨਹੀਂ ਆਉਂਦੀ। ਇਹ ਨਹੀਂ ਦੱਸਿਆ ਜਾਂਦਾ ਕਿ ਕਮਿਸ਼ਨਰ ਦੀ ਪੋਸਟ ਐਬਾਲਿਸ਼ ਕਰਕੇ ਉਸ ਦਾ ਕੰਮ ਕਿਸ ਅਫਸਰ ਨੂੰ ਦੇਣਾ ਹੈ। ਇਸ ਤਰ੍ਹਾਂ ਦਾ ਇਨ੍ਹਾਂ ਨੇ ਐਲਾਨ ਕਰਕੇ ਸਰ-ਵਿਸਿਜ਼ ਵਿਚ ਬੜੀ ਬੇਚੈਨੀ ਪੈਦਾ ਕਰ ਦਿੱਤੀ ਹੈ। ਇਸ ਤਰ੍ਹਾਂ ਦੇ ਇਹ ਐਲਾਨ ਕਰਕੇ ਬੇਚੈਨੀ ਪੈਦਾ ਕਰ ਰਹੇ ਹਨ।

**ਸਰਦਾਰ ਦਰਸ਼ਨ ਸਿੰਘ ਕੇ.** ਪੀ. (ਜਲੰਧਰ ਦੱਖਣ ਐਸ. ਸੀ.): ਇਹ ਜਿਹੜਾ ਜੱਥੇਦਾਰ ਜੀ ਨੇ ਪੈਕੇਜ ਡੀਲ ਬਿੱਲ ਲਿਆਂਦਾ ਹੈ ਅਤੇ ਇਹ ਜਿਹੜਾ ਇਕ ਪਾਸੇ ਤਾਂ ਕਮਿਸ਼ਨਰ ਨੂੰ ਪਾਵਰ ਦੇ ਰਹੇ ਹਨ ਪਰ ਦੂਜੇ ਪਾਸੇ ਕਮਿਸ਼ਨਰ ਦੀ ਪੋਸਟ ਖ਼ਤਮ ਕਰ ਰਹੇ ਹਨ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੈਕੇਜ ਡੀਲ ਦੇ ਸਬੰਧ ਵਿਚ ਜਿਹੜੀ ਇਵੈਕਿਊ ਲੈਂਡ ਸੈਂਟਰਲ ਗੌਰਮਿੰਟ ਤੋਂ ਹਰੀਜਨਾਂ ਦੇ ਪੂਲ ਵਿਚ ਲਈ ਸੀ ਉਹ ਹਰੀਜਨਾਂ ਨੂੰ ਅਲਾਟ ਕਰਨੀ ਸੀ। ਇਹ ਜਿਹੜੀ ਪੈਕੇਜ ਡੀਲ ਦੀ ਜ਼ਮੀਨ ਸੀ ਇਹ ਹਰੀਜਨ, ਰਾਏ ਸਿਖ ਅਤੇ ਲੈਂਡਲੈਸ ਲੋਕਾਂ ਨੂੰ ਦੇਣੀ ਸੀ। ਮੈਂ ਬੇਨਤੀ ਕਰਾਂਗਾ ਕਿ ਪੈਕੇਜ ਡੀਲ ਰਾਹੀਂ ਇਨ੍ਹਾਂ ਨੇ ਦੱਸਿਆ ਹੈ ਕਿ ਇਨ੍ਹਾਂ ਨੂੰ 5 ਏਕੜ ਆਰਡੀਨਰੀ ਜ਼ਮੀਨ ਦੇਣੀ ਹੈ। ਜਦ ਕਿ ਪਿਛਲੀ ਸਰਕਾਰ ਨੇ 5 ਸਟੈਂਡਰਡ ਏਕੜ ਜ਼ਮੀਨ ਦਿਤੀ ਸੀ, ਇਹ ਵੀ 5 ਸਟੈਂ-ਡਰਡ ਏਕੜ ਹੀ ਦੇਣ ਔਰ ਦੇਣ ਵੀ ਹਰੀਜਨਾਂ ਨੂੰ ਔਰ ਲੈਂਡਲੈਸ ਨੂੰ। ਇਸ ਦੇ ਵਿੱਚ ਲੈਂਡ ਲਾਰਡਜ਼ ਨੂੰ ਦੇਣ ਦਾ ਕੀ ਕੰਮ ਹੈ। ਇਹ ਐਕਟ ਵੇਖਣ ਅਤੇ ਸਟੱਡੀ ਕਰਨ।

ਦੂਸਰੇ ਇਹ ਜਿਹੜੇ ਕਮਿਸ਼ਨਰਾਂ ਦੇ ਦਫ਼ਤਰ ਇਥੇ ਲਿਆ ਰਹੇ ਹਨ ਇਹ ਵੀ ਠੀਕ ਨਹੀਂ ਹੈ ਕਿਉਂਕਿ ਇਥੇ ਤਾਂ ਅਗੇ ਹੀ ਥਾਂ ਨਹੀਂ ਹੈ। ਵੈਲਫੇਅਰ ਦਾ ਮਹਿਕਮਾ ਕਿੰਨੀਆਂ ਥਾਵਾਂ ਤੇ ਰੁਲ-ਦਾ ਫਿਰਦਾ ਹੈ। ਜਿਹੜੀ ਪੈਕੇਜ ਡੀਲ ਦੀ ਜ਼ਮੀਨ ਹੈ ਇਸ ਦਾ ਸਰਦਾਰ ਉਮਰਾਓ ਸਿੰਘ ਨੇ ਬਹੁਤ ਕੁਝ ਕੀਤਾ ਸੀ ਬਾਕੀ ਜਿਹੜਾ ਰਹਿ ਗਿਆ ਹੈ ਇਹ ਕਰ ਦੇਣ। ਇਹ ਦੋ ਅਰਬ ਰੁਪਏ ਦੀ ਜ਼ਮੀਨ ਹੈ। ਪਹਿਲੀ ਜਿਹੜੀ ਸਰਕਾਰ ਸੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਉਹ ਲੋਕਾਂ ਨਾਲ ਅੱਛਾ ਵਰਤਾਓ ਕਰਦੀ ਸੀ। ਉਸ ਵੇਲੇ ਜ਼ਮੀਨਾਂ ਦੀ ਮੁਰੱਬਾਬੰਦੀ ਕੀਤੀ। ਉਸ ਵਿੱਚ ਲੋਕਾਂ ਦੀ ਬੇਹਤਰੀ ਵਾਸਤੇ ਜ਼ਮੀਨਾਂ ਛੱਡੀਆਂ। ਉਥੇ ਲੋਕਾਂ ਦੇ ਮਕਾਨਾਂ ਵਾਸਤੇ, ਸਕੂਲਾਂ ਵਾਸਤੇ, ਹਸਪਤਾਲਾਂ ਵਾਸਤੇ ਇਥੋਂ ਤੱਕ ਕਿ ਚਮੜੇ ਦੇ ਕੰਮ ਕਰਨ ਵਾਲਿਆਂ ਵਾਸਤੇ ਜ਼ਮੀਨਾਂ ਛੱਡੀਆਂ ਸਨ। ਇਥੋਂ ਤੱਕ ਕਿ ਜਿਹੜੀ ਪਿੰਡ ਦੀ ਚਾਰ ਚਫੇਰੇ ਜਗ੍ਹਾ ਹੈ ਉਸ ਦੇ ਬਾਹਰ 4,5 ਕਨਾਲ/ਏਕੜ ਜ਼ਮੀਨ ਟੱਟੀਆਂ ਵਾਸਤੇ ਛੱਡੀ ਗਈ ਸੀ, ਪਰ ਉਸ ਤੇ ਵੀ ਹੁਣ ਕਬਜ਼ੇ ਕਰ ਲਏ ਗਏ ਹਨ। ਰੂੜੀਆਂ ਲਈ ਜਿਹੜੀ ਜ਼ਮੀਨ ਛੱਡੀ ਸੀ ਉਸ ਤੇ ਵੀ ਹੁਣ ਕਬਜ਼ਾ ਕਰ ਗਏ। ਰਸਤਿਆਂ ਤੇ ਰੂੜੀਆਂ ਬਣ ਰਹੀਆਂ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਪੈਕੇਜ ਡੀਲ ਦੀ ਜ਼ਮੀਨ ਸੀ ਇਹ ਰਾਏ ਸਿਖਾਂ ਅਤੇ ਹਰੀਜਨਾਂ ਲਈ ਸੀ, ਇਹ ਉਨ੍ਹਾਂ ਨੂੰ ਦਿਓ।

ਬਾਕੀ ਉਥੇ ਕਮਿਸ਼ਨਰੀਆਂ ਰਹਿਣ ਦਿਓ। ਇਹ ਜਿਹੜੇ ਪੁਲਿਸ ਵਾਲੇ ਹਨ ਜਾਂ ਜਿਹੜੇ ਦੂਸਰੇ ਅਫ਼ਸਰ ਹਨ, ਜਿਹੜੇ ਜੀਪਾਂ ਦੁੜਾਉਂਦੇ ਫਿਰਦੇ ਹਨ, ਹਜ਼ਾਰਾਂ ਰੁਪਏ ਦਾ ਪੈਟਰੋਲ ਖਾਂਦੇ ਹਨ,

[ਸਰਦਾਰ ਦਰਸ਼ਨ ਸਿੰਘ ਕੈ. ਪੀ]
ਇਹ ਕੀ ਕੰਮ ਕਰਦੇ ਹਨ ? ਇਹ ਤਾਂ ਸਿਰਫ ਸ਼ਰਾਰਤਾਂ ਹੀ ਕਰਦੇ ਹਨ। ਇਹ ਖਰਚੇ ਘਟਾਉਣੇ ਚਾਹੀਦੇ ਹਨ। ਇਹ ਜਿਹੜੇ ਗਰੀਬ ਆਦਮੀ ਹਨ, ਮੁਜ਼ਾਰੇ ਹਨ ਇਹ ਤਰੀਕਾਂ ਭੁਗਤਦੇ ਫਿਰਦੇ ਹਨ। ਜੱਥੇਦਾਰ ਜੀ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਫੈਸਲਾ ਹੀ ਕਰ ਦਿਓ ਕਿ ਤੁਸੀਂ ਇਨ੍ਹਾਂ ਨੂੰ ਜ਼ਮੀਨਾਂ ਦੇਣੀਆਂ ਵੀ ਹਨ ਜਾਂ ਨਹੀਂ। ਇਹ ਜਿਹੜੇ ਲੈਂਡਲੈਸ ਮੁਜ਼ਾਰੇ ਹਨ ਜਿਨ੍ਹਾਂ ਨੇ ਰੱਖੀਂ ਵਾਹੀ ਕੀਤੀ ਹੈ, ਜ਼ਮੀਨ ਪੁਟੀ ਹੈ ਔਰ ਤੁਸੀਂ ਕਹਿੰਦੇ ਸੀ ਕਿ ਦੱਮ ਮਾਰਾਂਗੇ। ਹੁਣ ਕਿਉਂ ਚੁੱਪ ਹੋ ਗਏ ? ਹਰਚੰਦ ਸਿੰਘ ਕਮੇਟੀ ਨੇ ਜੋ ਜ਼ਮੀਨ ਨਿਕਾਲੀ ਹੈ ਉਹ ਦਿਓ। ਇਸ ਦੇ ਇਲਾਵਾ ਪਹਿਲਾਂ ਵੀ 1969 ਵਿਚ ਬਾਦਲ ਸਰਕਾਰ ਨੇ ਜ਼ਮੀਨਾਂ ਦਿੱਤੀਆਂ ਸਨ ਹੁਣ ਦੋ ਅਰਬ ਰੁਪਏ ਦੀ ਜ਼ਮੀਨ ਹੈ ਇਹ ਵੀ ਹਰੀਜਨਾਂ ਨੂੰ ਦਿਓ, ਲੈਂਡ ਲਾਰਡ ਕੀ ਲਗਦੇ ਹਨ। ਹਰੀਜਨਾਂ ਨੂੰ ਦਿਓ ਇਹ ਭਿੰਡਰਾਂ ਵਾਲੇ ਨਾਲ ਲੜ ਕੇ ਇਸ ਤਰ੍ਹਾਂ ਤਾਂ ਨਾ ਕਰੋ।

**ਕਾਮਰੇਡ ਬਲਦੇਵ ਸਿੰਘ** ਲੁੰਬਾ (ਸੁਤਰਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਨੇ ਬੜਾ ਟੈਕਨੀਕਲ ਪੁਆਇੰਟ ਉਠਾਇਆ ਹੈ ਉਸ ਪੱਖੋਂ ਅਸੀਂ ਉਨ੍ਹਾਂ ਦੇ ਨਾਲ ਹਾਂ। ਠੀਕ ਹੈ ਉਨ੍ਹਾਂ ਦੀ ਗਲ, ਇਕ ਪਾਸੇ ਕਹਿ ਦਿੰਦੇ ਹਨ ਕਿ ਕਮਿਸ਼ਨਰ ਉੜਾ ਦੇਣਾ ਹੈ ਦੂਜੇ ਪਾਸੇ ਉਸ ਦਾ ਨਾਂ ਆ ਜਾਂਦਾ ਹੈ। ਜਿਹੜੀ ਕਮਿਸ਼ਨਰ ਉੜਾਨ ਦੀ ਗੱਲ ਕਰਦੇ ਹਨ ਉਸ ਦੇ ਨਾਲ ਤਾਂ ਸਾਡੀ ਪਾਰਟੀ ਸਹਿਮਤ ਹੈ। ਮੈਂ ਸਮਝਦਾ ਹਾਂ ਕਿ ਇਸ ਦੇ ਲਈ ਜਿਹੜਾ ਕੈਬਨਿਟ ਸੱਬ ਕਮੇਟੀ ਦਾ ਫੈਸਲਾ ਹੈ ਇਹ ਬਹੁਤ ਚੰਗਾ ਹੈ। ਹੋਰ ਵੀ ਕਈ ਪੋਸਟਾਂ ਫਾਲਤੂ ਹਨ ਉਹ ਵੀ ਉੜਾ ਦੇਣੀਆਂ ਚਾਹੀਦੀਆਂ ਹਨ। ਅਸੀਂ ਇਨ੍ਹਾਂ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ। ਪਹਿਲਾਂ ਜਦੋਂ ਨਵੀਂ ਸਰਕਾਰ ਆਈ ਸੀ ਤਾਂ ਇਥੇ ਬਾਦਲ ਸਾਹਿਬ ਨੇ ਬੜੇ ਜ਼ੋਰ ਨਾਲ ਗਲ ਕਹੀ ਸੀ ਕਿ ਹਰਚੰਦ ਸਿੰਘ ਕਮੇਟੀ ਦੀਆਂ ਜੋ ਸਿਫ਼ਾਰਸ਼ਾਂ ਹਨ ਉਹ ਅਸੀਂ ਲਾਗੂ ਕਰਾਂਗੇ। ਮੈਂ ਸਮਝਦਾ ਹਾਂ ਕਿ ਉਸ ਕਮੇਟੀ ਨੇ ਜੋ ਜ਼ਮੀਨ ਕੱਢੀ ਸੀ ਕਾਗਜ਼ਾਂ ਵਿਚ, ਉਹ ਅਮਲੀ ਤੌਰ ਤੇ ਕੱਢਣ, ਸਾਡੀ ਪਾਰਟੀ ਇਸ ਦੇ ਲਈ ਉਨ੍ਹਾਂ ਦਾ ਪੂਰਾ ਸਾਥ ਦੇਵੇਗੀ। ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਕ ਬੜੀ ਡਾਊਟ ਵਾਲੀ ਗਲ ਹੈ ਕਿ ਜਦੋਂ ਸਰਦਾਰ ਉਮਰਾਓ ਸਿੰਘ ਨੇ ਜ਼ਮੀਨ ਦੇ ਸਬੰਧ ਵਿਚ ਕਾਨੂੰਨ ਲਿਆਂਦਾ ਸੀ ਤਾਂ ਉਸ ਵੇਲੇ ਸਰਦਾਰ ਗੁਰਬੰਤਾ ਸਿੰਘ ਜੀ ਐਗਰੀਕਲਚਰ ਮਨਿਸਟਰ ਸਨ। ਉਨ੍ਹਾਂ ਨੇ ਇਕ ਲਫ਼ਜ਼ ਕਿਹਾ ਸੀ ਉਹ ਮੈਂ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਉਹ ਪਾਰਲੀਮੈਂਟਰੀ ਨਹੀਂ ਹੈ। ਉਸ ਦੇ ਮੁਤਾਬਕ ਇਹ ਜਿਹੜਾ ਕਾਨੂੰਨ ਸੀ ਇਹ ਲੈਂਡ ਲਾਰਡਾਂ ਦੇ ਹੱਕ ਦਾ ਸੀ ਅਤੇ ਇਸ ਵਿਚ ਕਈ ਮਘੋਰੇ ਰਖੇ ਗਏ ਸਨ, ਉਨ੍ਹਾਂ ਬਾਰੇ ਅਸੀਂ ਮੁਜ਼ਾਰਿਆਂ ਦੇ ਹੱਕ ਲਈ ਲੜੇ ਸੀ। ਅਮੈਂਡਮੈਂਟਸ ਤਾਂ ਇਕ ਪਾਸੇ ਰਹਿ ਗਈਆਂ ਕਾਨੂੰਨ ਕੋਲਡ ਸਟੋਰਾਂ ਵਿਚ ਰਖ ਦਿਤੇ। ਇਨ੍ਹਾਂ ਦੇ ਆਪਣੇ ਐਮ. ਐਲ. ਏ. ਦੀ ਮੀਟਿੰਗ ਵਿਚ ਕਿਹਾ ਗਿਆ ਕਿ ਟੈਨੈਂਟਸ ਕੋਲੋਂ ਜ਼ਮੀਨਾਂ ਖੋਹੀਆਂ ਜਾ ਰਹੀਆਂ ਹਨ। ਇਥੋਂ ਤਕ ਇਲਜ਼ਾਮ ਲਗੇ ਅਤੇ ਜੱਥੇਦਾਰ ਉਮਰਾਨੰਗਲ ਨੇ ਆਪ ਕਿਹਾ ਕਿ ਅਸੀਂ ਤਾਂ ਬੋਲ ਨਹੀਂ ਸਕਦੇ ਸਾਡੇ ਤੇ ਪਾਰਟੀ ਦਾ ਡਿਸਿਪਲਨ ਹੈ ਕਾਮਰੇਡੋ ਤੁਸੀਂ ਰੌਲਾ ਪਾਓ। (ਵਿਘਨ) ਜਿਸ ਤਰੀਕੇ ਨਾਲ ਟੇਨੈਂਟਸ ਨੂੰ ਉਜਾੜਿਆ ਜਾ ਰਿਹਾ ਹੈ ਤਾਂ ਇਨ੍ਹਾਂ ਦੀ ਪਾਰਟੀ ਦੇ ਬੰਦੇ ਖੁਦ ਕਹਿੰਦੇ ਹਨ ਜੱਥੇਦਾਰ ਜੀ ਲੋਕ ਜ਼ਮੀਨਾਂ ਤੋਂ ਉਨ੍ਹਾਂ ਨੂੰ ਕੱਢ ਰਹੇ ਹਨ। ਮੈਂ ਕਹਿੰਦਾ ਹਾਂ ਕਿ ਜਿਹੜਾ ਲੈਂਡ ਰਿਫਾਰਮਜ਼ ਐਕਟ ਹੈ ਇਸ ਨੂੰ ਚੰਗੀ ਤਰ੍ਹਾਂ ਇਮਪਲੀਮੈਂਟ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਪਿਛੇ ਜਿਹੇ ਮੈਂ ਆਪ ਡੈਪੂਟੇਸ਼ਨ ਦੀ ਸ਼ਕਲ ਵਿਚ ਜੱਥੇਦਾਰ ਉਮਰਾਨੰਗਲ ਜੀ ਨੂੰ ਇਵੈਕਿਊ ਲੈਂਡ ਦੇ ਸਿਲਸਿਲੇ

ਵਿੱਚ ਮਿਲਿਆ ਸੀ ਅਤੇ ਉਨ੍ਹਾਂ ਨੂੰ ਯਾਦ ਹੋਣਾ ਹੈ ਕਿ ਉਨ੍ਹਾਂ ਨੇ ਐਲਾਨ ਕੀਤਾ ਸੀ ਅਤੇ ਕਮਿਸ਼ਨਰ ਸਾਹਿਬ ਨੂੰ ਕਿਹਾ ਸੀ ਕਿ ਜ਼ਮੀਨਾਂ ਵੰਡਣ ਦਾ ਪ੍ਰੋਗਰਾਮ ਜਲਦੀ ਬਣਾਉਣ। ਇਹ ਇਥੇ ਗਲ ਕਰਦੇ ਹਨ ਕਮਿਸ਼ਨਰ ਦੀ ਕਿ ਬੜਾ ਕੰਮ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਤਾਂ ਕੰਮ ਕੀਤਾ ਨਹੀਂ। ਹੁਣ ਸਾਡੇ ਪਟਿਆਲਾ ਦੀ ਗੱਲ ਹੈ ਕਿ ਤਿੰਨ ਚਾਰ ਮਹੀਨਿਆਂ ਤੋਂ ਦਫਤਰ 8 ਵਜੇ ਲਗ ਜਾਂਦਾ ਹੈ ਅਤੇ ਰਾਤ ਦੇ 9,10 ਵੱਜ ਜਾਂਦੇ ਹਨ। ਇਸ ਤੋਂ ਇਲਾਵਾ ਜਿੰਨਾਂ ਰੋਪੜ ਦੇ ਡੀ.ਸੀ. ਦਾ ਸਟਾਫ਼ ਹੈ, ਲੁਧਿਆਣਾ ਦੇ ਡੀ.ਸੀ. ਦਾ ਸਟਾਫ਼ ਹੈ ਜਾਂ ਪਟਿਆਲਾ ਦਾ ਸਟਾਫ਼ ਹੈ ਅਤੇ ਟਾਈਪ ਮਸ਼ੀਨਾਂ ਹਨ ਉਹ ਸਾਰੀਆਂ ਏਥੇ ਆ ਗਈਆਂ ਹਨ। ਦਬਾ ਦਬ ਫੈਸਲੇ ਲਿਖੇ ਜਾ ਰਹੇ ਹਨ। ਫੈਸਲਾ ਅੱਜ ਹੋ ਰਿਹਾ ਹੈ ਅਤੇ ਡੇਟਾਂ ਪੁਰਾਣੀਆਂ ਪਾਈਆਂ ਜਾ ਰਹੀਆਂ ਹਨ ਔਰ ਉਹ ਵੀ ਲੈਂਡ ਲਾਰਡਾਂ ਦੇ ਹੱਕ ਵਿੱਚ ਫੈਸਲੇ ਹੋ ਰਹੇ ਹਨ। ਮੁਲਾਜ਼ਮ ਇਸ ਦੇ ਲਈ ਲੜ ਰਹੇ ਹਨ ਅਤੇ ਉਨ੍ਹਾਂ ਨੇ ਰੀਪ੍ਰੇਜ਼ੈਂਟੇਸ਼ਨ ਵੀ ਦਿੱਤੀ ਹੈ ਅਤੇ ਉਹ ਕਹਿੰਦੇ ਹਨ ਕਿ ਸਾਡੇ ਤੇ ਤਾਂ ਐਮਰਜੈਂਸੀ ਹੁਣ ਲਗੀ ਹੈ। ਜੇਕਰ ਕੋਈ ਮਿਲਣ ਵਾਲਾ ਆ ਜਾਵੇ ਤਾਂ ਬਾਹਰ ਜੰਦਰੇ ਲਗਾ ਰਖੇ ਹਨ ਔਰ ਕਹਿ ਦਿੰਦੇ ਹਨ ਕਿ ਇਥੇ ਕੋਈ ਨਹੀਂ। ਮੈਂ ਜੱਥੇਦਾਰ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਧਰ ਧਿਆਨ ਦਿਓ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਹੋਰ ਕਰਨੀ ਚਾਹੁੰਦਾ ਹਾਂ। ਸਰਦਾਰ ਆਤਮਾ ਸਿੰਘ ਜੀ ਇਕ ਸੀਨੀਅਰ ਕੈਬਨਿਟ ਮਨਿਸਟਰ ਹਨ ਫੋਕਲ ਪੁਆਇੰਟਾਂ ਬਾਰੇ ਜੋ ਮਰਜ਼ੀ ਕਰਦੇ ਰਹਿਣ, ਉਨ੍ਹਾਂ ਨੇ ਵੀ ਇਸ ਸਬੰਧ ਦੇ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਹੈ ਕਿ ਉਨ੍ਹਾਂ ਦੀ ਗਲ ਮੰਨ ਲੈਣੀ ਚਾਹੀਦੀ ਹੈ, ਅਤੇ ਉਨ੍ਹਾਂ ਨੇ ਜੋ ਕੁਝ ਕਿਹਾ ਹੈ ਉਸ ਦੀ ਪੜਤਾਲ ਕਰਾ ਦਿਓ। ਇਤਨੀ ਗਲ ਕਹਿੰਦਾ ਹੋਇਆ ਮੈਂ ਬੈਠਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.): ਡਿਪਟੀ ਸਪੀਕਰ ਸਾਹਿਬ ਇਹ ਜਿਹੜੀ ਅਮੈਂਡਮੈਂਟ ਹੈ ਇਸ ਦੇ ਨਾਲ ਪਾਵਰ ਦੀ ਡੀਸੈਂਟਰੇਲਾਈਜ਼ੇਸ਼ਨ ਹੋ ਜਾਣੀ ਹੈ। ਡਿਸਟ੍ਰਿਕਟ ਹੈਡ ਕਵਾਟਰਜ਼ ਤੇ ਸਾਰੇ ਫੈਸਲੇ ਹੋ ਜਾਣੇ ਹਨ। ਦੂਸਰੇ ਇਹ ਮਹਿਕਮਾ ਖ਼ਤਮ ਹੋ ਜਾਵੇਗਾ ਇਹ ਵੀ ਫ਼ਾਇਦਾ ਹੈ। ਇਹ ਸਾਰੀ ਪੈਕੇਜ ਡੀਲ ਦੀ ਪ੍ਰਾਪਰਟੀ ਸੀ ਇਸ ਦੇ ਲਈ ਦਿੱਲੀ ਸਰਕਾਰ ਨੂੰ ਪੈਸੇ ਦਿਤੇ ਸੀ। ਇਹ ਮੁਹਮੰਡਨਜ਼ ਦੀ ਜ਼ਮੀਨ ਸੀ ਜਿਹੜੀ ਸਾਰੀ ਦੀ ਸਾਰੀ ਸ਼ਡਿਊਲਡ ਕਾਸਟਸ ਨੂੰ ਦੇਣੀ ਸੀ। ਇਸ ਮਾਮਲੇ ਨੂੰ ਲਮਕਦੇ ਹੋਏ ਕਈ ਸਾਲ ਹੋ ਗਏ ਹਨ। ਇਸ ਦੇ ਇਲਾਵਾ ਇਵੈਕਿਊ ਲੈਂਡ ਹੈ, ਸ਼ਹਿਰਾਂ ਦੀ ਐਗਰੀਕਲਚਰਲ ਲੈਂਡ ਹੈ, ਉਹ ਮਿਉਂਸਪਲ ਕਮੇਟੀਆਂ ਦੇ ਵਿਚ ਸ਼ਾਮਲ ਹੋ ਗਈ ਹੈ। ਹੁਣ ਕਿਹਾ ਹੈ ਕਿ 1974 ਦਾ ਜਿਸ ਦੇ ਕੋਲ ਕਬਜ਼ਾ ਹੈ ਉਸ ਨੂੰ ਦੇ ਦਿਆਂਗੇ, ਅੱਛਾ ਫੈਸਲਾ ਹੈ। ਜ਼ਮੀਨ ਡਿਸਪੋਜ਼ ਆਫ਼ ਹੋਣੀ ਚਾਹੀਦੀ ਹੈ। ਡਿਸਟ੍ਰਿਕਟ ਲੈਵਲ ਤੇ ਕੇਸ ਪੀ.ਸੀ. ਐਸ. ਅਫ਼ਸਰਾਂ ਨੂੰ ਦਿੱਤੇ ਜਾ ਸਕਦੇ ਹਨ ਨਵੇਂ ਅਫ਼ਸਰ ਲਾਉਣ ਦੀ ਲੋੜ ਨਹੀਂ ਤਾਂ ਕਿ ਇਹ ਮਾਮਲਾ ਡਿਸਪੋਜ਼ ਆਫ਼ ਹੋ ਜਾਏ ਜੋ ਬੜੀ ਦੇਰ ਦਾ ਲਮਕ ਰਿਹਾ ਹੈ। ਇਹ ਅੱਛੀ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਯੂ.ਕੇ. ਵਿੱਚ ਇੱਕ ਐਮ. ਪੀਜ਼. ਦੀ ਕਮੇਟੀ ਬਣੀ ਹੋਈ ਹੈ। ਉਹ ਐਗਜ਼ਾਮਿਨ ਕਰਦੀ ਹੈ ਕਿ ਕਿਸੇ ਬਿਲ ਵਿਚ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ ਜਾਂ ਨਹੀਂ। ਫਿਰ ਉਹ ਬਿਲ ਸਿਲੈਕਟ ਕਮੇਟੀ ਨੂੰ ਨਹੀਂ ਜਾਂਦਾ। ਇਸੇ ਤਰ੍ਹਾਂ ਹੀ ਇਥੇ ਸਿਆਣੇ ਬੰਦਿਆਂ ਦੀ ਕਮੇਟੀ ਬਣਾ ਦਿਓ ਜੋ ਕਿ ਵੇਖ ਕੇ ਅਮੈਂਡਮੈਂਟ ਦੀ ਤਜਵੀਜ਼ ਕਰਿਆ ਕਰੇ। ਇਸ ਪਾਸੇ ਵੀ ਪੰਜਾਬ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਪੰਜਾਬ ਪੈਕੇਜ ਡੀਲ ਜਾਇਦਾਦਾਂ (ਨਿਪਟਾਰਾ) ਸੋਧਨਾ ਬਿਲ, 1979 ਦਾ ਜੋ ਹੈ ਇਸ ਬਾਰੇ ਮੈਂ ਅਰਜ਼ ਕਰਾਂ ਕਿ ਕਾਂਗਰਸ ਵਾਲਿਆਂ ਦੀ ਇਹ ਪਾਲਿਸੀ ਸੀ ਕਿ 'might is right' ਗਰੀਬਾਂ ਨੂੰ ਕਾਂਗਰਸ ਸਰਕਾਰ ਜ਼ਮੀਨਾਂ ਦੇਣ ਬਾਰੇ ਲਾਰਾ ਹੀ ਲਾਂਦੀ ਰਹੀ।

[ਸਰਦਾਰ ਦਲੀਪ ਸਿੰਘ ਪਾਂਧੀ]
ਕਾਂਗਰਸ ਸਰਕਾਰ ਕੋਲੋਂ ਤਾਂ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਵੀ ਲਾਗੂ ਨਹੀਂ ਹੋਈ।ਕਾਂਗਰਸ ਸਰਕਾਰ ਵਿਚ ਬੜੇ ਆਦਮੀ ਸਨ ਜੋ ਕਿ ਦਾਗੀ ਸਨ ਅਤੇ ਉਨ੍ਹਾਂ ਦਾਗੀਆਂ ਦੇ ਖਿਲਾਫ਼ ਸਖਤ ਕਾਰਵਾਈ ਹੋਣੀ ਚਾਹੀਦੀ ਹੈ। ਇਸ ਬਾਰੇ ਗਵਰਨਰ ਸਾਹਿਬ ਨੇ ਵੀ ਆਪਣੇ ਭਾਸ਼ਣ ਦੇ ਵਿਚ ਕਿਹਾ ਸੀ ਕਿ ਮੈਂ ਕਾਨੂੰਨ ਨੂੰ ਲਾਗੂ ਕਰਵਾ ਦੇਵਾਂਗਾ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਉਸ ਕਾਨੂੰਨ ਨੂੰ ਲਾਗੂ ਕਰਵਾਓ। ਪਟਵਾਰੀਆਂ ਨੂੰ ਫੜਿਆ ਹੈ ਅਤੇ ਹੋਰ ਕਈ ਮੁਲਾਜ਼ਮ ਫੜੇ ਹਨ ਅਤੇ ਕਈ ਜਗ੍ਹਾ ਛਾਪੇ ਮਾਰੇ ਗਏ ਹਨ। ਇਹ ਚੰਗੀ ਗਲ ਕੀਤੀ ਗਈ ਹੈ। ਕਾਂਗਰਸ ਰਾਜ ਦੇ ਵਿਚ ਲੈਂਡ ਰਿਫਾਰਮ ਵੀ ਲਾਗੂ ਨਹੀਂ ਹੋਏ। ਕਰੋੜਾਂਪਤੀ ਜ਼ਮੀਨਾਂ ਦਬੀ ਬੈਠੇ ਹਨ। ਫਾਜ਼ਿਲਕਾ ਦੀ ਚੋਣ ਆ ਰਹੀ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਲੈਂਡ ਲਾਰਡਜ਼ ਨੂੰ ਸਖ਼ਤੀ ਨਾਲ ਹੱਥ ਪਾਓ। ਵਡੇ ਆਦਮੀਆਂ ਕੋਲੋਂ ਜ਼ਮੀਨਾਂ ਲੈ ਕੇ ਗਰੀਬ ਦਲਿਤਾਂ ਅਤੇ ਲੈਂਡਲੈਸ ਲੋਕਾਂ ਨੂੰ ਜ਼ਮੀਨ ਦਿਓ। ਮੈਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਪੈਕੇਜ ਡੀਲ ਜਾਇਦਾਦਾਂ (ਨਿਪਟਾਰਾ) ਬਿਲ, 1979 ਦੀ ਤਾਈਦ ਕਰਦਾ ਹਾਂ।

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਡਿਪਟੀ ਸਪੀਕਰ ਸਾਹਿਬ, ਪੰਜਾਬ ਪੈਕੇਜ ਡੀਲ ਜਾਇਦਾਦਾਂ (ਨਿਪਟਾਰਾ) ਸੋਧਨਾ ਬਿਲ, 1979 ਬਾਰੇ ਸਰਕਾਰ ਨੇ ਫੈਸਲਾ ਕਰਕੇ ਇਹ ਬਿਲ ਲਿਆਂਦਾ ਹੈ। ਇਹ ਬੜਾ ਸ਼ਲਾਘਾਯੋਗ ਕੰਮ ਪੰਜਾਬ ਸਰਕਾਰ ਨੇ ਕੀਤਾ ਹੈ। ਸਾਹਮਣੇ ਬੈਠੇ ਮੇਰੇ ਭਰਾ ਪਿਛੇ 30 ਸਾਲ ਰਾਜ ਕਰਦੇ ਰਹੇ ਪਰ ਆਪਣੇ ਰਾਜ ਵਿਚ ਉਨ੍ਹਾਂ ਨੇ ਰਿਫ਼ੂਜੀਆਂ ਲਈ ਜਾਂ ਹਰੀਜਨਾਂ ਲਈ ਕੁਝ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, 75,000 ਗਰੀਬ ਲੋਕ ਸਨ ਜਿਨ੍ਹਾਂ ਨੂੰ ਅੱਧਾ ਮਕਾਨ ਮਿਲਿਆ ਸੀ ਜਾਂ ਕੋਈ ਮਕਾਨ ਨਹੀਂ ਸੀ ਮਿਲਿਆ। ਮੈਂ ਹਰ ਮਹੀਨੇ ਦੀ 8 ਤਾਰੀਖ ਨੂੰ ਜਲੰਧਰ ਜਾਂਦਾ ਹਾਂ ਅਤੇ ਅਫਸਰਾਂ ਨੂੰ ਬੁਲਾਉਂਦਾ ਹਾਂ ਅਤੇ ਕੰਮ ਦੇ ਵਿਚ ਕੋਈ ਇੰਟਰ-ਫੀਅਰੈਂਸ ਨਹੀਂ ਕਰਦਾ, ਪਰ ਡਿਪਟੀ ਸਪੀਕਰ ਸਾਹਿਬ, ਫੈਸਲਾ ਜਲਦੀ ਕਰਨ ਲਈ ਜ਼ਰੂਰ ਕਹਿੰਦਾ ਹਾਂ। ਮੈਂ ਅਫਸਰਾਂ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਇਨ੍ਹਾਂ ਕੇਸਾਂ ਦਾ ਨਿਪਟਾਰਾ ਜਲਦੀ ਦੇ ਨਾਲ ਕੀਤਾ ਜਾਣਾ ਚਾਹੀਦਾ ਹੈ। ਜੋ 75,000 ਕੇਸਿਜ਼ ਪੈਂਡਿੰਗ ਸਨ, ਉਨ੍ਹਾਂ ਵਿਚੋਂ ਸਿਰਫ ਹੁਣ 300 ਜਾਂ 350 ਕੇਸ ਬਾਕੀ ਹਨ। (ਥੰਪਿੰਗ) ਇਹ ਉਹ ਕੇਸ ਹਨ ਜੋ ਕਿ ਕੋਰਟ ਦੇ ਵਿਚ ਪੈਂਡਿੰਗ ਹਨ ਜਾਂ ਕੋਈ ਹੋਰ ਖਾਸ ਕਾਰਨ ਹਨ। ਸਰਦਾਰ ਉਮਰਾਓ ਸਿੰਘ ਜੀ ਬਹੁਤ ਗੱਲਾਂ ਕਰਦੇ ਹਨ ਪਰ ਇਨ੍ਹਾਂ ਨੂੰ ਇਹ ਨਹੀਂ ਪਤਾ ਜਦ ਕੇਸ ਕੋਰਟ ਦੇ ਸਾਹਮਣੇ ਹੈ ਤਾਂ ਇਸ ਦਾ ਫੈਸਲਾ ਕੌਣ ਕਰੇਗਾ। (ਹਾਸਾ) ਜੋ ਆਦਮੀ ਸਰਦਾਰ ਉਮਰਾਓ ਸਿੰਘ ਜੀ ਨੂੰ ਵਕੀਲ ਕਰਦਾ ਹੈ ਉਹ ਕਹਿੰਦਾ ਹੈ ਕਿ ਮੇਰਾ ਵਕੀਲ ਬਹੁਤ ਚੰਗਾ ਹੈ ਅਤੇ ਬਹੁਤ ਬੋਲਦਾ ਹੈ। ਸਰਦਾਰ ਉਮਰਾਓ ਸਿੰਘ ਹਰ ਗਲ ਤੇ ਬੋਲੀ ਹੀ ਜਾਂਦੇ ਹਨ ਲੇਕਿਨ ਭਲਾਈ ਲੋਕਾਂ ਦੀ ਕੁਝ ਨਹੀਂ ਕਰਦੇ। ਮੈਂ ਤਾਂ ਇਹ ਗੱਲ ਵੀ ਕਹਾਂਗਾ ਕਿ ਪਿਛਲੀ ਕਾਂਗਰਸ ਸਰਕਾਰ ਨੇ 30 ਸਾਲ ਰਾਜ ਕੀਤਾ ਅਤੇ ਹਰੀਜਨਾਂ ਨੂੰ, ਲੈਂਡਲੈਸ ਨੂੰ, ਗਰੀਬਾਂ ਨੂੰ ਜ਼ਮੀਨਾਂ ਵਿਖਾ ਕੇ ਵੋਟਾਂ ਹਾਸਲ ਕਰਦੇ ਰਹੇ ਹਨ ਅਤੇ ਕਹਿੰਦੇ ਰਹੇ ਹਨ ਕਿ ਤੁਸੀਂ ਸਾਨੂੰ ਵੋਟ ਪਾਓ ਅਸੀਂ ਤੁਹਾਨੂੰ ਜ਼ਮੀਨਾਂ ਦੇ ਮਾਲਕ ਬਣਾ ਦੇਵਾਂਗੇ ਪਰ ਅਸਲੀਅਤ ਵਿਚ ਕੁਝ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਲੈਂਡ ਲੈਸ ਨੂੰ ਮਲਕੀਅਤ ਦਾ ਅਧਿਕਾਰ ਦਿਤਾ ਹੈ। ਲੋਕ ਚਾਹੁੰਦੇ ਹਨ ਕਿ ਬਾਦਲ ਸਾਹਿਬ ਦੀ ਸਰਕਾਰ ਕਾਇਮ ਰਹੇ (ਥੰਪਿੰਗ) ਮੈਂ ਉਹ ਸ਼ਬਦ ਕਹਿ ਨਹੀਂ ਸਕਦਾ ਜੋ ਲੋਕ ਕਾਂਗਰਸ ਸਰਕਾਰ ਨੂੰ ਕਹਿੰਦੇ ਹਨ। ਅਸੀਂ ਜਿਥੇ ਵੀ ਜਾਂਦੇ ਹਾਂ ਤਾਂ ਲੋਕ ਸਾਡੇ ਪੈਰਾਂ ਨੂੰ ਚੁੰਮਦੇ ਹਨ। ਮੈਂ ਕਾਂਗਰਸੀ ਭਰਾਵਾਂ ਨੂੰ ਕਹਾਂਗਾ ਕਿ ਗਲਾਂ ਬਾਤਾਂ ਦੇ ਨਾਲ ਕੰਮ ਨਹੀਂ ਚਲਦਾ। ਕੁਝ ਕਰੋ ; ਮੈਂ ਤਾਂ ਕਹਾਂਗਾ ਕਿ ਜੇ ਪਹਿਲਾਂ ਹੀ ਪੰਜ ਏਕੜ ਜ਼ਮੀਨ ਦੇ

ਮਾਲਕ ਹਨ, ਉਨ੍ਹਾਂ ਨੂੰ ਜ਼ਮੀਨ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। (ਥੰਪਿੰਗ) ਹਰੀਜਨ ਹਨ, ਰਾਏ ਸਿਖ ਹਨ, ਜਾਂ ਗਰੀਬ ਲੋਕ ਹਨ ਜਾਂ ਲੈਂਡ ਲੈਸ ਆਦਮੀਆਂ ਨੂੰ ਹੀ ਜ਼ਮੀਨ ਦਿੱਤੀ ਜਾਵੇ-ਗੀ। (ਥੰਪਿੰਗ)

ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦੀ ਬਾਬਤ ਕੁਝ ਸੱਜਣਾ ਨੇ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਵੱਡੇ ਵੱਡੇ ਆਦਮੀਆਂ ਨੇ ਜ਼ਮੀਨਾਂ ਹੜੱਪ ਕੀਤੀਆਂ ਹੋਈਆਂ ਹਨ ਜਿਹੜੀਆਂ ਜ਼ਮੀਨਾਂ ਰਿਫੂ-ਜੀਆਂ ਨੂੰ ਜਾਂ ਹਰੀਜਨਾਂ ਨੂੰ ਜਾਂ ਲੈਂਡਲੈੱਸ ਨੂੰ ਦੇਣੀਆਂ ਸਨ। ਇਹ ਜ਼ਮੀਨਾਂ ਲੈਂਡ ਲਾਰਡ ਹੜੱਪ ਕਰ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਸਬ-ਕਮੇਟੀ ਬਣਾ ਰਿਹਾ ਹਾਂ ਤਾਕਿ ਉਹ ਹਰ ਕੇਸ ਬਾਰੇ ਇਨਕੁਆਇਰੀ ਕਰ ਸਕੇ। ਜੋ ਵੀ ਕਮੇਟੀ ਦੀ ਰਿਪੋਰਟ ਹੋਵੇਗੀ ਅਤੇ ਉਸ ਵਿਚ ਹੇਰਾ-ਫੇਰੀ ਕੀਤੀ ਹੋਵੇਗੀ, ਉਸ ਨੂੰ ਟੰਗ ਦਿੱਤਾ ਜਾਵੇਗਾ। ਕਿਸੇ ਦਾ ਕੋਈ ਲਿਹਾਜ਼ ਨਹੀਂ ਕੀਤਾ ਜਾਵੇਗਾ। (ਥੰਪਿੰਗ) ਕੋਈ ਵੀ ਮਸਲਾ ਮੇਰੇ ਸਾਹਮਣੇ ਲਿਆਓ ਤਾਂ ਉਸ ਬਾਰੇ ਜ਼ਰੂਰ ਪੜਤਾਲ ਹੋਵੇਗੀ। ਜਿਨ੍ਹਾਂ ਵੀਰਾਂ ਨੇ ਚੰਗੇ ਸੁਝਾਓ ਦਿਤੇ ਹਨ, ਮੈਂ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ ਅਤੇ ਉਨ੍ਹਾਂ ਚੰਗੇ ਸੁਝਾਵਾਂ ਤੇ ਜ਼ਰੂਰ ਅਮਲ ਕੀਤਾ ਜਾਵੇਗਾ। ਮੈਂ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਾਂਗਾ ਕਿ ਪਹਿਲਾਂ ਇੱਕ ਕਮਿਸ਼ਨਰ ਹੁੰਦਾ ਸੀ ਪਰ ਹੁਣ ਅਸੀਂ ਸਾਰੇ ਜ਼ਿਲ੍ਹਿਆਂ ਦੇ ਕਮਿਸ਼ਨਰਜ਼ ਨੂੰ ਇਹ ਅਧਿਕਾਰ ਦਿਤੇ ਹਨ ਤਾਂਕਿ ਲੋਕਾਂ ਨੂੰ ਆਪਣੇ ਆਪਣੇ ਜ਼ਿਲ੍ਹੇ ਦੇ ਵਿਚ ਇਨਸਾਫ ਮਿਲ ਸਕੇ। ਜਿਥੇ ਪਹਿਲਾਂ ਇੱਕ ਅਫਸਰ ਕੰਮ ਕਰਿਆ ਕਰਦਾ ਸੀ ਹੁਣ ਇੱਕ ਅਫ਼ਸਰ ਦੀ ਬਜਾਏ 12 ਅਫਸਰ ਉਸ ਕੰਮ ਨੂੰ ਕਰਿਆ ਕਰਨਗੇ ਤਾਕਿ ਜ਼ਮੀਨਾਂ ਦਾ ਨਿਪਟਾਰਾ ਬਹੁਤ ਜਲਦੀ ਹੋ ਸਕੇ। ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੋਕਾਂ ਨੂੰ ਜਲਦੀ ਇਨਸਾਫ ਮਿਲ ਸਕੇ ਅਤੇ ਉਨ੍ਹਾਂ ਦੇ ਕੇਸਿਜ਼ ਦਾ ਨਿਪਟਾਰਾ ਜਲਦੀ ਹੋ ਸਕੇ। ਨਾਲ ਹੀ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਰੀਹੈਬਲੀਟੇਸ਼ਨ ਦਾ ਮਹਿਕਮਾ ਬੰਦ ਨਹੀਂ ਕੀਤਾ ਗਿਆ। ਜ਼ਮੀਨਾਂ ਡਿਸਬਰਸ ਕਰਕੇ ਇਹ ਮਹਿਕਮਾ ਬੰਦ ਕਰਾਂਗੇ ਇਹ ਲੋਕਾਂ ਦੀ ਸਹੂਲਤ ਵਾਸਤੇ ਕੀਤਾ ਗਿਆ ਹੈ। ਜੋ ਵੀ ਈਵੈਕਿਊ ਲੈਂਡ ਹੋਵੇਗੀ, ਉਹ ਜ਼ਮੀਨ ਲੈਂਡਲੈੱਸ ਲੋਕਾਂ ਦੇ ਹਵਾਲੇ ਕਰ ਦਿੱਤੀ ਜਾਵੇਗੀ। ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਸਰਵ-ਸੰਮਤੀ ਦੇ ਨਾਲ ਪਾਸ ਕਰ ਦੇਣਾ ਚਾਹੀਦਾ ਹੈ। (ਥੰਪਿੰਗ)

**ਡਾਕਟਰ ਸਾਧੂ ਰਾਮ**: ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਹਰੀਜਨ ਪਾਸ ਪਹਿਲਾਂ ਇੱਕ ਘੁਮਾਂ ਜ਼ਮੀਨ ਹੈ, ਕੀ ਉਹ ਹਰੀਜਨ ਨੂੰ ਹੁਣ 4 ਘੁਮਾਂ ਜ਼ਮੀਨ ਹੋਰ ਲੈਣ ਦੀ ਇਜਾਜ਼ਤ ਹੈ ?

**Mr. Deputy Speaker** : Question is—

That the Punjab Package Deal Properties (Disposal) Amendment Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause. If the House agrees, I will put all the Clauses together to the vote of the House.

(*Voices* : *Yes, yes,*)

**Clauses 2,3 4, 5, 6, and 1**

**Mr. Deputy Speaker**: Question is—

That Clauses 2,3, 4, 5, 6 and 1 stand part of the Bill.

*The motion was carried.*

## TITLE

**Mr. Deputy Speaker :** Question is—
That Title be the Title of the Bill.

*The motion was carried.*

**Revenue Minister (Jathedar Jiwan Singh Umranangal):** Sir, I beg to move—

That the Punjab Package Deal Properties (Disposal) Amendment Bill be passed.

**Mr. Deputy Speaker :** Motion moved—

That the Punjab Package Deal Properties (Disposal) Amendment Bill be passed.

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸਰਦਾਰ ਸਾਹਿਬ ਨੇ ਬਿੱਲ ਲਿਆਂਦਾ ਹੈ ਇਹ ਪੈਕੇਜ ਡੀਲ ਵਾਲੀ ਪੁਰਾਣੀ ਹਿਸਟਰੀ ਯਾਦ ਕਰਵਾਉਂਦਾ ਹੈ। ਅਸੀਂ ਉਸ ਸਮੇਂ ਕਾਂਗਰਸ ਨਾਲ ਲੜਾਈ ਕਰਕੇ ਇਹ ਕੰਮ ਕਰਵਾਇਆ ਸੀ। ਉਸ ਵੇਲੇ ਸਾਡੇ ਨਾਲ ਆਪੋਜ਼ੀਸ਼ਨ ਦੇ ਮੈਂਬਰ ਵੀ ਸਨ, ਸਰਦਾਰ ਅਜਾਇਬ ਸਿੰਘ ਸੰਧੂ ਵੀ ਸੀ, ਅਸੀਂ ਸਾਰਿਆਂ ਨੇ ਰਲ ਕੇ ਲੜਾਈ ਕੀਤੀ ਸੀ ਔਰ 8 ਅਪ੍ਰੈਲ, 1964 ਨੂੰ ਇਹ ਫੈਸਲਾ ਹੋਇਆ ਸੀ ਕਿ ਜੋ ਲੈਂਡ ਹੈ ਇਹ ਰਾਏ ਸਿੱਖਾਂ ਨੂੰ ਜਾਂ ਹਰੀਜਨਾਂ ਨੂੰ ਹੀ ਮਿਲੇਗੀ ਹੋਰ ਕਿਸੇ ਦਾ ਇਸ ਵਿੱਚ ਦਖਲ ਨਹੀਂ ਹੈ। ਉਸ ਤੋਂ ਬਾਅਦ ਜ਼ਮੀਨਾਂ ਜਗੀਰਦਾਰਾਂ ਤੋਂ ਕੱਢ ਕੱਢ ਕੇ ਹਰੀਜਨਾਂ ਨੂੰ ਦਿੱਤੀਆਂ ਜਾਂਦੀਆਂ ਰਹੀਆਂ ਹਨ। ਪਰ ਹੁਣ ਸਰਦਾਰ ਜੀ ਨੇ ਕਿਹਾ ਹੈ ਕਿ ਇਹ ਉਨ੍ਹਾਂ ਨੂੰ ਮਿਲੇਗੀ ਜਿਨ੍ਹਾਂ ਦਾ ਕਬਜ਼ਾ ਹੈ। ਕਬਜ਼ਾ ਤਾਂ ਜ਼ਿਮੀਂਦਾਰਾਂ ਦਾ ਹੀ ਹੈ ਫਿਰ ਤਾਂ ਉਹੀ ਲੈ ਜਾਣਗੇ, ਸਾਡੇ ਹੱਥ ਪੱਲੇ ਕੁਝ ਨਹੀਂ ਆਉਣਾ। ਫਿਰ ਤੁਸੀਂ ਇਹ ਦਸ ਦਸ ਏਕੜ ਜ਼ਮੀਨ ਜਿਹੜੀ ਦਿੱਤੀ ਸੀ ਉਹ ਹਰੀਜਨਾਂ ਕੋਲ ਹੈ ਔਰ ਹੁਣ ਉਹ ਵੀ ਤੁਸੀਂ ਉਨਾਂ ਤੋਂ ਖੋਹ ਲਵੋਂਗੇ ਔਰ ਦੂਸਰਿਆਂ ਨੂੰ ਦੇ ਦਿਓਗੇ ਤੇ ਪੰਜ ਪੰਜ ਏਕੜ ਜ਼ਮੀਨ ਦਿਓਗੇ। ਪਰ ਤੁਹਾਨੂੰ ਪਤਾ ਹੈ ਕਿ ਪੰਜ ਏਕੜ ਹਰੀਜਨ ਜ਼ਮੀਨ ਨੂੰ ਲੈ ਕੇ ਕੀ ਕਰੇਗਾ, ਤੁਸੀਂ ਉਸ ਨੂੰ ਦਸ ਬਾਰਾਂ ਏਕੜ ਜ਼ਮੀਨ ਦਿਓ। ਗਰੀਬ ਹਰੀਜਨ ਵਿਚਾਰਿਆਂ ਦੇ ਦਸ ਦਸ, ਬਾਰਾਂ ਬਾਰਾਂ ਤਾਂ ਬੱਚੇ ਹੀ ਹਨ ਤਾਂ ਫਿਰ ਉਹ ਪੰਜ ਏਕੜ ਜ਼ਮੀਨ ਨਾਲ ਕੀ ਕਰਨਗੇ। ਮਹਾਰਾਜ ਜੀ, ਅਸੀਂ ਪੈਕੇਜ ਡੀਲ ਬਾਰੇ ਕਾਂਗਰਸ ਨਾਲ ਲੜਾਈ ਕੀਤੀ ਹੋਈ ਹੈ ਔਰ ਹੁਣ ਤੁਸੀਂ ਹਰੀਜਨਾਂ ਨਾਲ ਬੇਇਨਸਾਫੀ ਕਰਦੇ ਪਏ ਹੋ, ਇਹ ਤੁਹਾਡੇ ਲਈ ਚੰਗੀ ਗੱਲ ਨਹੀਂ ਹੈ। (ਹਾਸਾ) ਤੁਸੀਂ ਕਹਿੰਦੇ ਰਹਿੰਦੇ ਹੋ ਕਿ ਤੀਹ ਸਾਲ ਕਾਂਗਰਸ ਨੇ ਇਹ ਕਰ ਦਿੱਤਾ ਕਾਂਗਰਸ ਨੇ ਉਹ ਕਰ ਦਿੱਤਾ, ਪਰ ਹੁਣ ਤੁਸੀਂ ਕੀ ਕਰਨ ਡਹੇ ਹੋ। ਪਤਾ ਨਹੀਂ ਹੈ ਕਿ ਤੁਹਾਡੇ ਵੱਲ ਬੈਠੇ (ਸਰਕਾਰੀ ਬੈਂਚਾਂ ਵਲ ਇਸ਼ਾਰਾ) ਹਰੀਜਨ ਭਰਾ ਕਿਉਂ ਚੁੱਪ ਹਨ, ਉਹ ਕਿਉਂ ਨਹੀਂ ਬੋਲਦੇ। ਤੁਹਾਡੇ ਪਾਸੇ ਕੋਈ ਲੜਾਈ ਕਰਨ ਵਾਲਾ ਨਹੀਂ ਹੈ। ਹਰੀਜਨ ਕੋਈ ਮਨਿਸਟਰ ਵੀ ਨਹੀਂ ਹੈ। ਠੀਕ ਹੈ, ਤੁਹਾਡੀ ਹਕੂਮਤ ਹੈ। ਤੁਸੀਂ ਹੁਣ ਹਰੀਜਨਾਂ ਤੋਂ ਜ਼ਮੀਨਾਂ ਵੀ ਖੋਹ ਲੈਣੀਆਂ ਹਨ। ਠੀਕ ਹੈ ਖੋਹ ਲਵੋ, ਹੋਰ ਵੀ ਜੋ ਕੁਝ ਲਭਦਾ ਹੈ। (ਹਾਸਾ)

**ਗਿਆਨੀ ਅਰਜਣ ਸਿੰਘ ਲਿੱਟ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਪੈਕੇਜ ਡੀਲ ਦੀ ਜ਼ਮੀਨ ਹੈ। ਇਸ ਨੂੰ ਹਰੀਜਨਾਂ ਨੇ ਕਾਂਗਰਸ ਨਾਲ ਲੜਾਈ ਕਰਕੇ ਲਿਆ ਸੀ। ਇਸ ਲਈ ਮੈਂ ਕਹਾਂਗਾ ਕਿ ਇਹ ਹੁਣ ਸੋਚ ਸਮਝ ਕੇ ਉਸ ਜ਼ਮੀਨ ਨੂੰ ਹੋਰ ਲੋਕਾਂ ਨੂੰ ਦੇਣ। ਡਿਪਟੀ ਸਪੀਕਰ ਸਾਹਿਬ, ਇਹ ਹਰਚੰਦ ਸਿੰਘ ਕਮੇਟੀ ਦਾ ਜ਼ਿਕਰ ਕਰਦੇ ਹਨ। ਉਸ ਬਾਰੇ ਵੀ ਮੈਂ ਦੱਸਦਾ ਹਾਂ। ਚੰਦ ਆਦਮੀ ਉਸ ਵਿੱਚ

**Expunged as ordered by the Chair.

ਫਸੇ ਸਨ। ਹੁਣ ਕਹਿੰਦੇ ਹਨ ਕਿ ਅਸੀਂ ਉਹ ਜ਼ਮੀਨ ਵੀ ਕੱਢਣੀ ਹੈ, ਮੈਂ ਕਹਿੰਦਾ ਹਾਂ ਕਿ ਕੱਢਣਾ ਤੁਸੀਂ ਕੀ ਹੈ, ਤੁਹਾਡੇ ਹੀ ਤਾਂ ਆਦਮੀਂ ਫਸੇ ਹਨ, ਉਨ੍ਹਾਂ ਨੂੰ ਤੁਸੀਂ ਕੁਝ ਕਹਿਣਾ ਨਹੀਂ ਹੈ। ਕਮਜ਼ੋਰ ਜਿਹੀ ਜ਼ਮੀਨ ਪੈਕੇਜ ਡੀਲ ਵਿਚ ਮਿਲੀ ਸੀ ਔਰ ਇਹ ਫੈਸਲਾ 8 ਅਪ੍ਰੈਲ, 1964 ਦਾ ਹੋਇਆ ਹੋਇਆ ਹੈ ਪਰ ਇਨ੍ਹਾਂ ਦਾ ਉਹ ਜ਼ਮੀਨ ਦੇਣ ਨੂੰ ਵੀ ਹੀਆ ਨਹੀਂ ਪੈਂਦਾ। ਹੁਣ ਤੁਸੀਂ ਕਹਿੰਦੇ ਹੋ ਕਿ ਅਸੀਂ ਜਿਹੜੀ ਪਹਿਲਾਂ ਜ਼ਮੀਨ ਦਿੱਤੀ ਹੋਈ ਹੈ ਦਸ ਦਸ ਏਕੜ ਉਹ ਵੀ ਖੋਹਣੀ ਹੈ, ਪੰਜ ਪੰਜ ਏਕੜ ਕਰਨੀ ਹੈ। ਸਰਦਾਰ ਸਾਹਿਬ (ਮਾਲ ਮੰਤਰੀ ਜੀ ਵੱਲ ਇਸ਼ਾਰਾ) ਤੁਹਾਨੂੰ ਪਤਾ ਹੈ ਕਿ ਸਾਡੇ ਲੋਕਾਂ ਦੇ ਦਸ ਦਸ, ਵੀਹ ਵੀਹ ਨਿਆਣੇ ਹੁੰਦੇ ਹਨ ਔਰ ਤੁਸੀਂ ਜ਼ਮੀਨ ਦਿਉਗੇ 5 ਏਕੜ। ਦਸੋ ਮੈਨੂੰ ਪੰਜ ਏਕੜ ਨੂੰ ਉਹ ਵਿਚਾਰਾ ਹਰੀਜਨ ਕੀ ਕਰੇਗਾ।

**ਸਾਥੀ ਰੂਪ ਲਾਲ:** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਮੈਨੂੰ ਸ਼ਾਹੂਕਾਰ ਕਹਿੰਦੇ ਹਨ। ਦੱਸੋ ਜੀ ਮੈਂ ਸ਼ਾਹੂਕਾਰ ਹੋ ਗਿਆ ਹਾਂ? ਚੰਗਾ ਭਾਈ ਸਾਥੀ ਤੂੰ ਜਿਸ ਤਰ੍ਹਾਂ ਮਰਜ਼ੀ ਹੈ ਕਹਿ ਲੈ, ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਜ਼ਰੂਰ ਕਹਾਂਗਾ ਕਿ ਇਹ ਬਿਲਕੁਲ ਹਰੀਜਨਾਂ ਨਾਲ ਬੇਇਨਸਾਫੀ ਹੈ। ਕਿਸੇ ਹਰੀਜਨ ਨੂੰ ਇਨ੍ਹਾਂ ਨੇ ਜ਼ਮੀਨ ਨਹੀਂ ਦੇਣੀ ਕਿਉਂਕਿ ਇਹ ਕਿਸੇ ਜ਼ਿਮੀਂਦਾਰ ਤੋਂ ਜ਼ਮੀਨ ਨਹੀਂ ਕੱਢਾ ਸਕਦੇ। ਵੱਡੇ ਵੱਡੇ ਲੈਂਡ ਲਾਰਡਾਂ ਨੂੰ ਤੁਸੀਂ ਕੁਝ ਕਹਿ ਨਹੀਂ ਸਕਦੇ ਜਿਨ੍ਹਾਂ ਪਾਸ ਜ਼ਮੀਨ ਹੈ। ਇਸ ਲਈ ਉਹ ਜ਼ਮੀਨ ਤੁਸੀਂ ਕੱਢਾ ਹੀ ਨਹੀਂ ਸਕਦੇ। ਠੀਕ ਹੈ ਤੁਹਾਡੀ ਮੈਜਾਰਿਟੀ ਹੈ, ਤੁਹਾਡੀ ਹਕੂਮਤ ਹੈ, ਅਫਸਰਾਂ ਤੇ ਵੀ ਤੁਹਾਡੀ ਹਕੂਮਤ ਹੈ, ਤੁਹਾਡਾ ਰਾਜ ਹੈ, ਜੋ ਮਰਜ਼ੀ ਹੈ ਕਰੀ ਜਾਓ। ਮੈਂ ਡਿਪਟੀ ਸਪੀਕਰ ਸਾਹਿਬ, ਕਹਾਂਗਾ ਇਹ (ਮਾਲ ਮੰਤਰੀ ਜੀ ਵੱਲ ਇਸ਼ਾਰਾ) ਸਾਡੇ ਵਾਸਤੇ ਹੀ ਪੈਦਾ ਹੋਇਆ ਹੈ। (ਹਾਸਾ) ਅਸੀਂ ਕਹਿੰਦੇ ਸੀ ਕਿ ਇਹ ਚੰਗਾ ਆਦਮੀ ਹੈ, ਚੰਗੇ ਕੰਮ ਕਰੇਗਾ ਪਰ ਇਸ ਨੇ ਤਾਂ ਭੱਠਾ ਹੀ ਬਿਠਾ ਦਿੱਤਾ ਹੈ (ਹਾਸਾ)। ਜਿਹੜੀ ਤੁਸੀਂ ਜ਼ਮੀਨ ਗੌਰਮਿੰਟ ਆਫ ਇੰਡੀਆ ਤੋਂ ਸਰਪਲੱਸ ਲਈ ਹੈ ਉਹ ਵੀ ਹਰੀਜਨਾਂ ਨੂੰ ਨਹੀਂ ਦੇਣੀ। ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਇਨ੍ਹਾਂ ਨੇ ਸਾਨੂੰ ਕੁਝ ਨਹੀਂ ਦੇਣਾ ...... (ਵਿਘਨ)

ਜੇਕਰ ਫਿਰ ਵੀ ਇਹ ਗੱਲਾਂ ਕਰਨ ਤਾਂ ਮੈਂ ਉਹ ਹੀ ਗੱਲ ਕਹਾਂਗਾ ਕਿ ਸਾਨੂੰ ਇਨ੍ਹਾਂ ਨੇ ਦੇਣਾ ** ** ਹੈ। (ਹਾਸਾ) ਡਿਪਟੀ ਸਪੀਕਰ ਸਾਹਿਬ, ਦੇਣਾ ਇਨ੍ਹਾਂ ਨੇ ਕੱਖ ਨਹੀਂ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਗਰੀਬ ਜਨਤਾ ਨਾਲ ਬੇਇਨਸਾਫੀ ਕਰ ਰਹੇ ਹਨ। ਆਪਣੇ ਜ਼ੋਰ ਤੇ ਰਾਜ ਕਰਦੇ ਹਨ, ਠੀਕ ਹੈ ਕਰੀ ਜਾਣ ਪਰ ਦੇਣਾ ਇਨ੍ਹਾਂ ਨੇ ਸਾਨੂੰ ਕੁਝ ਨਹੀਂ ਹੈ......

**ਸ੍ਰੀ ਡਿਪਟੀ ਸਪੀਕਰ:** ਜਿਹੜੇ ਇਨਡੀਸੈਂਟ ਵਰਡ ਹੁਣੇ ਹੀ ਮੈਂਬਰ ਸਾਹਿਬ ਵੱਲੋਂ ਬੋਲੇ ਗਏ ਹਨ, ਉਹ ਐਕਸਪੰਜ ਕਰ ਦਿੱਤੇ ਜਾਣ।

**ਚੌਧਰੀ ਸੁੰਦਰ ਸਿੰਘ:** ਇਸ ਲਈ ਤੁਸੀਂ ਇਹ ਨਾ ਕਰੋ। ਇਹ ਤਾਂ ਸਾਡੇ ਨਾਲ ਸਰੀਨ ਬੇ-ਇਨਸਾਫੀ ਹੈ। ਮਹਾਰਾਜ ਉਮਰਾਨੰਗਲ ਸਾਹਿਬ, ਕੀ ਤੁਸੀਂ ਸਾਡੇ ਵਾਸਤੇ ਹੀ ਪੈਦਾ ਹੋਏ ਹੋ, ਤੁਸੀਂ ਸਾਡਾ ਕੂੜਾ ਕਰ ਦਿੱਤਾ ਹੈ (ਹਾਸਾ) ਇਹ ਤਾਂ ਸਾਡੇ ਨਾਲ ਠੱਗੀ ਕਰ ਰਹੇ ਹੋ। ਨਾਮ ਸਾਡਾ ਲੈ ਰਹੇ ਹੋ ......

**Expunged as ordered by the Chair.

ਸ੍ਰੀ ਡਿਪਟੀ ਸਪੀਕਰ : ਬੱਸ ਜੀ, ਚੌਧਰੀ ਸਾਹਿਬ, ਹੁਣ ਬੈਠੋ।

ਚੌਧਰੀ ਸੁੰਦਰ ਸਿੰਘ : ** ** **

ਸ੍ਰੀ ਡਿਪਟੀ ਸਪੀਕਰ: ਇਹ ਜੋ ਕੁਝ ਹੁਣ ਬਿਨਾ ਆਗਿਆ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

ਮਾਲ ਮੰਤਰੀ (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜ਼ਮੀਨ ਹਰੀਜਨਾਂ ਨੂੰ, ਰਾਏ ਸਿੱਖਾਂ ਨੂੰ ਔਰ ਲੈਂਡਲੈੱਸ ਲੋਕਾਂ ਨੂੰ ਜਾਵੇਗੀ, ਕੋਈ ਠੱਗੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ (ਚੌਧਰੀ ਸੁੰਦਰ ਸਿੰਘ ਜੀ ਵੱਲ ਇਸ਼ਾਰਾ) ਕਹਾਂਗਾ ਕਿ ਤੁਹਾਡੇ ਨਾਲੋਂ ਸਾਨੂੰ ਹਰੀਜਨਾਂ ਨਾਲ ਜ਼ਿਆਦਾ ਹਮਦਰਦੀ ਹੈ। ਤੁਹਾਡੀ ਪਾਰਟੀ ਨੇ ਹਮੇਸ਼ਾ ਹੀ ਹਰੀਜਨਾਂ ਨਾਲ ਧੋਖਾ ਕੀਤਾ ਹੈ, ਉਨ੍ਹਾਂ ਵਾਸਤੇ ਕੋਈ ਚੰਗਾ ਕੰਮ ਨਹੀਂ ਕੀਤਾ, ਕਿਉਂਕਿ ਤੁਹਾਨੂੰ ਹਰੀਜਨਾਂ ਨਾਲ ਹਮਦਰਦੀ ਨਹੀਂ ਹੈ। ਜਿਤਨੀ ਸਾਨੂੰ ਹਰੀਜਨਾਂ ਨਾਲ ਹਮਦਰਦੀ ਹੈ ਉਤਨੀ ਤੁਹਾਨੂੰ ਨਹੀਂ ਹੈ। ਹੁਣ ਤੁਹਾਨੂੰ ਪਿਛਲਾ ਤੀਹ ਸਾਲਾਂ ਵਾਲਾ ਵੇਲਾ ਹੱਥ ਨਹੀਂ ਆਉਣਾ, ਨਾ ਹਰੀਜਨਾਂ ਨੇ ਹੁਣ ਤੁਹਾਡੇ ਨਾਲ ਹੀ ਚਲਣਾ ਹੈ, ਹੁਣ ਉਹ ਸਾਡੇ ਨਾਲ ਰਹਿਣਗੇ। (ਵਿਘਨ)

(ਇਸ ਸਮੇਂ ਚੌਧਰੀ ਸੁੰਦਰ ਸਿੰਘ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਸ੍ਰੀ ਡਿਪਟੀ ਸਪੀਕਰ : ਨਹੀਂ ਜੀ, ਚੌਧਰੀ ਸਾਹਿਬ, ਤੁਸੀਂ ਬੈਠੋ ਹੁਣ।

ਮਾਲ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੌਧਰੀ ਸਾਹਿਬ ਨੂੰ ਕਹਾਂਗਾ ਕਿ ਹੁਣ ਘੜੀ ਮੁੜੀ ਸਦਨ ਦਾ ਟਾਈਮ ਜ਼ਾਇਆ ਨਹੀਂ ਕਰਨਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਬੇਨਤੀ ਕਰਾਂਗਾ ਕਿ ਬਿੱਲ ਪਾਸ ਕਰ ਦਿੱਤਾ ਜਾਵੇ।

(ਇਸ ਸਮੇਂ ਸਰਦਾਰ ਉਮਰਾਓ ਸਿੰਘ ਪੁਆਇੰਟ ਆਫ ਇਨਫਰਮੇਸ਼ਨ ਦੀ ਮੰਗ ਕਰ ਰਹੇ ਸਨ।)

ਸ੍ਰੀ ਡਿਪਟੀ ਸਪੀਕਰ : ਨਹੀਂ ਜੀ, ਕਾਫੀ ਹੋ ਗਿਆ ਹੈ। ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਬੈਠੋ, ਮੈਂ ਕੁਐਸਚਨ ਪੁੱਟ ਕਰਨ ਲੱਗਾ ਹਾਂ।

ਸਰਦਾਰ ਉਮਰਾਓ ਸਿੰਘ : ਮੈਂ ਤਾਂ ਪਹਿਲਾਂ ਦਾ ਹੀ ਖੜਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਹੁਣ ਨੂੰ ਤਾਂ ਪੁਆਇੰਟ ਆਫ ਇਨਫਰਮੇਸ਼ਨ ਹੋ ਵੀ ਜਾਣਾ ਸੀ ਜੀ।

ਸ੍ਰੀ ਡਿਪਟੀ ਸਪੀਕਰ : ਨਹੀਂ, ਨਹੀਂ, ਬੈਠੋ।

**Mr. Deputy Speaker:** Question is—

**That the Punjab Package Deal Properties (Disposal) Amendment Bill be passed.**

*The motion was carried.*

## THE PUNJAB AGRICULTURAL PRODUCE MARKETS (SECOND AMENDMENT) BILL, 1979

**Agriculture Minister (Sardar Balwinder Singh Bhunder):** Sir, I beg to introduce the Punjab Agricultural Produce Markets (Second Amendment) Bill.

Sir, I also beg to move—

**That the Punjab Agricultural Produce Markets (Second Amendment) Bill be taken into consideration at once.**

**Not recorded as ordered by the Chair.

**Mr. Deputy Speaker :** Motion moved—

That the Punjab Agricultural Produce Markets (Second Amendment) Bill be taken into consideration at once.

**ਸਰਦਾਰ ਬੇਅੰਤ ਸਿੰਘ** (ਪਾਇਲ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟ ਸੈਕੰਡ ਅਮੈਂਡਮੈਂਟ ਬਿੱਲ, 1979, ਲਿਆਂਦਾ ਹੈ, ਮੈਂ ਇਸ ਬਿੱਲ ਦੀ ਵਿਰੋਧਤਾ ਕਰਨ ਵਾਸਤੇ ਖੜਾ ਹੋਇਆ ਹਾਂ ......।

**ਖੇਤੀਬਾੜੀ ਮੰਤਰੀ**: ਕੋਈ ਚੱਜ ਦਾ ਕੰਮ ਵੀ ਕਰਿਆ ਕਰੋ। (ਹਾਸਾ)

**ਸਰਦਾਰ ਬੇਅੰਤ ਸਿੰਘ**: ਕੋਈ ਚੰਗਾ ਕੰਮ ਕਰੋ ਤਾਂ ਹੀ ਕਰੀਏ। ਸੋ, ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਇਕ ਐਸਾ ਪ੍ਰੋਫੈਸ਼ਨ ਹੈ ਸਾਡੇ ਮੁਲਕ ਵਿਚ ਕਿ ਇਸ ਪ੍ਰੋਫੈਸ਼ਨ ਦੇ ਉਤੇ ਬੜੀਆਂ ਬੜੀਆਂ ਚੀਜ਼ਾਂ ਨਿਰਭਰ ਹਨ। ਅੱਜ ਵੀ ਤੁਸੀਂ ਨਜ਼ਰ ਮਾਰੋ ਬੜੇ ਬੜੇ ਕਾਰਖਾਨੇ ਹਨ ਜਿਹੜੇ ਕਿ ਖੇਤੀਬਾੜੀ ਤੇ ਨਿਰਭਰ ਕਰਦੇ ਹਨ ਜਿਸ ਤਰ੍ਹਾਂ ਕਿ ਮਾਰਕਿਟਿੰਗ ਬੋਰਡ ਦਾ ਹੈ, ਉਹ ਇਕ ਕਿਸਮ ਦੀ ਕਾਰਪੋਰੇਸ਼ਨ ਹੀ ਹੈ। ਫਿਰ ਮਾਰਕਫੈਡ ਹੈ। ਇਸ ਤਰ੍ਹਾਂ ਸਾਰੇ, ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਤੇ ਹੀ ਡਿਪੈਂਡ ਕਰਦੇ ਹਨ। ਜੇਕਰ ਐਗਰੀਕਲਚਰ ਠੀਕ ਢੰਗ ਨਾਲ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਦੇਸ਼ ਦੀ ਅਕਾਨੋਮੀ ਸ਼ੈਟਰ ਹੋ ਜਾਂਦੀ ਹੈ। ਜਿਸ ਮੁਲਕ ਦੀ ਅਕਾਨੋਮੀ ਸ਼ੈਟਰ ਹੋ ਜਾਵੇ ਫਿਰ ਉਸ ਮੁਲਕ ਦਾ ਕੁਝ ਨਹੀਂ ਰਹਿੰਦਾ। ਜਿਸ ਮੁਲਕ ਦੀ ਰੀੜ੍ਹ ਦੀ ਹੱਡੀ ਐਗਰੀਕਲਚਰ ਟੁੱਟ ਜਾਵੇ, ਉਸ ਮੁਲਕ ਦਾ ਬਹੁਤ ਬੁਰਾ ਹਾਲ ਹੁੰਦਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਦੇ ਬੜੇ ਬੜੇ ਮਾਹਰੀਨ ਤੇ ਸਾਨੂੰ ਫਖਰ ਹੈ, ਜਿਨ੍ਹਾਂ ਸਾਇੰਸਦਾਨਾਂ ਨੇ ਐਗਰੀਕਲਚਰ ਦੇ ਸਫੀਅਰ ਵਿਚ, ਜਿਨ੍ਹਾਂ ਰਿਸਰਚ ਸਕਾਲਰਾਂ ਨੇ ਯੂਨੀਵਰਸਿਟੀਆਂ ਵਿਚ ਬੈਠ ਕੇ ਖੋਜ ਕੀਤੀ ਔਰ ਨਵੇਂ ਨਵੇਂ ਬੀਜ ਕੱਢੇ, ਬੜੇ ਆਹਲਾ ਬੀਜ ਕੱਢੇ ਜਿਨ੍ਹਾਂ ਨੂੰ ਮਲਟੀਪਲਾਈ ਕਰਕੇ ਅਸੀਂ ਕਿਤਨੇਂ ਕਿਤਨੇਂ ਕੁਇੰਟਲ ਝਾੜ ਪੈਦਾ ਕਰਦੇ ਹਾਂ। ਜਿਹੜਾ ਹਰਾ ਰੈਵੋਲਿਊਸ਼ਨ ਹੈ, ਡਿਪਟੀ ਸਪੀਕਰ ਸਾਹਿਬ, ਇਹ ਰਿਸਰਚ ਸਕਾਲਰਾਂ ਦੀ ਦੇਣ ਹੈ ਜਿਨ੍ਹਾਂ ਨੇ ਨਏ ਨਏ ਬੀਜ ਕੱਢੇ, ਜਿਹੜਾ ਖੇਤੀ ਬਾੜੀ ਦਾ ਮਹਿਕਮਾ ਹੈ, ਉਸ ਦਾ ਸੈਕਟਰੀ ਬੜਾ ਭਾਰੀ ਮਾਹਿਰ ਹੁੰਦਾ ਹੈ। ਅੱਜ ਇਹ ਇਕ ਆਈ.ਏ.ਐਸ. ਅਫ਼ਸਰ ਨੂੰ ਉਥੇ ਲਾਉਣ ਲਗੇ ਹਨ। ਸੋ ਜਿਹੜਾ ਸੈਕਟਰੀ ਹੋਵੇਗਾ ਉਹ ਆਈ.ਏ.ਐਸ. ਹੋਵੇਗਾ। ਮੈਂ ਆਈ.ਏ.ਐਸ. ਦੇ ਖਿਲਾਫ ਤਾਂ ਨਹੀਂ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਟੈਕਨੀਕਲ ਕੰਮ ਨੂੰ ਇਕ ਟੈਕਨੀਕਲ ਆਦਮੀ ਹੀ ਚੰਗੀ ਤਰ੍ਹਾਂ ਨਾਲ ਕਰ ਸਕਦਾ ਹੈ ਹੋਰ ਕੋਈ ਨਹੀਂ ਕਰ ਸਕਦਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਕ ਆਈ.ਏ.ਐਸ. ਅਫ਼ਸਰ ਨੂੰ ਇਸ ਕੰਮ ਤੇ ਲਾਉਣਾ ਠੀਕ ਨਹੀਂ ਬਲਕਿ ਇਥੇ ਕੋਈ ਟੈਕਨੀਕਲ ਬੰਦਾ ਹੀ ਲਾਉਣਾ ਚਾਹੀਦਾ ਹੈ।

ਇਕ ਜਿਹੜੀ ਹੋਰ ਗੱਲ ਇਨ੍ਹਾਂ ਨੇ ਕੀਤੀ ਹੈ ਕਿ ਨਾਨ-ਆਫ਼ੀਸ਼ੀਅਲ ਬੰਦੇ ਨੂੰ ਜਦੋਂ ਮਰਜ਼ੀ ਆਏ ਰਿਮੂਵ ਕੀਤਾ ਜਾ ਸਕਦਾ ਹੈ, ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ। ਇਹ ਤਾਂ ਡਿਕਟੇਟਰਸ਼ਿਪ ਵਾਲੀ ਗੱਲ ਹੋ ਜਾਂਦੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਸਾਡੇ ਕੋਲੋਂ ਵੀ ਮਾੜੀ ਗੱਲ ਹੋਈ ਸੀ ਜਦੋਂ ਮਾਰਕਿਟ ਕਮੇਟੀਆਂ ਨਾਮੀਨੇਟ ਕੀਤੀਆਂ ਸਨ। ਮੈਂ ਤਾਂ ਉਸ ਵੇਲੇ ਵੀ ਕਿਹਾ ਸੀ ਕਿ ਇਹ ਨਾਮੀਨੇਟ ਨਹੀਂ ਕਰਨੀਆਂ ਚਾਹੀਦੀਆਂ ਪਰ ਹੁਣ ਜੋ ਕੁਝ ਇਹ ਕਰ ਰਹੇ ਹਨ ਉਸ ਤੋਂ ਵੀ ਮੈਨੂੰ ਇਹ ਉਮੀਦ ਲਗਦੀ ਹੈ ਕਿ ਇਹ ਵੀ ਮਾਰਕਿਟ ਕਮੇਟੀਆਂ ਨਾਮੀਨੇਟ ਕਰਨ ਵਾਲੇ ਪਾਸੇ ਤੁਰੇ ਜਾ ਰਹੇ ਹਨ।

[ਸ਼ਰਦਾਰ ਬੇਅੰਤ ਸਿੰਘ]

ਡਿਪਟੀ ਸਪੀਕਰ ਸਾਹਿਬ, ਅੱਜ ਹਾਲਤ ਇਹ ਹੈ ਕਿ ਇਹ ਮਾਰਕਿਟ ਕਮੇਟੀਆਂ ਕੋਈ ਕੰਮ ਨਹੀਂ ਕਰ ਰਹੀਆਂ। ਸਾਨੂੰ ਮਾਰਕਿਟ ਕਮੇਟੀਆਂ ਨੂੰ ਚੈਕ ਕਰਨਾ ਚਾਹੀਦਾ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਮਾਰਕੀਟਿੰਗ ਬੋਰਡ ਲਈ ਵੀ ਚੋਣਾਂ ਕਰਾਈਆਂ ਜਾਣੀਆਂ ਚਾਹੀਦੀਆਂ ਹਨ। ਇਹ ਗੱਲ ਨਹੀਂ ਹੋਣੀ ਚਾਹੀਦੀ ਕਿ ਜਦੋਂ ਮਰਜ਼ੀ ਆਏ ਕਿਸੇ ਆਦਮੀ ਨੂੰ ਰਿਮੂਵ ਕਰ ਦਿੱਤਾ ਜਾਵੇ। ਇਹ ਗੱਲ ਠੀਕ ਨਹੀਂ, ਇਸ ਦੇ ਨਾਲ ਪੁਲਿਟੀਕਲ ਇੰਟਰਫੀਅਰੇਂਸ ਹੋਵੇਗੀ।

ਇਕ ਗੱਲ ਹੋਰ ਵੀ ਇਸ ਵਿਚ ਕੀਤੀ ਗਈ ਹੈ ਕਿ ਮਾਰਕੀਟਿੰਗ ਬੋਰਡ ਦੇ ਜਿਹੜੇ ਅਫਸਰ ਹਨ ਉਹ ਕਿਸੇ ਡੀਲਰਜ਼ ਦੇ ਅਕਾਊਂਟ ਚੈਕ ਕਰ ਸਕਦੇ ਹਨ। ਮੈਂ ਇਹ ਤਾਂ ਨਹੀਂ ਕਹਿੰਦਾ ਹਾਂ ਕਿ ਚੈਕਿੰਗ ਨਹੀਂ ਹੋਣੀ ਚਾਹੀਦੀ ਪਰ ਮੈਂ ਇਹ ਕਹਿੰਦਾ ਹਾਂ ਕਿ ਇਸ ਨਾਲ ਕੁਰੱਪਸ਼ਨ ਬਹੁਤ ਜ਼ਿਆਦਾ ਵਧੇਗੀ ਕਿਉਂਕਿ ਹਰ ਡੀਲਰ ਟੈਕਸਾਂ ਤੋਂ ਬੱਚਣਾ ਚਾਹੁੰਦਾ ਹੈ, ਇਸ ਕਰਕੇ ਉਹ ਇਸ ਵਿਚ ਅਫ਼ਸਰਾਂ ਨਾਲ ਮਿਲਮਿਲਾ ਕੇ ਹੇਰਾਫੇਰੀ ਕਰੇਗਾ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਆਪ ਕਿਹਾ ਸੀ ਕਿ ਇਨਸਪੈਕਟਰੀ ਰਾਜ ਨੂੰ ਖਤਮ ਕਰਨਾ ਹੈ ਪਰ ਇਸ ਨਾਲ ਉਹ ਇਨਸਪੈਕਟਰੀ ਰਾਜ ਖਤਮ ਨਹੀਂ ਹੋ ਰਿਹਾ ਬਲਕਿ ਹੋਰ ਵੱਧ ਰਿਹਾ ਹੈ। ਇਹ ਗੱਲ ਠੀਕ ਨਹੀਂ। ਅੱਜ ਮਾਰਕਿਟ ਕਮੇਟੀਆਂ ਦੇ ਸੈਕਟਰੀ ਰਾਜੇ ਬਣੀ ਬੈਠੇ ਹਨ। ਉਨ੍ਹਾਂ ਨੂੰ ਜ਼ਿਮੀਦਾਰਾਂ ਦੇ ਹਿੱਤਾਂ ਦਾ ਕੋਈ ਖਿਆਲ ਨਹੀਂ। ਮੈਨੂੰ ਅਫ਼ਸੋਸ ਹੈ ਕਿ ਸਾਡੇ ਐਗਰੀਕਲਚਰ ਮਨਿਸਟਰ ਸਾਹਿਬ ਜ਼ਿਮੀਦਾਰਾਂ ਵਾਸਤੇ ਜਿਹੜੀਆਂ ਸਕੀਮਾਂ ਬਣਾਉਂਦੇ ਹਨ ਉਹ ਸਿਰਫ਼ ਕਾਗਜ਼ਾਂ ਤੇ ਹੀ ਰਹਿ ਜਾਂਦੀਆਂ ਹਨ, ਅਮਲ ਨਹੀਂ ਹੁੰਦਾ। ਅੱਜ ਜ਼ਿਮੀਂਦਾਰਾਂ ਨੂੰ ਡੀਜ਼ਲ ਤਕ ਨਹੀਂ ਮਿਲਦਾ ਪਰ ਅਫ਼ਸਰਾਂ ਨੂੰ ਕੋਈ ਪਰਵਾਹ ਨਹੀਂ। ਅੱਜ ਤਕ ਇਨ੍ਹਾਂ ਮਾਰਕਿਟ ਕਮੇਟੀਆਂ ਨੇ ਕੋਈ ਸੜਕ ਨਹੀਂ ਬਣਾਈ, ਇਹ ਦਸ ਦੇਣ ਜੇ ਕੋਈ ਸੜਕ ਬਣਾਈ ਹੋਵੇ। ਇਹ ਦੱਸਣ ਕਿ ਸੜਕ ਬਣਾਉਣ ਲਈ ਕਿੰਨੇ ਨੀਂਹ ਪੱਥਰ ਰਖੇ ਹਨ ? ਕਿੰਨੀਆਂ ਸੜਕਾਂ ਬਣੀਆਂ ਹਨ? ਅੱਜ ਤਕ ਕੋਈ ਸੜਕ ਮਾਰਕਿਟ ਕਮੇਟੀ ਵਲੋਂ ਨਹੀਂ ਬਣਾਈ ਗਈ। ਇਹ ਮਾਰਕਿਟ ਕਮੇਟੀਆਂ ਵਾਲੇ ਆਪਣਾ ਸਾਰਾ ਪੈਸਾ ਪੀ. ਡਬਲਯੂ. ਡੀ. ਕੋਲ ਜਮ੍ਹਾਂ ਕਰਵਾ ਦਿੰਦੇ ਹਨ ਅਤੇ ਜਿਹੜੀਆਂ ਸੜਕਾਂ ਬਣਨੀਆਂ ਹੁੰਦੀਆਂ ਹਨ ਉਹ ਨਹੀਂ ਬਣ ਸਕਦੀਆਂ। ਡਿਪਟੀ ਸਪੀਕਰ ਸਾਹਿਬ, ਦਰਅਸਲ ਜਿੰਨੀ ਆਮਦਨ ਮਾਰਕਿਟ ਕਮੇਟੀਆਂ ਨੂੰ ਹੁੰਦੀ ਹੈ ਉਹ ਜ਼ਿਆਦਾ ਜ਼ਿਮੀਂਦਾਰਾਂ ਤੋਂ ਹੀ ਹੁੰਦੀ ਹੈ ਪਰ ਜ਼ਿਮੀਦਾਰਾਂ ਨੂੰ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ। ਉਨ੍ਹਾਂ ਨੂੰ ਸੜਕਾਂ ਬਣਾ ਕੇ ਨਹੀਂ ਦਿੱਤੀਆਂ ਜਾਂਦੀਆਂ। ਸਟੋਰਜ਼ ਬਣਾ ਕੇ ਨਹੀਂ ਦਿੱਤੇ ਜਾਂਦੇ। ਡੀਜ਼ਲ ਨਹੀਂ ਦਿੱਤਾ ਜਾਂਦਾ। ਫਰਟੇ-ਲਾਇਜ਼ਰ ਤੇ ਸਬਸਿਡੀ ਨਹੀਂ ਦਿੱਤੀ ਜਾਂਦੀ। ਡਿਪਟੀ ਸਪੀਕਰ ਸਾਹਿਬ, ਕਈ ਮਾਰਕਿਟ ਕਮੇਟੀਆਂ ਤਾਂ ਐਨੀਆਂ ਵੱਡੀਆਂ ਹਨ ਕਿ ਉਹ ਜ਼ਿਮੀਦਾਰਾਂ ਨੂੰ ਸਬਸਿਡੀ ਦੇਣ ਦੇ ਕਾਬਲ ਹਨ ਪਰ ਉਹ ਸਬਸਿਡੀ ਦਿੰਦੀਆਂ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਫੋਕਲ ਪੁਆਇੰਟ ਬਣ ਰਹੇ ਹਨ ਇਨ੍ਹਾਂ ਵਾਸਤੇ ......

**ਸ੍ਰੀ ਡਿਪਟੀ ਸਪੀਕਰ** : ਫੋਕਲ ਪੁਆਇੰਟਾਂ ਦਾ ਇਸ ਬਿਲ ਨਾਲ ਕੋਈ ਤੁਅੱਲਕ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਇਸ ਦਾ ਤੁਅੱਲਕ ਹੈ ਜੀ। ਮੈਂ ਤੁਹਾਨੂੰ ਦਸਦਾ ਹਾਂ ਕਿ ਮਾਰਕਿਟ ਕਮਟੀਆਂ ਤੋਂ ਪੈਸਾ ਲੈ ਕੇ ਫੋਕਲ ਪੁਆਇੰਟਸ ਤੇ ਖਰਚਿਆ ਜਾਂਦਾ ਹੈ। (ਘੰਟੀ) ਇਸ ਵਾਸਤੇ ਕਾਫੀ ਰੁਪਿਆ ਮਾਰਕਿਟ ਕਮੇਟੀਆਂ ਦਿੰਦੀਆਂ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਮਾਰਕਿਟ ਕਮੇਟੀਆਂ ਤੇ ਚੈਕ ਰਖਣਾ ਚਾਹੀਦਾ ਹੈ ਅਤੇ ਇਹ ਜਿਹੜਾ ਕੁਰੱਪਸ਼ਨ ਫੈਲਾਉਣ ਦਾ ਤਰੀਕਾ ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਕ ਗੱਲ ਹੋਰ ਕਹਿ ਕੇ ਮੈਂ ਬੈਠ ਜਾਵਾਂਗਾ। ਇਕ ਗੱਲ ਇਨ੍ਹਾਂ ਨੇ ਜ਼ੋਰ ਕੀਤੀ ਹੈ ਕਿ ਜੇ ਕੋਈ ਆਪਣੇ ਵਹੀਕਲ ਵਿਚ ਚੀਜ਼ ਲਿਆਉਣਾ ਚਾਹੇ ਤਾਂ ਉਸ ਨੂੰ ਚੈਕ ਕੀਤਾ ਜਾਵੇ। ਮੈਂ ਇਹ ਨਹੀਂ ਕਹਿੰਦਾ ਕਿ ਇਹ ਚੈਕ ਨਹੀਂ ਹੋਣੇ ਚਾਹੀਦੇ, ਪਰ ਮੈਂ ਇਹ ਕਹਿੰਦਾ ਹਾਂ ਕਿ ਇਸ ਵਿਚ ਜਿਹੜੇ ਬੰਦੇ ਰਖੇ ਜਾ ਰਹੇ ਹਨ ਉਹ ਠੀਕ ਨਹੀਂ। ਇਹ ਜਿਹੜਾ ਬਿੱਲ ਹੈ ਇਸ ਵਿੱਚ ਸੋਧ ਕਰਨ ਦੀ ਲੋੜ ਹੈ। (ਘੰਟੀ) ਸੋ ਮੈਂ ਤਾਂ ਇਹ ਕਹਿੰਦਾ ਹਾਂ ਕਿ ਜੇ ਇਹ ਬਿਲ ਨਾ ਆਉਂਦਾ ਤਾਂ ਚੰਗੀ ਗੱਲ ਸੀ। ਪਰ ਮੈਂ ਹੁਣ ਇਹ ਕਹਾਂਗਾ ਕਿ ਇਨ੍ਹਾਂ ਮਾਰਕਿਟ ਕਮੇਟੀਆਂ ਦੀ ਜਲਦੀ ਚੋਣ ਕਰਵਾਉਣੀ ਚਾਹੀਦੀ ਹੈ। ਇਸ ਦੇ ਚੇਅਰਮੈਨ ਦੀ ਚੋਣ ਹੋਣੀ ਚਾਹੀਦੀ ਹੈ ਤਾਂ ਹੀ ਇਹ ਕਮੇਟੀਆਂ ਠੀਕ ਫੰਕਸ਼ਨ ਕਰ ਸਕਦੀਆਂ ਹਨ ਅਤੇ ਜ਼ਿਮੀਂਦਾਰਾਂ ਦੀ ਹਿੱਤ ਦੀ ਕੋਈ ਗੱਲ ਸੋਚ ਸਕਦੀਆਂ ਹਨ। ਐਨਾ ਕਹਿਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ ਐਸ.ਸੀ.) ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਸਬੰਧ ਵਿਚ ਇਕ ਗਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਸ ਬਿਲ ਦਾ ਜਿਹੜਾ ਉਦੇਸ਼ ਹੈ ਉਹ ਮੈਨੂੰ ਠੀਕ ਲਗਦਾ ਹੈ। ਮੈਨੂੰ ਲਗਦਾ ਹੈ ਕਿ ਇਹ ਠੀਕ ਨੀਯਤ ਨਾਲ ਇਥੇ ਲਿਆਂਦਾ ਗਿਆ ਹੈ। ਲੇਕਿਨ ਇਸ ਵਿਚ ਇਕ ਗਲ ਮੈਨੂੰ ਖਤਰਨਾਕ ਲਗਦੀ ਹੈ । ਉਹ ਹੈ ਮਿਸਯੂਜ਼ ਆਫ ਪਾਵਰਜ਼ ਦੀ। ਇਹ ਜਿਹੜੇ ਅਧਿਕਾਰ ਦਿੱਤੇ ਜਾ ਰਹੇ ਹਨ ਹਿਸਾਬ ਕਿਤਾਬ ਚੈਕ ਕਰਨ ਦੇ ਜਾਂ ਵਹੀਕਲਜ਼ ਨੂੰ ਚੈਕ ਕਰਨ ਦੇ, ਇਹ ਠੀਕ ਤਰੀਕੇ ਨਾਲ ਨਹੀਂ ਦਿੱਤੇ ਜਾ ਰਹੇ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਅਧਿਕਾਰ ਦੇਣ ਨਾਲ ਅਫ਼ਸਰ ਪਾਵਰਜ਼ ਦਾ ਮਿਸਯੂਜ਼ ਕਰ ਸਕਦੇ ਹਨ। ਇਸ ਲਈ ਇਸ ਦਾ ਜ਼ਰੂਰ ਖਿਆਲ ਰਖਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਚੈਕ ਕਰਨ ਦੀ ਗਲ ਤਾਂ ਚੰਗੀ ਹੈ, ਮਾੜੀ ਨਹੀਂ, ਪਰ ਮੈਂ ਇਹ ਫਿਰ ਕਹਿੰਦਾ ਹਾਂ ਕਿ ਇਸ ਨਾਲ ਰਿਸ਼ਵਤਖੋਰੀ ਵਧੇਗੀ ਜਿਹੜੇ ਅਫ਼ਸਰਾਂ ਨੂੰ ਇਹ ਅਧਿਕਾਰ ਦਿੱਤੇ ਹਨ ਇਹ ਲੋਕਾਂ ਨੂੰ ਲੁੱਟਣਗੇ। ਮੈਨੂੰ ਇਸ ਗਲ ਤੋਂ ਇਹ ਵੀ ਡਾਊਟ ਹੋ ਰਿਹਾ ਹੈ ਕਿ ਇਹ ਚੋਣਾਂ ਤੋਂ ਭੱਜ ਰਹੇ ਹਨ। ਪੰਚਾਇਤਾਂ ਦੀਆਂ ਚੋਣਾਂ ਤੋਂ ਬਾਅਦ ਇਨ੍ਹਾਂ ਨੇ ਕਿਹਾ ਸੀ ਕਿ ਮਾਰਕਿਟ ਕਮੇਟੀਆਂ ਦੀਆਂ ਚੋਣ ਕਰਾਂਵਾਂਗੇ, ਪਰ ਅੱਜ ਪੰਚਾਇਤਾਂ ਦੀਆਂ ਚੋਣ ਹੋਈਆਂ ਨੂੰ ਕਿਤਨੇ ਹੀ ਮਹੀਨੇ ਹੋ ਗਏ ਹਨ ਲੇਕਿਨ ਮਾਰਕਿਟ ਕਮੇਟੀਆਂ ਦੀਆਂ ਚੋਣਾ ਦਾ ਹਾਲੇ ਤਕ ਕੋਈ ਨਾਮੋਨਿਸ਼ਾਨ ਨਹੀਂ। ਇਨ੍ਹਾਂ ਨੇ ਐਲਾਨ ਵੀ ਕੀਤਾ ਸੀ ਕਿ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਜਾਣਗੀਆਂ ਪਰ ਅੱਜ ਇਹ ਕਿਉਂ ਭੱਜ ਰਹੇ ਹਨ ? ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਡਰ ਹੈ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਾਂਗ ਇਨ੍ਹਾਂ ਦਾ ਹਾਲ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨ ਵਿਚ ਨਾ ਹੋ ਜਾਵੇ ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੋਈ ਵੀ ਗੌਰਮਿੰਟ ਆਈ ਉਹ ਚੋਣਾਂ ਕਰਵਾਉਣ ਲਈ ਮੌਕਾ ਲਭਦੀ ਹੈ ਅਤੇ ਕਈ ਤਰ੍ਹਾਂ ਦੀਆਂ ਸਹੂਲਤਾਂ ਵੀ ਦਿੰਦੀ ਹੈ। ਪਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਇਲੈਕਸ਼ਨਾਂ ਕਰਵਾਉਣ ਵਿਚ ਜਿੰਨੀ ਦੇਰ ਹੁੰਦੀ ਹੈ ਇਸ ਦਾ ਅਸਰ ਲੋਕਾਂ ਤੇ ਮਾੜਾ ਪੈਂਦਾ ਹੈ ਅਤੇ ਉਤਨੀਆਂ ਸਰਕਾਰ ਨੂੰ ਘੱਟ ਵੋਟਾਂ ਮਿਲਣੀਆਂ ਹਨ। ਪਿਛਲੇ 2 ਸਾਲ ਤੋਂ ਇਹ ਲਗੇ ਹਨ ਕਿ ਲੋਕ ਖੁਸ਼ ਹੋਣ ਅਤੇ ਇਲੈਕਸ਼ਨਾਂ ਕਰਵਾਈਆਂ ਜਾਣ। ਪਰ ਹਾਲਾਤ ਇਹ ਹੋ ਗਏ ਹਨ ਕਿ ਸੀਮਿੰਟ ਨਹੀਂ ਮਿਲ ਰਿਹਾ, ਇੱਟਾਂ ਨਹੀਂ ਮਿਲ ਰਹੀਆਂ। ਇਹ ਇਨ੍ਹਾਂ ਦੇ ਵੱਸ ਦੀ ਗੱਲ ਨਹੀਂ । ਇਸ ਲਈ ਮੁਸ਼ਕਲਾਂ ਵੱਧਦੀਆਂ ਜਾਣੀਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਉਂ ਜਿਉਂ ਹੋਰ ਸਮਾਂ ਲਗਾਉਣਗੇ ਤਿਉਂ ਤਿਉਂ ਤੁਹਾਡੀ ਹਾਰ ਗਾਰੰਟਿਡ ਹੁੰਦੀ ਚਲੀ ਜਾਣੀ ਹੈ। ਡੈਮੋਕ੍ਰੈਟਿਕ ਸੈਟ ਅੱਪ ਲਈ ਇਹ ਅਲੰਬਰਦਾਰ ਬਣਦੇ ਹਨ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਾਉਣ ਵਾਸਤੇ ਕੋਈ ਟਾਈਮ ਨੀਯਤ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ। ਹੋਰ ਵੀ ਬਿਲ ਪਾਸ ਹੋਣੇ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੈਨੂੰ ਜ਼ਰੂਰੀ ਸੁਝਾਉ ਤਾਂ ਦੇ ਲੈਣ ਦਿਉ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਕ ਮਿੰਟ ਵਿਚ ਖਤਮ ਕਰ ਦਿਓ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਕ ਮੇਰਾ ਸੁਝਾਉ ਇਹ ਹੈ ਕਿ ਮਾਰਕਿਟ ਕਮੇਟੀਆਂ ਕੋਲ ਪੈਸੇ ਕਾਫੀ ਹੁੰਦੇ ਹਨ। ਸੜਕਾਂ ਦਾ ਕੰਮ ਤਾਂ ਲਗ ਭਗ ਹੋ ਗਿਆ ਹੈ। ਬਾਕੀ ਰਹਿੰਦਾ ਕੰਮ ਸੜਕਾਂ ਬਾਰੇ ਹੁਣ ਪੀ. ਡਬਲਿਉ. ਡੀ. ਨੂੰ ਦੇ ਦਿਓ । ਮੇਰਾ ਸੁਝਾਉ ਹੈ ਕਿ ਦਸ ਏਕੜ ਘਟ ਭੋਂ ਵਾਲੇ ਕਿਸਾਨ ਟਰੈਕਟਰ ਖਰੀਦ ਨਹੀਂ ਸਕਦੇ। ਮਾਰਕਿਟ ਕਮੇਟੀਆਂ ਦੇ ਪੈਸਿਆਂ ਨਾਲ ਇਕ ਟਰੈਕਟਰ ਸਿਸਟਮ ਬਣਾਓ। ਜਿਹੜੇ ਕਿਸਾਨ ਆਪ ਟਰੈਕਟਰ ਨਹੀਂ ਖਰੀਦ ਸਕਦੇ, ਉਹ ਇਨ੍ਹਾਂ ਟਰੈਕਟਰਾਂ ਰਾਹੀਂ ਆਪਣਾ ਕੰਮ ਚਲਾਉਣਗੇ। ਪੁਲ ਬਣਾਉਣ ਦਾ ਕੰਮ, ਸੜਕਾਂ ਬਨਾਉਣ ਦੇ ਕੰਮ ਹੁਣ ਅੱਗੇ ਤੋਂ ਪੀ. ਡਬਲਿਉ.ਡੀ. ਵਾਲੇ ਕਰਨ ਔਰ ਮਾਰਕਿਟ ਕਮੇਟੀਆਂ ਦੇ ਪੈਸਿਆਂ ਨਾਲ ਕਿਸਾਨਾਂ ਨੂੰ ਚੰਗੇ ਬੀਜ ਦੇਣ ਬਾਰੇ, ਟਰੈਕਟਰ ਸਿਸਟਮ ਚਾਲੂ ਕਰਨ ਬਾਰੇ ਸਕੀਮਾਂ ਬਣਾਈਆਂ ਜਾਣ। ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਦਾ ਭਲਾ ਹੋਏਗਾ।

**ਸਰਦਾਰ ਉਮਰਾਓ ਸਿਘ** (ਨਕੋਦਰ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦਾ ਜੋ ਮਕਸਦ ਹੈ ਹੋ ਸਕਦਾ ਹੈ ਕਿ ਇਸ ਦੇ ਪਿਛੇ ਸ਼ਾਇਦ ਕੋਈ ਨੀਯਤ ਅੱਛੀ ਹੋਵੇ ।(ਵਿਘਨ) ਮੈਂ ਖੰਨਾ ਸ ਹਿਬ ਔਰ ਕਾਲੀਆ ਸਾਹਿਬ ਲਈ ਕਹਿਣਾ ਚਾਹੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਜੋ ਪਾਵਰਜ਼ ਲਈਆਂ ਗਈਆਂ ਹਨ, ਐਸੀਆਂ ਪਾਵਰਜ਼ ਮੈਂ ਅੱਜ ਤਕ ਕਿਸੇ ਬਿਲ ਵਿਚ ਨਹੀਂ ਦੇਖੀਆਂ ਹਨ। ਪਾਵਰਜ਼ ਆਰਬੀਟ੍ਰੇਰੀ ਤਰੀਕੇ ਨਾਲ ਯੂਜ਼ ਹੋ ਸਕਦੀਆਂ ਹਨ। ਅਸੀਂ ਵੀ ਕੋਸ਼ਿਸ਼ ਕੀਤੀ ਕਿ ਇਨਸਪੈਕਟਰਾਂ ਦੀਆਂ ਪਾਵਰਜ਼ ਘਟਾਈਆਂ ਜਾਣ । ਇਹ ਸਾਡੇ ਸੱਜਣ (ਟ੍ਰੇਜ਼ਰੀ ਬੈਂਚਿਜ਼ ਵਲ ਇਸ਼ਾਰਾ) ਵੀ ਇਹੀ ਕਹਿੰਦੇ ਰਹੇ। ਪਰ ਇਸ ਬਿਲ ਵਿਚ ਐਨੀਆਂ ਪਾਵਰਜ਼ ਦੇ ਦਿਤੀਆਂ ਗਈਆਂ ਹਨ ਕਿ ਇਸ ਨਾਲ ਇਨਸਪੈਕਟਰਾਂ ਨੇ ਆੜ੍ਹਤੀਆਂ ਦਾ ਨੱਕ ਵਿਚ ਦਮ ਕਰ ਦੇਣਾ ਹੈ। ਇਸ ਬਿਲ ਵਿਚ ਲਿਖਿਆ ਹੈ ਕਿ ਕੋਈ ਹਿਸਾਬ ਕਿਤਾਬ ਇਨਸਪੈਕਟਰ ਚੁੱਕ ਕੇ ਲਿਜਾ ਸਕਦਾ ਹੈ, ਜਦੋਂ ਵੀ ਉਸ ਨੂੰ ਸ਼ੱਕ ਪਏ । ਇਸ ਤਰ੍ਹਾਂ ਕਰਨ ਨਾਲ ਕਿਸੇ ਦੁਕਾਨਦਾਰ ਦੀਆਂ ਕਿਤਾਬਾਂ ਮਹਿਫੂਜ਼ ਨਹੀਂ ਰਹਿਣਗੀਆਂ। ਛੇ ਮਹੀਨੇ, ਇਕ ਸਾਲ ਤਕ ਕਿਤਾਬਾਂ ਸੀਜ਼ ਹੋ ਸਕਦੀਆਂ ਹਨ। ਵਪਾਰੀ ਦੀ ਕਿਤਾਬ ਅਗਰ ਦੋ ਦਿਨ ਲਈ ਵੀ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ ਕੋਲ ਰਹੇ ਤਾਂ ਉਸ ਦਾ ਕੰਮ ਖੜਾ ਹੋ ਜਾਣਾ ਹੈ। ਜ਼ੈਲਦਾਰ ਸਾਹਿਬ ਰੌਲਾ ਪਾ ਰਹੇ ਸਨ, ਇਨ੍ਹਾਂ ਨੂੰ ਮੈਂ ਦਸੱਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਸਤਿਆਨਾਸ ਹੋ ਜਾਏਗਾ । ਜਿਸ ਵੇਲੇ ਕਿਸਾਨ ਦੀ ਜਿਨਸ ਵਪਾਰੀ ਕੋਲ ਆਏਗੀ ਤਾਂ ਵਪਾਰੀ ਕਹਿ ਦੇਣਗੇ ਕਿ ਉਸ ਦੀ ਕਿਤਾਬ ਇਨਸਪੈਕਟਰ ਲੈ ਗਏ ਹਨ, ਇਸ ਲਈ ਕਿਸਾਨਾਂ ਨੂੰ ਪੈਸੇ ਨਹੀਂ ਮਿਲਣਗੇ। ਪਾਵਰ ਟੂ ਸਟਾਪ ਵਹੀਕਲਜ਼ ਹੈ। ਕੋਈ ਟਰੱਕ ਜਾਂ ਟਰੋਲੀ ਅਗਰ ਜਾਂਦੀ ਹੋਵੇ ਤਾਂ ਉਸ ਨੂੰ ਖੜਾ ਕੀ ਤਾ ਜਾ ਸਕਦਾ ਹੈ ਕਿ ਉਹ ਟਰੱਕ ਵਾਲਾ ਜਿਨਸ ਨੂੰ ਪਿੰਡ ਵਿਚੋਂ ਖਰੀਦ ਕੇ ਲਿਆਇਆ ਹੈ।ਕੋਈ ਬੋਰਡ ਦਾ ਅਫ਼ਸਰ ਟਰੱਕ ਨੂੰ ਰੋਕ ਸਕਦਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਜੋ ਕਿਸਾਨਾਂ ਦਾ ਹਾਲ ਹੋਇਆ ਹੈ ਕਪਾਹ ਦੇ ਸਿਲਸਿਲੇ ਵਿਚ, ਆਲੂਆਂ ਦੇ ਸਿਲਸਿਲੇ ਵਿਚ,ਉਸ ਬਾਰੇ ਸਾਰਿਆਂ ਨੂੰ ਪਤਾ ਹੈ । ਜੇ ਕੋਈ ਕਿਸਾਨ ਆਪਣੇ ਆਲੂ ਦਿੱਲੀ ਵਿਚ ਵੇਚਣਾ ਚਾਹੇਗਾ ਤਾਂ ਉਸਦਾ ਟਰੱਕ ਰੋਕ ਲਿਆ ਜਾਏਗਾ ਕਿ ਉਹ ਟਰੱਕ ਵਪਾਰੀ ਲਿਜਾ ਰਿਹਾ ਹੈ। ਆਲੂ ਤਾਂ ਸ਼ਾਇਦ ਬੱਚ ਜਾਣ ਪਰ ਜੋ ਬਲਰਾਮ ਜੀ ਦਾ ਮਾਲਟਾ ਜਾਣਾ ਹੈ, ਜੋ ਅੰਗੂਰ ਜਾਣਾ ਹੈ, ਉਸ ਦਾ ਕੀ ਹਾਲ ਹੋਏਗਾ? ਇਸ ਬਾਰੇ ਪ੍ਰਮਾਤਮਾ ਹੀ ਅੰਦਾਜ਼ਾ ਲਗਾ ਸਕਦਾ ਹੈ। ਇਥੇ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਸੀਂ ਸਬਜ਼ੀਆਂ ਐਕਸਪੋਰਟ ਕਰਾਂਗੇ। ਪਰ ਪੰਜਾਬ ਤੋਂ ਬਾਹਰ ਦੇ ਸੂਬਿਆਂ ਨੂੰ ਜਾਂਦਾ ਹੋਇਆ ਮਾਲ ਰੋਕਿਆ

ਜਾਣਾ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਤੇ ਵਿਚਾਰ ਕਰਨ। ਇਸ ਬਿਲ ਦੇ ਪਾਸ ਹੋਣ ਨਾਲ ਰਿਸ਼ਵਤ ਵਿਚ ਵਾਧਾ ਹੋਏਗਾ। ਪਾਵਰਜ਼ ਦਾ ਮਿਸਯੂਜ਼ ਹੋਏਗਾ। ਇਸ ਸਬੰਧੀ ਮੈਂ ਕਲਾਜ਼—8 ਦੀ ਸਬ-ਕਲਾਜ਼ 5 ਪੜ੍ਹਦਾ ਹਾਂ –

"The provisions of section 100 of the Code of Criminal Procedure, 1973, shall, so far as may be, apply to a search under sub-section (4)".

ਥਾਨੇਦਾਰ ਨੂੰ ਵੀ ਸਰਚ ਕਰਨ ਦੀਆਂ ਪਾਵਰਜ਼ ਬੜੀਆਂ ਲਿਮਿਟਡ ਹੁੰਦੀਆਂ ਹਨ। ਪਰ ਇਸ ਬਿਲ ਰਾਹੀਂ ਸਰਚ ਦੀਆਂ ਸਾਰੀਆਂ ਪਾਵਰਜ਼ ਇਨਸਪੈਕਟਰ ਨੂੰ ਦਿਤੀਆਂ ਗਈਆਂ ਹਨ। ਸੈਕਸ਼ਨ 33-ਏ ਦੇ ਸਬ-ਸੈਕਸ਼ਨ (6) ਵਿਚ ਇਹ ਲਿਖਿਆ ਹੋਇਆ ਹੈ:-

"Where any books of account or other documents are seized from any place and there are entries therein making reference to quantity, quotations, rates, receipt or payment of money or sale or purchase of goods, such books of account or other documents shall be admitted in evidence without witness having to appear to prove the same, and such entries shall be prima facie evidence of the matters, transactions and accounts purported to be therein recorded."

ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਬਿਲ ਨਾਲ ਵਪਾਰੀਆਂ ਵਿਚ ਜ਼ਬਰਦਸਤ ਹਲਚਲ ਪੈਦਾ ਹੋ ਗਈ ਹੈ। ਇਸ ਨਾਲ ਪੰਜਾਬ ਵਿਚ ਕਲਾਸ-ਵਾਰ ਸ਼ੁਰੂ ਹੋ ਸਕਦੀ ਹੈ। ਅਜੇ ਵੀ ਮੰਡੀਆਂ ਵਿਚ ਜਾ ਕੇ ਵੇਖ ਲਓ ਕਿਸ ਤਰ੍ਹਾਂ ਨਾਲ ਮਾਰਕਿਟ ਕਮੇਟੀਆਂ ਦੇ ਕਰਮਚਾਰੀ ਵਪਾਰੀਆਂ ਨਾਲ ਸਲੂਕ ਕਰਦੇ ਹਨ। ਕਿਸੇ ਕਿਸਾਨ ਦੀ ਪ੍ਰੋਡਿਊਸ ਦਿੱਲੀ ਜਾਂ ਹੋਰ ਬਾਹਰ ਨਹੀਂ ਜਾ ਸਕੇਗੀ ਹਾਲਾਂ ਕਿ ਹਰ ਇਕ ਨੂੰ ਪਤਾ ਹੈ ਕਿ ਕਿਸਾਨ ਟਰੱਕ ਵਿਚ ਆਪਣੀ ਜਿਨਸ ਲਿਜਾ ਰਿਹਾ ਹੈ। ਪਰ ਜੇ ਉਸ ਨੂੰ ਇਨਸਪੈਕਟਰ ਇਹ ਕਹੇ ਕਿ ਤੂੰ ਵਪਾਰੀ ਹੈਂ ਤਾਂ ਉਹ ਕੀ ਕਹਿ ਸਕਦਾ ਹੈ। ਇਸ ਬਿਲ ਰਾਹੀਂ ਕੋਸ਼ਿਸ਼ ਤਾਂ ਇਹ ਕੀਤੀ ਗਈ ਹੈ ਕਿ ਵਪਾਰੀਆਂ ਤੇ ਰੋਕ ਲਾਈ ਜਾਏ ਪਰ ਵਹੀਕਲਜ਼ ਸਟਾਪ ਹੋਣ ਨਾਲ ਕਿਸਾਨਾਂ ਦਾ ਨੁਕਸਾਨ ਹੋਣਾ ਹੈ। ਮਾਰਕਿਟ ਫੀਸ ਅਵਾਇਡ ਹੁੰਦੀ ਹੈ। ਉਹ ਲੋਕ ਇਹ ਫੀਸ ਨਹੀਂ ਦਿੰਦੇ ਹਨ। ਹੋਰ ਵੀ ਕਈ ਸੈਂਕੜੇ ਤਰੀਕੇ ਹੋ ਸਕਦੇ ਹਨ, ਜਿਸ ਨਾਲ ਇਹ ਚੀਜ ਕੀਤੀ ਜਾ ਸਕਦੀ ਹੈ ਇਸ ਫੀਸ ਦਾ ਰੇਟ ਪਹਿਲਾਂ ਅੱਠ ਆਨੇ ਸੀ, ਫਿਰ ਇਕ ਰੁਪਿਆ ਹੋਇਆ ਔਰ ਫਿਰ ਦੋ ਰੁਪਏ ਹੋ ਗਿਆ ਅਤੇ ਹੁਣ ਪਤਾ ਨਹੀਂ ਇਹ ਕਿਥੇ ਤਕ ਪਹੁੰਚ ਗਿਆ ਹੈ। ਨਾ ਮਾਰਕਿਟ ਕਮੇਟੀਆਂ ਦੇ ਇਲੈਕਸ਼ਨਜ਼ ਹੋਏ ਹਨ ਔਰ ਨਾ ਹੀ ਮਾਰਕਿਟ ਬੋਰਡ ਕਾਂਸਟੀਚਿਊਟ ਹੋਇਆ ਹੈ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਇਹ ਸੁਣ ਕੇ ਹੈਰਾਨਗੀ ਹੋਏਗੀ ਕਿ ਅੱਗੇ ਐਡਵਾਇਜ਼ਰੀ ਕਮੇਟੀ ਸੀ ਜਿਸ ਵਿਚ ਇਲੈਕਟਿਡ ਸਰਪੰਚ ਹੁੰਦੇ ਸਨ। ਡਿਪਟੀ ਸਪੀਕਰ ਸਹਿਬ, ਐਕਟ ਦੀ ਕਲਾਜ਼ ਹੋਰ ਕਹਿੰਦੀ ਹੈ –

"There shall be an Advisory Committee for each State consisting of—

(a) five members to be elected in the prescribed manner by the Chairman of the Market Committees within the State from amongst themselves.

(b) members of the Board nominated from the State.

* * * *"

ਮਾਰਕਿਟ ਕਮੇਟੀਆਂ ਦੇ ਚੇਅਰਮੈਨਾਂ ਨੇ 5 ਮੈਂਬਰਾਂ ਨੂੰ ਇਲੈਕਟ ਕਰਨਾ ਹੈ। ਇਹ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਉਂਦੇ ਹੀ ਨਹੀਂ। ਜੇਕਰ ਇਨ੍ਹਾਂ ਨੇ ਇਨ੍ਹਾਂ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਨਹੀਂ ਕਰਵਾਉਣੀਆਂ ਫਿਰ ਇਸ ਕਲਾਜ਼ ਦੀ ਕੋਈ ਲੋੜ ਨਹੀਂ ਸੀ। ਇਸ ਸਰਕਾਰ ਦੀ ਮਨਸ਼ਾ ਹੈ ਕਿ ਇਲੈਕਸ਼ਨਾਂ ਕਰਵਾਉਣੀਆਂ ਹੀ ਨਹੀਂ। ਕਦੇ ਸਰਦਾਰ ਆਤਮਾ ਸਿੰਘ ਕਹਿ ਦਿੰਦੇ

[ਸਰਦਾਰ ਉਮਰਾਓ ਸਿੰਘ]

ਹਨ ਕਿ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਆਉਣ ਵਾਲੀ ਹੈ, ਪਤਾ ਨਹੀਂ ਇਸ ਰਿਪੋਰਟ ਨੇ ਕਦ ਆਉਣਾ ਹੈ ਫਿਰ ਰਿਪੋਰਟ ਤੋਂ ਬਾਅਦ ਅਸੀਂ ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਕਰਾਵਾਂਗੇ। ਜਿਹੜਾ ਐਕਟ ਹੈ ਉਸ ਦੇ ਮੁਤਾਬਿਕ ਇਲੈਕਸ਼ਨਾਂ ਕਰਵਾ ਦਿਓ, ਮਾਰਕਿਟ ਕਮੇਟੀਜ਼ ਦੀਆਂ ਇਲੈਕਸ਼ਨਾਂ ਕਰਵਾ ਦਿਓ। ਮੈਨੂੰ ਤਾਂ ਇਨ੍ਹਾਂ ਦੀ ਇਕ ਗੱਲ ਸਮਝ ਨਹੀਂ ਆਉਂਦੀ ਕਿ ਹਾਲੇ ਤਕ ਇਹ ਮਾਰਕਿਟ ਕਮੇਟੀਜ਼ ਦੀ ਬਣਤਰ ਬਾਰੇ ਕੋਈ ਵਿਚਾਰ ਨਹੀਂ ਕਰ ਸਕੇ ਹਨ। ਮਾਰਕਿਟ ਕਮੇਟੀਆਂ ਦੇ ਪੈਸੇ ਨੂੰ ਪੀ. ਡਬਲਿਊ.ਡੀ. ਵਾਲੇ ਖਾਈ ਜਾ ਰਹੇ ਹਨ, ਕਿਉਂਕਿ ਪੀ.ਡਬਲਿਊ.ਡੀ. ਵਾਲੇ ਸੜਕਾਂ ਬਣਾ ਕੇ ਦਿੰਦੇ ਹਨ। ਕਦੇ ਉਹ ਕਹਿੰਦੇ ਹਨ ਕਿ ਫਲਾਣੀ ਸੜਕ ਬਣਾ ਦਿੱਤੀ ਹੈ ਤੁਹਾਡਾ ਪੈਸਾ ਐਡਜੈਸਟ ਹੋ ਗਿਆ ਹੈ, ਕੋਈ ਉਥੇ ਹਿਸਾਬ ਕਿਤਾਬ ਨਹੀਂ ਹੈ। (ਘੰਟੀ) ਮਾਰਕਿਟ ਕਮੇਟੀਜ਼ ਦੀਆਂ ਇਲੈਕਸ਼ਨਾਂ ਕਰਵਾ ਕੇ ਉਥੇ ਪਬਲਿਕ ਦੀ ਨੁਮਾਇੰਦਗੀ ਰਖੋ ਜਿਹੜੇ ਇਲੈਕਟਿਡ ਹੋਣ। ਇਹ ਜਿਹੜਾ ਮਾਰਕਿਟ ਕਮੇਟੀਜ਼ ਦਾ ਬੋਰਡ ਹੈ ਇਹ ਨੋਮੀਨੇਟਿਡ ਹੈ। ਜੇਕਰ ਬੋਰਡ ਦੀ ਇਲੈਕਸ਼ਨ ਨਹੀਂ ਕਰਵਾਉਣੀ ਤਾਂ ਫਿਰ ਜਿਹੜਾ ਖਰਚਾ 30% ਪਹਿਲਾਂ ਹੁੰਦਾ ਸੀ ਉਸ ਨੂੰ 40% ਕਿਉਂ ਤੁਸੀਂ ਕਰ ਦਿੱਤਾ ਹੈ। ਇਥੇ ਬਲਰਾਮ ਜੀ ਨੇ ਫੋਟੋਸਟੇਟ ਕਾਪੀ ਦੇ ਕੇ ਕੁਰਪਸ਼ਨ ਦੇ ਸਬੰਧ ਵਿਚ ਹਾਊਸ ਦੇ ਵਿਚ ਆਪਣੀ ਸਪੀਚ ਵਿਚ ਕਿਹਾ ਸੀ ਕਿ ਜਿਹੜੇ ਡਾਇਰੈਕਟਰਜ਼ ਬਲੈਕਲਿਸਟਡ ਸਨ ਉਨ੍ਹਾਂ ਡਾਇਰੈਕਟਰਜ਼ ਨੂੰ ਬੋਰਡ ਅਤੇ ਕਾਰਪਰੇਸ਼ਨਾਂ ਦੇ ਵਿਚ ਲਗਾਇਆ ਜਾ ਰਿਹਾ ਹੈ ਜੋ ਕੁਰੱਪਸ਼ਨ ਕਰ ਰਹੇ ਹਨ। ਇਸ ਦਾ ਸਬੰਧ ਪੰਜਾਬ ਦੇ ਲੋਕਾਂ ਦੇ ਨਾਲ ਸਿੱਧਾ ਹੈ। ਜੇ ਕਰ ਤੁਸੀਂ ਮਾਰਕਿਟ ਕਮੇਟੀ ਅਤੇ ਬੋਰਡ ਦੀਆਂ ਇਲੈਕਸ਼ਨਾਂ ਨਹੀਂ ਕਰਵਾਉਣੀਆਂ......

**Mr. Deputy Speaker**: Please wind up.

**ਸਰਦਾਰ ਉਮਰਾਓ ਸਿੰਘ**: ਇਸ ਐਕਟ ਵਿਚ ਇਕ ਨਵੀਂ ਕਲਾਜ਼ ਪਾਈ ਗਈ ਹੈ। ਇਹ 6ਵੀਂ ਕਲਾਜ਼ ਹੈ ਜੋ ਕਿ ਇਸ ਤਰ੍ਹਾਂ ਹੈ –

> "All expenditure incurred by the Board shall be defrayed out of such fund which shall be operated upon in such manner as may be prescribed."

ਡਿਪਟੀ ਸਪੀਕਰ ਸਾਹਿਬ, ਫਿਰ ਬੋਰਡ ਰੱਖਣ ਦੀ ਕੀ ਲੋੜ ਹੈ। ਜੇ ਮਾਰਕਿਟ ਫੀਸ ਹੀ ਇਕੱਠੀ ਕਰਨੀ ਹੈ ਉਸ ਦੇ ਇਕੱਠੇ ਕਰਨ ਦੇ ਹੋਰ ਕਈ ਸਾਧਨ ਹਨ। ਇਨ੍ਹਾਂ ਲੋਕਾਂ ਦੀ ਭਲਾਈ ਲਈ, ਕਿਸਾਨਾਂ ਲਈ ਇਹ ਕਿਹਾ ਜਾਂਦਾ ਹੈ ਕਿ ਇਹ ਮਾਰਕਿਟ ਕਮੇਟੀਜ਼ ਕਿਸਾਨਾਂ ਦੀ ਸਰਵਿਸ ਦੇ ਵਾਸਤੇ ਬਣਾਈਆਂ ਗਈਆਂ ਹਨ। ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਮਾਰਕਿਟ ਕਮੇਟੀਜ਼ ਦੇ ਪੈਸੇ ਕਿਸੇ ਹੋਰ ਥਾਂ ਤੇ ਯੂਜ਼ ਹੋ ਰਹੇ ਹਨ ਅਤੇ ਪਿਛੇ 2 ਕਰੋੜ ਰੁਪਿਆ ਮਾਰਕਿਟ ਕਮੇਟੀਜ਼ ਦਾ ਫਰੀਦਕੋਟ ਵਿਚ ਖਰਚ ਕੀਤਾ ਗਿਆ। ਮੈਂ ਕਹਾਂਗਾ ਕਿ ਮਨਿਸਟਰ ਸਾਹਿਬ ਨੂੰ ਬਿਲ ਵਾਪਿਸ ਲੈ ਲੈਣਾ ਚਾਹੀਦਾ ਹੈ (ਘੰਟੀ) ਇਹ ਬਿਲ ਕਿਸਾਨਾਂ ਦੇ ਹਿੱਤ ਵਿਚ ਨਹੀਂ ਹੈ।

**ਗਿਆਨੀ ਅਰਜਣ ਸਿੰਘ ਲਿੱਟ** (ਕਿਲਾ ਰਾਇਪੁਰ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ।

ਇਹ ਠੀਕ ਹੈ ਕਿ ਜੁਆਇੰਟ ਡਾਇਰੈਕਟਰ ਭਾਵੇਂ ਕੋਈ ਪੀ. ਸੀ. ਐਸ. ਅਫ਼ਸਰ ਹੋਵੇ ਚਾਹੇ ਆਈ. ਏ.ਐਸ. ਅਫ਼ਸਰ ਹੋਵੇ, ਜਿਸ ਦੀ ਲੋੜ ਮਹਿਸੂਸ ਹੋਵੇ ਸਰਕਾਰ ਲਗਾ ਸਕਦੀ ਹੈ। ਲੇਕਿਨ ਤਜਰਬੇ ਤੋਂ ਪਤਾ ਲਗਦਾ ਹੈ ਕਿ ਮਾਰਕਿਟ ਕਮੇਟੀਆਂ ਦੇ ਵਿਚ ਸੈਕਟਰੀ ਅਤੇ ਪ੍ਰਧਾਨ ਇਕੱਠੇ ਹੀ ਦਸਖਤ ਕਰਦੇ ਹੁੰਦੇ ਸਨ। ਕਈ ਵਾਰ ਸੈਕਟਰੀ ਗਲਤ ਕੰਮ ਕਰਵਾ ਲੈਂਦਾ ਸੀ ਅਤੇ ਪ੍ਰਧਾਨ ਉਸ ਦੇ ਗਲਤ ਕੰਮ ਵਿਚ ਹਿੱਸੇਦਾਰ ਬਣ ਜਾਂਦਾ ਸੀ ਕਿਉਂਕਿ ਉਸ ਨੇ ਵੀ ਦਸਖਤ ਕੀਤੇ ਹੁੰਦੇ ਸਨ ਅਤੇ ਦੋਨਾਂ ਦੀ ਜ਼ਿੰਮੇਵਾਰੀ ਬਣ ਜਾਂਦੀ ਸੀ। ਇਹ ਗਲਤ ਕੰਮ ਸੈਕਟਰੀ ਕਰੇ ਜਾਂ ਪ੍ਰਧਾਨ ਕਰੇ ਦੂਸਰਾ ਆਦਮੀ ਐਵੇਂ ਫੱਸ ਜਾਂਦਾ ਸੀ। ਇਸ ਬਿਲ ਦੇ ਲਿਆਉਣ ਦਾ ਮਕਸਦ ਇਹ ਹੈ ਕਿ ਜਿਹੜਾ ਆੜ੍ਹਤੀ ਹੈ ਉਹ ਸਰਕਾਰ ਨੂੰ ਟੈਕਸ ਪੇ ਕਰੇ ਅਤੇ ਮਾਰਕਿਟ ਕਮੇਟੀ ਦੇ ਵਿਚ ਜਿੰਨੀ ਜਿਨਸ ਆਉਂਦੀ ਹੈ ਉਸ ਦਾ ਹਿਸਾਬ ਰਖਿਆ ਜਾਵੇ ਅਤੇ ਜਿਹੜੀ ਮਾਰਕਿਟ ਫੀਸ ਦੀ ਚੋਰੀ ਹੁੰਦੀ ਸੀ ਉਸ ਤੇ ਚੈਕ ਹੋ ਸਕੇ। ਇਸ ਤਰੀਕੇ ਨਾਲ ਕੁਰਪਸ਼ਨ ਬੰਦ ਹੋ ਜਾਵੇਗੀ। ਜਿੰਨੀ ਜਿਨਸ ਮਾਰਕਿਟ ਕਮੇਟੀ ਦੇ ਵਿਚ ਆਏਗੀ ਆੜ੍ਹਤੀ ਉਸ ਦਾ ਹਿਸਾਬ ਦੇਵੇਗਾ ਅਤੇ ਫੀਸ ਜਮਾਂ ਕਰਵਾਏਗਾ। ਮੈਨੂੰ ਜ਼ਾਤੀ ਤੌਰ ਤੇ ਪਤਾ ਹੈ ਕਿ ਆੜ੍ਹਤੀ ਮਾਰਕਿਟ ਫੀਸ ਦੇ ਵਿਚ ਬੜੀ ਹੇਰਾ ਫੇਰੀ ਕਰਦੇ ਹਨ ਅਤੇ ਬਹੁਤ ਸਾਰੀ ਜਿਨਸ ਨੂੰ ਬਾਹਰ ਹੀ ਵੇਚ ਦਿੰਦੇ ਹਨ। ਆੜ੍ਹਤੀ ਮਾਰਕਿਟ ਫੀਸ ਨੂੰ ਘੱਟ ਜਮ੍ਹਾਂ ਕਰਵਾਉਂਦੇ ਹਨ। ਜੇਕਰ ਟੈਕਸ ਜਮ੍ਹਾਂ ਨਾ ਹੋਣ ਤਾਂ ਕੋਈ ਵੀ ਮੁਲਕ ਫਿਰ ਤਰੱਕੀ ਨਹੀਂ ਕਰ ਸਕਦਾ ਅਤੇ ਦੇਸ਼ ਦੀ ਭਲਾਈ ਨਹੀਂ ਹੋ ਸਕਦੀ। ਇਸ ਦੇਸ਼ ਦੇ ਵਿਚ ਬਹੁਤ ਸਾਰੇ ਐਸੇ ਲੋਕ ਹਨ ਜਿਹੜੇ ਟੈਕਸ ਦੀ ਚੋਰੀ ਕਰਦੇ ਹਨ ਔਰ ਇਹ ਟੈਕਸਾਂ ਦੀ ਚੋਰੀ ਵਪਾਰੀ ਤਬਕਾ ਹੀ ਕਰਦਾ ਹੈ ਪਰ ਇਸ ਦਾ ਬੋਝ ਕਿਸਾਨਾਂ ਤੇ ਆਕੇ ਗਿਰਦਾ ਹੈ। ਸਰਦਾਰ ਉਮਰਾਓ ਸਿੰਘ ਤਾਂ ਪਿਛਲੇ 30 ਸਾਲ ਵਪਾਰੀਆਂ ਨੂੰ, ਆੜ੍ਹਤੀਆਂ ਨੂੰ ਮਾਲ ਲੁਟਾਉਂਦੇ ਰਹੇ ਹਨ, ਜਿਸ ਕਰਕੇ ਇਹ ਇਸ ਬਿਲ ਦੀ ਹਮਾਇਤ ਨਹੀਂ ਕਰ ਰਹੇ ਹਨ। ਬਾਕੀ ਸਰਦਾਰ ਉਮਰਾਓ ਸਿੰਘ ਵੀ ਆਲੂਆਂ ਦਾ ਵਪਾਰ ਕਰਦੇ ਹਨ। ਇਨ੍ਹਾਂ ਨੇ ਕਿੰਨੀ ਵਾਰ ਆਲੂ ਦਿੱਲੀ ਜਾ ਕੇ ਵੇਚਿਆ ਅਤੇ ਕਿੰਨੀ ਵਾਰ ਵੇਚਣਾ ਪਿਆ ਹੈ। ਕਿਸਾਨ ਨੂੰ ਪਤਾ ਹੈ ਕਿ ਉਸ ਨੂੰ ਕਣਕ ਦਾ ਭਾਅ 115 ਰੁਪਏ ਹੀ ਮਿਲਣਾ ਹੈ ਜਿਥੇ ਮਰਜ਼ੀ ਜਾ ਕੇ ਵੇਚ ਲਵੇ ਫਿਰ ਉਹ ਆਪਣੇ ਪਿੰਡ ਦੇ ਵਿਚ ਹੀ ਵੇਚੇਗਾ, ਉਹ ਰਾਏਕੋਟ ਦੇ ਵਿਚ ਹੀ ਵੇਚੇਗਾ ਅਤੇ ਲੁਧਿਆਣੇ ਦਾ ਕਿਸਾਨ ਲੁਧਿਆਣੇ ਦੇ ਵਿਚ ਹੀ ਵੇਚੇਗਾ। ਉਸ ਨੂੰ ਦਿੱਲੀ ਲਿਜਾਣ ਦੀ ਕੀ ਲੋੜ ਹੈ? ਬਾਕੀ ਜਿਹੜਾ ਆੜ੍ਹਤੀ ਹੈ ਉਹ ਕਿਸਾਨਾਂ ਨੂੰ ਬਹੁਤ ਲੁੱਟਦਾ ਹੈ। ਕਦੇ ਉਹ ਕਿਸਾਨ ਦੇ ਕੋਲੋਂ ਮਾਰਕਿਟ ਫੀਸ ਲੈਂਦਾ ਹੈ ਆਪਣੇ ਮਜ਼ਬੀ ਦੇ ਵਾਸਤੇ ਦਾਣੇ ਲੈਂਦਾ ਹੈ, ਜਿਹੜਾ ਉਸ ਦੇ ਘਰ ਦਾ ਕੰਮ ਕਰਦਾ ਹੈ। ਕਦੇ ਕਿਸੇ ਹੋਰ ਬਹਾਨੇ ਦੇ ਨਾਲ ਕਿਸਾਨ ਕੋਲੋਂ ਲੈਂਦਾ ਹੈ। ਇਸ ਤਰ੍ਹਾਂ ਕਿਸਾਨ ਦੇ ਪੱਲੇ ਬਹੁਤ ਘੱਟ ਰਕਮ ਪੈਂਦੀ ਹੈ। ਇਸ ਲਈ ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ। ਜੇਕਰ ਸਾਰੇ ਅਫ਼ਸਰ ਅਤੇ ਮਨਿਸਟਰ ਇਮਾਨਦਾਰੀ ਦੇ ਨਾਲ ਕੰਮ ਕਰਨ ਤਾਂ ਕਿਸਾਨਾਂ ਦੀ ਭਲਾਈ ਬਹੁਤ ਹੋ ਸਕਦੀ ਹੈ ਪਰ ਜਦੋਂ ਮਨਿਸਟਰ ਅਤੇ ਅਫ਼ਸਰ ਦੋਨੋਂ ਆਪਸ ਵਿਚ ਮਿਲ ਜਾਂਦੇ ਹਨ ਫਿਰ ਕੁਰਪਸ਼ਨ ਹੀ ਕੁਰਪਸ਼ਨ ਹੁੰਦੀ ਹੈ।

ਇਕ ਗੱਲ ਇਨ੍ਹਾਂ ਨੇ ਕਹੀ ਸੀ ਕਿ ਇਸ ਦਾ ਖਰਚਾ 30% ਤੋਂ 40% ਕਰ ਦਿਤਾ ਹੈ। ਇਸ ਦੇ ਨਾਲ ਸੜਕਾਂ ਬਣ ਰਹੀਆਂ ਹਨ ਅਤੇ ਅਸੀਂ ਕਾਫੀ ਸੜਕਾਂ ਆਕੇ ਬਣਾਈਆਂ ਹਨ। ਜਿਸ ਤਰ੍ਹਾਂ ਪਹਿਲੇ ਕਹਿੰਦੇ ਹੁੰਦੇ ਸਨ ਕਿ ਕੰਡੀ ਏਰੀਆ ਦੇ ਵਿਚ ਸੜਕਾਂ ਨਹੀਂ ਬਣੀਆਂ ਹਨ ਪਰ ਮੈਂ ਦਸਦਾ ਹਾਂ ਕਿ ਹੁਣ ਮਾਰਕਿਟ ਕਮੇਟੀਜ਼ ਦੇ ਵਲੋਂ ਕੰਡੀ ਏਰੀਆ ਦੇ ਵਿਚ ਵੀ ਸੜਕਾਂ ਬਣ ਰਹੀਆਂ ਹਨ। ਕੁਰੱਪਸ਼ਨ ਨੂੰ ਰੋਕਣ ਲਈ ਸਰਕਾਰ ਨੂੰ ਸਖਤ ਕਦਮ ਚੁੱਕਣੇ ਚਾਹੀਦੇ ਹਨ, ਚੈਕ ਰਖਣਾ ਚਾਹੀਦਾ ਹੈ।

[ਗਿਆਨੀ ਅਰਜਣ ਸਿੰਘ ਲਿੱਟ]

ਚਾਹੇ ਬਾਦਲ ਸਾਹਿਬ ਦੀ ਕਮੇਟੀ ਬਣਾ ਦਿਓ ਚਾਹੇ ਰੰਧਾਵਾ ਸਾਹਿਬ ਦੀ ਕਮੇਟੀ ਬਣਾ ਦਿਓ। ਜੋ ਵੀ ਫੈਸਲਾ ਕਰਨਾ ਹੈ ਉਹ ਕਰ ਦਿਓ ਕਿ ਇਨ੍ਹਾਂ ਬੋਰਡਾਂ ਦੇ ਵਿਚ ਇਲੈਕਟਿਡ ਮੈਂਬਰ ਹੋਣੇ ਚਾਹੀਦੇ ਹਨ ਨਾ ਕਿ ਨੌਮੀਨੇਟਿਡ ਹੋਣ। ਮੇਰੀ ਰਾਏ ਵੀ ਐਸੀ ਹੈ । ਔਰ ਮੈਂ ਸਰਕਾਰ ਨੂੰ ਕਹਾਂਗਾ ਕਿ ਅਸੀਂ ਜਮਹੂਰੀਅਤ ਦੇ ਢਾਂਚੇ ਵਿਚ ਵਿਸ਼ਵਾਸ ਰਖਦੇ ਹਾਂ। ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਪੰਚਾਇਤਾਂ ਦੀਆਂ ਚੋਣਾਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ, ਪੰਚਾਇਤ ਸੰਮਤੀਆਂ ਦੀਆਂ ਚੋਣਾਂ, ਮਾਰਕਿਟ ਕਮੇਟੀਜ਼ ਦੀਆਂ ਚੋਣਾਂ ਕਰਵਾ ਦੇਣ ਤਾਕਿ ਜਿਹੜਾ ਇਨ੍ਹਾਂ ਦੇ ਮਨ ਵਿਚ ਭੁਲੇਖਾ ਹੈ ਉਹ ਨਿਕਲ ਜਾਵੇ ਕਿ ਸਰਕਾਰ ਇਲੈਕਸ਼ਨਾਂ ਨਹੀਂ ਕਰਵਾਉਣਾ ਚਾਹੁੰਦੀ ਔਰ ਮੈਨੂੰ ਪੂਰੀ ਉਮੀਦ ਹੈ ਕਿ ਜਿਸ ਤਰ੍ਹਾਂ ਪਹਿਲੇ ਅਸੀਂ ਪੰਚਾਇਤ ਇਲੈਕਸ਼ਨਾਂ ਦੇ ਵਿਚ ਜਿੱਤ ਪ੍ਰਾਪਤ ਕੀਤੀ ਸੀ ਉਸੇ ਤਰ੍ਹਾਂ ਹੁਣ ਵੀ ਜਿੱਤ ਪ੍ਰਾਪਤ ਕਰਾਂਗੇ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਸ ਬਿਲ ਦੀ ਹਮਾਇਤ ਕਰਦਾ ਹਾਂ। ਸਰ-ਦਾਰ ਉਮਰਾਓ ਸਿੰਘ ਅਤੇ ਸਰਦਾਰ ਬੇਅੰਤ ਸਿੰਘ ਐਵੇਂ ਉਖੜੇ ਕੁਹਾੜੇ ਮਾਰ ਰਹੇ ਹਨ। ਉਹ ਐਵੇਂ ਜਾਣ ਕੇ ਇਸਦੀ ਵਿਰੋਧਤਾ ਕਰਦੇ ਹਨ। ਐਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਮੈਂ ਆਸ ਕਰਦਾ ਹਾਂ ਕਿ ਹਾਊਸ ਇਸ ਬਿਲ ਨੂੰ ਯੂਨਾਨੀ-ਮਸਲੀ ਪਾਸ ਕਰੇ ।

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੈਂ ਤੁਹਾਡੇ ਧਿਆਨ ਵਿਚ ਕੁਝ ਅਜਿਹੀਆਂ ਗੱਲਾਂ ਲਿਆਉਣਾ ਚਾਹੁੰਦਾ ਹਾਂ ਜਿਹੜੀਆਂ ਮੈਂ ਸਮਝਦਾ ਹਾਂ ਕਿ ਬਹੁਤ ਜ਼ਰੂਰੀ ਹਨ । ਠੀਕ ਹੈ ਮਾਰਕਿਟ ਕਮੇਟੀਆਂ ਵਿਚ ਇਹ ਜਿਹੜੀ ਟੈਕਸ ਦੀ ਚੋਰੀ ਹੁੰਦੀ ਹੈ, ਇਸ ਨੂੰ ਰੋਕਣਾ ਚਾਹੀਦਾ ਹੈ ਤਾਕਿ ਸਾਰਾ ਪੈਸਾ ਸਰਕਾਰ ਪਾਸ ਪਹੁੰਚੇ ਅਤੇ ਉਹ ਪੈਸਾ ਚੰਗੇ ਕੰਮਾਂ ਤੇ ਲੱਗ ਸਕੇ। ਇਸ ਬਿਲ ਦੀ ਇਹ ਸਪਿਰਿਟ ਅੱਛੀ ਹੈ ਪਰ ਇਸ ਸਪਿਰਿਟ ਨੂੰ ਜੇ ਠੀਕ ਤਰੀਕੇ ਨਾਲ ਇੰਪਲੀਮੈਂਟ ਕੀਤਾ ਜਾਵੇ ਤਾਂ ਬੜਾ ਚੰਗਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਢਾਂਚਾ ਕੁਝ ਇਸ ਕਿਸਮ ਦਾ ਹੈ ਕਿ ਇਸ ਕਿਸਮ ਦੀ ਸਪਿਰਿਟ ਗਾਇਬ ਹੋ ਜਾਂਦੀ ਹੈ ਅਤੇ ਇਹ ਅਦਾਰੇ ਕੁਰੱਪਸ਼ਨ ਦੇ ਅੱਡੇ ਬਣ ਜਾਂਦੇ ਹਨ। ਮਾਰਕਿਟ ਕਮੇਟੀਆਂ ਵਿਚ ਚਾਹੇ ਕੋਈ ਸੈਕਟਰੀ ਹੈ ਜਾਂ ਇਨਸਪੈਕਟਰ ਹਨ ਜਿਸ ਦਾ ਵੀ ਦਾਅ ਲਗਦਾ ਹੈ ਉਹ ਲਗਾਈ ਜਾਂਦਾ ਹੈ ਅਤੇ ਆਪਣੀ ਪਾਵਰ ਨੂੰ ਮਿਸਯੂਜ਼ ਕਰੀ ਜਾਂਦੇ ਹਨ ਅਤੇ ਲੋਕਾਂ ਦਾ ਪੈਸਾ ਗਲਤ ਤਰੀਕੇ ਨਾਲ ਇਕੱਠਾ ਕਰੀ ਜਾ ਰਹੇ ਹਨ। ਮਾਰਕਿਟ ਕਮੇਟੀ ਵਾਲਿਆਂ ਦਾ ਕੰਮ ਹੈ ਲੋਕਾਂ ਨੂੰ ਗਾਈਡ ਕਰਨਾ, ਲੋਕਾਂ ਨੂੰ ਐਜੂਕੇਟ ਕਰਨਾ, ਲੋਕਾਂ ਨੂੰ ਸਮਝਾਉਣਾ। ਪਰ ਸਾਡੇ ਕੁਝ ਇਸ ਕਿਸਮ ਦਾ ਐਟਮੌਸਫੀਅਰ ਬਣ ਜਾਂਦਾ ਹੈ ਕਿ ਉਹ ਲੋਕ ਪੈਸਾ ਇਕੱਠਾ ਕਰੀ ਜਾਂਦੇ ਹਨ। ਇਹ ਜਿਹੜੀ ਪਾਵਰ ਦੇਣ ਦੀ ਅਮੈਂਡਮੈਂਟ ਕੀਤੀ ਹੈ ਇਹ ਠੀਕ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਾਵਰਜ਼ ਮਿਸ-ਯੂਜ਼ ਨਾ ਹੋਣ। ਉਹ ਆਪਣੀਆਂ ਪਾਵਰਜ਼ ਮਿਸਯੂਜ਼ ਕਰਕੇ ਆਪਣੀ ਦੌਲਤ ਵਧਾ ਰਹੇ ਹਨ । ਇਸ ਨੂੰ ਚੈਕ ਕਰਨ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਮਾਰਕਿਟ ਕਮੇਟੀਆਂ ਦੇ ਬਹੁਤ ਸਾਰੇ ਕੇਸਿਜ਼ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਮਾਰਕਿਟ ਕਮੇਟੀ ਦੇ ਸੈਕਟਰੀ ਅਤੇ ਇਨਸਪੈਕਟਰ ਨੇ ਉਨ੍ਹਾਂ ਦੀਆਂ ਬੁੱਕਸ ਆਪਣੇ ਕਬਜ਼ੇ ਵਿਚ ਰੱਖੀਆਂ ਹਨ। ਜੇ ਉਹ ਪੈਸੇ ਦੇ ਦੇਣ ਤਾਂ ਉਨ੍ਹਾਂ ਦੀਆਂ ਬੁੱਕਸ ਠੀਕ ਹੋ ਜਾਂਦੀਆਂ ਹਨ। ਜੇ ਨਹੀਂ ਦਿੰਦੇ ਤਾਂ ਉਨ੍ਹਾਂ ਦੀਆਂ ਬੁੱਕਸ ਖਰਾਬ ਕਰ ਦਿੰਦੇ ਹਨ। ਮੈਂ ਕੋਈ ਇਨ੍ਹਾਂ ਦਾ ਕੇਸ ਪਲੀਡ ਨਹੀਂ ਕਰ ਰਿਹਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਨਸਪੈਕਟਰਾਂ ਨੂੰ ਇਸ ਕਿਸਮ ਦੀਆਂ ਪਾਵਰਜ਼ ਦਿੱਤੀਆਂ ਜਾਣ ਤਾਂ ਉਨ੍ਹਾਂ ਨੇ ਆਪਣੀਆਂ ਪਾਵਰਜ਼ ਮਿਸਯੂਜ਼ ਕਰਨੀਆਂ ਹਨ, ਜਿਸ ਨਾਲ ਉਹ ਸਰਕਾਰ ਦੇ ਨਾਮ ਨੂੰ ਧੱਬਾ ਲਾਉਣਗੇ। ਉਨ੍ਹਾਂ

ਦੀਆਂ ਪਾਵਰਜ਼ ਨੂੰ ਚੈਕ ਕਰੋ। ਉਨ੍ਹਾਂ ਨੂੰ ਪਾਵਰਜ਼ ਐਨੀਆਂ ਦਿਓ ਤਾਕਿ ਉਹ ਆਪਣੀਆਂ ਪਾਵਰਜ਼ ਨੂੰ ਮਿਸਯੂਜ਼ ਨਾ ਕਰ ਸਕਣ। ਟੈਕਸ ਦੀ ਜਿਹੜੀ ਇਵੇਜ਼ਨ ਹੁੰਦੀ ਹੈ, ਇਸ ਨੂੰ ਰੋਕਣਾ ਚਾਹੀਦਾ ਹੈ। ਡੈਮੋਕਰੈਟਿਕ ਸੈਟ ਅਪ ਨੂੰ ਸਾਹਮਣੇ ਰੱਖ ਕੇ ਮੈਂ ਸਮਝਦਾ ਹਾਂ ਕਿ ਨਾਮੀਨੇਸ਼ਨ ਦੀ ਥਾਂ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ। ਜਿਹੜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੋਣਗੇ, ਉਹ ਆਟੋਮੈਟੀਕਲੀ ਪਬਲਿਕ ਦੇ ਚੰਗੇ ਕੰਮ ਕਰਨਗੇ।

ਮੈਂ ਆਖਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਕੁਰੱਪਸ਼ਨ ਨੂੰ ਦੂਰ ਕਰਨ ਲਈ ਕੁਮਿੱਟਿਡ ਹਾਂ। ਇਨਸਪੈਕਟਰੀ ਰਾਜ ਨੂੰ ਅਸੀਂ ਖਤਮ ਕਰਨਾ ਹੈ। ਇਸ ਕਰਕੇ ਮੈਂ ਸਬੰਧਤ ਮਨਿਸਟਰ ਸਾਹਿਬ ਕੋਲੋਂ ਇਸ ਗੱਲ ਦੀ ਅਸ਼ੋਰੈਂਸ ਚਾਹੁੰਦਾ ਹਾਂ ਕਿ ਉਹ ਆਪਣੇ ਅਫ਼ਸਰਾਂ ਨੂੰ ਐਨੀਆਂ ਪਾਵਰਜ਼ ਨਾ ਦੇਣ ਜਿਸ ਨਾਲ ਉਹ ਲੋਕਾਂ ਨੂੰ ਤੰਗ ਕਰੀ ਜਾਣ ਅਤੇ ਆਪਣਾ ਪੈਸਾ ਬਣਾਈ ਜਾਣ। ਡਿਪਟੀ ਸਪੀਕਰ ਸਾਹਿਬ, ਅੱਜ ਤੁਸੀਂ ਦੇਖ ਲਵੋ ਕਿ ਇਨਸਪੈਕਟਰ ਨੂੰ ਕੋਈ ਪੰਜ ਛੇ ਸੌ ਰੁਪਿਆ ਤਨਖਾਹ ਮਿਲਦੀ ਹੈ ਪਰ ਜੇ ਉਨ੍ਹਾਂ ਦੇ ਘਰਾਂ ਵਿਚ ਜਾਕੇ ਉਨ੍ਹਾਂ ਦੇ ਰਹਿਣ ਸਹਿਣ ਦਾ ਢੰਗ ਆਦਿ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ 3-4 ਹਜ਼ਾਰ ਰੁਪਿਆ ਤਨਖਾਹ ਲੈਣ ਵਾਲੇ ਅਫ਼ਸਰ ਨਾਲੋਂ ਵੀ ਉਨ੍ਹਾਂ ਦਾ ਰਹਿਣ ਸਹਿਣ ਦਾ ਸਟੈਂਡਰਡ ਚੰਗਾ ਹੈ। ਇਸ ਲਈ ਉਨ੍ਹਾਂ ਨੂੰ ਇਤਨੀਆਂ ਪਾਵਰਜ਼ ਨਾ ਦਿੱਤੀਆਂ ਜਾਣ ਕਿ ਉਹ ਆਪਣੀਆਂ ਪਾਵਰਜ਼ ਨੂੰ ਮਿਸਯੂਜ਼ ਕਰਨ। ਉਨ੍ਹਾਂ ਨੂੰ ਪਾਵਰਜ਼ ਇਤਨੀਆਂ ਦਿਓ ਕਿ ਉਨ੍ਹਾਂ ਤੇ ਚੰਗੀ ਤਰ੍ਹਾਂ ਚੈਕ ਹੋ ਸਕੇ ਅਤੇ ਲੋਕਾਂ ਨੂੰ ਕੁਝ ਰਾਹਿਤ ਮਿਲ ਸਕੇ। ਐਨਾ ਕੁਝ ਕਹਿੰਦਾ ਹੋਇਆ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰ ਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਕਿਉਂਕਿ ਇਨ੍ਹਾਂ ਨੇ ਇਸ ਬਿਲ ਵਿਚ ਮੋਟਰ ਗੱਡੀਆਂ ਨੂੰ ਰੋਕਣ ਦੀ ਸ਼ਕਤੀ ਦਿੱਤੀ ਹੈ, ਇਸ ਤਰ੍ਹਾਂ ਮਾਰਕਿਟ ਕਮੇਟੀਆਂ ਨੂੰ ਹੋਰ ਜ਼ਿਆਦਾ ਪੈਸਾ ਆਵੇਗਾ। ਇਹ ਇਸ ਬਿਲ ਵਿਚ ਚੰਗੀ ਗਲ ਕੀਤੀ ਗਈ ਹੈ। ਕਿਉਂਕਿ ਇਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਰਾਜਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ ਪਰ ਜੇ ਦੂਜੇ ਪਾਸੇ ਮਾਰਕਿਟ ਕਮੇਟੀਆਂ ਨੂੰ ਵੱਧ ਅਧਿਕਾਰ ਨਹੀਂ ਦਿੰਦੇ ਤਾਂ ਫਿਰ ਰਾਜਾਂ ਨੂੰ ਵੱਧ ਅਧਿਕਾਰ ਦੇਣ ਵਾਲੀ ਮੰਗ ਵੀ ਠੀਕ ਨਹੀਂ ਹੋਵੇਗੀ। ਇਸ ਲਈ ਮੋਟਰ ਗੱਡੀਆਂ ਨੂੰ ਰੋਕਣ ਦੀ ਜਿਹੜੀ ਪਾਵਰ ਦਿੱਤੀ ਗਈ ਹੈ ਇਹ ਚੰਗੀ ਗੱਲ ਕੀਤੀ ਹੈ। ਨਾਲ ਹੀ ਜਿਵੇਂ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਕੋਈ ਗਲਤ ਰੁਝਾਨ ਵੀ ਪੈਦਾ ਹੋ ਸਕਦਾ ਹੈ, ਇਹ ਉਨ੍ਹਾਂ ਨੇ ਠੀਕ ਗੱਲ ਕਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਢਾਂਚਾ ਇਨ੍ਹਾਂ ਦਾ (ਆਪੋਜ਼ੀਸ਼ਨ ਵੱਲ ਇਸ਼ਾਰਾ) 30 ਸਾਲਾਂ ਤੋਂ ਸੈਟ ਅਪ ਕੀਤਾ ਹੋਇਆ ਹੈ ਅਤੇ ਉਸ ਵਿਚ ਕਈ ਕਿਸਮ ਦੀਆਂ ਘਾਟਾਂ ਹਨ। ਉਨ੍ਹਾਂ ਘਾਟਾਂ ਨੂੰ ਸਰਕਾਰ ਨੂੰ ਦੇਖਣਾ ਚਾਹੀਦਾ ਹੈ ਤਾਂ ਕਿ ਪਿੰਡ ਦੇ ਕਿਸਾਨ ਨੂੰ ਕਿਸੇ ਕਿਸਮ ਦੀ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ। ਇਸ ਦੇ ਨਾਲ ਹੀ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ, ਹੋਰ ਵੀ ਬਹੁਤ ਸਾਰੇ ਮੈਂਬਰਾਂ ਨੇ ਇਸ ਬਾਰੇ ਮੰਗ ਕੀਤੀ ਹੈ ਕਿ ਬੋਰਡ ਦੀ ਇਲੈਕਸ਼ਨ ਕਰਾਉਣੀ ਚਾਹੀਦੀ ਹੈ ਕਿਉਂਕਿ ਪਿਛਲੇ ਸਮੇਂ ਵਿਚ ਇਹ ਰਵਾਇਤ ਬਣ ਚੁੱਕੀ ਹੈ ਕਿ ਇਲੈਕਸ਼ਨਾਂ ਪੋਸਟਪੋਨ ਕਰੀ ਜਾਂਦੇ ਹਨ ਅਤੇ ਨੌਮੀਨੇਸ਼ਨ ਹੋਈ ਜਾਂਦੀ ਹੈ। ਮੈਨੂੰ ਇਸ ਗਲ ਦਾ ਤਜਰਬਾ ਹੈ ਅਤੇ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਰਨਾਲਾ ਮਾਰਕਿਟ ਕਮੇਟੀ ਦਾ ਇਕ ਇਹੋ ਜਿਹਾ ਚੇਅਰਮੈਨ ਬਣਾ ਦਿਤਾ ਹੈ ਜਿਸ ਨੂੰ ਖੇਤੀਬਾੜੀ ਦਾ ਊੜਾ ਐੜਾ ਨਹੀਂ ਆਉਂਦਾ। ਉਸ ਨੂੰ ਨੌਮੀਨੇਟ ਕੀਤਾ ਗਿਆ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਮਾਰਕੀਟਿੰਗ ਬੋਰਡ ਅਤੇ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਤੁਰੰਤ ਹੋਣੀਆਂ ਚਾਹੀਦੀਆਂ ਹਨ ਤਾਕਿ ਲੋਕਾਂ ਦੇ ਨੁਮਾਇੰਦਿਆਂ ਨੂੰ

[ਮਾਸਟਰ ਚੰਦ ਸਿੰਘ]

ਇਸ ਅਦਾਰੇ ਵਿਚ ਨੁਮਾਇੰਦਗੀ ਮਿਲ ਸਕੇ। ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਾਰਕਿਟ ਕਮੇਟੀਆਂ ਦਾ 30% ਤੋਂ 40% ਕੀਤਾ ਹੈ ਇਹ 50% ਕਰਨਾ ਚਾਹੀਦਾ ਹੈ ਅਤੇ ਡੀਵੈਲਪਮੈਂਟ ਦੇ ਕੰਮਾਂ ਵੱਲ ਜ਼ਿਆਦਾ ਪੈਸਾ ਲਾਉਣਾ ਚਾਹੀਦਾ ਹੈ, ਜਿਨ੍ਹਾਂ ਮਾਰਕਿਟ ਕਮੇਟੀਆਂ ਦੀ ਘੱਟ ਆਮਦਨ ਹੈ ਉਨ੍ਹਾਂ ਨੂੰ ਜ਼ਿਆਦਾ ਪੈਸਾ ਦੇਣਾ ਚਾਹੀਦਾ ਹੈ ਤਾਂਕਿ ਉਥੇ ਲਿੰਕ ਰੋਡਜ਼ ਆਦਿ ਦਾ ਕੰਮ ਠੀਕ ਚੱਲ ਸਕੇ। ਇਹ ਜਿਹੜਾ ਮਾਰਕੀਟਿੰਗ ਬੋਰਡ ਹੈ ਇਸ ਕੋਲ ਪੈਸਾ ਬਹੁਤ ਹੈ, ਖਾਲਾਂ ਪੱਕੀਆਂ ਕਰਨ ਵਾਸਤੇ ਮਾਰਕੀਟਿੰਗ ਬੋਰਡ ਵਿਚੋਂ ਪੈਸਾ ਦੇਣਾ ਚਾਹੀਦਾ ਹੈ। ਤੁਹਾਨੂੰ ਪਤਾ ਹੈ ਕਿ ਕਿਸਾਨ ਬਹਤ ਸਾਰੇ ਟੈਕਸ ਪੇ ਕਰਦਾ ਹੈ ਜਿਵੇਂ ਕਿ ਕੁਮਰਸ਼ੀਅਲ ਟੈਕਸ ਅਤੇ ਹੋਰ ਕਈ ਤਰ੍ਹਾਂ ਦੇ ਟੈਕਸ ਪੇ ਕਰਦਾ ਹੈ। ਇਸ ਲਈ ਉਸ ਦੀਆਂ ਖਾਲਾਂ ਪੱਕੀਆਂ ਕਰਨ ਵਾਸਤੇ ਮਾਰਕੀਟਿੰਗ ਬੋਰਡ ਵਿਚੋਂ ਪੈਸਾ ਦੇਣਾ ਚਾਹੀਦਾ ਹੈ। ਦੂਸਰਾ ਇਹ ਕਿ ਮਾਰਕਿਟ ਕਮੇਟੀਆਂ ਵਿਚ ਜਦੋਂ ਕਿਸਾਨ ਬਾਹਰੋਂ ਆਪਣੀ ਜਿਣਸ ਲੈ ਕੇ ਆਉਂਦੇ ਹਨ ਤਾਂ ਉਥੇ ਉਨ੍ਹਾਂ ਦੇ ਗੱਡੇ ਅਤੇ ਰੇਹੜੇ ਆਦਿ ਖੜ੍ਹੇ ਕਰਨ ਵਾਸਤੇ ਥਾਂ ਨਹੀਂ ਹੁੰਦੀ। ਉਥੇ ਮਾਰਕਿਟ ਕਮੇਟੀ ਵੱਲੋਂ ਗੱਡੇ-ਖਾਨਾ ਬਣਾਉਣੇ ਚਾਹੀਦੇ ਹਨ। ਧੂਰੀ ਵਿਚ ਗੱਡਾ ਖਾਨਾ ਬਣਾਇਆ ਹੋਇਆ ਹੈ ਪਰ ਉਥੇ ਉਹ ਲੋਕ ਆਪਣੇ ਗੱਡੇ ਅਤੇ ਰਿਹੜੇ ਨਹੀਂ ਖੜੇ ਕਰ ਸਕਦੇ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਗੱਡਿਆਂ ਅਤੇ ਰੇਹੜਿਆਂ ਦੇ ਖੜ੍ਹੇ ਕਰਨ ਵਾਸਤੇ ਪ੍ਰਾਪਰ ਥਾਂ ਦੇਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਬੋਰਡ ਦੀਆਂ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਨਾ ਚਾਹੀਦਾ ਹੈ। ਇਹ ਬਿਲ ਚੰਗਾ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਬਿੱਲ ਦੀ ਪਰੋੜ੍ਹਤਾ ਕਰਦਾ ਹਾਂ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਇਸ ਵਿਚ ਦੋ ਚਾਰ ਚੀਜ਼ਾਂ ਬੜੀਆਂ ਜ਼ਰੂਰੀ ਹਨ ਉਹ ਹਾਊਸ ਨੂੰ ਬੜੀ ਸੀਰੀਅਸਲੀ ਟੇਕ ਅੱਪ ਕਰਨੀਆਂ ਚਾਹੀਦੀਆਂ ਹਨ। ਇਸ ਬਿਲ ਦੇ ਆਬਜੈਕਟਸ ਐਂਡ ਰੀਜ਼ਨਜ਼ ਵਿਚ ਇਹ ਲਿਖਿਆ ਹੋਇਆ ਹੈ ਕਿ ਨੈਚੂਰਲ ਕਲੈਮਿਟੀਜ਼ ਹੋ ਜਾਂਦੀ ਹੈ ਤਾਂ ਉਸ ਵਿਚ ਬੋਰਡ ਜ਼ਿਆਦਾ ਰਿਸਪਾਂਸੀਬਿਲਿਟੀ ਨਾਲ ਕੰਮ ਕਰੇਗਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਜਨਤਾ ਪਾਰਟੀ ਇਸ ਗੱਲ ਦੀ ਵਚਨਬੱਧ ਹੈ ਕਿ ਇਨ੍ਹਾਂ ਨੇ ਇਨਸਪੈਕਟਰੀ ਰਾਜ ਨੂੰ ਘਟਾਉਣਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਕ ਨਵੀਂ ਕਿਆਮਤ ਵਿਉਪਾਰੀਆਂ ਤੇ ਲਿਆ ਦਿੱਤੀ ਹੈ ਹਾਲਾਂਕਿ ਸੈਕਟਰੀ ਔਰ ਦੂਸਰੇ ਮਾਰਕਿਟ ਕਮੇਟੀਆਂ ਦੇ ਆਫੀਸ਼ਿਅਲਜ਼ ਕੰਮ ਚੈਕ ਕਰਦੇ ਰਹਿੰਦੇ ਹਨ। ਇਹ ਨਵੇਂ ਅਖਤਿਆਰ ਇੰਸਪੈਕਟਰਾਂ ਨੂੰ ਦੇ ਕੇ ਵਪਾਰੀਆਂ ਤੇ ਇਕ ਜਜ਼ੀਆ ਲਗਾਇਆ ਜਾ ਰਿਹਾ ਹੈ ਅਤੇ ਵਉਪਾਰੀਆਂ ਨੂੰ ਟਾਰਚਰ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਉਸ ਸੈਕਸ਼ਨ ਨਾਲ ਬੇਇਨਸਾਫੀ ਹੈ। ਦੂਸਰਾ ਇਹ ਹੈ ਕਿ ਇਨਸਪੈਕਟਰ ਕਿਸਾਨਾਂ ਦੇ ਵਹੀਕਲ ਰੋਕੇਗਾ। ਅਗਰ ਕਿਸੇ ਦੀ ਸਬਜ਼ੀ ਆ ਰਹੀ ਹੈ ਔਰ ਵਹੀਕਲ ਰੋਕ ਲਿਤਾ ਗਿਆ ਤਾਂ ਮਾਲ-ਪ੍ਰੈਕਟਿਸ ਸ਼ੁਰੂ ਹੋ ਜਾਵੇਗੀ। ਇਸ ਦੇ ਨਾਲ ਕਿਸਾਨ ਪਰੇਸ਼ਾਨ ਹੋਵੇਗਾ। ਦੂਜਾ ਮਾਰਕਿਟ ਕਮੇਟੀਆਂ ਦਾ 40% ਬੋਰਡ ਕੋਲ ਆ ਜਾਂਦਾ ਹੈ। ਇਹ ਇਸ ਕਰਕੇ ਹੈ ਕਿ ਨੈਚੂਰਲ ਕਲੈਮਿਟੀਜ਼ ਨੂੰ ਮੀਟ ਵਿਦ ਕੀਤਾ ਜਾਵੇਗਾ। ਮੈਂ ਮਹਿਸੂਸ ਕਰਦਾ ਹਾਂ ਕਿ ਮਾਰਕਿਟ ਕਮੇਟੀਆਂ ਨੂੰ ਪੈਸੇ ਦੀ ਜ਼ਰੂਰਤ ਹੈ। ਪਿੰਡਾਂ ਦੀਆਂ ਨਾਲੀਆਂ ਪੱਕੀਆਂ ਕਰਨੀਆਂ ਹਨ, ਗਲੀਆਂ ਪੱਕੀਆਂ ਕਰਨੀਆਂ ਹਨ, ਸੜਕਾਂ ਬਣਾਉਣੀਆਂ ਹਨ, ਬਰਿਜ ਬਣਾਉਣੇ ਹਨ ਅਤੇ ਹੋਰ ਫੈਸਿਲਿਟੀਜ਼ ਪਿੰਡਾਂ ਦੇ ਲੋਕਾਂ ਨੂੰ ਦੇਣੀਆਂ ਹਨ। ਉਨ੍ਹਾਂ ਲੋਕਾਂ ਨੂੰ ਇਨ੍ਹਾਂ ਫੈਸਿਲਿਟੀਜ਼ ਤੋਂ ਡਿਪ੍ਰਾਈਵ ਕਰਕੇ ਪੈਸਾ ਖੋਹ ਲੈਣ ਦੀ ਇਹ ਜਿਹੜੀ ਇਨਟੈਨਸ਼ਨ ਹੈ, ਇਹ ਠੀਕ ਨਹੀਂ ਹੈ। ਪਿੰਡਾਂ ਦੇ ਲੋਕਾਂ ਨੂੰ ਹੋਰ ਜ਼ਿਆਦਾ ਸਹੂਲਤਾਂ ਦੇਣ ਵਾਸਤੇ ਪਾਵਰਜ਼ ਡੀਸੈਂਟਰੇਲਾਈਜ਼ ਕਰਨੀਆਂ ਚਾਹੀਦੀਆਂ

ਹਨ ਔਰ ਮਾਰਕਿਟ ਕਮੇਟੀਆਂ ਚੁਣੀਆਂ ਹੋਈਆਂ ਹੋਣੀਆਂ ਚਾਹੀਦੀਆਂ ਹਨ। ਉਪਰ ਬੋਰਡ ਨਾਮੀ-ਨੇਟਿਡ ਹੈ, ਥੱਲੇ ਅਫ਼ਸਰੀ ਰਾਜ ਹੈ, ਇਸ ਲਈ ਇਹ ਬਿਲ ਜਿਹੜਾ ਹੈ ਇਹ ਨਾ ਕਿਸਾਨ ਲਈ ਅਤੇ ਨਾ ਵਪਾਰੀ ਲਈ ਅਤੇ ਨਾ ਅਵਾਮ ਲਈ ਚੰਗਾ ਹੈ। ਇਸ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਜਾਂ ਵਾਪਿਸ ਲੈ ਲੈਣਾ ਚਾਹੀਦਾ ਹੈ।

## EXTENSION OF TIME OF THE SITTING

**Mr. Deputy Speaker :** Is it the pleasure of the House that the time of the sitting of the House be extended by an hour ?

(*Voices* : *Yes, yes.*)

The time of the sitting of the House is extended upto 8.30 P.M.

## THE PUNJAB AGRICULTURAL PRODUCE MARKETS (SECOND AMENDMENT) BILL, 1979 (*Resumption of Consideration*)

**ਸ੍ਰੀ ਹਰਬੰਸ ਲਾਲ** (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਾਡੇ ਨੌਜਵਾਨ ਮਨਿਸਟਰ ਸਾਹਿਬ ਨੇ ਲਿਆਂਦਾ ਹੈ ਇਹ ਜ਼ਿਆਦਾ ਅਖਤਿਆਰਾਤ ਦੇਣ ਦਾ ਹੈ। ਮੈਂ ਇਹ ਸਮਝਦਾ ਹਾਂ ਕਿ ਇਹ ਵਪਾਰੀਆਂ ਦੇ ਨਾਲ਼ ਇਕ ਬਹੁੱਤ ਬੜਾ ਧੱਕਾ ਹੈ। ਵਜ੍ਹਾ ਇਸ ਦੀ ਇਹ ਹੈ ਕਿ ਪਹਿਲਾਂ ਤਾਂ ਜ਼ਨਾਨੀ ਵੈਸੇ ਮਾਣ ਨਹੀਂ ਸੀ, ਔਰ ਜੇ ਮੁੰਡਾ ਉਸ ਦੀ ਗੋਦ ਵਿਚ ਹੋਵੇ ਫਿਰ ਤਾਂ ਜਮਾਂ ਹੀ ਮਾਣ ਨਹੀਂ। ਇਹ ਜਿਹੜੇ ਸੈਕਟਰੀ ਅਤੇ ਮਾਰਕਿਟ ਕਮੇਟੀਆਂ ਦੇ ਹੋਰ ਅਫ਼ਸਰ ਹਨ ਮੈਂ ਨਹੀਂ ਸਮਝਦਾ ਕਿ ਸਾਡੇ ਮਨਿਸਟਰ ਸਾਹਿਬ ਨੂੰ ਪਤਾ ਨਹੀਂ ਹੋਵੇਗਾ, ਮੈਂ ਨਹੀਂ ਸਮਝਦਾ ਕਿ ਕਿਸੇ ਹੋਰ ਨੂੰ ਪਤਾ ਨਹੀਂ ਹੋਵੇਗਾ। ਇਹ ਕੀ ਕੁਝ ਕਰਦੇ ਹਨ ਅਤੇ ਕੀ ਕੁਝ ਨਹੀਂ ਕਰਦੇ ? ਨੀਚੇ ਤੋਂ ਉਪਰ ਤੱਕ ਕਿੰਨੇ ਅਫ਼ਸਰ ਐਟੈਂਗਲਡ ਹੁੰਦੇ ਹਨ। ਮੈਂ ਰਾਜਪੁਰੇ ਦਾ ਇਕ ਬੜਾ ਵਪਾਰੀ ਹਾਂ ਮੈਂ ਉਸ ਆਦਮੀ ਨੂੰ ਗੋਲੀ ਮਾਰ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਮਾਰਕਿਟ ਕਮੇਟੀ ਦੀ ਚੋਰੀ ਕਰੇ। ਲੇਕਿਨ ਇਥੇ ਸਦਨ ਵਿਚ ਖੜ੍ਹੇ ਹੋ ਕੇ ਇਹ ਕਿਹਾ ਜਾਂਦਾ ਹੈ ਕਿ ਵਪਾਰੀ ਡੁਪਲੀਕੇਟ ਬਹੀਆਂ ਰਖਦੇ ਹਨ। ਇਹ ਕਿਹਾ ਜਾ ਸਕਦਾ ਹੈ ਕਿ ਕੁਝ ਵਪਾਰੀ ਡੁਪਲੀਕੇਟ ਬਹੀਆਂ ਰਖਦੇ ਹਨ, ਲੇਕਿਨ ਇਹ ਚੀਜ਼ ਸਾਰੇ ਵਪਾਰੀਆਂ ਲਈ ਕਹਿਣਾ ਸਰਾਸਰ ਧੱਕਾ ਹੈ। ਸਾਡੇ ਇਖ-ਲਾਕ ਨੂੰ ਚੈਲੰਜ ਹੈ। ਮੈਂ ਚਾਹੁੰਦਾ ਹਾਂ ਕਿ ਕੋਈ ਆਦਮੀ, ਕੋਈ ਵਪਾਰੀ ਮਾਰਕਿਟ ਕਮੇਟੀ ਦੀ ਚੋਰੀ ਨਾ ਕਰੇ, ਲੇਕਿਨ ਉਨ੍ਹਾਂ ਅਫਸਰਾਂ ਨੂੰ ਇਤਨੇ ਅਖਤਿਆਰਾਤ ਦੇਣਾ ਵਪਾਰੀਆਂ ਨੂੰ ਡੀਮਾਰੇਲਾਈਜ਼ ਕਰਨਾ ਹੈ। ਵਪਾਰੀ ਡੀਮਾਰੇਲਾਈਜ਼ ਹੋ ਜਾਵੇਗਾ। ਵਪਾਰੀ ਨੂੰ ਰੋਕ ਹੈ ਇਨ੍ਹਾਂ ਅਖਤਿਆਰਤ ਦੀ, ਉਹ ਲੁਟਿਆ ਜਾਵੇਗਾ, ਉਸਤੋਂ ਪੈਸਾ ਲਿਆ ਜਾਵੇਗਾ। ਪਹਿਲਾਂ ਲਿੱਤਾ ਜਾਂਦਾ ਹੈ ਹੁਣ ਜ਼ਿਆਦਾ ਲਿੱਤਾ ਜਾਵੇਗਾ। ਸਾਡੇ ਮਨਿਸਟਰ ਸਾਹਿਬ ਦੀ ਇਹ ਨੀਯਤ ਨਹੀਂ ਕਿ ਵਪਾਰੀ ਲੁਟਿਆ ਜਾਵੇ। ਜਦੋਂ ਮਾਰਕਿਟ ਵਿਚ ਬੋਲੀ ਹੁੰਦੀ ਹੈ ਇਨ੍ਹਾਂ ਦਾ ਇਕ ਇੰਸਪੈਕਰ, ਫੂਡ ਐਂਡ ਸਪਲਾਈ ਦਾ ਇੰਸਪੈਕਟਰ, ਐਫ. ਸੀ. ਆਈ. ਦਾ ਇਕ ਇੰਸਪੈਕਟਰ ਸਾਰੇ ਉਥੇ ਹੁੰਦੇ ਹਨ ਔਰ ਉਹ ਸਾਰੇ ਆਪਣੀਆਂ ਕਿਤਾਬਾਂ ਵਿਚ ਐਂਟਰੀ ਕਰਦੇ ਹਨ। ਫਿਰ ਮਾਰਕਿਟ ਕਮੇਟੀ ਦੀ ਚੋਰੀ ਕਿਸ ਤਰ੍ਹਾਂ ਹੋਵੇ। ਅਗਰ ਕੋਈ ਕੁਰੱਪਸ਼ਨ ਕਰੇਗਾ ਤਾਂ ਕਿਸ ਦੇ ਰਾਹੀਂ ਕਰੇਗਾ। ਜਿਹੜਾ ਲਿਖ ਰਿਹਾ ਹੈ ਉਸ ਨੂੰ ਕਹੇਗਾ ਕਿ ਇਸ ਢੇਰੀ ਨੂੰ ਐਂਟਰ ਨਾ ਕਰ, ਤਾਂ ਹੀ ਹੋਵੇਗੀ ਚੋਰੀ। ਮੈਂ 101% ਗਰੰਟੀ ਦੀ ਗੱਲ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਮਜ਼ਬੂਰ ਕੀਤਾ ਜਾਂਦਾ ਹੈ ਕੁਰਪਸ਼ਨ ਲਈ। ਵਪਾਰੀ ਫਿਫਟੀ ਫਿਫਟੀ ਕਰੇਗਾ ਅਤੇ ਉਹ ਮਾਰਕਿਟ ਕਮੇਟੀ ਦੇ ਰਿਕਾਰਡ ਵਿਚ ਐਂਟਰੀ ਨਹੀਂ ਹੋਣ ਦੇਵੇਗਾ। ਫਿਰ ਜੇਕਰ ਇਹ ਅਖਤਿਆਰ ਮਿਲ ਗਏ ਤਾਂ ਕੁਰੱਪਸ਼ਨ ਹੋਰ ਜ਼ਿਆਦਾ ਹੋਵੇਗੀ। ਡਿਪਟੀ ਸਪੀਕਰ

[ਸ੍ਰੀ ਹਰਬੰਸ ਲਾਲ]

ਸਾਹਿਬ, ਮੈਨੂੰ ਤਜਰਬਾ ਹੈ ਮਾਰਕਿਟ ਕਮੇਟੀ ਦਾ ਵੀ ਔਰ ਆੜ੍ਹਤੀ ਦਾ ਵੀ। ਜਿਹੜਾ ਵੀ ਚੋਰੀ ਕਰੇ ਮੈਂ ਉਸ ਨੂੰ ਬਖਸ਼ਣਾ ਨਹੀਂ ਚਾਹੁੰਦਾ ਅਤੇ ਨਾਂ ਹੀ ਬਖਸ਼ਵਾਉਣਾ ਚਾਹੁੰਦਾ ਹਾਂ। ਲੇਕਿਨ ਜਿਹੜੇ ਇਹ ਅਖਤਿਆਰਾਤ ਮਨਿਸਟਰ ਸਾਹਿਬ ਨੇ ਦੇਣ ਦਾ ਸੋਚਿਆ ਹੈ ਇਹ ਬਹੁਤ ਗਲਤ ਹੈ ਮੈਂ ਤਾਂ ਇਸ ਦੀ ਵਿਰੋਧਤਾ ਕਰਦਾ ਹਾਂ। (ਕਾਂਗਰਸ ਬੈਂਚਾਂ ਵਲੋਂ ਥੰਪਿੰਗ)

ਦੂਸਰੇ ਜਿੱਥੋਂ ਤੱਕ ਨਾਮੀਨੇਸ਼ਨ ਦੀ ਗੱਲ ਹੈ ਬਗੈਰ ਚੋਣਾਂ ਦੇ ਕਿਸੇ ਵੀ ਚੋਰ ਦਰਵਾਜ਼ੇ ਤੋਂ ਇਕ ਆਦਮੀ ਨਾਮੀਨੇਟ ਹੋਵੇ। (ਵਿਘਨ) ਇਹ ਕਿਵੇਂ ਕਾਂਗਰਸ ਦੇ ਜ਼ਮਾਨੇ ਵਿਚ ਆਪਣੇ ਆਦਮੀ ਨਾਮੀਨੇਟ ਕਰਦੇ ਸਨ। ਮੈਂ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰਾਂਗਾ ਕਿ ਜਿਵੇਂ ਅਸੀਂ ਇਨ੍ਹਾਂ ਨੂੰ ਕ੍ਰਿਟੀਸਾਈਜ਼ ਕਰਦੇ ਹਾਂ ਇਹ ਰਵਾਇਤ ਨਾ ਪਾਓ ਕਿ ਆਉਣ ਵਾਲੀਆਂ ਨਸਲਾਂ ਸਾਨੂੰ ਕ੍ਰਿਟੀਸਾਈਜ਼ ਕਰਨ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਕਹਾਂਗਾ ਕਿ ਇਹ ਇਤਨੇ ਅਖਤਿਆਰ ਨਾ ਦਿੱਤੇ ਜਾਣ। ਮੈਂ ਕਹਿੰਦਾ ਹਾਂ ਕਿ ਇਮਾਨਦਾਰ ਵਪਾਰੀ ਖੁੰਡੀ ਛੁਰੀ ਨਾਲ ਹਲਾਲ ਕੀਤਾ ਜਾਵੇਗਾ। ਬੇਈਮਾਨ ਵਪਾਰੀ ਫਿਫਟੀ ਫਿਫਟੀ ਕਰੇਗਾ ਇਹ ਲਾਜ਼ਮੀ ਗਰੰਟੀ ਹੈ। ਇਤਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ।

**चौधरी बलराम जाखड़** (अबोहर) : डिप्टी स्पीकर साहिब, मैं एक सबमिशन करना चाहता हूं। मैं आपकी मार्फत अपने नौजवान साथी सरदार बलविन्दर सिंह जी से निवेदन करता हूं कि हाऊस का री-ऐक्शन तो आपने देख ही लिया है और यह बिल भी ठीक शक्ल में नहीं है। किसान के हितों की रक्षा करनी भी बहुत जरूरी है। आप इस बिल पर दोबारा गौर करें। मैंने सारी बातें पहले कह दी थीं दोबारा उनको टॅच नहीं करना चाहता। एक प्वांयट है कि जो 30 प्रतिशत से 40 प्रतिशत किया है मैं समझता हूं कि यह एक ज़ख्म है उन कमेटियों पर और उन किसानों पर जो उनके दायरे में रहते हैं। इस पैसे से किसान को राहत देनी है, मैं कहता हूं कि किसान अपना पेट काट कर पैसे जमा करता है अपनी तरक्की के लिये और हम वे पैसे खींच कर इधर ले आयें यह बात ठीक नहीं है। मैं कहता हूं कि जिस बात के लिए पैसा इकट्ठा होता है उस पर लगना चाहिए। पैसा किसी का हो और मिले किसी और को यह बात ठीक नहीं है। मैं मिनिस्टर साहिब से रिक्वैस्ट करूंगा कि यह देखना बहुत जरूरी है कि उन लोगों के तरक्की के बहुत से काम अधूरे पड़े हैं। अभी बहुत सी सड़कें पक्की करनी हैं, वैटर्नरी अस्पताल बनने बाकी हैं। और भी बहुत से काम बाकी हैं। इसलिए मैं कहना चाहता हूं कि इस पर हम दोबारा सोच विचार करें। इसमें जरूरी तरमीम करें। मैं दरखास्त करता हूं कि इस बिल को सिलेक्ट कमेटी को भेज दें या इस पर दोबारा गौर कर लें, कोई जल्दी अभी नहीं है। इसमें कोई हत्तक की बात नहीं है। मैं इस लिये नहीं कहता कि गवर्नमैंट की पालिसी की आपोज़ीशन करनी है। मैं कहता हूं कि इंस्पैक्टरी राज को और बढ़ावा दे दिया गया तो ठीक नहीं होगा। इस लिए इस पर दोबारा गौर किया जाये।

मैं कहता हूं कि ज़िया-उल-हक्क की रूह को यहां नहीं आने देना है। दो साल हो गये हैं पैसा ज़ाया हो रहा है। इस से तो नामीनेशन जो थी वह ही अच्छी बात थी। (विघ्न)

डिप्टी स्पीकर साहिब, मैं इस लिए कह रहा हूं कि विनडिक्टिवनैस खत्म होनी चाहिये। यह विनडिक्टिवनैस की पालिसी कामयाब नहीं होगी। यदि एक दफा गलती हो जाये तो यह रवायत नहीं बनानी चाहिए। बस, डिप्टी स्पीकर साहिब, इतना कह कर मैं खत्म करता हूं।

**ਸਾਥੀ ਰੂਪ ਲਾਲ** (ਮੋਗਾ): ਡਿਪਟੀ ਸਪੀਕਰ ਸਾਹਿਬ, ਜੋ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 1979, ਪੇਸ਼ ਕੀਤਾ ਗਿਆ ਹੈ, ਮੈਂ ਉਸਦੀ ਹਮਾਇਤ ਲਈ ਖੜ੍ਹਾ ਹੋਇਆ ਹਾਂ। ਮੈਂ ਇਸ ਬਿਲ ਬਾਰੇ ਇਕ ਦੋ ਸੁਝਾਉ ਦੇਣਾ ਚਾਹੁੰਦਾ ਹਾਂ। ਮਾਰਕਿਟ ਕਮੇਟੀਆਂ ਦੀ ਜੋ ਹਾਲਤ ਕਾਂਗਰਸ ਰਾਜ ਦੇ ਵਿਚ ਰਹੀ ਹੈ, ਉਸ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ ** ** ਮਨਜ਼ੂਰ ਅਤੇ** **ਮਾਰਕਿਟ ਕਮੇਟੀ ਲਿਖ ਕੇ ਲੱਖਾਂ ਰੁਪਏ ਖਾ ਗਏ। (ਵਿਘਨ) ਮੈਂ ਮਨਿਸਟਰ ਸਾਹਿਬ ਨੂੰ ਇਹ ਰਿਕੁਐਸਟ ਕਰਾਂਗਾ ਕਿ ਜੋ ਇਸ ਤਰ੍ਹਾਂ ਦੇ ਲਫਜ਼ ** ਲਿਖ ਕੇ ਰੁਪਏ ਖਾਧੇ ਹਨ, ਉਹ ਕਢਾਉਣੇ ਚਾਹੀਦੇ ਹਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਹ ਲਫਜ਼ ਬੜਾ ਅਨਪਾਰਲੀਮੈਂਟਰੀ ਹੈ ਅਤੇ ਇਹ ਲਫਜ਼ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਅਨਪਾਰਲੀਮੈਂਟਰੀ ਲਫਜ਼ ਐਕਸਪੰਜ ਕਰ ਦਿੱਤਾ ਜਾਵੇ।

**ਸਾਥੀ ਰੂਪ ਲਾਲ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀਆਂ ਨੂੰ ਸੋਚਣਾ ਚਾਹੀਦਾ ਹੈ। ਸਾਡੇ ਮਨਿਸਟਰ ਬੜੇ ਸਿਆਣੇ ਹਨ ਅਤੇ ਬੜੇ ਸੁਚੱਜੇ ਹਨ। ਅਸੀਂ ਮਾਰਕਿਟ ਕਮੇਟੀਆਂ ਦੇ ਇਲੈਕਸ਼ਨਜ਼ ਵੀ ਕਰਵਾ ਦਿਆਂਗੇ। ਪੰਜਾਬ ਦੀਆਂ ਮਿਉਂਸਪਲ ਕਮੇਟੀਆਂ ਦੇ ਇਲੈਕਸ਼ਨਜ਼ ਦੇਖ ਲੈਣਾ। ਇਨ੍ਹਾਂ ਕਾਂਗ- ਰਸੀਆਂ ਨੂੰ ਹਰਾ ਦਿਆਂਗੇ।

**ਸ੍ਰੀ ਡਿਪਟੀ ਸਪੀਕਰ**: ਬਿਲ ਤੇ ਕਾਫੀ ਬਹਿਸ ਹੋ ਚੁੱਕੀ ਹੈ। ਇਸ ਲਈ ਪਾਂਧੀ ਸਾਹਿਬ, ਜਲਦੀ ਖਤਮ ਕਰਨਾ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਜਦੋਂ ਕਾਂਗਰਸ ਦਾ ਰਾਜ ਸੀ ਤਾਂ ਉਸ ਵੇਲੇ ਲੈਂਡ ਲਾਰਡਜ਼ ਨੂੰ ਜ਼ਮੀਨਾਂ ਦਿਤੀਆਂ ਗਈਆਂ ਸਨ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਚੀਜ਼ ਦੀ ਇਨਕੁਆਇਰੀ ਕਰਵਾਉਣ। ਕਿਸਾਨਾਂ ਦੀਆਂ ਫਸਲਾਂ ਲਈ ਗੋਡਾਊਨਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮਾਰਕਿਟ ਕਮੇਟੀਆਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਕਿਸਾਨਾਂ ਨੂੰ ਜੋ ਦਿੱਕਤਾਂ ਪੇਸ਼ ਆਉਂਦੀਆਂ ਹਨ, ਉਹ ਪੰਜਾਬ ਸਰਕਾਰ ਨੂੰ ਦੂਰ ਕਰਨੀਆਂ ਚਾਹੀਦੀਆਂ ਹਨ। ਅਫਸਰ-ਸ਼ਾਹੀ ਨੂੰ ਖਤਮ ਕਰੋ ਅਤੇ ਪੈਸਾ ਸੜਕਾਂ ਆਦਿ ਬਣਾਉਣ ਤੇ ਲਗਾਉ। ਬੱਸ ਜੀ ਮੈਂ ਇਤਨਾ ਕਹਿੰਦਾ ਹੋਇਆ ਬਿਲ ਦੀ ਸਪੋਰਟ ਕਰਦਾ ਹਾਂ। (ਵਿਘਨ)

**Expunged as ordered by the Chair.

**ਡਾਕਟਰ ਸਾਧੂ ਰਾਮ** (ਫਗਵਾੜਾ, ਐਸ. ਸੀ.) : ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 1979 ਦੇ ਹੱਕ ਵਿਚ ਬੋਲਣ ਲਈ ਖੜਾ ਹੋਇਆ ਹਾਂ। ਇਹ ਬਿਲ ਠੀਕ ਹੈ ਅਤੇ ਕਈ ਆਪੋਜ਼ੀਸ਼ਨ ਦੇ ਵੀਰਾਂ ਨੂੰ ਪਤਾ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਸਾਧੂ ਰਾਮ** : ਡਿਪਟੀ ਸਪੀਕਰ ਸਾਹਿਬ, ਕਾਂਗਰਸੀ ਭਰਾਵਾਂ ਨੇ ਇੱਕ ਦਸ ਨੰਬਰੀ ਬਦਮਾਸ਼ ਨੂੰ ਪ੍ਰਧਾਨ ਬਣਾਇਆ ਸੀ। ਉਹ ਆਦਮੀ ਪਹਿਲਾਂ ਦੋ ਸਾਲ ਕੈਦ ਕਟ ਕੇ ਆਇਆ ਸੀ ਪਰ ਉਸ ਆਦਮੀ ਨੂੰ ਨਿਯੁਕਤ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, 17 ਸੈਕਟਰ ਦਫਤਰ ਬਣਾ ਲਿਆ ਅਤੇ ਉਸ ਦਫਤਰ ਵਿਚ ਲੜਕੀਆਂ ਰੱਖ ਲਈਆਂ। ਫਿਰ ਉਨ੍ਹਾਂ ਲੜਕੀਆਂ ਨੂੰ ਅੰਦਰ ਰੱਖ ਕੇ ਬਾਹਰੋਂ ਲੌਕ ਕਰ ਦਿੰਦੇ ਸੀ (ਸ਼ੇਮ, ਸ਼ੇਮ) ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸੀ ਇਹੋ ਜਿਹੀਆਂ ਗੱਲਾਂ ਕਰਦੇ ਸਨ। ਮੈਂ ਤੁਹਾਨੂੰ ਇਕ ਗਲ ਦਸਦਾ ਹਾਂ ਕਿ ਇਕ ਲੜਕੀ ਸੌਹਰਿਆਂ ਦੇ ਘਰ ਗਈ ਤਾਂ ਉਸ ਲੜਕੀ ਨੂੰ ਪੁੱਛਿਆ ਗਿਆ ਕਿ ਤੇਰਾ ਸੌਹਰਾ ਕਿਸ ਤਰ੍ਹਾਂ ਦਾ ਹੈ ਤਾਂ ਉਹ ਲੜਕੀ ਕਹਿਣ ਲੱਗੀ ਕਿ ਮੈਂ ਚੰਗੀ ਤਾਂ ਮੇਰਾ ਸੌਹਰਾ ਵੀ ਚੰਗਾ। ਫਿਰ ਪੁਛਿਆ ਗਿਆ ਕਿ ਤੇਰੀ ਸੱਸ ਕਿਸ ਤਰ੍ਹਾਂ ਦੀ ਹੈ ਤਾਂ ਉਹ ਕਹਿਣ ਲੱਗੀ ਮੈਂ ਚੰਗੀ ਤਾਂ ਮੇਰੀ ਸੱਸ ਵੀ ਚੰਗੀ ਹੈ। ਇਸ ਲਈ ਜੇਕਰ ਅਸੀਂ ਚੰਗੇ ਹੋਵਾਂਗੇ ਤਾਂ ਸਾਡੇ ਅਫ਼ਸਰ ਵੀ ਚੰਗੇ ਹੋਣਗੇ। ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਅਸਾਂ ਹੁਣ ਨਹੀਂ ਹੋਣ ਦੇਣੀ। ਕਾਂਗਰਸ ਰਾਜ ਵੇਲੇ ਜਿਹੜਾ ਵੀ ਐਮ. ਐਲ. ਏ. ਬਣਿਆ ਤਾਂ ਉਸ ਨੇ ਹੇਰਾ ਫੇਰੀ ਕਰਕੇ 10, 20, 40, ਅਤੇ 50 ਹਜ਼ਾਰ ਰੁਪਏ ਕਮਾ ਲਏ। ਲੇਕਿਨ ਸਾਡੇ ਅਕਾਲੀ ਜਨਤਾ ਸਰਕਾਰ ਦੇ ਐਮ. ਐਲ. ਏ. ਕਾਂਗਰਸ ਵਾਂਗ ਠੱਗੀਆਂ ਨਹੀਂ ਕਰਦੇ। (ਵਿਘਨ)

**Mr. Deputy Speaker** : Please wind up.

**ਡਾਕਟਰ ਸਾਧੂ ਰਾਮ** : ਸਾਡੇ ਅਫ਼ਸਰ ਹੁਣ ਇਮਾਨਦਾਰੀ ਨਾਲ ਕੰਮ ਕਰਦੇ ਹਨ। ਜੇਕਰ ਐਮ. ਐਲ. ਏਜ਼ ਕੁਰਪਸ਼ਨ ਕਰਨੀ ਸ਼ੁਰੂ ਕਰ ਦੇਣਗੇ ਤਾਂ ਬਾਕੀ ਮੁਲਾਜ਼ਮ ਵੀ ਕੁਰੱਪਸ਼ਨ ਸ਼ੁਰੂ ਕਰ ਦੇਣਗੇ। ਡਿਪਟੀ ਸਪੀਕਰ ਸਾਹਿਬ, ਅਸੀਂ ਐਮ. ਐਲ. ਏਜ਼ ਨੂੰ ਕੁਰੱਪਟ ਨਹੀਂ ਹੋਣ ਦਿੰਦੇ। ਇਸ ਲਈ ਮੈਂ ਇਸ ਬਿਲ ਦੀ ਹਮਾਇਤ ਕਰਦਾ ਹੋਇਆ ਬੈਠਦਾ ਹਾਂ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ।)

**ਸ੍ਰੀ ਡਿਪਟੀ ਸਪੀਕਰ** : I am sorry. ਮੈਂ ਤੁਹਾਡੇ ਵਿਚੋਂ ਕਿਸੇ ਨੂੰ ਵੀ ਇਜਾਜ਼ਤ ਨਹੀਂ ਦਿੰਦਾ। ਹੁਣ ਕਾਫੀ ਸਮਾਂ ਹੋ ਗਿਆ ਹੈ ਔਰ ਬਹਿਸ ਦਾ ਵੀ ਕੋਈ ਅੰਤ ਹੁੰਦਾ ਹੈ। (ਵਿਘਨ)

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਆਨਰੇਬਲ ਮੈਂਬਰਾਂ ਦਾ ਬੜਾ ਧੰਨਵਾਦੀ ਹਾਂ, ਜਿਨ੍ਹਾਂ ਨੇ ਚੰਗੇ ਸੁਝਾਓ ਦਿਤੇ ਹਨ। ਇਸ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 1979 ਤੇ ਬਹੁਤ ਗੌਰ ਨਾਲ ਬਹਿਸ ਕੀਤੀ ਗਈ ਹੈ। ਇਸ ਬਿਲ ਦੇ ਵਿਚ ਤਿੰਨ ਚਾਰ ਪੁਆਇੰਟਸ ਹਨ ਪਰ ਇੱਕ ਪੁਆਇੰਟ ਤੇ ਕਾਫ਼ੀ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ। ਬਾਕੀ ਕੋਈ ਖਾਸ ਗੱਲ ਨਹੀਂ। ਇਸ ਬਿਲ ਵਿਚ ਅਮੈਂਡਮੈਂਟ

---

**Expunged as ordered by the Chair.

ਇਸ ਕਰਕੇ ਲਿਆਉਣ ਦੀ ਲੋੜ ਪਈ ਹੈ ਕਿ ਪੰਜਾਬ ਖੇਤੀਬਾੜੀ ਮੰਡੀਕਰਨ ਬੋਰਡ ਦੇ ਕੰਮ ਵਿਚ ਤੇਜ਼ੀ ਲਿਆਉਣ ਵਾਸਤੇ, ਬੈਟਰ ਐਨਫੋਰਸਮੈਂਟ ਆਫ ਦੀ ਐਕਟ, ਅਤੇ ਨੇਚੂਰਲ ਕਲੈਮੀਟੀਜ਼ ਰੀਲੀਫ ਫੰਡ ਲਈ ਪੈਸੇ ਦੇਣਾ ਆਦਿ ਹੈ। ਇਹ ਤਿੰਨ ਚਾਰ ਪੁਆਇੰਟਸ ਹਨ, ਜਿਨ੍ਹਾਂ ਕਰਕੇ ਇਹ ਅਮੈਂਡਮੈਂਟ ਲਿਆਉਣੀ ਪਈ ਹੈ। ਸੈਕਟਰੀ ਬੋਰਡ ਜੋ ਪਹਿਲਾਂ ਸੀ ਜੋ ਡਾਇਰੈਕਟਰ ਜਾਂ ਜੁਆਇੰਟ ਡਾਇਰੈਕਟਰ ਦੇ ਵਿਚੋਂ ਲਏ ਜਾਂਦੇ ਸੀ ਹੁਣ ਉਨ੍ਹਾਂ ਦਾ ਦਾਇਰਾ ਖੁਲ੍ਹਾ ਕਰ ਦਿਤਾ ਹੈ। ਹੁਣ ਡਾਇ-ਰੈਕਟਰ, ਜੁਆਇੰਟ ਡਾਇਰੈਕਟਰ ਜਾਂ ਕੋਈ ਹੋਰ ਕਲਾਸ-1 ਅਫਸਰ ਅਤੇ ਨਾਲ ਫਾਈਵ ਯੀਅਰ ਐਕਸਪੀਰੀਐਂਸ ਜਾਂ ਪੀ.ਸੀ.ਐਸ. ਅਫਸਰ ਅਤੇ ਨਾਲ ਫਾਈਵ ਯੀਅਰ ਐਕਸਪੀਰੀਐਂਸ ਜਾਂ ਆਈ. ਏ.ਅਸ. ਅਫਸਰ ਅਤੇ ਨਾਲ ਫਾਈਵ ਯੀਅਰ ਐਕਸਪੀਰੀਐਂਸ ਵਿਚੋਂ ਲਿਤਾ ਜਾ ਸਕਦਾ ਹੈ। ਕੰਮ ਨੂੰ ਠੀਕ ਤਰ੍ਹਾਂ ਚਲਾਉਣ ਵਾਸਤੇ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ। ਨਾਨ ਆਫੀਸ਼ੀਅਲ ਮੈਂਬਰ ਕਈ ਦਫਾ ਨਾਮੀਨੇਟ ਹੋ ਜਾਂਦਾ ਹੈ ਪਰ ਉਹ ਮੈਂਬਰ ਮੀਟਿੰਗਾਂ ਦੇ ਵਿਚ ਹਿਸਾ ਨਹੀਂ ਲੈਂਦਾ। ਹੁਣ ਇਹ ਕੀਤਾ ਜਾ ਰਿਹਾ ਹੈ ਕਿ ਜੇਕਰ ਉਹ ਮੈਂਬਰ ਤਿੰਨ ਮੀਟਿੰਗਾਂ ਅਟੈਂਡ ਨਾ ਕਰੇ ਜਾਂ ਬੋਰਡ ਦੇ ਕੰਮ ਵਿਚ ਉਕਾ ਹੀ ਇਨਟਰੈਸਟ ਨਾ ਲਵੇ ਤਾਂ ਉਸ ਨੂੰ ਹਟਾਇਆ ਜਾ ਸਕਦਾ ਹੈ। (ਥੰਪਿੰਗ)

ਚੌਧਰੀ ਬਲਰਾਮ ਜੀ ਹੋਰਾਂ ਨੇ ਕੁਝ ਗੱਲਾਂ ਕਹੀਆਂ ਹਨ। ਉਨ੍ਹਾਂ ਨੇ ਕਿਹਾ ਕਿ 30% ਤੋਂ 40% ਕਿਉਂ ਕੀਤਾ ਜਾ ਰਿਹਾ ਹੈ, ਇਹ ਠੀਕ ਨਹੀਂ ਹੈ। ਪਰ ਕਈ ਭਰਾ ਕਹਿੰਦੇ ਹਨ ਕਿ ਇਹ 40% ਤੋਂ 50% ਕਰ ਦਿਉ। ਮੈਂ ਚੌਧਰੀ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਕੁਦਰਤੀ ਕਲੈਮੀ-ਟੀਜ਼ ਰੀਲੀਫ ਫੰਡ ਬਣਾਇਆ ਹੈ।

ਚੌਧਰੀ ਸਾਹਿਬ ਨੂੰ ਪਤਾ ਹੈ ਇਹ ਵੀ ਡਿਪਟੀ ਮਨਿਸਟਰ ਰਹੇ ਹਨ। ਅੱਜੇ ਵੀ ਇਨਸ਼ੋਰੈਂਸ ਦੀਆਂ ਸਕੀਮਾਂ ਬਾਰੇ ਗੱਲਾਂ ਹੋ ਰਹੀਆਂ ਹਨ ਪਰ ਇਹ ਕਾਮਯਾਬ ਨਹੀਂ ਹੋਣਗੀਆਂ। ਜਿਹੜੀਆਂ ਸਕੀਮਾਂ ਹੁਣ ਵੀ ਚਲ ਰਹੀਆਂ ਹਨ ਇਹ ਵੀ ਸਾਨੂੰ ਪਤਾ ਹੈ ਕਿ ਪੰਜਾਬ ਦੇ ਫਿਟ ਨਹੀਂ ਆਉਣੀਆਂ। ਇੰਮੀਜੀਏਟ ਰੀਲੀਫ ਵਾਸਤੇ ਕਿਸਾਨ ਨੂੰ ਸਹਾਇਤਾ ਦੇਣ ਵਾਸਤੇ ਸਾਡੇ ਪਾਸ ਪੈਸਾ ਨਹੀਂ ਹੈ। ਇਸ ਦੇ ਵਾਸਤੇ ਅਸੀਂ ਇਹ ਰੀਲੀਫ ਫੰਡ ਬਣਾਉਣ ਲੱਗੇ ਹਾਂ। ਇਸ ਦੇ ਵਿਚ 10% ਸ਼ੇਅਰ ਮਾਰਕਿਟ ਕਮੇਟੀ ਤੋਂ ਲੈਣ ਲੱਗੇ ਹਾਂ ਔਰ ਬਾਕੀ ਦਾ ਸ਼ੇਅਰ ਗੌਰਮਿੰਟ ਪਾਏਗੀ। ਇਸ ਤਰ੍ਹਾਂ ਦਾ ਫੰਡ ਅਸੀਂ ਪੰਜ ਕਰੋੜ ਤੋਂ ਵੀਹ ਕਰੋੜ ਰੁਪਏ ਤਕ ਰੱਖਾਂਗੇ। ਜੇਕਰ ਇਹ ਵੱਧ ਜਾਵੇਗਾ ਤਾਂ ਉਸ ਨੂੰ ਕਿਸਾਨਾਂ ਦੀ ਬੇਹਤਰੀ ਵਾਸਤੇ ਕਿਸੇ ਹੋਰ ਪਾਸੇ ਲਗਾ ਦਿੱਤਾ ਜਾਵੇਗਾ ਤਾਕਿ ਕੁਦਰਤੀ ਆਫਤਾਂ ਵਾਸਤੇ ਕਿਸਾਨ ਨੂੰ ਇਮੀਜੀਏਟ ਰੀਲੀਫ ਮਿਲ ਜਾਵੇ। ਫਿਰ ਬੇਹਤਰ ਐਨਫੋਰਸਮੈਂਟ ਦੀ ਗੱਲ ਹੈ। ਸਾਰੇ ਮੇਰੇ ਦੋਸਤਾਂ ਨੇ, ਸਾਹਮਣੇ ਬੈਠੇ ਦੋਸਤਾਂ ਨੇ ਇਹ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਠੀਕ ਤਰ੍ਹਾਂ ਐਨ-ਫੋਰਸਮੈਂਟ ਨਹੀਂ ਹੋਵੇਗੀ। ਆਮ ਤੌਰ ਤੇ ਲਫਜ਼ ਇਨਸਪੈਕਟਰ ਦਾ ਯੂਜ਼ ਕੀਤਾ ਗਿਆ ਹੈ। ਵੈਸੇ ਤਾਂ, ਡਿਪਟੀ ਸਪੀਕਰ ਸਾਹਿਬ, ਇਨਸਪੈਕਟਰ ਲਫਜ਼ ਹੀ ਐਸਾ ਹੈ ਜਿਸ ਦੇ ਸਾਰੇ ਹੀ ਖਿਲਾਫ ਬੋਲਦੇ ਹਨ ਪਰ ਸਰਕਾਰ ਦਾ ਫਰਜ਼ ਇਹ ਹੈ ਕਿ ਜੋ ਪਾਵਰ ਦਿੱਤੀ ਜਾਵੇ ਉਸ ਨੂੰ ਚੈਕ ਕਿਸ ਤਰ੍ਹਾਂ ਨਾਲ ਕੀਤਾ ਜਾਵੇ। ਕਿਉਂਕਿ ਪਾਵਰ ਤਾਂ ਕਿਸੇ ਨਾ ਕਿਸੇ ਅਫਸਰ ਨੂੰ ਦੇਣੀਆਂ ਹੀ ਹੁੰਦੀਆਂ ਹਨ। ਕੋਈ ਐਸੀ ਚੀਜ਼ ਨਹੀਂ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ ਕਿ ਜਿਸ ਦੇ ਦੋ ਮਤਲਬ ਨਾ ਨਿਕਲਦੇ ਹੋਣ। ਤੁਸੀਂ ਰੋਟੀ ਦੀ ਮਿਸਾਲ ਹੀ ਲੈ ਲਵੋ। ਜੇਕਰ ਰੋਟੀ ਵੀ ਵੱਧ ਖਾਧੀ ਜਾਵੇ ਤਾਂ ਪੇਟ ਆਫਰ ਜਾਂਦਾ ਹੈ ਪਰ ਜੇਕਰ ਭੁੱਖਾ ਰਿਹਾ ਜਾਵੇ ਤਾਂ ਆਦਮੀ ਦੀ ਮੌਤ ਤਕ ਵੀ ਹੋ ਸਕਦੀ ਹੈ। ਸੋ, ਸਵਾਲ ਇਹ ਨਹੀਂ ਹੈ ਕਿ ਪਾਵਰਜ਼ ਨਹੀਂ ਦੇਣੀਆਂ, ਪਾਵਰਜ਼ ਤਾਂ ਦੇਣੀਆਂ ਹੀ ਹੁੰਦੀਆਂ ਹਨ, ਪਰ ਸਵਾਲ ਇਹ ਹੈ ਕਿ ਉਸ ਨੂੰ ਚੈਕ ਕਿਸ ਤਰ੍ਹਾਂ ਨਾਲ ਕੀਤਾ ਜਾਵੇ। ਪਾਵਰਜ਼

[ਖੇਤੀਬਾੜੀ ਮੰਤਰੀ]

ਤਾਂ ਆਪਾਂ ਹਰ ਗੌਰਮਿੰਟ ਅਫਸਰ ਨੂੰ ਦਿੰਦੇ ਹਾਂ ਔਰ ਆਸ ਵੀ ਰਖਦੇ ਹਾਂ ਕਿ ਉਹ ਪਾਵਰਾਂ ਠੀਕ ਢੰਗ ਨਾਲ ਵਰਤੀਆਂ ਜਾਣ। ਅਸੀਂ ਪੁਲੀਸ ਨੂੰ ਪਾਵਰਜ਼ ਦਿੱਤੀਆਂ ਹਨ, ਪਰ ਡੈਮੋਕ੍ਰੇਟਿਕ ਅਪ੍ਰੋਚ ਹੈ, ਕਈ ਵਾਰੀ ਉਨ੍ਹਾਂ ਪਾਵਰਾਂ ਦੀ ਗਲਤ ਵਰਤੋਂ ਵੀ ਹੋ ਜਾਂਦੀ ਹੈ। ਕਈ ਵਾਰ ਉਨ੍ਹਾਂ ਚੀਜ਼ਾਂ ਨੂੰ ਠੀਕ ਵੀ ਕਰਨਾ ਪੈਂਦਾ ਹੈ। ਸਰਦਾਰ ਹਰਬੰਸ ਸਿੰਘ ਜੀ ਨੇ, ਖੰਨਾ ਸਾਹਿਬ ਨੇ ਅਤੇ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਪਾਵਰਾਂ ਦੀ ਵਰਤੋਂ ਠੀਕ ਨਹੀਂ ਹੋਵੇਗੀ। ਮੈਂ ਕਹਿੰਦਾ ਹਾਂ ਕਿ ਜਿਸ ਵੇਲੇ ਵੀ ਕੋਈ ਗਲਤ ਚੀਜ਼, ਪਾਵਰਜ਼ ਦੀ ਗਲਤ ਵਰਤੋਂ ਦਾ ਕੇਸ ਕਿਸੇ ਵੀ ਦੋਸਤ ਦੇ ਨੋਟਿਸ ਵਿਚ ਆਵੇ ਉਹ ਮੈਨੂੰ ਦੱਸਣ, ਔਰ ਜੋ ਉਹ ਸੁਝਾਓ ਦੇਣਗੇ, ਜੋ ਕਹਿਣਗੇ, ਜੋ ਠੀਕ ਬੈਠਕੇ ਸਮਝਾਂਗੇ ਉਸ ਤਰ੍ਹਾਂ ਹੀ ਕਰ ਲਵਾਂਗੇ। ਇਹ ਕੋਈ ਔਰੰਗਜ਼ੇਬ ਸ਼ਾਹੀ ਨਹੀਂ ਹੈ, ਔਰੰਗਜ਼ੇਬ ਦਾ ਫੁਰਮਾਨ ਨਹੀਂ ਹੈ ਜਿਹੜਾ ਕਿ ਬਦਲਿਆ ਨਹੀਂ ਜਾ ਸਕਦਾ। ਸੋ ਕੋਈ ਐਸੀ ਗੱਲ ਨਹੀਂ ਹੈ। ਜੇ ਕੋਈ ਮੇਰੇ ਦੋਸਤਾਂ ਦੇ ਨੋਟਿਸ ਵਿਚ ਗੱਲ ਕੋਈ ਆਵੇ ਉਹ ਮੈਨੂੰ ਦੱਸ ਦੇਣ ਉਸ ਵੇਲੇ ਹੀ ਚੈਕਿੰਗ ਕੀਤੀ ਜਾਵੇਗੀ। ਅਸੀਂ ਡਿਪਟੀ ਸਪੀਕਰ ਸਾਹਿਬ, ਚੈਕਿੰਗ ਕੀਤੀ ਵੀ ਹੈ। ਸੋ, ਮੈਂ ਇਹ ਗੱਲ ਕਹਿੰਦਾ ਹਾਂ ਕਿ ਸਿਸਟਮ ਉਹ ਹੀ ਹੁੰਦਾ ਹੈ, ਇਕ ਸਿਆਣਾ ਆਦਮੀ ਹੁੰਦਾ ਹੈ ਤਾਂ ਉਸ ਨੂੰ ਠੀਕ ਢੰਗ ਨਾਲ ਚਲਾਉਂਦਾ ਹੈ, ਸਿਆਣਾ ਨਾ ਹੋਵੇ ਤਾਂ ਠੀਕ ਸਿਸਟਮ ਵੀ ਗਲਤ ਹੋ ਜਾਂਦਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਪਹਿਲਾਂ ਸਰਕਾਰ ਸਬਸਿੱਡੀ ਦਿੰਦੀ ਹੁੰਦੀ ਸੀ ਕਰੋੜਾਂ ਰੁਪਏ ਦੀ ਲੇਕਿਨ ਦਿੰਦੀ ਕਿਸ ਚੀਜ਼ ਦੇ ਵਾਸਤੇ ਸੀ? ਇੰਪਲੀਮੈਂਟਸ ਤੇ, ਤਰਪਾਲਾਂ ਤੇ, ਗਰੇਡਰਜ਼ ਤੇ, ਇਸ ਤਰ੍ਹਾਂ ਦੀਆਂ ਚੀਜ਼ਾਂ ਤੇ ਲੱਖਾਂ ਰੁਪਿਆ ਦਿੱਤਾ ਜਾਂਦਾ ਸੀ। ਉਸ ਤਰ੍ਹਾਂ ਦੀਆਂ ਕੋਈ 48 ਆਈਟਮਾਂ ਦੇ ਕਰੀਬ ਐਸੀਆਂ ਚੁਣੀਆਂ ਹਨ ਜਿਨ੍ਹਾਂ ਦੇ ਬਾਰੇ ਮੈਂ ਚੇਅਰਮੈਨ ਨੂੰ, ਮਾਰਕਿਟ ਕਮੇਟੀਆਂ ਦੇ ਹੋਰ ਅਫਸਰਾਂ ਨੂੰ ਬੁਲਾ ਕੇ ਵੀ ਕਿਹਾ ਹੈ ਔਰ ਚਾਰਜਸ਼ੀਟ ਵੀ ਕੀਤਾ ਹੈ ਕਿ ਇਹ ਰੁਪਿਆ ਤੁਸੀਂ ਗਲਤ ਤੌਰ ਤੇ ਵਰਤਿਆ ਹੈ, ਇਸ ਲਈ ਇਹ ਰੁਪਿਆ ਆਪਣੇ ਕੋਲੋਂ ਦਿਓ। ਪਹਿਲਾਂ ਇਸ ਤਰ੍ਹਾਂ ਦੀਆਂ ਚੀਜ਼ਾਂ ਤੇ ਕੋਈ 75% ਦੇ ਕਰੀਬ ਸਬਸਿੱਡੀ ਦਿੱਤੀ ਜਾਂਦੀ ਸੀ। ਅਸੀਂ ਉਹ ਹੀ ਰੁਪਿਆ ਜਿਹੜਾ ਕਿ ਇਹ ਇਸ ਤ੍ਰਾਂ ਫਾਲਤੂ ਖਰਚ ਕਰਦੇ ਸੀ, ਉਹ ਹੀ ਫੋਕਲ ਪੁਆਇੰਟਾਂ ਤੇ ਖਰਚ ਕਰਨਾ ਸ਼ੁਰੂ ਕੀਤਾ ਹੈ। ਇਹ ਰੁਪਿਆ ਲੋਕਾਂ ਦੇ ਭਲੇ ਵਾਸਤੇ ਹੈ। ਪਾਂਧੀ ਸਾਹਿਬ ਨੇ ਵੀ ਸੁਝਾਓ ਦਿੱਤਾ ਹੈ ਫੋਕਲ ਪੁਆਇੰਟਾਂ ਵਾਸਤੇ। ਡਿਪਟੀ ਸਪੀਕਰ ਸਾਹਿਬ, ਅਸੀਂ 500 ਫੋਕਲ ਪੁਆਇੰਟ ਬਨਾਉਣੇ ਹਨ। ਉਥੇ ਅਸੀਂ ਥੜੇ ਬਨਾਉਣੇ ਹਨ, ਪਾਣੀ ਦਾ ਅਰੇਂਜਮੈਂਟ ਕੀਤਾ ਜਾਣਾ ਹੈ, ਛਾਂ ਦਾ ਇੰਤਜ਼ਾਮ ਕੀਤਾ ਜਾਣਾ ਹੈ। ਮਾਸਟਰ ਚੰਦ ਸਿੰਘ ਜੀ ਵਲੋਂ ਕਿਸਾਨ ਘਰ ਬਣਾਉਣ ਦੀ ਮੰਗ ਆਈ ਹੈ। ਅਸੀਂ ਤਾਂ ਡਿਪਟੀ ਸਪੀਕਰ ਸਾਹਿਬ, ਕਿਸਾਨ ਘਰ ਵੱਧ ਤੋਂ ਵੱਧ ਬਨਾਉਣ ਲੱਗੇ ਹਾਂ। ਅਸੀਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਵੀ ਸੋਚ ਰਹੇ ਹਾਂ ਕਿ ਇਕ ਵੱਡਾ ਕਿਸਾਨ ਘਰ ਇਥੇ ਵੀ ਬਣਾਇਆ ਜਾਵੇ ਜਿਸ ਵਿਚ ਕਿ ਕਿਸਾਨ ਹਜ਼ਾਰ ਦੇ ਕਰੀਬ ਆ ਕੇ ਇਥੇ ਠਹਿਰ ਸਕਣ। ਜਿਹੜੇ ਕਿਸਾਨ ਆਪਣੇ ਕੰਮਾਂ ਕਾਰਾਂ ਵਾਸਤੇ ਆਉਂਦੇ ਹਨ ਉਹ ਉਥੇ ਰਹਿ ਸਕਣ। ਉਨ੍ਹਾਂ ਲੋਕਾਂ ਨੂੰ ਰਾਤ ਕੱਟਣ ਲਈ ਮੰਜਾ ਮਿਲ ਸਕੇ। ਸੋ ਮੈਂ ਇਹ ਕਹਿੰਦਾ ਹਾਂ ਕਿ ਰੁਪਿਆ ਉਹ ਹੀ ਹੈ ਪਰ ਉਸ ਨੂੰ ਵਰਤਣ ਦਾ ਢੰਗ ਹੈ।

ਅਸੀਂ ਰੁਪਿਆ ਦਿੱਤਾ ਹੈ ਲਾਈਨਿੰਗ ਆਫ ਵਾਟਰ ਕੋਰਸਿਜ਼ ਵਾਸਤੇ, ਅਸੀਂ ਸਬਸਿੱਡੀ ਦਿੱਤੀ ਹੈ। ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਸ ਪਾਸੇ ਰੁਪਿਆ ਹੋਰ ਦਿਓ। ਜੇਕਰ ਫੰਡਜ਼ ਨੇ ਇਜਾਜ਼ਤ ਦਿੱਤੀ ਤਾਂ ਹੋਰ ਵੀ ਦੇਵਾਂਗੇ। ਇਸ ਤਰ੍ਹਾਂ ਹੀ ਅਸੀਂ ਸੇਮ ਵਾਸਤੇ ਪੈਸਾ ਖਰਚ ਕੀਤਾ ਹੈ, ਕਿਉਂ ਕਿ ਸੇਮ ਦੀ ਵੀ ਪ੍ਰਾਬਲਮ ਹੈ। ਫਿਰ ਪਟੈਟੋ ਦੀ ਤਕਲੀਫ ਆਈ ਹੈ। ਉਸ ਦੇ ਵਾਸਤੇ ਵੀ ਰੁਪਿਆ ਦਿੱਤਾ ਹੈ। ਹੁਣ ਉਸ ਦੀ ਹਾਲਤ ਨੂੰ ਹੋਰ ਬੇਹਤਰ ਕਰਨ ਲੱਗੇ ਹਾਂ। ਅਸੀਂ ਕੋਲਡ ਸਟੋਰਾਂ ਨੂੰ ਬੰਬੇ ਅਤੇ ਦਿੱਲੀ ਵਿਚ ਬਣਾਉਣ

ਵਾਸਤੇ ਰੁਪਿਆ ਰੱਖਿਆ ਹੈ ਤਾਕਿ ਹਰ ਕਿਸਾਨ ਉਥੇ ਆਪਣਾ ਮਾਲ ਰੱਖ ਸਕੇ ਔਰ ਦਸ ਪੰਦਰਾਂ ਦਿਨ ਵਿਚ ਵੇਚ ਦੇਵੇ ਕਿਉਂਕਿ ਕਈ ਵਾਰੀ ਮਾਰਕਿਟ ਵਿਚ ਗੱਲਟ ਆਇਆ ਹੁੰਦਾ ਹੈ। ਇਸ ਵਾਸਤੇ ਵੀ ਅਸੀਂ ਕਿਸਾਨ ਦੀ ਸਹਾਇਤਾ ਕਰ ਰਹੇ ਹਾਂ। ਅਸੀਂ ਇਹ ਰੁਪਿਆ ਸੋਹਣੇ ਢੰਗ ਨਾਲ ਵਰਤਣ ਵਾਸਤੇ ਇਹ ਕਦਮ ਉਠਾਏ ਹਨ। ਜਿੱਥੋਂ ਤਕ ਸਿਸਟਮ ਦੇ ਬਾਰੇ ਕਿਹਾ ਗਿਆ ਹੈ ਮੇਰਾ ਖਿਆਲ ਹੈ ਕਿ ਇਸ ਵਿੱਚ ਕੋਈ ਐਸੀ ਗੱਲ ਨਹੀਂ ਹੈ, ਚੰਗੀ ਚੀਜ਼ ਨੂੰ ਚੰਗੀ ਕਹਿਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਅਸੀਂ ਇਕ ਹੋਰ ਕੰਮ ਕੀਤਾ ਹੈ। ਇਹ ਫੈਸਲਾ ਕੀਤਾ ਗਿਆ ਹੈ ਕਿ ਅਗਰ ਕਿਸੇ ਖੇਤ ਮਜ਼ਦੂਰ ਦੇ ਸ਼ਰੀਰ ਦਾ ਕੋਈ ਅੰਗ ਖੇਤੀ ਕਰਦੇ ਕੱਟਿਆ ਜਾਵੇ ਤਾਂ ਉਸ ਨੂੰ ਸਹਾਇਤਾ ਦਿੱਤੀ ਜਾਵੇਗੀ। ਉਸ ਦੇ ਵਾਸਤੇ ਅਸੀਂ ਦਸ ਲੱਖ ਰੁਪਿਆ ਰੱਖਿਆ ਹੈ। ਅਸੀਂ ਤਾਂ ਇਹ ਕਰ ਦਿੱਤਾ ਹੈ ਕਿ ਜੇਕਰ ਕਿਸੇ ਦਾ ਥਰੈਸ਼ਰ ਨਾਲ ਜਾਂ ਹੋਰ ਕਿਸੇ ਤਰ੍ਹਾਂ ਵੀ ਖੇਤੀ ਦਾ ਕੰਮ ਕਰਦਿਆਂ ਜੇਕਰ ਉਂਗਲੀ ਵੀ ਕੱਟੀ ਜਾਵੇ ਤਾਂ ਵੀ ਉਸ ਨੂੰ ਸਰਕਾਰ ਸਹਾਇਤਾ ਦੇਵੇਗੀ, ਕਿਉਂਕਿ ਕਈ ਵਾਰੀ ਉਂਗਲੀ ਦੇ ਕੱਟੇ ਜਾਣ ਨਾਲ ਵੀ ਆਦਮੀ ਠੀਕ ਤਰ੍ਹਾਂ ਕੰਮ ਨਹੀਂ ਕਰ ਸਕਦਾ। ਇਸ ਤਰ੍ਹਾਂ ਅਸੀਂ ਉਂਗਲੀ ਕਟ ਜਾਣ ਤੋਂ ਡੈਥ ਹੋ ਜਾਣ ਤਕ ਸਹਾਇਤਾ ਦਾ ਰੁਪਿਆ ਦੇਣ ਦਾ ਪ੍ਰੋਵੀਜ਼ਨ ਕਰ ਦਿੱਤਾ ਹੈ ਔਰ ਹਰ ਤਰ੍ਹਾਂ ਦੀਆਂ ਕੈਟਾਗਰੀਆਂ ਬਣਾ ਦਿੱਤੀਆਂ ਹਨ, ਕਿ ਇਹ ਅੰਗ ਕੱਟਿਆ ਜਾਵੇ ਤਾਂ ਇਤਨਾ ਰੁਪਿਆ ਔਰ ਇਹ ਕੱਟਿਆ ਜਾਵੇ ਤਾਂ ਇਤਨਾ ਰੁਪਿਆ। ਠੀਕ ਹੈ ਦੋਸਤ ਮੇਰੇ ਨੁਕਤਾਚੀਨੀ ਕਰਦੇ ਹਨ, ਇਹ ਜੰਮ ਜੰਮ ਕਰਨ। ਜੋ ਵੀ ਇਹ ਚੰਗੀ ਗੱਲ ਕਰਨਗੇ ਅਸੀਂ ਉਸ ਨੂੰ ਖਿੜੇ ਮੱਥੇ ਮੰਨਾਂਗੇ ਔਰ ਹੋਰ ਸੁਧਾਰ ਕਰਨ ਦੀ ਫਿਰ ਕੋਸ਼ਿਸ਼ ਕਰਾਂਗੇ। ਮੈਂ ਤਾਂ ਇਸ ਪਾਸੇ ਦੇ ਦੋਸਤਾਂ ਨੂੰ (ਸਰਕਾਰੀ ਬੈਂਚਾਂ ਵਲ ਇਸ਼ਾਰਾ) ਅਤੇ ਸਾਹਮਣੇ ਬੈਠੇ ਦੋਸਤਾਂ ਨੂੰ ਬੇਨਤੀ ਕਰਾਂਗਾ ਕਿ ਆਪਾਂ ਇਨਸਾਨ ਹਾਂ, ਕੋਈ ਗਲਤੀ ਵੀ ਹੋ ਸਕਦੀ ਹੈ, ਕੋਈ ਭੁਲੇਖੇ ਵਿਚ ਗੱਲ ਵੀ ਰਹਿ ਸਕਦੀ ਹੈ, ਇਸ ਲਈ ਤੁਸੀਂ ਸਰਕਾਰ ਨੂੰ ਅੱਛੀਆਂ ਸੁਜੈਸ਼ਨਾਂ ਦਿਓ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਹਿਮ ਪੁਆਇੰਟ ਕਹਿਣ ਲੱਗਾ ਹਾਂ ਕੋਈ ਚਾਰ ਕੁ ਦਿਨ ਹੋਏ ਗਲਾ-ਮਜ਼ਦੂਰਾਂ ਦੀ ਯੂਨੀਅਨ ਆਈ, ਉਨ੍ਹਾਂ ਨੂੰ ਪਹਿਲਾਂ ਸੁਣਦਾ ਹੀ ਕੋਈ ਨਹੀਂ ਸੀ ਪਰ ਮੈਂ ਕਦੇ ਮੁਜ਼ਾਰੇ ਔਰ ਐਜੀਟੇਸ਼ਨਾਂ ਵਿਚ ਬਿਲੀਵ ਨਹੀਂ ਕਰਦਾ। ਮੈਂ ਕਿਹਾ ਕਿ ਯੂਨੀਅਨ ਦਾ ਇਕ ਬੰਦਾ ਆ ਜਾਵੇ ਔਰ ਉਹ ਗੱਲ ਕਰ ਲਵੇ। ਮੈਂ ਇਹ ਠੀਕ ਸੋਚ ਕੇ ਇਕ ਕਮੇਟੀ ਬਣਾ ਦਿੱਤੀ ਔਰ ਉਸ ਦੇ ਵਿਚ ਉਨ੍ਹਾਂ ਗੱਲਾ-ਮਜ਼ਦੂਰਾਂ ਦੇ ਬੰਦੇ ਨੂੰ ਲਿਆ ਔਰ ਫੈਸਲਾ ਕਰ ਦਿੱਤਾ ਔਰ ਉਨ੍ਹਾਂ ਦਾ ਰੇਟ 57 ਪੈਸੇ ਪ੍ਰਤੀ ਕੁਇੰਟਲ ਤੋਂ 67 ਪੈਸੇ ਪ੍ਰਤੀ ਕੁਇੰਟਲ ਕਰ ਦਿੱਤਾ। ਇਸ ਤਰ੍ਹਾਂ ਨਾਲ ਗੱਲਾ ਮਜ਼ਦੂਰਾਂ ਨੂੰ ਕੋਈ 36 ਲੱਖ ਰੁਪਏ ਦਾ ਫਾਇਦਾ ਹੋਵੇਗਾ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਫਿਰ ਇਥੇ ਹੀ ਬੱਸ ਨਹੀਂ ਉਨ੍ਹਾਂ ਦਾ ਇਕ ਨੁਮਾਇੰਦਾ ਬੋਰਡ ਵਿਚ ਨਾਮੀਨੇਟ ਵੀ ਕਰ ਦਿੱਤਾ ਹੈ, ਉਨ੍ਹਾਂ ਦੀ ਯੂਨੀਅਨ ਦਾ ਇਕ ਬੰਦਾ ਬੋਰਡ ਵਿਚ ਵੀ ਪਾ ਦਿੱਤਾ ਹੈ। ਪਰ ਜੇਕਰ ਫਿਰ ਵੀ ਮੇਰੇ ਦੋਸਤ ਮੇਰੇ ਮਨਸ਼ੇ ਤੇ ਸ਼ੱਕ ਕਰਨ ਤਾਂ ਮੈਂ ਮਨ ਤਾਂ ਫਰੋਲ ਕੇ ਵਿਖਾ ਨਹੀਂ ਸਕਦਾ ਲੇਕਿਨ ਇਤਨਾ ਕਹਿ ਸਕਦਾ ਹਾਂ ਕਿ ਸਾਡਾ ਮਨਸ਼ਾ ਠੀਕ ਹੈ, ਕੋਈ ਮੰਦ ਭਾਵਨਾ ਨਹੀਂ ਹੈ। ਜੇਕਰ ਛੋਟਾ ਮੋਟਾ ਕੋਈ ਮੁਲਾਜ਼ਮ ਕੋਈ ਕੁਤਾਹੀ ਕਰਦਾ ਹੈ ਤਾਂ ਦੱਸੋ, ਉਸ ਨੂੰ ਠੀਕ ਕਰਨ ਦਾ ਯਤਨ ਕਰਾਂਗੇ। ਵੈਸੇ, ਡਿਪਟੀ ਸਪੀਕਰ ਸਾਹਿਬ, ਅਸੀਂ ਰੋਜ਼ ਕਹਿੰਦੇ ਵੀ ਹਾਂ, ਤੇ ਪਟਵਾਰੀ ਤੋਂ ਡਰਦੇ ਵੀ ਹਾਂ। ਸੈਕਟਰੀ ਹੈ, ਜਾਂ ਇਨਸਪੈਕਟਰ ਹੈ ਜਾਂ ਪਟਵਾਰੀ ਹੈ, ਇਨ੍ਹਾਂ ਬਾਰੇ ਰੋਜ਼ ਗੱਲਾਂ ਕਰਦੇ ਹਾਂ ਔਰ ਪਟਵਾਰੀ ਤੋਂ ਤਾਂ ਰਾਜੇ ਮਹਾਰਾਜੇ ਵੀ ਡਰਦੇ ਰਹੇ ਹਨ ਪਰ ਜਿਸ ਤਰ੍ਹਾਂ ਕਿ ਮੈਂ ਮਿਸਾਲ ਦਿੱਤੀ ਹੈ, ਜੇਕਰ ਰੋਟੀ ਤੋਂ ਭੁੱਖੇ ਰਹੀਏ ਤਾਂ ਮੌਤ ਵੀ ਹੋ ਸਕਦੀ ਹੈ ਪਰ ਜ਼ਿਆਦਾ ਖਾਈਏ ਤਾਂ ਬਦਹਜ਼ਮੀ

[ਖੇਤੀਬਾੜੀ ਮੰਤਰੀ]

ਹੋ ਜਾਂਦੀ ਹੈ, ਇਸ ਤਰ੍ਹਾਂ ਹੀ ਮੈਂ ਫਿਰ ਕਹਿੰਦਾ ਹਾਂ ਕਿ ਅਸੀਂ ਡੈਮੋਕ੍ਰੇਸੀ ਵਿਚ ਬੈਠੇ ਹਾਂ, ਕਿਤੇ ਵੀ ਕੋਈ ਐਸੀ ਗਲਤ ਗੱਲ ਹੋਵੇ ਉਸ ਨੂੰ ਵੇਖੋ ਕਿ ਉਹ ਠੀਕ ਢੰਗ ਨਾਲ ਹੋਵੇ, ਜੇਕਰ ਫਿਰ ਵੀ ਕੋਈ ਹੋ ਜਾਂਦੀ ਹੈ ਤਾਂ ਆਪਾਂ ਬੈਠ ਕੇ ਸੋਚ ਵਿਚਾਰ ਕਰਕੇ ਠੀਕ ਕਰ ਸਕਦੇ ਹਾਂ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੇਰੇ ਵੀਰਾਂ ਨੇ ਇਲੈਕਸ਼ਨਾਂ ਬਾਰੇ ਕਹੀ ਹੈ, ਇਲੈਕਸ਼ਨਾਂ ਬਾਰੇ ਅੱਛੀ ਸੁਜੈਸ਼ਨ ਹੈ। ਪਰ ਸਾਡਾ ਭੱਜਣ ਦਾ ਕੋਈ ਮਨਸ਼ਾ ਨਹੀਂ ਹੈ, ਇਹ ਸਾਬਤ ਕਰ ਦੇਣਾ। ਸਰਦਾਰ ਉਮਰਾਓ ਸਿੰਘ ਹੋਰੀਂ ਵੀ ਕਾਨੂੰਨ ਲਭਦੇ ਰਹਿੰਦੇ ਹਨ, ਉਹ ਵੀ ਸਾਨੂੰ ਕੋਈ ਪੁਆਇੰਟ ਦੱਸ ਦੇਣ ਜਿੱਥੋਂ ਇਹ ਮਹਿਸੂਸ ਉਨ੍ਹਾਂ ਨੂੰ ਹੁੰਦਾ ਹੋਵੇ ਕਿ ਸਾਡਾ ਮਨਸ਼ਾ ਭੱਜਣ ਦਾ ਜ਼ਾਹਿਰ ਹੁੰਦਾ ਹੈ......

**ਸਰਦਾਰ ਉਮਰਾਓ ਸਿੰਘ** (ਬੈਠੇ ਬੈਠੇ) : ਤੁਸੀਂ ਐਡਵਾਈਜ਼ਰੀ ਕਮੇਟੀ ਨੂੰ ਕੱਢ ਦਿੱਤਾ ਹੈ।

**ਖੇਤੀਬਾੜੀ ਮੰਤਰੀ** : ਹਾਂ ਜੀ, ਮੈਂ ਉਸ ਬਾਰੇ ਵੀ ਦੱਸਦਾ ਹਾਂ। ਜੋ ਪਹਿਲਾਂ ਐਡਵਾਈਜ਼ਰੀ ਕਮੇਟੀ ਸੀ ਜਦੋਂ ਪੰਜਾਬ ਅਤੇ ਹਰਿਆਣਾ ਵੱਖ ਵੱਖ ਨਹੀਂ ਸਨ ਹੋਏ, ਦੋਹਾਂ ਸਟੇਟਾਂ ਦੀ ਇਕੱਠੀ ਸੀ। ਸੰਨ 1966 ਵਿਚ ਪੰਜਾਬ ਅਤੇ ਹਰਿਆਣਾ ਬਣ ਗਏ ਔਰ ਉਸ ਵਿਚ ਜਿਹੜੇ ਮੈਂਬਰ ਸਨ ਉਹ ਵੀ ਕੁਝ ਉਧਰ ਚਲੇ ਗਏ ਔਰ ਕੁਝ ਇਧਰ ਪੰਜਾਬ ਵਿਚ ਰਹਿ ਗਏ। ਜਿਸ ਪਰਪਜ਼ ਵਾਸਤੇ ਉਹ ਕਮੇਟੀ ਬਣੀ ਸੀ ਉਹ ਵੀ ਮੁੱਕ ਗਈ ਔਰ ਉਨ੍ਹਾਂ ਦੀ ਲੋੜ ਨਾ ਰਹੀ ਪਰ ਇਕ ਗੱਲ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕੁਝ ਅਸੀਂ ਹੁਣ ਇਸ ਪੱਖ ਵਿਚ ਕਰ ਰਹੇ ਹਾਂ ਇਹ ਸਾਰਾ ਕੁਝ ਹੀ ਸੰਨ 1974 ਵਿਚ ਇਨ੍ਹਾਂ ਨੇ ਕੀਤਾ ਸੀ ਪਰ ਹਾਈਕੋਰਟ ਨੇ ਫੀਸ ਦਾ ਜੋ ਝਗੜਾ ਸੀ-ਉਸ-ਕਾਰਣ-ਉਸ-ਨੂੰ-ਸਟਰਾਈਕ ਡਾਊਨ ਕਰ ਦਿੱਤਾ ਸੀ। ਜੇਕਰ ਇਹ ਕਹਿਣ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। (ਵਿਘਨ)

ਹੁਣ ਮੇਰੇ ਜਿਹੜੇ ਦੋਸਤ ਇਹ ਕਹਿੰਦੇ ਹਨ ਕਿ ਇਹ ਮਾੜੀ ਗੱਲ ਹੋਈ ਹੈ, ਤੂਫਾਨ ਆ ਗਿਆ ਹੈ, ਇਹ ਠੀਕ ਨਹੀਂ। ਇਹ ਜਿਹੜੀ ਇਨ੍ਹਾਂ ਦੀ ਡੀਵਾਈਡ ਐਂਡ ਰੂਲ ਦੀ ਪਾਲਿਸੀ ਹੈ ਇਸ ਨੂੰ ਹੁਣ ਇਨ੍ਹਾਂ ਨੂੰ ਨਹੀਂ ਵਰਤਣਾ ਚਾਹੀਦਾ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਸ ਪਾਸੇ ਦੇ ਮੈਂਬਰਜ਼ ਆਪਣੇ ਸੁਝਾਵ ਦਿੰਦੇ ਹਨ, ਉਸੇ ਤਰ੍ਹਾਂ ਤੁਸੀਂ ਵੀ ਸੁਝਾਵ ਦਿਓ। ਅਸੀਂ ਉਸ ਤੇ ਗੌਰ ਕਰਾਂਗੇ ਔਰ ਇਥੇ ਵੜੇ ਭਰਾ ਅਤੇ ਛੋਟੇ ਭਰਾ ਦੀ ਤਰ੍ਹਾਂ ਮਿਲ ਕੇ ਗਲ ਕਰੀਏ। ਮੈਂ ਇਕ ਗਲ ਸਰਦਾਰ ਉਮਰਾਓ ਸਿੰਘ ਜੀ ਨੂੰ ਫਿਰ ਕਹਿੰਦਾ ਹਾਂ ਕਿ ਕਿਸਾਨ ਦੇ ਮਨ ਵਿਚ ਕਦੇ ਇਹ ਗੱਲ ਨਹੀਂ ਹੁੰਦੀ ਕਿ ਲੜਾਓ ਤੇ ਰਾਜ ਕਰੋ। ਉਹ ਤਾਂ ਹਮੇਸ਼ਾ ਸੱਚਾ ਸੁੱਚਾ ਹੁੰਦਾ ਹੈ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਹੁਣ ਇਨ੍ਹਾਂ ਨੂੰ ਇਸ ਤੇ ਕੋਈ ਖਦਸ਼ਾ ਨਹੀਂ ਹੋਣਾ ਚਾਹੀਦਾ ਅਤੇ ਯੂਨਾਨੀਮਸਲੀ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ ਤਾਕਿ ਪੰਜਾਬ ਦੀ ਬੇਹਤਰੀ ਹੋ ਸਕੇ।

**Mr. Deputy Speaker :** Question is—

That the Punjab Agricultural Produce Markets (Second Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause. If the House agrees, I will put all the Clauses together to the vote of the House.

(*Voices : yes, Yes.*)

**Clauses 2, 3, 4, 5, 6, 7, 8, 9, 10 and 1**

**Mr. Deputy Speaker** : Question is—

That Clauses 2, 3, 4, 5, 6, 7, 8, 9, 10 and 1 stand of part of the Bill.

*The motion was carried.*

**Title**

**Mr. Deputy Speaker** : Question is—

That Title be the Title of the Bill.

*The motion was carried.*

**Agriculture Minister (Sardar Balwinder Singh Bhunder)**: Sir, I beg to move—

**That the Punjab Agricultrual Produce Markets (Second Amendment) Bill be passed.**

**Mr. Deputy Speaker** : Motion moved—

**That the Punjab Agricultural Produce Markets (Second Amendment) Bill be passed.**

**Mr. Deputy Speaker** : Question is—

**That the Punjab Agricultural Produce Markets (Second Amendment) Bill be passed.**

*The motion was carried*

---

## THE PUNJAB STATE LEGISLATURE MEMBERS (PENSION AND MEDICAL FACILITIES REGULATION) AMENDMENT BILL, 1979

**Industries Minister (Shri Balramji Dass Tandon)**: Sir, I beg to introduce the Punjab State Legislature Members (Pension and Medical Facilities Regulation) Amendment Bill.

Sir, I also beg to move—

**That the Punjab State Legislature Members (Pension and Medical Facilities Regulation) Amendment Bill be taken into consideration at once.**

**Mr. Deputy Speaker** : Motion moved—

**That the Punjab State Legislature Members (Pension and Medical Facilities Regulation) Amendment Bill be taken into consideration at once.**

**ਡਾਕਟਰ ਕੇਵਲ ਕ੍ਰਿਸ਼ਨ**(ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਕੋਈ ਮਖਾਲਫ਼ਤ ਤਾਂ ਨਹੀਂ ਕਰਨੀ ਕਿਉਂਕਿ ਇਹ ਬਿਲ ਬੜਾ ਚੰਗਾ ਹੈ। ਇਸ ਵਿਚ ਜਿਹੜੀ 3 ਮਹੀਨੇ ਦੀ ਟੈਨਿਓਰ ਵਿੱਚ ਕਮੀ ਸੀ ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਇਹ ਅੱਛੀ ਗੱਲ ਹੈ। ਪਰ ਇਕ ਗੱਲ ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ, ਜਿਸ ਵੇਲੇ ਇਹ ਪੈਨਸ਼ਨ ਦਾ ਬਿਲ ਪਾਸ ਕੀਤਾ ਗਿਆ ਸੀ ਤਾਂ ਉਸ ਵੇਲੇ ਇਸ ਸਰਕਾਰ ਦੇ ਬਹੁਤ ਸਾਰੇ ਮੈਂਬਰਾਂ ਨੇ ਇਸ ਦੀ ਮੁਖਾਲਫ਼ਤ ਕੀਤੀ ਸੀ ਅਤੇ ਪਬਲਿਕ ਵਿਚ ਜਾ ਕੇ ਕਿਹਾ ਸੀ ਕਿ ਮੈਂਬਰਾਂ ਨੇ ਆਪਣੇ ਆਪ ਨੂੰ ਫਾਇਦਾ ਪਹੁੰਚਾਉਣ ਲਈ ਇਸ ਦਾ ਬੋਝ ਪਬਲਿਕ ਤੇ ਪਾ ਦਿੱਤਾ ਹੈ। ਪਰ ਸਾਨੂੰ ਅੱਜ ਖੁਸ਼ੀ ਹੈ ਕਿ ਜਿਨ੍ਹਾਂ ਨੇ ਉਸ ਵੇਲੇ ਇਸ ਦੀ ਮੁਖਾਲਫ਼ਤ ਕੀਤੀ ਸੀ ਉਨ੍ਹਾਂ ਨੇ ਅੱਜ ਇਸ ਨੂੰ ਵੈਲਕਮ ਹੀ ਨਹੀਂ ਕੀਤਾ ਬਲਕਿ ਇਸ਼ ਨੂੰ ਹੋਰ ਪੱਕਾ ਕੀਤਾ ਹੈ। ਜਿਹੜੇ ਇਸ ਨੂੰ ਗਲਤ ਕਹਿੰਦੇ ਸਨ ਉਹ ਇਸ ਨੂੰ ਸਮਝਣ ਲਗ ਪਏ ਹਨ। ਮੈਨੂੰ ਖੁਸ਼ੀ ਹੈ ਕਿ ਹੁਣ ਐਮ. ਐਲ. ਏ. ਰਿਟਾਇਰ

[ਡਾਕਟਰ ਕੇਵਲ ਕ੍ਰਿਸ਼ਨ]

ਹੋਣ ਤੋਂ ਬਾਅਦ ਧੱਕੇ ਨਹੀਂ ਖਾਂਦਾ ਰਹੇਗਾ । ਉਸ ਨੂੰ ਕੁਝ ਮਦਦ ਮਿਲੇਗੀ। ਇਸ ਦੇ ਨਾਲ ਹੀ ਮੈਂ ਕੁਝ ਸ਼ਬਦ ਇਨ੍ਹਾਂ ਲਈ ਕਹਿਣਾ ਚਾਹੁੰਦਾ ਹਾਂ:

"ਵੋ ਪਾਕਬਾਜ਼ ਜਿਨ ਪਰ ਜ਼ਮਾਨੇ ਕੋ ਨਾਜ਼ ਥਾ,
ਘਬਰਾ ਕਰ ਜ਼ਿੰਦਗੀ ਸੇ ਗੁਨਾਹਗਾਰ ਬਨ ਗਏ।
ਕਹਿਤੇ ਥੇ ਜੁਰਮ ਜੋ ਨਿਲਾਮੇ ਜਿਸਮ ਕੋ,
ਹੈਰਤ ਹੈ ਵੋ ਭੀ ਖਰੀਦਾਰ ਬਨ ਗਏ।"

**ਉਦਯੋਗ ਮੰਤਰੀ** (ਸ਼੍ਰੀ ਬਲਰਾਮ ਜੀ ਦਾਸ ਟੰਡਨ): ਡਿਪਟੀ ਸਪੀਕਰ ਸਾਹਿਬ, ਇਸ ਬਿਲ ਤੇ ਕੋਈ ਗੱਲ ਕਹਿਣ ਵਾਲੀ ਤਾਂ ਨਹੀਂ ਸੀ। ਬਾਕੀ ਡਾਕਟਰ ਸਾਹਿਬ ਨੇ ਜੋ ਗੱਲ ਕਾਤੀ ਹੈ ਉਸ ਦੀ, ਮੈਂ ਸਮਝਦਾ ਹਾਂ ਕਿ, ਕੋਈ ਜ਼ਰੂਰਤ ਨਹੀਂ ਸੀ। ਜੇ ਮੈਂ ਡਾਕਟਰ ਸਾਹਿਬ ਦੀਆਂ ਗੱਲਾਂ ਦੀ ਡੀਟੇਲ ਵਿਚ ਜਾਵਾਂ ਤਾਂ ਸਮਾਂ ਬਹੁਤ ਲਗੇਗਾ। ਇਸ ਲਈ ਮੈਂ ਇਸ ਡੀਟੇਲ ਵਿਚ ਤਾਂ ਨਹੀਂ ਜਾਣਾ ਚਾਹੁੰਦਾ ਕਿ ਕਿਉਂ ਉਸ ਵੇਲੇ ਮੁਖਾਲਫ਼ਤ ਹੋਈ ਸੀ। ਹੁਣ ਇਹ ਬਿਲ ਲਿਆਉਣ ਦੀ ਇਸ ਲਈ ਲੋੜ ਪਈ ਕਿਉਂਕਿ 3-4 ਅਸੈਂਬਲੀਆਂ ਇਸ ਕਿਸਮ ਦੀਆਂ ਸਨ ਜਿਨ੍ਹਾਂ ਵਿਚ 2-4 ਮਹੀਨੇ ਦੇ ਫ਼ਰਕ ਨਾਲ ਕਈ ਮੈਂਬਰ ਇਸ ਤੋਂ ਡੀਬਾਰ ਹੋ ਜਾਂਦੇ ਸਨ। ਇਹ ਠੀਕ ਨਹੀਂ ਸੀ ਲਗਦਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਹੁਣ ਇਸ ਬਿਲ ਨੂੰ ਪਾਸ ਕੀਤਾ ਜਾਵੇ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਮੋਸ਼ਨ ਸਦਨ ਦੀ ਰਾਏ ਲਈ ਪੇਸ਼ ਕਰਨੀ ਸ਼ੁਰੂ ਕੀਤੀ ਤਾਂ ਸਰਦਾਰ ਦਲੀਪ ਸਿੰਘ ਪਾਂਧੀ ਬੋਲਣ ਲਈ ਖੜੇ ਹੋਏ)।

**ਸ੍ਰੀ ਡਿਪਟੀ ਸਪੀਕਰ**: ਪਾਂਧੀ ਸਾਹਿਬ, ਨਾਟ ਅਲਾਊਡ। ਹੁਣ ਤੁਸੀਂ ਬੈਠ ਜਾਓ। ਪਹਿਲੇ ਤੁਹਾਨੂੰ ਬੋਲਣਾ ਚਾਹੀਦਾ ਸੀ। ਉਸ ਵੇਲੇ ਤੁਸੀਂ ਨਹੀਂ ਬੋਲੇ। ਹੁਣ ਤੁਸੀਂ ਲਾਸਟ ਸਟੇਜ ਤੇ ਬੋਲ ਲੈਣਾ।

Question is—

**That the Punjab State Legislature Members (Pension and Medical Facilities Regulation) Amendment Bill be taken into consideration at once.**

*The motion was carried.*

**Mr. Deputy Speaker** : Now the House will proceed to consider the Bill Clause by Clause. If the House agrees, I will put all the Clauses together to the vote of the House.

(*Voices* : *Yes, yes*)

**Clauses 2 and 1**

**Mr. Deputy Speaker** : Question is—

The Clauses 2 and 1 stand part of the Bill.

*The motion was carried.*

**Title**

**Mr. Deputy Speaker:** Question is—

That Title be the Title of the Bill.

*The motion was carried*

**Industries Ministers (Shri Balramji Dass Tandon):** Sir, I beg to move—

**That the Punjab State Legislature Members (Pension and Medical Facilities Regulation) Amendment Bill be passed.**

**Mr. Deputy Speaker** : Motion moved—

**That the Punjab State Legislature Members (Pension and Medical Facilities Regulation) Amendment Bill be passed.**

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਕ ਛੋਟੀ ਜਿਹੀ ਇਨਫਰਮੇਸ਼ਨ ਲੈਣੀ ਸੀ। ਉਹ ਇਹ ਹੈ ਕਿ ਜਦੋਂ ਮੈਂਬਰ ਦਿੱਲੀ ਵਿਚ ਬਤੌਰ ਮੀਟਿੰਗ ਅਟੈਂਡ ਕਰਨ ਜਾਂਦੇ ਹਨ ਤਾਂ ਉਥੇ ਰੈਸਟ ਹਾਊਸਿਜ਼ ਵਿਚ ਕਰਾਇਆ ਬਹੁਤ ਘੱਟ ਚਾਰਜ ਕੀਤਾ ਜਾਂਦਾ ਹੈ ਪਰ ਜਦੋਂ ਅਸੀਂ ਕਦੇ ਹੋਰ ਕੰਮ ਕਰਨ ਲਈ ਜਾਂਦੇ ਹਾਂ ਤਾਂ ਕਰਾਇਆ ਜ਼ਿਆਦਾ ਚਾਰਜ ਕੀਤਾ ਜਾਂਦਾ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਕ ਮੈਂਬਰ ਨੂੰ ਹਮੇਸ਼ਾਂ ਡਿਊਟੀ ਤੇ ਹੀ ਟਰੀਟ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਇਸ ਦਾ ਇਸ ਬਿਲ ਦੇ ਨਾਲ ਕੋਈ ਤੁਅੱਲਕ ਨਹੀਂ। ਤੁਸੀਂ ਬੈਠੋ।

**Mr. Deputy Speaker**: Question is—

**That the Punjab State Legislature Members (Pension and Medical Facilities Regulation) Amendment Bill be passed.**

*The motion was carried.*

## THE PUNJAB STATE LEGISLATURE MEMBERS (PENSION AND MEDICAL FACILITIES REGULATION) SECOND AMENDMENT BILL, 1979.

**Industries Minister (Shri Balramji Dass Tandon):** Sir, I beg to introduce the Punjab State Legislature Members (Pension and Medical Facilities Regulation) Second Amendment Bill.

Sir, I also beg to move—

**That the Punjab State Legislature Members (Pension and Medical Facilities Regulation) Second Amendment Bill be taken into consideration at once.**

**Mr. Deputy Speaker** : Motion moved—

**That the Punjab State Legislature Members (Pension and Medical Facilities Regulation) Second Amendment Bill be taken into consideration at once.**

**Mr. Deputy Speaker:** Question is—

**That the Punjab State Legislature Members (Pension and Medical Facilities Regulation) Second Amendment Bill be taken into consideration at once.**

*The motion was carried.*

**Mr. Deputy Speaker** : Now the House will proceed to consider the Bill Clause by Clause. If the House agrees, I will put all the Clauses together to the vote of the House.

(*Voices* : *Yes, yes*).

**Clauses 2 and 1**

**Mr. Deputy Speaker:** Question is—

That Clauses 2 and 1 stand part of the Bill.

*The motion was carried.*

**Title**

**Mr. Deputy Speaker:** Question is—

That Title be the Title of the Bill.

*The motion was carried.*

**Industries Minister** (Shri Balramji Dass Tandon) Sir, I beg to move—

That the Punjab State Legislature Members (Pension and Medical Facilities Regulation) Second Amendment Bill be passed.

**Mr. Deputy Speaker** : Motion moved.—

That the Punjab State Legislature Members (Pension and Medical Facilities Regulation) Second Amendment Bill be passed.

**Mr. Deputy Speaker**: Question is—

That the Punjab State Legislature Members (Pension and Medical Facilities Regulation) Second Amendment Bill be passed.

*The motion was carried.*

## THE PUNJAB LEGISLATORS (ALLOWANCES AND AMENITIES) MODIFICATION BILL, 1979

**Industries Minister (Shri Balramji Dass Tandon)**: Sir, I beg to introduce the Punjab Legislators (Allowances and Amenities) Modification Bill.

Sir, I also beg to move—

That the Punjab Legislators (Allowances and Amenities) Modification Bill be taken into consideration at once.

**Mr. Deputy Speaker**: Motion moved—

That the Punjab Legislators (Allowances and Amenities) Modification Bill be taken into consideration at once.

Comrade Satya Pal Dang has given notice of a motion that the Bill be circulated for the purpose of eliciting opinion thereon upto the 31st August, 1979.

If the House agrees, it may be deemed to have been read and moved.

(*Voices: Yes, yes.*)

**Mr. Deputy Speaker**: Both these motions will be discussed together and voted upon separately. If the House agrees, notices of amendments received to various Clauses of this Bill may also be deemed to have been read and moved.

(*Voices : Yes, yes.*)

**Comrade Satya Pal Dang**: That the Punjab Legislators (Allowances and Amenities) Modification Bill, 1979, be circulated for the purpose of eliciting opinion thereon upto the 31st August, 1979.

### Clause 2

1. **(i) Giani Arjan Singh Litt**
   **(ii) Sardar Sant Singh**
   **(iii) Sardar Hari Singh**
   **(iv) Sardar Gurdev Singh Shant**
   : That in clause (d), *for* part (a) *for* the proposed section 4-C(1), *substitute* the following :—

   "(a) a sum of money not exceeding one lac rupees for building or purchasing a house ;".

2. **(i) Giani Arjan Singh Litt**
   **(ii) Sardar Sant Singh**
   **(iii) Sardar Hari Singh**
   **(iv) Sardar Gurdev Singh Shant**
   : That in clause (d) in part (b) of the proposed section 4-C(1) line 1, for "thirty five" *substitute* "forty".

9, (i) Giani Arjan Singh Litt
(ii) Sardar Sant Singh
(iii) Sardar Hari Singh
(iv) Sardar Gurdev Singh Shant
:That in clause (c), for the provisos to the proposed clause (a) of sub-section (1) of section 4-B, the following shall be substituted :—

"Provided that during the course of a financial year any journey may also be performed within India by an air-conditioned coach or by air and in that event an amount equivalent to the expense incurred on such journey shall be reimbursed to the Member and the amount so reimbursed shall be adjusted against his entitlement to travel by rail and consequently his maximum aggregate distance of travel admissible shall stand reduced by such distance as could be travelled by rail on a first class railway ticket purchased with such an amount. in accordance with the railway tariffs in force at the time when the journey was performed ; and".

13, **Comrade Baldev Singh Loomba** :

That in clause (d), in part (a) of the proposed section 4-C(1), line 2, *between* ":" and "or" insert "provided that the Member does not already have a house in any part of Punjab either in his own name, or in the name of his wife or any of his sons or any of his unmarried daughters".

Clause 4

3, (i) Giani Arjan Singh Litt
(ii) Sardar Sant Singh
(iii) Sardar Hari Singh
(iv) Sardar Gurdev Singh Shant
:That in clause (c), for part (a) of the proposed section 5-C(1) *substitute* the following :—

"(a) a sum of money not exceeding one lac rupees for building or purchasing a house".

4, (i) Giani Arjan Singh Litt
(ii) Sardar Sant Singh
(iii) Sardar Hari Singh
(iv) Sardar Gurdev Singh Shant
:That in clause (c), in part (b) of the proposed section 5-C(1), line 1, *for* "thirty-five" *substitute* "forty".

10. (i) Giani Arjan Singh Litt
(ii) Sardar Sant Singh
(iii) Sardar Hari Singh
(iv) Sardar Gurdev Singh Shant
:In clause (b), for the provisos to the proposed section 5-B, the following shall be *substituted.*

"Provided that during the course of a financial year any journ y may also be performed within India by an air-conditioned coach or by air and in that event an amount equivalent to the expense incurred on such journey shall be reimbursed to the Deputy Minister and the amount so reimbursed shall be adjusted against his entitlement to travel by rail and consequently his maximum aggregate distance of travel admissible shall stand reduced by such distance as could be travelled by rail on a first class railway ticket purchased with such an amount in accordance with the railway tariffs in force at the time when the journey was performed, " and"

Clause 5

5. (i) Giani Arjan Singh Litt
(ii) Sardar Sant Singh
(iii) Sardar Hari Singh
(iv) Sardar Gurdev Singh Shant
:That clause (c) *for* part (a) of the proposed section 4(1), *substitute* the following :—

"(a) a sum of money not exceeding one lac rupees for building or purchasing a house",

[Mr. Deputy Speaker]

**6. (i) Giani Arjan Singh Litt**
**(ii) Sardar Sant Singh**
**(iii) Sardar Hari Singh**
**(iv) Sardar Gurdev Singh Shant** } : That in clause (c), in part b of the proposed section 4(1), line 1 ,*for* "thirty five" substitute "forty".

**11. (i) Giani Arjan Singh Litt**
**(ii) Sardar Sant Singh**
**(iii) Sardar Hari Singh**
**(iv) Sardar Gurdev Singh Shant** } In clause (b), for the provisos to proposed section 3-B, the following shall be substituted :—

"Provided that during the course of a financial year any journey may also be performed within India by an air-conditioned coach or by air and in that event an amount equivalent to the expense incurred on such journey shall be reimbursed to the Speaker or the Deputy Speaker, as the case may be, and the amount so reimbursed shall be adjusted against his entitlement to travel by rail and consequently his maximum aggregate distance of travel admissible shall stand reduced by such distance as could be travelled by rail on a first class railway ticket purchased with such an amount, in accorance with the railway tariffs inforce at the time when the journey was performed".

**Clause 6**

**7. (i) Giani Arjan Singh Litt**
**(ii) Sardar Sant Singh**
**(iii) Sardar Hari Singh**
**(iv) Sardar Gurdev Singh Shant** } That in clause (c), for part (a) of the proposed section 2 D (1), substitute the following :—

"(a) a sum of money not exceeding one lac rupees for building or purchasing a house;".

**8. (i) Giani Arjan Singh Litt**
**(ii) Sardar Sant Singh**
**(iii) Sardar Hari Singh**
**(iv) Sardar Gurdev Singh Shant** } That in clause (c), in part (b) of the proposed section 2-D, line 1, *for* "thirty five" substitute "forty".

**12. (i) Giani Arjan Singh Litt**
**(ii) Sardar Sant Singh**
**(iii) Sardar Hari Singh**
**(iv) Sardar Gurdev Singh Shant.** } In clause (b), for the provisos to the proposed section 2-BB, the following shall be *substituted.*—

"Provided that during the course of a financial year any journey may also be performed within India by an air-conditioned coach or by air and in that event an amount equivalent to the expense incurred on such journey shall be reimbursed to the Minister and the amount so reimbursed shall be adjusted against his entitlement to travel by rail and consequently his maximum aggregate distance of travel admissible shall stand reduced by such distance as could be travelled by rail on a first class railway ticket purchased with such an amount, in accordance with the railway tariffs in force at the time when the journey was performed:"

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਰੂਲਜ਼ ਆਫ ਪ੍ਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਹਨ, ਤੁਸੀਂ ਐਗਰੀ ਕਰੋਗੇ ਕਿ ਉਨ੍ਹਾਂ ਨੂੰ ਸਾਨੂੰ ਪੂਰੀ ਤਰ੍ਹਾਂ ਨਾਲ ਲਾਗੂ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਬਮਿਸ਼ਨ ਕਰਾਂਗਾ ਕਿ ਜਦੋਂ ਕੋਈ ਬਿਲ ਆਵੇ, ਜਿਸ ਬਿਲ ਰਾਹੀਂ ਲੈਜਿਸ-ਲੇਟਰਜ਼ ਨੂੰ ਆਪਣੇ ਲਈ ਬਹੁਤ ਸਾਰੀਆਂ ਫੈਸਿਲਿਟੀਜ਼ ਵਧਾਉਣੀਆਂ ਹਨ, ਉਸ ਵੇਲੇ ਬਹੁਤ

ਜ਼ਰੂਰੀ ਹੋ ਜਾਂਦਾ ਹੈ ਕਿ ਇਹ ਰੂਲਜ਼ ਆਫ਼ ਪ੍ਰੋਸੀਜਰ ਲੈਟਰ ਐਂਡ ਸਪ੍ਰਿਟ ਦੋਨਾਂ ਵਿਚ ਆਬਜ਼ਰਵ ਕੀਤੇ ਜਾਣ। ਮੈਂ ਬੇਨਤੀ ਕਰਾਂਗਾ ਕਿ ਇਹ ਬਿਲ ਜਿਹੜਾ ਲਿਆਂਦਾ ਗਿਆ ਹੈ ਇਹ ਇਨ੍ਹਾਂ ਰੂਲਜ਼ ਦੀ ਗਰਾਸ ਵਾਇਓਲੇਸ਼ਨ ਵਿਚ ਲਿਆਂਦਾ ਗਿਆ ਹੈ ਔਰ ਅਗਰ ਵਾਇਓਲੇਸ਼ਨ ਨੂੰ ਸਾਹਮਣੇ ਰਖਕੇ, ਇਸ ਬਿਲ ਨੂੰ ਪਿੱਛੇ ਨਹੀਂ ਪਾਉਂਦੇ ਤਾਂ ਇਸ ਵਿਚ ਸਾਡੇ ਹਾਊਸ ਦੀ ਲੋਕਾਂ ਵਿਚ ਇਜ਼ਤ ਵਧੇਗੀ ਨਹੀਂ। ਮੈਂ ਰੂਲ 115 ਵਲ ਤੁਹਾਡਾ ਧਿਆਨ ਦਿਵਾਉਂਦਾ ਹਾਂ:--

"Any member desiring to move for leave to introduce a Bill shall give fifteen days' notice of his intention and shall, together with his notice, submit a copy of the Bill and a full Statement of Objects and Reasons :

Provided that the Speaker may, for sufficient reasons, allow the motion for leave to introduce a Bill to be made at shorter notice."

ਡਿਪਟੀ ਸਪੀਕਰ ਸਾਹਿਬ, ਇਹ ਬਿਲ ਕਦੋਂ ਲਿਆਂਦਾ ਗਿਆ ਸਾਡੇ ਸਾਹਮਣੇ ? ਇਹ ਅੱਜ ਤਕ ਗਜ਼ੱਟ ਵਿਚ ਨਹੀਂ ਛਪਿਆ ਔਰ ਅੱਜ ਤੋਂ ਦੋ ਦਿਨ ਪਹਿਲਾਂ ਇਹ ਬਿਲ ਇਨਕੰਪਲੀਟ ਫਾਰਮ ਵਿਚ ਸੀ, ਜਿਸ ਖਰੜੇ ਨਾਲ ਕੋਈ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਨਹੀਂ ਸਨ। ਜਿਸ ਨਾਲ ਕੋਈ ਫਾਈਨੈਨਸ਼ਲ ਮੈਮੋਰੰਡਮ ਨਹੀਂ ਸੀ। ਇਹ ਖਰੜਾ ਸਾਨੂੰ ਡਾਕ ਰਾਹੀਂ ਮਿਲਿਆ। ਬਿਲ ਦਾ ਖਰੜਾ ਅੱਜ ਸਦਨ ਵਿਚ ਮਿਲਿਆ। ਰੂਲਜ਼ ਕਹਿੰਦੇ ਹਨ ਕਿ 15 ਦਿਨ ਦਾ ਨੋਟਿਸ ਮਿਲਣਾ ਚਾਹੀਦਾ ਹੈ ਔਰ ਅਗਰ ਸ਼ਾਰਟਰ ਨੋਟਿਸ ਲੈਣਾ ਹੈ ਤਾਂ, ਡਿਪਟੀ ਸਪੀਕਰ ਸਾਹਿਬ, ਉਸ ਲਈ ਸਫੀਸ਼ੈਂਟ ਰੀਜ਼ਨਜ਼ ਹੋਣ ਕਿ ਕੀ ਰੀਜ਼ਨਜ਼ ਹਨ। ਪਰ ਕੋਈ ਪਹਿਲਾਂ ਨੋਟਿਸ ਨਹੀਂ ਦਿੱਤਾ ਗਿਆ ਔਰ ਕੋਈ ਸਫੀਸ਼ੈਂਟ ਰੀਜ਼ਨਜ਼ ਨਹੀਂ ਦਿੱਤੇ ਗਏ। ਮੈਂ ਤੁਹਾਡਾ ਇਕ ਹੋਰ ਪਾਸੇ ਧਿਆਨ ਦਿਵਾਉਣਾ ਚਾਹੁੰਦਾ ਹਾਂ। ਜੇ, ਡਿਪਟੀ ਸਪੀਕਰ ਸਾਹਿਬ, ਸਮਝਣ ਕਿ 15 ਦਿਨ ਦਾ ਨੋਟਿਸ ਨਹੀਂ ਚਾਹੀਦਾ ਤਾਂ ਉਸ ਨੂੰ ਵੇਵ ਕਰਨ ਵਾਸਤੇ ਰੂਲ 122 ਅਧੀਨ ਇਕ ਸਿਲੈਕਟ ਕਮੇਟੀ ਬਣਾਉਣੀ ਚਾਹੀਦੀ ਹੈ। ਉਸ ਲਈ ਜਿਹੜੀ ਬੇਸਿਕ ਅਮੈਂਡਮੈਂਟ ਦੇਣੀ ਹੈ ਬਿਲ ਵਿਚ ਉਸ ਲਈ 5 ਦਿਨਾਂ ਦਾ ਨੋਟਿਸ ਚਾਹੀਦਾ ਹੈ। ਇਥੇ ਤਾਂ 5 ਦਿਨ ਵੀ ਨਹੀਂ ਹਨ। ਇਹ ਅੱਜ ਸਦਨ ਦੀ ਮੇਜ਼ ਤੇ ਰਖਿਆ ਗਿਆ ਹੈ ਹੁਣ ਤੁਹਾਡਾ ਧਿਆਨ ਮੈਂ ਰੂਲ 118 ਵਲ ਦਿਵਾਉਣਾ ਚਾਹੁੰਦਾ ਹਾਂ (ਵਿਘਨ)

**ਸ੍ਰੀ ਡਿਪਟੀ ਸਪੀਕਰ**: ਡਾਂਗ ਸਾਹਿਬ, ਤੁਹਾਡੀ ਇਨਫਰਮੇਸ਼ਨ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਨੋਟਿਸ 27 ਤਾਰੀਖ ਨੂੰ ਸਰਕੂਲੇਟ ਹੋ ਗਿਆ ਸੀ।

**ਕਾਮਰੇਡ ਸੱਤ ਪਾਲ ਡਾਂਗ**: 27 ਤਰੀਖ ਨੂੰ ਪੋਸਟ ਕੀਤਾ ਗਿਆ। ਉਹ ਕਿਸੇ ਨੂੰ 28 ਤਾਰੀਖ ਨੂੰ ਔਰ ਕਿਸੇ ਨੂੰ 29 ਤਾਰੀਖ ਨੂੰ ਮਿਲਿਆ ਅਤੇ ਉਹ ਵੀ ਇਨ-ਕੰਪਲੀਟ ਮਿਲਿਆ ਕਿਉਂਕਿ ਉਸ ਵਿਚ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਨਹੀਂ ਸਨ। ਇਹ 27 ਜਾਂ 28 ਤਾਰੀਖ ਨੂੰ ਸਾਨੂੰ ਪੋਸਟ ਕੀਤਾ ਗਿਆ ਔਰ ਸਾਨੂੰ ਘਰਾਂ ਵਿਚ 2 ਦਿਨ ਪਹਿਲਾਂ ਮਿਲਿਆ ਉਹ ਵੀ ਇਨ-ਕੰਪਲੀਟ ਹੈ ਜਿਸ ਵਿਚ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਨਹੀਂ ਹਨ।

Will you allow this gross violation of the Rules where the Members want to benefit themselves ? Now I draw your attention to Rule 118 of the Rules of Procedure and Conduct of Business in the Punjab Vidhan Sabha (Punjab Legislative Assembly) which reads as under :—

"(1) A Bill involving expenditure shall be accompanied by a financial memorandum which shall invite particular attention to the clauses involving expenditure and shall also give an estimate of the recurring and non-recurring expenditure involved in case the Bill is passed into law.

[ਕਾਮਰੇਡ ਸੱਤ ਪਾਲ ਡਾਂਗ]

(2) Clauses or provisions in Bills involving expenditure from public funds shall be printed in thick type or in italics :

Provided that where a clause in a Bill involving expenditure is not printed in thick type or in italics, the Speaker may permit the member-in-charge of the Bill to bring such clauses to the notice of the House."

ਡਿਪਟੀ ਸਪੀਕਰ ਸਾਹਿਬ, ਮੇਜਟ ਕਰੂਸ਼ੀਅਲ ਚੀਜ਼ ਜਿਹੜੀ ਇਸ ਬਿਲ ਵਿਚ ਹੈ, ਉਹ ਇਹ ਹੈ ਕਿ ਇਸ ਰਾਹੀਂ ਜੋ ਖਰਚਾ ਹੋਣਾ ਹੈ, ਉਸ ਬਾਰੇ ਦਸਿਆ ਜਾਏ ਕਿ ਕਿਹੜੀ ਕਲਾਜ਼ ਵਿਚ ਐਕਸਪੈਂਡੀਚਰ ਇਨਵਾਲਵਡ ਹੈ। ਦੂਜੀ ਅਸੈਂਸ਼ੀਅਲ ਚੀਜ਼ ਇਹ ਹੈ ਕਿ ਐਸਟੀਮੇਟ ਦਿੱਤਾ ਜਾਏ ਕਿ ਕਿੰਨਾਂ ਖਰਚਾ ਕੀਤਾ ਜਾਏਗਾ। ਅੱਜ ਜੋ ਖਰੜਾ ਦਿੱਤਾ ਗਿਆ ਹੈ, ਉਸ ਵਿਚ ਲਿਖਿਆ ਹੈ ਕਿ ਐਸਟੀਮੇਟਸ ਨਹੀਂ ਲਗਾਏ ਜਾ ਸਕਦੇ। ਕਾਂਸਟੀਚੂਐਂਸੀ ਅਲਾਊਂਸ ਪਹਿਲਾਂ ਸਵਾ ਦੋ ਸੌ ਰੁਪਏ ਤੋਂ 300 ਰੁਪਏ ਕੀਤਾ। ਫਿਰ ਹੁਣ 300 ਰੁਪਏ ਤੋਂ 500 ਰੁਪਏ ਕੀਤਾ ਜਾ ਰਿਹਾ ਹੈ। ਇਹ ਕਿਉਂ ਨਹੀਂ ਐਸਟੀਮੇਟਸ ਲਗਾ ਸਕਦੇ ਕਿ ਇਸ ਵਿਚ ਕਿੰਨਾ ਖਰਚਾ ਹੋਣਾ ਹੈ। ਅੱਗੇ ਕਹਿੰਦੇ ਹਨ ਕਿ ਹਰ ਮੈਂਬਰ ਨੂੰ 50,000 ਰੁਪਏ ਮਕਾਨ ਬਣਾਉਣ ਵਾਸਤੇ ਕਰਜ਼ਾ ਦਿੱਤਾ ਜਾ ਸਕਦਾ ਹੈ। ਇਸ ਵਿਚ ਇਹ ਨਹੀਂ ਲਿਖਿਆ ਕਿ ਜਿਸ ਦਾ ਮਕਾਨ ਅੱਗੇ ਨਹੀਂ ਹੈ, ਉਸ ਨੂੰ ਇਹ ਕਰਜ਼ਾ ਦਿੱਤਾ ਜਾਏਗਾ। ਜੇ 117 ਮੈਂਬਰਾਂ ਵਿਚੋਂ 100 ਮੈਂਬਰ ਕਰਜ਼ਾ ਲੈ ਗਏ ਤਾਂ ਅੰਦਾਜ਼ਾ ਲਗਾ ਸਕਦੇ ਹੋ ਕਿ ਕਿੰਨਾ ਖਰਚਾ ਹੋ ਸਕਦਾ ਹੈ। ਫਿਰ ਕਾਰ ਖਰੀਦਣ ਲਈ 35,000 ਰੁਪਏ ਮਿਲ ਸਕਦੇ ਹਨ। ਇਸ ਬਾਰੇ ਐਸਟੀਮੇਟਸ ਕਿਉਂ ਨਹੀਂ ਲਗਾ ਸਕਦੇ। ਟੈਲੀਫੋਨ ਲਈ ਅੱਗੇ 300 ਰੁਪਏ ਮਹੀਨਾ ਸੀ ਅਤੇ ਹੁਣ ਕਹਿ ਦਿੱਤਾ ਹੈ ਕਿ 3,600 ਰੁਪਏ ਸਾਲ ਦਾ ਦਿੱਤਾ ਜਾਏਗਾ। ਅੱਗੇ 300 ਰੁਪਏ ਮਹੀਨਾ ਦੇ ਹਿਸਾਬ ਨਾਲ ਅਗਰ ਖਰਚ ਕਿਸੇ ਮਹੀਨੇ ਨਾ ਹੋਵੇ ਤਾਂ ਉਸ ਦੀ ਬੱਚਤ ਹੋ ਸਕਦੀ ਸੀ। ਪਰ ਹੁਣ ਤਾਂ 3,600 ਰੁਪਿਆ ਸਾਲ ਦਾ ਜ਼ਰੂਰ ਉਸ ਨੂੰ ਮਿਲ ਜਾਣਾ ਹੈ। ਫਿਰ ਇਸ ਬਾਰੇ ਕਿਉਂ ਨਹੀ ਐਸਟੀਮੇਟਸ ਲਗ ਸਕਦਾ ? ਅੰਦਾਜ਼ਨ ਐਸਟੀਮੇਟਸ ਲਗ ਸਕਦਾ ਹੈ। ਅੱਗੇ ਮੈਂਬਰ ਇਕੱਲੇ ਸਫਰ ਕਰ ਸਕਦੇ ਸੀ ਪਰ ਹੁਣ ਬੀਵੀ ਨਾਲ ਜਾਏਗੀ ਔਰ ਨਾਲ ਅਟੈਂਡੈਂਟ ਵੀ ਜਾਏਗਾ। ਕੀ ਇਹ ਇਸ ਬਾਰੇ ਐਸਟੀਮੇਟਸ ਨਹੀਂ ਲਗਾ ਸਕਦੇ ? ਇਹ ਇਸ ਲਈ ਨਹੀਂ ਕਰ ਰਹੇ ਕਿਉਂਕਿ ਇਹ ਪਬਲਿਕ ਤੋਂ ਸ਼ਰਮਿੰਦਾ ਹਨ। ਇਸ ਤਰ੍ਹਾਂ ਕਰਨ ਨਾਲ ਪੰਜਾਬ ਦੇ ਲੋਕਾਂ ਤੇ ਘਟੋ ਘਟ ਡੇਢ ਕਰੋੜ ਰੁਪਏ ਦਾ ਬੋਝ ਪਏਗਾ। ਫਿਰ ਅਸੀਂ ਲੋਕਾਂ ਨੂੰ ਦਸਦੇ ਹੋਏ ਕਿਉਂ ਸ਼ਰਮਾਉਂਦੇ ਹਾਂ। ਰੂਲ 119 ਇਸ ਤਰ੍ਹਾਂ ਹੈ:-

"A Bill involving proposals for the delegation of legislative power shall further be accompanied by a memorandum explaining such proposals and drawing attention to their scope and stating also whether they are of normal or exceptional character.".

ਇਹ ਮੈਮੋਰੰਡਮ ਮਿਲਿਆ ਹੈ ਇਸ ਦੇ ਵਿਚ ਲਿਖਿਆ ਹੈ ਕਿ ਜਿਹੜੀਆਂ ਪਾਵਰਜ਼ ਡੈਲੀਗੇਟ ਹੋਣਗੀਆਂ ਉਹ ਬਿਲਕੁਲ ਨਾਰਮਲ ਹੋਣਗੀਆਂ। ਇਸ ਦੇ ਰਾਹੀਂ 50 ਹਜ਼ਾਰ ਰੁਪਿਆ ਕਰਜ਼ਾ ਮਕਾਨ ਲਈ ਦਿੱਤਾ ਜਾ ਰਿਹਾ ਹੈ। ਇਸ ਦੇ ਵਿਚ ਕੋਈ ਪ੍ਰੋਵਿਜ਼ਨ ਨਹੀਂ ਹੈ ਕਿ ਇਸ ਦੀਆਂ ਸਾਰੀਆਂ ਪਾਵਰਜ਼ ਜਿਹੜੀਆਂ ਡੈਲੀਗੇਟ ਕੀਤੀਆਂ ਜਾ ਰਹੀਆ ਹਨ ਇਹ ਇਤਨੀਆਂ ਐਕਸਟਰੀਮਲੀ ਐਕਸੈਸਿਵ ਹਨ ਜਿਸ ਨੂੰ ਕਲ ਕੋਈ ਹਾਈ ਕੋਰਟ ਦੇ ਵਿਚ ਚੈਲੰਜ ਕਰ ਸਕਦਾ ਹੈ ਅਤੇ ਹਾਈ ਕੋਰਟ ਇਸ ਨੂੰ ਸਟਰਾਈਕ ਡਾਊਨ ਕਰ ਸਕਦੀ ਹੈ। ਜਿਸ ਤਰੀਕੇ ਦੇ ਨਾਲ ਇਸ ਬਿਲ ਨੂੰ ਕਾਹਲੀ ਕਾਹਲੀ ਦੇ ਵਿਚ ਲਿਆਂਦਾ ਗਿਆ ਹੈ ਇਹ ਤਰੀਕਾ ਠੀਕ ਨਹੀਂ ਹੈ। ਪਹਿਲੇ ਇਸ ਤਰ੍ਹਾਂ ਦੇ ਮਾਮਲੇ ਨੂੰ ਜਨਰਲ ਪਰਪਜ਼ਿਜ਼ ਕਮੇਟੀ ਦੇ ਵਿਚ ਉਠਾਇਆ ਜਾਂਦਾ ਸੀ। ਉਸ ਕਮੇਟੀ ਦੇ ਵਿਚ ਕੁਝ ਗੱਲਾਂ ਤੇ ਸਹਿਮਤੀ ਵੀ ਹੁੰਦੀ ਸੀ ਅਤੇ ਕੁਝ ਗੱਲਾਂ ਤੇ ਮਤ ਭੇਦ ਵੀ ਹੁੰਦਾ ਸੀ। ਟੰਡਨ ਸਾਹਿਬ ਨੇ ਹੁਣ ਪਿਛੇ ਛੋਟੀਆਂ ਛੋਟੀਆਂ ਗੱਲਾਂ ਤੇ ਡਿਸਕਸ ਕੀਤਾ ਸੀ ਲੇਕਿਨ ਉਨ੍ਹਾਂ ਗੱਲਾਂ ਤੋਂ ਇਲਾਵਾ ਇਸ ਬਿਲ ਨੂੰ ਬੜੀ ਵਾਈਡ ਸ਼ਕਲ ਦੇ ਵਿਚ ਲਿਆਂਦਾ ਗਿਆ ਹੈ ਇਹ ਤਰੀਕਾ ਠੀਕ ਨਹੀਂ ਹੈ।

ਇਸ ਦੇ ਨਾਲ ਹਾਊਸ ਦੀ ਪ੍ਰੈਸਟਿਜ ਵਧੇਗੀ ਨਹੀਂ ਸਗੋਂ ਘਟੇਗੀ। ਇਸ ਦੇ ਮੈਰਿਟ ਦੀ ਗੱਲ ਲੈ ਲਵੋ। ਪਹਿਲੇ ਮੈਂਬਰ ਕੂਪਨ ਇਸ਼ੂ ਕਰਵਾ ਲੈਂਦੇ ਸਨ ਅਤੇ ਫਿਰ ਉਹ ਵਾਪਿਸ ਨਹੀਂ ਕਰਦੇ ਸਨ ਅਤੇ ਵਰਤਦੇ ਰਹਿੰਦੇ ਸਨ ਅਤੇ ਰੇਲਵੇ ਵਾਲਿਆਂ ਨੂੰ ਪੈਸਾ ਚਲਾ ਜਾਂਦਾ ਸੀ। ਇਸੇ ਤਰ੍ਹਾਂ ਪਹਿਲੇ ਇਨ੍ਹਾਂ ਨੇ ਕਾਂਸਟੀਚਿਊਐਂਸੀ ਅਲਾਊਂਸ 225 ਰੁਪਏ ਕੀਤਾ ਸੀ ਫਿਰ 300 ਰੁਪਿਆ ਕਰ ਦਿੱਤਾ ਸੀ ਅਤੇ ਹੁਣ ਇਹ ਵੱਧਾ ਕੇ 500 ਰੁਪਏ ਕਰ ਰਹੇ ਹਨ। ਇਸੀ ਤਰ੍ਹਾਂ ਉਸ ਦੇ ਨਾਲ ਸਫਰ ਕਰਨ ਵੇਲੇ ਉਸ ਦੀ ਬੀਵੀ ਅਤੇ ਨਾਲ ਇਕ ਅਟੈਂਡੈਂਟ ਹੋਵੇਗਾ। ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਕਾਰਪੋਰੇਸ਼ਨਾਂ ਦੀਆਂ ਬੱਸਾਂ ਦੇ ਵਿਚ ਉਹ ਸਫਰ ਕਰ ਸਕਦੇ ਹਨ। ਇਹ ਠੀਕ ਹੈ ਕਿ ਮੈਂਬਰ ਸਾਹਿਬਾਨ ਨੂੰ ਆਪਣੀਆਂ ਡਿਊਟੀਆਂ ਨਿਭਾਉਣ ਲਈ ਪੰਜਾਬ ਦੇ ਵਿਚ ਆਉਣਾ ਜਾਣਾ ਪੈਂਦਾ ਹੈ ਪਰ ਇਨ੍ਹਾਂ ਨੇ ਰੇਲਵੇ ਦੇ ਵਿਚ ਵੀ ਇਹ ਹੀ ਕਰ ਦਿੱਤਾ ਹੈ। ਜੇ ਕਰ ਕਿਸੇ ਲੇਡੀ ਮੈਂਬਰ ਦੇ ਬੱਚੇ ਮਾਈਨਰਜ਼ ਹੋਣ ਅਤੇ ਉਹ ਨਾਲ ਲਿਜਾਉਣਾ ਚਾਹੁੰਦੀ ਹੋਵੇ ਤਾਂ ਉਸ ਤੇ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਇਸ ਤਰ੍ਹਾਂ ਦੀਆਂ ਗੱਲਾਂ ਟੰਡਨ ਸਾਹਿਬ ਨੇ ਡਿਸਕਸ ਕੀਤੀਆਂ ਸਨ ਅਤੇ ਇਸ ਬਿਲ ਨੂੰ ਲਿਆਂਦਾ ਗਿਆ ਹੈ ਪਰ ਇਹ ਬਿਲ ਕਾਫੀ ਲੰਬਾ ਚੌੜਾ ਲੈ ਆਏ ਹਨ (ਵਿਘਨ)

ਹਾਜ਼ੀ ਅਨਵਰ ਅਹਿਮਦ ਖਾਨ : ** ** **

**Mr. Deputy Speaker** : This is no point of order.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਖੁੱਸ਼ ਦੇ ਕੂਪਨ ਦਿੱਤੇ ਜਾਂਦੇ ਹਨ। ਠੀਕ ਹੈ ਐਮ.ਐਲ.ਏਜ਼. ਸਾਹਿਬਾਨ ਆਪਣੀ ਡਿਊਟੀਜ਼ ਨੂੰ ਡਿਸਚਾਰਜ਼ ਕਰਦੇ ਹਨ। ਫਿਰ ਰੇਲਵੇ ਕੂਪਨ ਦਿੱਤੇ ਗਏ ਤਾਂ ਕਿ ਮੈਂਬਰ ਸਾਹਿਬਾਨ ਆਪਣੀ ਨੌਲਜ ਨੂੰ ਵਧਾ ਸਕਣ ਅਤੇ ਹਿੰਦੁਸਤਾਨ ਦਾ ਦੌਰਾ ਸਾਲ ਦੇ ਵਿਚ ਕਰ ਸਕਣ। ਹੁਣ ਉਸ ਦੇ ਨਾਲ ਉਸ ਦੀ ਬੀਵੀ ਅਤੇ ਇਕ ਅਟੈਂਡੈਂਟ ਵੀ ਜਾ ਸਕੇਗਾ ਉਸ ਦੀ ਕੀ ਜ਼ਰੂਰਤ ਸੀ ? ਡਿਊਟੀ ਡਿਸਚਾਰਜ ਕਰਨੀ ਹੈ ਮੈਂਬਰ ਨੇ ਪਰ ਉਸ ਦੇ ਅਟੈਂਡੈਂਟ ਦੀ ਕੀ ਲੋੜ ਹੈ, ਐਵੇਂ ਵਾਧੂ ਦਾ ਖਰਚਾ ਪਾਇਆ ਜਾ ਰਿਹਾ ਹੈ। ਕਾਲੀਆ ਸਾਹਿਬ ਨੂੰ ਜ਼ਰੂਰਤ ਹੈ ਕਿਉਂਕਿ ਪਿਛੇ ਜਿਹੇ ਕਾਲਿਆ ਸਾਹਿਬ ਨੂੰ ਬਸ ਦੇ ਵਿਚ ਕੁੱਟ ਦਿੱਤਾ ਗਿਆ ਸੀ। ਉਨ੍ਹਾਂ ਦੀ ਰਖਵਾਲੀ ਲਈ ਇਹ ਕਿਧਰੇ ਤਾਂ ਨਹੀਂ ਕੀਤਾ ਜਾ ਰਿਹਾ ਹੈ ? ਸਰਕਾਰ ਵੈਸੇ ਹੀ ਉਨ੍ਹਾਂ ਦੀ ਰਖਵਾਲੀ ਵਾਸਤੇ ਇੰਤਜ਼ਾਮ ਕਰ ਦੇਵੇ। ਇਹ ਅਨ-ਰੀਜ਼ਨੇਬਲ ਫੈਸਿਲਿਟੀਜ਼ ਦਿੱਤੀਆਂ ਜਾ ਰਹੀਆਂ ਹਨ। ਤੁਸੀਂ ਰੀਜ਼ਨੇਬਲ ਫੈਸਿਲਿਟੀਜ਼ ਦਿਓ ਸਾਨੂੰ ਕੋਈ ਇਸ ਵਿਚ ਇਤਰਾਜ਼ ਨਹੀਂ ਹੈ। ਫਿਰ ਇਹ ਮੁਕਾਬਲਾ ਕਰਦੇ ਹਨ ਕਦੇ ਹਾਊਸ ਆਫ ਕਾਮਨ ਦੇ ਨਾਲ। ਪਰ ਇਹ ਭੁੱਲ ਜਾਂਦੇ ਹਨ ਕਿ ਸਾਡਾ ਮੁਲਕ ਬੜਾ ਗਰੀਬ ਹੈ ਅਤੇ ਇਸ ਦੀ ਪਰ ਕੈਪੀਟਾ ਇਨਕਮ ਬਹੁਤ ਥੋੜੀ ਹੈ। ਮਹਾਤਮਾ ਗਾਂਧੀ ਨੇ ਕਿਉਂ ਆਪਣੀ ਜ਼ਿੰਦਗੀ ਨੂੰ ਸਾਦਾ ਬਣਾ ਕੇ ਗੁਜ਼ਾਰ ਦਿੱਤਾ ਕਿਉਂਕਿ ਉਹ ਸਮਝਦਾ ਸੀ ਕਿ ਮੇਰਾ ਮੁਲਕ ਗਰੀਬ ਹੈ ਅਤੇ ਇਸੇ ਕਰਕੇ ਉਸ ਮਹਾਨ ਲੀਡਰ ਦੀ ਲੋਕ ਇੱਜ਼ਤ ਕਰਦੇ ਹਨ। ਫਿਰ ਇਥੋਂ ਤਕ ਇਕ ਮੈਂਬਰ ਨੇ ਕਹਿ ਦਿੱਤਾ ਕਿ ਮਕਾਨ ਵਾਸਤੇ ਲੋਨ 50 ਹਜ਼ਾਰ ਦੀ ਥਾਂ ਤੇ ਇਕ ਲੱਖ ਰੁਪਿਆ ਹੋਣਾ ਚਾਹੀਦਾ ਹੈ। 117 ਮੈਂਬਰਾਂ ਦੇ ਨਾਲ ਗੁਣਾ ਕਰਕੇ ਵੇਖ ਲਵੋ ਕਿੰਨਾ ਰੁਪਿਆ ਬਣਦਾ ਹੈ। ਜਿਸ ਤਰ੍ਹਾਂ ਲੋ ਇਨਕਮ ਗਰੁਪ ਅਤੇ ਮਿਡਲ ਇਨਕਮ ਗਰੁਪ ਦੇ ਲੋਕਾਂ ਨੂੰ ਫਸਟ-ਕਮ-ਫਸਟ ਸਰਵਡ ਸਿਸਟਮ ਦੇ ਮੁਤਾਬਿਕ ਲੋਨ ਮਿਲਦਾ ਹੈ ਇਹ ਮੈਂਬਰ ਸਾਹਿਬਾਨ ਵੀ ਲੈ ਸਕਦੇ ਹਨ। (ਸਰਦਾਰ ਸਰੂਪ

**Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਸਿੰਘ ਵੱਲੋਂ ਵਿਘਨ) ਮੇਰੇ ਕੋਲ ਤਾਂ ਪਲਾਟ ਖਰੀਦਣ ਲਈ ਪੈਸੇ ਹੀ ਨਹੀਂ ਹਨ, ਕਰਜ਼ਾ ਕੀ ਕਰਨਾ ਹੈ। ਫਿਰ ਇਥੇ ਹੀ ਬਸ ਨਹੀਂ ਜਿਸ ਤਰ੍ਹਾਂ ਮਨਿਸਟਰ, ਸਪੀਕਰ, ਡਿਪਟੀ ਸਪੀਕਰ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਫੈਸਿਲਿਟੀਜ਼ ਪੋਸਟ ਦੇ ਮੁਤਾਬਿਕ ਮਿਲਦੀਆਂ ਹਨ ਉਹ ਵੀ ਲੈਣ ਅਤੇ ਜਿਹੜੀਆਂ ਫੈਸਿਲਿਟੀਜ਼ ਐਜ਼ ਐਮ.ਐਲ.ਏਜ਼ ਵੀ ਹਨ ਉਹ ਵੀ ਲੈਣਗੇ, ਇਹ ਡਬਲ ਡਬਲ ਕਿਉਂ ਲੈਣ। ਇਹ ਪੋਸਟਾਂ ਦੇ ਮੁਤਾਬਿਕ ਕੁੱਝ ਸੈਲਰੀਜ਼ ਹਨ ਅਤੇ ਹੋਰ ਫੈਸਿਲਿਟੀਜ਼ ਹਨ, ਸਾਰਾ ਕੁਝ ਲੈਣਗੇ। ਇਹ ਸਾਰਾ ਬੋਝ ਸਟੇਟ ਦੇ ਖਜ਼ਾਨੇ ਤੇ ਪਵੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਵਾਪਿਸ ਲੈ ਲਵੋ ਜੇਕਰ ਵਾਪਿਸ ਨਹੀਂ ਲੈਣਾ ਤਾਂ ਫਿਰ ਜਿਹੜੀ ਮੈਂ ਇਸ ਸਬੰਧ ਵਿਚ ਅਮੈਂਡਮੈਂਟ ਦਿਤੀ ਹੈ ਉਸ ਨੂੰ ਪਾਸ ਕਰ ਦਿਓ, ਜਾਂ ਫਿਰ ਪਬਲਿਕ ਦੀ ਰਾਏ ਲੈਣ ਲਈ 25 ਅਗਸਤ ਤੱਕ ਮੁਲਤਵੀ ਕਰ ਦਿਓ ਅਤੇ ਅਗਲੇ ਇਜਲਾਸ ਦੇ ਵਿਚ ਲੈ ਆਉਣਾ ਅਤੇ ਪਾਸ ਕਰਵਾ ਲੈਣਾ। ਕੁੱਝ ਮੈਂਬਰ ਕਹਿੰਦੇ ਹਨ ਕਿ ਜੇ ਕਰ ਤੁਸੀਂ ਮੁਖਾਲਫਤ ਕਰਨੀ ਹੈ ਫਿਰ ਤੁਸੀਂ ਨਾ ਲੈਣਾ। ਮੈਂ ਕਹਿੰਦਾ ਹਾਂ ਕਿ ਅਸੀਂ ਇਹ ਫਿਰ ਵੀ ਨਹੀਂ ਲੈ ਸਕਦੇ ਕਿਉਂਕਿ ਇਹ ਸਾਰਾ ਪੈਸਾ ਸਾਡਾ ਪਾਰਟੀ ਦੇ ਕੋਲ ਚਲਾ ਜਾਣਾ ਹੈ। ਜੇਕਰ ਤੁਸੀਂ ਇਸੇ ਨੂੰ ਪਾਸ ਕਰਨਾ ਹੈ ਫਿਰ ਜਿਹੜੀ ਕੁਰੱਪਸ਼ਨ ਚਲ ਰਹੀ ਹੈ ਇਹ ਖਤਮ ਨਹੀਂ ਹੋ ਸਕਦੀ ਹੈ। ਇਹ ਬਿਲ ਇਸ ਹਾਊਸ ਦੀ ਰੂਲਜ਼ ਦੀ ਗਰਾਸ ਵਾਇਓਲੇਸ਼ਨ ਕਰਕੇ ਲਿਆਂਦਾ ਗਿਆ ਹੈ ਇਸ ਦੇ ਨਤੀਜੇ ਚੰਗੇ ਨਹੀਂ ਹੋਣਗੇ।

8-14 ਸ਼ਾਮ | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਵ): ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਇਸ ਦੀ ਕੁੱਝ ਮੈਂ ਹਮਾਇਤ ਕਰਾਂਗਾ ਅਤੇ ਕੁਝ ਵਿਰੋਧਤਾ ਕਰਾਂਗਾ। ਇਹ ਜਿਹੜੀਆਂ ਫੈਸਿਲਿਟੀਜ਼ ਮੈਂਬਰਾਂ ਨੂੰ ਦਿੱਤੀਆਂ ਜਾ ਰਹੀਆਂ ਹਨ ਇਹ ਬਿਲਕੁਲ ਵਾਜਬ ਹਨ ਕਿਉਂਕਿ ਮੈਂਬਰਾਂ ਨੂੰ ਆਪਣੀ ਡਿਊਟੀ ਡਿਸਚਾਰਜ ਕਰਦੇ ਸਮੇਂ ਬੜੀਆਂ ਮੁਸ਼ਕਿਲਾਂ ਆਉਂਦੀਆਂ ਸਨ। ਬਾਕੀ ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਪਤਾ ਹੈ ਕਿ ਇਨ੍ਹਾਂ ਨੂੰ ਜਿਹੜਾ ਪੈਸਾ ਮਿਲਣਾ ਹੈ ਉਹ ਪਾਰਟੀ ਦੇ ਕੋਲ ਚਲਾ ਜਾਣਾ ਹੈ, ਪਰ ਇਨ੍ਹਾਂ ਦਾ ਸਾਰਾ ਖਰਚਾ ਵੀ ਤਾਂ ਪਾਰਟੀ ਹੀ ਕਰਦੀ ਹੈ। ਜਦ ਕਿ ਸਾਡੀਆਂ ਪਾਰਟੀਆਂ ਸਾਨੂੰ ਕੋਈ ਖਰਚਾ ਵਗੈਰਾ ਨਹੀਂ ਦਿੰਦੀਆਂ ਹਨ ਅਤੇ ਸਾਨੂੰ ਸਾਰਾ ਖਰਚ ਆਪ ਹੀ ਕਰਨਾ ਪੈਂਦਾ ਹੈ। ਇਸ ਗੱਲ ਨੂੰ ਮੱਦੇ ਨਜ਼ਰ ਰਖਦੇ ਹੋਏ ਮੈਂਬਰਾਂ ਨੂੰ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੈ।

ਇਕ ਗੱਲ ਡਾਂਗ ਸਾਹਿਬ ਨੇ ਕਹੀ ਸੀ ਕਿ ਕਾਂਸਟੀਚਿਊਐਂਸੀ ਅਲਾਊਂਸ ਵੱਧਾ ਦਿੱਤਾ ਗਿਆ ਹੈ ਪਹਿਲੇ ਇਹ 300 ਰੁਪਿਆ ਹੁੰਦਾ ਸੀ ਹੁਣ ਇਸ ਨੂੰ ਵਧਾ ਕੇ 500 ਰੁਪਿਆ ਕਰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਕ ਆਰਡੀਨਰੀ ਆਦਮੀ ਦਾ ਖਰਚਾ 300 ਰੁਪਏ ਤੋਂ ਜ਼ਿਆਦਾ ਹੁੰਦਾ ਹੈ। ਜੇ ਸਰਕਾਰ ਨੇ ਹੁਣ 500 ਰੁਪਿਆ ਕਰ ਦਿੱਤਾ ਹੈ ਫਿਰ ਇਨ੍ਹਾਂ ਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ। ਜੇ ਕਰ ਫੈਸਿਲਿਟੀਜ਼ ਘੱਟ ਮਿਲਣਗੀਆਂ ਫਿਰ ਉਹ ਆਪਣਾ ਖਰਚਾ ਪੂਰਾ ਕਰਨ ਲਈ ਜਾਂ ਤਾਂ ਕੁਰੱਪਸ਼ਨ ਕਰੇਗਾ ਜਾਂ ਕੋਈ ਹੋਰ ਤਰੀਕੇ ਦੇ ਨਾਲ ਆਪਣਾ ਖਰਚਾ ਪੂਰਾ ਕਰੇਗਾ। ਇਨ੍ਹਾਂ ਦੀ ਪਾਰਟੀ ਇਨ੍ਹਾਂ ਦਾ ਖਰਚਾ ਅਫੋਰਡ ਕਰ ਸਕਦੀ ਹੈ ਪਰ ਸਾਡੀ ਪਾਰਟੀ ਸਾਡਾ ਸਾਰਾ ਖਰਚਾ ਅਫੋਰਡ ਨਹੀਂ ਕਰ ਸਕਦੀ ਹੈ, ਇਸ ਲਈ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜਾ 300 ਰੁਪਏ ਤੋਂ 500 ਰੁਪਏ ਕਾਂਸਟੀਚਿਊਐਂਸੀ ਅਲਾਊਂਸ ਕਰ ਦੇਣਾ ਕੋਈ ਮਾੜੀ ਗੱਲ ਨਹੀਂ ਹੈ।

ਫਿਰ ਇਥੇ ਮੈਂਬਰਾਂ ਵੱਲੋਂ ਮੰਗ ਕੀਤੀ ਗਈ ਸੀ ਕਿ ਸਾਨੂੰ ਸਟੈਨੋ ਮਿਲਣੇ ਚਾਹੀਦੇ ਹਨ, ਕਲਰਕ ਮਿਲਣੇ ਚਾਹੀਦੇ ਹਨ ਤਾ ਕਿ ਅਸੀਂ ਆਪਣੀਆਂ ਚਿੱਠੀਆਂ ਪੱਤਰ ਵਗੈਰਾ ਲਿਖਵਾ ਸਕੀਏ। ਮੈਂ ਬੇਨਤੀ

ਕਰਾਂਗਾ ਕਿ ਇਹ ਸਟੈਨੋ ਦਾ ਖਰਚਾ ਵਗੈਰਾ ਇਸ ਕਾਂਸਟੀਚਿਊਐਂਸੀ ਅਲਾਊਂਸ ਦੇ ਵਿਚ ਹੀ ਕਵਰ ਹੋਣਾ ਚਾਹੀਦਾ ਹੈ ਕਿਉਂਕਿ ਸਰਕਾਰ ਨੇ ਹੁਣ 200 ਰੁਪਏ ਹੋਰ ਵਧਾ ਦਿਤੇ ਹਨ।

ਇਸ ਦੇ ਨਾਲ ਹੀ ਇਹ ਟੈਲੀਫੋਨ ਦੀ ਗੱਲ ਕਰਦੇ ਹਨ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰਾ 9 ਸੌ ਰੁਪਏ ਦਾ ਬਿੱਲ ਆਇਆ ਜਦ ਕਿ ਮੈਨੂੰ 5 ਸੌ ਰੁਪਿਆ ਮਿਲਿਆ ਪਰ ਮੈਨੂੰ ਇਹ ਖਰਚਾ ਬਰਦਾਸ਼ਤ ਕਰਨਾ ਪਿਆ ਕਿਉਂਕਿ ਇਹ ਕਿਸੇ ਤਰ੍ਹਾਂ ਐਡਜਸਟ ਨਹੀਂ ਸੀ ਹੋ ਸਕਦਾ। ਇਸ ਲਈ ਸਰਕਾਰ ਨੇ ਇਸ ਕਿਸਮ ਦਾ ਬਿਲ ਲਿਆ ਕੇ ਚੰਗੀ ਗੱਲ ਕੀਤੀ ਹੈ। (ਤਾੜੀਆਂ) ਇਹ ਮੈਂ ਇਸ ਲਈ ਕਹਿੰਦਾ ਹਾਂ ਕਿਉਂਕਿ ਇਹ ਬਿੱਲ ਤਾਂ ਟੈਲੀਫੋਨ ਵਾਲਿਆਂ ਤੋਂ ਆਉਣਾ ਹੈ ਅਤੇ ਇਹ ਉਸੇ ਹਿਸਾਬ ਨਾਲ ਐਡਜਸਟ ਕਰਨਾ ਹੈ। ਇਸ ਵਿਚੋਂ ਅਸੀਂ ਰਕਮ ਕਢਾ ਨਹੀਂ ਸਕਦੇ। ਜਿੰਨਾ ਖਰਚਾ ਹੋਣਾ ਹੈ ਉਸੇ ਹਿਸਾਬ ਨਾਲ ਬਿਲ ਆਉਣਾ ਹੈ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਪਾਸ ਕੋਈ ਸਰਕਾਰੀ ਪਲਾਟ ਨਹੀਂ ਹੈ। ਮੇਰਾ ਇਕ ਛੋਟਾ ਜਿਹਾ ਪੁਰਾਣਾ ਘਰ ਚਲਿਆ ਆਉਂਦਾ ਹੈ। ਬਦਕਿਸਮਤੀ ਨਾਲ ਮੇਰੇ 8 ਬੱਚੇ ਹੋ ਗਏ ਹਨ (।ਹਾਸਾ)

## EXTENSION OF TIME OF THE SITTING

**ਸ਼੍ਰੀ ਸਪੀਕਰ** : ਟਾਈਮ ਬਹੁਤ ਥੋੜ੍ਹਾ ਹੈ। ਇਜ਼ ਇਟ ਦੀ ਪਲੱਈਯਰ ਆਫ ਦੀ ਹਾਊਸ ਕਿ ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧ ਲਿਆ ਜਾਵੇ ?

ਆਵਾਜ਼ਾਂ : ਹਾਂ ਜੀ, ਹਾਂ ਜੀ।

**ਸ਼੍ਰੀ ਸਪੀਕਰ** : ਹਾਊਸ ਦਾ ਸਮਾਂ 9 ਵਜੇ ਤੱਕ ਐਕਸਟੈਂਡ ਕੀਤਾ ਜਾਂਦਾ ਹੈ।

## THE PUNJAB LEGISLATORS (ALLOWANCES AND AMENITIES) MODIFICATION BILL, 1979 (*Resumption of Consideration*)

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਜਦੋਂ ਮੇਰੇ ਬੱਚੇ ਹੋਏ ਸਨ ਉਦੋਂ ਫੈਮਿਲੀ ਪਲਾਨਿੰਗ ਨਹੀਂ ਸੀ ਹੁੰਦੀ। ਨਾ ਹੀ ਸਾਨੂੰ ਕਿਸੇ ਨੇ ਇਸ ਬਾਰੇ ਅਕਲ ਦਿੱਤੀ ਸੀ। ਮੈਂ ਮਕਾਨ ਬਣਾਉਣਾ ਚਾਹੁੰਦਾ ਹਾਂ ਪਰ ਪੈਸਾ ਨਹੀਂ ਹੈ। ਇਸ ਲਈ ਇਹ ਸਰਕਾਰ ਨੇ ਅੱਛਾ ਕੰਮ ਕੀਤਾ ਹੈ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਰੂਲਜ਼ ਵਿਚ ਲਿਖ ਦਿੱਤਾ ਜਾਵੇ ਕਿ ਜਿਸ ਐਮ.ਐਲ.ਏ. ਕੋਲ ਪਲਾਟ ਨਹੀਂ ਹੈ ਉਸ ਨੂੰ ਪੰਜਾਬ ਵਿਚ ਜਿਥੇ ਉਹ ਚਾਹੇ 'ਨੋ ਪਰਾਫਿਟ ਨੋ ਲਾਸ' ਦੇ ਬੇਸਿਜ਼ ਤੇ ਪਲਾਟ ਦਿਤਾ ਜਾਵੇ। ਪਰ ਜਿਨ੍ਹਾਂ ਐਮ.ਐਲ.ਏਜ਼., ਪਾਸ ਅੱਗੇ ਸਰਕਾਰੀ ਪਲਾਟ ਹਨ ਉਨ੍ਹਾਂ ਨੂੰ ਹੋਰ ਪਲਾਟ ਨਾ ਦਿਤਾ ਜਾਵੇ। ਸਰਕਾਰ ਆਪਣੀਆਂ ਏਜੰਸੀਆਂ ਨੂੰ ਲਿਖ ਦੇਵੇ ਕਿ ਐਮ.ਐਲ.ਏ. ਨੂੰ ਜਿਨ੍ਹਾਂ ਪਾਸ ਅੱਗੇ ਪਲਾਟ ਨਹੀਂ ਹਨ ਉਨ੍ਹਾਂ ਨੂੰ ਪਲਾਟ ਦੇਣ ਵਿਚ ਪਰੈਫਰੈਂਸ ਦਿਤੀ ਜਾਵੇ।

**ਸ਼੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਇਹ ਜਿਹੜੀਆਂ ਮੈਂਬਰਾਂ ਨੂੰ ਫੈਸਿਲਿਟੀਜ਼ ਦਿੱਤੀਆਂ ਹਨ ਇਨ੍ਹਾਂ ਨੂੰ ਮੈਂ ਐਪਰੀਸ਼ੀਏਟ ਕਰਦਾ ਹਾਂ। ਇਸ ਨੂੰ ਮਨਜ਼ੂਰ ਕਰਨਾ ਚਾਹੀਦਾ ਹੈ।

**ਗਿਆਨੀ ਅਰਜਣ ਸਿੰਘ ਲਿੱਟ** (ਕਿਲਾ ਰਾਇਪੁਰ) : ਸਪੀਕਰ ਸਾਹਿਬ, ਮੇਰੇ ਮੋਹਤਰਮ ਦੋਸਤ ਨੇ ਇਸ ਬਿੱਲ ਤੇ ਬੜੇ ਟੇਢੇ ਢੰਗ ਨਾਲ ਨੁਕਤਾਚੀਨੀ ਕੀਤੀ ਹੈ। ਮੈਂ ਉਨ੍ਹਾਂ ਨੂੰ ਕਹਿਣਾ

[ਗਿਆਨੀ ਅਰਜਣ ਸਿੰਘ ਲਿੱਟ]

ਚਾਹੁੰਦਾ ਹਾਂ ਕਿ ਇਸ ਵਿਚ ਖਜ਼ਾਨੇ ਦਾ ਇਕ ਪੈਸਾ ਵੀ ਇਨਵਾਲਵਡ ਨਹੀਂ ਹੈ । ਖਜ਼ਾਨੇ ਵਿਚੋਂ ਇਕ ਪੈਸਾ ਵੀ ਨਹੀਂ ਦੇਣਾ। 70--75 ਹਜ਼ਾਰ ਰੁਪਿਆ ਐਮ. ਐਲ. ਏ. ਬਿਲਡਿੰਗ ਵਾਸਤੇ ਲਵੇਗਾ, ਉਸ ਦੇ ਉਤੇ ਸੂਦ ਵੀ ਲੱਗੇਗਾ। ਇਸ ਵਿਚ ਕਿਹੜੀ ਮਾੜੀ ਗੱਲ ਹੈ ? ਇਸ ਤਰ੍ਹਾਂ ਐਮ. ਐਲ. ਏ. ਕੋਈ ਕੁਰੱਪਸ਼ਨ ਨਹੀਂ ਕਰੇਗਾ ਅਤੇ ਉਹ ਆਪਣੀ ਜ਼ਮੀਰ ਨੂੰ ਗਹਿਣੇ ਨਹੀਂ ਰੱਖੇਗਾ। (ਵਿਘਨ) ਤੁਹਾਨੂੰ ਪਤਾ ਹੈ ਕਿ ਐਮ. ਐਲ. ਏ. ਦਾ ਹਰ ਰੋਜ਼ ਕਿੰਨਾਂ ਖਰਚ ਆਉਂਦਾ ਹੈ ਜਿਸ ਤਰ੍ਹਾਂ ਕਿਸਾਨ ਨੂੰ ਪੂਰੀ ਮਿਹਨਤ ਦਾ ਫਲ ਨਹੀਂ ਮਿਲਦਾ ਇਸੇ ਤਰ੍ਹਾਂ ਹੀ ਐਮ. ਐਲ. ਏ. ਨੂੰ ਵੀ ਉਸ ਦੀ ਮਿਹਨਤ ਦੀ ਕਮਾਈ ਨਹੀਂ ਮਿਲਦੀ। ਐਮ. ਐਲ. ਏ. ਨੂੰ ਕਿੰਨੀ ਭੱਜ ਦੌੜ ਕਰਨੀ ਪੈਂਦੀ ਹੈ। ਇਸ ਲਈ ਮੈਂ ਡਾਂਗ ਸਾਹਿਬ ਨੂੰ ਕਹਾਂਗਾ ਕਿ ਇਸ ਬਿੱਲ ਰਾਹੀਂ ਜੋ ਕੁਝ ਮਿਲਣਾ ਹੈ ਇਸ ਵਿਚ ਖਜ਼ਾਨੇ ਦਾ ਇਕ ਪੈਸਾ ਵੀ ਇਨਵਾਲਵਡ ਨਹੀਂ ਹੈ। ਕੂਪਨ 20 ਹਜ਼ਾਰ ਦੇ ਮਿਲਣੇ ਹਨ ਚਾਹੇ ਉਹ ਕਿਸੇ ਤਰ੍ਹਾਂ ਸਫਰ ਕਰ ਲਵੇ। ਪਰ ਜੇ ਕਿਸੇ ਨੇ ਘੱਟ ਲੈਣੇ ਹਨ ਤਾਂ ਇਹ ਉਸ ਦੀ ਮਰਜ਼ੀ ਹੈ ਭਾਵੇਂ 10 ਹਜ਼ਾਰ ਦੇ ਲੈ ਲਵੇ। ਟੈਲੀਫੋਨ ਦਾ 36 ਸੌ ਰੁਪਿਆ ਸਾਲ ਦਾ ਖਰਚਾ ਮਿਲਦਾ ਹੈ। ਮੈਂ ਡਾਂਗ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੌਣ ਕਹਿ ਸਕਦਾ ਹੈ ਕਿ ਉਸ ਦਾ ਤਿੰਨ ਚਾਰ ਸੌ ਰੁਪਏ ਤੋਂ ਘੱਟ ਮਹੀਨੇ ਦਾ ਟੈਲੀਫੋਨ ਦਾ ਖਰਚਾ ਆਉਂਦਾ ਹੈ। ਡਾਂਗ ਸਾਹਿਬ, ਤੁਹਾਡਾ ਵੀ ਘੱਟ ਖਰਚ ਨਹੀਂ ਆਉਂਦਾ ਹੋਣਾ। ਜੇ ਟੈਲੀਫੋਨ ਦੇ ਪੂਰੇ ਪੈਸੇ ਨਹੀਂ ਲੈਣੇ ਤਾਂ ਫਿਰ ਇਸ ਵਾਸਤੇ ਸੋਰਸਿਜ਼ ਕਿੱਥੋਂ ਆਉਣਗੇ ? ਜੇ 300 ਰੁਪਿਆ ਮਿਲਦਾ ਹੋਵੇ ਅਤੇ ਖਰਚ 500 ਰੁਪਿਆ ਆਉਂਦਾ ਹੈ ਤਾਂ ਫਿਰ ਇਹ ਜਿਹੜਾ 200 ਰੁਪਏ ਦਾ ਪਾੜਾ ਹੈ ਇਹ ਕਿਥੋਂ ਪੂਰਾ ਕਰਨਾ ਹੈ ? ਮੈਂ ਡਾਂਗ ਸਾਹਿਬ ਨੂੰ ਕਹਿੰਦਾ ਹਾਂ ਕਿ ਉਹ ਆਪਣੇ ਅੰਦਰ ਝਾਤੀ ਮਾਰਕੇ ਈਮਾਨਦਾਰੀ ਨਾਲ ਕਹਿਣ ਕਿ ਉਨ੍ਹਾਂ ਦਾ ਇਤਨੇ ਵਿਚ ਗੁਜ਼ਾਰਾ ਹੁੰਦਾ ਹੈ। ਜੇ ਇਹ ਕਹਿਣ ਕਿ ਇਤਨੇ ਵਿਚ ਗੁਜ਼ਾਰਾ ਹੁੰਦਾ ਹੈ ਤਾਂ ਮੈਂ ਉਨ੍ਹਾਂ ਦਾ ਮੁਰੀਦ ਬਣਨ ਵਾਸਤੇ ਤਿਆਰ ਹਾਂ। ਅਸੀਂ ਲੋਕ ਤਾਂ ਪਿੰਡਾਂ ਵਿਚ ਰਹਿ ਕੇ ਗੁਜ਼ਾਰਾ ਕਰ ਸਕਦੇ ਹਾਂ ਪਰ ਜਿਸ ਨੇ ਸ਼ਹਿਰ ਵਿਚ ਰਹਿਣਾ ਹੈ ਉਸ ਦਾ ਐਨੇ ਵਿਚ ਗੁਜ਼ਾਰਾ ਨਹੀਂ ਹੁੰਦਾ। ਇਸ ਲਈ ਮੈਂ ਕਹਾਂਗਾ ਕਿ ਡਾਂਗ ਸਾਹਿਬ, ਜੇ ਤੁਹਾਨੂੰ ਇਹ ਬਿੱਲ ਪਸੰਦ ਨਹੀਂ ਹੈ ਤਾਂ ਬੇਸ਼ਕ ਤੁਸੀਂ ਇਸ ਬਾਰੇ ਲੋਕਾਂ ਦੀ ਰਾਏ ਲੈ ਲਵੋ। (ਵਿਘਨ) ਇਸ ਵਿਚ ਖਜ਼ਾਨੇ ਦਾ ਇਕ ਪੈਸਾ ਵੀ ਇਨਵਾਲਵਡ ਨਹੀਂ ਹੈ। ਇਹ ਜਿਹੜਾ ਤਿੰਨ ਸੌ ਰੁਪਏ ਤੋਂ ਪੰਜ ਸੌ ਰੁਪਏ ਕੀਤਾ ਗਿਆ ਹੈ ਇਹ ਠੀਕ ਕੀਤਾ ਗਿਆ ਹੈ ਪਰ ਇਸ ਵਿਚ ਖਜ਼ਾਨੇ ਦਾ ਕੋਈ ਪੈਸਾ ਇਨਵਾਲਵਡ ਨਹੀਂ ਹੈ। ਮੈਂ ਕਹਾਂਗਾ ਕਿ ਇਸ ਬਿੱਲ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ । ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਹਾਥੀ ਦੇ ਦੰਦ ਖਾਣ ਦੇ ਹੋਰ ਤੇ ਦਿਖਾਉਣ ਦੇ ਹੋਰ। ਇਹ ਇਸ ਤਰ੍ਹਾਂ ਦੀ ਗੱਲ ਕਰਦੇ ਹਨ। ਅੱਜ ਇਹ (ਆਪੋਜ਼ੀਸ਼ਨ ਵਲ ਇਸ਼ਾਰਾ) ਚੀਪ ਪਾਪੂਲੈਰਿਟੀ ਲੈਣ ਵਾਸਤੇ ਬਹੁਤ ਅੱਗੇ ਵਧ ਕੇ ਗੱਲਾਂ ਕਰਦੇ ਹਨ। ਮੈਨੂੰ ਇਸ ਗੱਲ ਦੀ ਬੜੀ ਹੈਰਾਨੀ ਹੈ ਕਿ ਡਾਂਗ ਸਾਹਿਬ ਐਮ. ਐਲ. ਏ.ਜ਼ ਦੀ ਪੁਜ਼ੀਸ਼ਨ ਨੂੰ ਜਾਣਦੇ ਹੋਏ ਵੀ ਇਹੋ ਜਿਹੀਆਂ ਗੱਲਾਂ ਕਰਦੇ ਹਨ। ਡਾਂਗ ਸਾਹਿਬ ਨੂੰ ਪਤਾ ਹੈ ਕਿ ਐਮ. ਐਲ. ਏ. ਹੋਲ-ਟਾਈਮਰ ਹੈ । ਉਸ ਨੂੰ 24 ਘੰਟੇ ਡਿਊਟੀ ਦੇਣੀ ਪੈਂਦੀ ਹੈ। ਉਸ ਨੇ ਆਪਣੇ ਵੋਟਰਾਂ ਦੀ ਸੇਵਾ ਕਰਨੀ ਹੁੰਦੀ ਹੈ, ਕੰਸਟੀਚਿਊਐਂਸੀ ਵਿਚ ਕੰਮ ਕਰਨੇ ਹੁੰਦੇ ਹਨ ਫਿਰ ਇਥੇ ਅਸੰਬਲੀ ਅੰਦਰ ਕੰਮ ਕਰਨਾ ਹੁੰਦਾ ਹੈ। ਐਮ. ਐਲ. ਏ. ਹੋਲ-ਟਾਈਮਰ ਹੈ। ਜੇ ਐਮ. ਐਲ. ਏ. ਹੋਲ-ਟਾਈਮਰ ਹੋਵੇ ਪਰ ਉਸ ਨੂੰ ਪੂਰੀਆਂ ਫੈਸਿਲਿਟੀਜ਼ ਨਾ ਦਿੱਤੀਆਂ ਜਾਣ ਤਾਂ ਫਿਰ ਉਹ ਚੋਰੀ ਕਰੇਗਾ ਅਤੇ ਜੇ ਉਹ

ਚੋਰੀ ਕਰੇਗਾ ਤਾਂ ਬਦਨਾਮ ਹੋ ਜਾਵੇਗਾ। ਸਾਡੇ ਵਿਚ ਦਲੇਰੀ ਹੋਣੀ ਚਾਹੀਦੀ ਹੈ ਕਿ ਅਸੀਂ ਇਹ ਜਿਹੜੀਆਂ ਫੈਸਿਲਿਟੀਜ਼ ਮੰਗ ਰਹੇ ਹਾਂ, ਪੈਸੇ ਵਧਾਉਣ ਦੀ ਗੱਲ ਕਰ ਰਹੇ ਹਾਂ, ਇਹ ਅਸੀਂ ਆਪਣੇ ਵਾਸਤੇ ਮੰਗ ਨਹੀਂ ਕਰ ਰਹੇ ਇਹ ਤਾਂ ਅਸੀਂ ਆਪਣੀ ਕੰਸਟੀਚਿਊਐਂਸੀ ਵਾਸਤੇ ਮੰਗ ਰਹੇ ਹਾਂ। ਜੇ ਅਸੀਂ ਚੋਰੀ ਕਰਾਂਗੇ ਤਾਂ ਬਦਨਾਮ ਹੋ ਜਾਵਾਂਗੇ, ਜੇ ਕੁਰੱਪਸ਼ਨ ਕਰਾਂਗੇ ਤਾਂ ਬਦਨਾਮ ਹੋ ਜਾਵਾਂਗੇ। ਅੰਮ੍ਰਿਤਸਰ, ਜਲੰਧਰ, ਲੁਧਿਆਣਾ ਜਾਂ ਹੋਰ ਅਜਿਹੇ ਸ਼ਹਿਰਾਂ ਵਿਚ ਰਹਿਣ ਵਾਲਾ ਕੋਈ ਇਨਸਾਨ 15 ਸੌ ਰੁਪਏ ਤੋਂ ਘੱਟ ਚੰਗੀ ਤਰ੍ਹਾਂ ਗੁਜ਼ਾਰਾ ਨਹੀਂ ਕਰ ਸਕਦਾ। ਪਰ ਜੇ ਉਸ ਨੂੰ ਇਸ ਤੋਂ ਘੱਟ ਦਿਆਂਗੇ ਤਾਂ ਉਹ ਆਪਣੇ ਪਰੀਵਾਰ ਨੂੰ ਨਹੀਂ ਪਾਲ ਸਕੇਗਾ। ਫਿਰ ਉਹ ਕੁਰੱਪਸ਼ਨ ਕਰੇਗਾ, ਕੋਈ ਬਦਮਾਸ਼ੀ ਕਰੇਗਾ ਅਤੇ ਇਸ ਤਰ੍ਹਾਂ ਉਹ ਬਦਨਾਮ ਹੋ ਜਾਵੇਗਾ। ਜੇ ਇਮਾਨਦਾਰੀ ਨਾਲ ਰਹਿਣਾ ਹੈ ਤਾਂ ਅਜਿਹੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਅਸੀਂ ਖਜ਼ਾਨੇ ਨੂੰ ਨਹੀਂ ਲੁੱਟ ਰਹੇ। ਜੇ 20 ਹਜ਼ਾਰ ਦੇ ਕੂਪਨ ਮਿਲਣੇ ਹਨ ਤਾਂ ਉਸੇ ਵਿਚ ਸਫਰ ਕਰਨਾ ਹੈ ਚਾਹੇ ਕਿਸੇ ਤਰ੍ਹਾਂ ਸਫਰ ਕਰ ਲਿਆ ਜਾਵੇ। (ਵਿਘਨ)

ਟੈਲੀਫੋਨ ਦੇ ਖਰਚੇ ਬਾਰੇ ਡਾਂਗ ਸਾਹਿਬ ਨੇ ਕਿਹਾ ਕਿ ਉਹ ਆਪਣੀ ਪਾਰਟੀ ਨੂੰ ਦੇ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਦਾ ਖਰਚਾ ਰਸ਼ੀਆ ਤੋਂ ਆਉਂਦਾ ਹੈ। ਇਹ ਖਰਚਾ ਕਰ ਸਕਦੇ ਹਨ। ਇਨ੍ਹਾਂ ਦੀ ਪਾਰਟੀ ਦੇ ਮੈਂਬਰ ਨੇ ਜੇ ਕੋਈ ਇਲਾਜ ਕਰਾਉਣਾ ਹੈ ਤਾਂ ਉਹ ਇਲਾਜ ਵਾਸਤੇ ਰਸ਼ੀਆ ਜਾਂਦਾ ਹੈ। ** ** **

**ਸਰਦਾਰ ਉਮਰਾਓ ਸਿੰਘ :** ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਖੰਨਾ ਜੀ ਨੇ ਡਾਂਗ ਸਾਹਿਬ ਦੇ ਬਾਰੇ ਕੁਝ ਪਰਸਨਲ ਗੱਲਾਂ ਕੀਤੀਆਂ ਹਨ ਜੋ ਕਿ ਰੂਲਜ਼ ਦੇ ਮੁਤਾਬਿਕ ਠੀਕ ਨਹੀਂ ਹਨ।

**Mr. Speaker :** All personal references to Comrade Satya Pal Dang are expunged.

**ਸ੍ਰੀ ਹਰਬੰਸ ਲਾਲ ਖੰਨਾ :** ਟੈਲੀਫੋਨ ਤੇ ਬਾਰਾਂ ਤੇਰਾਂ ਸੌ ਰੁਪਿਆ ਖਰਚ ਆ ਰਿਹਾ ਹੈ। ਇਸ ਵਿਚ ਅਸੀਂ ਕੋਈ ਘਰ ਦਾ ਕੰਮ ਨਹੀਂ ਕਰਦੇ। ਜਿਤਨਾ ਅਸੀਂ ਖਰਚ ਕਰਦੇ ਹਾਂ ਜੇ ਉਸ ਹਿਸਾਬ ਨਾਲ ਫੈਸਿਲਿਟੀਜ਼ ਨਹੀਂ ਦਿੱਤੀਆਂ ਜਾਂਦੀਆਂ ਤਾਂ ਫਿਰ ਅਸੀਂ ਕੁਰੱਪਸ਼ਨ ਕਰਨ ਵਾਸਤੇ ਮਜਬੂਰ ਹੋ ਜਾਵਾਂਗੇ। ਅਗਰ ਕੋਈ ਮੈਂਬਰ ਕਹਿੰਦਾ ਹੈ ਕਿ ਅਜਿਹੀ ਫੈਸਿਲਿਟੀ ਨਾਲ ਸਟੇਟ ਦੇ ਐਕਸਚੈਕਰ ਤੇ ਬਰਡਨ ਹੈ ਤਾਂ ਉਹ ਈਮਾਨਦਾਰੀ ਨਾਲ ਕਹੇ ਕਿ ਮੈਂ ਨਹੀਂ ਲੈਣਾ। ਪਰ ਇਥੇ ਅਜਿਹੀਆਂ ਗੱਲਾਂ ਕਰ ਕੇ ਲੋਕਾਂ ਵਿਚ ਚੀਪ ਪਾਪੂਲੈਰਿਟੀ ਲੈਣੀ ਠੀਕ ਗੱਲ ਨਹੀਂ ਹੈ। ਇਨ੍ਹਾਂ ਲੋਕਾਂ ਨੇ ਇਸ ਦੀ ਮੁਖਾਲਫਤ ਵੀ ਕਰਨੀ ਹੈ ਅਤੇ ਲੈ ਵੀ ਸਭ ਤੋਂ ਪਹਿਲਾਂ ਲੈਣਾ ਹੈ। ਤੁਸੀਂ ਆਪਣੀ ਪਾਰਟੀ ਨੂੰ ਪੈਸੇ ਦੇ ਦਿੰਦੇ ਹੋ ਇਸ ਦਾ ਮਤਲਬ ਹੈ ਕਿ ਤੁਹਾਡੇ ਪਰੀਵਾਰ ਦਾ ਸਿਸਟਮ ਹੋਰ ਹੈ ਪਰ ਸਾਡੇ ਪਰੀਵਾਰ ਦਾ ਸਿਸਟਮ ਹੋਰ ਹੈ। ਅੱਜ ਡਾਂਗ ਸਾਹਿਬ ਨੇ ਇਕ ਗਲ ਕਹੀ ਹੈ ਕਿ ਐਕਸ਼ਨ ਵੇਖੇ ਜਾਣ। ਮੈਂ ਕਹਿੰਦਾ ਹਾਂ ਕਿ ਜਿਹੜੀ ਗਲ ਕਹੀ ਜਾਏ ਉਸ ਵਿਚ ਸਦਾਕਤ ਹੋਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ 1962 ਵਿਚ ਐਕਸ਼ਨ ਕਿਥੇ ਸਨ। 1962 ਵਿਚ ਚੀਨ ਨੇ ਹਿੰਦੁਸਤਾਨ ਤੇ ਹਮਲਾ ਕੀਤਾ। ਚੀਨ ਦਾ ਆਊਟ ਲੁਕ ਅੱਜ ਵੀ ਉਹੀ ਹੈ ਤੇ ਉਦੋਂ ਵੀ ਉਹੀ ਸੀ। ਇਥੇ ਹਾਊਸ ਵਿਚ ਜਿਹੜੇ ਸੱਜਣ ਬੈਠੇ ਹਨ, ਸਿਵਾਏ

---

**Expunged as ordered by the Chair.

[ਸ਼੍ਰੀ ਹਰਬੰਸ ਲਾਲ ਖੰਨਾ]

ਇਨ੍ਹਾਂ ਦੇ, ਸਾਰਿਆਂ ਨੇ ਕਿਹਾ ਕਿ ਚੀਨ ਨੇ ਹਮਲਾ ਕੀਤਾ ਹੈ। ਇਹ ਨਹੀਂ ਕਹਿ ਸਕੇ ਚੀਨ ਨੇ ਹਮਲਾ ਕੀਤਾ ਹੈ ਜਾਂ ਨਹੀਂ ਕੀਤਾ। ਇਹ ਤਾਂ ਇਨ੍ਹਾਂ ਦਾ ਐਕਸ਼ਨ ਹੋਇਆ ਇਸ ਕਰਕੇ ਮੈਂ ਮਹਿਸੂਸ ਕਰਦਾ ਹਾਂ ...............

**ਮਾਸਟਰ ਬਾਬੂ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹਰਬੰਸ ਲਾਲ ਖੰਨਾ :** ਮੈਂ ਕਹਿੰਦਾ ਹਾਂ ਕਿ ਜਿਹੜੇ ਸੱਜਣ ਇਹ ਮਹਿਸੂਸ ਕਰਦੇ ਹਨ ਕਿ ਇਹ ਫੈਸਿਲਿਟੀ ਨਹੀਂ ਅਵੇਲ ਕਰਨੀ ਚਾਹੀਦੀ ਉਨ੍ਹਾਂ ਨੂੰ ਇਸ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਮੈਂ ਇਸ ਬਿਲ ਦੀ ਇਨ੍ਹਾਂ ਸ਼ਬਦਾਂ ਨਾਲ ਪੌੜ੍ਹਤਾ ਕਰਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਮੇਰੇ ਸਾਥੀ ਇਸ ਪਾਸਿਉਂ ਵੀ ਅਤੇ ਜੋ ਸਾਹਮਣੇ ਬੈਠੇ ਹਨ ਉਹ ਵੀ ਬੋਲੇ ਹਨ ਔਰ ਬੜੇ ਗੁੱਸੇ ਵਿਚ ਬੋਲੇ ਹਨ। ਗੁੱਸੇ ਵਿਚ ਆਉਣ ਦੀ ਗਲ ਹੀ ਨਹੀਂ। ਜੇ ਇਸ ਗਰੀਬ ਮੁਲਕ ਵਿਚ ਲੋਕਾਂ ਦੀ ਖਰੀਦ ਸ਼ਕਤੀ ਵੱਧ ਰਹੀ ਹੋਵੇ ਤਾਂ ਅਸੀਂ ਵੀ ਐਮ. ਐਲ. ਏਜ਼ ਦੇ ਚਾਰ ਪੈਸੇ ਵਧਾ ਦੇਈਏ। ਅਸੀਂ ਜਿਨ੍ਹਾਂ ਤੋਂ ਵੋਟਾਂ ਲੈ ਕੇ ਆਏ ਹਾਂ ਉਹ ਥੱਲੇ ਨੂੰ ਜਾ ਰਹੇ ਹਨ। ਹਰੀਜਨ ਗਰੀਬ ਲੋਕ ਜਿਹੜੇ ਹਨ ਕਿਸੇ ਕੋਲ ਕਪੜੇ ਨਹੀਂ ਹਨ ਤੇ ਕਿਸੇ ਕੋਲ ਜੁੱਤੀ ਨਹੀਂ ਹੈ। ਕਿਸੇ ਕੋਲ ਰੋਟੀ ਹੈ ਤਾਂ ਸਬਜ਼ੀ ਨਹੀਂ ਹੈ। ਇਸ ਤਰ੍ਹਾਂ ਦੀ ਹਾਲਤ ਹੋਣ ਲਗੀ ਹੋਈ ਹੈ। ਕਿਸਾਨ ਕਰਜ਼ਿਆਂ ਥੱਲੇ ਦਬਿਆ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਕੋਲੋਂ ਅਸੀਂ ਵੋਟਾਂ ਲੈ ਕੇ ਆਏ ਹਾਂ ਉਨ੍ਹਾਂ ਨਾਲੋਂ ਇਕ ਐਮ. ਐਲ. ਏ. ਦਾ ਪਾੜਾ ਜ਼ਿਆਦਾ ਨਹੀਂ ਵਧਾਉਣਾ ਚਾਹੀਦਾ। ਇਹ ਇਥੇ ਖੁਸ਼ ਹੋ ਲੈਣ। ਮੈਂ ਕਹਿੰਦਾ ਹਾਂ ਕਿ ਲੋਕ ਨਿੰਦਣਗੇ ਜਦੋਂ ਉਹ ਵੇਖਣਗੇ ਕਿ ਐਮ. ਐਲ. ਏ. ਠਾਠ ਨਾਲ ਰਹਿੰਦੇ ਹਨ ਜਦੋਂ ਕਿ ਉਨ੍ਹਾਂ ਕੋਲ ਖਾਣ ਦੀ ਰੋਟੀ ਤਕ ਨਹੀਂ ਹੈ।

**ਸਰਦਾਰ ਰਣਜੀਤ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਇਥੇ ਇਹ ਗਲ ਆਈ ਹੈ ਕਿ ਇਹ ਨਾ ਲੈਣ ਜਿਹੜੇ ਪੈਸੇ ਵਧਾਉਣੇ ਹਨ। ਮੈਂ ਕਹਿੰਦਾ ਹਾਂ ਕਿ ਜੇ ਕਾਨੂੰਨ ਹੀ ਪਾਸ ਨਾ ਕਰੋ ਤਾਂ ਕਿਸੇ ਨੂੰ ਨਹੀਂ ਮਿਲਣੇ (ਵਿਘਨ)। ਜੇ ਇਹ ਪਾਸ ਨਾ ਕਰੋ ਤਾਂ ਅਸੀਂ ਨਹੀਂ ਲੈਣੇ ਇਨ੍ਹਾਂ ਨੇ ਨਹੀਂ ਲੈਣੇ। ਇਥੇ ਇਹ ਗਲ ਕੀਤੀ ਗਈ ਹੈ ਕਿ ਇੰਨੇ ਪੈਸਿਆਂ ਨਾਲ ਨਹੀਂ ਸਰਦਾ। ਮੈਂ ਕਹਿੰਦਾ ਹਾਂ ਕਿ ਜੇ ਨੀਅਤ ਬੱਦ ਹੋਵੇ ਤਾਂ ਭਾਵੇਂ ਕਰੋੜਪਤੀ ਕਿਉਂ ਨਾ ਬਣ ਜਾਵੇ ਕੋਈ ਉਸ ਦਾ ਨਹੀਂ ਸਰਨਾ। ਪਤਾ ਨਹੀਂ ਕਮਿਊਨਿਸਟ ਪਾਰਟੀ ਮਾੜੀ ਥਾਂ ਖੜੀ ਹੈ ਜਾਂ ਚੰਗੀ ਥਾਂ। ਪਰ ਮੈਂ ਕਹਿੰਦਾ ਹਾਂ ਕਿ ਕਿਸੇ ਪੁਲੀਟੀਕਲ ਪਾਰਟੀ ਤੇ ਨੁਕਤਾ ਚੀਨੀ ਕਰਨਾ ਹਕ ਹੈ, ਠੀਕ ਹੈ। ਮੇਰੇ ਸਾਥੀ ਬੈਠੇ ਹਨ। ਮੈਂ ਕਹਿੰਦਾ ਹਾਂ ਕਿ ਅਸੀਂ 200 ਰੁਪਏ ਲੈਂਦੇ ਹਾਂ ਬਾਕੀ ਸਾਰੇ ਪਾਰਟੀ ਨੂੰ ਦਿੰਦੇ ਹਾਂ। ਸਾਡੀ ਪਾਰਟੀ ਵਾਲਿਆਂ ਨੂੰ ਪੁੱਛ ਲਵੋ। ਪਤਾ ਨਹੀਂ ਅਸੀਂ ਲੋਕਾਂ ਨੂੰ ਰੋਟੀ ਖਿਲਾਉਂਦੇ ਹਾਂ ਜਾਂ ਨਹੀਂ। ਇਥੇ ਝਗੜੇ ਦੀ ਕੋਈ ਲੋੜ ਹੀ ਨਹੀਂ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਬਿਲ ਹੈ ਇਹ ਛਾਪ ਕੇ ਥਲੇ ਲੋਕਾਂ ਕੋਲ ਭੇਜ ਦਿਓ। ਜੇ ਉਹ ਕਹਿਣ ਕਿ ਠੀਕ ਹੈ 500 ਦੀ ਥਾਂ ਤੇ ਹਜ਼ਾਰ ਰੁਪਏ ਲੈ ਲਵੋ ਤਾਂ ਕੋਈ ਹਰਜ ਨਹੀਂ ਲੈ

---

**Expunged as ordered by the Chair.

ਲਵੇ । ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਲੋਕਾਂ ਦੀ ਰਾਏ ਵਾਸਤੇ ਭੇਜ ਦਿਓ। ਤੁਸੀਂ ਲੋਕਾਂ ਦੇ ਪ੍ਰਤੀ-ਨਿਧੀ ਹੋ ਉਨ੍ਹਾਂ ਨੇ ਤੁਹਾਨੂੰ ਚੁਣ ਕੇ ਭੇਜਿਆ ਹੈ, ਤੁਹਾਡਾ ਸਤਿਕਾਰ ਕੀਤਾ ਹੈ। ਇਸ ਤਰ੍ਹਾਂ ਤਲਖੀ ਵਿਚ ਨਹੀਂ ਆਉਣਾ ਚਾਹੀਦਾ। ਗਲ ਇੰਨੀ ਹੈ ਕਿ ਪਹਿਲਾਂ ਸਵਾ ਦੋ ਸੌ ਸੀ, ਫਿਰ ਤਿੰਨ੍ਹ ਸੌ ਹੋਇਆ ਹੁਣ ਪੰਜ ਸੌ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਲੋਕ ਕਹਿਣਗੇ ਕਿ ਮੈਂਬਰ ਲੁੱਟੀ ਜਾ ਰਹੇ ਹਨ। ਇਥੇ ਕਈ ਲੋਕੀਂ ਦੋ ਭਾਸ਼ਾਵਾਂ ਬੋਲਦੇ ਹਨ ਮੈਂ ਉਸ ਦੀ ਮੁਖਾਲਫਤ ਕਰਦਾ ਹਾਂ । ਮੈਂ ਕਹਿੰਦਾ ਹਾਂ ਕਿ ਇਸ ਦਾ ਲੋਕਾਂ ਤੇ ਭਾਰ ਪਏਗਾ, ਲੋਕਾਂ ਤੇ ਟੈਕਸ ਵੱਧੇਗਾ, ਇਹ ਪੈਸਾ ਲੋਕਾਂ ਕੋਲੋਂ ਆਵੇਗਾ ਔਰ ਅਸੀਂ ਲੈਣਾ ਹੈ । ਸਾਨੂੰ ਰਿਆਇਤਾਂ ਦੀ ਲੋੜ ਨਹੀਂ ਅਸੀਂ ਤਾਂ ਲੋਕਾਂ ਦੀ ਸੇਵਾ ਕਰਨੀ ਹੈ । ਸੇਵਾ ਸਾਈਕਲ ਤੇ ਵੀ ਹੋ ਸਕਦੀ ਹੈ , ਮੋਟਰ ਸਾਈਕਲ ਤੇ ਵੀ ਕੀਤੀ ਜਾ ਸਕਦੀ ਹੈ ਅਤੇ ਪੈਦਲ ਵੀ ਕੀਤੀ ਜਾ ਸਕਦੀ ਹੈ । ਮੈਂ ਕਹਿੰਦਾ ਹਾਂ ਕਿ ਇਹ ਸਹੂਲਤਾਂ ਬਿਲਕੁਲ ਨਹੀਂ ਮਿਲਣੀਆਂ ਚਾਹੀਦੀਆਂ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਸਪੀਕਰ ਸਾਹਿਬ, ਗਲ ਬੜੀ ਛੋਟੀ ਸੀ ਪਰ ਚਰਚਾ ਵਾਧੂ ਹੋ ਗਿਆ । ਜਿਹੜਾ ਐਮ. ਐਲ. ਏ. ਹੈ ਤੁਹਾਡੇ ਫੈਸਲੇ ਦੇ ਮੁਤਾਬਕ ਤੁਸੀਂ ਉਸ ਨੂੰ ਫਸਟ ਕਲਾਸ ਮੈਜਿਸਟਰੇਟ ਦੇ ਅਖਤਿਆਰ ਦਿੱਤੇ ਹਨ। ਪਬਲਿਕ ਨੂੰ ਜਿਹੜੀਆਂ ਮੁਸ਼ਕਲਾਂ ਹਨ ਅਦਾਲਤਾਂ ਵਿਚ ਜਾ ਕੇ ਔਖਾ ਹੋਣਾ ਪੈਂਦਾ ਹੈ ਤੁਸੀਂ ਉਹ ਲੋਕਾਂ ਦੀਆਂ ਮੁਸ਼ਕਲਾਂ ਦੂਰ ਕਰਨ ਅਤੇ ਐਮ. ਐਲ. ਏ. ਦਾ ਸਟੇਟਸ ਬਣਾਉਣ ਦਾ ਚਾਰਾ ਕੀਤਾ ਹੈ ਪਰ ਇਥੇ ਕੁਝ ਵਿਰੋਧਤਾ ਹੋਈ ਹੈ। ਜੇ ਇਮਾਨਦਾਰੀ ਨਾਲ ਸੋਚਿਆ ਜਾਵੇ ਤਾਂ ਜਿਹੜੀਆਂ ਇਹ ਰਿਆਇਤਾਂ ਮਿਲ ਰਹੀਆਂ ਹਨ ਇਨ੍ਹਾਂ ਨਾਲ ਨਾ ਕੋਈ ਆਪਣੇ ਬੱਚੇ ਪੜ੍ਹਾ ਸਕਦਾ ਹੈ, ਨਾ ਚੰਗਾ ਪਰਸ਼ਾਦਾ ਛੱਕ ਸਕਦਾ ਹੈ ਅਤੇ ਨਾ ਚੰਗੇ ਕਪੜੇ ਪਾਏ ਜਾ ਸਕਦੇ ਹਨ । ਅਸੀਂ ਮਜ਼ਦੂਰਾਂ ਦੇ ਹਮਦਰਦ ਹਾਂ ਅਤੇ ਸਟੇਜਾਂ ਤੇ ਖਲੋ ਕੇ ਕਹਿੰਦੇ ਹਾਂ ਕਿ ਕੋਈ ਵੀ ਮਜ਼ਦੂਰ ਜਿਸ ਨੂੰ 500 ਰੁਪਏ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਉਹ ਆਪਣੇ ਬੱਚੇ ਨਹੀਂ ਪਾਲ ਸਕਦਾ । ਚਾਹੇ ਉਹ ਕਿਸੇ ਦਫਤਰ ਦਾ ਚੌਕੀਦਾਰ ਹੈ, ਚਾਹੇ ਉਹ ਚਪੜਾਸੀ ਹੈ । ਹੁਣ ਐਮ. ਐਲ. ਏ. ਨੂੰ 500 ਰੁਪਏ ਉਸ ਦੇ ਘਰ ਵਾਸਤੇ ਅਤੇ 500 ਰੁਪਏ ਉਸ ਨੂੰ ਲੋਕਾਂ ਵਿਚ ਕੰਮ ਕਰਨ ਵਾਸਤੇ ਮਿਲ ਰਹੇ ਹਨ ਇਸ ਨੂੰ ਨਿੰਦਿਆ ਜਾ ਰਿਹਾ ਹੈ । ਇਸ ਤਰ੍ਹਾਂ ਲਗਦਾ ਹੈ ਕਿ ਅਸੀਂ ਇਸ ਤਰ੍ਹਾਂ ਨਾ ਕਰ ਕੇ ਬੜੀ ਭਾਰੀ ਗਲਤੀ ਕਰਾਂਗੇ । ਕਿਉਂਕਿ ਆਪਣਾ ਝਟ ਨਿਭਾਉਣ ਵਾਸਤੇ ਲੋਕਾਂ ਕੋਲੋਂ ਪੈਸੇ ਲਵਾਂਗੇ, ਬੇਈਮਾਨੀ ਕਰਾਂਗੇ । ਸਾਡੇ ਐਮ. ਐਲ. ਏ. ਜੇ ਸਾਰੇ ਨਹੀਂ ਤਾਂ ਬਹੁਤੇ ਟੈਕਸੀਆਂ ਵਿਚ ਸਫਰ ਕਰਦੇ ਹਨ । ਜੇ ਹਕੀਕਤ ਸਾਹਮਣੇ ਲਿਆਂਦੀ ਜਾਵੇ ਅਤੇ ਜੇ ਆਨੈਸਟੀ ਨਾਲ ਕੰਮ ਕਰਨਾ ਹੋਵੇ ਤਾਂ ਹਜ਼ਾਰ ਰੁਪਏ ਨਾਲ ਨਾ ਮਕਾਨ ਬਣਨਗੇ, ਨਾ ਬੱਚੇ ਪੜ੍ਹਨਗੇ, ਨਾ ਆਪਣੇ ਜੀਵਨ ਨੂੰ ਸੁਧਾਰ ਸਕਾਂਗੇ ਅਤੇ ਨਾ ਲਾਇਬਰੇਰੀ ਰਖ ਸਕਾਂਗੇ। ਇਸ ਤੋਂ ਇਲਾਵਾ ਜਿਤਨੀਆਂ ਡਿਊਟੀਜ਼ ਹਨ ਉਹ ਕਿਸ ਤਰ੍ਹਾਂ ਚਲਾ ਸਕਾਂਗੇ। ਮੈਂ ਕਹਿੰਦਾ ਹਾਂ ਕਿ ਜੇਕਰ ਕਿਸੇ ਐਮ. ਐਲ. ਏ. ਨੇ, ਮਨਿਸਟਰ ਨੇ ਅਗਰ ਲੋਕਾਂ ਨੂੰ ਆਨੈਸਟ ਰਖਣਾ ਹੈ ਤਾਂ ਇਹ ਕੋਈ ਬਹੁਤ ਸਹੂਲਤਾਂ ਨਹੀਂ । ਹਾਂ ਜਿਨ੍ਹਾਂ ਨੇ ਦੋ ਦੋ ਕੰਮ ਰਖਣੇ ਹਨ, ਪਾਲੀਟਿਕਸ ਤੇ ਵੀ ਕਬਜ਼ਾ ਕੀਤਾ ਹੋਇਆ ਹੈ ਅਤੇ ਬਿਜ਼ਨੈਸ ਵੀ ਹੈ ਕਰੋੜਾਂ ਰੁਪਏ ਦਾ ਹੈ ਤਾਂ ਉਨ੍ਹਾਂ ਨੂੰ ਜੇ-ਕਰ ਇਹ 500 ਰੁਪਏ ਨਾ ਵੀ ਦਿਓ ਤਾਂ ਉਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਨੇ ਝੋਲੀ ਫੜੀ ਤੁਰਨਾ ਹੈ, ਲੋਕਾਂ ਦੇ ਕੋਲ ਜਾਣਾ ਹੈ, ਉਨ੍ਹਾਂ ਦੀ ਸੇਵਾ ਕਰਨੀ ਹੈ ਤਾਂ ਇਹ ਸਹੂਲਤਾਂ ਉਨ੍ਹਾਂ ਲਈ ਕੋਈ ਬਹੁਤ ਜ਼ਿਆਦਾ ਨਹੀਂ ਹਨ । ਇਹ ਪੈਸੇ ਜ਼ਿਆਦਾ ਨਹੀਂ ਹਨ। ਇਸ ਲਈ, ਸਪੀਕਰ ਸਾਹਿਬ, ਮੇਰੀ ਬੜੇ ਅਦਬ ਦੇ ਨਾਲ ਬੇਨਤੀ ਹੈ (ਘੰਟੀ) ਕਿ ਜਿਹੜੀਆਂ ਸਹੂਲਤਾਂ ਐਮ. ਐਲ. ਏਜ਼ ਨੂੰ ਦਿੱਤੀਆਂ ਜਾ ਰਹੀਆਂ ਹਨ, ਇਹ ਸਹੂਲਤਾਂ ਕੋਈ ਜ਼ਿਆਦਾ ਨਹੀਂ ਹਨ। ਇਸ ਗੱਲ ਦੇ ਨਾਲ ਮੈਂ ਸਹਿਮਤ ਹਾਂ ਕਿ ਐਮ. ਐਲ. ਏਜ਼ ਨੂੰ ਸੋਚਣ ਵਾਸਤੇ ਅਤੇ ਕੁਝ ਪੜ੍ਹਨ ਵਾਸਤੇ ਮੌਕਾ ਦੇਣਾ ਚਾਹੀਦਾ ਹੈ । ਜੇਕਰ ਐਮ.

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਐਲ. ਏ. ਦੀ ਇਕਨਾਮਿਕ ਹਾਲਤ ਕਮਜ਼ੋਰ ਹੋਵੇਗੀ ਤਾਂ ਉਹ ਐਮ. ਐਲ. ਏ. ਜ਼ਰੂਰ ਬੇਈਮਾਨੀ ਕਰੇਗਾ। ਇਹ ਜਿਹੜਾ 200 ਰੁਪਏ ਦਾ ਵਾਧਾ ਕੰਸਟੀਚੂਐਂਸੀ ਅਲਾਊਂਸ ਵਿਚ ਕੀਤਾ ਗਿਆ ਹੈ, ਇਹ ਕੋਈ ਜ਼ਿਆਦਾ ਨਹੀਂ ਹੈ। ਇਕ ਨਾਇਬ ਤਹਿਸੀਲ ਦਾਰ ਦੀ ਕਿਤਨੀ ਤਨਖਾਹ ਹੁੰਦੀ ਹੈ। ਇਕ ਇਨਸਪੈਕ-ਟਰ ਕੋਆਪਰੇਟਿਵ ਸੁਸਾਇਟੀ ਕਿਤਨੇ ਪੈਸੇ ਲੈਂਦਾ ਹੈ ਜਿਸ ਨਾਲ ਕਿ ਉਹ ਆਪਣੇ ਘਰ ਦਾ ਝੱਟ ਲੰਘਾ-ਉਂਦਾ ਹੈ। ਜੇਕਰ ਐਮ. ਐਲ. ਏ. ਇਮਾਨਦਾਰੀ ਦੇ ਨਾਲ ਕੰਮ ਕਰੇ ਤਾਂ ਉਸ ਨੂੰ 200 ਰੁਪਏ ਹੋਰ ਦੇਣਾ ਕੋਈ ਬੁਰੀ ਗਲ ਨਹੀਂ ਹੈ। ਜੇਕਰ ਲੋਕ ਸਾਨੂੰ ਪੁਆਇੰਟ ਆਊਟ ਕਰਨਗੇ ਤਾਂ ਅਸੀਂ ਜਵਾਬ ਦੇਵਾਂਗੇ। ਜੇਕਰ ਉਨ੍ਹਾਂ ਲੋਕਾਂ ਨੂੰ ਫਿਰ ਵੀ ਸ਼ਿਕਾਇਤ ਹੋਈ ਤਾਂ ਅਸੀਂ 200 ਰੁਪਿਆ ਵਾਪਿਸ ਕਰ ਦੇਵਾਂਗੇ। ਇਹ ਜਿਹੜਾ ਬਿਲ ਹੈ, ਇਸ ਦੀ ਮੁਖਾਲਫਤ ਨਹੀਂ ਕਰਨੀ ਚਾਹੀਦੀ। ਕਮਿਊਨਿਸਟ ਭਰਾਵਾਂ ਨੂੰ ਇਸ ਬਿਲ ਦੀ ਮੁਖਾਲਫਤ ਨਹੀਂ ਕਰਨੀ ਚਾਹੀਦੀ ਬਾਕੀ ਸਾਰੇ ਮੈਂਬਰਾਂ ਨੂੰ ਕੋਈ ਇਤਰਾਜ਼ ਨਹੀਂ ਹੈ। ਡਾਂਗ ਸਾਹਿਬ ਨੇ ਕਿਹਾ ਹੈ ਕਿ ਜਿਹੜਾ ਕੰਸਟੀਚੂਐਂਸੀ ਅਲਾਊਂਸ 300 ਰੁਪਏ ਤੋਂ 500 ਰੁਪਏ ਕੀਤਾ ਗਿਆ ਹੈ ਇਹ ਜ਼ਿਆਦਤੀ ਕੀਤੀ ਗਈ ਹੈ ਅਤੇ ਇਹ ਵਾਧਾ ਨਹੀਂ ਸੀ ਕਰਨਾ ਚਾਹੀਦਾ। ਮੈਂ ਡਾਂਗ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੀ ਕੰਸਟੀਚੂਐਂਸੀ ਦਾ ਘੇਰਾ 5, 10 ਜਾਂ 15 ਮੀਲ ਦਾ ਹੋਵੇਗਾ ਪਰ ਸਾਡੀ ਕੰਸਟੀਚੂਐਂਸੀ ਦਾ ਘੇਰਾ ਕੋਈ 70 ਮੀਲ ਦਾ ਹੈ। 500 ਰੁਪਿਆ ਤਾਂ ਸਿਰਫ ਅੱਠ ਦਿਨ ਵਿਚ ਹੀ ਮੁਕ ਜਾਵੇਗਾ। ਇਸ ਲਈ, ਸਪੀਕਰ ਸਾਹਿਬ, ਇਹ 200 ਰੁਪਏ ਦਾ ਜੋ ਵਾਧਾ ਹੈ ਇਹ ਕੋਈ ਮਾੜੀ ਗਲ ਨਹੀਂ ਹੈ ਇਹ ਇਕ ਬੜੀ ਚੰਗੀ ਗਲ ਹੈ। ਇਸ ਨਾਲ ਝੱਟ ਲੰਘ ਜਾਵੇਗਾ।

**Mr. Speaker:** Please wind up.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ:** ਸਪੀਕਰ ਸਾਹਿਬ, ਮੈਂ ਵਾਈਂਡ ਅਪ ਕਰਦਾ ਹਾਂ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਸਰਵ-ਸੰਮਤੀ ਦੇ ਨਾਲ ਪਾਸ ਕਰ ਦਿੱਤਾ ਜਾਵੇ।

**ਸ੍ਰੀ ਹੁਕਮ ਚੰਦ** (ਕਪੂਰਥਲਾ): ਸਪੀਕਰ ਸਾਹਿਬ, ਮੈਂ ਪੰਜਾਬ ਵਿਧਾਇਕ (ਭੱਤੇ ਅਤੇ ਸਹੂਲਤਾਂ) ਸੋਧਨਾ ਬਿਲ, 1979 ਦੇ ਹੱਕ ਵਿਚ ਖੜਾ ਹੋਇਆ ਹਾਂ। ਕਾਮਰੇਡ ਸੱਤ ਪਾਲ ਡਾਂਗ ਜੀ ਨੇ ਬੈਂਕ ਐਸੋਸੀਏਸ਼ਨ ਵਲੋਂ ਪਿਛੇ ਜਿਹੇ ਅੰਦੋਲਨ ਕਰਵਾਇਆ ਸੀ। ਸਪੀਕਰ ਸਾਹਿਬ, ਇਕ ਬੈਂਕ ਦੇ ਕਲਰਕ ਦੀ ਤਨਖਾਹ ਅੱਜ 1,000 ਰੁਪਏ ਤੋਂ ਉਪਰ ਹੈ। ਉਹ ਕਲਰਕ ਸਵੇਰੇ 10.00 ਵਜੇ ਬੈਂਕ ਦੇ ਵਿਚ ਜਾਂਦਾ ਹੈ ਅਤੇ ਡੇਢ ਵਜੇ ਬਰੇਕ ਹੋ ਜਾਂਦੀ ਹੈ ਅਤੇ ਫਿਰ ਘੰਟਾ ਦੋ ਘੰਟੇ ਲਾਉਂਦਾ ਹੈ ਅਤੇ ਛੁੱਟੀ ਕਰ ਕੇ ਘਰ ਨੂੰ ਚਲਾ ਜਾਂਦਾ ਹੈ। ਬੈਂਕ ਐਸੋਸੀਏਸ਼ਨ ਵਲੋਂ ਹੋਰ ਫੈਸਿਲਿਟੀਜ਼ ਨਾ ਮਿਲਣ ਕਾਰਨ ਬੈਂਕ ਬੰਦ ਕਰਾਉਣ ਦੀ ਕੋਸ਼ਿਸ਼ ਕੀਤੀ ਗਈ। ਸਪੀਕਰ ਸਾਹਿਬ, ਉਥੇ ਵਪਾਰੀਆਂ ਨੂੰ ਖਰਾਬ ਕੀਤਾ ਗਿਆ ਅਤੇ ਬਜ਼ਾਰ ਬੰਦ ਕਰਾਏ ਗਏ ਕਿ ਸਾਡੇ ਬੈਂਕ ਦੇ ਕਲਰਕਾਂ ਦੀ ਤਨਖਾਹ ਹੋਰ ਵਧਾਉਣੀ ਚਾਹੀਦੀ ਹੈ। ਬੈਂਕ ਦਾ ਕਲਰਕ ਕੰਮ ਕੀ ਕਰਦਾ ਹੈ, ਸਿਰਫ ਰਜਿਸਟਰ ਦੇ ਵਿਚ ਨਾਂ ਲਿਖ ਦਿੰਦਾ ਹੈ। (ਵਿਘਨ) ਫਿਰ ਬੈਂਕ ਦੇ ਮੁਲਾਜ਼ਮ ਕਹਿੰਦੇ ਹਨ ਕਿ ਸਾਨੂੰ ਹੋਰ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ ਪਰ ਐਮ. ਐਲ. ਏ. ਜਿਹੜਾ 24 ਘੰਟੇ ਡਿਊਟੀ ਦਿੰਦਾ ਹੈ, ਉਸ ਨੂੰ ਰਾਤ ਨੂੰ 2.30 ਵਜੇ ਅਤੇ ਸਵੇਰੇ 5.00 ਵਜੇ ਵੀ ਬੁਲਾਇਆ ਜਾਂਦਾ ਹੈ। ਕੋਈ ਵੀ ਆਦਮੀ ਕਿਸੇ ਵੇਲੇ ਵੀ ਬੁਲਾ ਸਕਦਾ ਹੈ। ਪਰ ਮੈਂ ਤਾਂ ਹੈਰਾਨ ਹਾਂ ਕਿ ਕਾਮਰੇਡ ਸੱਤ ਪਾਲ ਡਾਂਗ ਅਤੇ ਕਾਮਰੇਡ ਸਰਵਣ ਸਿੰਘ ਜੀ ਨੇ ਇਸ ਬਿਲ ਦਾ ਵਿਰੋਧ ਕੀਤਾ ਹੈ। ਮੈਨੂੰ ਉਮੀਦ ਹੈ ਕਿ ਸਾਡੀਆਂ ਗਲਾਂ ਸੁਣ ਕੇ ਕਾਮਰੇਡ ਸੱਤ ਪਾਲ ਡਾਂਗ ਅਤੇ ਕਾਮਰੇਡ ਸਰਵਣ ਸਿੰਘ ਨੂੰ ਆਪਣੀਆਂ ਗਲਾਂ ਵਾਪਸ ਲੈ ਲੈਣੀਆਂ ਚਾਹੀਦੀਆਂ ਹਨ। ਮੈਂ ਸਮਝਦਾ ਹਾਂ ਕਿ ਐਮ. ਐਲ. ਏ. ਨੂੰ ਜੋ ਕੁਝ ਮਿਲਿਆ ਹੈ, ਉਹ ਠੀਕ ਮਿਲਿਆ ਹੈ। ਭਾਵੇਂ ਤੁਸੀਂ ਇਸ ਮਸਲੇ ਨੂੰ ਪਬ-

ਲਿਕ ਵਿਚ ਲੈ ਜਾਓ ਤਾਂ ਵੀ ਪਬਲਿਕ ਕਹੇਗੀ ਕਿ ਐਮ. ਐਲ. ਏਜ਼. ਨੂੰ ਫੈਸਿਲਿਟੀਜ਼ ਘੱਟ ਹਨ। ਇੰਨੇ ਥੋੜ੍ਹੇ ਪੈਸਿਆਂ ਨਾਲ ਗੁਜ਼ਾਰਾ ਕਿਸ ਤਰ੍ਹਾਂ ਹੋ ਸਕਦਾ ਹੈ? ਜੇਕਰ ਐਮ. ਐਲ. ਏ. ਇਮਾਨਦਾਰੀ ਦੇ ਨਾਲ ਕੰਮ ਕਰਦਾ ਹੈ ਤਾਂ 200 ਰੁਪਏ ਵਿਚ ਵਾਧਾ ਦੇਣਾ ਕੋਈ ਜ਼ਿਆਦਾ ਨਹੀਂ। ਹੁਣ ਅਕਾਲੀ-ਜਨਤਾ ਪਾਰਟੀ ਦੇ ਐਮ. ਐਲ. ਏਜ਼ ਇਮਾਨਦਾਰੀ ਦੇ ਨਾਲ ਕੰਮ ਕਰ ਰਹੇ ਹਨ। ਅੱਜ ਹਰ ਇਕ ਐਮ. ਐਲ. ਏ. ਦਫ਼ਤਰ ਦੇ ਵਿਚ ਬੈਠ ਕੇ ਕੰਮ ਕਰਦਾ ਹੈ। ਕਾਮਰੇਡ ਸੱਤ ਪਾਲ ਡਾਂਗ ਸਾਹਿਬ ਪਤਾ ਨਹੀਂ ਬੈਠਦੇ ਹਨ ਜਾਂ ਨਹੀਂ। ਅਸੀਂ ਤਾਂ ਜਨਤਾ ਦੀ ਸੇਵਾ ਕਰਨੀ ਹੈ। ਜਦੋਂ ਅਸੀਂ ਚੰਡੀਗੜ੍ਹ ਆਉਂਦੇ ਹਾਂ ਤਾਂ ਲੋਕਾਂ ਦੇ ਕੰਮ ਨਾਲ ਲੈ ਕੇ ਆਉਂਦੇ ਹਾਂ। ਜਿਨ੍ਹਾਂ ਲੋਕਾਂ ਦਾ ਕੰਮ ਹੁੰਦਾ ਹੈ ਉਨ੍ਹਾਂ ਨੂੰ ਨਾਲ ਲੈ ਕੇ ਨਹੀਂ ਆਉਂਦੇ। ਇਸ ਤਰ੍ਹਾਂ ਉਨ੍ਹਾਂ ਦੀ ਦਿਹਾੜੀ ਬਚ ਜਾਂਦੀ ਹੈ ਪਰ ਜੇਕਰ ਉਹ ਚੰਡੀਗੜ੍ਹ ਆਪ ਆਉਣ ਤਾਂ ਉਨ੍ਹਾਂ ਦਾ ਸੌ, ਦੋ ਸੌ ਰੁਪਿਆ ਖਰਚ ਆ ਜਾਂਦਾ ਹੈ। ਉਹ ਰਿਸ਼ਵਤ ਵੀ ਕਈ ਥਾਈਂ ਪਹਿਲਾਂ ਕਾਂਗਰਸ ਰਾਜ ਵੇਲੇ ਦਿੰਦਾ ਸੀ। (ਵਿਘਨ) ਇਸ ਲਈ ਦੋ ਸੌ ਰੁਪਿਆ ਐਮ. ਐਲ. ਏਜ਼ ਨੂੰ ਦੇਣਾ ਕੋਈ ਮਾੜੀ ਗਲ ਨਹੀਂ ਹੈ।

ਦੂਸਰਾ ਜਿਹੜਾ ਮਕਾਨ ਦੇ ਕਰਜ਼ੇ ਦਾ ਸਵਾਲ ਹੈ। ਸਪੀਕਰ ਸਾਹਿਬ, ਕਰਜ਼ਾ ਅਸੀਂ ਕਿਤੋਂ ਵੀ ਲੈ ਸਕਦੇ ਹਾਂ। ਬੈਂਕ ਵਾਲੇ ਸਾਨੂੰ ਕਰਜ਼ਾ ਦੇਣ ਲਈ ਤਿਆਰ ਹਨ। ਫਰਕ ਸਿਰਫ ਇਤਨਾ ਹੈ ਕਿ ਬੈਂਕ ਦਾ ਜ਼ਿਆਦਾ ਇਨਟਰੈਸਟ ਹੈ ਅਤੇ ਗੌਰਮਿੰਟ ਦਾ ਘੱਟ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਡਾਂਗ ਸਾਹਿਬ ਕਿਉਂ ਮੁਖ਼ਾਲਫਤ ਕਰ ਰਹੇ ਹਨ। (ਵਿਘਨ) ਜੇਕਰ ਐਮ. ਐਲ. ਏ. ਨੂੰ ਅਸੰਬਲੀ ਦੇ ਵਿਚ ਲਿਆਉਣਾ ਹੈ ਤਾਂ ਐਮ. ਐਲ. ਏ. ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਂਕਿ ਆਮ ਆਦਮੀ ਦਾ ਐਮ. ਐਲ. ਏ. ਬਣਨ ਲਈ ਇਨਟਰੈਸਟ ਵਧੇ। (ਥੰਪਿੰਗ) (ਵਿਘਨ)

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਕੀ ਗੱਲ ਹੈ, ਧੂਆਂ ਹੋ ਗਿਆ ਹੈ?

**ਸ੍ਰੀ ਸਪੀਕਰ:** ਘਬਰਾਹਟ ਦੀ ਕੋਈ ਗਲ ਨਹੀਂ ਹੈ, ਜਲਦੀ ਹੀ ਠੀਕ ਹੋ ਜਾਵੇਗਾ। (ਵਿਘਨ)

**ਸ੍ਰੀ ਹੁਕਮ ਚੰਦ:** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਕ ਗਰੀਬ ਐਮ. ਐਲ. ਏ. ਆਪਣਾ ਮਕਾਨ ਕਿਸ ਤਰ੍ਹਾਂ ਬਣਾ ਸਕਦਾ ਹੈ। ਐਮ. ਐਲ. ਏ. ਬਣਨ ਤੋਂ ਬਾਅਦ ਜੇਕਰ ਮਕਾਨ ਬਣਾਉਣ ਲਈ ਕੋਈ ਕਰਜ਼ਾ ਐਮ. ਐਲ. ਏ. ਨੂੰ ਮਿਲ ਸਕਦਾ ਹੈ ਤਾਂ ਉਹ ਐਮ. ਐਲ. ਏ. ਆਪਣਾ ਮਕਾਨ ਬਣਾ ਸਕਦਾ ਹੈ। ਟੈਲੀਫੂਨ ਸਬੰਧੀ ਜੋ ਸਹੂਲਤਾਂ ਦਿੱਤੀਆਂ ਗਈਆਂ ਹਨ, ਉਹ ਵੀ ਠੀਕ ਹਨ। ਸਪੀਕਰ ਸਾਹਿਬ, 20,000 ਕਿਲੋਮੀਟਰ ਤਕ ਇਕ ਆਦਮੀ ਚਲਾ ਗਿਆ ਜਾਂ ਐਮ. ਐਲ. ਏ. ਦੇ ਫੈਮਿਲੀ ਦੇ ਮੈਂਬਰਜ਼ ਚਲੇ ਗਏ ਤਾਂ ਇਸ ਨਾਲ ਕੀ ਫਰਕ ਪੈਂਦਾ ਹੈ? ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਸਰਵ-ਸੰਮਤੀ ਦੇ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਰਾਮ ਕ੍ਰਿਸ਼ਨ ਕਟਾਰੀਆ** (ਬਲਾਚੌਰ): ਸਪੀਕਰ ਸਾਹਿਬ, ਮੈਂ ਪੰਜਾਬ ਵਿਧਾਇਕ (ਭੱਤੇ ਅਤੇ ਸਹੂਲਤਾਂ) ਸੋਧਨਾ ਬਿਲ, 1979 ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਅਗਰ ਐਮ. ਐਲ. ਏ. ਨੇ ਇਮਾਨਦਾਰੀ ਦੇ ਨਾਲ ਕੰਮ ਕਰਨਾ ਹੋਵੇ ਤਾਂ ਇਹ ਜ਼ਰੂਰੀ ਹੈ ਕਿ ਉਹ ਆਪਣਾ ਅਤੇ ਆਪਣੇ ਪਰਿਵਾਰ ਦੇ ਬੱਚਿਆਂ ਦਾ ਪੇਟ ਪਾਲ ਸਕੇ। ਮੈਂ ਇਕ ਮਿਸਾਲ ਦਿੰਦਾ ਹਾਂ ਕਿ ਐਮ. ਐਲ. ਏ. ਬਣਨ ਤੋਂ ਪਹਿਲਾਂ ਮੈਂ ਲੀਗਲ ਪ੍ਰੈਕਟਿਸ ਕਰਦਾ ਹੁੰਦਾ ਸੀ ਪਰ ਜਦੋਂ ਦਾ ਮੈਂ ਇਸ ਪ੍ਰੋਫੈਸ਼ਨ ਦੇ ਵਿਚ ਆਇਆ ਹਾਂ ਤਾਂ ਇਕ ਦਿਨ ਵੀ ਕੋਰਟ ਅਟੈਂਡ ਨਹੀਂ ਕਰ ਸਕਿਆ। 24 ਘੰਟੇ ਪਬਲਿਕ ਦੀ ਸੇਵਾ ਵਿਚ ਲਗਿਆ ਰਹਿੰਦਾ ਹਾਂ। ਮੈਂ ਖੁਦ ਮਹਿਸੂਸ ਕਰਦਾ ਹਾਂ ਕਿ ਜੋ ਕੁਝ ਐਮ. ਐਲ. ਏ. ਨੂੰ ਇਸ ਵਕਤ ਮਿਲਦਾ ਹੈ, ਉਹ ਬਹੁਤ ਘੱਟ

[ਸ੍ਰੀ ਰਾਮ ਕ੍ਰਿਸ਼ਨ ਕਟਾਰੀਆ]

ਮਿਲਦਾ ਹੈ। ਇਹ 200 ਰੁਪਿਆ ਹੋਰ ਮਿਲਣ ਨਾਲ ਹਰ ਇਕ ਐਮ. ਐਲ. ਏ. ਨੂੰ ਕੁਝ ਮਦਦ ਤਾਂ ਮਿਲੇਗੀ। ਐਮ. ਐਲ. ਏ. ਕਿਸੇ ਕਲਰਕ ਦੀ ਮਦਦ ਲੈ ਕੇ ਹੁਣ ਆਪਣਾ ਕੰਮ ਅਪ-ਟੂ-ਡੇਟ ਰਖ ਸਕਦਾ ਹੈ। ਮੈਂ ਇਸ ਬਿਲ ਦੀ ਹਮਾਇਤ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਇਕ ਬੇਨਤੀ ਜ਼ਰੂਰ ਕਰਾਂਗਾ ਕਿ ਜਿਥੇ ਸਰਕਾਰ ਐਮ. ਐਲ. ਏਜ਼ ਨੂੰ ਸਹੂਲਤਾਂ ਦਿੰਦੀ ਹੈ, ਉਥੇ ਇਹ ਚੀਜ਼ ਵੇਖਣੀ ਚਾਹੀਦੀ ਹੈ ਕਿ ਮੈਂਬਰਜ਼ ਆਪਣੇ ਪ੍ਰਿਵਿਲਿਜ ਨੂੰ ਮਿਸ-ਯੂਜ਼ ਤਾਂ ਨਹੀਂ ਕਰਦੇ। ਮੈਂ ਇਸ ਚੀਜ਼ ਨੂੰ ਦੁੱਖੀ ਹੋ ਕੇ ਕਹਿੰਦਾ ਹਾਂ। ਮੇਰੇ ਜ਼ਿਲ੍ਹੇ ਦਾ ਇਕ ਐਮ. ਐਲ. ਏ. ਹੈ। ਉਹ ਐਮ. ਐਲ. ਏ. ਸਾਰੇ ਇਲਾਕੇ ਵਿਚ ਫਿਰਦਾ ਹੈ ਅਤੇ ਮੁਲਾਜ਼ਮਾਂ ਅਤੇ ਅਫ਼ਸਰਾਂ ਨੂੰ ਧਮਕਾਉਂਦਾ ਹੈ ਕਿ ਜੇਕਰ ਤੁਸੀਂ ਇਸ ਤਰ੍ਹਾਂ ਨਹੀਂ ਕਰੋਗੇ ਤਾਂ ਮੈਂ ਇਹ ਕਰਾ ਦਿਆਂਗਾ, ਉਹ ਕਰਾ ਦਿਆਂਗਾ। (ਵਿਘਨ) ਔਰ ਰਿਸ਼ਵਤਖੋਰੀ ਕਰਦਾ ਹੈ। ਮੇਰੇ ਪਾਸ ਇਨ੍ਹਾਂ ਗੱਲਾਂ ਦਾ ਸਬੂਤ ਹੈ। ਇਸ ਲਈ ਮੈਂ ਕਹਾਂਗਾ ਕਿ ਅਗਰ ਐਮ. ਐਲ. ਏਜ਼ ਨੂੰ ਪ੍ਰਿਵਿਲਿਜ ਦੇਣਾ ਹੈ ਤਾਂ ਮੈਂਬਰਜ਼ ਨੂੰ ਵੀ ਸ਼ਰਮ ਆਉਣੀ ਚਾਹੀਦੀ ਹੈ, ਉਹ ਉਸ ਪ੍ਰਿਵਿਲਿਜ ਵਿਚ ਹੀ ਗੁਜ਼ਾਰਾ ਕਰੇ ਔਰ ਇਸ ਤਰ੍ਹਾਂ ਦੇ ਗਲਤ ਕੰਮ ਨਾ ਕਰੇ ਔਰ ਹਰ ਜਗ੍ਹਾ ਜਾ ਜਾ ਕੇ ਇੰਟਰਫੀਅਰੈਂਸ ਨਾ ਕਰੇ। ਜੇਕਰ ਇਸ ਤਰ੍ਹਾਂ ਹੀ ਫੋਕਲ ਪੁਆਇੰਟ ਦੂਸਰੀ ਥਾਂ ਤੇ ਪੈਸੇ ਲੈ ਕੇ ਬਣਵਾਉਣੇ ਹਨ, ਪੈਸੇ ਲੈ ਕੇ ਜਗ੍ਹਾ ਬਦਲ ਦੇਣੀ ਹੈ, ਤਾਂ ਇਹ ਠੀਕ ਨਹੀਂ ਹੈ। ਇਸ ਲਈ ਇਹ ਵੀ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਦੇਖੇ ਕਿ ਕੋਈ ਵੀ ਮੈਂਬਰ ਆਪਣੇ ਪ੍ਰਿਵਿਲਿਜ ਨੂੰ ਮਿਸ-ਯੂਜ਼ ਨਾ ਕਰੇ ਔਰ ਮੈਂ ਆਪਣੇ ਮੁਖ ਮੰਤਰੀ ਜੀ ਨੂੰ ਅਤੇ ਆਪਣੀ ਪਾਰਟੀ ਦੇ ਲੀਡਰਜ਼ ਨੂੰ ਵੀ ਕਹਾਂਗਾ ਕਿ ਇਹ ਪ੍ਰਿਵਿਲਿਜ ਦਿੰਦੇ ਹੋਏ ਵੇਖ ਲੈਣ ਕਿ ਇਸ ਦਾ ਮਿਸ-ਯੂਜ਼ ਨਾ ਹੋਵੇ।

**ਕਾਮਰੇਡ ਬਲਦੇਵ ਸਿੰਘ ਲੰਬਾ :** ** ** **

**ਸ੍ਰੀ ਸਪੀਕਰ :** ਨੋ, ਨੋ, ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗਰਧਾਰਾ ਸਿੰਘ (ਫਿਰੋਜ਼ਪੁਰ) :** ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਿੰਗ ਬਿੱਲ ਲਿਆਂਦਾ ਹੈ ਮੈਂ ਇਸ ਦੀ ਹਮਾਇਤ ਕਰਨ ਵਾਸਤੇ ਖੜਾ ਹੋਇਆ ਹਾਂ। ਇਸ ਅਮੈਂਡਮੈਂਟ ਦੇ ਪਾਸ ਹੋਣ ਨਾਲ ਸਾਡੇ ਐਮ. ਐਲ. ਏਜ਼. ਦਾ ਕਰੈਕਟਰ ਔਰ ਮੋਰੇਲ ਉਚਾ ਹੋਵੇਗਾ। ਕੁਝ ਮੇਰੇ ਦੋਸਤਾਂ ਨੇ ਕਿਹਾ ਸੀ ਕਿ ਇਸ ਦਾ ਪਬਲਿਕ ਤੇ ਭਾਰ ਪਵੇਗਾ, ਬੋਝ ਪਵੇਗਾ। ਇਸ ਬਿੱਲ ਨਾਲ ਤਿੰਨ ਸੌ ਰੁਪਏ ਤੋਂ ਪੰਜ ਸੌ ਰੁਪਏ ਕੀਤੇ ਗਏ ਹਨ। ਸਾਡੇ ਜ਼ਮਾਨੇ ਵਿਚ, ਸਪੀਕਰ ਸਾਹਿਬ, ਬੱਚੇ ਅੱਠ ਅੱਠ ਮੀਲ ਪੈਦਲ ਚਲਕੇ ਸਕੂਲ ਪੜ੍ਹਨ ਜਾਂਦੇ ਸਨ ਪਰ ਹੁਣ ਜ਼ਮਾਨਾ ਬਦਲ ਗਿਆ ਹੈ। ਅੱਜ ਭਾਵੇਂ ਡਾਂਗ ਸਾਹਿਬ ਦਾ ਬੱਚਾ ਹੋਵੇ, ਭਾਵੇਂ ਮੇਰਾ ਬੱਚਾ ਹੋਵੇ, ਹਰ ਕੋਈ ਚਾਹੁੰਦਾ ਹੈ ਕਿ ਮੇਰੇ ਪਾਸ ਸਕੂਟਰ ਹੋਵੇ ਔਰ ਮੈਂ ਘਰੋਂ ਹੀ ਸਕੂਟਰ ਤੇ ਸਕੂਲ ਜਾਵਾਂ। ਸੋ, ਅੱਜ ਦੇ ਸਮੇਂ ਵਿਚ ਇਮਾਨਦਾਰ ਆਦਮੀ ਗੁਜ਼ਾਰਾ ਨਹੀਂ ਕਰ ਸਕਦਾ। ਅੱਜ ਜ਼ਿੰਦਗੀ ਦੀਆਂ ਜ਼ਰੂਰਤਾਂ ਵੱਧ ਗਈਆਂ ਹਨ। ਸਪੀਕਰ ਸਾਹਿਬ, ਕਾਂਗਰਸ ਦੇ ਰਾਜ ਵਿਚ ਤਾਂ ਐਮ. ਐਲ. ਏ. ਘਰ ਬੈਠੇ ਹੀ ਵੋਟਾਂ ਲੈਂਦੇ ਸਨ ਪਰ ਹੁਣ ਹਕੂਮਤ ਬਦਲ ਗਈ ਹੈ ਔਰ ਹਕੂਮਤ ਬਦਲਣ ਨਾਲ ਹਾਲਾਤ ਵੀ ਬਦਲ ਗਏ ਹਨ। ਹੁਣ ਪਬਲਿਕ ਨੇ ਐਮ. ਐਲ. ਏ. ਨੂੰ ਪਤਾ ਲਗਾ ਦਿੱਤਾ ਹੈ ਕਿ ਉਸ ਦੀ ਕੀ ਡਿਊਟੀ ਹੈ। ਅੱਜ ਉਸ ਦੀਆਂ ਡਿਊਟੀਆਂ ਵੱਧ ਗਈਆਂ ਹਨ। ਉਸ ਨੇ ਪਬਲਿਕ ਦੇ ਕੰਮ ਕਰਨੇ ਹੁੰਦੇ ਹਨ। ਇਸ ਲਈ ਇਸ ਬਿਲ ਦੇ ਪਾਸ

---

**Expunged as ordered by the Chair.

ਹੋਣ ਨਾਲ, ਮੈਂ ਸਮਝਦਾ ਹਾਂ ਕਿ ਕੋਈ ਪਬਲਿਕ ਤੇ ਬੋਝ ਨਹੀਂ ਪਵੇਗਾ। ਮੈਂਬਰ ਇਮਾਨਦਾਰੀ ਨਾਲ ਕੰਮ ਕਰਨਗੇ, ਕੋਈ ਬੇਈਮਾਨੀ ਨਹੀਂ ਹੋਵੇਗੀ, ਮੌਰੇਲ ਉੱਚਾ ਹੋਵੇਗਾ, ਕਰੈਕਟਰ ਉਚਾ ਹੋਵੇਗਾ। ਇਸ ਲਈ ਸਾਨੂੰ ਇਹ ਬਿਲ ਪਾਸ ਕਰ ਦੇਣਾ ਚਾਹੀਦਾ ਹੈ।

(ਇਸ ਸਮੇਂ ਸਰਦਾਰ ਦਲਬੀਰ ਸਿੰਘ ਬੋਲਣ ਲਈ ਖੜੇ ਹੋਏ ਅਤੇ ਕੁਝ ਹੋਰ ਮਾਨਯੋਗ ਮੈਂਬਰਜ਼ ਵੀ ਬੋਲਣ ਦੀ ਆਗਿਆ ਮੰਗ ਰਹੇ ਸਨ।)

**ਸ੍ਰੀ ਸਪੀਕਰ**: ਸਰਦਾਰ ਦਲਬੀਰ ਸਿੰਘ ਜੀ, ਤੁਸੀਂ ਦੋ ਮਿੰਟਾਂ ਲਈ ਬੋਲ ਲਵੋ।

**ਸਰਦਾਰ ਦਲਬੀਰ ਸਿੰਘ** (ਜੰਡਿਆਲਾ, ਐਸ. ਸੀ.): ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਹਮਾਇਤ ਕਰਨ ਵਾਸਤੇ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਇਹ ਬਿਲ ਜਿਹੜਾ ਹੈ, ਇਹ ਸ਼੍ਰੋਮਣੀ ਅਕਾਲੀ ਦਲ ਦੇ ਪੁਰਾਣੇ ਇਤਿਹਾਸ ਦੀ ਯਾਦ ਦਿਲਾਉਂਦਾ ਹੈ ਕਿਉਂਕਿ ਇਸ ਦੇ ਰਾਹੀਂ ਮੈਂਬਰਜ਼ ਨੂੰ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ। ਸਪੀਕਰ ਸਾਹਿਬ, ਐਮਰਜੈਂਸੀ ਦੇ ਵਿਚ ਸਾਡੀ ਲੜਾਈ ਤਾਨਾਸ਼ਾਹੀ ਦੇ ਖਿਲਾਫ ਸੀ। ਇਕ ਪਾਸੇ ਇੰਦਰਾ ਗਾਂਧੀ ਦਾ ਪੁਜਾਰੀ ਸੀ ਜੋ ਕਹਿੰਦਾ ਸੀ ਕਿ ਕਿਸੇ ਨੂੰ ਆਜ਼ਾਦੀ ਨਾ ਦਿਓ, ਕਿਸੇ ਨੂੰ ਬੋਲਣ ਨਾ ਦਿਓ ਔਰ ਜਿਹੜਾ ਕੋਈ ਸਾਡੇ ਵਿਰੁਧ ਬੋਲੇ ਉਸ ਨੂੰ ਜੇਲ੍ਹ ਵਿਚ ਡਕ ਦਿਓ। ਦੂਸਰਾ ਗੁਰੂ ਗੋਬਿੰਦ ਸਿੰਘ ਜੀ ਦਾ ਪੁਜਾਰੀ ਜਿਹੜਾ ਕਹਿੰਦਾ ਸੀ ਕਿ ਮੈਂ ਸਭ ਨੂੰ, ਹਰ ਪਾਰਟੀ ਨੂੰ ਉਸ ਦੇ ਹੱਕ ਲੈ ਕੇ ਦਿਵਾਵਾਂਗਾ। (ਵਿਘਨ) ਉਸ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪੁਜਾਰੀ ਜਿੱਤ ਗਿਆ ਔਰ ਇੰਦਰਾ ਗਾਂਧੀ ਦਾ ਪੁਜਾਰੀ ਹਾਰ ਗਿਆ। ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਜਿਸ ਵੇਲੇ ਐਮਰਜੈਂਸੀ ਲੱਗੀ ਤਾਂ ਇੰਦਰਾ ਗਾਂਧੀ ਰੂਸ ਵਿਚ ਜਾ ਕੇ ਕਹਿਣ ਲੱਗੀ ਕਿ ਸਾਨੂੰ ਵੀ ਰਾਜ ਕਰਨਾ ਦੱਸੋ। ਉਥੇ ਦੇ ਰਾਜੇ ਨੇ ਕਿਹਾ ਕਿ ਆ ਤੈਨੂੰ ਰਾਜ ਕਰਨਾ ਦੱਸੀਏ। ਉਹ ਇੰਦਰਾ ਗਾਂਧੀ ਨੂੰ ਉਸ ਜਗ੍ਹਾ ਤੇ ਲੈ ਗਿਆ ਜਿੱਥੇ ਕਿ ਲੋਕ ਜੇਲ੍ਹਾਂ ਵਿਚ ਬੰਦ ਕਰਕੇ ਰੱਖੇ ਹੋਏ ਸਨ। ਇਸ ਲਈ ਉਸ ਨੇ ਕਿਹਾ ਕਿ ਜੇਕਰ ਤੂੰ ਵੀ ਰਾਜ ਕਰਨਾ ਹੈ ਤਾਂ ਆਪਣੇ ਸਾਰੇ ਵਿਰੋਧੀਆਂ ਨੂੰ ਫੜ ਕੇ ਜੇਲ੍ਹਾਂ ਵਿਚ ਬੰਦ ਕਰ ਦੇ। ਇਹ ਉਸ ਵੇਲੇ ਦਾ ਇਤਿਹਾਸ ਹੈ ਜਿਹੜਾ ਕਿ ਸਾਨੂੰ ਸਦਾ ਯਾਦ ਰਹੇਗਾ। ਪਰ, ਸਪੀਕਰ ਸਾਹਿਬ, ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਪੁਜਾਰੀ ਜਿੱਤ ਗਿਆ ਤਾਂ ਉਸ ਨੇ ਬਜਾਏ ਇਸ ਦੇ ਕਿ ਆਪਣੇ ਵਿਰੋਧੀਆਂ ਨੂੰ ਜੇਲ੍ਹਾਂ ਵਿਚ ਭੇਜਦਾ ਬਲਕਿ ਉਸ ਨੇ ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਹਨ। ਇਸ ਵਾਸਤੇ ਹੀ ਇਹ ਬਿਲ ਲਿਆਂਦਾ ਗਿਆ ਹੈ। ਜੇਕਰ ਇਨ੍ਹਾਂ ਨੂੰ ਪਿਛਲਾ ਇਤਿਹਾਸ ਯਾਦ ਹੋਵੇ ਤਾਂ ਇਨ੍ਹਾਂ ਨੂੰ ਆਪਣੀਆਂ ਗਲਤੀਆਂ ਨੂੰ ਮੁਆਫ ਕਰਵਾਉਣਾ ਚਾਹੀਦਾ ਹੈ। (ਥੰਪਿੰਗ) ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਚਾਹੀਦਾ ਹੈ ਕਿ ਆਪਣੀਆਂ ਦਿੱਤੀਆਂ ਹੋਈਆਂ ਸਟੇਟਮੈਂਟਾਂ ਨੂੰ ਵਾਪਿਸ ਲੈ ਕੇ ਇਸ ਬਿਲ ਨੂੰ ਸਰਵਸੰਮਤੀ ਨਾਲ ਪਾਸ ਕਰਨ ਕਿਉਂਕਿ ਇਹ ਜਿਹੜਾ ਬਿੱਲ ਹੈ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਯਾਦ ਦਿਵਾਉਂਦਾ ਹੈ। ਆਪੋਜੀਸ਼ਨ ਦੇ ਨੇਤਾ ਨੂੰ ਸਹੂਲਤ ਦੇ ਕੇ ਬਰਾਬਰੀ ਦਾ ਸਬੂਤ ਦਿਤਾ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਉਦਯੋਗ ਮੰਤਰੀ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ**: ਟੰਡਨ ਸਾਹਿਬ, ਤੁਸੀਂ ਦਸ ਕੁ ਮਿੰਟ ਲਵੋਗੇ ?

**ਉਦਯੋਗ ਮੰਤਰੀ**: ਹਾਂ ਜੀ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਟਾਈਮ ਸਵਾ ਨੌਂ ਵਜੇ ਤਕ ਵਧਾ ਦਿੱਤਾ ਜਾਵੇ ?

ਆਵਾਜ਼ਾਂ : ਠੀਕ ਹੈ ਜੀ, ਠੀਕ ਹੈ ਜੀ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਸਵਾ ਨੌਂ ਵਜੇ ਤਕ ਵਧਾਇਆ ਜਾਂਦਾ ਹੈ।

---

## THE PUNJAB LEGISLATORS (ALLOWANCES AND AMENITIES) MODIFICATION BILL, 1979
*(Resumption of Consideration)*

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ): ਸਪੀਕਰ ਸਾਹਿਬ, ਹਾਊਸ ਵਿਚ ਇਸ ਬਿੱਲ ਉਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲੇ ਹਨ ਔਰ ਮੈਂ ਉਨ੍ਹਾਂ ਨੂੰ ਬਹੁਤ ਧਿਆਨ ਨਾਲ ਸੁਣਿਆ ਹੈ। ਮੇਰੇ ਆਨਰੇਬਲ ਮੈਂਬਰ ਡਾਂਗ ਸਾਹਿਬ ਵੀ ਬੋਲੇ ਹਨ, ਚੀਮਾ ਸਾਹਿਬ ਵੀ ਬੋਲੇ ਹਨ। ਉਨ੍ਹਾਂ ਦੋਹਾਂ ਦੀਆਂ ਤਕਰੀਰਾਂ ਮੈਂ ਸੁਣੀਆਂ ਹਨ। ਡਾਂਗ ਸਾਹਿਬ ਨੇ ਪ੍ਰੋਸੀਜਰਲ ਗੱਲਾਂ ਬਾਰੇ ਕਿਹਾ ਹੈ, ਮੈਂ ਉਨ੍ਹਾਂ ਗੱਲਾਂ ਬਾਰੇ ਬਹਿਸ ਨਹੀਂ ਕਰਨਾ ਚਾਹੁੰਦਾ। ਉਨ੍ਹਾਂ ਨੇ ਕਿਹਾ ਹੈ ਕਿ ਇਹ ਬਿਲ ਗਜ਼ਟ ਨਹੀਂ ਹੋਇਆ। ਸਪੀਕਰ ਸਾਹਿਬ, ਸ਼ਾਇਦ ਉਨ੍ਹਾਂ ਨੇ ਇਸ ਬਿਲ ਨੂੰ ਪੜ੍ਹਿਆ ਨਹੀਂ ਹੈ। ਇਸ ਵਿਚ ਲਿਖਿਆ ਹੋਇਆ ਹੈ :—

> "The above Bill was published in the Punjab Government Gazette (Extraordinary), dated the 30th April, 1979, under the proviso to rule 121 of the Rules of Procedure and Conduct of Business in the Punjab Vidhan Sabha (Punjab Legislative Assembly)".

ਇਸ ਕਰਕੇ ਇਸ ਬਾਰੇ ਇਹ ਕਹਿਣਾ ਕਿ ਗਜ਼ਟ ਨਹੀਂ ਹੋਇਆ, ਇਹ ਠੀਕ ਨਹੀਂ ਹੈ। ਫਿਰ ਇਨ੍ਹਾਂ ਨੇ (ਮਾਨਯੋਗ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਜੀ ਵੱਲ ਇਸ਼ਾਰਾ) ਇਹ ਕਿਹਾ ਹੈ ਕਿ ਇਹ ਮਨੀ ਬਿਲ ਹੁੰਦਿਆਂ ਹੋਇਆ ਇਸ ਵਿਚ ਦਸਿਆ ਨਹੀਂ ਹੈ ਕਿ ਇਸ ਵਿਚ ਪੈਸੇ ਦੀ ਇਨਵਾਲਵਮੈਂਟ ਕਿਤਨੀ ਹੈ। ਸਪੀਕਰ ਸਾਹਿਬ, ਸਾਰੀ ਇਨਵਾਲਵਮੈਂਟ ਇਕ ਮੈਂਬਰ ਉਤੇ ਸਿਰਫ ਦੋ ਸੌ ਰੁਪਿਆ ਮਹੀਨਾ ਪਹਿਲਾਂ ਤੋਂ ਵੱਧਦੀ ਹੈ ਪਰ ਇੱਥੇ ਡਾਂਗ ਸਾਹਿਬ ਨੇ ਤਾਂ ਕਰੋੜਾਂ ਰੁਪਿਆ ਬਣਾ ਦਿਤਾ। ਮੈਂ ਵੀ, ਸਪੀਕਰ ਸਾਹਿਬ, ਇਹ ਸੁਣ ਕੇ ਹੈਰਾਨ ਹੋ ਗਿਆ ਕਿ ਕਰੋੜਾਂ ਰੁਪਏ ਕਿੱਥੋਂ ਬਣ ਗਿਆ। ਮੈਂ ਸੋਚਿਆ ਕਿ ਮੈਂ ਵੀ ਉਸ ਇਕਨਾਮਿਕਸ ਨੂੰ ਸਮਝਣ ਦੀ ਕੋਸ਼ਿਸ਼ ਕਰਾਂ। ਹੁਣ ਮੈਂ ਸਪੀਕਰ ਸਾਹਿਬ, ਇਸ ਬਿਲ ਨੂੰ ਆਈਟਮ ਵਾਈਜ਼ ਲੈਂਦਾ ਹਾਂ।

ਸਪੀਕਰ ਸਾਹਿਬ, ਇਸ ਵਿਚ 300 ਰੁਪਿਆ ਟੈਲੀਫੂਨ ਦਾ ਕੀਤਾ ਹੈ ਔਰ ਪਹਿਲਾਂ ਵੀ ਇਹ ਹੀ ਸੀ। ਪਹਿਲਾਂ ਵੀ ਤਿੰਨ ਸੌ ਰੁਪਏ ਮਹੀਨੇ ਦੇ ਹਿਸਾਬ ਨਾਲ ਸੀ। ਇਸ ਵਿਚ ਅਸੀਂ ਇਤਨਾ ਹੀ ਕੀਤਾ ਹੈ ਕਿ ਪਹਿਲਾਂ ਕੁਆਰਟਰਲੀ ਬਿੱਲ ਦਾ ਭੁਗਤਾਨ ਹੋ ਜਾਂਦਾ ਸੀ ਉਸ ਨੂੰ ਹੁਣ ਸਾਲ ਦੇ ਵਾਸਤੇ ਕਮਿਊਟ ਕਰ ਲਵਾਂਗੇ। ਇਸ ਤਰ੍ਹਾਂ ਵੀ 3600 ਰੁਪਿਆ ਹੀ ਬਣਦਾ ਹੈ ਔਰ ਪਹਿਲਾਂ ਵੀ 3600 ਰੁਪਿਆ ਹੀ ਬਣਦਾ ਸੀ। ਫਰਕ ਇਹ ਹੈ ਕਿ ਫਰਜ਼ ਕਰੋ ਕਿ ਕੋਈ ਮੈਂਬਰ ਸਾਹਿਬ ਮਹੀਨਾ ਭਰ ਟੂਰ ਤੇ ਚਲਾ ਗਿਆ ਜਾਂ ਅਸੈਂਬਲੀ ਬੈਠੀ ਹੋਈ ਹੈ, ਸੈਸ਼ਨ ਲੱਗਾ ਹੋਇਆ ਹੈ ਤਾਂ ਉਸ ਕੁਆਰਟਰ ਵਿਚ ਤਾਂ ਹੋ ਸਕਦਾ ਹੈ ਕਿ ਬਿੱਲ ਆ ਜਾਵੇ 300 ਰੁਪਏ ਦਾ ਔਰ ਅਗਰ ਮੈਂਬਰ ਆਪਣੇ ਘਰ ਹੋਵੇਗਾ ਤਾਂ ਹੋ ਸਕਦਾ ਹੈ ਕਿ ਬਿੱਲ ਆ ਜਾਵੇ 2,000 ਰੁਪਏ ਦਾ ਪਰ ਮਿਲਣਾ ਉਸ ਨੂੰ ਸਾਲ ਦਾ 3600 ਰੁਪਏ ਹੀ ਹੈ। ਅਗਰ ਸਪੋਜ਼ਿੰਗ ਕਿ 5000 ਰੁਪਏ ਬਿਲ ਆਉਂਦਾ ਹੈ ਤਾਂ ਵੀ ਉਸ ਨੂੰ 3600 ਹੀ ਮਿਲੇਗਾ ਪੰਜ ਹਜ਼ਾਰ ਰੁਪਿਆ ਨਹੀਂ ਮਿਲੇਗਾ। ਪਰ ਜੇਕਰ ਕਿਸੇ ਮੈਂਬਰ ਦਾ ਸਾਰੇ ਸਾਲ ਦਾ 3600 ਰੁਪਏ ਤੋਂ

ਘੱਟ ਦਾ ਬਿਲ ਆਉਂਦਾ ਹੈ ਤਾਂ ਫਿਰ ਉਸ ਨੂੰ 3600 ਰੁਪਿਆ ਨਹੀਂ ਮਿਲੇਗਾ ਫਿਰ ਉਸ ਨੂੰ ਅਕਾਰਡਿੰਗ ਟੂ ਬਿੱਲ ਮਿਲੇਗਾ। ਇਹ ਜਿਹੜੀ ਸਪੀਕਰ ਸਾਹਿਬ, ਕਮਿਊਟੇਸ਼ਨ ਕੀਤੀ ਹੈ ਇਸ ਨਾਲ ਕੁਆਰਟਰਲੀ ਦੀ ਬਜਾਏ ਸਾਲ ਵਾਸਤੇ ਕਰ ਦਿੱਤਾ ਹੈ ਕਿਉਂਕਿ ਕਿਸੇ ਵੇਲੇ ਮੈਂਬਰ ਨੇ ਕਮੇਟੀ ਦਾ ਕੰਮ ਕਰਨਾ ਹੁੰਦਾ ਹੈ, ਕਿਸੇ ਵੇਲੇ ਦੂਸਰੀਆਂ ਸਟੇਟਾਂ ਵਿਚ ਜਾਣਾ ਪੈਂਦਾ ਹੈ, ਇਥੇ ਅਸੈਂਬਲੀ ਦੇ ਕੰਮ ਵਾਸਤੇ ਆਉਣਾ ਹੁੰਦਾ ਹੈ ਜਾਂ ਹੋਰ ਜਿਹੜੀਆਂ ਜਨਤਾ ਵਾਸਤੇ ਸਰਵਿਸਿਜ਼ ਹਨ ਉਹ ਕਰਨੀਆਂ ਹੁੰਦੀਆਂ ਹਨ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਕੋਈ ਲੰਬੀ ਚੌੜੀ ਇਸ ਦੇ ਵਿਚ ਗੱਲ ਨਹੀਂ ਕੀਤੀ ਗਈ, ਸਿਰਫ ਕਮਿਊਟੇਸ਼ਨ ਦੀ ਗੱਲ ਆਈ ਹੈ।

ਦੂਸਰੀ ਗੱਲ ਹੈ ਕਿ ਹਵਾਈ ਜਹਾਜ਼ ਉਤੇ ਜਾਣ ਆਉਣ ਦੀ ਇਜਾਜ਼ਤ ਦੇ ਦਿੱਤੀ ਗਈ ਹੈ। ਉਸ ਦੇ ਵਿਚ ਇਹ ਕਰ ਦਿੱਤਾ ਹੈ ਕਿ ਮੈਂਬਰ ਪਹਿਲਾਂ ਵੀ 20,000 ਕਿਲੋਮੀਟਰ ਸਫਰ ਕਰ ਸਕਦਾ ਸੀ ਹੁਣ ਵੀ ਉਤਨਾ ਹੀ ਕਰ ਸਕਦਾ ਹੈ। ਪਹਿਲਾਂ ਵੀ ਫਸਟ ਕਲਾਸ ਰੇਲਵੇ ਦਾ ਸਫਰ ਅਲਾਊਡ ਸੀ, ਹੁਣ ਵੀ ਫਸਟ ਕਲਾਸ ਦਾ ਅਲਾਊਡ ਹੈ। ਹੁਣ ਇਹ ਹੋ ਜਾਵੇਗਾ ਕਿ ਅਗਰ ਕੋਈ ਮੈਂਬਰ ਸਫਰ ਕਰਦਾ ਹੈ ਅਤੇ ਫੈਮਿਲੀ ਮੈਂਬਰ ਵੀ ਨਾਲ ਲੈ ਜਾਂਦਾ ਹੈ, ਅਗਰ ਉਹ ਹਵਾਈ ਜਹਾਜ਼ ਉਤੇ ਜਾਂਦਾ ਹੈ, ਜਾਂ ਕੁਝ ਪੈਂਡਾ ਏਅਰਕੰਡੀਸ਼ਨਡ ਬੱਸ ਰਾਹੀਂ, ਜਾਂ ਰੇਲਵੇ ਰਾਹੀਂ ਸਫਰ ਕਰਦਾ ਹੈ ਤਾਂ ਉਸ ਦਾ ਸਾਰੇ ਦਾ ਸਾਰਾ ਸਫਰ ਗਿਣ ਲਿਆ ਜਾਵੇਗਾ ਕਿ ਫਸਟ ਕਲਾਸ ਵਿਚ ਜਾਂ ਹੋਰ ਜਿਸ ਤਰ੍ਹਾਂ ਵੀ ਉਸ ਨੇ ਸਫਰ ਕੀਤਾ ਹੈ, ਉਸ ਨੂੰ ਕੈਲਕੂਲੇਟ ਕਰ ਲਿਆ ਜਾਵੇਗਾ ਔਰ ਬਾਕੀ ਦੇ ਕੂਪਨ ਸਰੰਡਰ ਹੋ ਜਾਣਗੇ ਕਿਉਂਕਿ 20 ਹਜ਼ਾਰ ਤੋਂ ਉਪਰ ਇਕ ਕਿਲੋਮੀਟਰ ਵਾਸਤੇ ਵੀ ਇਸ ਵਿਚ ਪ੍ਰੋਵੀਜ਼ਨ ਨਹੀਂ ਕਰ ਰਹੇ। ਜਦੋਂ ਕਿਤੇ ਕੋਈ ਮੈਂਬਰ ਸਾਹਿਬ ਕਮੇਟੀਆਂ ਦੇ ਕੰਮ ਵਾਸਤੇ ਜਾਂ ਹੋਰ ਕੋਈ ਗੌਰਮਿੰਟ ਦੇ ਕੰਮ ਵਾਸਤੇ ਬਾਹਰ ਜਾਣਾ ਚਾਹੇ ਤਾਂ ਉਹ ਆਪਣੇ ਫੈਮਿਲੀ ਮੈਂਬਰਜ਼ ਨੂੰ ਨਾਲ ਲੈ ਜਾ ਸਕਦਾ ਹੈ ਪਰ ਮਿਲਣਾ ਉਸ ਨੂੰ ਉਹੀ 20 ਹਜ਼ਾਰ ਕਿਲੋਮੀਟਰ ਦੇ ਹਿਸਾਬ ਨਾਲ। ਇਸ ਤੋਂ ਵੱਧ ਨਹੀਂ ਮਿਲਣਾ। ਇਸ ਕਰਕੇ ਇਸ ਤੇ ਕੋਈ ਐਕਸਟਰਾ ਪੈਸਾ ਨਹੀਂ ਲਗ ਰਿਹਾ।

ਫਿਰ, ਸਪੀਕਰ ਸਾਹਿਬ, ਇਥੇ ਮੈਂਬਰ ਸਾਹਿਬਾਨ ਨੇ ਲੋਨ ਦੇ ਬਾਰੇ ਗਲ ਕੀਤੀ ਹੈ। ਸਪੀਕਰ ਸਾਹਿਬ, ਇਥੇ ਜਦੋਂ ਵੀ ਮੈਂਬਰ ਬੋਲਦੇ ਹਨ ਤਾਂ ਇਹ ਕਹਿੰਦੇ ਹਨ ਕਿ ਫਲਾਣਾ ਅਫਸਰ ਜਾਂ ਨਾਇਬ ਤਹਿਸੀਲਦਾਰ ਕੋਈ ਵੀ ਅਫ਼ਸਰ ਉਸ ਨੂੰ ਜਿਹੜੀਆਂ ਪਾਵਰਜ਼ ਜਾਂ ਸਹੂਲਤਾਂ ਹਨ ਉਹ ਇਕ ਐਮ. ਐਲ. ਏ. ਨੂੰ ਨਹੀਂ ਹਨ। ਅਸੀਂ ਇਸੇ ਅਨਾਲੋਜੀ ਉਤੇ ਮੈਂਬਰਜ਼ ਸਾਹਿਬਾਨ ਨੂੰ ਸਿਰਫ ਲੋਨ ਦੇਣਾ ਹੈ ਇਸ ਵਿਚ ਕੋਈ ਅਜਿਹੀ ਗਲ ਨਹੀਂ। ਅਗਰ ਕਲਾਸ ਵਨ ਅਫ਼ਸਰ ਜਾਂ ਕਲਾਸ ਟੂ ਅਫਸਰ ਕਾਰ ਵਾਸਤੇ ਲੋਨ ਲੈ ਸਕਦਾ ਹੈ, ਮਕਾਨ ਵਾਸਤੇ ਲੋਨ ਲੈ ਸਕਦਾ ਹੈ ਤਾਂ ਜਿਸ ਨੇ ਪੰਜਾਬ ਦੇ ਲੋਕ ਦੀ ਰਿਪ੍ਰੇਜ਼ੈਂਟੇਸ਼ਨ ਕਰਨੀ ਹੈ ਉਹ ਕਿਉਂ ਨਹੀਂ ਲੈ ਸਕਦਾ ? ਇਸ ਲਈ ਅਸੀਂ ਇਹ ਸਹੂਲਤਾਂ ਮੈਂਬਰਜ਼ ਸਾਹਿਬਾਨ ਨੂੰ ਦਿੱਤੀ ਹੈ। ਇਹ ਸਾਰੀ ਗਲ ਪਰੈਸਕਰਾਈਬਡ ਤਰੀਕੇ ਨਾਲ ਕੀਤੀ ਜਾਵੇਗੀ, ਪਰੈਸਕਰਾਈਬਡ ਤਰੀਕੇ ਨਾਲ ਲੋਨ ਵਾਪਸ ਹੋਵੇਗਾ। ਜਿਸ ਤਰ੍ਹਾਂ ਬੈਂਕਾਂ ਦੇ ਵਿਚ ਹੁੰਦਾ ਹੈ ਗਿਰਵੀ ਵਗੈਰਾ ਰਖ ਲਈ ਜਾਂਦੀ ਹੈ, ਬਿਲ ਕੁਲ ਉਸੇ ਤਰ੍ਹਾਂ ਇਹ ਲੋਨ ਉਨ੍ਹਾਂ ਨੂੰ ਦਿੱਤਾ ਜਾਵੇਗਾ। ਇਹ ਕੋਈ ਡਿਸਬਰਸਮੈਂਟ ਨਹੀਂ ਹੈ, ਇਹ ਲੋਨ ਹੈ ਅਤੇ ਇਹ ਠੀਕ ਤਰੀਕੇ ਨਾਲ ਵਾਪਸ ਹੋਵੇਗਾ।

ਫਿਰ, ਸਪੀਕਰ ਸਾਹਿਬ, ਜਿਥੋਂ ਤਕ 200 ਰੁਪਏ ਕਾਂਸਟੀਚੂਐਂਸੀ ਅਲਾਊਂਸ ਦੇਣ ਦਾ ਤੁਅੱਲਕ ਹੈ, ਇਸ ਵਾਸਤੇ ਮੈਂਬਰਜ਼ ਸਾਹਿਬਾਨ ਕਈ ਵਾਰ ਕੰਪਲੇਂਟਸ ਕਰਦੇ ਸਨ ਕਿ ਸਾਡੇ ਕੋਲ ਸੈਂਕੜੇ ਬੰਦੇ ਆਪਣੇ ਕੰਮ ਕਰਵਾਉਣ ਲਈ ਆਉਂਦੇ ਹਨ, ਕੋਈ 10 ਮੀਲ ਤੋਂ ਆਉਂਦਾ ਹੈ ਅਤੇ

[ਉਦਯੋਗ ਮੰਤਰੀ]

ਕੋਈ 20 ਮੀਲ ਤੋਂ ਆਉਂਦਾ ਹੈ। ਇਸ ਲਈ ਉਸ ਦਾ ਫਰਜ਼ ਬਣਦਾ ਹੈ ਕਿ ਉਹ ਉਸ ਦਾ ਕੰਮ ਕਰਵਾਉਣ ਲਈ ਕੋਸ਼ਿਸ਼ ਕਰੇ। ਇਸ ਦੇ ਲਈ ਉਸ ਨੂੰ ਕਿਸੇ ਡੀ. ਸੀ. ਨੂੰ ਵੀ ਚਿੱਠੀ ਲਿਖਣੀ ਪੈ ਸਕਦੀ ਹੈ, ਗੌਰਮਿੰਟ ਨੂੰ ਚਿੱਠੀ ਲਿਖਣੀ ਵੀ ਪੈ ਸਕਦੀ ਹੈ ਅਤੇ ਇਸ ਦੇ ਨਾਲ ਕਈ ਵਾਰ ਤਾਂ ਉਨ੍ਹਾਂ ਨੂੰ ਚਾਹ ਵੀ ਪਿਲਾਉਣੀ ਪੈਂਦੀ ਹੈ ਅਤੇ ਰੋਟੀ ਵੀ ਖਲਾਉਣੀ ਪੈਂਦੀ ਹੈ। ਇਸ ਲਈ ਉਸ ਨੂੰ ਇਹ 200 ਰੁਪਿਆ ਦਿੱਤਾ ਜਾ ਰਿਹਾ ਹੈ। ਇਥੇ ਕਈ ਵਾਰ ਮੈਂਬਰ ਸਾਹਿਬਾਨ ਕਹਿੰਦੇ ਸਨ ਕਿ ਉਨ੍ਹਾਂ ਨੂੰ ਲੋਕਾਂ ਦੇ ਕੰਮ ਕਰਵਾਉਣ ਲਈ ਕੋਈ ਕਲਰਕ ਦਿੱਤਾ ਜਾਵੇ, ਕੋਈ ਸਟੈਨੋ ਦਿਤਾ ਜਾਵੇ ਪਰ ਇਹ ਸਾਡੇ ਵਾਸਤੇ ਪਾਸੀਬਲ ਨਹੀਂ ਸੀ ਕਿ ਸਰਕਾਰੀ ਮੁਲਾਜ਼ਮ ਉਨ੍ਹਾਂ ਦੇ ਨਾਲ ਇਸ ਕੰਮ ਲਈ ਲਾਏ ਜਾਣ। ਇਸ ਕਰਕੇ ਅਸੀਂ ਇਹ ਸਾਰਾ ਖਰਚਾ ਕਮਿਊਟ ਕਰਕੇ ਉਸ ਨੂੰ 200 ਰੁਪਿਆ ਹੋਰ ਦੇ ਦਿੱਤਾ ਹੈ, ਇਸ ਦੇ ਨਾਲ ਉਹ ਚਾਹੇ ਤਾਂ ਕੋਈ ਪਾਰਟ-ਟਾਈਮ ਸਟੈਨੋ ਜਾਂ ਕਲਰਕ ਵੀ ਰਖ ਸਕਦਾ ਹੈ ਤਾਂਕਿ ਜਿਹੜੀਆਂ ਚਿੱਠੀਆਂ ਉਨ੍ਹਾਂ ਨੇ ਭੇਜਣੀਆਂ ਹੁੰਦੀਆਂ ਹਨ ਉਹ ਉਸ ਸਟੈਨੋ ਕੋਲ ਲਿਖਵਾ ਕੇ ਭੇਜ ਸਕਣ। ਦੂਸਰੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਲੈਜਿਸਲੇਟਰ ਦੇ ਤੌਰ ਤੇ ਇਕ ਲੈਜਿਸਲੇਟਰ ਦਾ ਜਿਹੜਾ ਕੰਮ ਹੈ ਚਾਹੇ ਉਹ ਆਪੋਜੀਸ਼ਨ ਦਾ ਮੈਂਬਰ ਹੋਵੇ ਜਾਂ ਇਸ ਪਾਸੇ ਦੇ ਮੈਂਬਰਜ਼ ਹੋਣ ਇਹ ਇਕ ਹੋਲ ਟਾਈਮ ਜਾਬ ਹੈ। ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਦਫ਼ਤਰਾਂ ਵਿਚ ਜਿਹੜੇ ਮੁਲਾਜ਼ਮ ਕੰਮ ਕਰਦੇ ਹਨ ਉਹ ਵੀ ਸ਼ਾਮ ਨੂੰ 5 ਵਜੇ ਤੋਂ ਬਾਅਦ ਕਿਸੇ ਆਦਮੀ ਦੀ ਗੱਲ ਨਹੀਂ ਸੁਣਦੇ ਆਪਣੇ ਘਰਾਂ ਨੂੰ ਚਲੇ ਜਾਂਦੇ ਹਨ ਪਰ ਜਿਹੜਾ ਇਕ ਐਮ. ਐਲ. ਏ. ਹੈ ਉਸ ਕੋਲੋਂ ਤਾਂ ਸਵੇਰ ਤੋਂ ਲੈ ਕੇ ਰਾਤ ਤਕ ਲੋਕ ਆਪਣਾ ਕੰਮ ਕਰਵਾਉਣ ਲਈ ਆਉਂਦੇ ਰਹਿੰਦੇ ਹਨ। ਕਈ ਵਾਰ ਤਾਂ ਉਨ੍ਹਾਂ ਨੂੰ ਅਖ਼ਬਾਰ ਪੜ੍ਹਨ ਦਾ ਵੀ ਮੌਕਾ ਨਹੀਂ ਮਿਲਦਾ। ਸਵੇਰ ਤੋਂ ਸ਼ਾਮ ਤਕ ਲੋਕਾਂ ਦੇ ਕੰਮ ਕਰਨੇ ਪੈਂਦੇ ਹਨ ਔਰ ਇਸੇ ਤਰੀਕੇ ਨਾਲ ਜਿਹੜੀ ਪਾਰਟੀ ਇਨ ਪਾਵਰ ਹੈ ਉਸ ਕੋਲੋਂ ਤਾਂ ਸਵੇਰ ਤੋਂ ਲੈ ਕੇ ਰਾਤ ਤਕ ਲੋਕ ਆਪਣਾ ਕੰਮ ਕਰਵਾਉਣ ਲਈ ਆਉਂਦੇ ਰਹਿੰਦੇ ਹਨ ਅਤੇ ਕਈ ਵਾਰ ਐਮ. ਐਲ. ਏਜ਼. ਸਾਹਿਬਾਨ ਦੀ ਇਹ ਹਾਲਤ ਹੁੰਦੀ ਹੈ ਕਿ ਉਨ੍ਹਾਂ ਨੂੰ ਲੋਕਾਂ ਨੂੰ ਮਿਲਣਾ ਮੁਸ਼ਕਿਲ ਹੋ ਜਾਂਦਾ ਹੈ। ਇਸ ਕਰਕੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਇਹ ਥੋੜ੍ਹੀ ਜਿਹੀ ਅਮੈਂਡ-ਮੈਂਟ ਕੀਤੀ ਗਈ ਹੈ। ਸਪੀਕਰ ਸਾਹਿਬ, ਅੱਜ ਦੇ ਹਾਲਤ ਦੇ ਮੁਤਾਬਿਕ ਇਹ 200 ਰੁਪਏ ਦੇਣੇ ਨਿਹਾਇਤ ਜ਼ਰੂਰੀ ਸੀ। ਸਰਕਾਰ ਦਾ ਫੈਸਲਾ ਹੈ ਕਿ ਆਨੈਸਟਲੀ ਹਰ ਕੰਮ ਨੂੰ ਕਰਨ ਦੀ ਕੋਸ਼ਿਸ਼ ਕੀਤੀ ਜਾਵੇ, ਅੰਡਰ ਹੈਂਡ ਤਰੀਕੇ ਨਾਲ ਕੋਈ ਆਦਮੀ ਕੰਮ ਕਰਨ ਦੀ ਕੋਸ਼ਿਸ਼ ਨਾ ਕਰੇ। ਇਨ੍ਹਾਂ ਗਰਾਊਂਡਜ਼ ਤੇ ਹੀ ਅਸੀਂ ਇਹ 200 ਰੁਪਏ ਦਿੱਤੇ ਹਨ। ਇਹ ਪੈਸੇ ਦੇਣੇ ਵਕਤ ਦੇ ਮੁਤਾਬਿਕ ਜ਼ਰੂਰੀ ਸੀ।

ਫਿਰ, ਸਪੀਕਰ ਸਾਹਿਬ, ਇਕ ਗਲ ਮੈਂ ਹੋਰ ਕਹਾਂਗਾ ਕਿ ਇਥੇ ਕਈ ਮੈਂਬਰ ਸਾਹਿਬਾਨ ਗਲ ਕਰਦੇ ਹਨ ਕਿ ਇਸ ਦੀ ਜ਼ਰੂਰਤ ਨਹੀਂ ਸੀ ਕਿਉਂਕਿ ਅਜ ਤੋਂ ਪਹਿਲਾਂ ਵੀ ਮੈਂਬਰ ਸਾਹਿਬਾਨ ਗੁਜ਼ਾਰਾ ਕਰਦੇ ਹੀ ਸਨ ਪਰ ਸਪੀਕਰ ਸਾਹਿਬ, ਅੱਜ ਤੋਂ 20-30 ਸਾਲ ਪਹਿਲੇ ਜਿਨ੍ਹਾਂ ਹਾਲਾਤ ਵਿਚ ਗੁਜ਼ਾਰਾ ਕੀਤਾ ਜਾਂਦਾ ਸੀ ਉਹ ਹੁਣ ਨਹੀਂ ਹੋ ਸਕਦਾ ਕਿਉਂਕਿ ਅਜ ਅੱਗੇ ਨਾਲੋਂ ਕੋਈ 20 ਗੁਣਾ ਪ੍ਰਾਈਸਿਜ਼ ਵੱਧ ਗਈਆਂ ਹਨ। ਐਮ. ਐਲ. ਏ. ਨੂੰ ਦਿਨ ਰਾਤ ਲੋਕਾਂ ਦੀ ਖਾਤਰ ਕੰਮ ਕਰਨਾ ਪੈਂਦਾ ਹੈ। ਇਸ ਦੇ ਨਾਲ ਉਸ ਨੇ ਆਪਣੇ ਪਰਿਵਾਰ ਦਾ ਵੀ ਤਾਂ ਖਿਆਲ ਰਖਣਾ ਹੈ। ਇਸ ਕਰਕੇ ਸਰਕਾਰ ਨੇ ਇਹ ਫੈਸਲਾ ਕੀਤਾ ਹੈ।

ਸਪੀਕਰ ਸਾਹਿਬ, ਮੈਨੂੰ 20-22 ਸਾਲ ਹੋ ਗਏ ਹਨ ਇਸ ਹਾਊਸ ਦਾ ਮੈਂਬਰ ਬਣਦੇ ਹੋਏ। ਮੈਂ 1957 ਤੋਂ ਇਸ ਹਾਊਸ ਦਾ ਮੈਂਬਰ ਚਲਿਆ ਆਉਂਦਾ ਹਾਂ ਜਦੋਂ ਕਿ 250 ਰੁਪਏ

ਕੰਪੈਨਸੇਟਰੀ ਅਲਾਊਂਸ ਸਾਨੂੰ ਮਿਲਦਾ ਸੀ। ਫਿਰ ਇਹ 300 ਰੁਪਏ ਹੋਇਆ ਤਾਂ ਉਸ ਵੇਲੇ ਵੀ ਮੇਰੇ ਦੋਸਤਾਂ (ਸੀ. ਪੀ. ਆਈ. ਵਲ ਇਸ਼ਾਰਾ) ਨੇ ਇਸ ਦੀ ਮੁਖਾਲਫਤ ਕੀਤੀ ਪਰ 300 ਰੁਪਏ ਲੈ ਵੀ ਲਿਆ। ਫਿਰ 300 ਰੁਪਏ ਤੋਂ 400 ਰੁਪਏ ਹੋਇਆ ਤਾਂ ਫਿਰ ਮੁਖਾਲਫਤ ਕੀਤੀ ਪਰ ਬੜੀ ਹੈਰਾਨੀ ਦੀ ਗਲ ਹੈ ਕਿ ਇਕ ਪਾਸੇ ਤਾਂ ਇਹ ਇਸ ਦੀ ਮੁਖਾਲਫਤ ਕਰਦੇ ਹਨ ਅਤੇ ਦੂਜੇ ਪਾਸੇ ਲੈਵੀ ਲੈਂਦੇ ਹਨ। ਇਹ ਸੋਚਦੇ ਹਨ ਕਿ ਸ਼ਾਇਦ ਇਹ ਇਸ ਦੀ ਮੁਖਾਲਫਤ ਕਰਕੇ ਲੋਕਾਂ ਨੂੰ ਆਪਣੇ ਬਿਆਨ ਦਸ ਕੇ ਬੜੇ ਤੀਸ-ਮਾਰਖਾਂ ਬਣ ਗਏ ਹਨ ਜਾਂ ਕਿਸੇ ਹਾਤਮ ਤਾਈ ਦੀ ਕਬਰ ਤੇ ਲੱਤ ਮਾਰ ਲਈ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਾਂ ਤਾਂ ਇਹ ਲਿਖ ਕੇ ਦੇ ਦੇਣ ਕਿ ਅਸੀਂ ਇਹ ਪੈਸੇ ਨਹੀਂ ਲੈਣੇ। ਸਾਡੇ ਮੁੱਖ ਮੰਤਰੀ ਨੇ ਇਹ ਲਿਖ ਕੇ ਦਿੱਤਾ ਹੈ ਕਿ ਮੈਂ ਤਨਖਾਹ ਤੋਂ ਬਗੈਰ ਗੁਜ਼ਾਰਾ ਕਰ ਸਕਦਾ ਹਾਂ। ਇਹ ਵੀ ਲਿਖ ਕੇ ਦੇ ਦੇਣ ਕਿ ਸਾਨੂੰ ਇਸਦੀ ਲੋੜ ਨਹੀਂ, ਅਸੀਂ ਇਹ ਨਹੀਂ ਲੈਣਾ। ਫਿਰ ਤਾਂ ਠੀਕ ਹੈ। ਪਰ ਮੁਖਾਲਫਤ ਵੀ ਕਰਨੀ ਔਰ ਲੈ ਵੀ ਲੈਣਾ, ਇਹ ਠੀਕ ਗਲ ਨਹੀਂ। ਇਹ ਤਾਂ ਡਬਲ ਡੀਲਿੰਗ ਹੈ। ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਆਨੈਸਟਲੀ ਕੰਮ ਕਰਨਾ ਚਾਹੀਦਾ ਹੈ। ਜੇ ਕੋਈ ਮੈਂਬਰਜ਼ ਇਹ ਸਹੂਲਤਾਂ ਨਹੀਂ ਚਾਹੁੰਦੇ ਤਾਂ ਉਨ੍ਹਾਂ ਨੂੰ ਇਹ ਲਿਖ ਕੇ ਦੇ ਦੇਣਾ ਚਾਹੀਦਾ ਹੈ ਕਿ ਸਾਨੂੰ ਇਸ ਫੈਸਿ-ਲਿਟੀ ਦੀ ਲੋੜ ਨਹੀਂ। ਇਹ ਮੁਖਾਲਫਤ ਸਿਰਫ ਲਫਜ਼ਾਂ ਵਿਚ ਜਾਂ ਰਿਕਾਰਡ ਤੇ ਲਿਆਉਣ ਵਾਸਤੇ ਕਰਨਾ, ਮੈਂ ਸਮਝਦਾ ਹਾਂ ਕਿ ਇਹ ਡਬਲ ਡੀਲਿੰਗ ਹੈ। ਚੇਹਰਾ ਦਿਖਾਉਣ ਵਾਸਤੇ ਹੋਰ ਹੈ ਅਤੇ ਖਾਣ ਵਾਸਤੇ ਹੋਰ ਹੈ। ਇਸ ਲਈ ਇਹ ਠੀਕ ਨਹੀਂ ਹੈ। ਇਸ ਲਈ ਹੁਣ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ।

**Mr. Speaker:** Question is—

That the Punjab Legislators (Allowances and Amenities) Modification Bill, 1979 be circulated for the purpose of eliciting opinion thereon upto the 31st August, 1979.

*The motion was lost.*

**Mr. Speaker** :Question is—

That the Punjab Legislators (Allowances and Amenities) Modification Bill be taken into consideration at once.

*The motion was carried*

**Mr. Speaker:** Now the House will proceed to consider the Bill Clause by Clause.

**Clause 2**

**Mr. Speaker** : Now Clause 2 is before the House. There are certain notices of amendments to this Clause. First I will put the amendment standing at Serial No. 1, in the names of Giani Arjan Singh Litt, Sardar Sant Singh, Sardar Hari Singh and Sardar Gurdev Singh Shant to the vote of the House.

**Mr. Speaker** : Question is—

That in clause (d), *for* part (a) of the proposed section 4-C (1), *substitute* the following :—

**"(a) a sum of money not exceeding one lac rupees for building or purchasing a house :"**

*The motion was carried.*

**Mr. Speaker** : Now I will put the amendment standing at Serial No. 2, in the names of Giani Arjan Singh Litt, Sardar Sant Singh, Sarda Hari Singh and Sardar Gurdev Singh Shant to the vote of the House.

**ਸਰਦਾਰ ਜਸਵਿੰਦਰ ਸਿੰਘ ਬਰਾੜ:** (ੳ) ਰਾਜ ਵਿਚ 31 ਦਸੰਬਰ, 1978 ਤੀਕਰ ਕਿਸੇ ਵਿਅਕਤੀ ਨੂੰ ਅਜਿਹਾ ਕਰਜ਼ਾ ਨਹੀਂ ਦਿੱਤਾ ਗਿਆ ਹੈ।

(ਅ) ਉਪਰੋਕਤ ਭਾਗ (ੳ) ਨੂੰ ਮੁੱਖ ਰੱਖਦੇ ਹੋਏ, ਸਵਾਲ ਹੀ ਪੈਦਾ ਨਹੀਂ ਹੁੰਦਾ ਜੀ।

**Enquiry held into the affairs of the Cooperative Society, Dalmir Khera, Tehsil, Abohar**

***1317. (C.U.) (1) Chaudhri Bal Ram Jakhar**
**(2) Doctor Kewal Krishan**
**(3) Chaudhri Kanshi Ram**
**(4) Sardar Darshan Singh K.P.** : Will the Minister for Cooperation be pleased to state—

(a) whether any enquiry was held during 1976 into the affairs of the Cooperative Society, Dalmir Khera, Tehsil Abohar;

(b) the details of the Enquiry Report and the action taken thereon ?

**ਸਰਦਾਰ ਜਸਵਿੰਦਰ ਸਿੰਘ ਬਰਾੜ:** (ੳ) ਨਹੀਂ ਜੀ।

(ਅ) ਭਾਗ (ੳ) ਦੇ ਉਪਰੋਕਤ ਉੱਤਰ ਨੂੰ ਧਿਆਨ ਵਿਚ ਰੱਖਦੇ ਹੋਏ ਵਿਆਖਿਆ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਜੀ।

**Loans taken by the Cooperative Society, Dalmir Khera, Tehsil Abohar**

***1318. (C.U.) (1) Chaudhri Bal Ram Jakhar**
**(2) Dr. Kewal Krishan**
**(3) Chaudhri Kanshi Ram**
(4) S. **Darshan Singh K.P.** : Will the Minister for Cooperation be pleased to state—

(a) the names of the persons who took loans from the Co-operative Society, Dalmir Khera, Tehsil Abohar together with the amount of the loans so taken during the years 1973-74 and 1974-75 ;

(b) whether the loans advanced during the said period have been recovered in all the cases ; if not, the names of the persons who had not repaid such loans upto 31st December, 1978 ;

(c) the steps taken for the recovery of such loans ?

**ਸਰਦਾਰ ਜਸਵਿੰਦਰ ਸਿੰਘ ਬਰਾੜ:** (ੳ) ਸਾਲ 1973-74 ਅਤੇ 1974-75 ਵਿਚ ਸਭਾ ਨੇ ਕ੍ਰਮਵਾਰ 116 ਮੈਂਬਰਾਂ ਨੂੰ 6,556.37 ਰੁਪਏ ਅਤੇ 155 ਮੈਂਬਰਾਂ ਨੂੰ 477074 ਰੁਪਏ ਕਰਜ਼ਾ ਦਿੱਤਾ। ਇਸ ਦੇ ਮੈਂਬਰਾਂ ਦੇ ਨਾ ਨਹੀਂ ਦੱਸੇ ਜਾ ਸਕਦੇ ਜਿਵੇਂ ਕਿ ਇਹ ਮੈਂਬਰਾਂ ਅਤੇ ਸਭਾ ਵਿਚਕਾਰ ਲੈਣ ਦੇਣ ਦਾ ਮੁਆਮਲਾ ਹੈ। ਸਭਾ ਇਕ ਕਾਰਪੋਰੇਟ ਬਾਡੀ ਹੈ ਜੋ ਖੁਦ ਮੁਖਤਿਆਰ ਪ੍ਰਬੰਧ ਹੇਠ ਕੰਮ ਕਰਦੀ ਹੈ।

[ਸਹਿਕਾਰਤਾ ਮੰਤਰੀ]

(ਅ) ਉਪਰੋਕਤ ਸਮੇਂ ਵਿਚ ਮਿਤੀ 31 ਦਸੰਬਰ, 1978 ਤਕ 10,36,234 ਰੁਪਏ ਦੀ ਵਸੂਲੀ ਹੋ ਚੁੱਕੀ ਸੀ ਅਜੇ 31 ਮੈਂਬਰਾਂ ਪਾਸੋਂ 9,647 ਰੁਪਏ ਵਸੂਲਣੇ ਬਾਕੀ ਹਨ। ਪੈਰਾ (ੳ) ਵਿਚ ਦੱਸੇ ਅਨੁਸਾਰ ਕਰਜ਼ਦਾਰਾਂ ਦੇ ਨਾਮ ਨਹੀਂ ਦੱਸੇ ਜਾ ਸਕਦੇ।

(ੲ) ਪੰਜਾਬ ਸਹਿਕਾਰੀ ਐਕਟ, 1961 ਦੀਆਂ ਮੱਦਾਂ ਅਤੇ ਬਣਾਏ ਗਏ ਕਾਨੂੰਨ ਅਧੀਨ ਵਸੂਲੀ ਦੀ ਕਾਰਵਾਈ ਅਰੰਭ ਕੀਤੀ ਗਈ ਹੈ ਜੀ।

---

### ਅਨੁਸੂਚਿਤ ਜਾਤਿਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਮਨਜ਼ੂਰ ਕੀਤੇ ਗਏ ਕਰਜ਼ਿਆਂ ਦੇ ਕੁੱਝ ਹਿੱਸੇ ਦੀ ਅਦਾਇਗੀ

*1328 (C.U.) **ਕਾਮਰੇਡ ਸੱਤਪਾਲ ਡਾਂਗ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਕਈ ਪ੍ਰਕਾਰ ਦੇ ਮਨਜ਼ੂਰ ਸ਼ੁਦਾ ਕਰਜ਼ਿਆਂ ਦੀ ਹਿੱਸਿਆਂ ਵਿਚ ਅਦਾਇਗੀ ਕਰਦੀ ਹੈ ਅਤੇ ਯਕ-ਮੁਸ਼ਤ ਨਹੀਂ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕਰਜ਼ੇ ਕਿਸ ਕਿਸ ਕਿਸਮ ਦੇ ਹਨ ਅਤੇ ਇਸ ਦੇ ਕਾਰਣ ਕੀ ਹਨ;

(ਅ) ਕੀ ਕੁੱਝ ਅਜਿਹੀ ਕਿਸਮ ਦੇ ਵੀ ਕਰਜ਼ੇ ਹਨ ਜਿਨ੍ਹਾਂ ਵਿਚ ਕਰਜ਼ੇ ਦੀ ਬਾਕੀ ਰਕਮ ਦੇਣ ਤੋਂ ਪਹਿਲਾਂ ਕਰਜ਼ੇ ਦੀ ਕਿਸ਼ਤ ਦੀ ਅਦਾਇਗੀ ਕਰਨੀ ਜ਼ਰੂਰੀ ਹੈ; ਜੇਕਰ ਅਜਿਹਾ ਹੈ ਤਾਂ ਇਸ ਦਾ ਵੇਰਵਾ ਕੀ ਹੈ ਅਤੇ ਇਸ ਦੇ ਕਾਰਣ ਕੀ ਹਨ?

**ਸਰਦਾਰਨੀ ਸਤਵੰਤ ਕੌਰ ਸੰਧੂ :** (ੳ) ਹਾਂ ਜੀ।

ਨਿਮਨ ਲਿਖਤ ਤਰ੍ਹਾਂ ਦੇ ਕਰਜ਼ੇ ਹਨ :—

ਮਕਾਨ ਉਸਾਰੀ ਲਈ, ਮੁਰਗੀ ਪਾਲਣ, ਸੂਰ ਪਾਲਣ, ਭੇਡਾਂ ਬਕਰੀਆਂ ਰੱਖਣ ਲਈ, ਚਮੜੇ ਦਾ ਕੰਮ, ਮੋਟਰ ਸਪੇਅਰ ਪਾਰਟਸ, ਹੱਥ ਖੱਡੀ, ਸਾਬਣ ਬਣਾਉਣ ਲਈ, ਕਿਰਾਕਰੀ ਅਤੇ ਫਲਾਂ ਦੀ ਦੁਕਾਨ, ਡਰਾਈਕਲੀਨਿੰਗ, ਦਵਾਈਆਂ ਦੀ ਦੁਕਾਨ, ਦਰਜੀ ਦਾ ਕੰਮ ਜਾਂ ਸੀਤੇ ਹੋਏ ਕਪੜਿਆਂ ਲਈ, ਕਬਾੜੀ ਦੀ ਦੁਕਾਨ ਲਈ, ਹੋਟਲ ਖੋਲ੍ਹਣ ਲਈ, ਪੋਟਰ ਸ਼ਾਪ, ਚਾਹ ਦੀ ਦੁਕਾਨ, ਸਬਜ਼ੀ ਦੀ ਦੁਕਾਨ, ਬੇਕਰੀ ਸ਼ਾਪ, ਫਰਨੀਚਰ ਸ਼ਾਪ, ਮੀਟ ਸ਼ਾਪ, ਜੁੱਤੀਆਂ ਬਣਾਉਣ ਲਈ, ਕਰਿਆਨਾ ਸਟੇਸ਼ਨਰੀ, ਕਪੜੇ ਦਾ ਕੰਮ ਅਤੇ ਸਾਈਕਲ ਸਪੇਅਰ ਪਾਰਟਸ ਲਈ।

**ਕਾਰਣ :—**

ਕਾਰਨ ਹਨ, ਪਹਿਲਾਂ ਠੀਕ ਇਸਤੇਮਾਲ ਬਾਰੇ ਪੱਕਿਆਂ ਕਰਨਾ ਅਤੇ ਦੂਜਾ ਇਹ ਕਿ ਮਕਾਨ ਉਸਾਰੀ ਨੂੰ ਛੱਡ ਬਾਕੀ ਸਕੀਮਾਂ ਵਾਸਤੇ ਕਰਜ਼ੇ ਦੀ ਪਹਿਲੀ ਕਿਸ਼ਤ ਜੇਕਰ ਠੀਕ ਢੰਗ ਨਾਲ ਇਸਤੇਮਾਲ ਕੀਤੀ ਹੋਵੇ ਤਾਂ ਕਾਫੀ ਮਾਤਰਾ ਵਿਚ ਲਗਾਨ ਪੈਦਾ ਕਰ ਸਕੇ ਅਤੇ ਕਰਜ਼ਦਾਰ ਨੂੰ ਕਿਸ਼ਤ ਵਾਪਸ ਕਰਨ ਲਈ ਯੋਗ ਬਣਾਇਆ ਜਾ ਸਕੇ।

(ਅ) ਨਹੀਂ ਜੀ।

## Setting up District Industries Centres in the State

*1329. (C.U.) **Comrade Satya Pal Dang** : Will the Minister for Industries be pleased to state—

(a) whether there is a Central Scheme under which the State Governments are expected to set up District Industries Centres; if so, its main features and the extent to which this is to be financed by the Government of India ;

(b) whether it is a fact that by middle of November, 1978, the District Industries Centres had not come up at all in the State ;

(c) the up-to-date position in this respect;

(d) the reasons for delay in the implementation of the Scheme ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਜੀ ਹਾਂ। ਇਸ ਸਕੀਮ ਦੇ ਮੁੱਖ ਮੰਤਵ ਅਨੁਲੱਗ ਵਿਚ ਦਿੱਤੇ ਗਏ ਹਨ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜੀ ਹਾਂ ।

(ੲ) ਰਾਜ ਦੇ 7 ਜ਼ਿਲ੍ਹਿਆਂ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਸੰਗਰੂਰ, ਹੁਸ਼ਿਆਰਪੁਰ, ਗੁਰਦਾਸਪੁਰ ਅਤੇ ਬਠਿੰਡਾ ਵਿਚ ਸਾਲ 1978-79 ਦੀ ਪਲਾਨ ਅਨੁਸਾਰ ਪਹਿਲੇ ਪੜਾਅ ਵਿਚ, ਜ਼ਿਲ੍ਹਾ ਉਦਯੋਗਿਕ ਕੇਂਦਰ ਸਥਾਪਤ ਹੋ ਚੁੱਕੇ ਹਨ।

(ਸ) ਇਸ ਸਕੀਮ ਨੂੰ ਚਾਲੂ ਕਰਨ ਵਿਚ ਕੋਈ ਗੈਰ-ਮਾਮੂਲੀ ਦੇਰੀ ਨਹੀਂ ਹੋਈ । ਇਸ ਦੀ ਚੰਗੀ ਤਰ੍ਹਾਂ ਜਾਂਚ ਅਤੇ ਇਸ ਨੂੰ ਆਪਣੇ ਰਾਜ ਦੀ ਜ਼ਰੂਰਤਾਂ ਦੇ ਮੁਤਾਬਿਕ ਢਾਲਣ ਲਈ ਕੁੱਝ ਸਮਾਂ ਜ਼ਰੂਰੀ ਤੌਰ ਤੇ ਚਾਹੀਦਾ ਹੈ ਸੀ।

### ਅਨੁਲੱਗ

### ਉਦਯੋਗ ਵਿਕਾਸ

ਜ਼ਿਲ੍ਹਾ ਉਦਯੋਗ ਕੇਂਦਰ ਸਕੀਮ ਦੇ ਮੁੱਖ ਮੰਤਵ ਹੇਠ ਲਿਖੇ ਅਨੁਸਾਰ ਹਨ :

(1) ਦੇਸ਼ ਦੇ ਪਿੰਡਾਂ ਅਤੇ ਛੋਟੇ ਸ਼ਹਿਰਾਂ ਵਿਚ ਘਰੇਲੂ ਅਤੇ ਲਘੂ ਉਦਯੋਗਾਂ ਦੀ ਉਨਤੀ ਅਤੇ ਫੈਲਾਓ।

(2) ਛੋਟੇ ਸਨਤਕਾਰਾਂ ਅਤੇ ਕਾਰੀਗਰਾਂ ਨੂੰ ਪੂੰਜੀ ਲਾਉਣ ਤੋਂ ਪਹਿਲਾਂ ਅਤੇ ਪੂੰਜੀ ਲਾਉਣ ਤੋਂ ਬਾਅਦ ਹਰ ਕਿਸਮ ਦੀ ਸੇਵਾ ਅਤੇ ਸਹੂਲਤਾਂ ਇਕ ਹੀ ਜਗ੍ਹਾਂ ਦੇਣਾ। ਇਹ ਸਕੀਮ ਭਾਰਤ ਸਰਕਾਰ ਵਲੋਂ ਚਲਾਈ ਗਈ ਹੈ ਅਤੇ ਇਸ ਸਕੀਮ ਅਨੁਸਾਰ ਭਾਰਤ ਸਰਕਾਰ ਵਲੋਂ ਰਾਜਾਂ ਨੂੰ ਹੇਠ ਲਿਖੇ ਅਨੁਸਾਰ ਸਹਾਇਤਾ ਮਿਲਣੀ ਹੈ :—

1. ਹਰ ਇਕ ਜ਼ਿਲ੍ਹਾ ਕੇਂਦਰ ਦੀ ਇਮਾਰਤ ਦੀ ਉਸਾਰੀ ਲਈ 2 ਲੱਖ ਰੁਪਏ ਦੀ ਅਨਾਵਰਤੀ ਗਰਾਂਟ ।

2. ਹਰ ਇਕ ਜ਼ਿਲ੍ਹਾ ਕੇਂਦਰ ਲਈ ਫਰਨੀਚਰ, ਫਿਕਸਚਰ, ਦਫਤਰੀ ਸਾਮਾਨ, ਡੀਜ਼ਲ ਤੇਲ ਦੀਆਂ ਜੀਪਾਂ ਖਰੀਦਣ ਲਈ 3 ਲੱਖ ਰੁਪਏ ਦੀ ਅਨਾਵਰਤੀ ਗਰਾਂਟ।

[ਉਦਯੋਗ ਮੰਤਰੀ]

3. ਹਰ ਇਕ ਜ਼ਿਲ੍ਹਾ ਕੇਂਦਰ ਦੇ ਆਵਰਤਕ ਖਰਚੇ ਦਾ 75% ਹਿੱਸਾ, ਪਰ ਇਹ 3.75 ਲੱਖ ਤੋਂ ਜ਼ਿਆਦਾ ਨਹੀਂ ਹੋ ਸਕਦਾ। ਇਸ ਸਕੀਮ ਅਧੀਨ ਜ਼ਿਲ੍ਹਾ ਉਦਯੋਗ ਦੇ ਕੰਮ ਕਾਰ ਵੇਖਣ ਲਈ ਮੁੱਖ ਦਫਤਰ ਵਿਚ ਵੀ ਇਕ ਸ਼ਾਖਾ ਸਥਾਪਤ ਕੀਤੀ ਜਾ ਸਕਦੀ ਹੈ। ਜਿਸ ਲਈ ਭਾਰਤ ਸਰਕਾਰ ਵਲੋਂ 2 ਲੱਖ ਰੁਪਏ ਜਾਂ ਜ਼ਿਲ੍ਹਾ ਉਦਯੋਗ ਕੇਂਦਰ ਦੀ ਕੁਲ ਗਰਾਂਟ ਦਾ 3%, ਜਿਹੜਾ ਵੀ ਘੱਟ ਹੋਵੇ, ਭਾਰਤ ਸਰਕਾਰ ਵਲੋਂ ਦਿਤਾ ਜਾਣਾ ਹੈ।

## Decision to Start a Competitive Examination for Admissions to Medical Colleges in the State

*1330 (C.U.) **Dr. Kewal Krishan** : Will the Minister for Development be pleased to state whether it is a fact that the Government has decided to start a competitive examination for admissions to Medical Colleges in the State from the forthcoming session of 1979; if so, the reasons therefor and the criteria, if any, fixed for determining the eligibility of candidates appearing in the said competitive examination?

**ਸਰਦਾਰ ਆਤਮਾ ਸਿੰਘ** : ਹਾਂ ਜੀ। ਅਜਿਹਾ ਮੈਡੀਕਲ ਕੌਂਸਲ ਆਫ ਇੰਡੀਆ ਵਲੋਂ ਕੀਤੀਆਂ ਗਈਆਂ ਸਿਫਾਰਸ਼ਾਂ ਨੂੰ ਮੁੱਖ ਰੱਖਦੇ ਹੋਏ ਕੀਤਾ ਗਿਆ ਹੈ। ਸਾਰੇ ਪੰਜਾਬ ਡੋਮੀਸਾਈਲ ਵਿਦਿਆਰਥੀ ਜਿਨ੍ਹਾਂ ਨੇ ਪਰੀਮੈਡੀਕਲ ਜਾਂ ਇਸ ਦੇ ਬਰਾਬਰ ਦੀ ਪ੍ਰੀਖਿਆ ਦੇ ਤਿੰਨ ਸਾਇੰਸ ਦੇ ਵਿਸ਼ਿਆਂ ਦੇ ਕੁਲ ਜੋੜ ਦਾ 50% (ਅਨੁਸੂਚਿਤ ਜਾਤੀਆਂ/ਅਨੁਸੂਚਿਤ ਕਬੀਲਿਆਂ ਦੇ ਵਿਦਿਆਰਥੀਆਂ ਲਈ 45%) ਨੰਬਰ ਪ੍ਰਾਪਤ ਕੀਤੇ ਹੋਣ, ਇਸ ਇਮਤਿਹਾਨ ਵਿਚ ਬੈਠਣ ਦੇ ਪਾਤਰ ਹੋਣਗੇ।

## 1 ਜਨਵਰੀ, 1978 ਤੋਂ 31 ਦਸੰਬਰ, 1978 ਤੱਕ ਮੰਤਰੀਆਂ ਦੁਆਰਾ ਲਿਆ ਗਿਆ ਟੀ. ਏ./ਡੀ. ਏ.

*1331 (C.U.) **ਡਾਕਟਰ ਕੇਵਲ ਕ੍ਰਿਸ਼ਨ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) 1 ਜਨਵਰੀ ਤੋਂ 31 ਦਸੰਬਰ, 1978 ਤੱਕ ਦੇ ਸਮੇਂ ਦੇ ਦੌਰਾਨ ਮੁੱਖ ਮੰਤਰੀ ਅਤੇ ਹਰ ਇਕ ਮੰਤਰੀ ਅਤੇ ਰਾਜ ਮੰਤਰੀ ਦੁਆਰਾ ਸਰਕਾਰ ਪਾਸੋਂ ਕਿੰਨਾ ਕਿੰਨਾ ਟੀ. ਏ./ ਡੀ. ਏ. ਲਿਆ ਗਿਆ ;

(ਅ) ਉਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਨੂੰ ਮੈਡੀਕਲ ਖਰਚਿਆਂ ਲਈ ਕਿੰਨੀ ਕਿੰਨੀ ਰਕਮ ਦੀ ਪ੍ਰਤੀਪੂਰਤੀ ਕੀਤੀ ਗਈ ;

(ੲ) ਉਕਤ ਸਮੇਂ ਦੇ ਦੌਰਾਨ ਹਰ ਇਕ ਉਕਤ ਮੰਤਰੀ ਦੇ ਲੋਕਲ ਅਤੇ ਟਰੰਕ ਕਾਲਜ਼ ਤੇ ਟੈਲੀਫੂਨ ਖਰਚਿਆਂ ਵਜੋਂ ਸਰਕਾਰ ਦੁਆਰਾ ਕਿੰਨੀ ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਬਲਵੰਤ ਸਿੰਘ** : ਇਕ ਵਿਵਰਣ ਸਭਾ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਵਿਵਰਣ

| ਲੜੀ ਨੰ: | ਅਹੁਦਾ ਅਤੇ ਨਾਂ | ਸਮਾਂ | ਭਾਗ 'ੳ' ਹਰ ਇਕ ਮੰਤਰੀ ਜੀ ਵਲੋਂ ਲਏ ਗਏ ਟੀ. ਏ.% ਡੀ. ਏ. ਦਾ ਖਰਚਾ | ਭਾਗ 'ਅ' ਮੰਤਰੀ ਜੀ ਦੇ ਮੈਡੀਕਲ ਖਰਚੇ ਦੀ ਪ੍ਰਤੀ ਪੂਰਤੀ ਦਾ ਵੇਰਵਾ | ਭਾਗ 'ੲ' ਮੰਤਰੀ ਜੀ ਦੇ ਟੈਲੀਫੂਨਾਂ (ਲੋਕਲ ਅਤੇ ਟਰੰਕ ਕਾਲਜ਼) ਦਾ ਸਰਕਾਰ ਵਲੋਂ ਦਿੱਤਾ ਗਿਆ ਖਰਚਾ | ਟਿੱਪਣੀ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | 1-1-78 ਤੋਂ 31-12-78 | 4,770.00 | ਨਿੱਲ | 86,989.90 | ਮੁੱਖ ਮੰਤਰੀ ਜੀ ਨੇ ਕੇਵਲ ਅਸਲ ਕਿਰਾ-ਇਆ ਲਿਆ ਹੈ ਕੋਈ ਡੀ. ਏ. ਕਲੇਮ ਨਹੀਂ ਕੀਤਾ |
| 2. | ਸ੍ਰੀ ਬਲਰਾਮ ਜੀ ਜੀ ਦਾਸ ਟੰਡਨ, ਉਦਯੋਗ ਮੰਤਰੀ | ਉਹੀ | 7,995.95 | ਨਿੱਲ | 39,251.45 | |
| 3. | ਸਰਦਾਰ ਆਤਮਾ ਸਿੰਘ, ਵਿਕਾਸ ਅਤੇ ਪੰਚਾਇਤ ਮੰਤਰੀ | ,, | 7,571.75 | 1,257.20 | 38,050.85 | |
| 4. | ਸ੍ਰੀ ਹਿੱਤ ਅਭਿਲਾਸ਼ੀ, ਆਬਕਾਰੀ ਅਤੇ ਕਰ ਮੰਤਰੀ | ,, | 8,678.36 | 710.85 | 51,105.68 | |
| 5. | ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ | ,, | 68,201.50 | 6,751.60 | 51,457.79 | |
| 6. | ਸਰਦਾਰ ਜਸ-ਵਿੰਦਰ ਸਿੰਘ ਬਰਾੜ, ਸਹਿ-ਕਾਰਤਾ ਮੰਤਰੀ | ,, | 4,702.50 | 2,933.97 | 58,493.75 | |

[ਵਿੱਤ ਮੰਤਰੀ]

| ਲੜੀ ਨੰ: | ਅਹੁਦਾ ਅਤੇ ਨਾਂ | ਸਮਾਂ | ਭਾਗ 'ੳ' ਹਰ ਇਕ ਮੰਤਰੀ ਜੀ ਵਲੋਂ ਲਏ ਗਏ ਟੀ. ਏ./ ਡੀ. ਏ. ਦਾ ਖਰਚਾ | ਭਾਗ 'ਅ' ਮੰਤਰੀ ਜੀ ਦੇ ਮੈਡੀਕਲ ਖਰਚੇ ਦੀ ਪ੍ਰਤੀ ਪੂਰਤੀ ਦਾ ਵੇਰਵਾ | ਭਾਗ 'ੲ' ਮੰਤਰੀ ਜੀ ਦੇ ਟੈਲੀਫੂਨਾਂ (ਲੋਕਲ ਅਤੇ ਟਰੰਕ ਕਾਲਜ਼) ਦਾ ਸਰਕਾਰ ਵਲੋਂ ਦਿੱਤਾ ਗਿਆ ਖਰਚਾ | ਟਿੱਪਣੀ |
|---|---|---|---|---|---|---|
| 1 | 2 | 3 | | 5 | 6 | 7 |
| 7. | ਸਰਦਾਰ ਹਰਭਜਨ ਸਿੰਘ, ਖੁਰਾਕ ਅਤੇ ਸਪਲਾਈ ਮੰਤਰੀ | 1-1-78 ਤੋਂ 31-12-78 | 11,326.75 | 118.90 | 22,865.80 | |
| 8. | ਜਥੇਦਾਰ ਜੀਵਨ ਸਿੰਘ ਉਮਰਾ ਨੰਗਲ, ਮਾਲ ਅਤੇ ਪੁਨਰਵਾਸ ਮੰਤਰੀ | ,, | 6,083.75 | ਨਿੱਲ | 68,531.75 | |
| 9. | ਸਰਦਾਰ ਰਣਧੀਰ ਸਿੰਘ ਚੀਮਾ, ਲੋਕ ਨਿਰਮਾਣ ਮੰਤਰੀ | ,, | 4,472.50 | ਨਿੱਲ | 60,610.90 | |
| 10. | ਬੀਬੀ ਸਤਵੰਤ ਕੌਰ, ਭਲਾਈ ਮੰਤਰੀ | ,, | 4,792.50 | ਨਿੱਲ | 37,689.55 | |
| 11. | ਸ੍ਰੀ ਦੇਸ ਰਾਜ, ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ | ,, | 4,967.50 | ਨਿੱਲ | 46,071.25 | |
| 12. | ਸਰਦਾਰ ਬਲਵਿੰਦਰ ਸਿੰਘ, ਖੇਤੀਬਾੜੀ ਤੇ ਵਣ ਮੰਤਰੀ | ,, | 4,207.50 | ਨਿੱਲ | 70,096.50 | |

| ਲੜੀ ਨੰ: | ਅਹੁਦਾ ਅਤੇ ਨਾਂ | ਸਮਾਂ | ਭਾਗ 'ੳ' ਹਰ ਇਕ ਮੰਤਰੀ ਜੀ ਵਲੋਂ ਲਏ ਗਏ ਟੀ.ਏ./ ਡੀ. ਏ. ਦਾ ਖਰਚਾ | ਭਾਗ 'ਅ' ਮੰਤਰੀ ਜੀ ਦੇ ਮੈਡੀਕਲ ਖਰਚੇ ਦੀ ਪੂਤੀ ਪੂਰਤੀ ਦਾ ਵੇਰਵਾ | ਭਾਗ 'ੲ' ਮੰਤਰੀ ਜੀ ਦੇ ਟੈਲੀਫੂਨਾਂ (ਲੋਕਲ ਅਤੇ ਟਰੰਕ ਕਾਲਜ਼ ਦਾ ਸਰਕਾਰ ਵਲੋਂ ਦਿੱਤਾ ਗਿਆ ਖਰਚਾ | ਟਿੱਪਣੀ |
|---|---|---|---|---|---|---|
| 1 | 2 | 3 | 4 | 5 | 6 | 7 |
| 13. | ਸਰਦਾਰ ਸੁਖਦੇਵ ਸਿੰਘ ਢੀਂਡਸਾ, ਮੰਤਰੀ ਟ੍ਰਾਂਸਪੋਰਟ ਯਾਤਰਾ ਤੇ ਖੇਡਾਂ | ,, | 27,231.25 | ਨਿੱਲ | 64,352.10 | |
| 14. | ਸਰਦਾਰ ਦਲੀਪ ਸਿੰਘ ਤਲਵੰਡੀ ਮੰਤਰੀ ਪਸ਼ੂ ਪਾਲਣ | ,, | 24,494.00 | 630.16 | 20,173.00 | |
| 15. | ਸ੍ਰੀ ਧਰਮ ਪਾਲ ਮੰਤਰੀ ਕਿਰਤ ਤੇ ਰੋਜ਼ਗਾਰ | ,, | 7,440.50 | ਨਿੱਲ | 32,652.30 | |
| 16. | ਸਰਦਾਰ ਸੁਖਜਿੰਦਰ ਸਿੰਘ, ਸਾਬਕਾ ਵਿਦਿਆ ਮੰਤਰੀ ਪੰਜਾਬ | 1-1-78 ਤੋਂ 20-9-78 | 4,466.00 | ਨਿੱਲ | 50,457.25 | |

**Installation of X-Ray Plant at Mukerian Civil Hospital**

***1332 (C.U.) Doctor Kewal Krishan** : Will the Minister for Health and Urban Development be pleased to state—

(a) whether it is a fact that an X-Ray Plant was installed in the Mukerian Civil Hospital, District Hoshiarpur during the year 1978;

(b) if the reply to part (a) be in the affirmative, the date when the installation work was started ; the date when it was completed and the date when the electric connection was given to plant ;

[Doctor Kewal Krishan]

(c) whether any technician has been appointed to handle the said plant; if so, his name and the date of his appointment ; if not, reasons therefor ?

**ਸ਼੍ਰੀ ਦੇਸ ਰਾਜ** : (ੳ) ਹਾਂ ਜੀ।

(ਅ) ਐਕਸਰੇ ਪਲਾਂਟ ਲਗਾਣ ਦਾ ਕੰਮ 4 ਸਤੰਬਰ, 1978 ਨੂੰ ਸ਼ੁਰੂ ਕੀਤਾ ਗਿਆ ਤੇ 15 ਸਤੰਬਰ, 1978 ਨੂੰ ਪੂਰਾ ਕੀਤਾ ਗਿਆ ਸੀ। ਬਿਜਲੀ ਦਾ ਕੁਨੈਕਸ਼ਨ 4 ਸਤੰਬਰ, 1978 ਨੂੰ ਦਿੱਤਾ ਗਿਆ ਸੀ।

(ੲ) ਹਾਂ ਜੀ, ਸਰਦਾਰ ਸ਼ਮਸ਼ੇਰ ਸਿੰਘ 13 ਮਾਰਚ, 1979 ਨੂੰ ਨਿਯੁਕਤ ਕੀਤਾ ਗਿਆ ਸੀ।

---

**ਰਾਜ ਦੇ ਸਰਕਾਰੀ ਕਾਲਜਾਂ ਵਿਚ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ**

*1333. (C.U.) **ਸਰਦਾਰ ਬੇਅੰਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ ਕਈ ਕਾਲਜਾਂ ਵਿਚ ਪ੍ਰਿੰਸੀਪਲਾਂ ਦੀਆਂ ਆਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੈ ਤਾਂ ਅਜਿਹੇ ਕਾਲਜਾਂ ਦੇ ਨਾਂ ਕੀ ਕੀ ਹਨ ਅਤੇ ਇਹ ਆਸਾਮੀਆਂ ਕਦੋਂ ਤੋਂ ਖਾਲੀ ਪਈਆਂ ਹਨ:

(ਅ) ਕੀ ਪੰਜਾਬ ਪੀ. ਈ. ਐਸ. (ਗਜ਼ਟਿਡ) ਐਸੋਸੀਏਸ਼ਨ ਨੇ ਹਾਲ ਹੀ ਵਿਚ ਕੋਈ ਮਤਾ ਪਾਸ ਕੀਤਾ ਹੈ ਜਿਸ ਵਿਚ ਉਕਤ ਆਸਾਮੀਆਂ ਨੂੰ ਨਾ ਭਰਨ ਤੇ ਖੇਦ ਪ੍ਰਗਟ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਵਿਦਿਆ): (ੳ) ਜੀ ਹਾਂ। ਕੇਵਲ ਸਰੂਪ ਰਾਣੀ ਸਰਕਾਰੀ ਕਾਲਜ ਇਸਤਰੀਆਂ, ਅੰਮ੍ਰਿਤਸਰ ਦੀ ਆਸਾਮੀ ਮਿਤੀ 1 ਜੂਨ, 1978 ਤੋਂ ਖਾਲੀ ਪਈ ਹੈ।

(ਅ) ਜੀ ਹਾਂ। ਸਰਕਾਰ ਨੇ ਪਹਿਲਾਂ ਹੀ ਆਸਾਮੀਆਂ ਨੂੰ ਭਰਨ ਲਈ ਲੋਕ ਸੇਵਾ ਕਮਿਸ਼ਨ ਨੂੰ ਯੋਗ ਉਮੀਦਵਾਰਾਂ ਦੇ ਨਾਂ ਭੇਜਣ ਲਈ ਮੰਗ ਪੱਤਰ ਭੇਜਿਆ ਹੋਇਆ ਹੈ।

---

**Proposal to grant sanction for the Continuation of posts of Vaccinators in the Health and Family Welfare Department**

***1357. (C.U.) Comrade Baldev Singh Loomba** : Will the Minister for Finance be pleased to state—

(a) whether it is a fact that Health and Family Welfare Department sent a proposal to the Finance Department to grant sanction for the continuation of the posts of vaccinators who were being retrenched after the eradication of the small pox disease ; if so, the details thereof ;

(b) the steps being taken to grant the sanction for the retenti on of vaccinators in service ?

**ਸਰਦਾਰ ਬਲਵੰਤ ਸਿੰਘ** : (ੳ) ਹਾਂ ਜੀ।

ਸਿਹਤ ਵਿਭਾਗ ਨੇ ਹੇਠ ਲਿਖੇ ਅਮਲੇ ਨੂੰ ਸਾਲ 1978-79 ਲਈ ਚਾਲੂ ਰੱਖਣ ਲਈ ਤਜਵੀਜ਼ ਕੀਤਾ ਸੀ :—

| | | |
|---|---|---|
| ਸਹਾਇਕ ਯੂਨਿਟ ਅਫਸਰ | ... | 11 |
| ਵੈਕਸੀਨੇਟਰ | ... | 227 |
| ਡਰਾਈਵਰ | ... | 9 |
| ਕਲਰਕ | ... | 10 |
| ਸੇਵਾਦਾਰ | ... | 1 |

(ਅ) ਕਿਉਂਕਿ ਇਹ ਸਕੀਮ ਆਪਣੀ ਉਪਯੋਗਤਾ ਖੋ ਬੈਠੀ ਸੀ ਇਸ ਲਈ ਸਿਹਤ ਅਤੇ ਪਰਵਾਰ ਭਲਾਈ ਵਿਭਾਗ ਨੂੰ 1977-78 ਦੇ ਦੌਰਾਨ ਇਸ ਸਕੀਮ ਨੂੰ ਖ਼ਤਮ ਕਰਨ ਲਈ ਅਤੇ ਇਸ ਅਧੀਨ ਕੰਮ ਕਰ ਰਹੇ ਅਮਲੇ ਨੂੰ ਹੋਰ ਥਾਂ ਐਡਜਸਟ ਕਰਨ ਦੀ ਸਲਾਹ ਦਿੱਤੀ ਗਈ ਸੀ । ਇਹੀ ਸਲਾਹ ਸਤੰਬਰ 1978 ਵਿਚ ਦੁਹਰਾਈ ਗਈ ਸੀ ਜਦੋਂ ਕਿ ਇਹ ਤਜਵੀਜ਼ ਦੁਆਰਾ ਵਿੱਤ ਵਿਭਾਗ ਵਿਚ ਪ੍ਰਾਪਤ ਹੋਈ ਸੀ। ਇਸ ਸਥਿਤੀ ਨੂੰ ਵੇਖਦੇ ਹੋਏ, ਵਿਤ ਵਿਭਾਗ ਵਲੋਂ ਅੱਗੇ ਮੰਨਜ਼ੂਰੀ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

### ਹੁਸ਼ਿਆਰਪੁਰ ਹਲਕੇ ਵਿਚ ਮੁਕੇਰੀਆਂ ਹਾਈਡਲ ਚੈਨਲ ਦੀ ਉਸਾਰੀ ਦਾ ਕੰਮ

*1340. (C.U.) **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ —

(ੳ) ਕੀ ਇਹ ਸਹੀ ਹੈ ਕਿ ਮੁਕੇਰੀਆਂ ਹਾਈਡਲ ਚੈਨਲ ਦੀ ਉਸਾਰੀ ਦਾ ਕੰਮ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸ਼ੁਰੂ ਕੀਤਾ ਗਿਆ ਸੀ; ਜੇ ਸਹੀ ਹੈ ਤਾਂ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਸਦੇ ਪੂਰਾ ਹੋਣ ਦਾ ਟੀਚਾ ਕੀ ਹੈ ;

(ਅ) ਪ੍ਰਾਜੈਕਟ ਤੇ ਕਿਤਨਾ ਖਰਚ ਕਰਨ ਦਾ ਅਨੁਮਾਨ ਹੈ ਅਤੇ ਇਸ ਤੋਂ ਕਿਤਨੀ ਬਿਜਲੀ ਪੈਦਾ ਹੋਵੇਗੀ :

(ੲ) ਨਹਿਰ ਦਾ ਰਸਤਾ ਤੇ ਲੰਬਾਈ ਕਿਤਨੀ ਹੈ ਅਤੇ ਇਹ ਕਿਹੜੇ ਕਿਹੜੇ ਪਿੰਡਾਂ ਵਿੱਚੋਂ ਲੰਘੇਗੀ। ਇਸ ਪ੍ਰਾਜੈਕਟ ਤੇ ਕਿਤਨੇ ਪਾਵਰ ਹਾਊਸ ਬਣਾਏ ਜਾਣਗੇ ਅਤੇ ਉਨ੍ਹਾਂ ਨੂੰ ਬਣਾਉਣ ਦੀ ਤਜਵੀਜ਼ ਕਿਹੜੇ ਕਿਹੜੇ ਥਾਵਾਂ ਤੇ ਹੈ ;

(ਸ) ਕੰਸਟਰਕਸ਼ਨ ਪਲੈਨ ਵਿੱਚ ਨਹਿਰ ਉਤੇ ਕੁਲ ਕਿਤਨੇ ਪਲ ਬਣਾਏ ਜਾਣ ਦੀ ਤਜਵੀਜ਼ ਹੈ ਅਤੇ ਕਿਤਨੇ ਪੁਲ ਨਹਿਰ ਦੇ ਦੋਵੇਂ ਪਾਸੇ ਦੇ ਪਿੰਡਾਂ ਨੂੰ ਮਿਲਾਉਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਮੁਕੇਰੀਆਂ ਹਾਈਡਲ ਪ੍ਰਾਜੈਕਟ ਦੀ ਖੋਜ ਦਾ ਕੰਮ ਹੁਸ਼ਿਆਰਪੁਰ ਵਿਚ ਫਰਵਰੀ, 1975 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਉਸਾਰੀ ਦਾ ਕੰਮ ਸਤੰਬਰ, 1977 ਵਿੱਚ ਸ਼ੁਰੂ ਕੀਤਾ ਗਿਆ ਸੀ । ਪ੍ਰਾਜੈਕਟ ਦਾ ਕੰਮ ਅਗਸਤ 1985 ਵਿੱਚ ਪੂਰਾ ਹੋਣ ਦੀ ਆਸ ਹੈ।

[ਮੁੱਖ ਮੰਤਰੀ]

(ਅ) ਨਵੰਬਰ, 1979 ਦੇ ਪ੍ਰਾਜੈਕਟ ਅਨੁਮਾਨ ਅਨੁਸਾਰ ਪ੍ਰਾਜੈਕਟ ਤੇ 96.48 ਕਰੋੜ ਰੁਪਏ ਖਰਚ ਕਰਨ ਦਾ ਅਨੁਮਾਨ ਹੈ। ਪ੍ਰਾਜੈਕਟ ਤੋਂ 207 ਮੈਗਾਵਾਟ ਬਿਜਲੀ ਪੈਦਾ ਹੋਵੇਗੀ ਅਤੇ ਸਾਲਾਨਾ 1177.70 ਮਿਲੀਅਨ ਯੂਨਿਟ ਬਿਜਲੀ ਪੈਦਾ ਕੀਤੀ ਜਾਵੇਗੀ।

(ੲ) ਮੁਕੇਰੀਆਂ ਹਾਈਡਲ ਚੈਨਲ ਦੀ ਲੰਬਾਈ 33 ਕਿਲੋ ਮੀਟਰ ਹੋਵੇਗੀ। ਇਹ ਨਹਿਰ ਤਲਵਾੜਾ ਟਾਊਨਸ਼ਿਪ ਦੇ ਨੇੜੇ ਸ਼ਾਹ ਨਹਿਰ ਬੈਰਜ਼ ਵਿੱਚੋਂ ਨਿਕਲਕੇ ਤਲਵਾੜਾ ਟਾਊਨਸ਼ਿਪ ਦੇ ਨਾਲ ਨਾਲ ਹੋਕੇ ਦਰਿਆ ਵੱਲ ਵਧੇਗੀ। ਇਹ (9.8 ਕਿ: ਮੀ: ਦੇ ਫਾਸਲੇ ਤੇ ਮੁਕੇਰੀਆਂ ਤਲਵਾੜਾ ਸੜਕ ਨੂੰ ਪਾਰ ਕਰੇਗੀ ਅਤੇ ਫੇਰ ਦਸੂਹੇ ਵੱਲ ਜਾਕੇ ਲੰਗਰਪੁਰ ਚੋਅ ਵਿੱਚ ਡਿੱਗੇਗੀ। ਨਹਿਰ ਦੇ ਰਸਤੇ ਵਿੱਚ ਜਿਹੜੇ ਜਿਹੜੇ ਪਿੰਡ ਆਉਣਗੇ ਉਨ੍ਹਾਂ ਦੇ ਨਾਂ ਹੇਠ ਦਿੱਤੇ ਜਾਂਦੇ ਹਨ:—

1. ਤਲਵਾੜਾ 2. ਚੀਗਾਂਰਵਾਨ 3. ਆਦਮ ਪੁਰ ਮੋਤੀਆਂ 4. ਸੀਰੀ ਪੰਡੋਨ 5. ਰੌਲੀ 6. ਸਥਵਾਨ 7. ਨੋਮੋਲੀ ਭੋਟਲੀ 8. ਰਕਵੀ 9. ਖਾਤੀਗੜ੍ਹ 10. ਨਿਕੂ ਚੱਕ 11. ਸਨੇਰਾ 12. ਭਲੋਵਾਲ 13. ਡਲੋਵਾਲ 13 ਰਾਲੀ 15. ਡਾਗਾਂ 16 ਖੀਜ਼ਪੁਰ 17. ਸਿੰਘੋਵਾਲ 18. ਬੰਮੇਵਾਲ 19. ਇਟੀਅਨ 20 ਧੀਰੋ ਵਾਲ 21. ਸੁੰਦਰਪੁਰ 22. ਬਰੰਦਾ 23. ਬਰਨਾਲਾ 24. ਭੋਗਰਾਂ 24. ਸਿੰਧ ਪੁਰ ਪਿੰਡ 26. ਬਰਨਾਲਾ 27. ਕੌਲਪੁਰ 28. ਪੰਡੋਰੀ ਪਿੰਡ 29. ਜਮਾਲਪੁਰ 30. ਜੀਕਲਾ ਪਿੰਡ 31. ਬਲ੍ਹਾਦਾ 32. ਉੱਚੀ ਬਸੀ 33. ਸਦਾਰਪੁਰ 34. ਨਰਾਇਣਗੜ੍ਹ।

ਇਸ ਨਹਿਰ ਉੱਤੇ 4 ਪਾਵਰ ਹਾਊਸ ਬਣਾਉਣ ਦੀ ਤਜਵੀਜ਼ ਹੈ ਅਤੇ ਇਹ ਪਿੰਡ ਰੌਲੀ ਦੇ ਨੇੜੇ ਆਰ. ਡੀ. 6349 ਮੀ., ਸੁਦੇਰਾ ਪਿੰਡ ਦੇ ਨੇੜੇ ਆਰ. ਡੀ. 15970-ਮੀ. ਡੇਗਾਲ ਪਿੰਡ ਦੇ ਨੇੜੇ ਆਰ. ਡੀ. 18890 ਮੀ. ਅਤੇ ਪਿੰਡ ਜਮਾਲਪੁਰ ਅਤੇ ਜਿਕਲਾ ਦੇ ਨੇੜੇ ਆਰ. ਡੀ. 30260 ਮੀ. ਤੇ ਬਣਾਏ ਜਾਣਗੇ। ਪਾਵਰ ਹਾਊਸ ਨੰ: 1 ਅਤੇ 2 ਦੀ ਜਗ੍ਹਾ ਮਨਜ਼ੂਰ ਕੀਤੀ ਜਾ ਚੁੱਕੀ ਹੈ ਅਤੇ ਬਾਕੀ 2 ਪਾਵਰ ਹਾਊਸ ਦੀਆਂ ਜਗ੍ਹਾਂ ਟੈਂਟੇਟਿਵ ਹਨ।

(ਸ) ਹੇਠ ਲਿਖੇ ਪੁਲ ਨਹਿਰ ਉੱਤੇ ਬਣਾਏ ਜਾਣਗੇ ਅਤੇ ਇਹ ਨਹਿਰ ਦੇ ਦੋਵੇਂ ਪਾਸੇ ਦੇ ਪਿੰਡਾਂ ਨੂੰ ਮਿਲਾਉਣਗੇ :—

| | | |
|---|---|---|
| 1. | ਵੀ. ਆਰ. ਬਰਿਜ਼ | ਆਰ. ਡੀ. 2010 ਐਮ. |
| 2. | ਵੀ. ਆਰ. ਬਰਿਜ਼ | ਆਰ. ਡੀ. 4634 ਐਮ. |
| 3. | ਡੀ. ਆਰ. ਬਰਿਜ਼ | ਆਰ. ਡੀ. 7408 ਐਮ. |
| 4. | ਡੀ. ਆਰ. ਬਰਿਜ਼ | ਆਰ. ਡੀ. 8901 ਐਮ. |
| 5. | ਰੇਲਵੇ ਬਰਿਜ਼ | ਆਰ. ਡੀ. 9236 ਐਮ. |
| 6. | ਵੀ. ਆਰ. ਬਰਿਜ਼ | ਆਰ. ਡੀ. 10516 ਐਮ |
| 7. | ਵੀ. ਆਰ. ਬਰਿਜ਼ | ਆਰ. ਡੀ. 12623 ਐਮ. |
| 8. | ਫੁੱਟ ਬਰਿਜ਼ | ਆਰ. ਡੀ. 13389 ਐਮ. |
| 9. | ਵੀ. ਆਰ. ਬਰਿਜ਼ | ਆਰ. ਡੀ. 14296 ਐਮ. |

| | | |
|---|---|---|
| 10. | ਡੀ. ਆਰ. ਬਰਿਜ਼ | ਆਰ. ਡੀ. 15912 ਐਮ. |
| 11. | ਵੀ. ਆਰ. ਬਰਿਜ਼ | ਆਰ. ਡੀ. 13375 ਐਮ. |
| 12. | ਫੁੱਟ ਬਰਿਜ਼ | ਆਰ. ਡੀ. 13375 ਐਮ. |
| 13. | ਵੀ. ਆਰ. ਬਰਿਜ਼ | ਆਰ. ਡੀ. 19660 ਐਮ. |
| 14. | ਵੀ. ਆਰ. ਬਰਿਜ਼ | ਆਰ. ਡੀ. 20666 ਐਮ. |
| 15. | ਵੀ. ਆਰ. ਬਰਿਜ਼ | ਆਰ. ਡੀ. 22707 ਐਮ. |
| 16. | ਵੀ. ਆਰ. ਬਰਿਜ | ਆਰ. ਡੀ. 23684 ਐਮ. |
| 17. | ਵੀ. ਆਰ. ਬਰਿਜ਼ | ਆਰ. ਡੀ. 25340 ਐਮ. |
| 18. | ਫੁੱਟ ਬਰਿਜ਼ | ਆਰ. ਡੀ. 25600 ਐਮ. |
| 19. | ਵੀ. ਆਰ. ਬਰਿਜ਼ | ਆਰ. ਡੀ. 26450 ਐਮ |
| 20. | ਵੀ. ਆਰ. ਬਰਿਜ਼ | ਆਰ. ਡੀ. 27067 ਐਮ |
| 21. | ਡੀ. ਆਰ. ਬਰਿਜ਼ | ਆਰ. ਡੀ. 27504 ਐਮ. |
| 22. | ਵੀ. ਆਰ. ਬਰਿਜ਼ | ਆਰ. ਡੀ. 27829 ਐਮ. |
| 23. | ਵੀ. ਆਰ. ਬਰਿਜ਼ | ਆਰ. ਡੀ. 28317 ਐਮ |
| 24. | ਵੀ. ਆਰ. ਬਰਿਜ਼ | ਆਰ. ਡੀ. 28774 ਐਮ. |
| 25. | ਡੀ. ਆਰ ਬਰਿਜ਼ | ਆਰ. ਡੀ. 29500 ਐਮ. |
| 26. | ਏ. ਆਰ. ਬਰਿਜ਼ | ਆਰ. ਡੀ. 30937 ਐਮ. |
| 27. | ਰੇਲਵੇ ਬਰਿਜ਼ | ਆਰ. ਡੀ. 30972 ਐਮ. |
| 28. | ਵੀ. ਆਰ. ਬਰਿਜ਼ | ਆਰ. ਡੀ. 31516 ਐਮ. |

ਉਪਰ ਦਿੱਤੀਆਂ ਗਈਆਂ ਥਾਂਵਾਂ ਸਿਵਲ ਅਧਿਕਾਰੀਆਂ ਕੋਲੋਂ ਅਜੇ ਮਨਜ਼ੂਰ ਹੋਣੀਆਂ ਹਨ।

## Total Prohibition in the State

***1352. (C.U.) Sardar Beant Singh** : Will the Minister for Excise and Taxation be pleased to state—

(a) the approximate time by which the Government proposes to introduce total prohibition in the State ;

(b) the total estimated loss to the State Exchequer as a result of the complete prohibition ;

(c) the measures proposed to be taken to meet the said loss ?

**ਸ੍ਰੀ ਹਿੱਤ ਅਭਿਲਾਸ਼ੀ** : (ੳ) ਸਰਕਾਰ ਚਾਰ ਸਾਲਾਂ ਦੇ ਸਮੇਂ ਵਿਚ ਨਸ਼ਾਬੰਦੀ ਲਾਗੂ ਕਰਨਾ ਚਾਹੁੰਦੀ ਹੈ ਜੋ 1978-79 ਤੋਂ ਸ਼ੁਰੂ ਕੀਤੀ ਗਈ ਹੈ।

[Excise and Taxation Minister]

(ਅ) ਲਗ ਭੱਗ 90 ਕਰੋੜ ਪ੍ਰਤੀ ਸਾਲ।

(ੲ) 50% ਭਾਰਤ ਸਰਕਾਰ ਦੀ ਸਹਾਇਤਾ ਨਾਲ (1977-78 ਵਿਚ 62.00 ਕਰੋੜ ਦੀ ਆਮਦਨੀ ਨੂੰ ਆਧਾਰ ਰੱਖਦੇ ਹੋਏ) ਅਤੇ ਬਾਕੀ ਦਾ ਖਰਚ ਵਿਚ ਕਫਾਇਤ ਕਰਕੇ ਅਤੇ ਹੋਰ ਸਾਧਨਾਂ ਤੋਂ।

**ਸੈਂਟਰਲ ਜੇਲ੍ਹ ਪਟਿਆਲਾ ਵਿਖੇ ਨਵੰਬਰ, 1978 ਵਿੱਚ ਹੋਈ ਲਾਠੀ ਚਾਰਜ ਦੀ ਘਟਨਾ ਵਿੱਚ ਤੱਥ ਪੜਤਾਲੀਆ ਕਮੇਟੀ ਦੀ ਰਿਪੋਰਟ ਦੀ ਕੀਤੀ ਗਈ ਕਾਰਵਾਈ**

*1356. (C.U.) **ਕਾਮਰੇਡ ਸੱਤਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ, ਨੌਂ ਮੈਂਬਰੀ ਪੜਤਾਲੀਆ ਕਮੇਟੀ, ਜੋ ਕਿ ਪੰਜਾਬ ਲੋਕਰਾਜੀ ਹੱਕਾਂ ਅਤੇ ਸ਼ਹਿਰੀ ਆਜ਼ਾਦੀ ਕਮੇਟੀ ਦੁਆਰਾ ਕੇਂਦਰੀ ਜੇਲ੍ਹ, ਪਟਿਆਲਾ ਵਿਖੇ 24 ਨਵੰਬਰ, 1978 ਨੂੰ ਵਾਪਰੀ ਲਾਠੀ ਚਾਰਜ ਦੀ ਘਟਨਾ ਦੀ ਸਰਵਪੱਖੀ ਜਾਂਚ ਕਰਨ ਲਈ ਨਿਯੁਕਤ ਕੀਤੀ ਗਈ ਸੀ, ਦੀ ਰਿਪੋਰਟ ਮਿਲ ਗਈ ਹੈ; ਜੇਕਰ ਅਜਿਹਾ ਹੈ, ਤਾਂ ਉਸਦਾ ਵੇਰਵਾ ਕੀ ਹੈ ਅਤੇ ਉਸਤੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

**Lakhs of Rupees outstanding against different Members of some Families in District Ferozepur**

*1360 (C.U.) (1) **Chaudhry Bal Ram Jakhar**
(2) **Doctor Kewal Krishan**
(3) **Chaudhri Kanshi Ram**
(4) **Sardar Darshan Singh K.P.**
} Will the Minister for Co-operation be pleased to state—

(a) wether it is a fact that loans to the extent of lakhs of rupees were outstanding against different members of some families in Ferozepur district as on 31st December, 1978, if so, the number of such families and the names of the persons who secured loans together with the amount of loan in each case ;

(b) the date when such loans fell due for return and the steps taken by the Government for the recovery of such loans ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਨਹੀਂ ਜੀ। ਇਹੋ ਜਿਹਾ ਕੋਈ ਪਰੀਵਾਰ ਨਹੀਂ ਜਿਸ ਦੇ ਵੱਖੋ ਵੱਖ ਮੈਂਬਰਾਂ ਨੂੰ ਵਿਅਕਤੀਗਤ ਤੌਰ ਤੇ ਲੱਖਾਂ ਰੁਪਏ ਦੇ ਕਰਜ਼ੇ ਮਿਤੀ 31 ਦਸੰਬਰ, 1978 ਤਕ ਦੇਣੇ ਹੋਣ।

(ਅ) ਉਪਰੋਕਤ (ੳ), ਵਿਚ ਦਿੱਤੇ ਗਏ ਉੱਤਰ ਦੇ ਹੁੰਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ।

**Strictures passed against the I.A.S. Officers**

*1364 (C.U.) **Comrade Satya Pal Dang** : Will the Chief Minister be pleased to state—

(a) the names of the I.A.S. officers posted in the General Administration Department against whom the courts passed some strictures during the year 1978 and the date on which the strictures were passed together with the nautre thereof in each case ;

(b) whether the Government have taken any action on the basis of the strictures, if so, the details thereof ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਸਾਲ 1978 ਵਿੱਚ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੁਆਰਾ ਆਪਣੀ ਜੱਜਮੈਂਟ ਮਿਤੀ 5 ਅਕਤੂਬਰ, 1978 ਵਿੱਚ, ਇੱਕ ਆਈ.ਏ.ਐਸ. ਅਫ਼ਸਰ ਜਿਸ ਦਾ ਨਾਂ ਸ਼੍ਰੀ ਰਾਮ ਗੋਪਾਲ ਹੈ, ਵਿਰੁੱਧ ਨਿਖੇਧੀ ਟਿੱਪਣੀਆਂ ਕੀਤੀਆਂ ਗਈਆਂ ਸਨ। ਅਦਾਲਤ ਨੇ ਟਿੱਪਣੀ ਕੀਤੀ ਕਿ ਇਸ ਅਫ਼ਸਰ ਨੇ ਆਪਣੇ ਇੱਕ ਮਤਹਿਤ ਕਰਮਚਾਰੀ ਨੂੰ ਨਜਾਇਜ਼ ਤੰਗ ਕੀਤਾ ਸੀ।

(ਅ) ਨਹੀਂ ਜੀ, ਸ਼੍ਰੀ ਰਾਮ ਗੋਪਾਲ ਨੇ, ਇਨ੍ਹਾਂ ਨਿਖੇਧੀ ਟਿੱਪਣੀਆਂ ਨੂੰ ਖਾਰਜ ਕਰਨ ਵਾਸਤੇ ਹਾਈ ਕੋਰਟ ਨੂੰ ਅਰਜ਼ੀ ਦਿੱਤੀ ਹੋਈ ਹੈ। ਇਸ ਲਈ ਮਾਮਲਾ ਸਬਜੁਡਿਸ ਹੈ।

---

### ਜ਼ਿਲ੍ਹਾ ਲੁਧਿਆਣਾ ਵਿਚ ਇਕ ਗੁਰਦੁਆਰੇ ਵਿੱਚ ਦਾਖਲ ਹੋਣ ਤੋਂ ਰੋਕੇ ਗਏ ਵਿਧਾਨ ਸਭਾ ਦੇ ਮੈਂਬਰ

*1370. (C.U.) **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਵਿਰੋਧੀ ਪੱਖ ਦੇ ਨੇਤਾ ਸ਼੍ਰੀ ਬਲਰਾਮ ਅਤੇ ਵਿਧਾਨ ਸਭਾ ਦੇ ਮੈਂਬਰ ਚੌਧਰੀ ਕਾਂਸ਼ੀ ਰਾਮ ਨੂੰ 29 ਜਨਵਰੀ, 1979 ਨੂੰ ਜ਼ਿਲ੍ਹਾ ਲੁਧਿਆਣਾ ਵਿਚ ਪਿੰਡ ਘੁੰਗਰਾਨਾ ਦੇ ਗੁਰਦੁਆਰੇ ਵਿੱਚ ਦਾਖਲ ਹੋਣ ਤੋਂ ਪੁਲਿਸ ਦੁਆਰਾ ਰੋਕਿਆ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ।

(ਅ) ਹਾਲਾਤ ਇਸ ਪ੍ਰਕਾਰ ਹਨ ਕਿ ਮਿਤੀ 29 ਜਨਵਰੀ, 1979 ਨੂੰ ਗੁਰਦੁਆਰਾ ਪਿੰਡ ਘੁੰਗਰਾਣਾ, ਜ਼ਿਲ੍ਹਾ ਲੁਧਿਆਣਾ ਵਿਖੇ ਸਥਾਨਕ ਅਕਾਲੀ ਵਰਕਰ ਬਾਬਾ ਰਾਮ ਸਿੰਘ ਜੀ ਦੀ ਸਾਲਾਨਾ ਬਰਸੀ ਮਨਾ ਰਹੇ ਸਨ ਤੇ ਇਸ ਅਵਸਰ ਤੇ ਅਕਾਲੀ ਪਾਰਟੀ ਨਾਲ ਸਬੰਧਤ ਤਿੰਨ ਮੰਤਰੀ ਸਾਹਿਬਾਨ ਸ੍ਰ: ਰਣਧੀਰ ਸਿੰਘ ਚੀਮਾ, ਸ੍ਰ: ਦਲੀਪ ਸਿੰਘ ਤਲਵੰਡੀ ਅਤੇ ਸ੍ਰੀਮਤੀ ਸਤਵੰਤ ਕੌਰ ਵੀ ਪੁੱਜੇ ਹੋਏ ਸਨ। ਜਦ ਕਿ ਸ੍ਰ: ਜਗਜੀਤ ਸਿੰਘ ਸਾਬਕਾ ਸਰਪੰਚ (ਕਾਂਗਰਸ) ਪਿੰਡ ਘੁੰਗਰਾਣਾ ਨੇ ਆਪਣੀ ਹੋਂਦ ਦਸਣ ਖਾਤਰ ਸ/ਸ੍ਰੀ ਬਲਰਾਮ ਅਤੇ ਕਾਂਸ਼ੀ ਰਾਮ ਵਿਧਾਇਕ ਕਾਂਗਰਸ ਪਾਰਟੀ ਨੂੰ ਵੀ ਇਸ ਅਵਸਰ ਤੇ ਸਦਿਆ ਹੋਇਆ ਸੀ, ਪਰ ਪ੍ਰਬੰਧਕ ਨਹੀਂ ਸਨ ਚਾਹੁੰਦੇ ਕਿ ਕਾਂਗਰਸ ਪਾਰਟੀ ਦੇ ਲੀਡਰ ਵੀ ਉਹਨਾਂ ਵਲੋਂ ਮਨਾਏ ਜਾ ਰਹੇ ਉਤਸਵ ਦੇ ਇਕੱਠ ਨੂੰ ਸੰਬੋਧਨ ਕਰਨ। ਇਸ ਲਈ ਡਿਊਟੀ ਤੇ ਹਾਜ਼ਰ ਪੁਲਿਸ ਅਧਿਕਾਰੀਆਂ ਨੇ ਸ੍ਰੀ ਬਲਰਾਮ ਅਤੇ ਉਹਨਾਂ ਦੇ ਸਾਥੀਆਂ ਨੂੰ ਬੇਨਤੀ ਕੀਤੀ ਕਿ ਉਹ ਸਮੇਂ ਦੀ ਐਡਜਸਟਮੈਂਟ ਕਰ ਲੈਣ ਤਾਂ ਕਿ ਕੋਈ ਦੁਰਘਟਨਾ ਨਾ ਵਾਪਰੇ ਪਰ ਉਹ ਆਪਣੀ ਮਰਜ਼ੀ ਨਾਲ ਵਾਪਸ ਪਰਤ ਗਏ।

---

### Muslim Minority Community

*1371. (C.U.) **Haji Anwar Ahmed Khan** ; Will the Chief Minister be pleased to state :—

(a) whether it is a fact that the Muslim Community in the state is the smallest minority community;

[Haji Anwar Ahmed Khan]

(b) If the reply to part (a) above be in the affirmative, the concessions provided to the said community?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) ਪਿਛਲੀ ਮਰਦਮ ਸ਼ੁਮਾਰੀ ਅਨੁਸਾਰ, ਜਿਹੜੀ ਕਿ 1971 ਵਿੱਚ ਹੋਈ ਸੀ, ਮੁਸਲਿਮ ਬਰਾਦਰੀ ਰਾਜ ਵਿੱਚ ਸਭ ਤੋਂ ਘੱਟ ਗਿਣਤੀ ਵਾਲੀ ਬਰਾਦਰੀ ਨਹੀਂ ਹੈ। ਆਬਾਦੀ ਦੇ ਧਰਮਵਾਰ ਅੰਕੜੇ ਇਹ ਦੱਸਦੇ ਹਨ ਕਿ ਬੁੱਧ ਧਰਮ ਦੇ ਲੋਕ ਰਾਜ ਵਿੱਚ ਸੱਭ ਤੋਂ ਘੱਟ ਗਿਣਤੀ ਵਾਲੇ ਹਨ। ਜੈਨ ਧਰਮ ਵਾਲੇ ਇਸ ਤੋਂ ਦੂਜੇ ਨੰਬਰ ਤੇ ਆਉਂਦੇ ਹਨ। ਮੁਸਲਿਮ ਬਰਾਦਰੀ ਦੇ ਲੋਕ ਬੁੱਧ ਧਰਮ ਅਤੇ ਜੈਨ ਧਰਮ ਦੇ ਲੋਕਾਂ ਤੋਂ ਬਾਅਦ ਵਿੱਚ ਆਉਂਦੇ ਹਨ।

(ਅ) ਸਵਾਲ ਪੈਦਾ ਨਹੀਂ ਹੁੰਦਾ।

---

**ਭਾਰਤੀ ਖੁਰਾਕ ਨਿਗਮ ਵੱਲੋਂ ਰਾਜ ਦੀਆਂ ਖਰੀਦ ਏਜੰਸੀਆਂ ਤੇ ਲਗਾਏ ਗਏ ਕੱਟ।**

*1378 (C. U.) **ਕਾਮਰੇਡ ਸੱਤਪਾਲ ਡਾਂਗ** :—ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਪਿਛਲੇ ਸਾਲ ਦੇ ਦੌਰਾਨ ਕਣਕ ਦੀ ਕਿਸਮ ਵਿਚ ਘਟੀਆਪਣ ਆ ਜਾਣ ਕਾਰਣ ਭਾਰਤੀ ਖੁਰਾਕ ਕਾਰਪੋਰੇਸ਼ਨ ਵੱਲੋਂ ਰਾਜ ਦੀਆਂ ਖਰੀਦ ਏਜੰਸੀਆਂ ਤੇ ਭਾਰੀ ਕੁਆਲਟੀ ਕੱਟ ਲਗਾਏ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਕੁਲ ਕਿੰਨੀ ਰਕਮ ਦੇ ਕੱਟ ਲਗਾਏ ਗਏ ਸਨ;

(ਅ) ਕੀ ਰਾਜ ਸਰਕਾਰ ਨੇ ਇਸ ਸਬੰਧੀ ਭਾਰਤ ਸਰਕਾਰ ਨੂੰ ਕੋਈ ਪ੍ਰਤਿਬੇਨਤੀ ਕੀਤੀ ਹੈ, ਜੇਕਰ ਕੀਤੀ ਹੈ, ਤਾਂ ਉਸ ਦਾ ਕੀ ਸਿੱਟਾ ਨਿਕਲਿਆ ?

**ਸਰਦਾਰ ਹਰਭਜਨ ਸਿੰਘ** : (ੳ) ਹਾਂ ਜੀ, ਕੁਆਲਟੀ ਦੇ ਆਧਾਰ ਤੇ ਭਾਰਤ ਖੁਰਾਕ ਨਿਗਮ ਨੇ ਪਿਛਲੇ ਸਾਲ ਹੇਠ ਲਿਖੀਆਂ ਰਕਮਾਂ ਰਾਜ ਦੀਆਂ ਖਰੀਦ ਏਜੰਸੀਆਂ ਪਾਸੋਂ ਕੱਟੀਆਂ ਹਨ:—

| | | ਰੁਪਏ ਪੈਸੇ |
|---|---|---|
| 1. ਖੁਰਾਕ ਤੇ ਸਪਲਾਈਜ਼ ਵਿਭਾਗ, ਪੰਜਾਬ | ... | 2,50,73,180.70 |
| 2. ਮਾਰਕਫੈਡ | ... | 2,68,33,000.00 |
| 3. ਪਨਸਪ | ... | 1,75,52,335.88 |
| ਕੁਲ ਜੋੜ | ... | 6,94,58,516.58 |

(ਅ) ਇਹ ਕੁਆਲਟੀ ਕੱਟ ਸਮੁੱਚਾ ਬਾਰਸ਼ ਨਾਲ ਭਿਜੀ ਕਣਕ ਨਾਲ ਸਬੰਧਤ ਹੈ ਜਿਹੜੀ ਕਿ ਭਾਰਤ ਸਰਕਾਰ ਦੀ ਪ੍ਰਵਾਨਗੀ ਨਾਲ ਰਬੀ 1978 ਦੌਰਾਨ ਖਰੀਦੀ ਗਈ ਸੀ। ਮਿਤੀ 21 ਸਤੰਬਰ, 1978 ਨੂੰ ਰਾਜ ਸਰਕਾਰ ਵਲੋਂ ਅ. ਸ. ਪੱਤਰ ਰਾਹੀਂ ਭਾਰਤ ਸਰਕਾਰ ਨੂੰ ਇਹ ਕੁਆਲਟੀ ਕੱਟ ਰੀਫੰਡ ਕਰਨ ਲਈ ਬੇਨਤੀ ਕੀਤੀ ਗਈ। ਭਾਰਤ ਸਰਕਾਰ ਤੋਂ ਇਸ ਬਾਰੇ ਫੈਸਲੇ ਦੀ ਉਡੀਕ ਹੈ।

ਇਸ ਬਾਰੇ ਮਾਮਲਾ ਮੁੱਖ ਮੰਤਰੀ ਪੰਜਾਬ ਦੇ ਲੈਵਲ ਤੋਂ ਵੀ ਸਰਦਾਰ ਸੁਰਜੀਤ ਸਿੰਘ ਬਰਨਾਲਾ, ਯੂਨੀਅਨ ਖੇਤੀਬਾੜੀ ਮੰਤਰੀ ਨਾਲ ਉਠਾਇਆ ਗਿਆ ਹੈ ਤਾਂ ਜੋ ਇਹ ਜ਼ਿਆਦਾ ਦੇਰ ਭੰਡਾਰ ਵਿਚ ਰਹਿਣ ਕਾਰਣ ਕਣਕ ਦੇ ਮਾਲ ਤੋਂ ਭਾਰਤ ਖੁਰਾਕ ਨਿਗਮ ਵਲੋਂ ਲਗਾਏ ਕੁਆਲਟੀ ਕੱਟ ਦੀਆਂ ਰਕਮਾਂ ਵਾਪਸ ਹੋ ਜਾਣ। ਰਾਜ ਵਿਚ ਕਣਕ 24 ਮਹੀਨੇ ਦੇ ਲੰਬੇ ਸਮੇਂ ਤੱਕ ਭੰਡਾਰ ਵਿਚ ਰਹਿੰਦੀ ਹੈ। ਜਿਹੜੀ ਕਿ ਰੇਲਵੇ ਵਿਭਾਗ ਵਲੋਂ ਘੱਟ ਆਵਾਜਾਈ ਅਤੇ ਕਣਕ ਦੇ ਉਤਪਾਦਨ ਵੱਧਣ ਕਾਰਨ ਵੀ ਹੈ। ਇਸ ਲਈ ਵੀਵਲਿੰਗ ਦੀ ਮਿਥੀ ਹੋਈ ਹੱਦ ਅਸਲੀਅਤ ਨਹੀਂ ਹੈ। ਰਾਜ ਸਰਕਾਰ ਨੇ ਭਾਰਤ ਸਰਕਾਰ ਨੂੰ ਇਹ ਵੀ ਬੇਨਤੀ ਕੀਤੀ ਹੈ ਕਿ ਕਣਕ ਦੇ ਕੇਂਦਰੀ ਪੂਲ ਲਈ ਖਰੀਦੀ ਕਣਕ ਨੂੰ 6 ਮਹੀਨੇ ਵਿਚ ਲੈਣ ਦੇ ਪ੍ਰਬੰਧ ਕੀਤੇ ਜਾਣ ਤਾਂ ਜੋ ਕਣਕ ਦੇ ਜ਼ਿਆਦਾ ਦੇਰ ਭੰਡਾਰ ਵਿਚ ਰਹਿਣ ਕਾਰਨ ਖਰਾਬ ਹੋਣ ਦੀ ਰਾਜ ਸਰਕਾਰ ਦੀ ਜ਼ੁੰਮੇਂਵਾਰੀ ਨਾ ਰਹੇ।

**Transfer of Quarters to the workers in Shivnagar Colony, Amritsar**

*1379 (C.U.) **Comrade Satya Pal Dang** : Will the Minister of State for Labour and Employment be pleased to state—

(a) whether in Islamabad, Amritsar City a number of quarters have been constructed under the Subsidized Industrial Scheme known as Shiv Nagar Colony, Amritsar , if so, the month upto which rent from worker allottees of these quarters was realized by the Labour Department ;

(b) whether the said quarters have since been transferred to workers on hire-purchase basis ;

(c) the number of quarters transferred to the workers belonging to Scheduled Castes out of these referred to in part (a) above ;

(d) whether the Scheduled Caste Workers referred to in part (c) above have been sanctioned insterest free loans by the Scheduled Castes Land Development and Finance Corporation to be able to pay the price of the quarters but are unable to get the same, because the necessary decuments have not been made available by the labour Department if so, the reasons therefor ?

**ਸਾਥੀ ਧਰਮਪਾਲ ਸੱਭਰਵਾਲ** : (ੳ) ਹਾਂ ਜੀ, 300 ਕੁਆਟਰਜ਼। ਇਨ੍ਹਾਂ ਮਕਾਨਾਂ ਦਾ ਕਿਰਾਇਆ ਮਿਤੀ 31 ਦਸੰਬਰ 1974 ਤੱਕ ਲਗਾਤਾਰ ਉਗਰਾਹਿਆ ਜਾਂਦਾ ਰਿਹਾ ਸੀ।

(ਅ) 300 ਕੁਆਟਰਾਂ ਵਿਚੋਂ 266 ਕੁਆਟਰਜ਼ ਕਿਰਤੀਆਂ ਨੂੰ ਕਿਰਾਇਆ ਖਰੀਦ ਪੱਧਰ ਤੇ ਵੇਚੇ ਜਾ ਚੁਕੇ ਹਨ।

(ੲ) 37 ਕੁਆਟਰਜ਼।

(ਸ) ਇਨ੍ਹਾਂ ਕੇਸਾਂ ਵਿਚ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵਲੋਂ ਅਜੇ ਤੱਕ ਕੋਈ ਵੀ ਅਦਾਇਗੀ ਨਹੀਂ ਕੀਤੀ ਗਈ, ਇਸ ਲਈ ਲਾਭ ਕਾਰੀਆਂ ਨੂੰ ਇਨ੍ਹਾਂ ਮਕਾਨਾਂ ਦੇ ਟਰਾਂਸਫਰ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

---

**Profit and Loss position of each Depot of the Punjab Roadways in the State**

*1388 (C.U.) **Shri Harbans Lal Khanna** : Will the Minister of State for Transport, Tourism and Sports be pleased to state—

(a) the profit and loss position of each depot of the Punjab Roadways during the year 1976-77 and 1977-78.

[Shri Harbans Lal Khanna]

(b) whether any depot suffered any loss during the said period, if so, the names of such depots and the reasons for loss yearwise in each case and the steps taken for improving the financial position ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਸਾਲ 1976-77 ਅਤੇ ਸਾਲ 1977-78 ਦੇ ਅੰਕੜਾ ਸੂਚਨਾ ਦੇ ਆਧਾਰ ਤੇ ਪੰਜਾਬ ਰੋਡਵੇਜ਼ ਦੇ ਹਰ ਇਕ ਡਿਪੂ ਦਾ ਲਾਭ/ਘਾਟਾ ਹੇਠ ਦਿੱਤਾ ਜਾਂਦਾ ਹੈ :—

| ਲੜੀ ਨੰ: | ਡਿਪੂ ਦਾ ਨਾਂ | ਲਾਭ 1976-77 | ਘਾਟਾ 1976-77 | ਲਾਭ 1977-78 | ਘਾਟਾ 1977-78 |
|---|---|---|---|---|---|
| | | ਰੁਪਏ | ਰੁਪਏ | ਰੁਪਏ | ਰੁਪਏ |
| 1 | ਅੰਮ੍ਰਿਤਸਰ ... | ... | 22,06,644 | ... | 5,47,722 |
| 2 | ਚੰਡੀਗੜ੍ਹ ... | ... | 6,19,195 | 2,84,452 | ... |
| 3 | ਫਿਰੋਜ਼ਪੁਰ ... | ... | 40,58,428 | ... | 22,19,374 |
| 4 | ਤਰਨਤਾਰਨ— ... | ... | 43,24,305 | ... | 32,22,723 |
| 5 | ਹੁਸ਼ਿਆਰਪੁਰ ... | ... | 8,04,422 | 15,91,431 | ... |
| 6 | ਜਲੰਧਰ ... | ... | 15,38,065 | 3,60,220 | ... |
| 7 | ਪਠਾਨਕੋਟ ... | ... | 99,945 | 13,64,184 | ... |
| 8 | ਮੋਗਾ ... | ... | 23,44,111 | ... | 3,35,785 |
| 9 | ਲੁਧਿਆਣਾ ... | ... | 73,946 | 8,26,326 | ... |
| 10 | ਬਟਾਲਾ ... | ... | 31,34,169 | ... | 32,13,623 |
| 11 | ਨਵਾਂ ਸ਼ਹਿਰ ... | 4,330 | ... | 15,94,113 | ... |
| 12 | ਮੁਕਤਸਰ ... | 17,581 | ... | 2,95,982 | ... |

(ਅ) ਜਿਸ ਤਰ੍ਹਾਂ ਕਿ (ੳ) ਵਿਚ ਦੱਸਿਆ ਗਿਆ ਹੈ, ਪੰਜਾਬ ਰੋਡਵੇਜ਼, ਅੰਮ੍ਰਿਤਸਰ ਚੰਡੀਗੜ੍ਹ, ਫਿਰੋਜ਼ਪੁਰ, ਤਰਨਤਾਰਨ, ਹੁਸ਼ਿਆਰਪੁਰ, ਜਲੰਧਰ, ਪਠਾਨਕੋਟ, ਮੋਗਾ, ਲੁਧਿਆਣਾ ਤੇ ਬਟਾਲਾ ਨੂੰ 1976-77 ਵਿਚ ਘਾਟਾ ਹੋਇਆ। ਸਾਲ 1977-78 ਵਿਚ ਅੰਮ੍ਰਿਤਸਰ, ਫਿਰੋਜ਼ਪੁਰ, ਤਰਨਤਾਰਨ, ਮੋਗਾ ਤੇ ਬਟਾਲਾ ਡਿਪੂਆਂ ਨੂੰ ਵੀ ਘਾਟਾ ਹੋਇਆ।

ਡਿਪੂਆਂ ਦੇ ਘਾਟੇ ਦੇ ਕਾਰਨ ਤੇ ਵਿੱਤੀ ਹਾਲਤ ਨੂੰ ਸੁਧਾਰਨ ਵਾਸਤੇ ਚੁਕੇ ਗਏ ਕਦਮ ਅਨੁਲਗ 'ਅ' ਵਿਚ ਦੱਸੇ ਜਾਂਦੇ ਹਨ।

ਅਨੁਲਗ 'ਅ'

ਡਿਪੂਆਂ ਦੇ ਨੁਕਸਾਨ ਦੇ ਕਾਰਨ ਤੇ ਵਿੱਤੀ ਹਾਲਤ ਨੂੰ ਸੁਧਾਰਣ ਲਈ ਚੁਕੇ ਗਏ ਕਦਮ: ਘਾਟੇ ਦੇ ਕਾਰਨ ਹੇਠਾਂ ਦਿੱਤੇ ਜਾਂਦੇ ਹਨ:–

1976-77

(1) ਵਿਦਿਆਰਥੀਆਂ ਨੂੰ ਘੱਟ ਦਰਾਂ ਤੇ ਪਾਸ ਜਾਰੀ ਕਰਨਾ।

(2) ਹੈਂਡੀਕੈਪਡ ਲੋਕਾਂ ਨੂੰ ਅੱਧੇ ਕਿਰਾਏ ਦੀ ਛੋਟ ਦੇਣਾ।

(3) ਦਸਵੀਂ ਜਮਾਤ ਤਕ ਦੀਆਂ ਲੜਕੀਆਂ ਅਤੇ ਅਠਵੀਂ ਕਲਾਸ ਤਕ ਦੇ ਲੜਕਿਆਂ ਨੂੰ ਮੁਫ਼ਤ ਸਫ਼ਰ ਕਰਨ ਦੀ ਸਹੂਲਤ, ਜੇਕਰ ਸਫਰ ਇਕ ਮੀਲ ਤੋਂ ਵੱਧ ਹੋਵੇ, ਅਤੇ ਪੰਜਵੇਂ ਕਲਾਸ ਦੇ ਵਿਦਿਆਰਥੀਆਂ ਨੂੰ ਅੱਧ ਮੀਲ ਤੋਂ ਵੱਧ ਰਸਤੇ ਭੇ ਸਫਰ ਕਰਨ ਦੀ ਸਹੂਲਤ, ਇਸ ਦੇ ਨਾਲ ਸਕੂਲ ਉਨ੍ਹਾਂ ਦੇ ਘਰਾਂ ਤੋਂ ਪੰਜ ਮੀਲ ਤੋਂ ਵੱਧ ਨਾ ਹੋਵੇ।

(4) ਸਪੇਅਰ ਪਾਰਟਸ, ਤੇਲ ਲੁਬਰੀਕੇਂਟ, ਟਾਇਰ ਅਤੇ ਟਿਯੂਬ ਦੀਆਂ ਕੀਮਤਾਂ ਵੱਧਣ ਕਰਕੇ ਖਰਚ ਵਧਿਆ।

(5) ਬੱਸਾਂ ਤੇ ਬੱਸ ਬਾਡੀਆਂ ਦੀ ਬਣਾਉਣ ਦੀ ਕੀਮਤਾਂ ਵੱਧਣ ਕਰਕੇ ਕੈਪੀਟਲ ਤੇ ਵਿਆਜ ਅਤੇ ਡੈਪਰੀਸੀਏਸ਼ਨ ਦਾ ਵਧਣਾ।

(6) ਪੰਜਾਬ ਰੋਡਵੇਜ਼ ਦੇ ਵਰਕਰਾਂ ਨੂੰ ਸਾਲਾਨਾ ਤਰੱਕੀ ਦੇਣ ਤੇ ਅਡੀਸ਼ਨਲ ਮਹਿੰਗਾਈ ਭੱਤਾ ਦੇ ਵਧਣ ਕਰਕੇ ਪਰਸੋਨਲ ਕਾਸਟ ਤੇ ਖਰਚਾ ਵੱਧ ਗਿਆ।

(7) ਅੰਤਰ ਰਾਜੀ ਬੱਸਾਂ ਦੇ ਚੱਲਣ ਬਾਰੇ ਹਰਿਆਣਾ ਸੂਬੇ ਨਾਲ ਝਗੜਾ ਸੀ ਅਤੇ ਪੰਜਾਬ ਰੋਡਵੇਜ਼ ਦੀਆਂ ਬਸਾਂ 23 ਜੁਲਾਈ, 1976 ਤੋਂ 8 ਸਤੰਬਰ, 1976 ਤਕ ਹਰਿਆਣਾ ਅਤੇ ਦਿੱਲੀ ਟੈਰੀਟਰੀ ਵਿਚ ਨਹੀਂ ਚੱਲ ਸਕੀਆਂ।

(8) ਜਲੰਧਰ, ਚੰਡੀਗੜ੍ਹ, ਲੁਧਿਆਣਾ, ਅੰਮ੍ਰਿਤਸਰ, ਪਠਾਨਕੋਟ, ਤਰਨਤਾਰਨ, ਫਿਰੋਜ਼ਪੁਰ ਤੇ ਹੁਸ਼ਿਆਰਪੁਰ ਡਿਪੂਆਂ ਵਿਚ 150 ਬਸਾਂ ਤੋਂ ਵੱਧ ਹੋਣ ਕਾਰਨ ਉਨ੍ਹਾਂ ਦਾ ਪੂਰਾ ਕੰਟਰੋਲ ਨਾ ਹੋਣਾ।

(9) ਪ੍ਰਾਈਵੇਟ ਸਟੇਸ਼ਨ ਵੈਗਨਾਂ ਦਾ ਲੋਕਲ ਰੂਟਾਂ ਅਤੇ ਪਿੰਡਾਂ ਵਿਚ ਚਲਣਾ ਤੇ ਇਨ੍ਹਾਂ ਦੇ ਮਾਲਕ ਸਵਾਰੀਆਂ ਨੂੰ ਹਰ ਤਰੀਕੇ ਨਾਲ ਵਿਚ ਬਿਠਾ ਲੈਂਦੇ ਹਨ। ਕਈ ਦਫ਼ਾ ਤਾਂ ਉਹ ਬੱਸ ਦੇ ਕਿਰਾਏ ਨਾਲੋਂ ਵੀ ਘੱਟ ਕਰਾਇਆ ਲੈ ਕੇ ਸਟੇਸ਼ਨਵੈਗਨ ਵਿਚ ਵੱਧ ਸਵਾਰੀਆਂ ਬਿਠਾ ਲੈਂਦੇ ਹਨ।

(10) ਅੰਮ੍ਰਿਤਸਰ, ਫਿਰੋਜ਼ਪੁਰ, ਤਰਨਤਾਰਨ, ਤੇ ਬਟਾਲਾ ਡਿਪੂ ਬਾਡਰ ਏਰੀਆ ਵਿਚ ਪੈਂਦੇ ਹਨ। ਇਸ ਵਾਸਤੇ ਜ਼ਿਆਦਾ ਤਰ ਰੂਟ ਲੋਕਲ ਹਨ। ਦਿਨ ਵੇਲੇ ਲੋਕਲ ਰੂਟਾਂ ਅਤੇ ਸਬ-ਅਰਬਨ ਰੂਟਾਂ ਤੇ ਟਰੈਫਿਕ ਵੀ ਘੱਟ ਹੁੰਦਾ ਹੈ।

(11) ਚੰਡੀਗੜ੍ਹ ਵਿਚ ਦਫਤਰਾਂ ਦੇ ਖੁਲ੍ਹਣ ਅਤੇ ਬੰਦ ਹੋਣ ਤੇ ਬੱਸਾਂ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਤੇ ਚੰਡੀਗੜ੍ਹ ਦੇ ਸੈਕਟਰਾਂ ਤੋਂ ਕਰਮਚਾਰੀਆਂ ਨੂੰ ਸਕੱਤਰੇਤ ਤੇ ਸੈਕਟਰ-17 ਵਿਚ ਕੇਵਲ 20 ਪੈਸੇ ਪ੍ਰਤੀ ਸਵਾਰੀ ਪ੍ਰਤੀ ਫੇਰਾ ਲਿਆਉਣਾ ਅਤੇ ਲੈ ਜਾਣਾ।

(12) ਫਿਰੋਜ਼ਪੁਰ, ਚੰਡੀਗੜ੍ਹ, ਤਰਨਤਾਰਨ, ਮੋਗਾ ਤੇ ਬਟਾਲਾ ਵਿਚ ਪੂਰੀ ਵਰਕਸ਼ਾਪ ਨਾ ਹੋਣ ਕਾਰਨ ਬਸਾਂ ਦੀ ਮੁਰੰਮਤ ਖੁਲ੍ਹੇ ਮੈਦਾਨ ਵਿਚ ਹੋਣਾ।

[ਰਾਜ ਮੰਤਰੀ, ਆਵਾਜਾਈ, ਸੈਰਸਪਾਟਾ ਅਤੇ ਖੇਡਾਂ]

(13) ਫਿਰੋਜ਼ਪੁਰ, ਤਰਨਤਾਰਨ, ਅੰਮ੍ਰਿਤਸਰ ਅਤੇ ਬਟਾਲਾ ਦੀਆਂ ਸੜਕਾਂ ਖਰਾਬ ਹੋਣ ਕਾਰਨ ਗੱਡੀਆਂ ਦੀ ਟੁੱਟ ਭੱਜ ਤੇ ਵਾਧੂ ਖਰਚਾ ਹੋਣਾ।

(14) ਤਰਨਤਾਰਨ ਵਿਚ ਸੈਂਟਰਲ ਬੱਸ ਸਟੈਂਡ ਨਾ ਹੋਣ ਕਾਰਨ ਬੱਸਾਂ ਦਾ ਵੱਖ ਵੱਖ ਥਾਵਾਂ ਤੋਂ ਚਲਣਾ।

(15) ਹੁਸ਼ਿਆਰਪੁਰ ਡਿਪੂ ਜਿਹੜਾ ਕਿ ਚੋ ਤੇ ਨਾਲਿਆਂ ਨਾਲ ਘਿਰਿਆ ਹੋਇਆ ਹੈ, ਬਾਰਸ਼ਾਂ ਵਿਚ ਬੱਸਾਂ ਦੇ ਰੁਕ ਜਾਣ ਕਾਰਨ ਆਮਦਨ ਘੱਟ ਹੋਣੀ ਤੇ ਟੁੱਟ ਭੱਜ ਤੇ ਖਰਚਾ ਵੱਧ ਜਾਣਾ।

(16) ਮਹੀਨਾ 8/76 ਤੇ 9/76 ਵਿਚ ਪਠਾਨਕੋਟ ਵਿਚ ਜ਼ਿਆਦਾ ਵਰਖਾ ਹੋਣ ਨਾਲ ਵੀ ਘਾਟੇ ਦਾ ਹੋਣਾ।

**ਵਿੱਤੀ ਹਾਲਤ ਨੂੰ ਸੁਧਾਰਣ ਵਾਸਤੇ ਚੁੱਕੇ ਗਏ ਕਦਮ**

(1) ਰੂਟ ਚੈਕਿੰਗ ਵੱਲ ਜ਼ਿਆਦਾ ਖਿਆਲ ਕੀਤਾ ਗਿਆ।

(2) ਸਪੇਅਰ ਪਾਰਟਸ, ਡੀਜ਼ਲ, ਟਾਇਰ ਅਤੇ ਟਿਊਬ ਆਦਿ ਦੇ ਖਰਚੇ ਤੇ ਸਖਤੀ ਨਾਲ ਕੰਟਰੋਲ ਕੀਤਾ ਗਿਆ।

(3) ਬੱਸਾਂ ਦੀ ਡਿਟੈਨਸ਼ਨ ਅਤੇ ਬਰੇਕ ਡਾਊਨਜ਼ ਨੂੰ ਘਟਾਉਣ ਦੀ ਪੂਰੀ ਕੋਸ਼ਿਸ਼ ਕੀਤੀ ਗਈ।

(4) ਉਪ-ਡਿਪੂ ਮੁਕਤਸਰ ਨੂੰ ਪੂਰਾ ਡਿਪੂ 1 ਜਨਵਰੀ, 1977 ਤੋਂ ਬਣਾ ਦਿਤਾ ਗਿਆ ਸੀ ਤਾਂ ਕਿ ਮੋਗੇ ਡਿਪੂ ਦਾ ਬੋਝ ਘੱਟ ਜਾਵੇ ਜਿਹੜਾ ਕਿ ਕੰਟਰੋਲ ਕਰਨਾ ਔਖਾ ਸੀ।

(5) ਕਿਰਾਇਆ 3.25 ਪੈਸੇ ਤੋਂ 3.90 ਪੈਸੇ ਪ੍ਰਤੀ ਇਕ ਕਿਲੋਮੀਟਰ ਪ੍ਰਤੀ ਸੀਟ 1 ਨਵੰਬਰ, 1976 ਤੋਂ ਵਧਾ ਦਿੱਤਾ ਗਿਆ ਸੀ।

(6) ਜਲੰਧਰ, ਡੇਰਾ ਬਾਬਾ ਨਾਨਕ, ਬਾਬਾ ਬਕਾਲਾ ਅਤੇ ਪਠਾਨਕੋਟ ਤੇ ਬੱਸ ਸਟੈਂਡ ਅਤੇ ਬਟਾਲਾ, ਨਵਾਂ ਸ਼ਹਿਰ ਤੇ ਮੋਗਾ ਤੇ ਵਰਕਸ਼ਾਪ ਦਾ ਉਸਾਰੀ ਦਾ ਕੰਮ ਚਾਲੂ ਕਰ ਦਿੱਤਾ ਗਿਆ। ਆਰਜ਼ੀ ਵਰਕਸ਼ਾਪ ਲੁਧਿਆਣੇ ਵਿਚ ਬਣਾਈ ਗਈ।

**1977-78**

1977-78 ਵਿਚ ਹੋਏ ਨੁਕਸਾਨ ਦੇ ਕਾਰਨ ਅੰਮ੍ਰਿਤਸਰ, ਫਿਰੋਜ਼ਪੁਰ, ਤਰਨਤਾਰਨ, ਮੋਗਾ ਤੇ ਬਟਾਲਾ ਦੇ ਉਹੀ ਹਨ, ਜਿਹੜੇ 1976-77 ਵਿਚ ਸਨ।

**ਵਿੱਤੀ ਹਾਲਤ ਨੂੰ ਸੁਧਾਰਣ ਵਾਸਤੇ ਉਠਾਏ ਗਏ ਕਦਮ :--**

(1) ਇੰਸਪੈਕਟੋਰੇਟ ਸਟਾਫ ਵਲੋਂ ਚੈਕਿੰਗ ਹੋਰ ਜ਼ਿਆਦਾ ਤੇਜ਼ ਕਰ ਦਿੱਤੀ ਗਈ।

(2) ਵਰਕਸ ਮੈਨੇਜਰ ਜਾਂ ਸਰਵਿਸ ਸਟੇਸ਼ਨ ਇਨਚਾਰਜ ਵਲੋਂ ਵਰਕਸ਼ਾਪ ਤੋਂ ਨਿਕਲਣ ਤੋਂ ਪਹਿਲਾਂ ਬੱਸ ਦੇ ਫਿੱਟ ਹੋਣ ਦਾ ਸਰਟੀਫੀਕੇਟ ਦਾ ਜਾਰੀ ਕਰਨਾ ਜ਼ਰੂਰੀ ਕੀਤਾ ਗਿਆ।

(3) ਜ਼ਰੂਰੀ ਪਾਰਟਸ ਦੀ ਖਰੀਦ ਦੇ ਆਰਡਰ ਹੈਡ ਆਫਸ ਤੋਂ ਜਾਰੀ ਕੀਤੇ ਜਾਂਦੇ ਹਨ।

(4) ਜੀਰਾ, ਪਠਾਨਕੋਟ, ਮੁਕਤਸਰ ਅਤੇ ਮੋਗਾ ਤੇ ਬੱਸ ਸਟੈਂਡ ਅਤੇ ਮੋਗਾ ਦੀ ਵਰਕਸ਼ਾਪ ਦੀ ਉਸਾਰੀ ਦਾ ਕੰਮ ਚਾਲੂ ਕਰ ਦਿੱਤਾ ਗਿਆ ਇਸ ਤੋਂ ਇਲਾਵਾ ਆਰਜ਼ੀ ਵਰਕਸ਼ਾਪ ਲੁਧਿਆਣਾ ਨੂੰ ਵਧਾਇਆ ਗਿਆ ਹੈ।

---

**Number of Air Conditioned Buses with the Punjab Roadways and the Routes on which these are Plying in the State**

*1389 (C.U.) : **Shri Harbans Lal Khanna** : Will the Minister of State for Transport, Tourism and Sports be pleased to State :—

(a) the number of air conditioned buses with the Punjab Roadways and the routes on which they are plying in the State together with the cost of each bus ;

(b) the profit or loss shown by each such bus during the year, 1977-78;

(c) whether all such buses are in working order or lying in the workshop ?

------

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਪੰਜਾਬ ਰੋਡਵੇਜ਼ ਪਾਸ ਕੇਵਲ ਦੋ ਏਅਰ ਕੰਡੀਸ਼ਨਡਜ਼ ਬੱਸਾਂ ਹਨ ਜਿਨ੍ਹਾਂ ਦੀ ਲਾਗਤ 3,10,548.47 ਅਤੇ 3,05,164.02 ਰੁਪਏ ਹੈ।

(ਅ) ਸਾਲ 1977-78 ਦੇ ਦੌਰਾਨ ਇਨ੍ਹਾਂ ਦੋ ਬੱਸਾਂ ਤੇ ਹੋਏ ਨੁਕਸਾਨ ਦਾ ਵੇਰਵਾ ਇਸ ਪ੍ਰਕਾਰ ਹੈ:-

| ਬੱਸ ਨੰ: | | ਹੋਇਆ ਨੁਕਸਾਨ |
|---|---|---|
| | | ਰੁਪਏ |
| ਪੀ. ਯੂ. ਆਰ.—4317 | ... | 64,997.85 |
| ਪੀ. ਯੂ. ਆਰ.—4415 | ... | 92,089.19 |
| ਕੁੱਲ | ... | 1,57,087.04 |

(ੲ) ਏਅਰ ਕੰਡੀਸ਼ਨ ਤੇ ਬੱਸਾਂ ਚਾਲੂ ਹਾਲਤ ਵਿਚ ਹਨ ਅਤੇ ਹਾਲ ਦੀ ਘੜੀ ਵਰਕਸ਼ਾਪ ਵਿਚ ਖੜ੍ਹੀਆਂ ਹਨ ।

**ਗਰੀਬਾਂ ਨੂੰ ਪੌਸ਼ਟਿਕ ਆਹਾਰ ਵੰਡਣਾ**

*1392 (ਸੀ. ਯੂ.) **ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) 1977-78 ਅਤੇ 1978-79 ਦੇ ਦੌਰਾਨ ਗਰੀਬਾਂ ਵਿਚ ਪੌਸ਼ਟਿਕ ਆਹਾਰ ਵੰਡਣ ਲਈ ਚੁਣੀਆਂ ਗਈਆਂ ਥਾਵਾਂ ਦੇ ਨਾਂ ਕੀ-ਕੀ ਹਨ?

(ਅ) ਪ੍ਰਤੀ ਦਿਨ ਪੌਸ਼ਟਿਕ ਆਹਾਰ ਦੀ ਕਿੰਨੀ ਮਾਤਰਾ ਵੰਡੀ ਜਾ ਰਹੀ ਹੈ ?

**ਸਰਦਾਰਨੀ ਸਤਵੰਤ ਕੌਰ ਸੰਧੂ**: (ੳ) ਗਰੀਬਾਂ ਨੂੰ ਪੌਸ਼ਟਿਕ ਆਹਾਰ ਵੰਡਣ ਲਈ ਚੁਣੇ ਗਏ ਸਥਾਨਾਂ ਦੀ ਸੂਚੀ ਸਦਨ ਅੱਗੇ ਪੇਸ਼ ਹੈ।

(ਅ) ਨਾਨ ਪਲੈਨ ਸਕੀਮ ਅਧੀਨ ਕਵਰ ਕੀਤੇ ਲਾਭ ਪਾਤਰਾਂ ਨੂੰ ਬਰੈਡ ਦੇ 3 ਸਲਾਈਸਜ਼ ਦਿੱਤੇ ਜਾਂਦੇ ਹਨ ਅਤੇ ਪਲੈਨ ਸਕੀਮ ਅਧੀਨ ਕਵਰ ਹੋਏ ਲਾਭਪਾਤਰਾਂ ਨੂੰ ਬਰੈਡ ਦੇ 4 ਸਲਾਈ-ਸਜ਼ ਦਿੱਤੇ ਜਾਂਦੇ ਹਨ।

[ ਭਲਾਈ ਮੰਤਰੀ ]

ਵਿੱਤੀ ਸਾਲ 1977-78 ਅਤੇ 1978-79 ਦੌਰਾਨ ਪੌਸ਼ਟਿਕ ਆਹਾਰ ਵੰਡਣ ਲਈ ਚੁਣੇ ਗਏ ਸ਼ਹਿਰਾਂ ਦੀ ਸੂਚੀ :—

| 1977-78 | 1978-79 |
|---|---|
| 1 ਰੂਪਨਗਰ | 1 ਰੂਪਨਗਰ |
| 2 ਲੁਧਿਆਣਾ | 2. ਲੁਧਿਆਣਾ |
| 3. ਬਠਿੰਡਾ | 3. ਬਠਿੰਡਾ |
| 4. ਸੰਗਰੂਰ | 4. ਸੰਗਰੂਰ |
| 5. ਅੰਮ੍ਰਿਤਸਰ | 5. ਅੰਮ੍ਰਿਤਸਰ |
| 6. ਪਟਿਆਲਾ | 6. ਪਟਿਆਲਾ |
| 7. ਰਾਜਪੁਰਾ | 7. ਰਾਜਪੁਰਾ |
| 8. ਜਲੰਧਰ | 8. ਜਲੰਧਰ |
| 9. ਕਪੂਰਥਲਾ | 9. ਕਪੂਰਥਲਾ |
| 10. ਫਰੀਦਕੋਟ | 10. ਫਰੀਦਕੋਟ |
| 11 ਗੁਰਦਾਸਪੁਰ | 11. ਗੁਰਦਾਸਪੁਰ |
| 12. ਫਿਰੋਜ਼ਪੁਰ | 12. ਫਿਰੋਜ਼ਪੁਰ |
| 13. ਫਾਜ਼ਿਲਕਾ | 13. ਫਾਜ਼ਿਲਕਾ |
| 14. ਫਗਵਾੜਾ | 14. ਫਗਵਾੜਾ |
| 15. ਬਟਾਲਾ | 15. ਬਟਾਲਾ |
| 16. ਧਾਰੀਵਾਲ | 16. ਧਾਰੀਵਾਲ, |
| 17. ਪਠਾਨਕੋਟ | 17. ਪਠਾਨਕੋਟ |
| 18. ਮੁਕਤਸਰ | 18. ਮੁਕਤਸਰ |
| 19. ਮਲੋਟ | 19. ਮਲੋਟ |
| 20. ਅਬੋਹਰ | 20. ਅਬੋਹਰ |
| 21. ਜ਼ੀਰਾ | 21. ਜ਼ੀਰਾ |
| 22. ਮੋਗਾ | 22. ਮੋਗਾ |
| 23. ਹੁਸ਼ਿਆਰਪੁਰ | 23. ਸਿਆਲਬਾ ਮਾਜਰੀ (ਕੁਰਾਲੀ) |
| | 24. ਹੁਸ਼ਿਆਰਪੁਰ |

———

## Quantity of Potatoes purchased by Nafed

***1393. (C.U.) (1) Comrade Sarwan Singh**
**(2) Comrade Satya Pal Dang** } : Will the Minister for Agriculture and Forests be pleased to state :—

(a) The quantity of potatoes purchased from Punjab by the Nafed during this season upto 7th February, 1979 ;

(b) the rate at which the Nafed made the purchase;

(c) whether it is a fact that the Nafed has stopped the purchase of potatoes for 7th February, 1979; if so, the reasons thereof ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** (ੳ) ਨੇਫਿਡ ਨੇ ਪੰਜਾਬ ਵਿਚੋਂ 7 ਫਰਵਰੀ, 1979 ਤੱਕ ਅੰਦਾਜ਼ਨ 17,000 ਟੱਨ ਆਲੂਆਂ ਦੀ ਖਰੀਦ ਕੀਤੀ।

(ਅ) ਨੇਫਿਡ ਰਾਹੀਂ 45 ਰੁਪਏ ਪ੍ਰਤੀ ਕੁਵਿੰਟਲ ਐਫ. ੳ. ਆਰ. ਜ਼ਿਮੀਦਾਰਾਂ ਦੇ ਖੇਤਾਂ ਵਿਚ, 50 ਰੁਪਏ ਪ੍ਰਤੀ ਕਵਿੰਟਲ ਐਫ. ੳ. ਆਰ ਨੇਫਿਡ ਦੇ ਮਾਲ ਗੁਦਾਮਾਂ ਵਿਚ ਵਾਹੀਕਾਰਾਂ ਨੂੰ ਦਿੱਤੇ ਹਨ। ਖਾਲੀ ਬੋਰੀਆਂ ਦੋਨਾਂ ਹਾਲਤਾਂ ਵਿਚ ਨੇਫਿਡ ਵਲੋਂ ਦਿੱਤੀਆਂ ਜਾਂਦੀਆਂ ਹਨ।

(ੲ) ਮਿਤੀ 11 ਫਰਵਰੀ, 1979 ਨੂੰ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਦੇ ਨਤੀਜੇ ਵਜੋਂ ਨੇਫਿਡ ਨੇ ਮਿਤੀ 7 ਫਰਵਰੀ, 1979 ਤੋਂ ਬਾਅਦ ਆਲੂਆਂ ਦੀ ਖਰੀਦ ਬੰਦ ਨਹੀਂ ਕੀਤੀ। ਮਾਰਕਫੈਡ ਅਤੇ ਨੇਫਿਡ ਨੇ ਸਾਂਝੇ ਤੌਰ ਤੇ ਵਪਾਰਿਕ ਮਕਸਦ ਵਾਸਤੇ ਆਲੂ ਖਰੀਦਣੇ ਸ਼ੁਰੂ ਕੀਤੇ।

---

**ਜ਼ਿਲ੍ਹਾ ਫਿਰੋਜ਼ਪੁਰ ਵਿਚ ਨਿਯੁਕਤ ਮਾਲ ਵਿਭਾਗ ਦੇ ਅਫਸਰਾਂ/ਕਰਮਚਾਰੀਆਂ ਦੀ ਮੁਅੱਤਲੀ।**

*1395 (ਸੀ. ਯੂ.) **ਕਾਮਰੇਡ ਸਰਵਣ ਸਿੰਘ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਫਿਰੋਜ਼ਪੁਰ ਜ਼ਿਲ੍ਹੇ ਵਿਚ ਨਿਯੁਕਤ ਮਾਲ ਵਿਭਾਗ ਤੇ ਉਨ੍ਹਾਂ ਅਫਸਰਾਂ/ਕਰਮਚਾਰੀਆਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਜਿਨ੍ਹਾਂ ਦੀ ਮੁਅੱਤਲੀ ਹੜ੍ਹ ਸਹਾਇਤਾ ਫੰਡ ਦੀ ਵੰਡ ਸਬੰਧੀ ਗਬਨ ਅਤੇ/ਜਾਂ ਭ੍ਰਿਸ਼ਟਾਚਾਰ ਦੇ ਸ਼ੱਕ ਦੇ ਆਧਾਰ ਤੇ ਮੁੱਖ ਮੰਤਰੀ ਦੁਆਰਾ 1 ਦਸੰਬਰ, 1978 ਅਤੇ 31 ਜਨਵਰੀ, 1979 ਦੇ ਦੌਰਾਨ ਐਲਾਨ ਕੀਤੀ ਗਈ ਸੀ;

(ਅ) ਉਕਤ ਐਲਾਨ ਕਿਸ ਕਿਸ ਤਰੀਕ ਨੂੰ ਕੀਤੇ ਗਏ;

(ੲ) ਕੀ ਅਫਸਰ/ਕਰਮਚਾਰੀ ਮੁਅੱਤਲ ਕੀਤੇ ਗਏ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀਆਂ ਮੁਅੱਤਲੀਆਂ ਦੀਆਂ ਅਸਲ ਤਰੀਕਾਂ ਕੀ ਕੀ ਹਨ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ:** (ੳ) 1. ਸ੍ਰੀ ਹਜਾਰੀ ਲਾਲ, ਨਾਇਬ ਤਹਿਸੀਲਦਾਰ, ਜ਼ੀਰਾ

2. ਸ: ਅਜੀਤ ਸਿੰਘ, ਕਾਨੂੰਗੋ, ਧਰਮਕੋਟ

3. ਸ: ਦਲੀਪ ਸਿੰਘ, ਪਟਵਾਰੀ ਹਲਕਾ ਜੀਦੜਾਂ, ਤਹਿਸੀਲ ਜ਼ੀਰਾ

(ਅ) 31 ਦਸੰਬਰ, 1978

(ੲ) ਹਾਂ ਜੀ। ਇਨ੍ਹਾਂ ਦੀ ਮੁਅਤਲੀ ਦੀਆਂ ਮਿਤੀਆਂ ਇਹ ਹਨ:-

1. ਸ੍ਰੀ ਹਜਾਰੀ ਲਾਲ, ਨਾਇਬ ਤਹਿਸੀਲਦਾਰ ... 3-3-1979
2. ਸ੍ਰ: ਅਜੀਤ ਸਿੰਘ, ਕਾਨੂੰਗੋ, ... 8-1-1979
3. ਸ੍ਰ: ਦਲੀਪ ਸਿੰਘ, ਪਟਵਾਰੀ ... 2-3-1979

---

**ਬਲਾਕ ਧਰਮਕੋਟ, ਜ਼ਿਲ੍ਹਾ ਫਿਰੋਜ਼ਪੁਰ ਵਿਚ ਉਨ੍ਹਾਂ ਵਿਅਕਤੀਆਂ ਜਿਨ੍ਹਾਂ ਦੇ ਮਕਾਨ ਤਬਾਹ ਹੋ ਗਏ/ਫਸਲਾਂ ਨੂੰ ਨੁਕਸਾਨ ਹੋਇਆ ਨੂੰ ਸਹਾਇਤਾ ਦੇਣਾ।**

*1396. (ਸੀ. ਯੂ.) **ਕਾਮਰੇਡ ਸਰਵਨ ਸਿੰਘ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਬਲਾਕ ਧਰਮਕੋਟ, ਜ਼ਿਲ੍ਹਾ ਫਿਰੋਜ਼ਪੁਰ, ਵਿਚ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ, ਜੋ ਜੁਲਾਈ ਅਗਸਤ, 1978 ਦੇ ਹੜ੍ਹਾਂ ਕਾਰਨ ਉਨ੍ਹਾਂ ਦੇ ਘਰ ਤਬਾਹ ਹੋਣ ਕਾਰਣ ਅਤੇ ਫਸਲਾਂ ਨੂੰ ਨੁਕਸਾਨ ਹੋਣ ਕਾਰਣ ਸਹਾਇਤਾ ਪ੍ਰਾਪਤ ਕਰਨ ਦੇ ਹੱਕਦਾਰ ਸਨ,

[ਕਾਮਰੇਡ ਸਰਵਨ ਸਿੰਘ]

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਗਏ ਵਿਅੱਕਤੀਆਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਸਲ ਵਿਚ 10 ਫਰਵਰੀ, 1979 ਤੱਕ ਉਕਤ ਸਹਾਇਤਾ ਦਿਤੀ ਗਈ ਸੀ।

(ੲ) ਉਪਰੋਕਤ ਵਰਣਿਤ ਸਹਾਇਤਾ ਦੇ ਹੱਕਦਾਰ ਸਾਰੇ ਵਿਅੱਕਤੀਆਂ ਨੂੰ ਅਜੇ ਤੱਕ ਸਹਾਇਤਾ ਦੇਣ ਦੇ ਕੀ ਕਾਰਣ ਹਨ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :

| | | ਮਕਾਨ ਮੁਰੰਮਤ ਗਰਾਂਟ ਲੈਣ ਦੇ ਹੱਕਦਾਰ ਵਿਅੱਕਤੀ | ਫਸਲਾਂ ਨੂੰ ਨੁਕਸਾਨ ਹੋਣ ਕਾਰਣ ਗਰਾਂਟ ਲੈਣ ਦੇ ਹੱਕਦਾਰ ਵਿਅੱਕਤੀ |
|---|---|---|---|
| (ੳ) | .. | 2688 | 5617 |
| (ਅ) | ... | 913 | 625 |
| (ੲ) | ... | 1775 | 4992 |

(ਇਨ੍ਹਾਂ ਵਿਅੱਕਤੀਆਂ ਨੂੰ ਵੰਡ ਮਿਲਣਯੋਗ ਹੋਣ ਉਪਰੰਤ ਸਹਾਇਤਾ 10 ਫਰਵਰੀ, 1979 ਤੋਂ ਬਾਅਦ 31 ਮਾਰਚ, 1979 ਤਕ ਵੰਡ ਦਿਤੀ ਗਈ ਸੀ)

### Installation of a Cement Factory in the State

*1425 (C.U.) **Haji Anwar Ahmed Khan** : Will the Minister for Industries be pleased to state—

(a) whether the Government of India has accorded sanction for the installation of a cement factory in the State ;

(b) if the reply to part (a) above be in the affirmative, the date when the sanction was accorded, if not, the reasons therefor ;

(c) the place where the said factory is likely to be installed together with the capacity of its production ;

(d) whether initial steps have been taken to start the construction if so, the details of steps taken so far ?

ਸ੍ਰੀ ਬਲਰਾਮਜੀ ਦਾਸ ਟੰਡਨ : (ੳ) ਜੀ ਹਾਂ।

(ਅ) 17 ਅਗੱਸਤ, 1978

(ੲ) ਇਹ ਫੈਕਟਰੀ ਲੁਧਿਆਣਾ ਵਿਖੇ ਸਥਾਪਤ ਹੋਣੀ ਸੀ, ਜਿਸ ਦੀ ਸਾਲਾਨਾ ਸਥਾਪਤ ਸਮਰਥਾ 1,26,000 ਟੱਨ ਸੀ।

(ਸ) ਕਿਉਂਕਿ ਪਾਰਟੀ ਨੇ ਆਸ਼ਾ ਪੱਤਰ ਨੂੰ ਲਾਗੂ ਕਰਨ ਵਿਚੋਂ ਯੋਗ ਕਦਮ ਨਹੀਂ ਉਠਾਏ, ਇਸ ਲਈ ਭਾਰਤ ਸਰਕਾਰ ਨੇ ਆਸ਼ਾ ਪੱਤਰ ਰੱਦ ਕਰ ਦਿਤਾ ਹੈ।

## Setting up Pay Commission

***1426. (C.U.) Haji Anwar Ahmed Khan :** Will the Minister for Finance be pleased to state :—

(a) the date when the Pay Commission was set-up by the Government and its terms of reference;

(b) the period fixed for the Commission to submit its report ;

(c) whether any interim report has been submitted so far by the Commission; if so, the recommendations made therein;

(d) whether the Government has extended the term of the Commission further; if so, upto which date ;

(e) the date when the final report of the Commission is likely to be submitted?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ): (ੳ) ਸੀ. ਐਸ. ਬੀ. ਕਪੂਰ, ਰਿਟਾਇਰਡ ਜੱਜ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੀ ਪ੍ਰਧਾਨਗੀ ਹੇਠ ਪੇ ਕਮਿਸ਼ਨ ਦੀ ਸਥਾਪਤੀ ਸਬੰਧੀ ਪਹਿਲੀ ਅਧਿਸੂਚਨਾ 1 ਦਸੰਬਰ, 1977 ਨੂੰ ਜਾਰੀ ਕੀਤੀ ਗਈ ਸੀ। ਕੁਝ ਜਾਤੀ ਕਾਰਨਾਂ ਕਰਕੇ ਉਹ ਇਹ ਅਸਾਮੀ ਪ੍ਰਵਾਨ ਨਹੀਂ ਕਰ ਸਕੇ। ਦੁਬਾਰਾ ਅਧਿਸੂਚਨਾ 24 ਜਨਵਰੀ, 1978 ਨੂੰ ਸ੍ਰੀ. ਡੀ. ਕੇ. ਮਹਾਜਨ ਰਿਟਾਇਰਡ ਚੀਫ ਜਸਟਿਸ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੂੰ ਚੇਅਰਮੈਨ ਪੇ ਕਮਿਸ਼ਨ ਨਿਯੁਕਤ ਕਰਨ ਲਈ ਜਾਰੀ ਕੀਤੀ ਗਈ। ਲੋੜੀਂਦਾ ਸਟਾਫ ਅਤੇ ਦਫ਼ਤਰ ਲਈ ਥਾਂ ਦੇ ਉਪਬੰਧ ਕਰਨ ਉਪਰੰਤ ਪੇ ਕਮਿਸ਼ਨ ਨੇ ਅਸਲ ਵਿਚ ਮਈ, 1978 ਵਿੱਚ ਕੰਮ ਕਰਨਾ ਸ਼ੁਰੂ ਕੀਤਾ। ਪੇ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸਿਜ਼ ਪ੍ਰਕਾਰ ਹਨ:—

(1) ਪ੍ਰਚਲਤ ਤਨਖਾਹ ਸਕੇਲਾਂ ਦੀ ਬਣਤਰ, ਨੂੰ ਵਿਸਥਾਰ ਨਾਲ ਰਿਵਿਊ ਕਰਨਾ, ਮਹਿਗਾਈ ਭੱਤਾ, ਦੂਜਿਆਂ ਹੋਰ ਇਵਜ਼ੀ ਰਿਆਇਤਾਂ ਅਤੇ ਲਾਭ ਸਣੇ ਪੈਨਸ਼ਨ ਦੇ ਜਿਹੜੇ ਉਨ੍ਹਾਂ ਸਮੂਹ ਕਰਮਚਾਰੀਆਂ ਦੀਆਂ ਸ਼੍ਰੇਣੀਆਂ ਨੂੰ ਜਿਹੜੇ ਰਾਜ ਸਰਕਾਰ ਦੀ ਨਿਯਮ ਬਨਾਉਣ ਦੀ ਸਮਰਥਾ ਅੰਦਰ ਆਉਂਦੇ ਹਨ ਅਤੇ ਇਸ ਤਰ੍ਹਾਂ ਤਨਖਾਹ ਸਕੇਲਾਂ ਦੀ ਬਣਤਰ ਉਨ੍ਹਾਂ ਵਿਚੋਂ ਤਰੁੱਟੀਆਂ ਨੂੰ ਦੂਰ ਕਰਨ ਸਬੰਧੀ ਉਨ੍ਹਾਂ ਦੀ ਰਿਵੀਜ਼ਨ ਅਤੇ ਪਧਰਾਪਨ ਬਾਰੇ ਸਿਫਾਰਸ਼ਾਂ।

(2) ਕਮਿਸ਼ਨ ਇਸ ਗਲ ਤੇ ਵੀ ਵਿਚਾਰ ਕਰੇਗਾ ਅਤੇ ਆਪਣੀਆਂ ਸਿਫਾਰਸ਼ਾਂ ਕਰੇਗਾ ਕਿ ਪੈਨਸ਼ਨਰਾਂ ਨੂੰ ਪੈਨਸ਼ਨ ਅਤੇ ਹੋਰ ਪੈਨਸ਼ਨਰੀ ਲਾਭ ਜਿਹੜੇ ਜ਼ਰੂਰੀ ਅਤੇ ਸੰਭਵ ਹੋਣ ਕਿਸ ਤਰ੍ਹਾਂ ਰਿਵੀਜ਼ਨ ਅਤੇ ਪਧਰਾਪਨ ਜਾਂ ਤਬਦੀਲੀ ਕੀਤੀ ਜਾਵੇ ;

(3) ਕਮਿਸ਼ਨ ਆਪਣੀਆਂ ਸਿਫਾਰਸ਼ਾਂ ਕਰਦੇ ਸਮੇਂ ਰਾਜ ਦੇ ਸਮਾਜੀ ਅਤੇ ਮਾਲੀ ਉਤਰ-ਦਾਇਤਵਾਂ ਨੂੰ ਜਿਹੜੇ ਕਿ ਵਿਉਂਤਬੰਦੀ ਮਾਲੀ ਵਿਕਾਸ ਲਈ ਜ਼ਰੂਰੀ ਹਨ, ਧਿਆਨ ਵਿਚ ਰੱਖੇਗਾ ;

(4) ਉਪਰੋਕਤ ਭਾਗ (3) ਤੇ ਕੋਈ ਅਸਰ ਨਾ ਪਾਉਂਦੇ ਹੋਏ ਕਮਿਸ਼ਨ ਵੱਧ ਰਹੀਆਂ ਕੀਮਤਾਂ ਦੇ ਤੱਥ ਨੂੰ ਯੋਗ ਵਿਚਾਰ ਦੇਵੇਗਾ।

[ਮੁੱਖ ਮੰਤਰੀ]

(ਅ) 24 ਜਨਵਰੀ, 1978 ਦੀ ਅਧਿਸੂਚਨਾ ਵਿਚ ਇਹ ਦੱਸਿਆ ਗਿਆ ਸੀ ਕਿ ਕਮਿਸ਼ਨ ਇੱਕ ਸਾਲ ਦੇ ਅੰਦਰ ਰਿਪੋਰਟ ਪੇਸ਼ ਕਰੇਗਾ ;

(ੲ) ਨਹੀਂ। ਤਨਖਾਹ ਕਮਿਸ਼ਨ ਦੇ ਪੈਨਸ਼ਨ ਅਤੇ ਪੈਨਸ਼ਨਰੀ ਲਾਭਾਂ ਬਾਰੇ ਸਿਫਾਰਸ਼ਾਂ ਛੱਡ ਕੇ ਟਰਮਜ਼ ਆਫ ਰੈਫਰੈਂਸ ਵਿੱਚ ਦਰਸਾਏ ਬਾਕੀ ਵਿਸ਼ਿਆਂ ਤੇ ਆਪਣੀ ਰਿਪੋਰਟ ਸਰਕਾਰ ਨੂੰ ਮਈ, 1979 ਵਿਚ ਦੇ ਦਿੱਤੀ ਸੀ, ਜਿਸ ਨੂੰ ਵਿਚਾਰਨ ਲਈ ਇੰਮਲੀਮੈਂਟੇਸ਼ਨ ਕਮੇਟੀ ਬਣਾਈ ਗਈ ਹੈ।

(ਸ) ਹਾਂ। ਤਨਖਾਹ ਕਮਿਸ਼ਨ ਦੀ ਮਿਆਦ 15 ਦਸੰਬਰ, 1979 ਤੱਕ ਵਧਾ ਦਿੱਤੀ ਗਈ ਹੈ।

(ਹ) ਤਨਖਾਹ ਕਮਿਸ਼ਨ ਨੇ ਪੈਨਸ਼ਨ ਸਬੰਧੀ ਲਾਭਾਂ ਬਾਰੇ ਰਿਪੋਰਟ ਨੂੰ ਛੱਡ ਕੇ ਬਾਕੀ ਵਿਸ਼ਿਆਂ ਸਬੰਧੀ ਰਿਪੋਰਟ ਸਰਕਾਰ ਨੂੰ ਮਈ, 1979 ਵਿੱਚ ਦੇ ਦਿੱਤੀ ਸੀ। ਆਸ ਹੈ ਕਿ ਤਨਖਾਹ ਕਮਿਸ਼ਨ ਪੈਨਸ਼ਨ ਅਤੇ ਪੈਨਸ਼ਨ ਸਬੰਧੀ ਲਾਭਾਂ ਬਾਰੇ ਆਪਣੀ ਰਿਪੋਰਟ 15 ਦਸੰਬਰ, 1979 ਤੱਕ ਦੇ ਦੇਵੇਗਾ।

---

**Cane Cess due from the Morinda Co-operative Sugar Mills, Morinda**

***1427 (C.U.) Haji Anwar Ahmed Khan :** Will the Minister for Agriculture and Forests be pleased to state—

(a) the total amount of Cane Cess due from the Morinda Co-operative Sugar Mills, Morinda for the year 1977-78 ;

(b) the steps taken to recover the arrears ;

(c) whether it is a fact that the department now intends not only to write-off the arrears of 1977-78 but also to exempt the said Mills from the Cane Cess for the coming five years ; if so, the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਰੁਪਏ 5,32,278.03 ।

(ਅ) ਮਿੱਲਾਂ ਦੇ ਜਨਰਲ ਮੈਨੇਜਰਾਂ ਨੂੰ ਬਕਾਇਆ ਜਮ੍ਹਾਂ ਕਰਾਉਣ ਲਈ ਨੋਟਿਸ ਦਿਤੇ ਗਏ ਹਨ, ਪਾਲਣਾ ਨਾ ਹੋਣ ਤੇ ਬਕਾਏ ਦੀ ਵਸੂਲੀ ਮਾਲੀਏ ਦੇ ਬਕਾਏ ਦੀ ਵਸੂਲੀ ਦੇ ਆਧਾਰ ਤੇ ਕੀਤੀ ਜਾਵੇਗੀ।

(ੲ) (i) ਨਹੀਂ ਜੀ।

(ii) ਇਹ ਮਿੱਲ ਆਪਣੀ ਗੰਨਾ ਪੀੜਨ ਸ਼ਕਤੀ ਵਿਚ 1,000 ਟੀ.ਡੀ. ਸੀ. ਤੋਂ 2000 ਟੀ.ਡੀ. ਸੀ. ਵਾਧਾ ਕਰ ਰਹੀ ਹੈ, ਖੰਡ ਤੋਂ ਕੰਟਰੋਲ ਹਟਾਉਣ ਨਾਲ ਬਜ਼ਾਰ ਵਿਚ ਖੰਡ ਦਾ ਭਾਅ ਡਿਗਣ ਕਰਕੇ ਇਹ ਮਿੱਲ ਮਾਲੀ ਮੁਸ਼ਕਲਾਂ ਦਾ ਸਾਹਮਣਾ ਕਰ ਰਹੀ ਹੈ । ਪ੍ਰਾਜੈਕਟ ਤੇ ਬਹੁਤ ਖਰਚਾ ਆਵੇਗਾ। ਇਸ ਲਈ ਮਿੱਲ ਅਧਿਕਾਰੀਆਂ ਨੇ ਸਰਕਾਰ ਨੂੰ ਬੇਨਤੀ ਕੀਤੀ ਹੈ ਕਿ ਪਿੜਾਈ ਸੀਜ਼ਨ 1978–79 ਤੋਂ 5 ਸਾਲਾਂ ਲਈ ਇਸ ਮਿੱਲ ਨੂੰ ਗੰਨਾ ਸੈਸ ਤੋਂ ਛੋਟ ਦਿਤੀ ਜਾਵੇ। ਇਹ ਬੇਨਤੀ ਵਿਚਾਰ ਅਧੀਨ ਹੈ ।

---

### ਮਿਊਂਸਪਲ ਕਮੇਟੀ ਮਲੇਰਕੋਟਲਾ ਨੂੰ ਐਲੋਕੇਟ ਕੀਤੀਆਂ ਗਈਆਂ ਗਰਾਂਟਾਂ

***1428 (ਸੀ. ਯੂ.) ਹਾਜੀ ਅਨਵਰ ਅਹਿਮਦ ਖਾਨ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਊਂਸਪਲ ਕਮੇਟੀ, ਮਲੇਰਕੋਟਲਾਂ ਨੂੰ ਸਾਲਾਂ 1972-73, 1973-74, 1974-75, 1975-76, 1976-77, 1977-78 ਅਤੇ 1978-79 ਵਿਚ ਕ੍ਰਮਵਾਰ ਗ੍ਰਾਂਟਾਂ ਦੀ ਕੁੱਲ ਕਿੰਨੀ ਕਿੰਨੀ ਰਕਮ ਦਿਤੀ ਗਈ ?

**ਸਰਦਾਰ ਬਲਵੰਤ ਸਿੰਘ :** ਸੂਚਨਾ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਸਾਲ | | ਗ੍ਰਾਂਟ |
|---|---|---|---|
| 1 | 1972-73 | ... | 2,00,000 |
| 2 | 1973-74 | ... | 4,95,000 |
| 3 | 1974-75 | ... | 1,00,000 |
| 4 | 1975-76 | ... | 30,000 |
| 5 | 1976-77 | ... | 1,15,000 |
| 6 | 1977-78 | ... | 75,000 |
| 7 | 1978-79 | ... | ਕੇਸ ਦਾ ਫੈਸਲਾ ਨਹੀਂ ਹੋਇਆ। |

### Labour Strike in the State

***1429 (C.) Haji Anwar Ahmed Khan :** Will the Minister of State for Labour and Employment be pleased to state—

(a) the number of labour strikes held in each district during the current financial year ;

(b) the major causes of these strikes ;

(c) the steps taken to settle the claims of labour that went on strike referred to in part (a) above ?

ਸਾਥੀ ਧਰਮਪਾਲ ਸੱਭਰਵਾਲ : (ੳ) ਮਿਤੀ 1 ਅਪ੍ਰੈਲ, 1978 ਤੋਂ 31 ਮਾਰਚ, 1979 ਤੱਕ ਜ਼ਿਲ੍ਹਾ-ਵਾਰ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| | | | |
|---|---|---|---|
| 1. | ਅੰਮ੍ਰਿਤਸਰ | ... | 45 |
| 2. | ਲੁਧਿਆਣਾ | ... | 15 |

[Minister of State for Labour and Employment]

| | | | |
|---|---|---|---|
| 3. | ਪਟਿਆਲਾ | ... | 13 |
| 4. | ਜਲੰਧਰ | ... | 8 |
| 5. | ਰੋਪੜ | ... | 6 |
| 6. | ਫਰੀਦਕੋਟ | ... | 3 |
| 7. | ਹੁਸ਼ਿਆਰਪੁਰ | ... | 3 |
| 8. | ਫਿਰੋਜ਼ਪੁਰ | ... | 1 |
| 9. | ਸੰਗਰੂਰ | ... | 1 |
| | ਕੁੱਲ | ... | 95 |

(ਅ) ਉਜਰਤਾਂ ਵਿਚ ਵਾਧੇ ਦੀ ਮੰਗ, ਬੋਨਸ ਦੀ ਅਦਾਇਗੀ, ਅਤੇ ਸੇਵਾ ਮੁਕਤ ਕਿਰਤੀਆਂ ਦੀ ਬਹਾਲੀ ਦੀ ਮੰਗ ਆਦਿ ਇਨ੍ਹਾਂ ਹੜਤਾਲਾਂ ਦੇ ਮੁੱਖ ਕਾਰਨ ਸਨ।

(ੲ) ਕਿਰਤ ਵਿਭਾਗ ਦੀ ਦਖਲ ਅੰਦਾਜ਼ੀ ਨਾਲ ਝਗੜੇ ਜਾਂ ਤਾਂ ਆਪਸੀ ਗਲਬਾਤ ਰਾਹੀਂ ਨਿਪਟ ਗਏ ਜਾਂ ਸਲਾਹ ਸਫਾਈ ਦੀ ਕਾਰਵਾਈ ਨਾਲ ਖਤਮ ਹੋਏ।

---

**Grades for the Heads of High and Higher Secondary Schools in the State**

***1433 (C.U.) Comrade Harbans Singh Bika** : Will the Chief Minister be pleased to state—

(a) whether it is a fact that the Education Minister, Punjab, announced at Amritsr on 27th October, 1977, that heads of High and Higher Secondary Schools would be given the grade of Rs. 700—1600 so as to bring them at par with College teachers.

(b) if the reply to part (a) above be in the affirmative whether the Government proposes to release the said grades ; if so when ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਸਿਖਿਆ) : (ਏ) ਨਹੀਂ ਜੀ।

(ਬੀ) ਸਰਕਾਰ ਵੱਖਰੇ ਤੌਰ ਤੇ ਇਸ ਮਾਮਲੇ ਤੇ ਵਿਚਾਰ ਕਰ ਰਹੀ ਹੈ।

---

**ਪੁਲਿਸ ਵਿਭਾਗ ਵਿਚ ਵਿਸ਼ੇਸ਼ ਸਿਖਲਾਈ ਦੇਣਾ**

*1434 (ਸੀ. ਯੂ.) **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੁਲਿਸ ਵਿਭਾਗ ਵਿਚ ਸਿਪਾਹੀ ਤੋਂ ਲੈ ਕੇ ਏ. ਐਸ. ਆਈ. ਤੱਕ ਦੇ ਰੈਂਕਾਂ ਵਿਚ ਚੁਣੇ ਗਏ ਪੁਲਿਸ ਕਰਮਚਾਰੀਆਂ ਨੂੰ ਹਰ ਸਾਲ ਵਿਸ਼ੇਸ਼ ਸਿਖਲਾਈ ਦਿੱਤੀ ਜਾਂਦੀ ਹੈ ਅਤੇ ਇਹ ਸਿਖਲਾਈ ਹਰ ਇਕ ਕਰਮਚਾਰੀ ਲਈ ਉਸ ਦੀ ਤਰੱਕੀ ਵਾਸਤੇ ਮੁੱਢਲੀ ਸ਼ਰਤ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਵਿਸ਼ੇਸ਼ ਸਿਖਲਾਈ ਲਈ ਕਰਮਚਾਰੀਆਂ ਦੀ ਦੇਣ ਵਾਸਤੇ ਵਿਭਾਗ ਦੁਆਰਾ ਨਿਰਧਾਰਿਤ ਕੀਤੀਆਂ ਗਈਆਂ ਸ਼ਰਤਾਂ ਅਤੇ ਯੋਗਤਾਵਾਂ ਕੀ ਕੀ ਹਨ ;

(ੲ) 1 ਜਨਵਰੀ, 1975 ਤੋਂ 31 ਦਸੰਬਰ, 1978 ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਕੁੱਲ ਕਿੰਨੇ ਕਰਮਚਾਰੀਆਂ ਨੂੰ ਉਕਤ ਸਿਖਲਾਈ ਦਿੱਤੀ ਗਈ ਅਤੇ ਉਪਰੋਕਤ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜੋ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰਖਦੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : : (ੳ) ਹਾਂ ਜੀ।

(ਅ) ਏ. ਐਸ. ਆਈਜ਼ ਨੂੰ ਤਰੱਕੀ ਕੋਰਸ ਦੀ ਸਿਖਿਆ ਲਈ ਪੁਲਿਸ ਟਰੇਨਿੰਗ ਕਾਲਿਜ ਫਿਲੌਰ ਵਿਖੇ ਉਨ੍ਹਾਂ ਦੀ ਸੀਨੀਆਰਤਾ ਦੇ ਅਧਾਰ ਤੇ ਨਿਮਨਲਿਖਤ ਸ਼ਰਤਾਂ ਤੇ ਭੇਜਿਆ ਜਾਂਦਾ ਹੈ:—

ਕਿ ਉਹ ਏ. ਐਸ. ਆਈ. ਦੇ ਅਹੁੱਦੇ ਵਿਚ ਪੱਕਾ ਹੋਵੇ, ਕਿ ਜੇ ਹਵਾਲਦਾਰ ਦੀ ਆਸਾਮੀ ਤੇ ਏ. ਐਸ. ਆਈ. ਦੇ ਅਹੁਦੇ ਵਿਚ ਤਰੱਕੀ ਲਈ ਹੋਈ/ਹੋਵੇ ਤਾਂ ਉਸ ਅਹੁੱਦੇ ਦੇ ਤਰੱਕੀ ਸਿਖਿਆ ਕੋਰਸ ਪਾਸ ਕਰਨ ਤੋਂ ਚਾਰ ਸਾਲ ਬਾਦ ਏ. ਐਸ. ਆਈ. ਦਾ ਤਰੱਕੀ ਕੋਰਸ ਕਰ ਸਕਦਾ ਹੈ ਅਤੇ ਜੇ ਉਹ ਸਿੱਧਾ ਏ. ਐਸ. ਆਈ. ਭਰਤੀ ਹੋਇਆ ਹੋਵੇ ਤਾਂ ਉਸ ਨੂੰ ਏ. ਐਸ. ਆਈ. ਦਾ ਮੁੱਢਲਾ ਸਿਖਿਆ ਕੋਰਸ ਕਰਨ ਤੋਂ ਪੰਜ ਸਾਲ ਬਾਦ ਏ. ਐਸ. ਆਈ. ਦਾ ਤਰੱਕੀ ਸਿਖਿਆ ਕੋਰਸ ਕਰ ਸਕਦਾ ਹੈ।

ਹਵਾਲਦਾਰਾਂ ਨੂੰ ਪੀ. ਟੀ. ਸੀ. ਫਿਲੌਰ ਵਿਖੇ ਤਰੱਕੀ ਕੋਰਸ ਦੀ ਸਿਖਿਆ ਲੈਣ ਲਈ ਸੀਨੀਆਰਤਾ ਦੇ ਅਧਾਰ ਤੇ ਭੇਜਿਆ ਜਾਂਦਾ ਹੈ। ਹਵਾਲਦਾਰਾਂ ਨੂੰ ਇਸ ਕੋਰਸ ਕਰਣ ਲਈ ਘੱਟ ਤੋਂ ਘੱਟ ਮਿਡਲ ਪਾਸ ਹੋਣਾ ਜਰੂਰੀ ਹੈ।

ਕਨਸਟੇਬਲਾਂ ਨੂੰ ਪੀ. ਟੀ. ਸੀ. ਫਿਲੌਰ ਵਿਖੇ ਤਰੱਕੀ ਕੋਰਸ ਦੀ ਸਿਖਿਆ ਲਈ ਹਰ ਸਾਲ ਹਰ ਪੁਲਿਸ ਯੂਨਿਟ ਵਿਚੋਂ ਇਕ ਸਿਲੈਕਸ਼ਨ ਟੈਸਟ ਲਈ ਪੰਜਾਬ ਪੁਲਿਸ ਰੂਲ 13.7 ਅਧੀਨ ਚੋਣ ਕੀਤੀ ਜਾਂਦੀ ਹੈ, ਕੰਨਸਟੇਬਲਾਂ ਨੂੰ ਉਪਰੋਕਤ ਮੰਤਵ ਲਈ ਹੇਠ ਲਿਖੀਆਂ ਯੋਗਤਾਵਾਂ ਜਰੂਰੀ ਹਨ:—

(i) ਜੋ ਮਿਡਲ ਪਾਸ ਹਨ ਉਨ੍ਹਾਂ ਦੀ ਸਰਵਿਸ ਚਾਰ ਸਾਲ ਤੋਂ ਵੱਧ ਹੋਵੇ ;
(ii) ਜੋ ਦਸਵੀਂ ਪਾਸ ਹਨ ਅਤੇ ਸਰਵਿਸ ਤਿੰਨ ਸਾਲ ਤੋਂ ਵਧੀਕ ਹੋਵੇ;
(iii) ਜੋ ਰੰਗਰੂਟਾਂ ਦੀ ਮੁਢਲੇ ਕੋਰਸ ਵਿਚ ਪਹਿਲੇ ਦਰਜੇ ਤੇ ਕਰੈਡਿਟ ਨਾਲ ਪਾਸ ਹੋਵੇ।

ਜਿਸ ਕਨਸਟੇਬਲ ਨੂੰ ਪਿਛਲੇ ਤਿੰਨ ਸਾਲਾਂ ਵਿਚ ਕੋਈ ਸਖਤ ਸਜ਼ਾ ਦਿੱਤੀ ਗਈ ਹੋਵੇ ਉਹ ਇਹ ਤਰੱਕੀ ਕੋਰਸ ਕਰਨ ਦਾ ਹੱਕਦਾਰ ਨਹੀਂ ਹੈ।

(ੲ) 1 ਜਨਵਰੀ, 1975 ਤੋਂ 31 ਦਸੰਬਰ, 1978 ਦੇ ਸਮੇਂ ਦੌਰਾਨ ਕੁੱਲ 2366 ਪੁਲਿਸ ਕਰਮਚਾਰੀ (ਕਨਸਟੇਬਲ, ਹਵਾਲਦਾਰ ਅਤੇ ਏ. ਐਸ. ਆਈ.) ਪੀ. ਟੀ. ਸੀ. ਫਿਲੌਰ ਵਿਖੇ ਵੱਖ ਵੱਖ ਤਰੱਕੀ ਕੋਰਸਾਂ ਲਈ ਭੇਜੇ ਗਏ ਹਨ, ਜਿਨ੍ਹਾਂ ਵਿਚੋਂ 372 ਕਰਮਚਾਰੀ ਅਨੁਸੂਚਿਤ ਜਾਤੀਆਂ ਅਤੇ 261 ਪੱਛੜੀਆਂ ਸ਼੍ਰੇਣੀਆਂ ਦੇ ਸਨ।

---

## Disbursement of pay to the Chaukidars in the State

***1435. (C.U.) Comrade Harbans Singh Bika** : Will the Minister for Revenue be pleased to state whether there is any proposal under the consideration of the Government to disburse the pay to all the Chowkidars in the State from the Government treasury; if so, the time by which it is likely to be done ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ, ) : ਨਹੀਂ ਜੀ, ਪੰਜਾਬ ਚੌਕੀਦਾਰਾ ਰੂਲਜ਼, 1965 ਦੇ ਰੂਲਜ਼ 41 ਅਨੁਸਾਰ ਇਹ ਪਹਿਲਾਂ ਹੀ ਉਪਬੰਧ ਹੈ ਕਿ ਪਿੰਡ ਦਾ ਹੈਡਮੈਨ ਹਰ ਫਸਲ ਤੇ ਜ਼ਮੀਨ ਦੇ ਮਾਲੀਏ ਦੀ ਕਿਸ਼ਤ ਜਮ੍ਹਾਂ ਕਰਾਉਣ ਵੇਲੇ ਮਾਲੀਏ ਦੀ ਕਿਸ਼ਤ ਨਾਲ ਚੌਕੀਦਾਰਾ ਟੈਕਸ ਵੀ ਖਜ਼ਾਨੇ ਵਿਚ ਜਮ੍ਹਾਂ ਕਰਵਾਏਗਾ ਅਤੇ ਪਿੰਡ ਦੇ ਚੌਕੀਦਾਰ ਨੂੰ ਤਹਿਸੀਲਦਾਰ ਵੱਲੋਂ ਜ਼ਾਤੀ ਤੌਰ ਤੇ ਜਾਂ ਉਸ ਦੇ ਆਪਣੇ ਖਰਚੇ ਤੇ ਮਨੀਆਰਡਰ ਰਾਹੀਂ ਉਸ ਦੀ ਤਨਖਾਹ ਦਿਤੀ ਜਾਵੇਗੀ।

20 ਫਰਵਰੀ, 1979 ਨੂੰ ਰਾਜ ਸਰਕਾਰ ਵੱਲੋਂ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਜ਼ਾਰੀ ਕੀਤੀਆਂ ਜਾ ਚੁੱਕੀਆਂ ਹਨ ਕਿ ਚੌਕੀਦਾਰਾਂ ਨੂੰ ਉਨ੍ਹਾਂ ਦੀ ਤਨਖਾਹ ਮਨੀਆਰਡਰ ਰਾਹੀਂ ਦਿਤੀ ਜਾਵੇ ਅਤੇ ਜਿਸ ਦਾ ਖਰਚਾ ਸਰਕਾਰ ਵੱਲੋਂ ਦਿਤਾ ਜਾਵੇਗਾ।

---

**ਰਾਜ ਵਿਚ ਪਟਵਾਰ ਸ਼ਰਕਲਜ਼ ਅਤੇ ਕਾਨੂੰਗੋ ਖੇਤਰਾਂ ਦੀ ਗਿਣਤੀ ਵਿਚ ਵਾਧਾ**

*1436. (ਸੀ.ਯੂ.) **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਦੁਬਾਰਾ ਨਿਸ਼ਾਨਦੇਹੀ ਦੁਆਰਾ ਪਟਵਾਰ ਸਰਕਲਜ਼ ਤੇ ਕਾਨੂੰਗੋ ਖੇਤਰਾਂ ਦੀ ਗਿਣਤੀ ਵਿਚ ਵਾਧਾ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਜੋ ਪਟਵਾਰੀਆਂ ਲਈ ਤਰੱਕੀਆਂ ਦੇ ਰਸਤੇ ਵਧਾਏ ਜਾਣ ਅਤੇ ਲੋਕਾਂ ਦੇ ਕੰਮ ਵੱਲ ਤੁਰੰਤ ਧਿਆਨ ਦਿੱਤਾ ਜਾਵੇ ;

(ਅ) ਜੇ ਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਇਹ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਹਾਂ ਜੀ।

(ਅ) ਜਿੰਨੀ ਛੇਤੀ ਤੋਂ ਛੇਤੀ ਹੋ ਸਕੇ ਪਰ ਕੋਈ ਸਮਾਂ ਨਿਸ਼ਚਿਤ ਕਰਨਾ ਅਸੰਭਵ ਹੈ।

---

**Disparity in the Pay scales of Cooks**

*1440 (C.U.) **Shri Harbans Lal Khanna** : Will the Minister for Finance be pleased to state—

(a) whether the Government is aware of the disparity between the pay scales of the Cooks of Medical College Hospital for Boys and those of the cooks employed in the Nursing Hostel and Guru Tegh Bahadur Hostel Mess ;

(b) if the reply to part(a)be in affirmative, whether the Government proposes to remove the disparity; if so, the steps being taken in that direction.

ਸਰਦਾਰ ਆਤਮਾ ਸਿੰਘ (ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਹਾਂ ਜੀ।

(ਅ) ਨਹੀਂ ਜੀ। ਸਵਾਲ ਪੈਦਾ ਨਹੀਂ ਹੁੰਦਾ।

**Generator in the Medical College, Amritsar**

***1441. (C.U.) Shri Harbans Lal Khanna** : Will the Minister for Development be pleased to state whether the Generator in the Medical College, Amritsar is in working order; if not; the reasons therefor and the steps taken to remove the defects and put it in the working condition ?

ਸਰਦਾਰ ਆਤਮਾ ਸਿੰਘ : ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ ਕੋਈ ਜੈਨਰੇਟਰ ਨਹੀਂ ਲੱਗਾ ਹੋਇਆ ।

**Civil Hospital at Amritsar**

***1442. (C.U.) Shri Harbans Lal Khanna :** Will the Minister for Health and Urban Development be pleased to state—

(a) whether the Government is considering any proposal to have a Civil Hospital at Amritsar like other district headquarters;
(b) if the reply to part(a) above be in affirmative, the steps being taken in that direction ?

**ਸ਼੍ਰੀ ਦੇਸ ਰਾਜ** : (ੳ) ਨਹੀਂ ਜੀ।
(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਖੇਡਾਂ ਦਾ ਮਿਆਰ ਡਿੱਗਣਾ**

***1443(ਸੀ.ਯੂ.) ਸ਼੍ਰੀ ਹਰਬੰਸ ਲਾਲ ਖੰਨਾ** : ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਪਤਾ ਹੈ ਕਿ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਦੀਆਂ ਖੇਡਾਂ ਦਾ ਮਿਆਰ ਸਧਾਰਨ ਅਤੇ ਖੇਡਾਂ ਦੀ ਕਿਸਮ ਸੁਧਾਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਰਾਸ਼ਟਰੀ ਅਤੇ ਅੰਤਰ ਰਾਸ਼ਟਰਟੀ ਪੱਧਰ ਦੀਆਂ ਖੇਡਾਂ ਦੇ ਮਿਆਰ ਵਿਚ ਕੋਈ ਘਾਟ ਨਹੀਂ ਆਈ ।

**Violation of Traffic rules at night**

***1444. (C.U.) Shri Harbans Lal Khanna:** Will the Chief Minister be pleased to state whether the Government is aware of the violations of traffic rules especially at night which can result in the serious road accidents; if so, the steps being taken to check the violations?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਪ੍ਰਾਂਤ ਦੀਆਂ ਸੜਕਾਂ ਤੇ ਟਰੈਫਿਕ ਨਿਯਮਾਂ ਦੀ ਕੀਤੀ ਜਾ ਰਹੀ ਉਲੰਘਣਾ ਬਾਰੇ ਅਧਿਕਾਰੀ ਪੂਰੀ ਤਰ੍ਹਾਂ ਜਾਣੂ ਹਨ। ਸੜਕਾਂ ਦੇ ਹਾਦਸਿਆਂ ਨੂੰ ਰੋਕਣ ਲਈ ਅਤੇ ਇਨ੍ਹਾਂ ਉਲੰਘਣਾਂ ਨੂੰ ਘੱਟ ਕਰਨ ਲਈ ਹੇਠ ਲਿਖੇ ਯਤਨ ਕੀਤੇ ਜਾ ਰਹੇ ਹਨ ;

1. ਟਰੈਫਿਕ ਦੀ ਜ਼ੋਰਦਾਰ ਚੈਕਿੰਗ ਖਾਸ ਤੌਰ ਤੇ ਬੱਸਾਂ ਦੀ ਉਵਰਲੋਡਿੰਗ ਟਰੱਕਾਂ ਦੀ ਉਵਰਲੋਡਿੰਗ, ਟੈਂਪੂਆਂ ਦੀ ਉਵਰਲੋਡਿੰਗ, ਰਾਤ ਵੇਲੇ ਡਿਪਰ ਨਾ ਵਰਤਣ, ਤੇਜ਼ ਰਫਤਾਰੀ ਅਤੇ ਖਤਰਨਾਕ ਹਾਲਾਤ ਵਿਚ ਗੱਡੀਆਂ ਚਲਾਉਣ ਬਾਰੇ ਕੀਤੀ ਜਾ ਰਹੀ ਹੈ ।

2. ਡਰਾਈਵਰਾਂ ਨੂੰ ਟਰੈਫਿਕ ਦੇ ਨਿਯਮਾਂ ਦੀ ਪਾਲਣਾ ਕਰਨ ਲਈ ਪ੍ਰੇਰਣਾ ਦਿਤੀ ਜਾਂਦੀ ਹੈ।

[Shri Om Parkash Gupta]

(b) if the reply to part (a) above be in the affirmative, whether it has been done with the approval of the Government ;

(c) the names of the said retired officials, the posts on which they have heen appointed and the terms and conditions of their appointment.

ਸਰਦਾਰ ਬਲਵੰਤ ਸਿੰਘ : (ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਸ਼ਹੀਦ ਭਗਤ ਸਿੰਘ ਦੀ ਸਮਾਧੀ ਤੇ ਟਿਊਬਾਂ, ਬੱਲਬ ਅਤੇ ਪੱਖੇ ਲਗਾਉਣਾ।**

*1728. (ਸੀ.ਯੂ.) **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਮਾਤਾ ਦੀ ਸਮਾਧੀ ਤੇ ਕਿੰਨੀਆਂ ਟਿਊਬਾਂ, ਬਲਬ ਤੇ ਪੱਖੇ ਲਗਾਏ ਗਏ ਹਨ ?

**ਸਰਦਾਰ ਆਤਮਾ ਸਿੰਘ (ਵਿਕਾਸ, ਪੰਚਾਇਤ ਅਤੇ ਲੋਕ ਸੰਪਰਕ ਮੰਤਰੀ)** : ਕੋਈ ਨਹੀਂ ਜੀ, ਸਰਕਾਰ ਵਲੋਂ ਸਮਾਧੀ ਦੇ ਵਿਕਾਸ ਲਈ ਹੁਕਮ ਜਾਰੀ ਕੀਤੇ ਗਏ ਹਨ।

---

**Buses Plying daily from Ferozepur to the Samadhi of Shahid Bhagat Singh, Rajguru and Sukhdev at Hussainiwala**

***1729 (C.U.) Doctor Sadhu Ram :** Will the Minister of State for Transport, Tourism and Sports be pleased to state the number of buses plying daily on the road from Ferozepur to the Samadhi of Shahid Bhagat Singh, Rajguru and Sukhdev at Hussainiwala together with the names of bus depots to which these buses belong ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਇਸ ਵੇਲੇ ਪੰਜਾਬ, ਰੋਡਵੇਜ਼ ਫਿਰੋਜ਼ਪੁਰ, ਫਿਰੋਜ਼ਪੁਰ ਤੋਂ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਸਮਾਧੀ, ਹੁਸੈਨੀਵਾਲਾ ਤੱਕ ਰੋਜ਼ਾਨਾ ਚਾਰ ਵਾਪਸੀ ਫੇਰੇ ਚਲਾ ਰਹੀ ਹੈ।

2. ਮਾਲਵਾ ਬਸ ਸਰਵਿਸ (ਪ੍ਰਾ) ਲਿਮਿਟਿਡ, ਮੋਗਾ ਵੀ ਫਿਰੋਜ਼ਪੁਰ ਤੋਂ ਹੈਡਵਰਕਸ ਹੁਸੈਨੀਵਾਲਾ ਤੱਕ ਇਕ ਵਾਪਸੀ ਫੇਰਾ ਚਲਾ ਰਹੀ ਹੈ ਜੀ।

---

**ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਸਮਾਧੀ ਤੇ ਜਾਣ ਵਾਲੇ ਤੀਰਥ ਯਾਤਰੂਆਂ ਨੂੰ ਦਿੱਤੀਆਂ ਜਾ ਰਹੀਆਂ ਸਹੂਲਤਾਂ।**

*1730. (ਸੀ.ਯੂ.) **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਸਮਾਧੀ ਤੇ ਜਾਣ ਵਾਲੇ ਤੀਰਥ ਯਾਤਰੂਆਂ ਨੂੰ ਕਿਹੋ ਜਿਹੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ?

**ਸਰਦਾਰ ਆਤਮਾ ਸਿੰਘ (ਵਿਕਾਸ, ਪੰਚਾਇਤ ਅਤੇ ਲੋਕ ਸੰਪਰਕ ਮੰਤਰੀ)** : ਕਿਉਂਕਿ ਇਹ ਅਸਥਾਨ ਬਾਰਡਰ ਦੇ ਨਜ਼ਦੀਕ ਹੈ। ਇਸ ਲਈ ਉਥੇ ਯਾਤਰੂਆਂ ਵਾਸਤੇ ਕੇਵਲ ਪੀਣ ਦੇ ਪਾਣੀ ਦਾ ਹੀ ਪ੍ਰਬੰਧ ਕੀਤਾ ਗਿਆ ਹੈ।

**ਕਾਂਗਰਸ (ਆਈ) ਵਰਕਰਜ਼ ਜਿਨ੍ਹਾਂ ਪਾਸ ਜੇਲ੍ਹਾਂ ਵਿੱਚ ਸ਼ਰਾਬ ਦਾ ਪਤਾ ਲਗਾ/ਫੜੀ ਗਈ।**

*1733. (ਸੀ.ਯੂ.) ਸਰਦਾਰ ਦਲੀਪ ਸਿੰਘ ਪਾਂਧੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਕਾਂਗਰਸ (ਆਈ) ਵਰਕਰਾਂ ਦੀ ਹਾਲ ਹੀ ਦੀ ਐਜੀਟੇਸ਼ਨ ਦੇ ਦੌਰਾਨ ਕਝ ਸਮਾਇਤ ਅਧੀਨ/ਦੋਸ਼ੀ ਪਾਏ ਕਾਂਗਰਸ (ਆਈ) ਦੇ ਵਰਕਰਾਂ ਪਾਸੋਂ ਜੇਲ੍ਹ ਵਿੱਚ ਸ਼ਰਾਬ ਦਾ ਪਤਾ ਲੱਗਾ/ਫੜੀ ਗਈ; ਜੇਕਰ ਅਜਿਹਾ ਹੋਵੇ ਤਾਂ ਉਕਤ ਵਿਅਕਤੀ ਦਾ ਜੇਲ੍ਹ ਵਾਰ ਵੇਰਵਾ ਕੀ ਕੀ ਹੈ ਅਤੇ ਉਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਰਕਾਰ ਨੂੰ ਪ੍ਰਾਪਤ ਹੋਈ ਸੂਚਨਾ ਅਨੁਸਾਰ, ਹਾਲ ਹੀ ਦੀ ਐਜੀਟੇਸ਼ਨ ਦੌਰਾਨ, ਗ੍ਰਿਫਤਾਰ ਕੀਤੇ, 8 ਹਵਾਲਾਤੀ, ਜੋ ਕਾਂਗਰਸ (ਆਈ) ਵਰਕਰਜ਼ ਦੱਸੇ ਜਾਂਦੇ ਹਨ, ਪਾਸੋਂ ਜੇਲ੍ਹ ਵਿੱਚ ਸ਼ਰਾਬ ਦਾ ਪਤਾ ਲੱਗਾ ਸੀ/ਫੜੀ ਗਈ ਸੀ। ਵੇਰਵਾ ਨਾਲ ਨੱਥੀ ਸਟੇਟਮੈਂਟ ਵਿੱਚ ਦਿੱਤਾ ਹੈ।

[ਮੁੱਖ ਮੰਤਰੀ]

ਕਾਂਗਰਸ (ਆਈ) ਵਰਕਰਜ਼, ਜਿਨ੍ਹਾਂ ਪਾਸ ਜੇਲ੍ਹਾਂ ਵਿਚ ਸ਼ਰਾਬ ਦਾ ਪਤਾ ਲਗਾ/ਫੜੀ ਗਈ, ਦੀ ਸੂਚੀ

| ਕ੍ਰਮ ਨੰ: | ਦੋਸ਼ੀ ਦਾ ਨਾਮ ਅਤੇ ਵਲਦੀਅਤ | ਜੇਲ੍ਹ ਜੁਰਮ ਦੀ ਵਿਆਖਿਆ | ਦਿੱਤੀ ਸਜ਼ਾ |
|---|---|---|---|
| | ਕੇਂਦਰੀ ਜੇਲ੍ਹ, ਪਟਿਆਲਾ | | |
| 1 | ਹਵਾਲਾਤੀ ਰਜਿੰਦਰ ਪਰਸ਼ਾਦ, ਪੁੱਤਰ ਐਚ. ਆਰ. ਸ਼ਰਮਾ | ਮੁਲਾਕਾਤ ਸਮੇਂ ਵਿਸਕੀ ਸ਼ਰਾਬ ਦੀ 1/2 ਬੋਤਲ ਜੇਲ੍ਹ ਅੰਦਰ ਸਮਗਲ ਕਰਨ ਦੀ ਕੋਸ਼ਿਸ਼ ਕੀਤੀ | ਜੁਰਮ ਨੂੰ ਮੰਨਦਾ ਹੈ ਪਹਿਲਾਂ ਜੇਲ੍ਹ ਜੁਰਮ ਵਜੋਂ ਇਕ ਹਫ਼ਤੇ ਲਈ ਮੁਲਾਕਾਤ ਰੋਕੀ ਗਈ। ਸ਼ਰਾਬ ਦੀ ਬੋਤਲ ਤੋੜ ਦਿੱਤੀ ਗਈ। |
| 2 | ਹਵਾਲਾਤੀ ਰਮੇਸ਼ ਕੁਮਾਰ, ਪੁੱਤਰ ਸਤ ਪਾਲ ... | ਮੁਲਾਕਾਤ ਸਮੇਂ ਪੀਟਰ ਸਕਾਟ ਵਿਸਕੀ ਦੀ 1/2 ਬੋਤਲ ਜੇਲ੍ਹ ਅੰਦਰ ਸਮਗਲ ਕਰਨ ਦੀ ਕੋਸ਼ਿਸ਼ ਕੀਤੀ | ਉਹੀ |
| 3 | ਹਵਾਲਾਤੀ ਵੇਦ ਪ੍ਰਕਾਸ਼, ਪੁੱਤਰ ਰਾਮ ਲਾਲ ... | ਮੁਲਾਕਾਤ ਸਮੇਂ ਬਲੀਊ ਬੁਲ ਵਿਸਕੀ ਦੀ 1/2 ਬੋਤਲ ਸਮਗਲ ਕਰਨ ਦੀ ਕੋਸ਼ਿਸ਼ ਕੀਤੀ। | ਉਹੀ |
| 4 | ਹਵਾਲਾਤੀ ਅਜੀਤ ਸਿੰਘ, ਪੁੱਤਰ ਗੁਰਦਾਸ ਸਿੰਘ ... | ਕੋਰਟ ਤੋਂ ਵਾਪਸ ਆਉਣ ਸਮੇਂ ਇਕ ਬੋਤਲ ਸ਼ਰਾਬ ਜੇਲ੍ਹ ਅੰਦਰ ਲੈ ਜਾਣ ਦੀ ਕੋਸ਼ਿਸ਼ ਕੀਤੀ | 15 ਦਿਨਾਂ ਲਈ ਮੁਲਾਕਾਤ ਰੋਕੀ ਗਈ ਸ਼ਰਾਬ ਦੀ ਬੋਤਲ ਤੋੜ ਦਿੱਤੀ ਗਈ। |
| 5 | ਹਵਾਲਾਤੀ ਕਸ਼ਮੀਰ ਸਿੰਘ, ਪੁੱਤਰ ਮਹਿਲ ਸਿੰਘ ... | ਕੋਰਟ ਤੋਂ ਵਾਪਸ ਆਉਣ ਸਮੇਂ 3/4 ਹਿੱਸਾ ਬੋਤਲ ਸ਼ਰਾਬ ਜੇਲ੍ਹ ਅੰਦਰ ਲੈ ਜਾਣ ਦੀ ਕੋਸ਼ਿਸ਼ ਕੀਤੀ | ਉਹੀ |

ਜ਼ਿਲ੍ਹਾ ਜੇਲ ਗੁਰਦਾਸਪੁਰ

| | | | |
|---|---|---|---|
| 6 | ਰਘਬੀਰ ਸਿੰਘ, ਪੁੱਤਰ ਬਾਲੂ ਰਾਮ | ਮੁਲਾਕਾਤ ਸਮੇਂ ਇਕ ਬੋਤਲ ਸ਼ਰਾਬ ਜੇਲ੍ਹ ਅੰਦਰ ਸਮਗਲ ਕਰਨ ਦੀ ਕੋਸ਼ਿਸ਼ ਕੀਤੀ | ਇਕ ਮਹੀਨੇ ਲਈ ਮੁਲਾਕਾਤ ਰੋਕ ਦਿੱਤੀ ਗਈ। |
| 7 | ਮਦਨ ਗੋਪਾਲ, ਪੁੱਤਰ ਅਮਰ ਨਾਥ<br>ਸਬ ਜੇਲ੍ਹ, ਹੁਸ਼ਿਆਰਪੁਰ | ਉਹੀ | ਉਹੀ |
| 8 | ਇੰਦਰ ਕੁਮਾਰ, ਪੁੱਤਰ ਅਨਾਇਤ ਮਸੀਹ | ਇਕ ਬੋਤਲ ਦੇਸੀ ਸ਼ਰਾਬ ਜੇਲ੍ਹ ਅੰਦਰ ਲੈ ਜਾਣ ਦੀ ਕੋਸ਼ਿਸ਼ ਕੀਤੀ | ਪ੍ਰਿਜ਼ਨਜ਼ ਐਕਟ ਦੀ ਧਾਰਾ 42 ਅਧੀਨ ਕੋਰਟ ਵਿੱਚ ਮੁਕੱਦਮਾ ਦਰਜ਼ ਕਰਵਾਇਆ ਗਿਆ। |

**Memorandum Regarding Corruption/Malpractices over Anandpur Sahib Hydel Project.**

***1742 (C.U.) (1) Shri Om Parkash Gnpta**
**(2.) Comrade Satya Pal Dang** } :Will the Chief Minister be pleased to state —

(a) Whether in the month of October, 1978, any employee or citizen of Nangal Township submitted any memorandum to the Vigilance Officer, P.W.D., I.B., Punjab, Bhakra Main Line Canal Colony, Patiala, regarding corruption/malpractices over Anandpur Sahib Hydel project ; if so, the details thereof ;

(b) whether the allegations levelled in the said memorandum have been enquired into; if so, with what results ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਅਕਤੂਬਰ, 1978 ਵਿਚ ਇਕ ਸ਼ਿਕਾਇਤ ਸ੍ਰੀ ਪ੍ਰੇਮ ਸਾਗਰ, ਉਪ ਮੰਡਲ ਕਲਰਕ ਨੰਗਲ ਟਾਊਨਸ਼ਿਪ ਵੱਲੋਂ ਆਈ ਸੀ। ਇਹ ਸ਼ਿਕਾਇਤ ਅਨੰਦਪੁਰ ਸਾਹਿਬ ਹਾਈਡਲ ਪ੍ਰਾਜੈਕਟ ਵਿਚ ਭਿਰਸ਼ਟਾਚਾਰ/ਹੇਰਾਫੇਰੀ ਬਾਰੇ ਹੇਠ ਲਿਖੇ ਅਨੁਸਾਰ ਹੈ:—

1. ਮਸ਼ੀਨਰੀ, ਅਰਥਾਤ ਡੋਜ਼ਰ, ਸ਼ਾਵਲ ਅਤੇ ਡੰਪਰ ਆਦਿ ਦੇ ਪੁਰਜ਼ਿਆਂ ਦੀ ਹੇਰਾ ਫੇਰੀ।

2. ਸਟੋਰਾਂ ਵਿਚ ਲੋਹਾ, ਕਾਰਬਨ ਲੋਹਾ ਅਤੇ ਪੁਰਾਣੇ ਪੁਰਜ਼ਿਆਂ ਆਦਿ ਦੀ ਹੇਰਾ ਫੇਰੀ।

3. ਸਥਾਨਿਕ ਖਰੀਦਾਂ ਅਤੇ ਨਾ ਮੰਜ਼ੂਰ ਸ਼ੁਦਾ ਫਰਮਾਂ ਨੂੰ ਝੂਠੇ ਬਿਲਾਂ ਦੀ ਅਦਾਇਗੀ,।

4. ਕੁੱਝ ਹੋਰ ਪ੍ਰਬੰਧਕੀ ਮਾਮਲੇ ।

(ਅ) ਸ਼ਕਾਇਤ ਵਿਚ ਦਿਤੇ ਦੂਸ਼ਣ ਅਜੇ ਪੜਤਾਲ ਅਧੀਨ ਹਨ ।

---

**Representations regarding harassment to the Small Land Owners under Indian Forest Act, 1927**

***1750 (CU) (1) Shri Om Parkash Gupta**
**(2) Comrade Satya Pal Dang** } : Will the Minister for Agriculture and Forests be pleased to state —

(a) the number of representations received by the Government since the present Ministry assumed office regarding serious harassment caused to the small land owners and the other poor by the application of clauses IV and V of the Indian Forest Act, 1927 especially Kandi areas in the State ;

(b) the action, if any, taken in this connection ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਭਾਰਤੀ ਵਣ ਐਕਟ 1927 ਦੀ ਕੋਈ ਧਾਰਾ 4 ਜਾਂ 5 ਨਹੀਂ ਹੈ, ਇਸ ਲਈ ਇਨ੍ਹਾਂ ਧਾਰਾਵਾਂ ਤੇ ਲਾਗੂ ਕਰਨ ਨਾਲ ਛੋਟੇ ਜ਼ਮੀਨ ਮਾਲਕਾਂ ਅਤੇ ਹੋਰ ਗਰੀਬਾਂ ਨੂੰ ਤੰਗ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਅ) ਭਾਗ (ੳ) ਦੇ ਉਪਰੋਕਤ ਜਵਾਬ ਅਨੁਸਾਰ ਸਵਾਲ ਪੈਦਾ ਨਹੀਂ ਹੁੰਦਾ।

---

**ਪਿੰਡ ਭੂੰਗਰਨੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਭੂਮੀ ਮਾਲਕਾਂ ਦੁਆਰਾ ਦਾਇਰ ਕੀਤੀਆਂ ਗਈਆਂ ਅਪੀਲਾਂ।**

*1754 (ਸੀ.ਯੂ.) **ਡਾਕਟਰ ਸਾਧੂ ਰਾਮ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿੰਡ ਭੂੰਗਰਨੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਭੂਮੀ ਮਾਲਕਾਂ ਦੁਆਰਾ ਪੂਰਬੀ ਪੰਜਾਬ ਜੋਤਾਂ (ਚੱਕਬੰਦੀ ਅਤੇ ਟੁਕੜੇ ਟੁਕੜੇ ਹੋਣ ਤੇ ਰੋਕ) ਐਕਟ, 1948 ਦੀ ਧਾਰਾ 44 ਦੇ ਅਧੀਨ ਕੋਈ ਅਪੀਲਾਂ ਦਾਇਰ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕਿਸ ਸਾਲ ਵਿਚ;

(ਅ) ਕੀ ਭਾਗ (ੳ) ਵਿਚ ਵਰਣਿਤ ਅਪੀਲਾਂ ਵਿਚ ਕਿਸੇ ਅਪੀਲ ਸਬੰਧੀ ਕੋਈ ਫੈਸਲਾ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ;

(ੲ) ਪੈਂਡਿੰਗ ਅਪੀਲਾਂ ਦਾ ਫੈਸਲਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ (ਮਾਲ ਤੇ ਪੁਨਰਵਾਸ ਮੰਤਰੀ):** (ੳ) ਪੂਰਬੀ ਪੰਜਾਬ ਜੋਤਾਂ (ਚੱਕਬੰਦੀ ਅਤੇ ਟੁਕੜੇ ਟੁਕੜੇ ਹੋਣ ਤੇ ਰੋਕ) ਐਕਟ, 1948 ਦੀ ਧਾਰਾ 44 ਵਿਚ ਅਪੀਲ ਆਦਿ ਦਾਇਰ ਕਰਨ ਦੀ ਕੋਈ ਵਿਵਸਥਾ ਨਹੀਂ ਹੈ, ਇਸ ਲਈ ਪਿੰਡ ਭੂੰਗਰਨੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਭੂਮੀ ਦੇ ਮਾਲਕਾਂ ਵੱਲੋਂ ਇਸ ਧਾਰਾ ਅਧੀਨ ਕੋਈ ਅਪੀਲ ਦਾਇਰ ਨਹੀਂ ਕੀਤੀ ਗਈ ਹੈ।

(ਅ) ਅਤੇ (ੲ) ਉਪਰੋਕਤ 'ੳ' ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ।

---

**Refixation of Minimum Wages for Industrial Labourers in the State**

*1755 (CU) **Shri Om Parkash Gupta :** Will the Minister of State for Labour and Employment be pleased to state—

(a) the details of recently refixed minimum wages of industrial Labour together with the names of trades to which the same are applicable and from what date/dates;

(b) the number of industrial units which have adopted the revised minimum wages in the State and the steps taken for enforcing the new minimum wages in the remaining units ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ):** (ੳ) ਮਿਤੀ 1 ਜਨਵਰੀ, 1979 ਤੋਂ 21 ਰੋਜ਼ਗਾਰਾਂ ਵਿਚ ਘਟੋ ਘਟ ਉਜਰਤਾਂ ਦੀਆਂ ਦਰਾਂ ਦੀ ਸੋਧਾਈ ਅਤੇ 10 ਰੋਜ਼ਗਾਰਾਂ ਵਿਚ ਪਹਿਲੀ ਵੇਰ ਇਹ ਦਰਾਂ ਨਿਸ਼ਚਿਤ ਕੀਤਆਂ ਗਈਆਂ ਹਨ। ਜਿਨ੍ਹਾਂ ਰੋਜ਼ਗਾਰਾਂ ਦੀ ਸੂਚੀ ਅਨੈਕਸਚਰ "ਏ" ਵਿਚ ਦਿਤੀ ਹੈ।

(ਅ) ਰਾਜ ਵਿੱਚ ਜਿਨ੍ਹਾਂ ਉਦਯੋਗਿਕ ਯੂਨਿਟਾਂ ਨੇ ਇਹ ਦਰ ਲਾਗੂ ਕਰ ਦਿਤੇ ਹਨ, ਉਨ੍ਹਾਂ ਦੀ ਗਿਣਤੀ ਦੇਣੀ ਸੰਭਵ ਨਹੀਂ ਹੈ, ਕਿਉਂਕਿ ਵਿਭਾਗ ਪਾਸ ਨਾ ਤਾਂ ਐਸੀ ਕੋਈ ਸੂਚਨਾ ਉਪਲਭਧ ਹੈ ਅਤੇ ਨਾ ਹੀ ਇਕੱਤਰ ਕਰਨੀ ਸੰਭਵ ਹੈ। ਵਾਸਤਵ ਵਿਚ ਉਨ੍ਹਾਂ ਸਮੂਹ ਰੋਜ਼ਗਾਰਾਂ ਤੋਂ ਜਿਨ੍ਹਾਂ ਵਿਚ ਦਰਾਂ ਸੋਧੀਆਂ/ਨਿਸ਼ਚਿਤ ਕੀਤੀਆਂ ਗਈਆਂ ਹਨ, ਇਨ੍ਹਾਂ ਦਰਾਂ ਨੂੰ ਲਾਗੂ ਕਰਨ ਦੀ ਆਸ ਕੀਤੀ ਜਾਂਦੀ ਹੈ। ਇੰਸਪੈਕਟੋਰੇਟ ਸਟਾਫ ਨੇ ਇਨ੍ਹਾਂ ਦਰਾਂ ਨੂੰ ਸਖਤੀ ਨਾਲ ਲਾਗੂ ਕਰਨ ਦੀ ਹਦਾਇਤਾਂ ਕੀਤੀਆਂ ਜਾ ਚੁਕੀਆਂ ਹਨ।

## ANNEXURE 'A'

**Employments where wages revised**

1. Employment in Rice Mills, Flour Mills and Dall Mills.
2. Employment in Oil Mills.
3. Employment in Tannery and Leather Manufactory.
4. Employment in Public Motor Transport.
5. Employment in Agriculture.
6. Employment in Foundry with or without attached machine shops.
7. Empolyment in Private Presses.
8. Employment in Agriculture implements, Machine Tools and General Engineering including Cycle and Electric Goods Industry.
9. Employment in Scientific Industry.
10. Employment in Textile Industry.
11. Employment in Cinema Industry.
12. Employment in Contractors Establishments of the Forest Department.
13. Employment in Ayurvedic and Unani Pharmacies.
14. Employment in Ferrous :—

(i) metal rolling and re-rolling industry and non-ferrous Metal rolling and re-rolling industry.

(ii) Brass, Copper and Alluminium utencils making industry.

15. Employment in Cotton Ginning and Pressing Industry.
16. Saw Mills and Timber Trade
17. Employment in Electroplating by using Salts or Chromium nickles or any other compound and the connected buffing and Polishing Industry.
18. Employment in the following categories of Shops and Commercial Establishments :

(i) Grocers, Karyana Merchants and grain dealers.

(ii) General merchants and cloth merchants.

(iii) Commission agents/bankers.

(iv) Furniture dealers/manufacturers.

(v) Hotels, Restaurants, Tea Stalls and Halwais.

19. Employment in Rubber Industry.
20. Employment in Brick Kiln Industry.
21. Employment in Sports Goods Industry.

2. **Employments where wages have been fixed for first time :**

1. Employment in Automobile repair Shops and Service Stations (Not attached with any public motor Transport Company).
2. Employment in Milk Processing and Milk Products manufacturing Establishments excluding halwai shops.

3. Employment in Ice Factories and Cold Storages.
4. Employment in Bakeries including Biscuit making Establishments.
5. Employment in Soap making and Silicate Manufacturing Establishments.
6. Employment in Vegetable Ghee manufacturing and Vegetable Oil Refining Establishments.
7. Employment in Petroleum Supply Stations.
8. Employment in Motor Body Buildirs.
9. Employment in Surgical and Clinical Instruments making Industry.
10. Employment in Cement Pipe Making Industry.

---

**Supply of Saria to Industrial Units by the Punjab State Small Industries Corporation**

***1757 (CU) Shri Romesh Chander :** Will the Minister for Industries be pleased to state—

(a) the total quantity of 'Saria' supplied by the Punjab State Small Industries Corporation to the Industrial units in the State during the last six months ending 31st March, 1979 ;

(b) the total number of Industrial units in the State whose capacity has been assessed by the Department of Industries but have not received any allotment of Saria from the said Corporation during the above period ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ): (ੳ) 5,411 ਮੀ: ਟਨ ।

(ਅ) ਸਰੀਏ ਸਮੇਤ ਲੋਹੇ ਅਤੇ ਸਟੀਲ ਦੀ ਸਪਲਾਈ ਕਾਰਪੋਰੇਸ਼ਨ ਵੱਲੋਂ ਕੇਵਲ ਉਨ੍ਹਾਂ ਯੂਨਿਟਾਂ ਨੂੰ, ਉਨ੍ਹਾਂ ਦੀ ਅਸੈਸਡ ਕਪੈਸਿਟੀ ਅਨੁਸਾਰ 'ਪਹਿਲੇ ਆਉ-ਪਹਿਲਾਂ ਪਾਉ" ਦੇ ਆਧਾਰ ਤੇ ਕੀਤੀ ਜਾਂਦੀ ਹੈ, ਜਿਨ੍ਹਾਂ ਆਪਣੀ ਮੰਗ ਕਾਰਪੋਰੇਸ਼ਨ ਪਾਸ ਬੁਕ ਕਰਾਈ ਹੁੰਦੀ ਹੈ। ਕਾਰਪੋਰੇਸ਼ਨ ਪਾਸ 1374 ਰਜਿਸਟਰਡ ਯੂਨਿਟਾਂ ਵਿਚੋਂ 679 ਯੂਨਿਟਾਂ ਨੂੰ ਸਰੀਆ ਨਹੀਂ ਦਿਤਾ ਜਾ ਸਕਿਆ।

---

## APPENDIX—I

to

Annexure to Debate dated 2nd May, 1979

Vol. I—No. 24

**Unstarred Questions converted as such from being Starred Question and Answers. From the list dated 2nd May, 1979 (A.S.)**

**919 (C.U.) Camrade Satya Pal Dang** : Will the Chief Minister be pleased to state :—

(a) whether in the month of October or November, 1978 any Legislator wrote to him alleging serious irregularities committed by Thein Dam Authorities in the Selection/Appointment of over 50 Clerks cum Typist if so, the details thereof ;

(b) whether any enquiry was ordered into the said allegations if so, who conducted it and the details of enquiry ?

**ਸਰਦਾਰ ਦਰਬਾਰਾ ਸਿੰਘ** : (ੳ) ਹਾਂ ਜੀ ।

(ਅ) ਨਿਗਰਾਨ ਇੰਜੀਨੀਅਰ, ਥੀਨ ਡੈਮ ਮਕੈਨੀਕਲ ਸਰਕਲ ਟਾਊਨਸ਼ਿਪ, ਪਠਾਨਕੋਟ, ਜਿਹੜਾ ਚੋਣ ਕਮੇਟੀ ਦਾ ਚੇਅਰਮੈਨ ਸੀ, ਦੀ ਟਿੱਪਣੀ ਮੰਗੀ ਗਈ ਸੀ । ਜ਼ਾਹਿਰਾ ਤੌਰ ਤੇ ਕੋਈ ਕੇਸ ਨਹੀਂ ਸੀ ਬਣਦਾ । ਕੋਈ ਉਪਚਾਰਕ ਜਾਂਚ ਪੜਤਾਲ ਨਹੀਂ ਕਰਵਾਈ ਗਈ ਸੀ ਤੇ ਕੇਸ ਫਾਈਲ ਕਰ ਦਿੱਤਾ ਗਿਆ ਸੀ । ਜਿਸ ਵਿਧਾਇਕ ਨੇ ਦੋਸ਼ ਲਗਾਇਆ ਸੀ, ਉਨ੍ਹਾਂ ਨੂੰ ਇਸ ਸਬੰਧੀ ਜਾਣਕਾਰੀ ਦੇ ਦਿੱਤੀ ਗਈ ਸੀ ।

(Received on 25-2-1981)

---

## LOSS INCURRED BY PUNSUP FROM APRIL, 1978 to DECEMBER, 1978

**924(C.U.) Shri Manmohan Kalia** : Will the Minister for Food and Supplies be pleased to state :—

(a) the total loss incurred by PUNSP (The Punjab State Civil Supplies Corporation) from April, 1978 to December, 1978;

(b) the total number of shops, district-wise, working directly under the PUNSUP :

(c) the total number of Co-operative Societies, district-wise which have been allotted to PUNSUP depots since the inception of the Corporation ?

ਸਰਦਾਰ ਦਰਬਾਰਾ ਸਿੰਘ (ਮੁੱਖ ਮੰਤਰੀ) : (ੳ) ਪ੍ਰੋਵੀਜ਼ਨਲ ਬੈਲੇਂਸਸ਼ੀਟ ਦੇ ਅਨੁਸਾਰ 2.08 ਕਰੋੜ ਰੁਪਏ 1977 ਦੀ ਫ਼ਸਲ ਦੇ ਕਣਕ ਸਟਾਕ ਤੇ ਲੱਗੀ ਕੁਆਲਟੀ-ਕੱਟ ਦੇ ਕਾਰਨ 1.25 ਕਰੋੜ ਦੇ ਹੋਰ ਨੁਕਸਾਨ ਦੀ ਸੰਭਾਵਨਾ ਹੈ ।

(ਅ) 341.

| | | |
|---|---|---|
| ਅੰਮ੍ਰਿਤਸਰ | = | 46 |
| ਬਠਿੰਡਾ | = | 22 |
| ਫ਼ਰੀਦਕੋਟ | = | 28 |
| ਫ਼ਿਰੋਜ਼ਪੁਰ | = | 24 |
| ਗੁਰਦਾਸਪੁਰ | = | 19 |
| ਹੁਸ਼ਿਆਰਪੁਰ | = | 23 |
| ਜਲੰਧਰ | = | 47 |
| ਕਪੂਰਥਲਾ | = | 16 |
| ਲੁਧਿਆਣਾ | = | 33 |
| ਪਟਿਆਲਾ | = | 34 |
| ਰੋਪੜ | = | 24 |
| ਸੰਗਰੂਰ | = | 25 |

(Received on 29-2-1981)

(ੲ) ਕੋਈ ਨਹੀਂ ।

ਗੌਰਮਿੰਟ ਹਾਈ ਸਕੂਲ, ਮੰਡੀ ਫੂਲ, ਜ਼ਿਲ੍ਹਾ ਬਠਿੰਡਾ ਦੇ ਚੌਗਿਰਦੇ ਦੀ ਦੀਵਾਰ ਦਾ ਗਿਰਾਇਆ ਜਾਣਾ ।

*1137. (ਸੀ.ਯੂ.) ਮਾਸਟਰ ਬਾਬੂ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਗੌਰਮਿੰਟ ਹਾਈ ਸਕੂਲ, ਮੰਡੀ ਫੂਲ, ਜ਼ਿਲ੍ਹਾ ਬਠਿੰਡਾ, ਦੀਆਂ ਗਰਾਊਂਡਾਂ ਦੇ ਚੌਗਿਰਦੇ ਦੀਆਂ ਦੀਵਾਰਾਂ ਢਾਹ ਦਿੱਤੀਆਂ ਹਨ ਅਤੇ ਸਕੂਲ ਦੀਆਂ ਗਰਾਊਂਡਾਂ ਦੀ ਸਰਕਾਰੀ ਜ਼ਮੀਨ ਉਤੇ ਲੋਕਾਂ ਨੇ ਨਾਜਾਇਜ਼ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ ਹੈ । ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਨੇ ਚੌਗਿਰਦੇ ਦੀਆਂ ਦੀਵਾਰਾਂ ਉਸਾਰਨ ਅਤੇ ਨਾਜਾਇਜ਼ ਕਬਜ਼ਾ ਹਟਾਉਣ ਲਈ ਕੀ ਕਾਰਵਾਈ ਕੀਤੀ ਹੈ ?

ਸਰਦਾਰ ਹਰਚਰਨ ਸਿੰਘ ਅਜਨਾਲਾ (ਸਿੱਖਿਆ ਮੰਤਰੀ) ; ਨਹੀਂ ਜੀ ।

(Received on 3-2-1981)

## FREE PLOTS TO THE MEMBERS OF SCHEDULED CASTES TRIBES/BACKWARD CLASSES IN THE CITIES.

*1641 (C.U.) **Sardar Dalip Singh Pandhi** : Will the Minister for Public Works be pleased to State the names of the members of Scheduled Castes/Backward Classes/Scheduled Tribes who have been given free plots in the cities during 1978-79 and the time by which others if any, will be given such plots ?

**Doctor Kewal Krishan** : The names of the members of Scheduled Castes (600) are given in the statement at Annexure 'A'. The others will be allotted plots in the coming years.

## ANNEXTURE 'A'

Name of the Members of Scheduled Castes, who have been given free plots during 1978-79.

| Sr. No. | Name | Sr. No. | Name |
|---|---|---|---|
| | *Sarvshri—* | | *Sarvshri—* |
| 1. | Swaran Lal | 33. | Balbir Kumar |
| 2. | Jeet Singh | 34. | Jagir Singh |
| 3. | Harbans Lal | 35. | Kharaiti Lal |
| 4. | Surinder Singh | 36. | Gopal Dass |
| 5. | Smt. Parwati | 37. | Ram Narayan |
| 6. | Smt. Nirmala | 38. | Raghbir Singh |
| 7. | Amar Nath | 39. | Smt. Lakshmi Devi |
| 8. | Ram Niwas | 40. | Mohinder Pal |
| 9. | Narata Ram | 41. | Joginder Singh |
| 10. | Bilhar Singh | 42. | Bal Krishan |
| 11. | Sohan Singh | 43. | Gurdip Ram |
| 12. | Narata Ram | 44. | Bahadur Singh |
| 13. | Ram Adhar | 45. | Harbans Lal |
| 14. | Gurcharan Singh | 46. | Mai Lal |
| 15. | Makhan Lal | 47. | Padam Singh |
| 16. | Devi Chand | 48. | Rameshwar |
| 17. | Sohan Lal | 49. | Nidya Ram |
| 18. | Babu Ram | 50. | Chuni Lal |
| 19. | Smt. Daya Wanti | 51. | Karam Singh |
| 20. | Smt. Nathe | 52. | Nand Lal |
| 21. | Raj Kumar | 53. | Mangeja |
| 22. | Kanshi Ram | 54. | Balbir Kumar |
| 23. | Tek Chand | 55. | Arjan Singh |
| 24. | Baldev Singh | 56. | Bhagat Singh |
| 25. | Balbir Singh | 57. | Smt. Parwati |
| 26. | Hari Ram | 58. | Harbhajan Singh |
| 27. | Sudesh | 59. | Gursagar |
| 28. | Gurmail Singh | 60. | Kishan Kumar |
| 29. | Basant Lal | 61. | Amar Nath |
| 30. | Badri Parshad | 62. | Sajjan Singh |
| 31. | Ajit Singh | 63. | Ghamand Singh |
| 32. | Om Parkash | | |

| Sr. No. | Name |
|---|---|
| | *Sarvshri*— |
| 64. | Nirmal Kumar |
| 65. | Lachau Ram |
| 66. | Sat Pal |
| 67. | Sardar Singh |
| 68. | Babu Ram |
| 69. | Naranjan Singh |
| 70. | Chetu Parkash |
| 71. | Tirath Singh |
| 72. | Smt. Santosh |
| 73. | Mangal |
| 74. | Paramjit Singh |
| 75. | Charan Singh |
| 76. | Darshan Lal |
| 77. | Smt. Guddi Bai |
| 78. | Bharat |
| 79. | Simro |
| 80. | Mohinder Singh |
| 81. | Lal Singh |
| 82. | Sohan Lal |
| 83. | Jeet Singh |
| 84. | Om Parkash |
| 85. | Khushi Ram |
| 86. | Piara Ram |
| 87. | Gurmail Singh |
| 88. | Bias Devi |
| 89. | Mohinder Singh |
| 90. | Smt. Krishna Devi |
| 91. | Mohinder Singh |
| 92. | Rattan Singh |
| 93. | Bachan Singh |
| 94. | Madan Lal |
| 95. | Pala Singh |
| 06- | Ram Murti |
| 97. | Matru |
| 98. | Jeet Lal |

| Sr. No. | Name |
|---|---|
| | *Sarvshri*— |
| 99. | Gainda Ram |
| 100. | Chuni Lal |
| 101. | Bakshi Ram |
| 102. | Chhaju Ram |
| 103. | Ishar Dass |
| 104. | Rasila Ram |
| 105. | Jagdish Mitter |
| 106. | Bhajan Kaur |
| 107. | Bilawar Chand |
| 108. | Sheela Ram |
| 109. | Milkhi Ram |
| 110. | Jarnail Singh |
| 111. | Ramesh Chander |
| 112. | Satish Kumar |
| 113. | Harbans Lal |
| 114. | Joginder Singh |
| 115. | Punna |
| 116. | Duli Chand |
| 117. | Balwant Rai |
| 118. | Dilwar Singh |
| 119. | Ram Singh |
| 120. | Prem Lal |
| 121. | Dilwara Singh |
| 122. | Puran Chand |
| 123. | Jaggu |
| 124. | Sant Ram |
| 125. | Ashok Kumar |
| 126. | Avtar Singh |
| 127. | Amarjit Singh |
| 128. | Jagga |
| 129. | Naib Singh |
| 130. | Raj Kumar |
| 131. | Darshan Singh |
| 132. | Kamal Kumar |
| 133. | Piara Singh |

| Sr. No. | Name | Sr. No. | Name |
|---|---|---|---|
| | *Sarvshri—* | | *Sarvshri—* |
| 134. | Harbhajan Singh | 169. | Romesh |
| 135. | Nandoo Ram | 170. | Jeet Singh |
| 136. | Jeet Ram | 171. | Badlu Ram |
| 137. | Smt. Sukh Dai | 172. | Manohar Singh |
| 138. | Krishan Lal | 173. | Karam Chand |
| 139. | Jagir Singh | 174. | Meena Kumari |
| 140. | Jagir Kaur | 175. | Gaush Ram |
| 141. | Kartar Chand | 176. | Chandu |
| 142. | Bhag Ram | 177. | Karnail Singh |
| 143. | Prem | 178. | Brij Paul |
| 144. | Sardara Singh | 179. | Ghrau |
| 145. | Wakil | 180. | Smt. Materi |
| 146. | Sussa Ram | 181. | Nachhattar Singh |
| 147, | Teja Singh | 182. | Kuldip Singh |
| 148. | Darshan Singh | 183. | Amrik Singh |
| 149. | Arjan Singh | 184. | Smt. Mohinder Kaur |
| 150. | Rishalo | 185. | Bhagwan Dass |
| 151. | Sham Lal | 186. | Jagjit Singh |
| 152. | Sukhdev Singh | 187. | Girdhari Lal |
| 153. | Babu Singh | 188. | Jagtar Singh |
| 154. | Bachan Singh | 189. | Gurnam |
| 155. | Jeet Singh | 190. | Gian Chand |
| 156. | Pritpal Singh | 191. | Kali Ram |
| 157. | Gulzar Singh | 192. | Chhindei Pal Singh |
| 158. | Girdhari Lal | 193. | Jagir Kaur |
| 159. | Nath Ram | 194. | Fakkar |
| 160. | Prem Singh | 195. | Smt. Kirpal Kaur |
| 161. | Bhagwana Singh | 196. | Rajinder Pal |
| 162. | Sohan Lal | 197. | Smt. Sheela |
| 163. | Smt. Dhani | 198. | Pyara Lal |
| 164. | Lachhu | 199. | Amar Singh |
| 165. | Lachhma Ram | 200. | Sawarn Singh |
| 166. | Ved Parkash | 201. | Gurmail Singh |
| 167. | Babu Ram | 202. | Nand Singh |
| 168. | Hans Raj | 203. | Satpal Singh |

| Sr. No. | Name |
|---|---|
| | *Sarvshri—* |
| 204. | Nirmal Pal |
| 205. | Bakhshish Singh |
| 206. | Dharambir |
| 207. | Gurdial Singh |
| 208. | Battan Chand |
| 209. | Om Parkash |
| 210. | Harnam |
| 211. | Smt. Kamlesh Kumari |
| 212. | Partapi |
| 213. | Krishan |
| 214. | Ajaib Singh |
| 215. | Chaman Lal |
| 216. | Manjit Kaur |
| 217. | Babu Ram |
| 218. | Shibbu Ram |
| 219. | Jeeru Ram |
| 220. | Puare Lal |
| 221. | Bakhshi Ram |
| 222. | Kamal Kumar |
| 223. | Lachhman Dass |
| 224. | Karam Chand |
| 225. | Chautha Ram |
| 226. | Om Parkash |
| 227. | Charan Dass |
| 228. | Jagdish |
| 229. | Ganga Ram |
| 230. | Om Parkash |
| 231. | Jeet Ram |
| 232. | Buta Ram |
| 233. | Suresh Kumar |
| 234. | Shardha Ram |
| 235. | Mangat Ram |
| 236. | Piare Lal |
| 237. | Om Parkash |
| 238. | Puro Devi |
| | *Sarvshri—* |
| 239. | Durga Parshad |
| 240. | Ajit Kumar |
| 241. | Billu Ram |
| 242. | Sher Singh |
| 243. | Parshotam Lal |
| 244. | Rajinder Kumar |
| 245. | Partap Singh |
| 246. | Prem Singh |
| 247. | Amrik Singh |
| 248. | Sarwan Kumar |
| 249. | Darshan Singh |
| 250. | Kartar Singh |
| 251. | Madan Lal |
| 252. | Ram Lal |
| 253. | Bhupinder Singh |
| 254. | Om Parkash |
| 555. | Om Parkash |
| 256. | Dyal |
| 257. | Gurmej Kaur |
| 258. | Sohan Lal |
| 259. | Harjant Singh |
| 260. | Shingara Ram |
| 261. | Brij Lal |
| 262. | Gurdial Singh |
| 263. | Harbans Singh |
| 264. | Gurmat Singh |
| 265. | Phool Kumar |
| 266. | Girdev Kaur |
| 267. | Surinder Singh |
| 268. | Naina Wanti |
| 269. | Arjan Singh |
| 270. | Ram Sarup |
| 271. | Nathu Ram |
| 272. | Karnail Singh |
| 273. | Om Parkash |
| 274. | Manohar Lal |

| S. No. | Name |
|---|---|
| | *Sarvshri—* |
| 275. | Chaman Lal |
| 276. | Mohan Lal |
| 277 | Bharpur Singh |
| 278. | Raja Ram |
| 279. | Ram Lal |
| 280. | Om Parkash |
| 281. | Sahib Singh |
| 282. | Sarwan Singh |
| 283. | Balbir Kaur |
| 284. | Kushalya Rani |
| 285. | Dharam Pal |
| 286. | Buland Singh |
| 287. | Gurdass Singh |
| 288. | Shingara Singh |
| 289. | Prem Chand |
| 290. | Pardeep Kaur |
| 291. | Yash Pal |
| 292. | Gurdas Ram |
| 293. | Krishan Lal |
| 294. | Khem Chand |
| 295. | Lachhman Singh |
| 296. | Ajit Singh |
| 297. | Sham Singh |
| 298. | Hari Ram |
| 299. | Nandoo |
| 300. | Ramesh Lal |
| 301. | Ajit Singh |
| 302. | Mohan Devi |
| 303. | Hans Raj |
| 304. | Maman |
| 305. | Malkiat Rai |
| 306. | Mohinder Pal |
| 307. | Biba |
| 308. | Jeet Lal |
| 309. | Ram Piari |
| 310. | Atma Ram |

| S. No. | Name |
|---|---|
| | *Sarvshri—* |
| 311. | Surjit Kaur |
| 312. | Gurwa Ram |
| 313. | Ashok Kumar |
| 314. | Dya Ram |
| 315. | Sat Paul |
| 316. | Dharam Chand |
| 317. | Jamani |
| 318. | Babu Ram |
| 319. | Balbir Singh |
| 320. | Mehnga Ram |
| 321, | Buta Singh |
| 322. | Gauhaya Lal |
| 323. | Jiwan Lal |
| 324. | Narain Singh |
| 325. | Ramu |
| 326. | Inder Pal |
| 327. | Sain Dass |
| 328. | Gurdial Singh |
| 329. | Sant Ram |
| 330. | Avtar Singh |
| 331. | Harnam Chand |
| 332. | Nirmal Singh |
| 333. | Sardara Singh |
| 334. | Vero w/o Dass Ram |
| 335. | Punjab Singh |
| 336. | Khushi Ram |
| 337. | Om Parkash |
| 338. | Banarsi |
| 339. | Bhanwara |
| 340. | Amarjit Singh |
| 341. | Harphool Chand |
| 342. | Surjit Singh |
| 343. | Charan Singh |
| 344. | Tarsem Singh |
| 345. | Gurmail Singh |
| 346. | Bansi Ram |

| S. No. | Name |
|---|---|
| | *Sarvshri—* |
| 347. | Prabhu Ram |
| 348. | Ram Piari |
| 349. | Manjit Kaur |
| 350. | Ram Dass |
| 351. | Gurnam Kaur |
| 352. | Gurmel Singh |
| 353. | Baru Ram |
| 354. | Harbans Singh |
| 355. | Bant Ram |
| 356. | Nathu Ram |
| 357. | Sehgal Ram |
| 358. | Inder Singh |
| 359. | Swaran Singh |
| 360. | Banarsi Dass |
| 361. | Malkiat Singh |
| 362. | Dev Ram |
| 363. | Gurnam Singh |
| 364. | Krishan Lal |
| 365. | Moti Lal |
| 366. | Hans Raj |
| 367. | Nathu Ram |
| 368. | Sohan Singh |
| 369. | Suchdev Krishan |
| 370. | Parkash Chand |
| 371. | Surinder Singh |
| 372. | Swaran Singh |
| 373. | Ghanaya Lal |
| 374. | Chanu |
| 375. | Brij Lal |
| 376. | Amarjit Kaur |
| 377. | Harbans Lal |
| 378. | Mohan Singh |
| 379. | Krishan Lal |
| 380. | Santo |
| 381. | Mohinder Kaur |
| 382. | Charanjit Singh |

| S. No. | Name |
|---|---|
| | *Sarvshri—* |
| 383. | Jagdish Parshad |
| 384. | Bhag Singh |
| 385. | Kishan Lal |
| 386. | Preeto (Widow) |
| 387. | Malkiat Singh |
| 388. | Lakhbir Singh |
| 389. | Jagat Ram |
| 390. | Gulshan |
| 391. | Dalip Singh |
| 392. | Joginder Singh |
| 393. | Muni Lal |
| 394. | Harbans Singh |
| 395. | Bihari Lal |
| 396. | Kala Ram |
| 397. | Havala Ram |
| 398. | Manohar Lal |
| 399. | Raghbir Singh |
| 400. | Som Nath |
| 401. | Smt, Jeet Kaur |
| 402. | Jagdish Kumar |
| 403. | Babu Ram |
| 404. | Hausala Parshad |
| 405. | Suraj |
| 406. | Smt. Sulakhi |
| 407. | Des Raj |
| 408. | Pushpa Devi |
| 409. | Veena Kumari |
| 410. | Kartar Chand |
| 411. | Bihari Lal |
| 412. | Bimla |
| 413. | Bakshi Ram |
| 414. | Mohinder Pal |
| 415. | Shankar Dass |
| 416. | Pawan Kumar |
| 417. | Kasturi Lal |
| 418. | Amarjit |

| S. No. | Name | S. No. | Name |
|---|---|---|---|
| | *Sarvshri—* | | *Sarvshri—* |
| 419. | Bua Ditta | 454. | Som Nath |
| 420. | Smt. Rani | 455. | Amar Nath |
| 421. | Durga Dass | 456. | Krishan Lal |
| 422. | Shinder Pal | 457. | Hargopal Bhatti |
| 423. | Bakshi Ram | 458. | Rattan Lal |
| 424. | Rattan Lal | 459. | Surinder Pal |
| 425. | Surjit Kumar | 460. | Faqir Chand |
| 426. | Amar Nath | 461 | Lachhu Ram |
| 427. | Permu | 462. | Prem Nath |
| 428. | Sat Pal | 463. | Gopi Chand |
| 429. | Kapil Dev | 464. | Din Dyal |
| 430. | Arun Gill | 465. | Atma Ram |
| 431.. | Surinder Paul | 466. | Banarsi Dass |
| 432. | Smt. Gian Kaur | 467. | Ram Lal |
| 433. | Megh Raj | 468. | Sh. Lachmi |
| 434. | Madan Lal | 469. | Babar Ram |
| 435. | Lal Chand | 470. | Smt. Roop Rani |
| 436. | Banarsi Lal | 471. | Tirath Ram |
| 437. | Guran Dass | 472. | Kasturi Lal |
| 438. | Shingara Ram | 473. | Prem Kumar |
| 439. | Karam Chand | 474. | Sant Ram |
| 440, | Ashok Kumar | 475. | Rakesh Kumar |
| 441. | Smt. Vidya Devi | 476. | Ved Parkash |
| 442. | Baldev Raj | 477. | Manohar Lal |
| 443. | Joginder Kumar | 478. | Som Lal |
| 444. | Baldev Raj | 479. | Shagli Ram |
| 445. | Gopal Dass | 480. | Babu Lal |
| 446. | Panna Lal | 481. | Bachan Dass |
| 447. | Birbal | 482. | Khera Singh |
| 448- | Banta | 483. | Banta Singh |
| 449. | Sarup Lal | 484. | Rattan Lal |
| 450. | Sadhu Ram | 485. | Ashok Kumar |
| 451. | Roop Lal | 486. | Swaranjit Singh |
| 452. | Smt. Ram Rakhi | 487. | Om Parkash |
| 453. | Harbans Lal | 488. | Nasib Chand |
| | | 489. | Tarsem Lal |

| S. No. | Name | S. No. | Name |
|---|---|---|---|
| | *Sarvshri—* | | *Sarvshri—* |
| 490. | Sarwan Kumar | 526. | Harnam Singh |
| 491. | Jarnail Singh | 527. | Hari Krishan |
| 492. | Saudagar Singh | 528. | Smt. Karmi |
| 493. | Sohan Lal | 529. | Varinder Kumar |
| 494. | Sohan Lal | 530. | Tilk Raj |
| 495. | Smt. Kamla Devi | 531. | Raj Kumar |
| 496. | Sagli Ram | 532. | Smt. Satya |
| 497. | Gurdas Ram | 533, | Mohinder |
| 498. | Bhagat Ram | 534. | Jagga |
| 499. | Bholoo | 535. | Manohar |
| 500. | Surinder Kumar | 536. | Wazir |
| 501. | Madan Lal | 537. | Suraj |
| 402. | Ashok Kumar | 538. | Ram Parkash |
| 503. | Sohan Lal | 539. | Charan Dass |
| 504. | Smt. Roshan Kaur | 540. | Balvir Chander |
| 505. | Romesh Kumar | 541. | Lachhman Dass |
| 506. | Jagat Singh | 542. | Smt. Surjit |
| 607. | Mohan Lal | 543. | Jagiri Ram |
| 508. | Kamal Kumar | 544. | Ram Lal |
| 509. | Krishan Lal | 545. | Smt. Pushpa |
| 510, | Sohan Lal | 546. | Vipul Boushan |
| 511. | Harbilas | 547. | Banarsi Dass |
| 512. | Jugal Kishore | 548. | Dass Ram |
| 513. | Harnam Dass | 549. | Smt. Kamaljit |
| 514. | Hazara Ram | 550. | Ghonda Ram |
| 515. | Rakesh Kumar | 551. | Sain Dass |
| 516. | Smt. Shanti Devi | 552. | Sadhu Ram |
| 517. | Darshan Lal | 553. | Balwant Rai |
| 518. | Bhola Singh | 554. | Smt. Usha Rani |
| 519. | Bala Ram | 555. | Sardari Lal |
| 520. | Harbhajan Dass | 556. | Dass Ram |
| 521. | Rawail Dass | 557. | Swaran Singh |
| 522. | Piara Singh | 558. | Smt. Rani |
| 523- | Tarsem Eal | 559. | Balbir Singh |
| 524. | Harbans Lal | 560. | Ram Lal |
| 525. | Rakesh Kumar | 561. | Dharam Paul |

| S. No. | Name | S. No. | Name |
|---|---|---|---|
| | *Sarvshri*— | | *Sarvshri*— |
| 562. | Pakhar Singh | 582. | Raj Kumar |
| 563. | Smt. Dharam Kaur | 583. | Mansa Ram |
| 564. | Hazara Ram | 584. | Smt. Bimla |
| 565. | Bharti | 585. | Charan Dass |
| 565. | Sat Paul | 586. | Lal Chand |
| 567. | Pritam Lal | 587. | Rajinder Kumar |
| 568. | Shankar Dass | 588. | Om Parkash |
| 569. | Dina Nath | 589. | Smt. Kamal |
| 570. | Darshan Singh | 590. | Smt. Amarjit |
| 571. | Smt. Bimla | 591. | Des Raj |
| 572. | Raj Kumar | 592. | Najjar Singh |
| 573. | Parkash Chand | 593. | Harnam Chand |
| 574. | Ashok Kumar | 594. | Karalti Lal |
| 575. | Smt. Giano | 595. | Om Parkash |
| 576. | Nasib Chand | 596. | Baldev Singh |
| 577. | Smt. Krishna | 597. | Kartar Singh |
| 578. | Tulsi Ram | 598. | Smt. Rama |
| 579. | Ram Lal | 599. | Kaushlya |
| 580. | Gurdev | 600. | Hans Raj |
| 581. | Smt. Ram Piari | | |

(Received on 11-3-81)

ਅੱਪਗਰੇਡ ਹੋਏ ਸਕੂਲਾਂ ਦੇ ਹੈਡਮਾਸਟਰਾਂ/ਮਾਸਟਰਾਂ ਨੂੰ ਤਨਖਾਹਾਂ ਨਾ ਦੇਣਾ

*1666. ਸ਼੍ਰੀ ਓਮ ਪ੍ਰਕਾਸ਼ ਗੁਪਤਾ
ਕਾਮਰੇਡ ਸੱਤ ਪਾਲ ਡਾਂਗ } :ਕੀ ਮੁੱਖ ਮੰਤਰੀਕਿਰਪਾ ਕਰ ਕੇ ਦੱਸਣਗੇ ਕਿ :—

(ੳ) ਮਈ ਜਾਂ ਜੂਨ, 1978 ਦੇ ਦੌਰਾਨ ਕਿੰਨੇ ਮਿਡਲ ਸਕੂਲਾਂ ਨੂੰ ਹਾਈ ਤੱਕ ਅੱਪਗਰੇਡ ਕੀਤਾ ਗਿਆ ;

(ਅ) ਕੀ ਇਹ ਠੀਕ ਹੈ ਕਿ ਅੱਪਗਰੇਡ ਹੋਏ ਸਕੂਲਾਂ ਦੇ ਹੈਡਮਾਸਟਰਾਂ ਅਤੇ ਕੁਝ ਮਾਸਟਰਾਂ ਨੂੰ ਜੁਲਾਈ ਅਤੇ ਅਗਸਤ, 1978 ਦੇ ਮਹੀਨਿਆਂ ਦੀਆਂ ਤਨਖਾਹਾਂ ਨਹੀਂ ਦਿੱਤੀਆਂ ਗਈਆਂ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਤਨਖਾਹਾਂ ਕਦੋਂ ਤਕ ਦੇਣ ਦੀ ਸੰਭਾਵਨਾ ਹੈ ?

**ਸਰਦਾਰ ਹਰਚਰਨ ਸਿੰਘ ਅਜਨਾਲਾ (ਸਿਖਿਆ ਮੰਤਰੀ)** : (ੳ) 136

(ਅ) ਹਾਂ ਜੀ । ਤਨਖਾਹਾਂ ਦੀ ਅਦਾਇਗੀ ਨਾ ਕਰਨ ਦੇ ਕਾਰਨ ਇਹ ਸਨ ਕਿ ਮਹਾਂ ਲੇਖਾਕਾਰ, ਪੰਜਾਬ ਨੇ ਤਕਨੀਕੀ ਆਧਾਰ ਤੇ 1 ਜੂਨ, 1978 ਤੋਂ 31 ਅਗਸਤ, 1978 ਤੱਕ ਦੇ ਸਮੇਂ ਲਈ ਮਨਜ਼ੂਰੀ ਜਾਰੀ ਨਹੀਂ ਕੀਤੀ ਸੀ । 8 ਮਾਰਚ, 1979 ਨੂੰ ਸੋਧੀ ਹੋਈ ਮਨਜ਼ੂਰੀ ਜਾਰੀ ਕੀਤੀ ਗਈ ਅਤੇ ਸਬੰਧਤ ਸਟਾਫ ਨੂੰ ਤਨਖਾਹਾਂ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ ।

(Received on 4-12-1980)

## APPENDIX II

## UNSTARRED QUESTIONS AND ANSWERS

**From the list of Unstarred Questions dated 1st March, 1979 (Forenoon Sitting)**

**ਪੈਨਸ਼ਨਾਂ ਲਈ ਯੋਗ ਵਿਅਕਤੀ ਜੋ ਐਮਰਜੈਂਸੀ ਦੌਰਾਨ ਕੈਦ ਹੋਏ ਅਤੇ ਉਹ ਵੀ ਜਿਨ੍ਹਾਂ ਨੇ ਪੈਨਸ਼ਨਾਂ ਲੈਣ ਤੋਂ ਇਨਕਾਰ ਕੀਤਾ**

252. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਕੈਦ ਕੱਟਣ ਦੇ ਆਧਾਰ ਤੇ, ਪੈਨਸ਼ਨ ਲਈ ਅਰਜ਼ੀਆਂ ਦਿੱਤੀਆਂ ਅਤੇ ਉਹ ਉਸ ਲਈ ਯੋਗ ਪਾਏ ਗਏ ਪਰ ਪੈਨਸ਼ਨ ਦਿੱਤੇ ਜਾਣ ਸਮੇਂ ਪੈਨਸ਼ਨ ਲੈਣ ਤੋਂ ਇਨਕਾਰ ਕਰ ਦਿੱਤਾ ;

(ਅ) ਐਮਰਜੈਂਸੀ ਦੇ ਦੌਰਾਨ ਕੈਦ ਕੱਟਣ ਦੀ ਬਿਨਾ ਤੇ ਕਿੰਨੇ ਵਿਅਕਤੀ ਪੈਨਸ਼ਨ ਲਈ ਯੋਗ ਸਨ ਪਰ ਉਨ੍ਹਾਂ ਨੇ ਪੈਨਸ਼ਨ ਲਈ ਅਰਜ਼ੀਆਂ ਨਹੀਂ ਦਿੱਤੀਆਂ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 17 (ਜੋ ਸਥਿੱਤੀ 26 ਜਨਵਰੀ, 1979 ਤੱਕ ਸੀ )

(ਅ) ਅਜਿਹੀ ਸੂਚਨਾ ਉਪਲਬੱਧ ਨਹੀਂ ਹੈ ਅਤੇ ਨਾ ਹੀ ਇਕੱਠੀ ਕਰਨੀ ਸੰਭਵ ਹੈ । ਇਸ ਲਈ ਮੰਗੀ ਗਈ ਸੂਚਨਾ ਦੇਣੀ ਸੰਭਵ ਨਹੀਂ ਹੈ ।

---

**Special increment granted to the officials of Education Department for their non-participation in the strike on 8th February, 1978**

342. **Master Babu Singh** : Will the Chief Minister be pleased to state :—

(a) whether the Government has granted a special increment to the officials of the Punjab Education Department for their non-participation in the strike on the 8th February, 1978 ;

(b) if the reply to part (a) above be in the affirmative the total number of employees in the said department who have benefited as a result of the grant of the special increment :

(c) the total expenditure incurred on account of the grant of the special increment upto 31st December, 1978 ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਸਿਖਿਆ ਮੰਤਰੀ)** : (ੳ) ਹਾਂ ਜੀ ।

(ਅ) 26,118

(ੲ) 34,28,682.55 ਰੁਪਏ ।

44303/PVS—Govt. Press, Chd.

S.P.

25

# Punjab Vidhan Sabha Debates

*15th October, 1979*

*(1st Sitting)*

**Vol. II No. 1**

**OFFICIAL REPORT**

CONTENTS

*Monday, the 15th October, 1979*

*(1st Sitting)*




Punjab Vidhan Sabha Secretariat, Chandigarh.

Price : Rs. 5.25 P.

## PUNJAB VIDHAN SABHA

*Monday, the 15th October, 1979*

*(Ist Sitting)*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. of the Clock Mr. Speaker (Sardar Ravi Inder Singh) in the Chair.*

## OBITUARY REFERENCES

**Mr. Speaker** : I shall call upon the Leader of the House to make obituary references.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਅੱਜ ਮੈਂ ਦੇਸ਼ ਦੇ ਮਹਾਨ ਸਪੂਤ ਲੋਕ ਨਾਇਕ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ, ਜਿਨ੍ਹਾਂ ਦੇ ਤੁਲ ਕੋਈ ਦੇਸ਼ ਵਿਚ ਲੀਡਰ ਨਹੀਂ ਹੋਇਆ, ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਦੇ ਸਾਡੇ ਕੋਲੋਂ ਵਿਦਾ ਹੋਣ ਨਾਲ ਸਾਡੇ ਦੇਸ਼ ਵਿਚ ਇੱਕ ਇਹੋ ਜਿਹਾ ਖਲਾ ਪੈਦਾ ਹੋ ਗਿਆ ਹੈ ਜਿਸਨੂੰ ਇਸ ਤਰ੍ਹਾਂ ਨਾਲ ਅੱਜ ਹਿੰਦੁਸਤਾਨ ਦੇ ਵਾਸੀ ਮਹਿਸੂਸ ਕਰ ਰਹੇ ਹਨ, ਜਿਸ ਤਰ੍ਹਾਂ ਕਿ ਦੇਸ਼ ਪੁਲੀਟੀਕਲੀ ਸੁਨਾ ਹੋ ਗਿਆ ਹੈ ਅਤੇ ਦੇਸ਼ ਦੀ ਰੂਹ ਜੋ ਸੀ ਅਤੇ ਦੇਸ਼ ਦੀ ਆਤਮਾ ਜੋ ਸੀ ਉਹ ਸਾਡੇ ਵਿਚੋਂ ਚਲੀ ਗਈ ਹੈ। ਉਨ੍ਹਾਂ ਦੀ ਜੋ ਦੇਸ਼ ਪ੍ਰਤੀ ਸੇਵਾ ਸੀ ਉਸ ਬਾਰੇ ਕਦੇ ਵੀ ਸਾਡੇ ਦੇਸ਼ ਵਾਸੀ ਉਨ੍ਹਾਂ ਦਾ ਅਹਿਸਾਨ ਭੁਲ ਨਹੀਂ ਸਕਦੇ। ਸ਼ੁਰੂ ਤੋਂ ਹੀ ਉਨ੍ਹਾਂ ਨੇ ਜਦੋਂ ਜਿੰਦਗੀ ਸ਼ੁਰੂ ਕੀਤੀ ਪੜ੍ਹਾਈ ਦੇ ਦੌਰਾਨ ਹੀ, ਉਹ ਦੇਸ਼ ਦੀ ਸੇਵਾ ਵਿਚ ਜੁੱਟ ਗਏ ਔਰ ਦੇਸ਼ ਵਿਚ ਆਜ਼ਾਦੀ ਤੋਂ ਪਹਿਲਾਂ ਜਿੰਨੇ ਵੀ ਸੰਗਰਾਮ ਹੋਏ, ਉਹਦੇ ਵਿਚ ਭਾਵੇਂ ਬਹੁਤ ਸਾਰੇ ਸਾਡੇ ਦੇਸ਼ ਵਾਸੀਆਂ ਨੇ ਹਿੱਸਾ ਪਾਇਆ, ਬਹੁਤ ਕੁਰਬਾਨੀਆਂ ਕੀਤੀਆਂ, ਬਹੁਤ ਸਾਰੇ ਲੀਡਰਾਂ ਨੇ ਉਸ ਵਿਚ ਬਹੁਤ ਹਿਸਾ ਪਾਇਆ, ਪਰ ਜਿੰਨੀ ਕੁਰਬਾਨੀ ਲੋਕ ਨਾਇਕ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੇ ਕੀਤੀ ਹੈ, ਉਨੀ ਕੁਰਬਾਨੀ ਸਾਡੇ ਕਿਸੇ ਦੇਸ਼ ਵਾਸੀ ਦੀ ਨਹੀਂ ਸੀ। ਜਿੰਨੀ ਸਖਤੀ ਲਾਲ ਕਿਲੇ ਤੇ ਇਨ੍ਹਾਂ ਤੇ ਹੋਈ, ਉਨੀ ਹੋਰ ਕਿਸੇ ਲੀਡਰ ਤੇ ਨਹੀਂ ਹੋਈ। ਉਸਦੇ ਬਾਅਦ ਦੂਸਰੀ ਵੱਡੀ ਆਜ਼ਾਦੀ ਦੀ ਜੰਗ ਲੜੀ ਗਈ ਤਾਨਾਸ਼ਾਹੀ ਦੇ ਖਲਾਫ। ਉਸ ਦਾ ਅਗਾਜ਼ ਵੀ ਬਾਬੂ ਜੈ ਪ੍ਰਕਾਸ਼ ਨਰਾਇਣ ਜੀ ਨੇ ਕੀਤਾ। ਅਸੀਂ ਪੰਜਾਬ ਵਾਸੀਆਂ ਨੂੰ ਔਰ ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਨੂੰ ਇਨ੍ਹਾਂ ਦੀ ਮੌਤ ਤੇ ਬਹੁਤ ਵੱਡਾ ਸਦਮਾ ਪਹੁੰਚਿਆ ਹੈ। ਪੰਜਾਬੀਆਂ ਦੇ ਨਾਲ ਉਨ੍ਹਾਂ ਨੂੰ ਸਦਾ ਹੀ ਬਹੁਤ ਜ਼ਿਆਦਾ ਪਿਆਰ ਰਿਹਾ। ਇਸ ਦਾ ਕਾਰਣ ਇਹ ਸੀ ਕਿ ਜਿਸ ਵੇਲੇ ਉਨ੍ਹਾਂ ਨੇ ਆਪਣੀ ਮੂਵਮੈਂਟ ਇਸ ਦੇਸ਼ ਵਿਚ ਚਲਾਈ ਤਾਂ ਸਭ ਤੋਂ ਜ਼ਿਆਦਾ ਕੋਪ੍ਰੇਸ਼ਨ ਅਤੇ ਮਿਲਵਰਤਨ ਉਨ੍ਹਾਂ ਨੂੰ ਪੰਜਾਬ ਵਿਚੋਂ ਮਿਲੀ। ਹਿੰਦੁ-ਸਤਾਨ ਦੇ ਸਿਆਸੀ ਇਤਿਹਾਸ ਵਿਚ ਜੋ ਰਿਕਾਰਡ ਹੈ, ਉਹ ਹਿੰਦੁਸਤਾਨ ਵਿਚੋਂ ਲੁਧਿਆਣਾ ਦੀ ਰੈਲੀ ਹੈ। ਔਰ ਉਨ੍ਹਾਂ ਦੀ ਕਾਲ ਤੇ ਸਾਰਾ ਪੰਜਾਬ ਖੜ੍ਹਾ ਹੋ ਗਿਆ। ਉਸ ਤੋਂ ਬਾਅਦ ਵੀ ਜਦੋਂ ਕੁਰਬਾਨੀ ਕਰਨ ਦਾ ਮੌਕਾ ਆਇਆ ਔਰ ਤਾਨਾਸ਼ਾਹੀ ਦੇ ਖਿਲਾਫ ਲੜਾਈ ਲੜੀ ਉਨ੍ਹਾਂ ਦੇ ਹੁਕਮ ਅਨੁਸਾਰ ਤਾਂ ਮੈਨੂੰ ਮਾਣ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਉਨ੍ਹਾਂ ਦੇ ਪ੍ਰੋਗਰਾਮ ਦੇ ਅਧੀਨ ਬਹੁਤ ਵੱਡੀ ਕੁਰਬਾਨੀ ਕੀਤੀ ਔਰ ਲਗਾਤਾਰ ਉਹ ਲੜਾਈ ਅਸੀਂ ਲੜਦੇ ਰਹੇ। ਸ੍ਰੀ ਜੈ ਪ੍ਰਕਾਸ਼ ਨਰਾਇਣ **ਜੀ**

ਨਾਲ ਜੋ ਲੋਕਾਂ ਦਾ ਪਿਆਰ ਸੀ, ਉਸ ਦਾ ਅਸਲੀ ਅਨਸ਼ਰ ਉਹੀ ਦੇ ਸਕਦੇ ਹਨ ਜੋ ਉਸ ਦਿਨ ਪਟਨੇ ਸਨ, ਜਿਸ ਦਿਨ ਉਨ੍ਹਾਂ ਦੇ ਮ੍ਰਿਤਕ ਸ਼ਰੀਰ ਦੇ ਦਰਸ਼ਨ ਕਰਨ ਵਾਸਤੇ ਲੋਕ ਉਥੇ ਗਏ ਹੋਏ ਸ਼ਨ। ਜਦੋਂ ਉਨ੍ਹਾਂ ਦੀ ਆਖੀਰਲੀ ਰਸਮ ਹੋਈ ਸੀ ਤਾਂ ਉਸ ਦਿਨ ਉਥੇ ਐਨਾ ਵੱਡਾ ਇਕੱਠ ਸੀ, ਜਿਸ ਦੀ ਕਿ ਦੁਨੀਆਂ ਦੇ ਇਤਿਹਾਸ ਵਿਚ ਇਸ ਤਰ੍ਹਾਂ ਦੀ ਮਿਸਾਲ ਨਹੀਂ ਮਿਲਦੀ ਔਰ ਉਸ ਇਕੱਠ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਸਨ ਅਤੇ ਇਕ ਸਮੁੰਦਰ ਗਰੀਬਾਂ ਦਾ ਅਤੇ ਨੌਜਵਾਨਾਂ ਦਾ ਸੀ। ਸਾਡੇ ਦੇਸ਼ ਵਿਚ ਜੇ ਗਰੀਬਾਂ ਦੇ ਹੱਕਾਂ ਦੀ ਰਾਖੀ ਵਾਸਤੇ ਕੋਈ ਲੀਡਰ ਹੋਇਆ ਤਾਂ ਉਹ ਬਾਬੂ ਜੈ ਪ੍ਰਕਾਸ਼ ਨਰਾਇਣ ਜੀ ਹੋਏ ਹਨ ਔਰ ਸਾਰਿਆਂ ਨੂੰ ਉਨ੍ਹਾਂ ਤੇ ਬਹੁਤ ਭਾਰੀ ਮਾਨ ਸੀ। ਮਿਨਾਰਟੀ ਵਾਸਤੇ ਉਹ ਹਮੇਸ਼ਾ ਹੀ ਲੜਦੇ ਰਹਿੰਦੇ ਸਨ। ਔਰ ਹਮੇਸ਼ਾ ਆਪਣੀ ਆਵਾਜ਼ ਮਿਨਾਰਟੀ ਦੇ ਹੱਕਾਂ ਵਾਸਤੇ ਉਠਾਉਂਦੇ ਰਹਿੰਦੇ ਸਨ। ਇਸ ਤੋਂ ਵਡੀ ਗੱਲ ਸ਼੍ਰੋਮਣੀ ਅਕਾਲੀ ਦਲ ਦੀ ਇਹ ਹੈ ਕਿ ਸਟੇਟਾਂ ਨੂੰ ਵੱਧ ਅਧਿਕਾਰ ਮਿਲਣ। ਉਹ ਇਸ ਗੱਲ ਦੇ ਬਹੁਤ ਵਡੇ ਹਾਮੀ ਸਨ ਔਰ ਹਮੇਸ਼ਾਂ ਇਸ ਲਈ ਉਹ ਜੋਰ ਦਿੰਦੇ ਰਹੇ। ਉਨ੍ਹਾਂ ਦੀ ਆਵਾਜ਼ ਇਹ ਹੁੰਦੀ ਸੀ ਕਿ ਮੁਲਕ ਨੂੰ ਮਜ਼ਬੂਤ ਕਰਨ ਵਾਸਤੇ ਸਟੇਟਾਂ ਨੂੰ ਵੱਧ ਅਖਤਿਆਰ ਦਿਤੇ ਜਾਣ। ਅਜ ਉਨ੍ਹਾਂ ਦੀ ਮੌਤ ਨਾਲ ਸਾਰੇ ਦੇਸ਼ ਵਿਚ ਇਕ ਕਿਸਮ ਦਾ ਹਨੇਰਾ ਜਾਪਦਾ ਹੈ ਔਰ ਅਸਲੀ ਸ਼ਰਧਾਂਜਲੀ ਉਨ੍ਹਾਂ ਨੂੰ ਇਹੀ ਹੈ ਕਿ ਉਨ੍ਹਾਂ ਦੇ ਦੱਸੇ ਹੋਏ ਰਸਤਿਆਂ ਤੇ ਚਲੀਏ। ਜੋ ਨਿਸ਼ਾਨਾ ਉਹ ਸਾਨੂੰ ਦੇ ਗਏ ਹਨ, ਅਸੀਂ ਉਸ ਨਿਸ਼ਾਨੇ ਤੇ ਚਲੀਏ। ਇਸ ਤਰ੍ਹਾਂ ਕਰਕੇ ਹੀ ਅਸੀਂ ਉਨ੍ਹਾਂ ਨੂੰ ਅਸਲ ਢੰਗ ਵਿਚ ਸ਼ਰਧਾਂਜਲੀ ਭੇਂਟ ਕਰ ਸਕਦੇ ਹਾਂ। ਇਨ੍ਹਾਂ ਦੀ ਮੌਤ ਤੇ ਸਾਰੇ ਦੇਸ਼ ਨੂੰ ਖਾਸ ਕਰਕੇ ਪੰਜਾਬ ਦੇ ਲੋਕਾਂ ਨੂੰ ਜੋ ਦੁੱਖ ਪਹੁੰਚਿਆ ਹੈ, ਉਸ ਬਾਰੇ ਮੈਂ ਵਰਨਣ ਨਹੀਂ ਕਰ ਸਕਦਾ। ਮੈਂ ਇਹ ਬੇਨਤੀ ਕਰਦਾ ਹਾਂ, ਇਹ ਅਰਦਾਸ ਕਰਦਾ ਹਾਂ ਕਿ ਸਾਰੇ ਹਿੰਦੁਸਤਾਨ ਨੂੰ ਰੈਜ਼ੋਲਿਊਸ਼ਨ ਪਾਸ ਕਰਕੇ, ਉਸ ਦੀ ਕਾਪੀ ਉਨ੍ਹਾਂ ਦੇ ਪ੍ਰੀਵਾਰ ਨੂੰ ਭੇਜੀ ਜਾਏ। ਵੈਸੇ ਤਾਂ ਸਾਰਾ ਹਿੰਦੁਸਤਾਨ ਹੀ ਉਨ੍ਹਾਂ ਦਾ ਪ੍ਰੀਵਾਰ ਸੀ।

ਦੂਸਰੀ ਹਸਤੀ ਜੋ ਦੇਸ਼ ਵਿਚੋਂ ਚਲੀ ਗਈ ਹੈ, ਉਹ ਹੈ ਲਾਰਡ ਮਾਊਂਟਬੇਟਨ। ਲਾਰਡ ਮਾਊਂਟਬੇਟਨ ਦਾ ਸਾਡੇ ਦੇਸ਼ ਨਾਲ ਬਹੁਤ ਗਹਿਰਾ ਸਬੰਧ ਸੀ। ਸਬੰਧ ਇਸ ਕਰਕੇ ਨਹੀਂ ਸੀ ਕਿ ਉਹ ਸਾਡੇ ਗਵਰਨਰ ਜਨਰਲ ਰਹੇ ਜਾਂ ਸਾਡੇ ਵਾਇਸਰਾਏ ਰਹੇ ਬਲਕਿ ਸਾਡੇ ਹਿੰਦੁਸਤਾਨ ਦੇ ਲੋਕਾਂ ਦਾ ਉਨ੍ਹਾਂ ਨਾਲ ਹਰ ਤਰ੍ਹਾਂ ਦਾ ਰਿਸ਼ਤਾ ਸੀ, ਹਰ ਤਰ੍ਹਾਂ ਦਾ ਪਿਆਰ ਸੀ ਔਰ ਇਥੋਂ ਜਾਣ ਤੋਂ ਬਾਅਦ ਵੀ ਜਦੋਂ ਕਦੇ ਵੀ ਹਿੰਦੁਸਤਾਨ ਦੇ ਕਾਜ਼ ਨੂੰ ਇੰਟਰਨੈਸ਼ਨਲ ਲੇਵਲ ਤੇ ਪਲੀਡ ਕਰਨਾ ਹੁੰਦਾ ਸੀ ਤਾਂ ਹਮੇਸ਼ਾ ਲਾਰਡ ਮਾਊਂਟਬੇਟਨ ਇਹ ਕੰਮ ਕਰਦੇ ਸਨ। ਸ਼ੁਰੂ ਵਿਚ ਉਹ ਨੇਵੀ ਵਿਚ ਭਰਤੀ ਹੋਏ ਔਰ ਐਡਮਿਰਲ ਦੇ ਰੁਤਬੇ ਤੱਕ ਪਹੁੰਚੇ। ਸੈਕੰਡ ਵਰਲਡ ਵਾਰ ਵਿਚ ਉਹ ਸੁਪਰੀਮ ਕਮਾਂਡੈਂਟ ਦੀ ਪੁਜ਼ੀਸ਼ਨ ਵਿਚ ਰਹੇ। ਉਨ੍ਹਾਂ ਦੀ ਬੇ-ਵਕਤ ਮੌਤ ਨਾਲ ਸਾਡੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ। ਉਨ੍ਹਾਂ ਦੀ ਮੌਤ ਨਾਲ ਸਾਡਾ ਇਕ ਸੱਚਾ ਹਮਦਰਦ ਦੁਨੀਆਂ ਵਿਚੋਂ ਚਲਾ ਗਿਆ ਹੈ।

ਜਥੇਦਾਰ ਮੋਹਨ ਸਿੰਘ ਤੁੜ ਦੇ ਚਲਾਣਾ ਕਰਨ ਨਾਲ, ਸਪੀਕਰ ਸਾਹਿਬ, ਸਿਰਫ ਪੰਜਾਬੀਆਂ ਨੂੰ ਹੀ ਨਹੀਂ ਬਲਿਕ ਸਾਰੇ ਦੇਸ਼ ਵਾਸੀਆਂ ਨੂੰ ਘਾਟਾ ਪਿਆ ਹੈ। ਉਨ੍ਹਾਂ ਦੀ ਜਿੰਦਗੀ ਨੂੰ ਸਾਰਾ ਹਿੰਦੁਸਤਾਨ ਜਾਣਦਾ ਹੈ। ਜਦੋਂ ਦੇ ਉਹ ਪਾਲੇਟਿਕਸ ਵਿਚ ਆਏ, ਉਨ੍ਹਾਂ ਦੀ ਜਿੰਦਗੀ ਕੁਰਬਾਨੀਆਂ ਦੀ ਔਰ ਸਾਦਗੀ ਦੀ ਜਿੰਦਗੀ ਰਹੀ। ਸਿਰਫ ਜਥੇਦਾਰ ਤੁੜ ਸਾਹਿਬ ਹੀ ਨਹੀਂ ਬਲਕਿ ਇਨ੍ਹਾਂ ਦੇ ਪਿਤਾ ਜੀ ਦੀ ਵੀ ਬੜੀਆਂ ਕੁਰਬਾਨੀਆਂ ਹਨ। ਜੈਤੋਂ ਦੇ ਮੋਰਚੇ ਵਿਚ ਉਹ ਜੱਥਾ ਲੈ ਕੇ ਗਏ ਸਨ। ਇਨ੍ਹਾਂ ਦੇ ਸਾਰੇ ਖਾਨਦਾਨ ਨੇ ਹੀ ਬੜੀਆਂ ਕੁਰਬਾਨੀਆਂ ਕੀਤੀਆਂ ਹਨ। ਮੈਨੂੰ ਉਨ੍ਹਾਂ ਦੇ ਘਰ ਜਾਣ ਦਾ ਮੌਕਾ ਮਿਲਿਆ ਤਾਂ ਪਤਾ ਲੱਗਿਆ ਕਿ ਕਿਸ ਤਰ੍ਹਾਂ ਇਮਾਨਦਾਰੀ ਨਾਲ ਉਨ੍ਹਾਂ ਨੇ ਆਪਣੀ ਜਿੰਦਗੀ ਗੁਜ਼ਾਰੀ। ਉਨ੍ਹਾਂ ਦੇ ਮਕਾਨ ਦੇ ਦਰਵਾਜੇ ਤਕ ਨਹੀਂ ਸ਼ਨ। ਇਸ ਤਰ੍ਹਾਂ ਦੀ ਉਨ੍ਹਾਂ ਦੀ ਇਮਾਨਦਾਰੀ ਦੀ ਜਿੰਦਗੀ ਸੀ। ਉਹ ਪਾਰਲੀਮੈਂਟ ਦੇ ਮੈਂਬਰ ਰਹੇ ਅਤੇ ਸਾਡੇ ਇਸ ਹਾਊਸ ਦੇ ਮੈਂਬਰ

ਵੀ ਰਹੇ ਸਨ। ਇਸ ਦੇ ਨਾਲ ਹੀ ਉਹ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਰਹੇ ਅਤੇ ਹੋਰ ਖੇਤਰਾਂ ਦੇ ਵਿਚ ਉਨ੍ਹਾਂ ਦੀਆਂ ਕਾਫ਼ੀ ਪ੍ਰਾਪਤੀਆਂ ਹਨ। ਜਦੋਂ ਉਹ ਅਕਾਲੀ ਦਲ ਦੇ ਪ੍ਰਧਾਨ ਸਨ ਤਾਂ ਉਸ ਸਮੇਂ ਉਨ੍ਹਾਂ ਨੇ ਹਰਿਆਣੇ ਵਿਚ ਆਪ ਜਾਕੇ ਗ੍ਰਿਫ਼ਤਾਰੀ ਦਿੱਤੀ ਅਤੇ ਸ਼ਹਿਰੀ ਆਜ਼ਾਦੀ ਨੂੰ ਬਹਾਲ ਕਰਾਉਣ ਲਈ ਉਨ੍ਹਾਂ ਨੇ ਬਹੁਤ ਵੱਡਾ ਹਿਸਾ ਪਾਇਆ। ਇਨ੍ਹਾਂ ਦੀ ਮੌਤ ਨਾਲ ਸਾਰੇ ਪੰਜਾਬ ਨੂੰ ਅਤੇ ਅਕਾਲੀ ਦਲ ਨੂੰ ਜਿਹੜਾ ਘਾਟਾ ਪਿਆ ਹੈ ਉਹ ਪੂਰਾ ਨਾ ਹੋਣ ਵਾਲਾ ਘਾਟਾ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਰਦਾਰ ਪਾਲ ਸਿੰਘ ਰੂਮੀ, ਸਾਡੇ ਇਸ ਸਦਨ ਦੇ ਮੈਂਬਰ ਸਨ। ਇਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਪੰਜਾਬ ਨੂੰ ਘਾਟਾ ਪਿਆ ਹੈ। ਇਹ ਬਹੁਤ ਹੀ ਸੋਸ਼ਲ ਵਰਕਰ ਅਤੇ ਗਰੀਬਾਂ ਦੇ ਹਮਦਰਦ ਸਨ। ਸਰਦਾਰ ਪਾਲ ਸਿੰਘ ਜੀ ਰਾਏ ਕੋਟ ਹਲਕੇ ਦੇ ਮੈਂਬਰ ਸਨ। ਉਹ ਆਪਣੇ ਜ਼ਿਲ੍ਹੇ ਦੀ ਹਰ ਸੰਸਥਾ ਦੇ ਅਤੇ ਕਮੇਟੀ ਦੇ ਮੈਂਬਰ ਰਹੇ ਅਤੇ ਜਨਤਾ ਦੀ ਸੇਵਾ ਕਰਦੇ ਰਹੇ ਹਨ।

ਸਪੀਕਰ ਸਾਹਿਬ, ਮੈਂ ਦੁਬਾਰਾ ਫਿਰ ਆਪਣੇ ਦਿਲੋਂ ਦੁੱਖ ਪ੍ਰਗਟ ਕਰਦਾ ਹਾਂ ਕਿ ਜਿਹੜਾ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਦੇ ਜਾਣ ਨਾਲ ਘਾਟਾ ਅਤੇ ਕਮੀ ਦੇਸ਼ ਨੂੰ ਮਹਿਸੂਸ ਹੋ ਰਹੀ ਹੈ, ਉਹ ਨਾ ਪੂਰੀ ਹੋਣ ਵਾਲੀ ਹੈ। ਜਾਤੀ ਤੌਰ ਤੇ ਮੈਨੂੰ ਉਨ੍ਹਾਂ ਦੇ ਨਾਲ ਬੜਾ ਲਗਾਵ ਸੀ। ਮੇਰੇ ਦਿਲ ਵਿਚ ਉਨ੍ਹਾਂ ਲਈ ਇਤਨਾ ਸਤਿਕਾਰ ਸੀ ਜਿਤਨਾ ਕਿ ਸ਼ਾਇਦ ਹੀ ਕਿਸੇ ਹੋਰ ਦੇ ਦਿਲ ਅਤੇ ਮਨ ਵਿੱਚ ਹੋਵੇ ਅਤੇ ਮੈਂ ਹਮੇਸ਼ਾ ਉਨ੍ਹਾਂ ਦੇ ਚਰਣਾਂ ਵਿਚ ਨਮਸਕਾਰ ਕਰਦਾ ਸੀ। ਅਗਰ ਮੈਂ ਉਨ੍ਹਾਂ ਨੂੰ 5-6 ਮਹੀਨੇ ਦੇ ਸਮੇਂ ਵਿਚ ਨਹੀਂ ਮਿਲਦਾ ਸੀ ਤਾਂ ਮੈਨੂੰ ਆਪਣੇ ਆਪ ਹੀ ਇੱਕ ਘਾਟ ਮਹਿਸੂਸ ਹੋਣ ਲਗ ਜਾਂਦੀ ਸੀ। ਉਨ੍ਹਾਂ ਕੋਲੋਂ ਹਮੇਸ਼ਾ ਸਾਨੂੰ ਗਾਈਡੈਂਸ ਅਤੇ ਹਮਦਰਦੀ ਮਿਲਦੀ ਰਹੀ ਹੈ। ਮੈਂ ਇਹ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਦੱਸੇ ਹੋਏ ਕਦਮਾਂ ਅਤੇ ਨਕਸ਼ਿਆਂ ਤੇ ਚਲ ਕੇ ਹੀ ਅਸੀਂ ਸੱਚੀ ਸ਼ਰਧਾਂਜਲੀ ਦੇ ਸਕਦੇ ਹਾਂ ਅਤੇ ਦੇਸ਼ ਦੀ ਸੇਵਾ ਕਰ ਸਕਦੇ ਹਾਂ। ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੇ ਸਾਡੇ ਦੇਸ਼ ਨੂੰ ਆਜ਼ਾਦ ਕਰਵਾਇਆ ਅਤੇ ਦੇਸ਼ ਦੀ ਆਜ਼ਾਦੀ ਲਈ ਜੱਦੋ ਜਹਿਦ ਕਰਦੇ ਰਹੇ ਪਰ ਪਾਵਰ ਤੋਂ ਹਮੇਸ਼ਾ ਦੂਰ ਰਹਿ ਕੇ ਦੇਸ਼ ਦੀ ਸੇਵਾ ਕਰਦੇ ਰਹੇ। ਆਜ਼ਾਦੀ ਤੋਂ ਬਾਅਦ ਅਗਰ ਉਹ ਚਾਹੁੰਦੇ ਤਾਂ ਪ੍ਰਾਈਮ ਮਨਿਸਟਰੀ ਲੈ ਸਕਦੇ ਸਨ ਪਰ ਉਨ੍ਹਾਂ ਦੀ ਕੁਰਸੀ ਤੋਂ ਦੂਰ ਰਹਿ ਕੇ ਲੋਕਾਂ ਦੀ ਸੇਵਾ ਕਰਨ ਦੀ ਭਾਵਨਾ ਸੀ ਅਤੇ ਉਹ ਦੇਸ਼ ਦੀ ਅਗਵਾਈ ਕਰਦੇ ਰਹੇ। ਇਨ੍ਹਾਂ ਦੇ ਚਲੇ ਜਾਣ ਨਾਲ ਜਿਹੜਾ ਘਾਟਾ ਸਾਨੂੰ ਦੇਸ਼ ਵਾਸੀਆਂ ਨੂੰ ਪਿਆ ਹੈ ਵਾਹਿਗੁਰੂ, ਪਰਮਾਤਮਾ ਹੀ ਇਸ ਘਾਟੇ ਨੂੰ ਦੂਰ ਕਰ ਸਕਦਾ ਹੈ।

**ਸ੍ਰੀ ਬਲਰਾਮ ਜੀ ਦਾਸ ਟੰਡਨ** (ਅੰਮ੍ਰਿਤਸਰ ਕੇਂਦਰੀ) : ਸਪੀਕਰ ਸਾਹਿਬ, ਜਿਹੜਾ ਮਤਾ ਬਾਦਲ ਸਾਹਿਬ ਨੇ ਇਸ ਹਾਊਸ ਵਿਚ ਰਖਿਆ ਹੈ ਮੈਂ ਇਸ ਮਤੇ ਨਾਲ ਪੂਰਾ ਸਹਿਮਤ ਹਾਂ। ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਜਿਨ੍ਹਾਂ ਨੂੰ ਸਾਰੇ ਦੇਸ਼ ਵਿੱਚ ਲੋਕ ਨਾਇਕ ਦੇ ਤੌਰ ਤੇ ਯਾਦ ਕੀਤਾ ਜਾਂਦਾ ਸੀ ਔਰ ਜਿਸ ਤਰੀਕੇ ਦੇ ਨਾਲ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ, ਉਸ ਬਾਰੇ ਜਿਤਨਾ ਕਿਹਾ ਜਾਵੇ ਉਤਨਾ ਹੀ ਘੱਟ ਹੈ। ਉਹ ਇਕ ਮਹਾਨ ਸ਼ਖਸੀਅਤ ਸਨ, ਜਿਨ੍ਹਾਂ ਨੇ ਮਹਾਤਮਾ ਗਾਂਧੀ ਜੀ ਦੇ ਦੱਸੇ ਹੋਏ ਰਸਤਿਆਂ ਤੇ ਚਲ ਕੇ ਕੁਰਬਾਨੀਆਂ ਦਿੱਤੀਆਂ ਅਤੇ ਦੇਸ਼ ਦੀ ਸੇਵਾ ਕੀਤੀ ਅਤੇ ਇਸ ਦੇਸ਼ ਨੂੰ ਆਜ਼ਾਦ ਕਰਵਾਇਆ ਔਰ ਇਸ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਜੋ ਕੁਝ ਵੀ ਉਹ ਕਰ ਸਕਦੇ ਸਨ, ਉਹ ਉਨ੍ਹਾਂ ਨੇ ਕੀਤਾ। ਦੇਸ਼ ਦੀ ਆਜ਼ਾਦੀ ਲਈ ਉਨ੍ਹਾਂ ਨੇ ਜਨਤਾ ਨੂੰ ਕਿਹਾ ਸੀ ਕਿ ਜੋ ਕੁਝ ਵੀ ਕਰਨਾ ਪਵੇਗਾ, ਉਹ ਅਸੀਂ ਕਰਾਂਗੇ। ਅਗਰ ਇਸ ਦੇ ਲਈ ਨਾਨ-ਕੋਅਪ੍ਰੇਸ਼ਨ ਵੀ ਕਰਨੀ ਪਈ ਤਾਂ ਉਹ ਵੀ ਕਰਾਂਗੇ ਔਰ ਅਗਰ ਹੋਰ ਵੀ ਕੋਈ ਰਸਤਾ ਅਪਨਾਉਣਾ ਪਿਆ ਤਾਂ ਉਸ ਤੇ ਵੀ ਚੱਲਾਂਗੇ। ਇਨ੍ਹਾਂ ਵਿਚਾਰਾਂ ਨੂੰ ਨਾਲ ਲੈ ਕੇ ਉਸ ਵੇਲੇ ਜਵਾਨੀ ਦੀ ਉਮਰ ਵਿਚ ਆਪਣੀ ਸਾਰੀ ਜ਼ਿੰਦਗੀ ਨੂੰ ਇਸ

[ਸ੍ਰੀ ਬਲਰਾਮ ਜੀ ਦਾਸ ਟੰਡਨ]

ਮੁਲਕ ਦੀ ਖਾਤਰ ਦਾਵ ਤੇ ਲਗਾ ਦਿੱਤਾ। ਸਪੀਕਰ ਸਾਹਿਬ, ਇਸ ਮੁਲਕ ਲਈ ਜਿਤਨੀ ਤਕਲੀਫਾਂ ਅਤੇ ਦੁਖਾਂ ਵਿਚੋਂ ਜੈ ਪ੍ਰਕਾਸ਼ ਨਰਾਇਣ ਜੀ ਨੂੰ ਗੁਜਰਨਾ ਪਿਆ, ਉਤਨਾ ਸ਼ਾਇਦ ਹੀ ਕਿਸੇ ਹੋਰ ਮਹਾਨ ਵਿਅਕਤੀ ਨੂੰ ਗੁਜਰਨਾ ਪਿਆ ਹੋਵੇ। ਜੈ ਪ੍ਰਕਾਸ਼ ਨਰਾਇਣ ਜੀ ਹਮੇਸ਼ਾਂ ਆਪਣੇ ਦਿਮਾਗ ਵਿਚ ਇਹ ਗੱਲ ਰੱਖਦੇ ਸਨ ਕਿ ਜੇਲ੍ਹ ਦੀ ਚਾਰ ਦਿਵਾਰੀ ਵਿਚ ਰਹਿੰਦੇ ਹੋਏ ਦੇਸ਼ ਨੂੰ ਕਿਸ ਤਰ੍ਹਾਂ ਨਾਲ ਆਜ਼ਾਦ ਕਰਵਾਉਣਾ ਹੈ। ਉਨ੍ਹਾਂ ਨੇ ਜੇਲ੍ਹ ਵਿਚੋਂ ਹੀ ਅੰਗਰੇਜ਼ਾਂ ਨੂੰ ਵਾਰਨਿੰਗ ਦਿੱਤੀ ਸੀ ਕਿ ਦੇਸ਼ ਦੀ ਆਜ਼ਾਦੀ ਤੋਂ ਬਗੈਰ ਅਸੀਂ ਕੋਈ ਵੀ ਕੰਪਰੋਮਾਈਜ਼ ਕਰਨ ਲਈ ਤਿਆਰ ਨਹੀਂ ਹਾਂ। ਅੰਗਰੇਜ਼ਾਂ ਨੇ ਕਿਹਾ ਕਿ ਐਸਾ ਆਦਮੀ ਜੋ ਜੇਲ੍ਹ ਵਿਚ ਰਹਿ ਕੇ ਵੀ ਇਸ ਕਿਸਮ ਦਾ ਕੰਮ ਕਰ ਸਕਦਾ ਹੈ, ਇਹ ਆਦਮੀ ਸਾਡੀ ਇਤਨੀ ਦੂਰ ਬੈਠੀ ਹਕੂਮਤ ਨੂੰ ਤਹਿਸ ਨਹਿਸ ਕਰ ਸਕਦਾ ਹੈ। ਉਨ੍ਹਾਂ ਨੂੰ ਲਹੌਰ ਦੇ ਕਿਲੇ ਵਿਚ ਰਖਿਆ ਗਿਆ ਅਤੇ ਸਖਤ ਤੋਂ ਸਖਤ ਤਸੀਹੇ ਦਿੱਤੇ ਗਏ। ਉਨ੍ਹਾਂ ਨੂੰ ਬਰਫ ਦੀਆਂ ਸਿੱਲੀਆਂ ਤੇ ਕਈ ਕਈ ਘੰਟੇ ਲਿਟਾਇਆ ਗਿਆ। ਇਸ ਤਰੀਕੇ ਨਾਲ ਉਨ੍ਹਾਂ ਨੂੰ ਮੁਲਕ ਦੀ ਖਾਤਰ ਦੁਖ ਕੱਟਣੇ ਪਏ। ਉਨ੍ਹਾਂ ਨੇ ਅਜਾਦੀ ਲਈ ਨਾਨ-ਕੋਆਪ੍ਰੇਸ਼ਨ ਦੀ ਲਹਿਰ ਚਲਾਈ। ਉਨ੍ਹਾਂ ਨੇ ਇਨ੍ਹਾਂ ਤਕਲੀਫਾਂ ਦਾ ਸਾਹਮਣਾ ਬੜੀ ਹਿੰਮਤ ਨਾਲ ਕੀਤਾ ਅਤੇ ਅੰਮ੍ਰਿਤਸਰ ਗੁਰੂ ਦੀ ਨਗਰੀ ਵਿਚ ਗਏ। ਉਸ ਸਮੇਂ ਹਕੂਮਤ ਨੇ ਸ਼ਹਿਰ ਵਿਚ 144 ਦਫਾ ਲਗਾਈ ਹੋਈ ਸੀ। ਉਨ੍ਹਾਂ ਨੇ ਸ਼ਹਿਰੀਆਂ ਦੇ ਸਾਹਮਣੇ ਆ ਕੇ ਕਿਹਾ ਕਿ ਮੈਂ ਇਸ ਹਕੂਮਤ ਨੂੰ ਦੁਬਾਰਾ ਵਾਰਨਿੰਗ ਦਿੰਦਾ ਹਾਂ ਕਿ ਮੁਲਕ ਦੀ ਆਜ਼ਾਦੀ ਤੋਂ ਬਗੈਰ ਅਸੀਂ ਕੋਈ ਵੀ ਸਮਝੌਤਾ ਕਰਨ ਲਈ ਤਿਆਰ ਨਹੀਂ ਹਾਂ। ਇਹ ਸਾਡਾ ਮਹਾਨ ਸਪੂਤ ਅਤੇ ਜਰਨੈਲ ਹੁਣ ਇਸ ਸਮੇਂ ਸਾਡੇ ਵਿਚ ਨਹੀਂ ਰਿਹਾ। ਇਸ ਜਰਨੈਲ ਨੇ ਦੇਸ਼ ਦੀ ਆਜ਼ਾਦੀ ਸਮੇਂ ਬੜੀ ਸੇਵਾ ਕੀਤੀ ਅਤੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਜਦੋਂ ਲੋਕਾਂ ਦੀ ਅਗਵਾਈ ਕਰਨ ਦਾ ਸਮਾਂ ਆਇਆ ਤਾਂ ਅਗਵਾਈ ਕਰਨ ਲਈ ਅੱਗੇ ਆਏ ਅਤੇ ਦੇਸ਼ ਦੀ ਮਜ਼ਬੂਤੀ ਅਤੇ ਦੇਸ਼ ਦੀ ਬੇਹਤਰੀ ਲਈ ਕੰਮ ਕਰਦੇ ਰਹੇ। ਆਜ਼ਾਦੀ ਤੋਂ ਬਾਅਦ ਇਕ ਐਸਾ ਵੀ ਸਮਾਂ ਆ ਗਿਆ ਜਦੋਂ ਕੁਝ ਚੰਦ ਲੋਕਾਂ ਦੇ ਦਿਲੋਂ ਦਿਮਾਗ ਵਿਚ ਦੇਸ਼ ਦੀ ਸਾਰੀ ਤਾਕਤ ਨੂੰ ਆਪਣੇ ਹੱਥਾਂ ਵਿਚ ਸੀਮਿਤ ਕਰਨੀ ਸ਼ੁਰੂ ਕਰ ਦਿੱਤੀ ਤਦ ਵੀ ਉਨ੍ਹਾਂ ਨੇ ਇਸ ਦੇ ਖਿਲਾਫ ਲੋਕਾਂ ਦੀ ਅਗਵਾਈ ਕੀਤੀ ਅਤੇ ਹਕੂਮਤ ਦੇ ਨਾਲ ਕਿਸੇ ਤਰ੍ਹਾਂ ਵੀ ਕੰਪਰੋਮਾਈਜ਼ ਕਰਨ ਲਈ ਤਿਆਰ ਨਹੀਂ ਹੋਏ। ਉਨ੍ਹਾਂ ਨੇ ਕਿਹਾ ਸੀ ਕਿ ਅਗਰ ਮੈਨੂੰ ਇਸ ਦੇ ਲਈ ਕੋਈ ਕੁਰਬਾਨੀ ਵੀ ਕਰਨੀ ਪਈ ਤਾਂ ਮੈਂ ਕਰਨ ਲਈ ਤਿਆਰ ਹਾਂ ਅਤੇ ਤਾਨਾਸ਼ਾਹੀ ਦੇ ਖਿਲਾਫ ਜੰਗ ਕੀਤੀ ਅਤੇ ਤਾਨਾਸ਼ਾਹੀ ਨੂੰ ਖਤਮ ਕੀਤਾ। ਐਮਰਜੈਂਸੀ ਦੇ ਦੌਰਾਨ ਉਨ੍ਹਾਂ ਨੇ ਤਾਨਾਸ਼ਾਹੀ ਸਰਕਾਰ ਦੇ ਖਿਲਾਫ ਲੜਾਈ ਕੀਤੀ ਅਤੇ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਚੰਡੀਗੜ੍ਹ ਵਿਚ ਜੇਲ੍ਹ ਦੇ ਦੌਰਾਨ ਇਲਾਜ਼ ਚਲਦਾ ਰਿਹਾ। ਇਹ ਸਾਰਾ ਕੁਝ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਕਿਹਾ ਕਿ ਮੈਂ ਹਕੂਮਤ ਨੂੰ ਰਹਿਮ ਦੀ ਅਪੀਲ ਨਹੀਂ ਕਰ ਸਕਦਾ ਅਤੇ ਨਾ ਹੀ ਉਨ੍ਹਾਂ ਨੇ ਸਰਕਾਰ ਨੂੰ ਕਿਸੇ ਕਿਸਮ ਦੀ ਰਹਿਮ ਦੇ ਲਈ ਕਿਹਾ। ਉਹ ਇਕ ਸੱਚੇ ਦੇਸ਼ ਦੇ ਜਰਨੈਲ ਸਨ ਅਤੇ ਗਰੀਬੀ ਦੀ ਰਾਖੀ ਕਰਨ ਵਾਲੇ ਸਨ ਅਤੇ ਉਨ੍ਹਾਂ ਦੇ ਦਿਲਾਂ ਵਿਚ ਪਾਵਰ ਲਈ ਕਦੇ ਇੱਛਾ ਨਹੀਂ ਸੀ ਆਈ। ਹਾਲਾਂਕਿ ਪੰਡਿਤ ਨਹਿਰੂ ਅਤੇ ਹੋਰ ਦੇਸ਼ ਦੇ ਦੂਜੇ ਨੇਤਾਵਾਂ ਨੇ ਉਨ੍ਹਾਂ ਨੂੰ ਕੁਰਸੀ ਆਫਰ ਕੀਤੀ ਸੀ। ਪਰ ਉਨ੍ਹਾਂ ਨੇ ਕਿਹਾ ਕਿ ਬਗੈਰ ਕੁਰਸੀ ਦੇ ਵੀ ਮੈਂ ਲੋਕਾਂ ਦੀ ਸੇਵਾ ਕਰ ਸਕਦਾ ਹਾਂ ਅਤੇ ਕੇਵਲ ਕੁਰਸੀ ਤੇ ਬੈਠ ਕੇ ਹੀ ਲੋਕਾਂ ਦੀ ਸੇਵਾ ਨਹੀਂ ਹੋ ਸਕਦੀ ਅਤੇ ਆਫਰ ਨੂੰ ਰਿਜੈਕਟ ਕਰ ਦਿਤਾ ਜਿਤਨੀ ਦੇਸ਼ ਦੀ ਸੇਵਾ ਜੈ ਪ੍ਰਕਾਸ਼ ਨਰਾਇਣ ਜੀ ਨੇ ਕੀਤੀ ਹੈ ਉਤਨੀ ਸ਼ਾਇਦ ਹੀ ਕਿਸੇ ਹੋਰ ਮਹਾਨ ਨੇਤਾ ਨੇ ਕੀਤੀ ਹੋਵੇ। ਜਿਹੜੇ ਉਨ੍ਹਾਂ ਦੇ ਵਿਚਾਰ ਸਨ ਉਹ ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਮੈਂ ਆਸ ਕਰਦਾ ਹਾਂ ਕਿ ਉਨ੍ਹਾਂ ਲਈ ਸੱਚੀ ਸ਼ਰਧਾਂਜਲੀ ਸਾਡੇ ਲਈ ਤਦ ਹੀ ਹੋਵੇਗੀ ਜਦੋਂ ਕਿ ਅਸੀਂ ਉਨ੍ਹਾਂ ਦੇ ਦੱਸੇ ਹੋਏ ਪੂਰਨਿਆਂ ਤੇ ਚਲ ਕੇ ਦੇਸ਼ ਦੀ ਸੇਵਾ ਕਰੀਏ ਅਤੇ ਦੇਸ਼ ਨੂੰ ਮਜ਼ਬੂਤੀ

ਦੇ ਰਸਤੇ ਵੱਲ ਲੈ ਜਾ ਸਕੀਏ। ਮੈਂ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਅਤੇ ਉਨ੍ਹਾਂ ਦੇ ਚਰਣਾਂ ਵਿਚ ਸ਼ਰਧਾਂਜਲੀ ਪੇਸ਼ ਕਰਦਾ ਹਾਂ ਕਿ ਉਨ੍ਹਾਂ ਦੇ ਦੱਸੇ ਹੋਏ ਰਸਤਿਆਂ ਤੇ ਚਲ ਕੇ ਦੇਸ਼ ਦੀ ਸੇਵਾ ਕਰ ਸਕੀਏ। ਇਹ ਹੀ ਸੱਚੀ ਸ਼ਰਧਾਂਜਲੀ ਸਮਝੀ ਜਾਵੇਗੀ।

ਸਪੀਕਰ ਸਾਹਿਬ, ਦੂਸਰੇ ਮਹਾਨ ਵਿਅਕਤੀ ਸਨ ਲਾਰਡ ਮਾਉਂਟਬੇਟਨ। ਉਨ੍ਹਾਂ ਦਾ ਵੀ ਸਾਡੇ ਹਿੰਦੁਸਤਾਨ ਦੀ ਆਜ਼ਾਦੀ ਨਾਲ ਬੜਾ ਤੁਅੱਲਕ ਸੀ। ਇਹ ਠੀਕ ਹੈ ਕਿ ਉਹ ਹਿੰਦੁਸਤਾਨੀ ਨਹੀਂ ਸਨ ਲੇਕਿਨ ਹਿੰਦੁਸਤਾਨ ਦੀ ਆਜ਼ਾਦੀ ਦੇ ਵਾਸਤੇ ਉਨ੍ਹਾਂ ਨੇ ਕੰਮ ਕੀਤਾ। ਬਾਹਰਲੇ ਦੇਸ਼ ਅਮਰੀਕਾ ਅਤੇ ਇੰਗਲੈਂਡ ਜਿਹੇ ਮੁਲਕਾਂ ਵਿਚ ਵੀ ਕੁਝ ਲੋਕ ਅਜਿਹੇ ਖਿਆਲਾਂ ਦੇ ਸਨ ਕਿ ਹਿੰਦੁਸਤਾਨ ਦੇ ਲੋਕਾਂ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਗੁਲਾਮ ਬਣਾ ਕੇ ਨਹੀਂ ਰੱਖਣਾ ਚਾਹੀਦਾ। ਲਾਰਡ ਮਾਉਂਟਬੇਟਨ ਵੀ ਅਜਿਹੇ ਖਿਆਲਾਂ ਦੇ ਸਨ। ਉਨ੍ਹਾਂ ਨੇ ਸਾਡੇ ਦੇਸ਼ ਦੀ ਆਜ਼ਾਦੀ ਦੇ ਵਾਸਤੇ ਕੰਮ ਕੀਤਾ। ਇਨ੍ਹਾਂ ਕੰਮਾਂ ਸਦਕੇ ਹੀ ਉਦੋਂ ਦੀ ਸਰਕਾਰ ਨੇ ਉਨ੍ਹਾਂ ਨੂੰ ਟਰਾਂਸਫਰ ਆਫ਼ ਪਾਵਰ ਵਾਸਤੇ ਸਭ ਤੋਂ ਚੰਗਾ ਆਦਮੀ ਸਮਝਿਆ ਅਤੇ ਉਸਨੂੰ ਪਾਵਰ ਦਿੱਤੀ ਗਈ। ਆਜ਼ਾਦੀ ਤੋਂ ਬਾਅਦ ਇਥੇ ਕਈ ਮੁਸ਼ਕਲਾਂ ਆਈਆਂ, ਇਸ ਦੇਸ਼ ਵਿਚ ਕਈ ਕਿਸਮ ਦੀਆਂ ਆਵਾਜ਼ਾਂ ਉੱਠੀਆਂ। ਕਈ ਫੋਰਮਾਂ ਨੇ ਆਵਾਜ਼ਾਂ ਉਠਾਈਆਂ ਪਰ ਲਾਰਡ ਮਾਉਂਟਬੇਟਨ ਨੇ ਬੜੀ ਸਿਆਣਪ ਤੋਂ ਕੰਮ ਲਿਆ। ਅੱਜ ਉਹ ਸਾਡੇ ਵਿਚ ਨਹੀਂ ਹਨ। ਸਾਡਾ ਸਿਰ ਉਨ੍ਹਾਂ ਦੇ ਚਰਨਾਂ ਵਿਚ ਝੁਕਦਾ ਹੈ।

ਜੱਥੇਦਾਰ ਮੋਹਨ ਸਿੰਘ ਤੁੜ ਸਾਡੇ ਦਰਮਿਆਨ ਨਹੀਂ ਹਨ। ਉਹ ਬਹਾਦਰ ਜਰਨੈਲ ਸੀ। ਉਹ ਸਿਰਫ ਅਕਾਲੀ ਪਾਰਟੀ ਦੇ ਪ੍ਰਧਾਨ ਹੋਣ ਦੇ ਨਾਤੇ ਹੀ ਨਹੀਂ ਸਨ ਜਾਣੇ ਜਾਂਦੇ ਸਗੋਂ ਉਨ੍ਹਾਂ ਨੇ ਬਹੁਤ ਮਹਾਨ ਕੰਮ ਕੀਤੇ ਹਨ ਜਿਥੇ ਵੀ ਕਿਸੇ ਨਾਲ ਬੇਇਨਸਾਫੀ ਹੁੰਦੀ ਸੀ ਉਥੇ ਉਨ੍ਹਾਂ ਨੇ ਦਲੇਰੀ ਨਾਲ ਉਸਦਾ ਮੁਕਾਬਲਾ ਕੀਤਾ। ਉਹ ਸਾਡੇ ਨਾਲ ਐਮ.ਐਲ. ਏ. ਵੀ ਰਹੇ ਹਨ। ਅਸੀਂ ਦੇਖਿਆ ਹੈ ਕਿ ਉਸ ਵੇਲੇ ਦੀ ਸਰਕਾਰ ਨੇ ਉਨ੍ਹਾਂ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ। ਉਹ ਕਈ ਵਾਰ ਜੇਲ੍ਹ ਗਏ। ਜਦੋਂ ਵੀ ਉਹ ਜੇਲ੍ਹ ਤੋਂ ਬਾਹਿਰ ਆਏ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਹੱਕ ਦੀ ਆਵਾਜ਼ ਤੇ ਖੜ੍ਹਾ ਹਾਂ। ਫਿਰ ਉਸ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਰਿਹਾ। ਇਸ ਤਰ੍ਹਾਂ ਦਾ ਉਨ੍ਹਾਂ ਨੇ ਜੀਵਨ ਗੁਜ਼ਾਰਿਆ ਹੈ। ਜਦ ਸੈਂਟਰ ਦੀ ਸਰਕਾਰ ਨੇ ਐਮਰਜੈਂਸੀ ਲਾਈ ਤਾਂ ਉਨ੍ਹਾਂ ਨੇ ਇਹ ਸੋਚ ਕੇ ਇਸ ਪਾਰਟੀ ਨੂੰ ਇਕ ਪਾਸੇ ਰੱਖਣ ਦੀ ਕੋਸ਼ਿਸ਼ ਕੀਤੀ ਅਤੇ ਸੋਚਿਆ ਕਿ ਇਨ੍ਹਾਂ ਨੂੰ ਨਾ ਫੜਿਆ ਜਾਵੇ। ਪਰ ਉਸ ਵੇਲੇ ਵੀ ਇਸ ਜਰਨੈਲ ਨੇ ਕਿਹਾ ਕਿ ਇਹੋ ਜਿਹੀ ਜੱਦੋ ਜਹਿਦ ਵਿਚ ਹਿੱਸਾ ਲੈਣ ਤੋਂ ਅਕਾਲੀ ਪਾਰਟੀ ਪਿੱਛੇ ਨਹੀਂ ਰਹਿ ਸਕਦੀ। ਉਨ੍ਹਾਂ ਨੇ ਕਿਹਾ ਕਿ ਕਿਉਂਕਿ ਮੈਂ ਇਸ ਪਾਰਟੀ ਦਾ ਪਰਧਾਨ ਹਾਂ ਇਸ ਕਰਕੇ ਮੈਂ ਖੁਦ ਆਪ ਇਸ ਲੜਾਈ ਵਿਚ ਕੁੱਦਾਂਗਾ। ਸੋ ਉਨ੍ਹਾਂ ਨੇ ਇਸ ਜੱਦੋ ਜਹਿਦ ਵਿਚ ਵੱਧ ਚੜ੍ਹਕੇ ਹਿੱਸਾ ਲਿਆ। ਪਰ ਅੱਜ ਉਹ ਮਹਾਨ ਹਸਤੀ ਸਾਡੇ ਵਿਚ ਨਹੀਂ ਰਹੀ। ਸਾਡਾ ਸਿਰ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾਂਜਲੀ ਵਜੋਂ ਝੁਕਦਾ ਹੈ।

ਰੂਮੀ ਜੀ ਨਾਲ ਮੇਰੀ ਬਹੁਤ ਵਾਕਫੀਅਤ ਨਹੀਂ ਕਿਉਂਕਿ ਮੈਨੂੰ ਉਨ੍ਹਾਂ ਨਾਲ ਬੈਠਣ ਦਾ ਮੌਕਾ ਨਹੀਂ ਮਿਲਿਆ। ਪਰ ਜਿਨ੍ਹਾਂ ਦੋਸਤਾਂ ਦੇ ਕੋਲੋਂ ਵੀ ਮੈਨੂੰ ਉਨ੍ਹਾਂ ਦੇ ਬਾਰੇ ਜਾਣਨ, ਸਮਝਣ ਦਾ ਮੌਕਾ ਮਿਲਿਆ ਹੈ, ਮੈਨੂੰ ਇਸ ਗਲ ਦਾ ਪਤਾ ਲਗਿਆ ਹੈ ਕਿ ਉਹ ਇਕ ਨਿਹਾਇਤ ਨੇਕ ਦਿਲ ਇਨਸਾਨ ਸਨ। ਉਹ ਇਸ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਹਨ। ਉਨ੍ਹਾਂ ਨੇ ਜੋ ਕੰਮ ਕੀਤੇ ਹਨ ਉਨ੍ਹਾਂ ਦੇਖਦੇ ਹੋਏ ਮੇਰਾ ਸਿਰ ਉਨ੍ਹਾਂ ਦੇ ਚਰਨਾਂ ਵਿਚ ਝੁਕਦਾ ਹੈ। ਇਨ੍ਹਾਂ ਮਹਾਨ ਹਸਤੀਆਂ ਦੇ ਚਲਾਣਾ ਕਰਨ ਤੋਂ ਬਾਅਦ ਲੋਕ ਨਾਇਕ ਦੇ ਚਲਾਣਾ ਕਰਨ ਦੇ ਬਾਅਦ, ਇਹ ਵਿਧਾਨ ਸਭਾ ਦਾ ਸ਼ਾਇਦ ਪਹਿਲਾ ਸੈਸ਼ਨ ਹੈ ਅਤੇ ਅੱਜ ਉਨ੍ਹਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਜਾ ਰਹੀਆਂ ਹਨ। ਮੈਂ ਆਸ ਕਰਦਾ ਹਾਂ ਕਿ ਅੱਜ ਦੀ ਸੈਕੰਡ ਸਿਟਿੰਗ ਨਾ ਕੀਤੀ ਜਾਵੇ। ਅੱਜ ਦੂਸਰੀ ਸਿਟਿੰਗ ਕਰਨਾ ਸ਼ਾਇਦ ਠੀਕ ਨਹੀਂ

[ਸ੍ਰੀ ਬਲ ਰਾਮਜੀ ਦਾਸ ਟੰਡਨ]

ਰਹੇਗਾ। ਇਸ ਕਰਕੇ ਮੈਂ ਸੀ. ਐਮ. ਸਾਹਿਬ ਲੀਡਰਾਜ਼ ਆਫ ਦੀ ਪਾਰਟੀਜ਼ ਅਤੇ ਸਪੀਕਰ ਸਾਹਿਬ ਤੁਹਾਨੂੰ ਵੀ ਬੇਨਤੀ ਕਰਾਂਗਾ ਕਿ ਕੱਲ੍ਹ ਨੂੰ ਭਾਵੇਂ ਦੋ ਸਿਟਿੰਗਜ਼ ਕਰ ਲਵੋ ਪਰ ਅਜ ਇਕ ਹੀ ਸਿਟਿੰਗ ਕਰਕੇ ਸਮਾਪਤ ਕਰੋ। ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਸਾਰੇ ਮਹਾਨ ਪੁਰਸ਼ਾਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਚੌਧਰੀ ਬਲਰਾਮ ਜਾਖੜ** (ਅਬੋਹਰ): ਸਪੀਕਰ ਸਾਹਿਬ, ਜੋ ਮਤਾ ਬਾਦਲ ਸਾਹਿਬ ਨੇ ਹਾਊਸ ਦੇ ਸਾਹਮਣੇ ਰੱਖਿਆ ਹੈ, ਮੈਂ ਉਸਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਪੰਚਭੂਤਮ ਸਰੀਰਮ ਉਥੇ ਚਲਾ ਜਾਂਦਾ ਹੈ ਜਿਥੋਂ ਨਿਕਲਦਾ ਹੈ। ਇਹ ਇਕ ਰਵਾਇਤ ਹੈ ਰਵਾਜ਼ ਹੈ, ਇਹ ਇਕ ਇਹੋ ਜਿਹੀ ਚੀਜ਼ ਹੈ ਜਿਸ ਨੂੰ ਬਦਲਿਆ ਨਹੀਂ ਜਾ ਸਕਦਾ। ਲੇਕਿਨ ਕੁਝ ਹਸਤੀਆਂ ਜੋ ਚਲੀਆਂ ਜਾਂਦੀਆਂ ਹਨ, ਉਹ ਇਕ ਅਮਿੱਟ ਛਾਪ ਛੱਡ ਜਾਂਦੀਆਂ ਹਨ। ਉਹ ਮਰਦੀਆਂ ਨਹੀਂ ਹਨ। ਉਨ੍ਹਾਂ ਦੀਆਂ ਅਛਾਈਆਂ ਰਹਿ ਜਾਂਦੀਆਂ ਹਨ। ਉਹ ਆਪਣੇ ਨਿਸ਼ਾਨ ਛੱਡ ਜਾਂਦੀਆਂ ਹਨ ਜਿਨ੍ਹਾਂ ਤੇ ਕਿ ਲੋਕ ਚਲ ਸਕਣ। ਜੈ ਪ੍ਰਕਾਸ਼ ਨਰਾਇਣ ਉਨ੍ਹਾਂ ਹਸਤੀਆਂ ਵਿਚੋਂ ਇਕ ਸਨ। ਉਹ ਸਾਡੇ ਵਿਚੋਂ ਵਿਛੜ ਗਏ ਹਨ। ਉਹ ਬੜੇ ਪੁਰਾਣੇ ਫਰੀਡਮ ਫਾਈਟਰ ਸਨ। ਉਹ ਮਹਾਤਮਾਂ ਗਾਂਧੀ ਦੇ ਬੜੇ ਨਜ਼ਦੀਕੀ ਸਨ। ਉਸਨੇ ਆਪਣੀ ਜਵਾਨੀ ਦੀ ਉਮਰ ਵਿਚ ਹੀ ਆਪਣਾ ਮਨ ਬਣਾ ਲਿਆ ਸੀ ਕਿ ਮੈਂ ਦੇਸ਼ ਨੂੰ ਆਜ਼ਾਦ ਕਰਾਉਣਾ ਹੈ। ਇਸ ਤਰ੍ਹਾਂ ਉਹ ਮਹਾਤਮਾਂ ਗਾਂਧੀ ਦੀ ਸ਼ਰਨ ਵਿਚ ਚਲੇ ਗਏ। ਉਨ੍ਹਾਂ ਨੇ ਸਾਨੂੰ ਸੋਸ਼ਲਿਜ਼ਮ ਦਾ ਨਾਮ ਦਿਤਾ। ਇਹੋ ਹੀ ਨਹੀਂ ਉਨ੍ਹਾਂ ਦੇ ਦਿਲ ਵਿਚ ਹੋਰ ਵੀ ਬਹੁਤ ਚੀਜ਼ਾਂ ਸਨ। ਉਹ ਕਹਿੰਦੇ ਸਨ ਕਿ ਫਰੀਡਮ ਇਜ਼ ਮਾਈ ਬਰਥ ਰਾਈਟ। ਉਨ੍ਹਾਂ ਨੇ ਮਹਾਤਮਾਂ ਗਾਂਧੀ ਨਾਲ ਮਿਲ ਕੇ ਦੇਸ਼ ਨੂੰ ਆਜ਼ਾਦੀ ਦਵਾਉਣ ਲਈ ਜੱਦੋ ਜਹਿਦ ਕੀਤੀ ਤੇ ਬੜਾ ਲਾ ਮਿਸਾਲ ਕੰਮ ਕੀਤਾ। ਉਹ ਇਕ ਇਹੋ ਜਿਹੇ ਸਮਾਜ ਵਿਚ ਵਿਸ਼ਵਾਸ ਰੱਖਦੇ ਸਨ, ਜਿਸ ਵਿਚ ਭੇਦ ਭਾਵ ਨਾ ਹੋਵੇ, ਜਿਸ ਵਿਚ ਕਮਿਊਨਲਿਜ਼ਮ ਦਾ ਕੋਈ ਅੰਸ਼ ਨਾ ਹੋਵੇ। ਉਹ ਕਹਿੰਦੇ ਸਨ ਕਿ ਕੋਈ ਇਨਸਾਨ ਦੂਜੇ ਇਨਸਾਨ ਦੀ ਐਕਸਪਲਾਇਟੇਸ਼ਨ ਨਾ ਕਰੇ। ਉਹ ਚਾਹੁੰਦੇ ਸਨ ਕਿ ਅਮੀਰ ਅਤੇ ਗਰੀਬ ਦਾ ਪਾੜਾ ਖਤਮ ਹੋ ਜਾਵੇ। ਉਨ੍ਹਾਂ ਵਿਚ ਤਿਆਗ ਦਾ ਮਾਦਾ ਸੀ। ਉਨ੍ਹਾਂ ਨੇ ਆਪਣੇ ਲਈ ਕੋਈ ਚੀਜ਼ ਨਹੀਂ ਮੰਗੀ। ਉਹ ਤਾਂ ਹਿੰਦੁਸਤਾਨ ਨੂੰ, ਹਿੰਦੁਸਤਾਨ ਦੇ ਲੋਕਾਂ ਨੂੰ ਵੱਧਦਾ ਫੁੱਲਦਾ ਵੇਖਣਾ ਚਾਹੁੰਦੇ ਸਨ। ਉਨ੍ਹਾਂ ਦੇ ਕਾਂਗਰਸ ਨਾਲ ਕੁਝ ਡਿਫਰੈਂਸ ਹੋ ਗਏ। ਉਹ ਕਾਂਗਰਸ ਨੂੰ ਛੱਡ ਕੇ ਚਲੇ ਗਏ। ਇਹ ਠੀਕ ਹੈ ਕਿ ਡਿਫਰੈਂਸਿਜ ਆਫ ਓਪੀਨੀਅਨ ਹੁੰਦਾ ਹੈ। ਇਹ ਵੀ ਠੀਕ ਹੈ ਕਿ ਜੇ ਡਿਫਰੈਂਸ ਆਫ ਓਪੀਨੀਅਨ ਨਾ ਹੁੰਦੀ ਤਾਂ ਇਹ ਦੇਸ਼ ਤਰੱਕੀ ਨਾ ਕਰ ਸਕਦਾ। ਮਹਾਨ ਪੁਰਸ਼ ਜੋ ਆਪਣੇ ਪਿੱਛੇ ਆਪਣੀਆਂ ਅਛਾਈਆਂ ਛੱਡ ਜਾਂਦੇ ਹਨ, ਉਨ੍ਹਾਂ ਨੂੰ ਸਾਨੂੰ ਨਮਸਕਾਰ ਕਰਨਾ ਪੈਂਦਾ ਹੈ। ਅੱਜ ਉਹ ਸਾਡੇ ਵਿਚਕਾਰ ਨਹੀਂ ਰਹੇ, ਇਸ ਤਰ੍ਹਾਂ ਇਹ ਜਿਹੜਾ ਖਲਾ ਪੈਦਾ ਹੋ ਗਿਆ ਹੈ ਇਹ ਪੂਰਾ ਨਹੀਂ ਹੋ ਸਕਦਾ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਘਾਟਾ ਵਾਹਿਗੁਰੂ ਪੂਰਾ ਕਰ ਦੇਵੇ ਤਾਂ ਭਾਵੇਂ ਕਰ ਦੇਵੇ, ਪਰ ਬੰਦੇ ਦੇ ਇਹ ਵੱਸ ਦੀ ਗੱਲ ਨਹੀਂ ਹੈ।

ਦੂਜੀ ਹਸਤੀ ਹੈ ਲਾਰਡ ਮਾਊਂਟਬੇਟਨ, ਮੈਂ ਹੁਣ ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਉਹ ਬੜੀ ਮਹਾਨ ਹਸਤੀ ਸੀ। ਮੈਂ ਸਮਝਦਾ ਹਾਂ ਕਿ ਉਸ ਇਨਸਾਨ ਵਿਚ ਕਿਸੇ ਚੀਜ਼ ਨੂੰ ਸਮਝਣ ਦੀ ਬੜੀ ਸ਼ਕਤੀ ਸੀ। ਉਸ ਦੇ ਵਿਚ ਗਰੇਸ ਸੀ। ਜੇ ਹਿਸਟਰੀ ਪੜ੍ਹ ਕੇ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਉਹ ਬੜੇ ਉਚੇ ਦਿਮਾਗ ਦੇ ਆਦਮੀ ਸਨ। ਜਦ ਉਨਾਂ ਨੇ ਇਥੋਂ ਹਿੰਦੁਸਤਾਨ ਵਿਚੋਂ ਜਾਣਾ ਸੀ ਤਾਂ ਉਸ ਨੇ ਸੋਚਿਆ ਕਿ ਚਲੇ ਤਾਂ ਜਾਣਾ ਹੀ ਹੈ ਪਰ ਕਿਉਂ ਨਾ ਗਰੇਸ ਨਾਲ ਛੱਡਕੇ ਜਾਈਏ। ਸੋ, ਉਹ ਇਸ ਦੇਸ਼ ਵਿਚੋਂ ਬੜੇ ਗਰੇਸ ਨਾਲ ਗਿਆ। ਅੰਗਰੇਜ਼ਾਂ ਨੇ ਸਾਡੇ ਤੇ ਐਨਾ ਚਿਰ ਰਾਜ ਕੀਤਾ

ਫਿਰ ਉਹ ਇਥੋਂ ਚਲੇ ਵੀ ਗਏ, ਪਰ ਫਿਰ ਵੀ ਸਾਡੀ ਦੋਸਤੀ ਕਾਇਮ ਹੈ। ਲਾਰਡ ਮਾਊਂਟਬੇਟਨ ਇਕ ਸਪਰੀਮ ਕਮਾਂਡਰ ਸੀ। He knew one answer to defeat and that was victory ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਹਾਲਾਤ ਵਿਚ ਲਾਰਡ ਮਾਊਂਟਬੇਟਨ ਦੀ ਮੌਤ ਹੋਈ, ਉਨ੍ਹਾਂ ਨੇ ਇਨਸਾਨੀਅਤ ਦਾ ਦਿਲ ਹਿਲਾ ਕੇ ਰੱਖ ਦਿੱਤਾ। ਮੈਂ ਸਾਰੇ ਹਾਊਸ ਦੇ ਸਾਹਮਣੇ ਅਰਜ਼ ਕਰਾਂਗਾ ਕਿ ਸਾਡੇ ਜਜ਼ਬਾਤਾਂ ਨੂੰ ਉਨ੍ਹਾਂ ਦੇ ਘਰ ਵਾਲਿਆਂ ਤੱਕ, ਉਨ੍ਹਾਂ ਦੇ ਫੈਮਿਲੀ ਮੈਂਬਰਜ਼ ਤੱਕ, ਇੰਗਲਿਸ਼ ਹਕੂਮਤ ਤੱਕ ਪਹੁੰਚਾ ਦਿੱਤੇ ਜਾਣ।

ਸਪੀਕਰ ਸਾਹਿਬ, ਜੱਥੇਦਾਰ ਮੋਹਨ ਸਿੰਘ ਜੀ ਤੁੜ ਬੜੇ ਭਲੇ ਆਦਮੀ ਸਨ, ਬੜੇ ਸੋਸ਼ਲ ਵਰਕਰ ਸਨ ਅਤੇ ਉਨ੍ਹਾਂ ਨੇ ਸਾਰੀ ਜ਼ਿੰਦਗੀ ਵਿਚ ਆਪਣੇ ਲਈ ਕੁਝ ਨਹੀਂ ਕੀਤਾ ਸਵਾਏ ਇਸ ਦੇ ਕਿ ਲੋਕਾਂ ਦੀ ਸੇਵਾ ਕੀਤੀ ਜਾਵੇ। ਉਨ੍ਹਾਂ ਦੀ ਮੌਤ ਨਾਲ ਸਾਨੂੰ ਇਕ ਬਹੁਤ ਵੱਡਾ ਘਾਟਾ ਪਿਆ ਹੈ ਅਤੇ ਖਾਸ ਤੌਰ ਤੇ ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ, ਜਿਸ ਨੇ ਕਿ ਆਪਣਾ ਇਕ ਅਣਥਕ ਵਰਕਰ ਗਵਾ ਲਿਆ ਹੈ।

ਸਪੀਕਰ ਸਾਹਿਬ, ਰੂਮੀ ਸਾਹਿਬ ਇਕ ਪੁਰਾਣੇ ਕਾਂਗਰਸੀ ਵਰਕਰ ਸਨ ਅਤੇ ਫਰੀਡਮ ਫਾਈਟਰ ਸਨ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਿਚ ਆਪਣਾ ਹਿੱਸਾ ਪਾਇਆ ਹੈ। ਦੇਸ਼ ਦੀ ਆਜ਼ਾਦੀ ਵਾਸਤੇ ਇਕ ਛੋਟੇ ਸਿਪਾਹੀ ਦੀ ਵੀ ਉਤਨੀ ਸੇਵਾ ਹੈ, ਜਿਤਨੀ ਕਿ ਇਕ ਕਮਾਂਡਰ ਬਣ ਕੇ ਦੇਸ਼ ਦੀ ਸੇਵਾ ਕਰਨੀ ਹੈ। ਰੂਮੀ ਸਾਹਬ ਨੇ ਆਪਣੀ ਸਾਰੀ ਉਮਰ ਦੇਸ਼ ਦੀ ਸੇਵਾ ਵਿਚ ਗੁਜ਼ਾਰ ਦਿਤੀ। ਉਨ੍ਹਾਂ ਦੇ ਇਸ ਦੁਨੀਆਂ ਤੋਂ ਚਲੇ ਜਾਣ ਤੇ ਸਾਨੂੰ ਬੜਾ ਦੁੱਖ ਹੈ।

ਸਪੀਕਰ ਸਾਹਿਬ, ਇਨ੍ਹਾਂ 4 ਮਹਾਨ ਹਸਤੀਆਂ ਦੇ ਨਾਲ ਨਾਲ ਮੈਂ ਦੋ ਹੋਰ ਹਸਤੀਆਂ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਦਾ ਨਾਮ ਅਗਰ ਇਸ ਰੈਜ਼ੋਲਿਊਸ਼ਨ ਦੇ ਵਿਚ ਪਾ ਦਿਤਾ ਜਾਵੇ ਅਤੇ ਉਨ੍ਹਾਂ ਦੇ ਪਰਿ-ਵਾਰਾਂ ਨੂੰ ਵੀ ਸ਼ੋਕ ਮਤਾ ਭੇਜ ਦਿੱਤਾ ਜਾਵੇ, ਤਾਂ ਠੀਕ ਹੋਵੇਗਾ। ਇਨ੍ਹਾਂ ਦੋ ਹਸਤੀਆਂ ਵਿਚ ਇਕ ਹਸਤੀ ਸੰਤ ਬਾਬਾ ਹਰਨਾਮ ਸਿੰਘ ਜੀ ਨਦੇੜ ਵਾਲੇ ਜੋ ਉੱਚ ਕੋਟੀ ਦੇ ਸੰਤ ਸਨ ਅਤੇ ਸਭ ਦਾ ਭਲਾ ਸੋਚਣ ਵਾਲੇ ਸਨ। ਹਜ਼ੂਰ ਸਾਹਿਬ ਲੰਗਰ ਦੀ ਸੇਵਾ ਕਰਦੇ ਸਨ। ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਵੀ ਯਾਦ ਕਰਨਾ ਬਹੁਤ ਹੀ ਅੱਛੀ ਗੱਲ ਹੋਵੇਗੀ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਵੀ ਸ਼ੋਕ ਮਤਾ ਭੇਜ ਦੇਣਾ ਚਾਹੀਦਾ ਹੈ। ਦੂਜੀ ਹਸਤੀ ਜਥੇਦਾਰ ਅਜੀਤ ਸਿੰਘ ਬਾਲਾ ਸਨ, ਜਿਹੜੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰੈਜ਼ੀਡੈਂਟ ਸਨ। ਉਹ ਫਰੀਡਮ ਫਾਈਟਰ ਵੀ ਸਨ ਅਤੇ ਜੇਲ੍ਹਾਂ ਵਿਚ ਜਾਂਦੇ ਰਹੇ। ਉਨ੍ਹਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਦਾ ਨਾਮ ਵੀ ਵਿਚ ਪਾ ਲਿਆ ਜਾਵੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਸ਼ੋਕ ਮਤਾ ਭੇਜਿਆ ਜਾਵੇ ਤਾਂ ਇਹ ਇਕ ਚੰਗੀ ਗੱਲ ਹੋਵੇਗੀ।

ਇਕ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ੍ਰੀ ਬਲਰਾਮ ਜੀ ਦਾਸ ਟੰਡਨ, ਲੀਡਰ ਆਫ਼ ਦੀ ਆਪੋਜ਼ੀਸ਼ਨ, ਨੇ ਕਿਹਾ ਹੈ ਉਨ੍ਹਾਂ ਦੀ ਮੈਂ ਤਾਈਦ ਕਰਦਾ ਹਾਂ ਕਿ ਇਨ੍ਹਾਂ ਮਹਾਨ ਹਸਤੀਆਂ ਲਈ ਸ਼ੋਕ ਪ੍ਰਸਤਾਵ ਕਰਨ ਦੇ ਬਾਅਦ ਇਹ ਹਾਊਸ ਦੁਬਾਰਾ ਮੀਟ ਨਹੀਂ ਹੋਣਾ ਚਾਹੀਦਾ ਅਤੇ ਇਸ ਦੀ ਬਜਾਏ ਅਗਰ ਹਾਊਸ ਕਲ ਕਰ ਲਈਏ ਤਾਂ ਠੀਕ ਰਹੇਗਾ। ਇਹ ਸਾਡੀ ਪ੍ਰੰਪਰਾ ਵੀ ਰਹੀ ਹੈ ਕਿ ਸ਼ੋਕ ਪ੍ਰਸਤਾਵ ਕਰਨ ਦੇ ਬਾਅਦ ਹਾਊਸ ਉਸ ਦਿਨ ਲਈ ਉਠ ਜਾਂਦਾ ਰਿਹਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸਾਰੀਆਂ ਹਸਤੀਆਂ ਦੇ ਪਰਿਵਾਰਾਂ ਨੂੰ ਸ਼ੋਕ ਪ੍ਰਸਤਾਵ ਭੇਜਿਆ ਜਾਵੇ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਅਤੇ ਆਪਣੇ ਅਸੈਂਬਲੀ ਦੇ ਮਾਰਕਸਿਸਟ ਗਰੁਪ ਵਲੋਂ ਲੋਕ ਨਾਇਕ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਨੂੰ ਹਾਰਦਿਕ ਸ਼ਰਧਾਂਜਲੀ ਭੇਂਟ ਕਰਦਾ ਹਾਂ। ਉਹ ਉਚ ਕੋਟੀ ਦੇ ਦੇਸ਼ ਭਗਤ, ਕੁਰਬਾਨੀ ਔਰ ਆਦਰਸ਼, ਮਿਹਨਤ ਦੇ ਮੁਜੱਸਮੇ ਸਨ ਔਰ ਉਨ੍ਹਾਂ ਦੀ ਸਾਰੀ ਜ਼ਿੰਦਗੀ ਸੰਘਰਸ਼ ਔਰ ਕੁਰਬਾਨੀ ਦੀ ਜ਼ਿੰਦਗੀ ਰਹੀ। ਅੰਗਰੇਜ਼ੀ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਰਾਜ ਦੇ ਬਰਖਲਾਫ ਚਲ ਰਹੀ ਆਜ਼ਾਦੀ ਦੀ ਮੂਵਮੈਂਟ ਵਿਚ ਜਿਸ ਬਹਾਦਰੀ ਨਾਲ ਜਿਸ ਜੁਰਤ ਨਾਲ ਉਹ ਅਗਵਾਈ ਕਰਦੇ ਰਹੇ, ਉਹ ਲਾਜਵਾਬ ਸੀ। ਮੈਂ ਇਸ ਦੇ ਬਾਰੇ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਹਜ਼ਾਰੀ ਬਾਗ ਵਿਚ ਜਿਸ ਹੌਸਲੇ ਔਰ ਹਿੰਮਤ ਨਾਲ ਇਨ੍ਹਾਂ ਨੇ ਕੰਮ ਕੀਤਾ ਉਹ ਉਨ੍ਹਾਂ ਦੀ ਬਹਾਦਰੀ ਦਾ ਇਕ ਨਮੂਨਾ ਹੈ। ਸਪੀਕਰ ਸਾਹਿਬ, ਜਿਥੋਂ ਤਕ ਆਜ਼ਾਦੀ ਦੀ ਤਹਿਰੀਕ ਦਾ ਸਵਾਲ ਹੈ, ਆਜ਼ਾਦੀ ਦੀ ਤਹਿਰੀਕ ਦਾ ਤਲੱਕ ਹੈ, ਇਹ ਗਲ ਬਿਲਕੁਲ ਸਪਸ਼ਟ ਹੈ ਕਿ ਬਾਬੂ ਜੈ ਪ੍ਰਕਾਸ਼ ਜੀ ਨਾਰਾਇਣ ਮੇਰੇ ਖਿਆਲ ਵਿਚ ਪਹਿਲੇ ਆਦਮੀ ਸਨ, ਜਿਨ੍ਹਾਂ ਨੇ ਸੋਸ਼ਲਿਸਟਿਕ ਵਿਚਾਰਾਂ ਨੂੰ ਪ੍ਰਚਾਰਨਾ ਸ਼ੁਰੂ ਕੀਤਾ ਅਤੇ ਉਨ੍ਹਾਂ ਨੂੰ ਮਨਵਾਉਣ ਦੀ ਕੋਸ਼ਿਸ਼ ਕੀਤੀ। ਉਹ ਸੋਸ਼ਲਿਸਟਿਕ ਵਿਚਾਰ ਨੂੰ ਆਪਣੀ ਸਾਰੀ ਜ਼ਿੰਦਗੀ ਪ੍ਰਚਾਰਦੇ ਰਹੇ। ਦੇਸ਼ ਆਜ਼ਾਦ ਹੋਣ ਤੋਂ ਬਾਅਦ ਜਿਸ ਤਰ੍ਹਾਂ ਦੀ ਦੇਸ਼ ਦੀ ਹਾਲਤ ਹੋ ਰਹੀ ਸੀ ਅਤੇ ਜਿਸ ਤਰ੍ਹਾਂ ਦੇਸ਼ ਵਿਚੋਂ ਡੈਮੋਕਰੇਸੀ ਖਤਮ ਹੋ ਰਹੀ ਸੀ, ਉਹ ਆਪਣੀਆਂ ਅੱਖਾਂ ਨਾਲ ਦੇਖਣਾ ਨਹੀਂ ਸੀ ਚਾਹੁੰਦੇ। ਉਹ ਇਹ ਬਿਲਕੁਲ ਬਰ-ਦਾਸ਼ਤ ਨਹੀਂ ਸਨ ਕਰ ਸਕਦੇ ਕਿ ਮੁਲਕ ਦੇ ਅੰਦਰ ਦੌਲਤ ਦੀ ਨਾ-ਬਰਾਬਰੀ ਵੱਧਦੀ ਜਾਵੇ, ਗਰੀਬੀ ਵਧੇਰੇ ਵੱਧੇ। ਇਸ ਕਿਸਮ ਦੇ ਹਾਲਾਤ ਵਿਚ ਉਹ ਬਾਰ ਬਾਰ ਆਪਣੀ ਚਿੰਤਾ ਪ੍ਰਗਟ ਕਰਦੇ ਰਹੇ ਅਤੇ ਉਸ ਵਕਤ ਉਹ ਲੀਡਰਾਂ ਨੂੰ ਮਿਲ ਮਿਲ ਕੇ ਇਹੀ ਕਹਿੰਦੇ ਸਨ ਕਿ ਮੁਲਕ ਦੀ ਇਕੋਨਮੀ ਨੂੰ ਦਰੁਸਤ ਕਰੋ, ਹਿੰਦੁਸਤਾਨ ਦੀ ਇਕੋਨਾਮਿਕ ਪੁਜ਼ੀਸ਼ਨ ਨੂੰ ਸੁਧਾਰਨ ਦਾ ਯਤਨ ਕਰੋ। ਬਦਕਿਸਮਤੀ ਨਾਲ, ਸਪੀਕਰ ਸਾਹਿਬ, ਉਨ੍ਹਾਂ ਦੀ ਜ਼ਿੰਦਗੀ ਦੇ ਅੰਦਰ ਜਦੋਂ ਡੈਮੋਕਰੇਸੀ ਦਾ ਗਲਾ ਘੁਟਿਆ ਗਿਆ ਤਾਂ ਉਸ ਦੇ ਬਰਖਲਾਫ ਉਨ੍ਹਾਂ ਨੇ ਆਵਾਜ਼ ਉਠਾਈ। ਔਰ ਮੈਂ ਸਮਝਦਾ ਹਾਂ ਕਿ ਜਦੋਂ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਔਰ ਗ੍ਰਿਫਤਾਰ ਕਰਨ ਤੋਂ ਬਾਅਦ ਜੋ ਜੋ ਉਨ੍ਹਾਂ ਨਾਲ ਕੀਤਾ ਗਿਆ, ਉਨ੍ਹਾਂ ਨੂੰ ਟਾਰਚਰ ਕੀਤਾ ਗਿਆ ਉਹ ਵੀ ਉਨ੍ਹਾਂ ਦਾ ਸਾਡੇ ਤੋਂ ਜੁਦਾ ਹੋਣ ਦਾ ਇਕ ਵਡਾ ਕਾਰਣ ਹੈ। ਮੈਂ ਸਮਝਦਾ ਹਾਂ ਕਿ ਅਸੀਂ ਸੱਚੀ ਸ਼ਰਧਾਂਜ਼ਲੀ ਉਨ੍ਹਾਂ ਨੂੰ ਤਦ ਹੀ ਦੇ ਸਕਦੇ ਹਾਂ ਜੇ ਅਸੀਂ ਉਨ੍ਹਾਂ ਦੇ ਆਈਡੀਅਲਜ਼ ਨੂੰ ਅਗੇ ਲਿਆਈਏ, ਉਨ੍ਹਾਂ ਦੇ ਆਈਡੀਅਲਜ਼ ਨੂੰ ਅਗੇ ਪ੍ਰਚਾਰਨ ਦਾ ਯਤਨ ਕਰੀਏ। ਉਹ ਸੋਸ਼ਲਿਜ਼ਮ ਦੇ ਅਲੰਬਰਦਾਰ ਸਨ ਔਰ ਅਸੀਂ ਕੋਸ਼ਿਸ਼ ਕਰੀਏ ਸੋਸ਼ਲਿਜ਼ਮ ਵਿਚਾਰਾਂ ਨੂੰ ਅੱਗੇ ਲਿਆਉਣ ਦੀ। ਦੂਸਰੀ ਗਲ, ਸਪੀਕਰ ਸਾਹਿਬ, ਅਸੀਂ ਅੱਜ ਇਹ ਪ੍ਰਣ ਕਰੀਏ ਕਿ ਸਾਡੀ ਜ਼ਿੰਦਗੀ ਦਾ ਨਿਸ਼ਾਨਾ ਇਹ ਹੈ ਕਿ ਅਸੀਂ ਡੈਮੋਕਰੇਸੀ ਦੀ ਹਿਫਾਜ਼ਤ ਕਰਾਂਗੇ ਔਰ ਜਿਸ ਸਮੇਂ ਵੀ ਡੈਮੋਕਰੇਸੀ ਦੇ ਰਸਤੇ ਵਿਚ ਕੋਈ ਰੁਕਾਵਟ ਆਵੇ ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰਾਂਗੇ। ਜੇ ਅਸੀਂ ਇਨ੍ਹਾਂ ਅਸੂਲਾਂ ਦੇ ਚਲਣ ਦੀ ਕੋਸ਼ਿਸ਼ ਕਰਾਂਗੇ ਤਾਂ ਮੈਂ ਸਮਝਦਾ ਹਾਂ ਕਿ ਤਾਂ ਅਸੀਂ ਬਾਬੂ ਜੀ ਨੂੰ ਸਹੀ ਸ਼ਰਧਾਂਜਲੀ ਭੇਂਟ ਕਰ ਸਕਾਂਗੇ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਲਾਰਡ ਮਾਊਂਟਬੇਟਨ ਦਾ ਵੀ ਇਸ ਦੌਰਾਨ ਦਿਹਾਂਤ ਹੋ ਗਿਆ ਹੈ। ਮੈਂ ਉਨ੍ਹਾਂ ਦੇ ਬਾਰੇ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਸਿਰਫ ਇਕ ਗਲ ਕਹਿਣਾ ਚਾਹੁੰਦਾ ਹਾਂ ਕਿ ਉਹ ਹਿੰਦੁਸਤਾਨ ਦੇ ਵਾਇਸਰਾਏ ਸਨ, ਜਿਨ੍ਹਾਂ ਨੇ ਹਿੰਦੁਸਤਾਨ ਦੀਆਂ ਚਾਬੀਆਂ ਹਿੰਦੁਸਤਾਨ ਦੇ ਨੈਸ਼ਨਲ ਲੀਡਰਾਂ ਦੇ ਹਵਾਲੇ ਕੀਤੀਆਂ। ਇਹੀ ਮਹਾਨਤਾ ਉਨ੍ਹਾਂ ਦੀ ਜ਼ਿੰਦਗੀ ਦੀ ਮਿਲਦੀ ਹੈ। ਸਾਨੂੰ ਉਨ੍ਹਾਂ ਦੀ ਮੌਤ ਦੇ ਬੜਾ ਦੁੱਖ ਹੋਇਆ ਹੈ।

ਇਸ ਦੇ ਬਾਅਦ, ਸਪੀਕਰ ਸਾਹਿਬ, ਜਥੇਦਾਰ ਮੋਹਨ ਸਿੰਘ ਜੀ ਤੁੜ ਸਨ। ਉਹ ਮੇਰੇ ਸਾਥੀ ਭਰਾ ਸਨ। ਉਨ੍ਹਾਂ ਨੇ ਸਾਰੀ ਜ਼ਿੰਦਗੀ ਕੁਰਬਾਨੀ ਕਰਨ ਵਿਚ ਹੀ ਲਗਾ ਦਿਤੀ। ਉਨ੍ਹਾਂ ਨੇ ਇਕਲੇ ਨੇ ਹੀ ਨਹੀਂ ਸਗੋਂ ਉਨ੍ਹਾਂ ਦੇ ਸਾਰੇ ਕੁਨਬੇ ਨੇ ਆਪਣੇ ਦੇਸ਼ ਲਈ, ਆਪਣੇ ਪੰਥ ਲਈ ਜਿੰਨ੍ਹੀ ਕੁਰਬਾਨੀ ਦਿਤੀ, ਪੰਜਾਬ ਵਿਚ ਤੁਹਾਨੂੰ ਬਹੁਤ ਘਟ ਐਸੇ ਵਿਅਕਤੀ ਮਿਲਣਗੇ, ਜਿਨ੍ਹਾਂ ਨੇ ਇਸ ਤਰ੍ਹਾਂ ਦੀ ਕੁਰਬਾਨੀ ਕੀਤੀ ਹੋਵੇ। ਲੇਕਿਨ ਮੈਂ ਇਕ ਖਾਸ ਗਲ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਉਹ ਲਾਈਕ ਮਾਈਂਡਿਡ ਪਰਸਨਜ਼ ਨਾਲ ਮਿਲ ਕੇ ਜਿਥੇ ਕਿਤੇ ਵੀ ਕੋਈ ਫੁਟ ਹੁੰਦੀ ਸੀ, ਉਹ ਆਪ ਕੁਰਬਾਨੀ ਕਰਕੇ ਫੁਟ ਦੂਰ ਕਰਨ ਦੀ ਕੋਸ਼ਿਸ਼

ਕਰਦੇ ਸਨ। ਸਾਡੀ ਉਨ੍ਹਾਂ ਦੇ ਪ੍ਰਤਿ ਸੱਚੀ ਸ਼ਰਧਾਂਜਲੀ ਤਦ ਹੀ ਹੈ ਅਗਰ ਅਸੀਂ ਯੂਨਿਟੀ ਦੀ ਭਾਵਨਾ ਪੈਦਾ ਕਰੀਏ, ਪੰਜਾਬ ਦੇ ਵਿਕਾਸ ਲਈ, ਤਰਕੀ ਲਈ ਇਕ ਮੁੱਠ ਹੋ ਕੇ, ਇਕਠੇ ਹੋ ਕੇ ਕੰਮ ਕਰੀਏ ਅਤੇ ਪੰਜਾਬ ਨੂੰ ਪ੍ਰਫੁਲਤ ਕਰੀਏ।

ਸਪੀਕਰ ਸਾਹਿਬ, ਰੂਮੀ ਸਾਹਿਬ ਪੁਰਾਣੇ ਦੇਸ਼ ਭਗਤ ਸਨ। ਉਨ੍ਹਾਂ ਨੂੰ ਵੀ ਮੈਂ ਆਪਣੇ ਗਰੁਪ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ। ਇਨ੍ਹਾਂ ਸ਼ਬਦਾਂ ਨਾਲ ਜਿਹੜੀਆਂ ਰੂਹਾਂ ਸਾਡੇ ਤੋਂ ਵਿਛੜੀਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਹੀ ਅਤੇ ਸਚੀ ਸ਼ਰਧਾਂਜਲੀ ਤਦ ਹੀ ਹੋ ਸਕਦੀ ਹੈ ਜੇ ਅਸੀਂ ਸਚੇ ਦਿਲ ਤੋਂ ਉਨ੍ਹਾਂ ਦੇ ਆਈਡੀਅਲਜ਼ ਨੂੰ ਅਗੇ ਲਿਜਾਣ ਦੀ ਕੋਸ਼ਿਸ਼ ਕਰੀਏ।

**ਕਾਮਰੇਡ ਸੱਤਪਾਲ ਡਾਂਗ** (ਅਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ, ਜਿਹੜੇ ਜਜ਼ਬਾਤ ਦਾ ਇਜ਼ਹਾਰ ਬਾਬੂ ਜੈ ਪ੍ਰਕਾਸ਼ ਜੀ ਨਾਰਾਇਣ ਬਾਰੇ ਹਾਊਸ ਦੇ ਲੀਡਰ ਸਾਹਿਬ ਨੇ ਕੀਤਾ ਹੈ ਉਨ੍ਹਾਂ ਦੇ ਨਾਲ ਅਸੀਂ ਆਪਣੇ ਆਪ ਨੂੰ ਐਸੋਸ਼ੀਏਟ ਕਰਦੇ ਹਾਂ। ਉਹ ਇਕ ਬੜੀ ਵਡੀ ਸ਼ਖਸ਼ੀਅਤ ਸਨ ਅਤੇ ਬੜੇ ਵੱਡੇ ਦੇਸ਼ ਭਗਤ ਸਨ ਔਰ ਇੱਕ ਬੜੀ ਬੇਚੈਨ ਰੂਹ ਸੀ, ਜਿਹੜੀ ਆਪਣੇ ਆਪ ਨੂੰ ਦੇਸ਼ ਨਾਲੋਂ, ਦੇਸ਼ ਦੇ ਲੋਕਾਂ ਨਾਲੋਂ ਕੱਟ ਕੇ ਨਹੀਂ ਰਖ ਸਕਦੀ ਸੀ। ਜਿਸ ਤਰ੍ਹਾਂ ਇਥੇ, ਸਪੀਕਰ ਸਾਹਿਬ, ਜ਼ਿਕਰ ਹੋਇਆ ਹੈ ਕਿ ਜਦੋਂ ਸਾਡਾ ਦੇਸ਼ ਗੁਲਾਮ ਸੀ ਅਤੇ ਹਿੰਦੁਸਤਾਨ ਦੀ ਆਜ਼ਾਦੀ ਲਈ ਲੋਕ ਲੜਦੇ ਸਨ ਤਾਂ ਉਸ ਆਜ਼ਾਦੀ ਦੀ ਲਹਿਰ ਵਿਚ ਬਾਬੂ ਜੀ ਇਕ ਮੁੱਖੀ ਆਗੂਆਂ ਵਿਚੋਂ ਸਨ। ਉਸ ਵੇਲੇ ਆਜ਼ਾਦੀ ਦੀ ਲਹਿਰ ਵਿੱਚ ਕੁਦਰਤੀ ਸੀ ਕਿ ਉਦੋਂ ਵੀ ਕੁਝ ਮਤ ਭੇਦ ਸਨ। ਉਸ ਵੇਲੇ ਦੋ ਮਤ ਭੇਦ ਮੁੱਖ ਸਨ। ਇੱਕ ਸੀ ਜਿਨ੍ਹਾਂ ਨੂੰ ਸੱਜੇ ਪਾਸੇ ਦਾ ਕਿਹਾ ਜਾਂਦਾ ਸੀ ਅਤੇ ਇਕ ਆਜ਼ਾਦੀ ਦੀ ਲਹਿਰ ਦਾ ਉਹ ਹਿੱਸਾ ਸੀ ਜਿਨ੍ਹਾਂ ਨੂੰ ਖੱਬੇ ਪਾਸੇ ਦਾ ਕਿਹਾ ਜਾਂਦਾ ਸੀ। ਸ੍ਰੀ ਜੈ ਪ੍ਰਕਾਸ਼ ਜੀ ਨਾਰਾਇਣ ਉਨ੍ਹਾਂ ਲੀਡਰਾਂ ਵਿਚੋਂ ਸਨ ਜਿਹੜੇ ਖੱਬੇ ਪਾਸੇ ਦੇ ਵਿਚਾਰ ਰਖਣ ਵਾਲੇ ਸਨ ਔਰ ਇਸ ਗਲ ਤੇ ਯਕੀਨ ਰਖਦੇ ਸਨ ਕਿ ਜੇ ਅੰਗਰੇਜ਼ ਨੂੰ ਹਿੰਦੁਸਤਾਨ ਵਿਚੋਂ ਕੱਢਣਾ ਹੈ ਤਾਂ ਹਿੰਦੁਸਤਾਨ ਦੇ ਮਜ਼ਦੂਰ ਕਿਸਾਨ ਤੇ ਨਿਰਭਰ ਹੋ ਕੇ ਹੀ ਕਢਿਆ ਜਾ ਸਕਦਾ ਹੈ। ਅੰਗਰੇਜ਼ਾਂ ਦੀ ਹਕੂਮਤ ਨੂੰ ਅਗਰ ਜੜ੍ਹਾਂ ਤੋਂ ਖਤਮ ਕਰਨਾ ਹੈ ਤਾਂ ਇਹ ਤਦ ਹੀ ਸੰਭਵ ਹੋ ਸਕਦਾ ਹੈ। ਉਹ ਉਨ੍ਹਾਂ ਲੀਡਰਾਂ ਵਿਚੋਂ ਸਨ ਜਿਹੜੇ ਇਹ ਸਮਝਦੇ ਸਨ ਕਿ ਉਨ੍ਹਾਂ ਨੇ ਅੰਗਰੇਜ਼ਾਂ ਦੇ ਖਿਲਾਫ ਲੜਾਈ ਲੜਨੀ ਹੈ ਤਾਂ ਛੋਟੇ ਛੋਟੇ ਗਰੀਬ ਆਦਮੀ ਹੀ ਨਾਲ ਹੋਣ ਅਤੇ ਉਨ੍ਹਾਂ ਤੇ ਨਿਰਭਰ ਹੋ ਕੇ ਹੀ ਅੰਗਰੇਜ਼ੀ ਹਕੂਮਤ ਨੂੰ ਜੜ੍ਹਾਂ ਤੋਂ ਖਤਮ ਕੀਤਾ ਜਾ ਸਕਦਾ ਹੈ। ਇਸ ਕਰਕੇ ਸ੍ਰੀ ਜੈ ਪ੍ਰਕਾਸ਼ ਜੀ ਨਾਰਾਇਣ ਉਨ੍ਹਾਂ ਲੀਡਰਾਂ ਵਿਚੋਂ ਸਨ, ਜਿਨ੍ਹਾਂ ਨੇ ਉਦੋਂ ਕਿਹਾ ਸੀ ਕਿ ਆਜ਼ਾਦੀ ਤੋਂ ਬਾਅਦ ਆਜ਼ਾਦ ਹਿੰਦੁਸਤਾਨ ਸੋਸ਼ਲਿਜ਼ਮ ਵਲ ਲਿਜਾਣਾ ਹੋਵੇਗਾ ਤਾਂ ਹੀ ਲੋਕਾਂ ਦੇ ਮਸਲੇ ਹੱਲ ਹੋਣਗੇ। ਅਗਰ ਆਜ਼ਾਦੀ ਤੋਂ ਬਾਅਦ ਹਿੰਦੁਸਤਾਨ ਜਿਹੜਾ ਹੈ, ਉਹ ਸਰਮਾਏਦਾਰੀ ਦੇ ਰਸਤੇ ਦੇ ਉੱਤੇ ਚੱਲੇਗਾ ਤਾਂ ਹਿੰਦੁਸਤਾਨ ਦੇ ਲੋਕਾਂ ਦੇ ਮਸਲੇ ਹਲ ਨਹੀਂ ਹੋਣਗੇ। ਜਿਸ ਤਰ੍ਹਾਂ ਟਪਿਆਲਾ ਜੀ ਨੇ ਕਿਹਾ ਹੈ ਕਿ ਕੌਮੀ ਲਹਿਰ ਦੇ ਚੰਦ ਇਕ ਲੀਡਰਾਂ ਵਿਚੋਂ ਉਹ ਸਨ ਜਿਨ੍ਹਾਂ ਨੇ ਸੋਸ਼ਲਿਸਟਿਕ ਵਿਚਾਰਧਾਰਾ ਨੂੰ ਦੇਸ਼ ਵਿਚ ਪਰਚਾਰਿਆ। ਉਨ੍ਹਾਂ ਨੇ ਕਾਂਗਰਸ ਸੋਸ਼ਲਿਸਟ ਪਾਰਟੀ ਦੀ ਬੁਨਿਆਦ ਰਖੀ। ਉਹ ਕਾਂਗਰਸ ਸੋਸ਼ਲਿਸਟ ਪਾਰਟੀ ਦੀ ਬੁਨਿਆਦ ਰਖਣ ਵਾਲਿਆਂ ਵਿੱਚ ਇਕ ਅਹਿਮ ਰੁਕਨ ਸਨ। ਇਹ ਸਾਡਾ ਇਤਿਹਾਸ ਦਸਦਾ ਹੈ ਕਿ ਉਹ ਪਾਰਟੀ ਬਾਅਦ ਵਿਚ ਇਕ ਬਹੁਤ ਵੱਡੀ ਪਾਰਟੀ ਬਣ ਗਈ ਸੀ ਅਤੇ ਸ੍ਰੀ ਜੈ ਪ੍ਰਕਾਸ਼ ਨਾਰਾਇਣ ਅਤੇ, ਨੰਬੂਦਰੀ ਪਾਦ ਆਦਿ ਹੋਰ ਵੀ ਬਹੁਤ ਸਾਰੇ ਲੋਕ ਇਸ ਵਿੱਚ ਸਨ। ਬਾਅਦ ਵਿਚ ਕਾਂਗਰਸ ਸੋਸ਼ਲਿਸਟ ਪਾਰਟੀ ਨੇ ਤਕਰੀਬਨ ਮਾਰਕਸਿਜ਼ਮ ਨੂੰ ਅਪਨਾਇਆ ਸੀ। ਇਸ ਦੇ ਬਹੁਤ ਸਾਰੇ ਮੈਂਬਰ ਕਮਿਊਨਿਸਟ ਲਹਿਰ ਵਿਚੋਂ ਸ਼ਾਮਲ ਹੋਏ ਸਨ। ਸਪੀਕਰ ਸਾਹਿਬ, ਸ੍ਰੀ ਜੈ ਪ੍ਰਕਾਸ਼ ਨਾਰਾਇਣ ਨੇ ਮਾਰਕ-ਸਿਜ਼ਮ ਨੂੰ ਅਪਨਾਇਆ ਸੀ, ਪਰ ਬਾਅਦ ਵਿਚ ਉਹ ਇਸ ਨਤੀਜੇ ਤੇ ਪਹੁੰਚੇ ਅਤੇ ਉਨ੍ਹਾਂ ਨੇ ਕਿਹਾ ਕਿ ਇਹ

[ਕਾਮਰੇਡ ਸੱਤ ਪਾਲ ਡਾਂਗ]

ਮੈਨੂੰ ਠੀਕ ਨਹੀਂ ਲਗਦਾ। ਕਈ ਮੱਤ ਭੇਦਾਂ ਦੇ ਬਾਵਜੂਦ ਉਨ੍ਹਾਂ ਨੇ ਦੇਸ਼ ਦੀ ਸੇਵਾ ਕਰਨ ਦਾ ਯਤਨ ਕੀਤਾ। ਉਨ੍ਹਾਂ ਨੇ ਅਹੁਦਿਆਂ ਮਗਰ ਨੱਠ ਦੌੜ ਨਹੀਂ ਕੀਤੀ ਉਨ੍ਹਾਂ ਨੇ ਕਿਹਾ ਕਿ ਮੈਂ ਸਰਗਰਮ ਸਿਆਸਤ ਵਿਚ ਹਿੱਸਾ ਨਹੀਂ ਲਵਾਂਗਾ ਅਤੇ ਉਨ੍ਹਾਂ ਨੇ ਸੋਚ ਸਮਝ ਕੇ ਤੇ ਫੈਸਲਾ ਕਰਕੇ ਸਰਵੋਦਯ ਅਪਨਾ ਲਿਆ ਅਤੇ ਸਰਗਰਮ ਸਿਆਸਤ ਤੋਂ ਅਲਗ ਹੋ ਗਏ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਉਹ ਇਕ ਬੇਚੈਨ ਰੂਹ ਸਨ। ਉਨ੍ਹਾਂ ਦੀ ਰੂਹ ਨੇ ਜਿਸ ਤਰ੍ਹਾਂ ਆਵਾਜ਼ ਦਿੱਤੀ, ਉਸ ਤਰ੍ਹਾਂ ਕੀਤਾ ਤੇ ਉਹ ਮੁੜ ਕੇ ਸਿਆਸਤ ਵਿਚ, ਜਿਸ ਰਸਤੇ ਨੂੰ ਠੀਕ ਸਮਝਿਆ, ਆ ਗਏ ਅਤੇ ਦੇਸ਼, ਦੀ ਬਿਹਤਰੀ ਲਈ ਲੜਾਈ ਲੜੀ। ਬਾਦਲ ਸਾਹਿਬ ਨੇ ਠੀਕ ਹੀ ਕਿਹਾ ਹੈ ਅਤੇ ਸੱਚੀ ਸ਼ਰਧਾਂਜਲੀ ਉਹੀ ਹੈ। ਉਹ ਹਜ਼ਾਰੀ ਬਾਗ ਜੇਲ੍ਹ ਵਿਚੋਂ ਨਸੇ ਸਨ। ਸਾਡੇ ਇਤਿਹਾਸ ਵਿਚ ਉਹ ਚੀਜ਼ ਕਾਫੀ ਮਹੱਤਤਾ ਰਖਦੀ ਹੈ। ਟੰਡਨ ਸਾਹਿਬ ਨੇ ਯਾਦ ਕੀਤਾ ਹੈ ਕਿ ਲਾਹੌਰ ਦੇ ਕਿਲ੍ਹੇ ਵਿਚ ਲੀਡਰਾਂ ਅਤੇ ਵਰਕਰਾਂ ਨੂੰ ਤਸੀਹੇ ਦਿੱਤੇ ਜਾਂਦੇ ਸਨ, ਉਨ੍ਹਾਂ ਨੂੰ ਵੀ ਦਿੱਤੇ ਗਏ ਸਨ। ਅਸੀਂ ਹੋਰ ਪਾਸੇ ਆਪਣੇ ਨਿਜ਼ਾਮ ਨੂੰ ਲਿਜਾ ਰਹੇ ਹਾਂ, ਜਾਂ ਨਹੀਂ। ਉਨ੍ਹਾਂ ਦੀ ਦੇਸ਼ ਭਗਤੀ ਘੱਟ ਸੀ ਜਾਂ ਵੱਧ ਅਤੇ ਹੋਰ ਮੱਤ ਭੇਦਾਂ ਦੇ ਬਾਵਜੂਦ ਅਸੀਂ ਸਾਰੇ ਇਕ ਰਾਏ ਤੇ ਆਉਂਦੇ ਹਾਂ ਕਿ ਇਸ ਗਲ ਨੂੰ ਭੁਲਾਇਆ ਨਹੀਂ ਜਾ ਸਕਦਾ ਕਿ ਉਨ੍ਹਾਂ ਦੀ ਮਿਰਤੂ ਹੋਈ ਅਤੇ ਉਸ ਸਮੇਂ ਦੇਸ਼ ਵਿਚ ਜਿਹੜੇ ਹਾਲਾਤ ਸਨ ਉਨ੍ਹਾਂ ਤੋਂ ਉਹ ਖੁਸ਼ ਨਹੀਂ ਸਨ। ਇਹ ਇਕ ਹਕੀਕਤ ਹੈ ਕਿ ਉਨ੍ਹਾਂ ਦੀ ਨਾਖੁਸ਼ੀ ਦੁੱਖ ਅਤੇ ਫਰੱਸਟਰੇਸ਼ਨ ਮੈਂ ਸਮਝਦਾ ਹਾਂ ਕਿ ਇਹ ਸਨ ਕਿ ਹਿੰਦੁਸਤਾਨ ਵਿਚੋਂ ਭਰਸ਼ਟਾਚਾਰ ਦੂਰ ਨਹੀਂ ਹੋਇਆ, ਲੋਕਾਂ ਦੀ ਹਾਲਤ ਬੇਹਤਰ ਨਹੀਂ ਹੋਈ, ਲੋਕਾਂ ਨੂੰ ਉਹ ਸਹੂਲਤਾਂ ਨਹੀਂ ਮਿਲੀਆਂ ਜੋ ਉਹ ਪਹੁੰਚਾਉਣਾ ਚਾਹੁੰਦੇ ਸਨ। ਇਸ ਗਲ ਲਈ ਉਹ ਦੁੱਖੀ ਸਨ। ਅਸੀਂ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਤਾਂ ਭੇਟ ਕਰਾਂਗੇ ਜੇਕਰ ਉਨ੍ਹਾਂ ਦੀ ਵਿਚਾਰਧਾਰਾ ਅਨੁਸਾਰ ਦੇਸ਼ ਵਿਚੋਂ ਸਰਮਾਇਆਦਾਰੀ ਨਿਜ਼ਾਮ ਨੂੰ ਖਤਮ ਕਰਾਂਗੇ। ਜਦ ਤਕ ਸਾਡੇ ਦੇਸ਼ ਵਿਚੋਂ ਸਰਮਾਇਆਦਾਰੀ ਨਿਜ਼ਾਮ ਨਹੀਂ ਨਿਕਲਦਾ ਤਦ ਤਕ ਦੇਸ਼ ਵਿਚੋਂ ਬੇਕਾਰੀ, ਗਰੀਬੀ ਅਤੇ ਭ੍ਰਸ਼ਟਾਚਾਰ ਦੂਰ ਨਹੀਂ ਹੋ ਸਕਦੇ। ਇਹ ਤਾਂ ਤਦ ਹੀ ਹੋ ਸਕਦਾ ਹੈ ਜੇਕਰ ਅਸੀਂ ਦੇਸ਼ ਵਿਚੋਂ ਸਰਮਾਇਆਦਾਰੀ ਸਿਸਟਮ ਬਦਲੀਏ ਔਰ ਕਿਸਾਨ, ਮਜ਼ਦੂਰ ਅਤੇ ਗਰੀਬਾਂ ਲਈ ਨਿਜ਼ਾਮ ਕਾਇਮ ਕਰੀਏ। ਸ੍ਰੀ ਜੇ ਪ੍ਰਕਾਸ਼ ਨੇ ਇਕ ਵਾਰੀ ਮਾਰਕਸਿਜ਼ਮ ਨੂੰ ਛੱਡਿਆ ਸੀ, ਪਰ ਸ਼ਾਇਦ ਉਹ ਕੁੱਝ ਚਿਰ ਹੋਰ ਜ਼ਿੰਦਾ ਰਹਿੰਦੇ ਤਾਂ ਉਹ ਖੁਦ ਮਹਿਸੂਸ ਕਰਦੇ ਕਿ ਮਾਰਕ-ਸਿਜ਼ਮ ਤੋਂ ਬਿਨਾ ਹਿੰਦੁਸਤਾਨ ਗਰੀਬੀ ਤੋਂ ਨਜਾਤ ਹਾਸਲ ਨਹੀਂ ਕਰ ਸਕਦਾ।

ਸਪੀਕਰ ਸਾਹਿਬ, ਜੱਥੇਦਾਰ ਮੋਹਨ ਸਿੰਘ ਤੁੜ ਇੱਕ ਬਹੁਤ ਵੱਡੇ ਅਕਾਲੀ ਲੀਡਰ ਸਨ। ਇਕ ਵੱਡੇ ਲੀਡਰ ਬਣਨ ਤੋਂ ਬਾਅਦ ਵੀ ਉਨ੍ਹਾਂ ਨੇ ਆਪਣੇ ਫਰਜ਼ਾਂ ਨੂੰ ਨਿਭਾਉਂਦੇ ਹੋਏ ਗਰੀਬ ਜਨਤਾ ਨਾਲ ਹਰ ਪੱਧਰ ਤੇ ਮੇਲ ਜੋਲ ਕਾਇਮ ਰਖਿਆ ਅਤੇ ਸਾਦੀ ਜ਼ਿੰਦਗੀ ਬਿਤਾਈ। ਉਨ੍ਹਾਂ ਦੀਆਂ ਬਹੁਤ ਸਾਰੀਆਂ ਕੁਰਬਾਨੀਆਂ ਹਨ, ਜਿਨ੍ਹਾਂ ਬਾਰੇ ਇਥੇ ਹਾਊਸ ਵਿਚ ਜ਼ਿਕਰ ਕੀਤਾ ਗਿਆ ਹੈ। ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ। ਉਹ ਸਾਡੇ ਜ਼ਿਲ੍ਹੇ ਦੇ ਸਨ ਅਤੇ ਸਾਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਅਗਰ ਉਹ ਸਾਡੇ ਵਿਚ ਕੁਝ ਚਿਰ ਹੋਰ ਰਹਿੰਦੇ ਔਰ ਉਨ੍ਹਾਂ ਨੂੰ ਬੀਮਾਰੀ ਲੈ ਕੇ ਨਾ ਜਾਂਦੀ ਤਾਂ ਉਹ ਵੀ ਦੇਸ਼ ਨੂੰ ਖੱਬੇ ਪਾਸੇ ਲੈ ਜਾਣ ਵਾਲੀਆਂ ਕੁੱਝ ਮਹਾਨ ਸ਼ਕਤੀਆਂ ਵਿਚੋਂ ਹੁੰਦੇ।

ਸਰਦਾਰ ਪਾਲ ਸਿੰਘ ਰੂਮੀ ਨੂੰ ਮਿਲਣ ਦਾ ਮੌਕਾ ਨਹੀਂ ਮਿਲਿਆ। ਉਹ ਬੜੇ ਵੱਡੇ ਦੇਸ਼ ਭਗਤ ਸਨ ਅਤੇ ਸਾਡੀ ਅਸੈਂਬਲੀ ਵਿਚ ਸਨ। ਉਨ੍ਹਾਂ ਨੇ ਸਾਡੇ ਦੇਸ਼ ਦੀ ਆਜ਼ਾਦੀ ਲਈ ਆਪਣਾ ਬਹੁਤ ਵੱਡਾ ਹਿੱਸਾ ਪਾਇਆ। ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਟ ਕਰਦਾ ਹਾਂ।

ਸਪੀਕਰ ਸਾਹਿਬ, ਲਾਰਡ ਮਾਊਂਟਬੈਟਨ ਸਾਡੇ ਗੁਲਾਮ ਹਿੰਦੁਸਤਾਨ ਦੇ ਆਖਿਰੀ ਵਾਈਸਰਾਏ ਅਤੇ ਆਜ਼ਾਦ ਹਿੰਦੁਸਤਾਨ ਦੇ ਪਹਿਲੇ ਗਵਰਨਰ ਜਨਰਲ ਸਨ। ਹਿੰਦੁਸਤਾਨ ਤੇ ਰਾਜ ਕਰਨ ਵਾਲੀ ਅੰਗਰੇਜ਼ ਹਕੂਮਤ ਸੀ। ਅੰਗਰੇਜ਼ ਕਾਫੀ ਚਾਲਾਕ ਸਾਮਰਾਜੀ ਹਨ। ਸਾਡੇ ਦੇਸ਼ ਦੇ ਲੋਕਾਂ ਨੇ ਆਪਣੇ ਦੇਸ਼ ਨੂੰ ਆਜ਼ਾਦ

ਕਰਾਉਣ ਲਈ ਅਨੇਕਾਂ ਕੁਰਬਾਨੀਆਂ ਕੀਤੀਆਂ। ਗਾਂਧੀ ਜੀ ਨੇ ਆਪਣੇ ਤਰੀਕੇ ਨਾਲ, ਸਰਦਾਰ ਭਗਤ ਸਿੰਘ ਨੇ ਆਪਣੇ ਤਰੀਕੇ ਨਾਲ ਅਤੇ ਹੋਰ ਸ਼ਖਸੀਅੱਤਾਂ ਨੇ ਆਪਣੇ ਤਰੀਕੇ ਨਾਲ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕੁਰਬਾਨੀਆਂ ਦਿੱਤੀਆਂ। ਦੇਸ਼ ਦੇ ਹਰ ਨੌਜਵਾਨ, ਮਜ਼ਦੂਰ, ਗਰੀਬ ਕਿਸਾਨ ਗਰਜ਼ੇ ਕਿ ਹਿੰਦੁਸਤਾਨ ਦੇ ਹਰ ਹਿੱਸੇ ਵਿਚੋਂ ਸਿਵਾਏ ਰਾਜਿਆਂ, ਮਹਾਰਾਜਿਆਂ ਦੇ ਦੇਸ਼ ਦੀ ਆਜ਼ਾਦੀ ਲਈ ਲੜਾਈ ਲੜੀ। ਸਾਡੀ ਇਹ ਲੜਾਈ ਉਦੋਂ ਸ਼ਿਖਰ ਤੇ ਚਲੀ ਗਈ ਜਦੋਂ ਬਹਿਰੀ ਬੇੜੇ ਦੇ ਸਾਡੇ ਹਿੰਦੁਸਤਾਨੀਆਂ ਨੇ ਬਗਾਵਤ ਕਰ ਦਿੱਤੀ। ਜਦੋਂ ਉਨ੍ਹਾਂ ਨੂੰ ਕੁਚਲਣ ਲਈ ਫੜਿਆ ਗਿਆ ਜਾਂ ਮਾਰਧਾੜ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ ਜਿਹੜੇ ਹਿੰਦੁਸਤਾਨੀ ਪਾਇਲਟਸ ਸਨ, ਉਨ੍ਹਾਂ ਨੇ ਬੰਬਈ ਸ਼ਹਿਰ ਵਿਚ ਜਲੂਸ ਕਢਿਆ ਅਤੇ ਬਹਿਰੀ ਫੌਜ ਨੇ ਜਬੱਲਪੁਰ ਵਿਚ ਬਗਾਵਤ ਕਰ ਦਿੱਤੀ। ਜਦੋਂ ਉਸ ਬਗਾਵਤ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ ਤਾਂ ਬੰਬਈ ਦੇ ਮਜ਼ਦੂਰਾਂ ਨੇ, ਕਲਕੱਤੇ ਦੇ ਮਜ਼ਦੂਰਾਂ ਨੇ ਅਤੇ ਬੰਬਈ ਦੇ ਵਿਦਿਆਰਥੀਆਂ ਨੇ ਜਲੂਸ ਕੱਢੇ, ਹੜਤਾਲਾਂ ਕੀਤੀਆਂ ਅਤੇ ਕਾਲਜ ਬੰਦ ਹੋ ਗਏ। ਉਸ ਵਕਤ ਚਾਲਾਕ ਅੰਗਰੇਜ਼ਾਂ ਨੇ ਸਮਝਿਆ ਕਿ ਹੁਣ ਸਿਆਸੀ ਤਾਕਤ ਨੂੰ ਕਾਬੂ ਵਿਚ ਰਖਣਾ ਅਤੇ ਆਰਥਿਕ ਲੁੱਟ ਘਸੁਟ ਕਰਨੀ ਸੰਭਵ ਨਹੀਂ, ਹੁਣ ਸੰਭਵ ਨਹੀਂ ਕਿ ਹਿੰਦੁਸਤਾਨ ਨੂੰ ਗੁਲਾਮ ਰਖਿਆ ਜਾਵੇ। ਉਨ੍ਹਾਂ ਨੇ ਸਿਆਸੀ ਲੁੱਟ ਨੂੰ ਖਤਮ ਕਰਨ ਦਾ ਫੈਸਲਾ ਕੀਤਾ ਅਤੇ ਇਸ ਲਈ ਦੋ ਕੰਮ ਕੀਤੇ। ਇਕ ਤਾਂ ਹਿੰਦੁਸਤਾਨ ਨੂੰ ਸਿਆਸੀ ਆਜ਼ਾਦੀ ਦੇ ਕੇ ਆਜ਼ਾਦ ਕਰ ਗਏ ਔਰ ਦੂਜੇ ਇਹ ਕਿ ਇਸ ਨੂੰ ਵੰਡ ਕੇ ਚਲੇ ਗਏ। ਇਸ ਨੀਤੀ ਨੂੰ ਕੌਣ ਸਿਰੇ ਚੜ੍ਹਾ ਸਕਦਾ ਹੈ ਉਸ ਦੇ ਲਈ ਉਨ੍ਹਾਂ ਨੂੰ ਕੋਈ ਬੰਦਾ ਚਾਹੀਦਾ ਸੀ ਜਿਹੜਾ ਕਿ ਆਰਥਿਕ ਲੁੱਟ ਕਾਇਮ ਰਖ ਸਕੇ। ਉਨ੍ਹਾਂ ਨੇ ਮਲਟੀ ਨੇਸ਼ਨ ਕੰਪਨੀਆਂ ਰਾਹੀਂ ਆਰਥਿਕ ਲੁਟ ਕਾਇਮ ਰਖੀ ਅਤੇ ਇਸ ਕੰਮ ਲਈ ਬ੍ਰਿਟਿਸ਼ ਰੋਆਇਲ ਲਾਰਡ ਮਾਊਂਟ ਬੇਟਨ ਲਭਿਆ। ਉਨ੍ਹਾਂ ਨੇ ਪਹਿਲਾ ਹਿੱਸਾ ਵੀ ਨਿਭਾਇਆ ਅਤੇ ਦੂਜਾ ਵੀ ਨਿਭਾਇਆ। ਯਾਨੀ ਹਿੰਦੁਸਤਾਨ ਆਜ਼ਾਦ ਵੀ ਹੋ ਗਿਆ ਅਤੇ ਵੰਡਿਆ ਵੀ ਗਿਆ। ਇਤਹਾਦੀ ਸਭਾ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਫਰਾਖਦਿਲੀ ਵਿਖਾਈ ਅਤੇ ਉਨ੍ਹਾਂ ਨੂੰ ਪਹਿਲਾ ਗਵਰਨਰ ਜਨਰਲ ਬਣਨ ਦੀ ਆਫਰ ਦਿੱਤੀ। ਉਹ ਹੁਣ ਇਸ ਜਹਾਨ ਤੋਂ ਚਲੇ ਗਏ ਹਨ। ਮੈਂ ਅਫਸੋਸ ਕਰਦਾ ਹਾਂ, ਸਪੀਕਰ ਸਾਹਿਬ, ਉਹ ਬੜੇ ਦੇਸ਼ ਭਗਤ ਸਨ। ਉਨ੍ਹਾਂ ਨੇ ਦੇਸ਼ ਨੂੰ ਆਜ਼ਾਦੀ ਦਿੱਤੀ, ਮੈਂ ਇਨ੍ਹਾਂ ਗਲਾਂ ਨਾਲ ਥੋੜਾ ਜਿਹਾ ਮਤਭੇਦ ਰਖਦਾ ਹਾਂ। ਮੈਂ ਆਪਣੇ ਤਰੀਕੇ ਨਾਲ ਗਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਸ਼ਬਦਾਂ ਨਾਲ ਜਿਹੜਾ ਮਤਾ ਬਾਦਲ ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸਾਥੀ ਰੂਪ ਲਾਲ** (ਮੋਗਾ) : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ ਸਾਥੋਂ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਖੜਾ ਹੋਇਆ ਹਾਂ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਵਾਕਿਈ ਇੱਕ ਇਨਕਲਾਬੀ ਔਰ ਆਪਣੇ ਮੁਲਕ ਨੂੰ ਅੱਗੇ ਲਿਜਾਣ ਵਾਲੀ ਨੀਤੀ ਰਖਣ ਵਾਲੇ ਸਨ। ਉਨ੍ਹਾਂ ਦੇ ਤਪ ਤਿਆਗ ਦੀ ਕਹਾਣੀ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਤਾਲੀਮ ਹਾਸਲ ਕਰਨ ਲਈ ਅਮਰੀਕਾ ਗਏ ਅਤੇ ਅਮਰੀਕਾ ਵਿੱਚ ਕਮੋਡ ਸਾਫ ਕਰਕੇ ਤਾਲੀਮ ਹਾਸਲ ਕੀਤੀ ਅਤੇ ਸਾਇੰਸ ਦੀਆਂ ਤਿੰਨ ਵੱਡੀਆਂ ਡਿਗਰੀਆਂ ਪ੍ਰਾਪਤ ਕੀਤੀਆਂ। ਉਨ੍ਹਾਂ ਨੇ ਮੁਲਕ ਦੀ ਆਜ਼ਾਦੀ ਵਿਚ ਬਹੁਤ ਹਿੱਸਾ ਲਿਆ। ਹਜ਼ਾਰੀ ਬਾਗ ਜੇਲ੍ਹਾਂ ਨੂੰ ਤੋੜ ਕਿ ਬਹੁਤ ਸਾਰੇ ਕਸ਼ਟ ਸਹੇ। ਉਨ੍ਹਾਂ ਨੂੰ ਲਾਹੌਰ ਕਿਲ੍ਹੇ ਅੰਦਰ ਬਰਫ ਦੀਆਂ ਸਿਲੀਆਂ ਤੇ ਲਟਾਇਆ ਗਿਆ। ਜਦੋਂ ਅੰਗਰੇਜ਼ ਚਲੇ ਗਏ ਤਾਂ ਉਸ ਤੋਂ ਬਾਅਦ ਨਹਿਰੂ ਦੀ ਹਕੂਮਤ ਆਈ। ਨਹਿਰੂ ਦੀ ਹਕੂਮਤ ਵੇਲੇ ਉਹ ਚਾਹੁੰਦੇ ਸਨ ਕਿ ਰਾਜ ਦਾ ਢਾਂਚਾ ਇਥੇ ਕਿਸ ਤਰ੍ਹਾਂ ਦਾ ਹੋਵੇ, 1949 ਵਿਚ ਉਨ੍ਹਾਂ ਨੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਨਾਲ ਗਲਬਾਤ ਕੀਤੀ ਕਿ ਤੁਸੀਂ ਕਿਤਨੀਆਂ ਸਟੇਟਾਂ ਵਿਚ ਮਨਿਸਟਰੀ ਚਾਹੁੰਦੇ ਹੋ ਔਰ ਸੈਂਟਰ ਵਿਚ ਕੀ ਚਾਹੁੰਦੇ ਹੋ ? ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਨੇ ਕਿਹਾ ਕਿ ਸਾਨੂੰ ਕੋਈ ਲੋੜ ਨਹੀਂ, ਹੁਣ ਸਾਡਾ ਮੁਲਕ ਆਜ਼ਾਦ ਹੋ ਗਿਆ ਹੈ। ਇਥੇ ਸੈਂਟਰ ਵਿਚ ਢਾਂਚਾ ਕਿਸ ਤਰ੍ਹਾਂ ਦਾ ਹੋਵੇਗਾ ? ਕੀ ਚੰਦ ਲੋਕ ਰਾਜ ਕਰਨਗੇ ਜਾਂ 45 ਕਰੋੜ ਲੋਕਾਂ ਦਾ ਰਾਜ ਹੋਵੇਗਾ ? ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਨ੍ਹਾਂ ਨੇ ਸੋਸ਼ਲਿਸਟ ਪਾਰਟੀ ਦੀ ਬੁਨਿਆਦ ਰੱਖੀ। ਉਸ ਤੋਂ ਬਾਅਦ ਸਮਾਜਵਾਦ ਲਿਆਉਣ

[ਸਾਥੀ ਰੂਪ ਲਾਲ]

ਲਈ ਉਹ ਸਰਵੋਦਯ ਵਿਚ ਸ਼ਾਮਲ ਹੋਏ। ਸਰਵੋਦਯ ਵਿਚ ਅਣਥੱਕ ਕੰਮ ਕੀਤਾ। ਉਨ੍ਹਾਂ ਦਾ ਤਪ ਅਤੇ ਤਿਆਗ ਸਾਰੀ ਦੁਨੀਆਂ ਭਰ ਵਿਚ ਨਹੀਂ ਮਿਲਦਾ।

ਸ੍ਰੀ ਜੈ ਪ੍ਰਕਾਸ਼ ਨਾਰਾਇਣ ਨੇ ਆਪਣੀ ਸ਼ਾਦੀ ਸ੍ਰੀਮਤੀ ਪ੍ਰਭਾ ਦੇਵੀ ਜੀ ਨਾਲ ਕੀਤੀ। ਸ਼ਾਦੀ ਤੋਂ ਬਾਅਦ ਵੀ ਉਹ ਬ੍ਰਹਮਚਾਰੀ ਰਹੇ। ਫਿਰ ਉਸ ਤੋਂ ਬਾਅਦ ਸਾਡੇ ਮੁਲਕ ਦੇ ਅੰਦਰ ਜੋ ਤਾਨਾਸ਼ਾਹੀ ਤਾਕਤਾਂ ਜਾਂ ਹੋਰ ਕੋਈ ਜ਼ੁਲਮ ਕਰ ਰਹੇ ਸਨ ਉਸ ਦੇ ਖਿਲਾਫ਼ ਵੀ ਉਹ ਬੋਲੇ, ਬਾਵਜੂਦ ਇਸ ਗਲ ਦੇ ਕਿ ਉਨ੍ਹਾਂ ਦਾ ਸਿਆਸਤ ਵਿਚ ਕੋਈ ਦਖਲ ਨਹੀਂ ਸੀ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਕਹਿੰਦੇ ਸਨ ਕਿ ਮੈਂ ਸਭ ਦਾ ਭਲਾ ਕਰਨਾ ਹੈ। ਮੈਂ ਇਥੇ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਮੇਰਾ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਨਾਲ ਜ਼ਾਤੀ ਸਬੰਧ ਵੀ ਸੀ। ਮੈਂ ਉਨ੍ਹਾਂ ਦੇ ਨਾਲ ਵਲੰਟੀਅਰ ਦੇ ਤੌਰ ਤੇ ਵੀ ਕੰਮ ਕਰਦਾ ਰਿਹਾ ਹਾਂ। ਦੌਰੇ ਤੇ ਜਦੋਂ ਉਹ ਮੋਗਾ ਅਤੇ ਫਿਰੋਜ਼ਪੁਰ ਆਏ ਸਨ ਤਾਂ ਮੈਨੂੰ ਯਾਦ ਹੈ ਕਿ ਫਿਰੋਜ਼ਪੁਰ ਜਲਸੇ ਦੇ ਅੰਦਰ ਲੋਕ ਕੁਝ ਲੇਟ ਆਏ ਸਨ। ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੇ ਜਦੋਂ ਦੇਖਿਆ ਕਿ ਦੇਰ ਹੋ ਗਈ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਉਠੋ ਅਤੇ ਅੱਗੇ ਚਲੀਏ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਜ਼ਰਾ ਠਹਿਰ ਜਾਓ ਤਾਂ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਕਹਿਣ ਲਗੇ ਕਿ ਜੰਗੀ ਸਿਪਾਹੀ ਅੱਗੇ ਵਧਦੇ ਰਹਿੰਦੇ ਹਨ ਅਤੇ ਪਿਛੇ ਨਹੀਂ ਹਟਦੇ। ਐਮਰ-ਜੈਂਸੀ ਦੇ ਦੌਰਾਨ ਸਾਰੇ ਮੁਲਕ ਨੂੰ ਉਹ ਆਪਣਾ ਨਾਲ ਲੈ ਕੇ ਤੁਰੇ। ਮੈਂ ਵੀ ਆਪਣੇ ਵੀਰਾਂ ਨਾਲ ਪਟਨੇ ਗਿਆ ਅਤੇ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੂੰ ਮਿਲਿਆ। ਲੁਧਿਆਣੇ ਵੀ ਜਦੋਂ ਜੈ ਪ੍ਰਕਾਸ਼ ਨਾਰਾਇਣ ਜੀ ਆਏ ਸਨ, ਤਾਂ ਮੈਂ ਉਨ੍ਹਾਂ ਨੂੰ ਮਿਲਿਆ ਸੀ। ਅੱਜ ਤਕ ਇਹੋ ਜਿਹਾ ਬੰਦਾ ਪੈਦਾ ਨਹੀਂ ਹੋਇਆ। ਮੈਂ ਕਹਿ ਰਿਹਾ ਸੀ ਕਿ ਉਨ੍ਹਾਂ ਨੂੰ ਐਮਰਜੈਂਸੀ ਵੇਲੇ ਤੰਗ ਕੀਤਾ ਗਿਆ ਅਤੇ ਉਨ੍ਹਾਂ ਦੇ ਨਾਲ ਬੁਰਾ ਸਲੂਕ ਕੀਤਾ ਗਿਆ, ਪਰ ਉਨ੍ਹਾਂ ਦੇ ਦਿਲ ਵਿਚ ਬਦਲੇ ਦੀ ਕੋਈ ਭਾਵਨਾ ਨਹੀਂ ਸੀ। ਉਨ੍ਹਾਂ ਦੇ ਦਿਲ ਵਿਚ ਬਿਲਕੁਲ ਵੀ ਇਹ ਨਹੀਂ ਸੀ ਕਿ ਫਲਾਣੇ ਨੇ ਮੇਰੇ ਨਾਲ ਬੁਰਾ ਸਲੂਕ ਕੀਤਾ ਸੀ। ਅੱਜ, ਸਪੀਕਰ ਸਾਹਿਬ, ਲੋਕ ਕਹਿੰਦੇ ਹਨ ਕਿ ਸ੍ਰੀ ਜੈ ਪ੍ਰਕਾਸ਼ ਨਾਰਾਇਣ ਸਵਰਗਵਾਸ ਹੋ ਗਏ ਹਨ ਪਰ ਮੈਂ ਕਹਿੰਦਾ ਹਾਂ ਕਿ ਉਹ ਅਮਰ ਹੋ ਗਏ ਹਨ ਅਤੇ ਲੋਕਾਂ ਦੇ ਦਿਲਾਂ ਵਿਚ ਰਾਜ ਕਰ ਰਹੇ ਹਨ।

ਲਾਰਡ ਮਾਊਂਟਬੇਟਨ ਦੇ ਮੁਤੱਲਕ ਮੈਂ ਜ਼ਿਆਦਾ ਨਹੀਂ ਕਹਿੰਦਾ। ਆਖਿਰ ਵਿਚ ਉਨ੍ਹਾਂ ਨੇ ਸਾਡੇ ਨਾਲ ਹਮਦਰਦੀ ਵਿਖਾਈ ਸੀ ਔਰ ਅਸੀਂ ਉਸ ਦੇ ਮਸ਼ਕੂਰ ਹਾਂ। ਉਨ੍ਹਾਂ ਦੀ ਮੌਤ ਦਾ ਵੀ ਸਾਨੂੰ ਬੜਾ ਅਫਸੋਸ ਹੈ।

ਜੱਥੇਦਾਰ ਮੋਹਨ ਸਿੰਘ ਤੁੜ ਵੀ ਕੁਰਬਾਨੀ ਦੇ ਮੁਜੱਸਮਾਂ ਸਨ। 1962 ਦੇ ਸਮੇਂ ਦੀ ਹਕਮਤ ਨੇ ਉਨ੍ਹਾਂ ਨਾਲ ਜ਼ਿਆਦਤੀ ਕੀਤੀ। ਉਨ੍ਹਾਂ ਦੀ ਕੁਰਬਾਨੀ ਸਦਕਾ ਹੀ ਅੱਜ ਅਸੀਂ ਤੁਹਾਡੇ ਸਾਹਮਣੇ ਬੈਠੇ ਹਾਂ। ਸੰਨ 1962 ਵਿਚ ਮੇਰੇ ਤੇ ਵੀ 307 ਦਾ ਕੇਸ ਮੋਗੇ ਵਿਖੇ ਬਣਾਇਆ ਗਿਆ। ਉਸ ਸਮੇਂ ਮੇਰੇ ਨਾਂ ਤੇ ਵੀ ਜੱਥੇਦਾਰ ਮੋਹਨ ਸਿੰਘ ਤੁੜ ਦਾ ਨਾਂ ਲਾਉਣ ਲਗੇ ਸੀ। ਜੱਥੇਦਾਰ ਮੋਹਨ ਸਿੰਘ ਤੁੜ ਬਹੁਤ ਦਲੇਰ ਸਨ ਅਤੇ ਉਹ ਪਿਆਰ ਦੇ ਨਾਲ ਸਾਰਾ ਕੰਮ ਕਰਦੇ ਸਨ। ਉਸ ਦੀ ਮੌਤ ਦਾ ਵੀ ਸਾਨੂੰ ਬੜਾ ਅਫਸੋਸ ਹੈ।

ਸਰਦਾਰ ਪਾਲ ਸਿੰਘ ਰੂਮੀ ਫਰੀਡਮ ਫਾਈਟਰ ਸਨ ਅਤੇ ਜੰਗੇ ਆਜ਼ਾਦੀ ਵਿਚ ਉਨ੍ਹਾਂ ਨੇ ਬੜਾ ਹਿੱਸਾ ਲਿਆ। ਸਰਦਾਰ ਪਾਲ ਸਿੰਘ ਰੂਮੀ ਇਸ ਹਾਊਸ ਦੇ ਆਨਰੇਬਲ ਮੈਂਬਰ ਵੀ ਰਹੇ ਹਨ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ।

**ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ)** : ਸਪੀਕਰ ਸਾਹਿਬ, ਬਾਬੂ ਜੈ ਪ੍ਰਕਾਸ਼ ਨਾਰਾਇਣ ਜੀ ਅੱਜ ਸਾਡੇ ਵਿਚ ਨਹੀਂ ਹਨ। ਮੈਂ ਮਹਿਸੂਸ ਕਰਦਾ ਸਾਂ ਕਿ ਉਹ ਕੋਈ ਛੋਟੇ ਮੋਟੇ ਵਿਅਕਤੀ ਜਾਂ ਇੰਸਟੀਚਿਊਸ਼ਨ ਨਹੀਂ ਸਨ। ਇੱਕ ਬੜੇ ਤਗੜੇ ਫੀਨੋਮੀਨਨ ਸਨ ਜਿਨ੍ਹਾਂ ਦਾ ਅਸਰ ਸਾਰੇ ਹਿੰਦੁਸਤਾਨ ਵਿਚ ਸੀ। ਬਾਬੂ

ਜੈ ਪ੍ਰਕਾਸ਼ ਨਾਰਾਇਣ ਜੀ ਮਾਰਕਸਿਜ਼ਮਾਂ ਦੇ ਹਮਾਇਤੀ ਸਨ। ਉਨ੍ਹਾਂ ਦੇ ਮਨ ਵਿਚ ਇੱਛਾ ਸੀ ਕਿ ਜਦੋਂ ਮੁਲਕ ਆਜ਼ਾਦ ਹੋਵੇਗਾ ਤਾਂ ਉਸ ਦੀ ਰੂਪ ਰੇਖਾ ਐਸੀ ਹੋਵੇਗੀ ਕਿ ਹਰ ਗਰੀਬ ਆਦਮੀ, ਹਰ ਛੋਟਾ ਕਿਸਾਨ ਅਤੇ ਬੇਜ਼ਮੀਨੇ ਨੂੰ ਉਪਰ ਉਠਾਇਆ ਜਾਵੇਗਾ। ਮੈਂ ਸਮਝਦਾ ਹਾਂ ਕਿ ਉਹ ਬਹਾਦੁਰ ਸਨ ਅਤੇ ਉਨ੍ਹਾਂ ਨੇ ਸਮਾਜਵਾਦ ਬਾਰੇ ਵਿਚਾਰ ਵੀ ਪਰਗਟ ਕੀਤੇ। ਇਸ ਤੋਂ ਇਲਾਵਾ ਉਨ੍ਹਾਂ ਦਾ ਧਿਆਨ ਕਮਿਊਨਿਜ਼ਮ ਵੱਲ ਸੀ। ਮਾਰਕਸਿਜ਼ਮ ਅਤੇ ਕਮਿਊਨਿਜ਼ਮ ਦਾ ਉਹ ਸੈਂਥਿਸਿਜ਼ ਲੱਭਣਾ ਚਾਹੁੰਦੇ ਸਨ। ਉਨ੍ਹਾਂ ਨੇ ਦੋ ਫਿਲਾਸਫੀਆਂ ਸਾਡੇ ਸਾਹਮਣੇ ਰਖੀਆਂ ਅਤੇ ਉਨ੍ਹਾਂ ਨੂੰ ਅਮਲੀ ਸ਼ਕਲ ਵਿਚ ਦੇਖਣਾ ਚਾਹੁਦੇ ਸਨ। ਉਨ੍ਹਾਂ ਦੇ ਵਿਚਾਰ ਸਾਡੇ ਸਾਹਮਣੇ ਆਉਂਦੇ ਰਹੇ। ਇਹ ਹੋ ਸਕਦਾ ਹੈ ਕਿ ਬਾਬੂ ਜੈ ਪ੍ਰਕਾਸ਼ ਨਾਰਾਇਣ ਨਾਲ ਸਾਡੇ ਕੁਝ ਮੱਤਭੇਦ ਹੋਣ। ਪਰ ਜਿਹੜੀਆਂ ਬੁਨਿਆਦੀ ਗਲਾਂ ਸਨ, ਉਹ ਅੱਜ ਵੀ ਠੀਕ ਹਨ। ਜਿਸ ਢੰਗ ਨਾਲ ਉਹ ਲੜਦੇ ਰਹੇ ਹਨ, ਦੁਨੀਆਂ ਉਨ੍ਹਾਂ ਨੂੰ ਯਾਦ ਕਰੇਗੀ।

ਉਹ ਕਹਿੰਦੇ ਸਨ ਕਿ ਐਜੂਕੇਸ਼ਨ ਸਿਸਟਮ ਤਬਦੀਲ ਹੋਣਾ ਚਾਹੀਦਾ ਹੈ। ਅੱਜ ਤਕ ਇਹੋ ਡੀਫਾਈਨ ਨਹੀਂ ਕਰ ਸਕੇ ਕਿ ਕਿਹੜਾ ਸਿਸਟਮ ਹਿੰਦੁਸਤਾਨ ਵਿਚ ਆਉਣਾ ਹੈ। ਉਹ ਕਿਸ ਢੰਗ ਦੇ ਨਾਲ ਹੋਣਾ ਚਾਹੀਦਾ ਹੈ, ਉਹ ਡੈਮੋਕਰੇਟਿਕ ਹੋਣਾ ਚਾਹੀਦਾ ਹੈ ਜਾਂ ਸੈਕੂਲਰ ਜਾਂ ਕੋਈ ਹੋਰ ਢੰਗ ਦਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਐਜੂਕੇਸ਼ਨ ਸਿਸਟਮ ਵਿੱਚ ਅਜੇ ਵੀ ਅਸੀਂ ਕੋਈ ਤਬਦੀਲੀ ਨਹੀਂ ਲਿਆ ਸਕੇ। ਉਹ ਚਾਹੁੰਦੇ ਸੀ ਕਿ ਐਜੂਕੇਸ਼ਨ ਸਿਸਟਮ ਚੰਗਾ ਹੋਵੇ। ਚੰਗਾ ਕੀ ਹੈ ਅਤੇ ਬੁਰਾ ਕੀ ਹੈ ? ਸੋਸਾਇਟੀ ਵਿਚ ਵੀ ਉਹ ਇਹੋ ਚੀਜ਼ ਲਿਆਉਣਾ ਚਾਹੁੰਦੇ ਸਨ। ਪਬਲਿਕ ਮੈਨ ਦੇ ਇਖਲਾਕ ਨੂੰ ਵੀ ਉਹ ਉਚਾ ਕਰਨਾ ਚਾਹੁੰਦੇ ਸਨ। ਜੋ ਕੁਝ ਵੀ ਬਾਬੂ ਜੈ ਪ੍ਰਕਾਸ਼ ਨਾਰਾਇਣ ਜੀ ਨੇ ਕਿਹਾ ਸੀ, ਉਹ ਉਸ ਨੂੰ ਪ੍ਰੈਕਟੀਕਲੀ ਵੀ ਕਰਦੇ ਸਨ। ਉਨ੍ਹਾਂ ਦੇ ਮਨ ਵਿਚ ਜਨਤਾ ਪਾਰਟੀ ਦਾ ਇੱਕ ਸੁਪਨਾ ਸੀ, ਉਹ ਸਮਾਜਵਾਦ ਲਿਆਉਣਾ ਚਾਹੁੰਦੇ ਸਨ। ਲੇਕਿਨ ਅਖੀਰਲੇ ਦਿਨਾਂ ਵਿਚ ਉਨ੍ਹਾਂ ਦੇ ਮਨ ਦੀ ਅਵਸਥਾ ਕੀ ਸੀ ? ਉਨ੍ਹਾਂ ਨੂੰ ਬਹੁਤ ਦੁੱਖ ਸੀ ਕਿਉਂਕਿ ਉਹ ਮਹਿਸੂਸ ਕਰਦੇ ਹਨ ਕਿ ਜਿਸ ਚੀਜ਼ ਨੂੰ ਉਹ ਲੈ ਕੇ ਤੁਰੇ ਸਨ, ਉਹ ਪੂਰੀ ਨਹੀਂ ਸੀ ਹੋ ਰਹੀ। ਉਨ੍ਹਾਂ ਨੂੰ ਹਿੰਦੁਸਤਾਨ ਦੇ ਨੌਜਵਾਨ ਤੋਂ ਬੜੀ ਉਮੀਦ ਸੀ। ਉਹ ਬਾਰ ਬਾਰ ਨੌਜਵਾਨ ਨੂੰ ਅਪੀਲ ਕਰਦੇ ਸਨ ਕਿ ਉਹ ਉੱਠੇ ਅਤੇ ਜਿਹੜਾ ਸੁਪਨਾ ਮਹਾਤਮਾਂ ਗਾਂਧੀ ਜੀ ਲੈ ਕੇ ਤੁਰੇ ਸਨ ਅਤੇ ਜਿਸਨੂੰ ਪੂਰਾ ਕਰਨ ਵੱਲ ਪੰਡਿਤ ਜਵਾਹਰ ਲਾਲ ਨਹਿਰੂ ਦੀ ਵੀ ਸੋਚ ਸੀ, ਉਹ ਪੂਰਾ ਕਰਨ। ਇਹ ਉਨ੍ਹਾਂ ਦੀ ਇੱਛਾ ਸੀ ਕਿ ਨੌਜਵਾਨ ਉਸ ਸੁਪਨੇ ਨੂੰ ਪੂਰਾ ਕਰਨ। ਅਸੀਂ ਅੱਜ ਜਿਥੇ ਵੀ ਬੈਠੇ ਹਾਂ ਬੜੀ ਜ਼ਿਮੇਵਾਰ ਪੁਜ਼ੀਸ਼ਨ ਵਿਚ ਬੈਠੇ ਹਾਂ। ਸਾਨੂੰ ਉਸ ਸੁਪਨੇ ਨੂੰ ਅਮਲੀ ਰੂਪ ਦੇਣ ਲਈ ਕੁਝ ਕਰਨਾ ਚਾਹੀਦਾ ਹੈ। ਸਾਨੂੰ ਕੋਈ ਸੱਚੀ ਗੱਲ ਵੀ ਕਰਨੀ ਚਾਹੀਦੀ ਹੈ ਤਾਂ ਹੀ ਮੈਂ ਸਮਝਦਾ ਹਾਂ ਕਿ ਅਸੀਂ ਬਾਬੂ ਜੈ ਪ੍ਰਕਾਸ਼ ਨਾਰਾਇਣ ਜੀ ਦੇ ਸੁਪਨੇ ਨੂੰ ਪੂਰਾ ਕਰ ਸਕਦੇ ਹਾਂ। ਉਨ੍ਹਾਂ ਦਾ ਇਹ ਵੀ ਵਿਚਾਰ ਸੀ ਕਿ ਅਲੈਕਟੋਰਲ ਰਿਫਾਰਮਜ਼ ਹੋਣ। ਇਲੈਕਸ਼ਨਾ ਦੇ ਵਿਚ ਕੁੱਝ ਨਾ ਕੁੱਝ ਰਿਫਾਰਮਜ਼ ਹੋਣੇ ਚਾਹੀਦੇ ਹਨ। ਅੱਜ ਪਾਲਿਟਿਕਸ ਇੱਕ ਪੈਸੇ ਦੀ ਖੇਡ ਹੈ। ਉਹ ਚਾਹੁੰਦੇ ਸਨ ਕਿ ਇਲੈਕਸ਼ਨਾਂ ਵਿਚ ਇਤਨੀ ਕੁਰਪੱਸ਼ਨ ਨਾ ਹੋਵੇ ਅਤੇ ਇਸ ਦੇ ਵਿਚ ਕੁੱਝ ਰਿਫਾਰਮਜ਼ ਹੋਣ। ਇਥੇ ਮਾਇਨਾਰਿਟੀ ਵੋਟਾਂ ਲੈ ਕੇ ਹਕੂਮਤਾਂ ਬਣਦੀਆਂ ਹਨ ਅਤੇ ਬੇਤਹਾਸ਼ਾ ਤੁਰਦੀਆਂ ਹਨ। ਹਰ ਵਰਗ ਨੂੰ ਸਹੀ ਰਿਪ੍ਰੇਜ਼ੈਂਟੇਸ਼ਨ ਦੇਣੀ ਚਾਹੀਦੀ ਹੈ। ਇਸ ਲਈ ਇਨ੍ਹਾਂ ਵਿਚ ਰਿਫਾਰਮਜ਼ ਹੋਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਸਾਨੂੰ ਇਸ ਤਰਫ ਸੋਚਣਾ ਚਾਹੀਦਾ ਹੈ। ਜੇ ਅਸੀਂ ਇਲੈਕਸ਼ਨਾਂ ਵਿਚ ਪੈਸੇ ਦਾ ਪ੍ਰਭਾਵ ਰਖਾਂਗੇ ਤਾਂ ਫਿਰ ਕੁਦਰਤੀ ਬਾਤ ਹੈ ਕਿ ਸਮਾਜਵਾਦ ਦੀ ਗੱਲ ਦਾ ਕੋਈ ਮੁੱਲ ਨਹੀਂ। ਜਿਸ ਵੇਲੇ ਉਹ ਪੈਸੇ ਦਾ ਪ੍ਰਭਾਵ ਇਲੈਕਸ਼ਨਾਂ ਵਿਚ ਵੇਖਦੇ ਸਨ ਤਾਂ ਉਨ੍ਹਾਂ ਦਾ ਮਨ ਬਹੁੱਤ ਦੁੱਖੀ ਹੁੰਦਾ ਸੀ। ਉਹ ਮਹਿਸੂਸ ਕਰਦੇ ਸਨ ਕਿ ਅਲੈਕਸ਼ਨਾਂ ਲਈ ਅਸੀਂ ਬਲੈਕ ਦਾ ਰੁਪਿਆ ਲੈਂਦੇ ਹਾਂ। ਇਹ ਕਾਲਾ ਧਨ ਤਾਂ ਹੀ ਸਾਡੇ ਮੁਲਕ ਵਿਚ ਹੈ ਜੇ ਸਾਡਾ ਆਰਥਿਕ ਸਿਸਟਮ ਹੀ ਐਸਾ ਹੈ। ਇਹ ਸਿਸਟਮ ਕਾਲਾ ਧਨ ਪੈਦਾ ਕਰਦਾ ਹੈ। ਅਗਰ ਅਸੀਂ ਸਹੀ ਮਾਅਨਿਆਂ ਵਿਚ ਅੱਗੇ ਤੁਰਨਾ ਹੈ ਤਾਂ ਸਾਨੂੰ ਇਨ੍ਹਾਂ ਚੀਜ਼ਾਂ ਨੂੰ ਸਿੰਪਲੀ-ਫਾਈ ਕਰਨਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜੈ ਪ੍ਰਕਾਸ਼ ਨਾਰਾਇਣ ਜੀ ਦੀ ਕੀ ਸੋਚ ਸੀ,

**[ਸ੍ਰੀ ਖੁਸਹਾਲ ਬਹਿਲ]**

ਕਿਸ ਢੰਗ ਦੇ ਉਨ੍ਹਾਂ ਦੇ ਵਿਚਾਰ ਸਨ, ਕਿਸ ਢੰਗ ਦਾ ਸੈਂਥਿਸਿਜ਼ ਲੈ ਕੇ ਕਿਹੜੀ ਮੁਕੰਮਲ ਫਿਲਾਸਫੀ ਪੇਸ਼ ਕਰਨਾ ਚਾਹੁੰਦੇ ਸਨ। ਸਾਡੇ ਕੋਲੋਂ ਬੜੀਆਂ ਯੂਨੀਵਰਸਿਟੀਆਂ ਹਨ। ਮੈਂ ਨਹੀਂ ਕਹਿੰਦਾ ਕਿ ਕਿਸੇ ਯੂਨੀਵਰਸਿਟੀ ਵਿਚ ਕੋਈ ਚੇਅਰ ਕਰੀਏਟ ਕੀਤੀ ਜਾਵੇ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਸ ਢੰਗ ਨਾਲ ਵੀ ਹੋ ਸਕਦਾ ਹੈ ਉਨ੍ਹਾਂ ਦੇ ਥਾਟਸ, ਥਿੰਕਿੰਗ ਦੇ ਮੁੱਤਲਕ ਸਾਨੂੰ ਫਰਦਰ ਐਕਸਪਲੋਰ ਕਰਨਾ ਚਾਹੀਦਾ ਹੈ।

ਲਾਰਡ ਮਾਊਂਟਬੈਟਨ ਦੀ ਮੌਤ ਜਿਸ ਢੰਗ ਨਾਲ ਹੋਈ ਹੈ ਉਹ ਬਹੁੱਤ ਦੁੱਖਦਾਈ ਹੈ। ਉਹ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦੇ ਅਖੀਰਲੇ ਨੁਮਾਇੰਦੇ ਸਨ। ਉਨ੍ਹਾਂ ਨੂੰ ਹਿੰਦੁਸਤਾਨ ਨਾਲ ਹਮਹਦਰਦੀ ਜ਼ਰੂਰ ਸੀ। ਮੈਂ ਸਮਝਦਾ ਹਾਂ ਕਿ ਉਸ ਹਮਦਰਦੀ ਦੇ ਨਾਤੇ ਹੀ ਅੱਜ ਸਾਨੂੰ ਉਨ੍ਹਾਂ ਦੀ ਮੌਤ ਦਾ ਬੜਾ ਦੁੱਖ ਹੈ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਸ ਦੁੱਖ ਵਿਚ ਸ਼ਰੀਕ ਹੁੰਦਾ ਹਾਂ।

ਜੱਥੇਦਾਰ ਮੋਹਨ ਸਿੰਘ ਤੁੜ ਇੱਕ ਬੜੇ ਉੱਘੇ ਨੇਤਾ ਸਨ। ਉਨ੍ਹਾਂ ਦੀ ਜ਼ਿੰਦਗੀ ਵਿਚ ਸੰਘਰਸ਼ ਇਸ ਢੰਗ ਨਾਲ ਰਿਹਾ ਹੈ ਕਿ ਬਚਪਨ ਤੋਂ ਹੀ ਸਾਰੇ ਟੱਬਰ ਨੂੰ ਲੈ ਕੇ ਦੇਸ਼ ਲਈ ਸੋਚ ਵਿਚਾਰ ਕਰਨ ਲੱਗ ਪਏ ਅਤੇ ਬੜੀਆਂ ਕੁਰਬਾਨੀਆਂ ਕੀਤੀਆਂ, ਜੇਲ੍ਹਾਂ ਕੱਟੀਆਂ। ਹਰ ਕਿਸਮ ਦੇ ਦੁੱਖ ਉਨ੍ਹਾਂ ਨੇ ਸਹੇ। ਸਾਡੇ ਜ਼ਿਲ੍ਹੇ ਗੁਰਦਾਸਪੁਰ ਵਿਚ ਉਹ ਕਾਫ਼ੀ ਆਉਂਦੇ ਰਹਿੰਦੇ ਸਨ। ਉਨ੍ਹਾਂ ਨੂੰ ਕਿਸਾਨਾਂ ਨਾਲ ਬੜਾ ਪਿਆਰ ਸੀ। ਉਹ ਮਹਿਸੂਸ ਕਰਦੇ ਸਨ ਕਿ ਉਨ੍ਹਾਂ ਦੀ ਪਾਰਟੀ ਵਿਚ ਵੀ ਐਸੀ ਸੋਚ ਹੈ ਜਿਹੜੀ ਨਿਰੀ ਸੱਜੀ ਪੱਖੀ ਹੈ ਅਤੇ ਜਿਸ ਦਾ ਕਿਸਾਨਾਂ ਨਾਲ ਕੋਈ ਤੁਅਲੱਕ ਨਹੀਂ। ਅਗਰ ਉਨ੍ਹਾਂ ਦੀ ਇਹ ਬੇਵਕਤ ਮ੍ਰਿਤੂ ਨਾ ਹੁੰਦੀ ਤਾਂ ਸ਼ਾਇਦ ਉਹ ਇਸ ਜਹਾਦ ਨੂੰ ਚੁੱਕਦੇ ਅਤੇ ਕਿਸਾਨਾਂ ਦੇ ਭਲੇ ਲਈ ਸਹੀ ਮਾਅਨਿਆਂ ਵਿਚ ਤਰਜਮਾਨੀ ਆਪਣੀ ਪਾਰਟੀ ਰਾਹੀਂ ਕਰਾਦੇ ਅਤੇ ਬਾਕੀ ਪਾਰਟੀਆਂ ਨੂੰ ਵੀ ਪ੍ਰੇਰਨਾ ਦਿੰਦੇ।

ਸਰਦਾਰ ਪਾਲ ਸਿੰਘ ਰੂਮੀ ਵੀ ਬੜੇ ਪੁਰਾਣੇ ਦੇਸ਼ ਭਗਤ ਸਨ। ਉਨ੍ਹਾਂ ਨੇ ਦੇਸ਼ ਦੀ ਲੜਾਈ ਵਿਚ ਪੂਰਾ ਹਿੱਸਾ ਪਾਇਆ। ਦੇਸ਼ ਦੇ ਨਵ ਨਿਰਮਾਣ ਵਿਚ ਵੀ ਬੜਾ ਕੰਮ ਕੀਤਾ। ਉਨ੍ਹਾਂ ਦੀ ਮੌਤ ਤੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਇਸ ਦੁੱਖ ਵਿਚ ਸ਼ਰੀਕ ਹੁੰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**ਸ੍ਰੀ ਸਪੀਕਰ** : ਚਾਰ ਵਿੱਛੜੀਆਂ ਹੋਈਆਂ ਰੂਹਾਂ ਦੀ ਇਜ਼ਤ ਵਿੱਚ, ਮਾਣ ਵਿਚ ਜਿਹੜੇ ਜਜ਼ਬਾਤ ਸਾਰੀਆਂ ਪਾਰਟੀਆਂ ਦੇ ਮੁੱਖੀਆਂ ਦੇ ਪੇਸ਼ ਕੀਤੇ ਹਨ, ਮੈਂ ਵੀ ਉਨ੍ਹਾਂ ਦੇ ਵਿਚ ਸ਼ਰੀਕ ਹੋਣਾ ਚਾਹੁੰਦਾ ਹਾਂ। ਜੇ ਸਾਰਾ ਸਦਨ ਮਨਜ਼ੂਰ ਕਰੇ ਤਾਂ ਇਹ ਖਿਆਲਾਤ ਇਸ ਸਦਨ ਵੱਲੋਂ ਉਨ੍ਹਾਂ ਵਿੱਛੜੀਆਂ ਹੋਈਆਂ ਰੂਹਾਂ ਦੇ ਟੱਬਰਾਂ ਨੂੰ ਭੇਜ ਦਿੱਤੇ ਜਾਣ ?

'ਕੀ ਇਸ ਨਾਲ ਸਦਨ ਦੀ ਸਹਿਮਤੀ ਹੈ ?'
(ਆਵਾਜ਼ਾ : ਹਾਂ ਜੀ, ਹਾਂ ਜੀ।)

ਇਥੇ ਲੀਡਰ ਆਫ਼ ਦੀ ਆਪੋਜ਼ੀਸ਼ਨ, ਟੰਡਨ ਸਾਹਿਬ ਔਰ ਚੌਧਰੀ ਬਲਰਾਮ ਜਾਖੜ ਨੇ ਇਹ ਜਜ਼ਬਾਤ ਪ੍ਰਗਟ ਕੀਤੇ ਕਿ ਸ਼ਾਇਦ ਅਸੀਂ ਸ੍ਰੀ ਜੈ ਪ੍ਰਕਾਸ਼ ਨਾਰਾਇਣ, ਜਿਹੜੇ ਸਾਡੇ ਕੋਲੋਂ ਵਿੱਛੜ ਗਏ ਹਨ, ਨੂੰ ਸਹੀ ਸ਼ਰਧਾਂਜਲੀ ਤਾਂ ਹੀ ਪੇਸ਼ ਕਰ ਸਕਦੇ ਹਾਂ, ਜੇਕਰ ਅਸੀਂ ਸੈਸ਼ਨ ਨੂੰ ਕੱਲ ਤੱਕ ਲੈ ਜਾਈਏ ਅਤੇ ਇਸ ਸਿਟਿੰਗ ਦੇ ਮਗਰੋਂ ਹਾਊਸ ਨਾ ਮਿਲੇ। ਮੈਂ ਉਨ੍ਹਾਂ ਦੀ ਇਸ ਫੀਲਿੰਗ, ਇਸ ਜਜ਼ਬਾਤ ਦੀ ਬਹੁੱਤ ਕਦਰ ਕਰਦਾ ਹਾਂ। ਜਨਤਾ ਪਾਰਟੀ ਅਤੇ ਕਾਂਗਰਸ ਪਾਰਟੀ ਦੇ ਇਕੱਲੇ ਇਕਲੇ ਮੈਂਬਰ ਦੇ ਦਿਲ ਵਿਚ ਜਿਹੜੀ ਧੜਕਣ ਹੈ, ਉਸ ਦਾ ਮੈਂ ਅਹਿਤਰਾਮ ਕਰਦਾ ਹਾਂ। ਲੇਕਿਨ ਮੈਂ ਇਹ ਸਾਰੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ

ਇਨ੍ਹਾਂ ਵਿੱਛੜੀਆਂ ਹੋਈਆਂ ਰੂਹਾਂ ਦੇ ਨਕਸ਼ੇ ਕਦਮ ਤੇ ਚੱਲ ਕੇ ਹੀ ਅਸੀਂ ਇਨ੍ਹਾਂ ਨੂੰ ਸਹੀ ਸ਼ਰਧਾਂਜਲੀ ਪੇਸ਼ ਕਰ ਸਕਦੇ ਹਾਂ। ਇਸ ਲਈ ਇਹ ਮੁਨਾਸਿਬ ਹੋਵੇਗਾ ਕਿ ਲੋਕ ਨਾਇਕ, ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਦੇ ਵਿੱਛੜ ਜਾਣ ਤੇ ਅਸੀਂ ਇਕ ਐਸੀ ਲੀਹ ਇਸ ਹਾਊਸ ਵਿਚ ਕਾਇਮ ਕਰੀਏ ਜਿਹੜੀ ਕਿ ਇਸ ਮੁਲਕ ਨੂੰ ਤਰੱਕੀ ਦੇ ਰਸਤੇ ਤੇ ਲੈ ਜਾ ਸਕੇ। ਵੈਸੇ ਤਾਂ ਹਾਊਸ ਸੁਪਰੀਮ ਹੈ, ਜੋ ਤੁਸੀਂ ਫੈਸਲਾ ਕਰੋਗੇ ਉਹ ਮੈਂ ਸਿਰ ਮੱਥੇ ਮੰਨਾਗਾਂ, ਲੇਕਿਨ ਮੇਰੇ ਜਜ਼ਬਾਤ ਇਹ ਹਨ ਕਿ ਸਹੀ ਸ਼ਰਧਾਂਜਲੀ ਲੋਕ ਨਾਇਕ, ਸ੍ਰੀ ਜੈ ਪ੍ਰਕਾਸ਼ ਨਾਰਾਇਣ ਨੂੰ ਅਸੀਂ ਤਾਂ ਹੀ ਪੇਸ਼ ਕਰਦੇ ਹਾਂ ਜੇ ਮੁਲਕ ਦੇ ਦਿੱਤੇ ਹੋਏ ਅਨਮੋਲ ਟਾਈਮ ਦਾ ਅਸੀਂ ਸਹੀ ਇਸਤੇਮਾਲ ਕਰੀਏ। ਸਾਡੇ ਦੇਸ਼ ਦੇ ਬੜੇ ਗੰਭੀਰ ਮਸਲਿਆਂ ਦੇ ਮੁਤੱਲਕ ਤੁਸੀਂ ਵਿਚਾਰ ਕਰਨਾ ਹੈ, ਫੈਸਲਾ ਕਰਨਾ ਹੈ। ਇਸ ਕਰਕੇ ਸਾਨੂੰ ਇਹ ਟਾਈਮ ਸਹੀ ਮਾਅਨਿਆਂ ਵਿਚ ਇਸਤੇਮਾਲ ਕਰਨਾ ਚਾਹੀਦਾ ਹੈ ਨਾ ਕਿ ਇਸ ਹਾਊਸ ਨੂੰ ਐਡਜਰਨ ਕਰਕੇ, ਛੁੱਟੀ ਕਰਕੇ ਸ਼ਰਧਾਂਜਲੀ ਪੇਸ਼ ਕਰੀਏ। ਮੈਂ ਬੇਨਤੀ ਕਰਾਂਗਾ ਇਹ ਹਾਊਸ 3.30 ਵਜੇ ਤੱਕ ਐਡਜਰਨ ਹੋਵੇ ਔਰ ਉਸ ਦੇ ਬਾਅਦ ਦੁਬਾਰਾ ਮੀਟ ਕਰਕੇ ਸਹੀ ਢੰਗ ਨਾਲ ਆਪਣੀ ਕਾਰਵਾਈ ਚਲਾਈਏ ਕਿਉਂਕਿ ਵਿੱਛੜੀਆਂ ਹੋਈਆਂ ਰੂਹਾਂ ਦੇ ਅਸਲੀ ਜਜ਼ਬਾਤ ਸਨ ਕਿ ਮੁਲਕ ਨੂੰ ਤਰੱਕੀ ਦੇ ਰਸਤੇ ਤੇ ਲੈ ਜਾਣਾ ਹੈ, ਇਸ ਲਈ ਅਸੀਂ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲੀਏ।

ਮੈਂ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬਾਨ ਆਪਣੀ ਆਪਣੀ ਜਗ੍ਹਾ ਉਤੇ ਦੋ ਮਿੰਟਾਂ ਵਾਸਤੇ ਖੜ੍ਹੇ ਹੋ ਕੇ ਮੌਨ ਧਾਰਨ ਕਰਕੇ ਵਿੱਛੜੀਆਂ ਹੋਈਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ।

(ਇਸ ਸਮੇਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਦੋ ਮਿੰਟਾਂ ਲਈ ਮੌਨ ਧਾਰਨ ਕਰਨ ਲਈ ਖੜੇ ਹੋਏ)

ਧੰਨਵਾਦ।

**Mr. Speaker :** The House stands adjourned till 3.30 P.M. today.

* 3.09 P.M. | (*The Sabha then adjourned till 3.30. P.M. today, the 15th October, 1979*).

---

41878/PVS—Govt, Press,Chd,

2-6

# Punjab Vidhan Sabha Debates

*15th October, 1979*

*(Second Sitting)*

**Vol. II—No. 2**

**OFFICIAL REPORT**

CONTENTS

*Monday, the 15th October,* 1979

*(Second Sitting)*




Punjab Vidhan Sabha Secretariat, Chandigarh.

Price : Rs. 25-25 Paise

# PUNJAB VIDHAN SABHA

*Monday, the 15th October, 1979*
*(Second Sitting)*

*The Vidhan Sabha met in the Punjab Vidhan Sabha Hall, Vidhan Bhawan Chandigarh, at 3.30 P.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

**ਮੰਤਰੀ ਦੇ ਬਿਹਾਰ ਰਾਜ ਦੇ ਦੌਰੇ ਤੇ ਹੋਇਆ ਖਰਚਾ**

*1781. (1) **ਕਾਮਰੇਡ ਬਲਦੇਵ ਸਿੰਘ ਲੂੰਬਾ**
(2) **ਕਾਮਰੇਡ ਸੱਤ ਪਾਲ ਡਾਂਗ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਕੀ ਕਿਸੇ ਮੰਤਰੀ ਨੇ ਆਪਣੀ ਸਰਕਾਰੀ ਹੈਸੀਅਤ ਵਿੱਚ ਜੂਨ, 1977 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਸ਼੍ਰੀ ਜੈ ਪ੍ਰਕਾਸ਼ ਨਾਰਾਇਣ ਨੂੰ ਮਿਲਣ ਲਈ, ਬਿਹਾਰ ਰਾਜ ਦਾ ਦੌਰਾ ਕੀਤਾ ;

(ਅ) ਜੇ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਸਰਕਾਰ ਨੇ ਉਕਤ ਮੰਤਰੀ ਦੇ ਦੌਰੇ ਤੇ ਕਿੰਨਾਂ ਖਰਚਾ ਕੀਤਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਜੂਨ, 1977 ਤੋਂ ਹੁਣ ਤੱਕ ਮੁੱਖ ਮੰਤਰੀ ਅਤੇ ਪੰਜ ਹੋਰ ਮੰਤਰੀ ਸਰਕਾਰੀ ਤੌਰ ਤੇ ਪਟਨਾ ਗਏ ਸਨ । ਉਨ੍ਹਾਂ ਨੇ ਆਪਣੇ ਦੌਰਿਆਂ ਦੇ ਦੌਰਾਨ ਸ਼੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਨੂੰ ਵੀ ਕੂਟਸੀ ਕਾਲਜ਼ ਪੇ ਕੀਤੀਆਂ।

(ਅ) 5,880 ਰੁਪਏ ।

---

**ਕਾਮਰੇਡ ਬਲ ਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਹ ਗੱਲ ਤਾਂ ਮੰਨ ਲਈ ਹੈ ਕਿ ਕੁਝ ਮੰਤਰੀ ਅਤੇ ਮੁੱਖ ਮੰਤਰੀ ਜੀ ਪਟਨੇ ਗਏ ਸੀ ਔਰ ਉਹ ਜੇ. ਪੀ. ਨਾਰਾਇਣ ਜੀ ਨੂੰ ਮਿਲੇ। ਮੈਂ ਇਹ ਪੱਛਣਾ ਚਾਹੁੰਦਾ ਹਾਂ ਕਿ ਉਥੇ ਜਾਣ ਦਾ ਮੰਤੀਰਆਂ ਦਾ ਸਰਕਾਰੀ ਮੰਤਵ ਕੀ ਸੀ, ਇਹ ਗੱਲ ਦੱਸਣ ਦੀ ਕਿਰਪਾ ਕਰਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਵੱਖ ਵੱਖ ਮੰਤਰੀ ਸਾਹਿਬਾਨ ਵੱਖ ਵੱਖ ਕੰਮਾਂ ਲਈ ਉਥੇ ਗਏ ਸਨ ਪਰ ਮੈਂ ਸਮਝਦਾ ਹਾਂ ਕਿ ਇਹ ਵੀ ਇਕ ਬਹੁਤ ਵੱਡਾ ਮੰਤਵ ਸੀ ਕਿ ਜੇ. ਪੀ. ਸਾਹਿਬ ਨੂੰ ਮਿਲਣਾ, ਉਨ੍ਹਾਂ ਦੀ ਐਡਵਾਈਸ ਲੈਣੀ, ਅਤੇ ਉਨ੍ਹਾਂ ਦੇ ਜੋ ਖਿਆਲਾਤ ਹੋਣ ਉਨ੍ਹਾਂ ਬਾਰੇ ਜਾਣਕਾਰੀ ਪ੍ਰਾਪਤ ਕਰਨੀ ।

---

**ਰਾਜ ਵਿਚ ਹਿੰਦ-ਪਾਕਿ ਸਰਹੱਦ ਤੇ ਗ੍ਰਿਫਤਾਰ ਕੀਤੇ ਗਏ ਸਮੱਗਲਰ**

*1801. **ਕਾਮਰੇਡ ਸੱਤ ਪਾਲ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1979 ਤੋਂ 30 ਜੂਨ, 1979 ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਪੰਜਾਬ ਸਰਕਾਰ ਜਾਂ ਇਸ ਦੇ ਅਧਿਕਾਰ ਖੇਤਰ ਹੇਠਲੇ ਅਧਿਕਾਰੀਆਂ ਦੁਆਰਾ ਜਾਰੀ

[ਕਾਮਰੇਡ ਸੱਤ ਪਾਲ ਡਾਂਗ]

ਕੀਤੇ ਗਏ ਵਾਰੰਟਾਂ ਤੇ ਹਿੰਦ ਪਾਕਿ ਸਰਹੱਦ ਤੇ ਗ੍ਰਿਫਤਾਰ ਕੀਤੇ ਗਏ ਸਮੱਗਲਰਾਂ ਦੀ ਗਿਣਤੀ ਨਾਂ ਅਤੇ ਪਤੇ ਕੀ ਕੀ ਹਨ ;

(ਅ) ਉਕਤ ਸਮੇਂ ਦੇ ਦੌਰਾਨ ਦਿੱਲੀ ਸਰਕਾਰ/ਅਧਿਕਾਰੀਆਂ ਦੁਆਰਾ ਜਾਰੀ ਕੀਤੇ ਗਏ ਵਾਰੰਟਾਂ ਤੇ ਰਾਜ ਵਿਚ ਹਿੰਦ-ਪਾਕਿ ਸਰਹੱਦ ਤੇ ਗ੍ਰਿਫਤਾਰ ਕੀਤੇ ਗਏ ਸਮੱਗਲਰਾਂ ਦੀ ਗਿਣਤੀ, ਨਾਂ ਅਤੇ ਪਤੇ ਕੀ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਕੋਈ ਨਹੀਂ ਜੀ ।

(ਅ) ਇਸ ਸਬੰਧੀ ਪੰਜਾਬ ਸਰਕਾਰ ਪਾਸ ਕੋਈ ਸੂਚਨਾ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਗੌਰਮਿੰਟ ਆਫ ਇੰਡੀਆ ਨੇ ਇਨ੍ਹਾਂ ਨੂੰ ਲਿਖਿਆ ਹੈ ਕਿ ਬਾਰਡਰ ਤੇ ਸਮੱਗਲਿੰਗ ਬੜੀ ਹੁੰਦੀ ਹੈ ਔਰ ਕੁਝ ਨਾਮ ਵੀ ਸਰਕਾਰ ਨੂੰ ਘੱਲੇ ਹਨ। ਕੀ ਪੰਜਾਬ ਸਰਕਾਰ ਨੂੰ ਉਨ੍ਹਾਂ ਸਮੱਗਲਰਾਂ ਦੇ ਖਿਲਾਫ ਗੌਰਮਿੰਟ ਆਫ ਇੰਡੀਆ ਨੇ ਕਾਰਵਾਈ ਕਰਨ ਲਈ ਕਿਹਾ ਹੈ ?

**ਮੁੱਖ ਮੰਤਰੀ :** ਇਹ ਗੱਲ ਮੇਰੇ ਨੋਟਿਸ ਵਿਚ ਨਹੀਂ ਹੈ ਜੀ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਇਹ ਗੱਲ ਹੈ ਕਿ ਬਾਰਡਰ ਤੇ ਸਮੱਗਲਿੰਗ ਕਾਫ਼ੀ ਹੁੰਦੀ ਹੈ, ਜੇਕਰ ਇਹ ਗੱਲ ਨੋਟਿਸ ਵਿਚ ਹੈ ਤਾਂ ਕੀ ਕੋਈ ਸਮੱਗਲਰ ਫੜੇ ਵੀ ਹਨ ?

**ਮੁੱਖ ਮੰਤਰੀ :** ਡਾਂਗ ਸਾਹਿਬ, ਤੁਸੀਂ ਸਾਨੂੰ ਜਿਥੇ ਕਿਤੇ ਇਹੋ ਜਿਹੀ ਵਾਕਫੀਅਤ ਦਿੰਦੇ ਹੋ ਅਸੀਂ ਸਖਤ ਐਕਸ਼ਨ ਲੈਂਦੇ ਹਾਂ। ਜੇਕਰ ਤੁਸੀਂ ਸਾਨੂੰ ਕੋਈ ਐਸੀ ਵਾਕਫੀਅਤ ਦਿਓਗੇ ਤਾਂ ਅਸੀਂ ਜ਼ਰੂਰ ਐਕਸ਼ਨ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਸ਼ਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਦਰੁਸਤ ਜਵਾਬ ਦਿੱਤਾ ਹੈ। ਪਰ ਰੋਜ਼ ਅਖਬਾਰਾਂ ਵਿੱਚ ਐਸੀਆਂ ਵਾਰਦਾਤਾਂ ਬਾਰੇ ਖਬਰਾਂ ਆਉਂਦੀਆਂ ਹਨ। ਮੈਂ ਇਹ ਪੱਛਣਾ ਚਾਹੁਦਾ ਹਾਂ ਕਿ ਕੀ ਬਾਰਡਰ ਤੇ ਸਮੱਗਲਿੰਗ ਨਹੀਂ ਹੁਦੀ ? ਜੇਕਰ ਹੁੰਦੀ ਹੈ ਤਾਂ ਉਸ ਨੂੰ ਰੋਕਣ ਦੇ ਵਾਸਤੇ ਕੀ ਕੀਤਾ ਗਿਆ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਬਾਰਡਰ ਸਿਕਿਉਰਿਟੀ ਫੋਰਸ ਬੜੀ ਚੌਕੰਨੀ ਹੈ। ਪਰ ਫਿਰ ਵੀ ਜੇਕਰ ਕੋਈ ਇਤਲਾਹ ਮਿਲਦੀ ਹੈ ਤਾਂ ਸਖ਼ਤ ਐਕਸ਼ਨ ਲਿਆ ਜਾਂਦਾ ਹੈ।

**ਚੌਧਰੀ ਬਲ ਰਾਮ ਜਾਖੜ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁਦਾ ਹਾਂ ਕਿ ਜੋ ਇਥੇ ਸਮੱਗਲਿੰਗ ਕਰਦੇ ਹਨ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਂਦਾ ਹੈ ਜਾਂ ਨਹੀਂ ? (ਹਾਸਾ)

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਬੈਠੋ। ਹਾਂ ਜੀ, ਨੈਕਸਟ ਕੁਐਸ਼ਚਨ।

---

**Rate of Interest to be charged by the World Bank on Loan**

***1462. Chaudhri Bal Ram Jakhar :** Will the Minister for Finance be pleased to state—

(a) the rate of interest at which the World Bank will grant loan for sewerage schemes in the State ;

(b) the rate of the interest at which the loan will be advanced to the State by the Central Government ;

(c) whether it is a fact that the loan will be available only in the shape of re-imbursement for the expenditure incurred ; if so, the arrangements made to incur the initial expenditure to claim the reimbursement ?

**ਸਰਦਾਰ ਬਲਵੰਤ ਸਿੰਘ :** (ੳ) ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ਼ ਪ੍ਰਾਜੈਕਟ ਲਈ ਜੋ ਕਰਜ਼ਾ ਮਨਜ਼ੂਰ ਹੋਇਆ ਹੈ ਉਸ ਲਈ ਵਿਸ਼ਵ ਬੈਂਕ ਭਾਰਤ ਸਰਕਾਰ ਤੋਂ 3/4 ਫੀ ਸਦੀ ਪ੍ਰਤੀ ਵਰਸ਼ ਦੇ ਹਿਸਾਬ ਨਾਲ ਵਿਆਜ ਵਸੂਲ ਕਰੇਗਾ ।

(ਅ) 8.5 ਫੀ ਸਦੀ ਪ੍ਰਤੀ ਵਰਸ਼ ਦੇ ਹਿਸਾਬ ਨਾਲ ।

(ੲ) ਹਾਂ, ਜੀ, ਵਾਟਰ ਸਪਲਾਈ ਅਤੇ ਸੀਵਰੇਜ ਪ੍ਰਾਜੈਕਟ ਤੇ ਮੁਢਲਾ ਖਰਚਾ (1) ਪੰਜਾਬ ਸਰਕਾਰ ਦੁਆਰਾ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਦਿਤੀ ਜਾਣ ਵਾਲੀ ਇਕਊਟੀ ਵਜੋਂ (2) ਪੰਜਾਬ ਸਰਕਾਰ ਵੱਲੋਂ ਪ੍ਰਾਜੈਕਟ ਲਈ ਦਿਤੇ ਜਾਣ ਵਾਲੇ ਕਰਜ਼ੇ ਤੋਂ (3) ਸਬੰਧਤ ਨਗਰ ਨਿਗਮਾਂ/ ਨਗਰ ਪਾਲਕਾਵਾਂ ਦੁਆਰਾ ਜਮ੍ਹਾ ਕਰਵਾਏ ਜਾਣ ਵਾਲੇ ਫੰਡਜ਼ ਅਤੇ (4) ਜੀਵਨ ਬੀਮਾ ਨਿਗਮ ਵਲੋਂ 1.30 ਕਰੋੜ ਰੁਪਏ ਦੀ ਰਾਸ਼ੀ ਜੋ ਕਿ ਜੀਵਨ ਬੀਮਾ ਨਿਗਮ ਦੁਆਰਾ ਦਿਤੀ ਜਾਣ ਵਾਲੀ ਕੁਲ ਰਾਸ਼ੀ 13.00 ਕਰੋੜ ਰੁਪਏ ਦਾ 10 ਫੀ ਸਦੀ ਹੈ, ਵਿਚੋਂ ਮੁਢਲਾ ਖਰਚਾ ਕੀਤਾ ਜਾਵੇਗਾ ਜੀ ।

**ਚੌਧਰੀ ਬਲ ਰਾਮ ਜਾਖੜ :** ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਹੋਰੀਂ ਅਮਰੀਕਾ ਗਏ ਸਨ ਮੁਆਇਦਾ ਕਰਨ ਲਈ। ਉਥੋਂ ਪੌਣਾ ਪਰਸੈਂਟ ਤੇ ਪੈਸਾ ਆਇਆ ਹੈ। ਪਰ ਇਹ ਵਿਚ ਨਵਾਂ ਟਰੇਡਰ ਕਿਹੜਾ ਪੈਦਾ ਹੋ ਗਿਆ ਹੈ—ਸੈਂਟਰਲ ਗੌਰਮਿੰਟ ਜੋ ਅਗੋਂ 8 ਫੀ ਸਦੀ ਇੰਟਰੈਸਟ ਚਾਰਜ ਕਰਦੀ ਹੈ। How they have come ?

**Mr. Speaker :** You mean that how they have come or when they have come ? (Laughter)

**ਮੰਤਰੀ :** ਮੈਂ, ਸਪੀਕਰ ਸਾਹਿਬ, ਜਾਖੜ ਸਾਹਿਬ, ਨਾਲ ਬਿਲਕੁਲ ਇਨ ਐਗਰੀਮੈਂਟ ਹਾਂ ਕਿ ਇਹ ਗਲਤ ਚੀਜ਼ ਹੈ ਔਰ ਮਿਡਲ ਮੈਨ ਦਾ ਰੋਲ ਸੈਂਟਰਲ ਗੌਰਮਿੰਟ ਇਖਤਿਆਰ ਕਰ ਰਹੀ ਹੈ । ਪਰ ਇਹ ਸੰਨ 1977 ਤੋਂ ਨਹੀਂ ਕਰ ਰਹੀ ਪਹਿਲਾਂ ਤੋਂ ਕਰ ਰਹੀ ਹੈ। ਅਸੀਂ ਸਟੇਟ ਗੌਰਮਿੰਟ ਵੱਲੋਂ ਇਸ ਰੀਤੀ ਦੇ ਖਿਲਾਫ ਲੜ ਰਹੇ ਹਾਂ। ਅਸੀਂ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਮੀਟਿੰਗ ਵਿਚ ਵੀ ਇਹ ਇਸ਼ੂ ਰੇਜ਼ ਕੀਤਾ ਸੀ ਕਿ ਸੈਂਟਰਲ ਗੌਰਮਿੰਟ ਸਰਵਿਸ ਚਾਰਜਿਜ਼ ਹੀ ਲਵੇ। 1/4 ਫੀ ਸਦੀ ਉਹ ਲੈ ਲਵੇ । ਇਸ ਤਰ੍ਹਾਂ 1 ਫੀ ਸਦੀ ਇਨਟਰੈਸਟ ਸਾਡੇ ਕੋਲੋਂ ਚਾਰਜ ਕਰ ਲਿਆ ਜਾਵੇ। ਇਸ ਤੋਂ ਜ਼ਿਆਦਾ ਨਹੀਂ ਕਰਨਾ ਚਾਹੀਦਾ। Otherwise, it becomes absolutely total exploitation. ਇਸ ਵੇਲੇ 8 1/2 ਫੀ ਸਦੀ ਚਾਰਜ ਕੀਤਾ ਜਾਂਦਾ ਹੈ।

**ਚੌਧਰੀ ਬਲ ਰਾਮ ਜਾਖੜ** ਸਪੀਕਰ ਸਾਹਿਬ, ਅਗਰ ਐਸੀ ਗੱਲ ਸੀ ਤਾਂ ਸਾਡੇ ਰੀਪਰਜ਼ੈਂਟੇ-ਟਿਵਜ਼ ਅਮਰੀਕਾ ਕਿਉਂ ਗਏ ? ਸੈਂਕਡਲੀ ਜਿਹੜੇ ਪੈਸੇ ਇਹ ਕਹਿੰਦੇ ਹਨ ਕਿ ਸਰਕਾਰ ਆਪਣੇ ਕੋਲੋਂ ਲਗਾਵੇਗੀ ਉਸ ਬਾਰੇ ਕਿਧਰੇ ਕੋਈ ਹਵਾਲਾ ਨਹੀਂ ਦਿਤਾ, ਕੋਈ ਪ੍ਰੋਵੀਜ਼ਨ ਨਹੀਂ ਕੀਤਾ ਗਿਆ। Have they got the requisite funds?

**ਮੰਤਰੀ:** ਸਪੀਕਰ ਸਾਹਿਬ, ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ, ਵੈਸੇ ਮੈਂ ਦੱਸ ਦਿੰਦਾ ਹਾਂ। ਮੌਜੂਦਾ ਰੂਲਜ਼ ਦੇ ਮੁਤਾਬਿਕ ਸਟੇਟ ਗੌਰਮਿੰਟ ਨੂੰ ਸੈਂਟਰਲ ਗੌਰਮਿੰਟ ਦੇ ਥਰੂ ਵਰਲਡ ਬੈਂਕ ਕੋਲੋਂ ਲੈਣਾ ਪੈਂਦਾ ਹੈ। ਅਸੀਂ ਵੀ ਆਪਣੀ ਇੰਬੈਸੀ ਦੇ ਪਰਸੋਨਲ ਨੂੰ ਨਾਲ ਲੈ ਕੇ ਐਫਰਟਸ ਕਰਦੇ ਹਾਂ। ਐਫਰਟਸ ਸਾਰੀ ਸਾਡੀ ਹੈ। ਪ੍ਰਾਜੈਕਟ ਤਿਆਰ ਕਰਨਾ ਹੁੰਦਾ ਹੈ, ਪ੍ਰਾਜੈਕਟ ਦੀ ਇਕਨਾਮਿਕ ਵਾਇਬਿਲਿਟੀ ਵੇਖਣੀ ਹੁੰਦੀ ਹੈ। It is the total responsibility of the State Government, ਸੈਂਟਰਲ ਗੌਰਮਿੰਟ ਪਾਸੋਂ ਦੀ ਲੰਘਣਾ ਪੈਂਦਾ ਹੈ। ਇਸ ਕਰਕੇ ਹੀ, ਸਪੀਕਰ ਸਾਹਿਬ, ਅਸੀਂ ਸਟੇਟਸ ਵਾਸਤੇ ਜ਼ਿਆਦਾ ਪਾਵਰਜ਼ ਮੰਗਦੇ ਹਾਂ।

ਦੂਸਰਾ, ਇਹ ਕਹਿੰਦੇ ਹਨ ਕਿ ਅਸੀਂ ਕੋਈ ਪ੍ਰੋਵੀਜ਼ਨ ਨਹੀਂ ਕੀਤਾ। ਮੈਂ ਇਨ੍ਹਾਂ ਨੂੰ ਦੱਸ ਦੇਵਾਂ ਕਿ ਅਸੀਂ ਵੀ ਪੰਜ ਸਾਲਾ ਪਲਾਨ ਦੇ ਵਿਚ ਜਿਨੇ ਵੀ ਵਾਟਰ ਸਪਲਾਈ ਦੇ ਸਕੀਮਜ਼ ਹਨ, ਉਨ੍ਹਾਂ ਵਾਸਤੇ ਪ੍ਰੋਵੀਜ਼ਨ ਕੀਤਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਜਿਹੜੀ ਇਹ ਸੀਵਰੇਜ ਸਕੀਮ ਹੈ ਇਹ ਵਰਲਡ ਬੈਂਕ ਦੇ ਕਰਜ਼ੇ ਤੇ ਚਲ ਰਹੀ ਹੈ। ਪਰ ਸਰਕਾਰ ਨੇ ਜਿਹੜੇ ਸੀਵਰੇਜ ਚਾਰਜਿਜ਼ ਹਨ ਉਹ ਪਾਣੀ ਦੇ ਬਿਲਾਂ ਦੇ ਨਾਲ ਹੀ ਉਗਰਾਉਣੇ ਸ਼ੁਰੂ ਕਰ ਦਿੱਤੇ ਹਨ। 100--100 ਰੁਪਏ ਪਾਣੀ ਦੇ ਬਿਲਾਂ ਦੇ ਨਾਲ ਸੀਵਰੇਜ ਚਾਰਜਿਜ਼ ਲਗਾਏ ਜਾ ਰਹੇ ਹਨ। ਆਇਆ ਇਹ ਵਰਡ ਬੈਂਕ ਦੀ ਕੋਈ ਕੰਡੀਸ਼ਨ ਸੀ ਜਾਂ ਕਿ ਸਰਕਾਰ ਨੇ ਕੋਈ ਫੈਸਲਾ ਕੀਤਾ ਹੈ ? ਇਸ ਨਾਲ ਸ਼ਹਿਰਾਂ ਵਿਚ ਰਿਜ਼ੈਂਟਮੈਂਟ ਹੋ ਰਹੀ ਹੈ। ਕੀ ਇਹ ਦੱਸਣਗੇ ਕਿ ਇਹ ਚਾਰਜਿਜ਼ ਕਿਉਂ ਲਗਾਏ ਗਏ ਹਨ ?

**ਮੰਤਰੀ:** ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਨਹੀਂ ਉਠਦਾ ਜੀ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ ਕਿ ਪਿਛਲੇ ਇਜਲਾਸ ਵਿਚ ਇਨ੍ਹਾਂ ਨੇ ਲਿਖ ਕੇ ਦਿੱਤਾ ਸੀ ਕਿ ਵਰਲਡ ਬੈਂਕ ਵਾਲਿਆਂ ਨੇ ਕੁਝ ਸ਼ਰਤਾਂ ਲਗਾਈਆਂ ਹਨ, ਫਿਰ ਇਹ ਕਹਿਣ ਲਗੇ ਕਿ ਉਹ ਅਸੀਂ ਗਲਤੀ ਨਾਲ ਕਹਿ ਗਏ ਹਾਂ, ਸ਼ਰਤ ਕੋਈ ਨਹੀਂ ਲਗਾਈ ਗਈ। ਖੈਰ ਇਨ੍ਹਾਂ ਸਾਨੂੰ ਉਹ ਤਾਂ ਨਹੀਂ ਦਸਣਾ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਕਰਜ਼ੇ ਤੇ ਕੋਈ ਸ਼ਰਤ ਲਗਾਈ ਗਈ ਹੈ ਜਾਂ ਨਹੀਂ ਲਗਾਈ ਗਈ ?

**ਮੰਤਰੀ:** ਸਪੀਕਰ ਸਾਹਿਬ, ਵਰਲਡ ਬੈਂਕ ਵਿਚ ਫਾਇਨਾਂਸ਼ੀਅਲ ਇੰਸਟੀਚਿਊਸ਼ਨ ਹੈ। ਉਨ੍ਹਾਂ ਦੀ ਇਕੋ ਹੀ ਸ਼ਰਤ ਹੁੰਦੀ ਹੈ ਕਿ ਪ੍ਰਾਜੈਕਟ ਦੀ ਇਕਨਾਮਿਕ ਵਾਇਬਿਲਿਟੀ ਹੋਣੀ ਚਾਹੀਦੀ ਹੈ ਤਾ ਕਿ ਪੈਸਾ ਵਾਪਿਸ ਮੁੜ ਸਕੇ। This is the natural condition. It is the only condition. There is no other condition.

**ਚੌਧਰੀ ਕਾਂਸ਼ੀ ਰਾਮ:** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਵਰਲਡ ਬੈਂਕ ਪੌਣਾ ਪਰਸੈਂਟ ਤੇ ਪੈਸੇ ਦਿੰਦਾ ਹੈ ਔਰ ਸੈਂਟਰਲ ਗੌਰਮਿੰਟ ਸਾਢੇ ਅੱਠ ਪਰਸੈਂਟ ਚਾਰਜ ਕਰਦੀ ਹੈ। ਕੀ ਸੈਂਟਰਲ ਗੌਰਮਿੰਟ ਦੀ ਤਰ੍ਹਾਂ ਹੀ ਮਿਉਂਸਪਲ ਕਮੇਟੀਆਂ ਵੀ 17 ਫੀ ਸਦੀ ਜਾਂ 18 ਫੀ ਸਦੀ ਵਿਆਜ ਤਾਂ ਵਸੂਲ ਨਹੀਂ ਕਰਨਗੀਆਂ ?

**ਮੰਤਰੀ :** ਬਿਲਕੁਲ ਨਹੀਂ ਕਰਦੀਆਂ ਜੀ। ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੇ ਵੇਲੇ ਦੀ ਰੀਤ ਪਾਈ ਹੋਈ ਹੈ ਅਸੀਂ ਉਸ ਤੇ ਬਿਲਕੁਲ ਨਹੀਂ ਚਲਦੇ।

---

**ਵਿਦਿਅਕ ਸੰਸਥਾਵਾਂ ਨੂੰ ਸੰਪਤੀ ਅਤੇ ਮਕਾਨ ਕਰਾਂ ਦੀ ਅਦਾਇਗੀ ਤੋਂ ਛੋਟ**

*375. **ਡਾਕਟਰ ਕੇਵਲ ਕ੍ਰਿਸ਼ਨ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ––

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਮਾਣਤਾ ਪ੍ਰਾਪਤ ਅਤੇ ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਨੂੰ ਸੰਪੱਤੀ [ਕਰ ਅਤੇ ਮਕਾਨ ਕਰ ਦੀ ਅਦਾਇਗੀ ਤੋਂ ਛੋਟ ਦੇਣ ਦਾ ਫ਼ੈਸਲਾ ਕੀਤਾ ਸੀ ;

(ਅ) ਜੇਕਰ ਉਪ ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸ਼ਾਲ 1977–78 ਦੇ ਦੌਰਾਨ ਰਾਜ ਵਿਚ ਜ਼ਿਲ-ਵਾਰ ਕਿੰਨੀਆਂ ਅਤੇ ਕਿਹੜੀਆਂ ਕਿਹੜੀਆਂ ਵਿਦਿਅਕ ਸੰਸਥਾਵਾਂ ਨੇ ਸੰਪਤੀ ਕਰ ਅਤੇ ਮਕਾਨ ਕਰਦੀ ਅਦਾਇਗੀ ਕੀਤੀ ਅਤੇ ਹਰ ਇਕ ਸੰਸਥਾ ਨੇ ਕਿੰਨੀ ਕਿੰਨੀ ਰਕਮ ਅਦਾ ਕੀਤੀ ?

**ਸਰਦਾਰ ਬਲਵੰਤ ਸਿੰਘ** : (ੳ) ਹਾਂ, ਜੀ। ਇਮਾਰਤਾਂ ਅਤੇ ਜ਼ਮੀਨ ਜਾਂ ਇਸ ਦੇ ਹਿਸੇ ਜਿਨਾਂ ਵਿਚ ਕਾਲਜ, ਸਕੂਲ, ਹੋਸਟਲ ਬੋਰਡਿੰਗ ਹਾਊਸ, ਅਤੇ ਲਾਇਬਰੇਰੀਆਂ ਸ਼ਾਮਲ ਹਨ, ਜੋ ਸਿਰਫ ਵਿਦਿਅਕ ਮੰਤਵਾਂ ਲਈ ਵਰਤੇ ਹਨ, ਜਾਂ ਤਾਂ ਇਹ ਇਮਾਰਤਾਂ ਅਤੇ ਜ਼ਮੀਨ ਜਾਂ ਇਸ ਦੇ ਹਿਸੇ ਸੰਬੰਧਤ ਵਿਦਿਅਕ ਸੰਸਥਾਵਾਂ ਦੀ ਆਪਣੀ ਮਾਲਕੀਅਤ ਹੋਵੇ ਜਾਂ ਸੰਬੰਧਤ ਵਿਦਿਅਕ ਸੰਸਥਾਵਾਂ ਨੂੰ ਬਿਨਾਂ ਕਿਸੇ ਕਿਰਾਏ ਦੇ ਸੌਂਪੇ ਗਏ ਹੋਣ, ਹਾਊਸ ਟੈਕਸ ਤੋਂ ਮੁਕਤ ਹਨ।

ਪਰਾਪਰਟੀ ਟੈਕਸ ਸਥਾਨਕ ਵਿਭਾਗ ਜਾਂ ਰਾਜ ਸਰਕਾਰ ਦੀ ਕਿਸੇ ਹੋਰ ਅਥਾਰਟੀ ਵਲੋਂ ਨਹੀਂ ਲਗਾਇਆ ਗਿਆ।

(ਅ) ਕੇਵਲ ਨਗਰ ਪਾਲਕਾ, ਅਬੋਹਰ, ਜ਼ਿਲ੍ਹਾ ਫਿਰੋਜ਼ਪੁਰ ਵਲੋਂ ਸਾਲ 1977–78 ਦੇ ਦੌਰਾਨ ਹੇਠ ਲਿਖੀਆਂ ਵਿਦਿਅਕ ਸੰਸਥਾਵਾਂ ਤੇ ਹਾਊਸ ਟੈਕਸ ਲਗਾਇਆ ਗਿਆ, ਉਨ੍ਹਾਂ ਵਲੋਂ ਉਨ੍ਹਾਂ ਦੇ ਨਾਮਾਂ ਦੇ ਸਾਹਮਣੇ ਲਿਖੀਆਂ ਰਕਮਾਂ ਦੀ ਬਤੌਰ ਹਾਊਸ ਟੈਕਸ ਦੇ ਨਗਰਪਾਲਕਾ ਨੂੰ ਅਦਾਇਗੀ ਕੀਤੀ ਗਈ :––

| | ਰੁ: ਪੈ: |
|---|---|
| (1) ਐਸ. ਡੀ. ਗਰਲਜ਼ ਹਾਈ ਸਕੂਲ (ਸ੍ਰੀ ਏ. ਐਸ. ਟਾਟੀਆ ਦੀ ਸੰਪਤੀ) | 129.60 |
| (2) ਵਿਕਾਸ ਮਾਡਲ ਸਕੂਲ (ਸ੍ਰੀ ਬਿਹਾਰੀ ਲਾਲ ਸਪੁਤਰ ਸ੍ਰੀ ਭਾਗੀ ਰਾਮ ਦੀ ਮਲਕੀਅਤ) | 78.75 |
| (3) ਮੌਡਰਨ ਪਬਲਿਕ ਸਕੂਲ (ਸ੍ਰੀ ਸੋਹਨ ਸਿੰਘ ਦੀ ਮਾਲਕੀਅਤ) | 540.00 |
| (4) ਅੰਮ੍ਰਿਤ ਮਾਡਲ ਸਕੂਲ (ਸ੍ਰੀ ਕੇ. ਸੀ. ਕਾਲਰਾ ਦੀ ਮਲਕੀਅਤ) | 432.00 |

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਫਾਇਨਾਂਸ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਹਾਊਸ ਟੈਕਸ ਦੀ ਐਗਜ਼ੰਪਸ਼ਨ ਸੀ ਤਾਂ ਫਿਰ ਇਨ੍ਹਾਂ ਚਾਰ ਇੰਸਟੀਚਿਊਸ਼ਨਾਂ ਤੋਂ ਕਿਉਂ ਵਸੂਲ ਕੀਤਾ ਗਿਆ ; ਜੇਕਰ ਕੀਤਾ ਗਿਆ ਹੈ ਤਾਂ ਕੀ ਸਰਕਾਰ ਵਾਪਿਸ ਕਰ ਦੇਵੇਗੀ ?

**ਮੰਤਰੀ**: ਸਰ, ਇਹ ਚੀਜ਼ ਅਸੀਂ ਐਗਜ਼ਾਮਿਨ ਕੀਤੀ ਹੈ। ਉਥੇ ਦੇ ਐਗਜ਼ੈਕਟਿਵ ਅਫਸਰ ਦੀ ਗਲਤੀ ਹੈ। ਸਾਨੂੰ ਪੈਸੇ ਵਾਪਿਸ ਕਰਨ ਵਿਚ ਕੋਈ ਇਤਰਾਜ਼ ਨਹੀਂ ਹੈ।

---

**Policy for the Disposal of Surplus Rural Evacuee Agricultural Land in the State**

***1374. Doctor Kewal Krishan :** Will the Minister for Revenue be pleased to state —

(a) whether it is a fact that the Government has formulated a new policy for the disposal of surplus rural evacuee agricultural land in the State ;

(b) if the reply to part (a) above be in the affirmative, the reasons for the change of the old policy and the details of the new policy ;

(c) the area of surplus land yet to be disposed of ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ**: (ੳ) ਹਾਂ ਜੀ।

(ਅ) ਪੂਰਵ ਨੀਤੀ ਵਿਚ ਸੋਧ ਇਸ ਲਈ ਕੀਤੀ ਗਈ ਹੈ ਤਾਂ ਜੋ ਇਸ ਨੂੰ ਵਧੇਰੇ ਯਥਾਰਥਕ ਬਣਾਇਆ ਜਾ ਸਕੇ ; ਇਸ ਦਾ ਲਾਭ ਬਿਨਾਂ ਕਿਸੇ ਜ਼ਾਤ ਜਾਂ ਸੰਪਰਦਾਇ ਵਿਤਕਰੇ ਤੇ, ਭੂਮੀਹੀਣ ਅਨੁ-ਸੂਚਿਤ ਜਾਤੀਆਂ ਤੋਂ ਸਮਾਜ ਦੇ ਹੋਰ ਕਮਜ਼ੋਰ ਵਰਗਾਂ ਦੇ ਵਿਅੱਕਤੀਆਂ ਦੀ ਵੱਧ ਤੋਂ ਵੱਧ ਗਿਣਤੀ, ਜੋ ਵਾਹੀਕਾਰ ਹਨ ਤੇ ਜਿਨ੍ਹਾਂ ਦਾ ਜੀਵਕਾ ਸਾਧਨ ਕੇਵਲ ਖੇਤੀਬਾੜੀ ਹੀ ਹੈ, ਨੂੰ ਪਹੁੰਚ ਸਕੇ, ਕਾਬਜ਼ਾਂ ਨੂੰ ਕਬਜ਼ੇ ਵਾਲੀ ਜ਼ਮੀਨ ਤੇ ਜਿਥੋਂ ਤਕ ਹੋ ਸਕੇ, ਨਾ ਉਠਾਇਆ ਜਾਏ,ਬੇਨਾਮੀ ਜਾਂ ਹੋਰ ਢੰਗ ਨਾਲ ਨਿਕਾਸੀ ਜ਼ਮੀਨ ਨੂੰ ਅਯੋਗ ਵਿਅਕਤੀਆਂ ਵਲੋਂ ਹਥਿਆਇਆ ਨਾ ਜਾ ਸਕੇ ਤੇ ਜ਼ਮੀਨ ਦਾ ਨਿਪਟਾਰਾ ਛੇਤੀ ਤੋਂ ਛੇਤੀ ਕੀਤਾ ਜਾਏ। ਸੋਧੀ ਹੋਈ ਨੀਤੀ ਦੇ ਮੁੱਖ ਅੰਸ਼ ਅਨੁਲੱਗ (ੳ) ਤੇ ਦਰਸਾਏ ਹਨ।

(ੲ) ਨਿਪਟਾਰੇ ਯੋਗ ਰਕਬੇ ਦਾ ਜ਼ਿਲੇ-ਵਾਰ ਵੇਰਵਾ ਅਨੁਲੱਗ (ਬੀ) ਵਿਚ ਦਰਸਾਇਆ ਗਿਆ ਹੈ।

**ਅਨੁਲੱਗ 'ੳ'**

**ਸੋਧੀ ਹੋਈ ਨੀਤੀ ਦੇ ਮੁੱਖ ਅੰਸ਼**

(ੳ) ਕਬਜ਼ੇ ਦੇ ਆਧਾਰ ਤੇ ਪੇਂਡੂ ਨਿਕਾਸੀ ਜ਼ਮੀਨ ਮੁੰਤਕਿਲ ਕਰਨਾ :

(1) ਕਾਸ਼ਤਾ ਰਕਬ ਹਰ ਕਾਬਜ਼ ਨੂੰ 5 ਸਧਾਰਨ ਏਕੜ, ਜਿਸ ਵਿਚ ਉਸ ਦੀ ਆਪਣੀ, ਆਪਣੀ ਪਤਨੀ ਜਾਂ ਉਸ ਦੇ ਆਸ਼ਰਿਤ ਬੱਚਿਆਂ ਦੀ ਮਾਲਕੀ ਵੀ ਸ਼ਾਮਲ ਹੋਵੇ, ਦੀ ਸੀਮਾ ਤੱਕ ਮੁੰਤਕਿਲ ਕੀਤੀ ਜਾਵੇ, ਬਸ਼ਰਤੇ ਕਿ ਉਹ ਪਰਿਵਾਰ ਦਾ ਮੁੱਖੀਆ ਹੋਵੇ ਤੇ ਉਸ ਦਾ ਕਬਜ਼ਾ ਖਸਰਾ ਗਿਰਦਾਵਰੀ ਦੇ ਇੰਦਰਾਜਾਂ ਅਨੁਸਾਰ ਰੱਬੀ 1976 ਤੋਂ ਲਗਾਤਾਰ ਤੇ ਝਗੜੇ ਤੋਂ ਰਹਿਤ ਹੋਵੇ ;

(2) ਜ਼ਮੀਨ ਦੀ ਕੀਮਤ ਨਿਮਨ ਲਿਖਤ ਦਰਾਂ ਤੇ ਲਈ ਜਾਵੇ ;—

(1) ਅਨੁਸੂਚਿਤ ਜਾਤੀ ਕਾਬਜ਼

ਸਾਰੀ ਕਿਸਮ ਦੀ ਜ਼ਮੀਨ — 200/- ਰੁਪਏ ਪ੍ਰਤੀ ਸਧਾਰਨ ਏਕੜ।

(2) ਗੈਰ-ਅਨੁਸੂਚਿਤ ਜਾਤੀ ਕਾਬਜ਼

(1) ਚਾਹੀ/ਨਹਿਰੀ 2,000 ਰੁ: ਪ੍ਰਤੀ ਸਧਾਰਨ ਏਕੜ
(2) ਬਰਾਨੀ/ਸਲਾਬ 1,000 ਰੁ: ਪ੍ਰਤੀ ਸਧਾਰਨ ਏਕੜ

ਇੰਤਕਾਲ ਪਾਤਰ ਜ਼ਮੀਨ ਮੁੰਤਕਿਲ ਕਰਾਉਣ ਸਮੇਂ ਜ਼ਮੀਨ ਦੇ ਕਿਰਾਏ/ਡੈਮਿਜਜ਼ ਦੀ ਬਕਾਇਆ ਰਕਮ ਇਕ ਸਾਰ ਜਾਂ ਕਿਸੇ ਵਿਸ਼ੇਸ਼ ਆਦੇਸ਼ ਅਧੀਨ ਕੀਤੀਆਂ ਕਿਸ਼ਤਾਂ ਵਿਚ ਜ਼ਮੀਨ ਦੀ ਕੀਮਤ ਦੀ ਪਹਿਲੀ ਕਿਸ਼ਤ ਨਾਲ ਜਮ੍ਹਾਂ ਕਰਵਾਏ।

(ਅ) ਸ਼ਰਨਾਰਥੀ, ਜ਼ਮੀਨ ਦੇ ਅਸੰਤੁਸ਼ਟ ਦਾਵੇਦਾਰਾਂ ਨੂੰ ਜ਼ਮੀਨ ਦੀ ਅਲਾਟਮੈਂਟ ਕਰਨਾ :

ਜੋ ਵਾਹਕ ਜ਼ਮੀਨ ਕਬਜ਼ੇ ਦੇ ਆਧਾਰ ਤੇ ਮੁੰਤਕਿਲ ਨਾ ਹੋ ਸਕੇ, ਉਹ ਪਹਿਲਾਂ ਪੰਜਾਬੀ ਤੇ ਨਾਨ-ਪੰਜਾਬੀ ਅਸੰਤੁਸ਼ਟ ਦਾਵੇਦਾਰਾਂ ਨੂੰ ਡਿਸਪਲੇਸਡ ਪਰਸਨਜ਼ (ਕੰਪਨਸੇਸ਼ਨ ਐਂਡ ਰਿਹੈਬੀਲੀਟੇਸ਼ਨ) ਐਕਟ, 1954 ਤੇ ਇਸ ਅਧੀਨ ਬਣਾਏ ਨਿਯਮਾਂ ਦੇ ਉਪ ਬੰਧਾਂ ਅਨੁਸਾਰ ਤੇ ਸਦਾ ਲਈ ਨਾਕਾਰਾ ਹੋਏ ਫੌਜੀਆਂ ਆਦਿ ਨੂੰ ਅਲਾਟ ਕੀਤੀ ਜਾਵੇਗੀ ।

(ੲ) ਜ਼ਮੀਨ ਦਾ ਸੀਮਤ ਬੋਲੀ ਰਾਹੀਂ ਨਿਪਟਾਰਾ :

(1) ਬਾਕੀ ਕਾਸ਼ਤਾ ਜ਼ਮੀਨ ਜੋ ਨਿਮਨ ਲਿਖਤ ਵਰਜਿਤ ਸ਼੍ਰੇਣੀਆਂ ਵਿਚ ਨਾ ਆਉਂਦੀ ਹੋਵੇ :—

(1) ਉਹ ਜ਼ਮੀਨ ਜੋ ਪੁਨਰਵਾਸ ਵਿਭਾਗ ਦੀ ਡਾਇਰੈਕਟਰੀ ਸ਼ਾਖਾ ਜਾਂ ਕਿਸੇ ਹੋਰ ਆਦੇਸ਼ ਅਨੁਸਾਰ ਅਲਾਟੀਆਂ ਤੋਂ ਕੈਂਸਲ ਕੀਤੀ ਗਈ ਹੋਵੇ ;

(2) ਉਹ ਜ਼ਮੀਨ ਜੋ ਸਬ-ਅਰਬਨ ਤੇ ਕੀਮਤੀ, ਰਿਹਾਇਸ਼ੀ ਤੇ ਵਪਾਰਕ ਹੋਵੇ ਜਾਂ ਉਹ ਜ਼ਮੀਨ ਜੋ ਨਿਕਾਸੀ ਬਾਗਾਂ ਹੇਠ ਆਉਂਦੀ ਹੋਵੇ ਜਾਂ ਗਾਰਡਨ ਕਾਲੋਨੀਆਂ ਵਿਚ ਆਉਂਦੀ ਹੋਵੇ ।

(3) 2 ਏਕੜ ਜਾਂ ਉਸ ਤੋਂ ਛੋਟੇ ਟੁਕੜੇ ਜੋ ਲੋਕਲ ਮਾਲਕਾਂ ਦੀਆਂ ਜ਼ਮੀਨਾਂ ਵਿਚ ਆਉਂਦੇ ਹਨ ਤੇ ਜਿਨ੍ਹਾਂ ਨੂੰ ਕੋਈ ਰਸਤਾ ਨਾ ਲਗਦਾ ਹੋਵੇ ;

(4) ਉਹ ਜ਼ਮੀਨ ਜੋ ਪਹਿਲਾਂ ਖੁਲ੍ਹੀ ਬੋਲੀ ਰਾਹੀਂ ਵੇਚੀ ਗਈ ਹੋਵੇ ਤੇ ਉਸ ਦੀ ਬੋਲੀ ਪ੍ਰਵਾਨ ਨਾ ਕੀਤੀ ਗਈ ਹੋਵੇ ; ਤੇ

ਉਹ ਜ਼ਮੀਨ ਜੋ ਜਨਤਕ ਕੰਮਾਂ ਵਾਸਤੇ ਨਾ ਲੋੜੀਂਦੀ ਹੋਵੇ :

ਸੀਮਤ ਬੋਲੀ ਰਾਹੀਂ ਭੂਮੀ ਹੀਣ ਅਨੁਸੂਚਿਤ ਜਾਤੀਆਂ ਦੇ ਵਿਅੱਕਤੀਆਂ ਜਾਂ ਵਾਹੀਕਾਰ, ਮੁਜ਼ਾਰੇ, ਸੇਪੀ, ਸਾਂਝੀ ਜਾਂ ਵਾਹੀ ਤੇ ਨਿਰਭਰ ਕਾਮੇ ਹਨ ਤੇ ਜਿਨ੍ਹਾਂ ਦਾ ਵਾਹੀ ਤੋਂ ਛੁਟ ਹੋਰ ਕਈ ਜੀਵਕਾ ਸਾਧਨ ਨਹੀਂ, ਨਿਮਨ ਲਿਖਤ ਮੁੱਖ ਸ਼ਰਤਾਂ ਤੇ ਵੇਚੀ ਜਾਵੇਗੀ :—

(1) ਕੇਵਲ ਪਰਿਵਾਰ ਦਾ ਮੁੱਖੀਆ 5 ਸਧਾਰਨ ਏਕੜ ਜ਼ਮੀਨ ਖਰੀਦਣ ਦਾ ਪਾਤਰ ਹੋਵੇਗਾ।

(2) ਅਨੁਸੂਚਿਤ ਜਾਤੀਆਂ ਦੇ ਸਫਲ ਖਰੀਦਾਰ ਕੋਲੋਂ ਬੋਲੀ ਟੁਟਣ ਸਮੇਂ ਬੋਲੀ ਦੀ ਰਕਮ ਦਾ 5 ਫੀ ਸਦੀ ਮੌਕੇ ਤੇ ਉਗਰਾਹਿਆ ਜਾਵੇਗਾ ਅਤੇ ਬਾਕੀ ਦੀ ਰਕਮ 19 ਬਰਾਬਰ ਛਮਾਹੀ ਵਿਆਜ ਰਹਿਤ ਕਿਸ਼ਤਾਂ ਵਿਚ ਲਈ ਜਾਵੇਗੀ।

(3) ਅਨੁਸੂਚਿਤ ਜਾਤੀਆਂ ਦਾ ਸਫਲ ਖਰੀਦਾਰ ਖਰੀਦੀ ਹੋਈ ਜ਼ਮੀਨ ਨੂੰ ਕਿਸੇ ਗੈਰ-ਅਨੁਸੂਚਿਤ ਜਾਤੀਆਂ ਦੇ ਮੈਂਬਰ ਨੂੰ 20 ਸਾਲ ਦੇ ਸਮੇਂ ਅੰਦਰ ਪਟੇ ਤੇ ਦੇਣ ;

[ਮਾਲ ਮੰਤਰੀ]

ਮੁੰਤਕਿਲ ਕਰਨ, ਵੇਚਣ, ਰਹਿਣ ਕਰਨ ਦਾ ਪਾਤਰ ਨਹੀਂ ਹੋਵੇਗਾ। ਇਸ ਤਰ੍ਹਾਂ ਖਰੀਦੀ ਗਈ ਜ਼ਮੀਨ ਦਾ ਇੰਤਕਾਲ ਕਿਸੇ ਹੋਰ ਵਿਅੱਕਤੀ ਦੇ ਨਾ ਕਰਨ ਤੋਂ ਰੋਕਣ ਲਈ ਕਿਸੇ ਖਰੀਦਾਰ ਤੋਂ ਜ਼ਮੀਨ ਦੀ ਰਕਮ ਇਕਸਾਰ ਜਮ੍ਹਾਂ ਨਹੀਂ ਕਰਵਾਈ ਜਾ-ਵੇਗੀ।

(4) ਕੋਈ ਸਰਕਾਰੀ ਕਰਮਚਾਰੀ ਜਾਂ ਉਸ ਦਾ ਆਸ਼ਰਿਤ ਸੀਮਤ ਬੋਲੀ ਵਿਚ ਜ਼ਮੀਨ ਖਰੀਦਣ ਦਾ ਪਾਤਰ ਨਹੀਂ ਹੋਵੇਗਾ ਪਰ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਐਮ. ਪੀਜ਼ ਅਤੇ ਐਮ. ਐਲ. ਏਜ਼ ਜੇ ਜ਼ਮੀਨ ਖਰੀਦਣ ਦੀਆਂ ਦੂਜੀਆਂ ਸ਼ਰਤਾਂ ਪੂਰੀਆਂ ਕਰਦੇ ਹੋਣ, ਜ਼ਮੀਨ ਖਰੀਦਣ ਦੇ ਪਾਤਰ ਹੋਣਗੇ।

(ਸ) ਖੁੱਲੀ ਬੋਲੀ ਰਾਹੀਂ ਜ਼ਮੀਨ ਦਾ ਨਿਪਟਾਰਾ :

ਉਹ ਜ਼ਮੀਨ ਜੋ ਵਰਜਿਤ ਸ਼੍ਰੇਣੀਆਂ ਵਿਚ ਆਉਂਦੀ ਹੈ, ਗੈਰ-ਮੁਮਕਿਨ ਤੇ ਬੰਜਰ ਜ਼ਮੀਨ, ਜਿਹੜੀ ਰੀਕਲੇਮ ਕੀਤੀ ਜਾ ਸਕੇ ਜਾਂ ਵਣ ਵਿਭਾਗ ਨੂੰ ਦਰੱਖਤ ਲਾਉਣ ਲਈ ਨਾ ਮੁੰਤਕਿਲ ਕੀਤੀ ਜਾਵੇ ਜਾਂ ਪੰਚਾ-ਇਤਾਂ ਨੂੰ ਨਾ ਦਿੱਤੀ ਜਾਵੇ, ਖੁੱਲੀ ਬੋਲੀ ਰਾਹੀਂ ਵੇਚੀ ਜਾਵੇਗੀ।

(ਹ) ਗਲਬਾਤ ਰਾਹੀਂ ਜ਼ਮੀਨ ਦਾ ਨਿਪਟਾਰਾ :

(1) ਉਹ ਜ਼ਮੀਨ ਜੋ ਕਿਸੇ ਸ਼ਰਨਾਰਥੀ ਜ਼ਮੀਨ ਦੇ ਦਾਵੇਦਾਰਾਂ ਦੀ ਅਲਾਟਮੈਂਟ ਵਿਚੋਂ ਕੱਟੀ ਗਈ ਹੋਵੇ, ਤੇ ਜਿਸ ਦੇ ਖਰੀਦਣ ਵਾਸਤੇ ਉਸ ਨੇ ਜਾਂ ਉਸਦੇ ਵਾਸਤਵਿਕ ਖਰੀਦਦਾਰ ਨੇ ਪ੍ਰੇਰਨਾ ਕੀਤੀ ਹੋਵੇ, ਉਹ ਉਸ ਨੂੰ ਗਲ ਬਾਤ ਰਾਹੀਂ ਚਾਲੂ ਬਜ਼ਾਰੀ ਕੀਮਤ ਤੇ ਵੇਚੀ ਜਾਵੇਗੀ।

(2) ਜਿਹੜੀ ਜ਼ਮੀਨ ਜਨਤਕ ਕੰਮਾਂ ਲਈ ਚਾਹੀਦੀ ਹੋਵੇ, ਉਹ ਵੀ ਗਲ ਬਾਤ ਰਾਹੀਂ, ਸਰਕਾਰ ਵਲੋਂ ਨਿਸ਼ਚਿਤ ਕੀਤੇ ਦਰਾਂ ਤੇ ਵੇਚੀ ਜਾਵੇਗੀ।

## ANNEXURE—B

### DETAILS OF EVACUEE AGRICULTURAL LAND AVAILABLE FOR DISPOSAL

| Name of the District | | Land in Acres |
|---|---|---|
| Jullundur | .. | 12,496 |
| Amritsar | .. | 16,181 |
| Gurdaspur | .. | 23,506 |
| Hoshiarpur | .. | 12,951 |
| Kapurthala | .. | 14,622 |
| Ferozepur | .. | 52,255 |
| Faridkot | .. | 617 |

| Name of the District | | Land in Acres |
|---|---|---|
| Bhatinda | .. | 334 |
| Patiala | .. | 1,499 |
| Sangrur | .. | 297 |
| Ludhiana | .. | 11,260 |
| Ropar | .. | 1,982 |
| Total | .. | 1,48,000 |

**Doctor Kewal Krishan :** In part (c) of the question, it is written—

"the area of surplus land yet to be disposed of"

But in the reply given, it is mentioned :—

"details of evacuee agricultural land available for disposal."

ਮੈਂ ਇਹ ਜਾਣਨਾ ਚਾਹਵਾਂਗਾ ਕਿ ਇਵੈਕਿਊ ਲੈਂਡ ਜਾਂ ਸਰਪਲੱਸ ਪਈ ਜ਼ਮੀਨ, ਜਿਹੜੀ ਕਿ ਲੈਂਡ ਰਿਫਾਰਮ ਦੇ ਅੰਡਰ ਆਉਂਦੀ ਹੈ, ਇਸ ਦੇ ਬਾਰੇ ਨਹੀਂ ਦੱਸਿਆ ਗਿਆ, ਕੀ ਇਹ ਸਰਪਲੱਸ ਜ਼ਮੀਨ ਵੀ ਦਿੱਤੀ ਜਾਵੇਗੀ ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਹੀ ਇਵੈਕਿਊ ਲੈਂਡ ਦਾ ਹੈ ।

**ਸ੍ਰੀ ਸਪੀਕਰ :** ਡਾਕਟਰ ਸਾਹਿਬ, ਇਹ ਸਵਾਲ ਇਵੈਕਿਊ ਲੈਂਡ ਦਾ ਹੈ, ਤੁਸੀਂ ਪੜ੍ਹਿਆ ਨਹੀਂ ।

**ਕਾਮਰੇਡ ਬਲਦੇਵ ਸਿਘ ਲੂੰਬਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹਵਾਂਗਾ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਇਹ ਕਿਹਾ ਹੈ ਕਿ ਜਿਹੜੀ ਜ਼ਮੀਨ ਹੋਵੇਗੀ ਉਹ ਬੋਲੀ ਰਾਹੀਂ ਹੱਕਦਾਰ ਬੰਦਿਆਂ ਨੂੰ ਦਿੱਤੀ ਜਾਵੇਗੀ । ਪਰ ਮੈਂ ਇਹ ਦੱਸਦਾ ਹਾਂ ਕਿ ਇਸ ਬਾਰੇ ਵਿਚ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਇਹ ਜ਼ਮੀਨ ਬੋਲੀ ਰਾਹੀਂ ਨਹੀਂ ਦਿੱਤੀ ਜਾਵੇਗੀ ਕਿਉਂਕਿ ਇਸ ਨਾਲ ਇਨਫਲੂਐਂਸ਼ਲ ਬੰਦੇ ਹੀ ਜ਼ਮੀਨ ਲੈ ਜਾਂਦੇ ਹਨ । ਇਸ ਲਈ ਮੈਂ ਇਹ ਪੁਛੱਦਾ ਹਾਂ ਕਿ ਇਹ ਹੁਣ ਉਸ ਨੀਤੀ ਤੋਂ ਕਿਉਂ ਭੱਜ ਰਹੇ ਹਨ । ਕੀ ਇਹ ਇਸ ਗੱਲ ਤੇ ਵਿਚਾਰ ਕਰਨਗੇ ਕਿ ਇਹ ਜ਼ਮੀਨ ਬੋਲੀ ਰਾਹੀਂ ਨਾ ਦੇ ਕੇ ਹੱਕਦਾਰ ਬੰਦਿਆਂ ਨੂੰ ਪਰਚੀ ਰਾਹੀਂ ਦਿੱਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਇਹ ਅਨੈਕਸਚਰ 'ਬੀ' ਪੜ੍ਹ ਲੈਣ ਉਸ ਵਿਚ ਸਭ ਕੁਝ ਲਿਖਿਆ ਹੋਇਆ ਹੈ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਅੱਜ ਦੋ ਫਾਰੇਨਰਜ਼ ਹਾਊਸ ਵਿਚ ਆ ਗਏ ਹਨ, ਇਹ ਹਰੀਆਂ ਟੋਪੀਆਂ ਵਾਲੇ ਆਏ ਹਨ । ਇਹ ਡੋਗਰਾ ਰੈਜਮੈਂਟ ਦੇ ਕਿਥੋਂ ਹਾਊਸ ਵਿਚ ਆ ਗਏ ਹਨ ?

**Mr. Speaker :** Please take your seat. ਅਗਲਾ ਸਵਾਲ.

**ਸਰਦਾਰ ਬੇਅੰਤ ਸਿੰਘ :** ਮੈਂ ਤਾਂ ਹੋਰ ਗੱਲ ਕਹਿ ਰਿਹਾ ਸੀ ।

**Mr. Speaker :** No, next question.

**Houses constructed by the Punjab Housing Development Board in Patiala**

***1786. (1) Comrade Sarwan Singh**
**(2) Comrade Satya Pal Dang** } Will the Minister for Public Works be pleased to state—

(a) the number of houses constructed by the Punjab Housing Development Board in Patiala since its inception ;

(b) the number of houses out of those referred to in Part (a) above which have not yet been allotted and have been lying vacant since 10th June, 1979 together with the reasons therefor ?

**ਸਰਦਾਰ ਰਣਧੀਰ ਸਿੰਘ ਚੀਮਾ :**

(ੳ) ਈ. ਡਬਲਯੂ. ਐਸ. (ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਲਈ ਮਕਾਨ) 96 ਮਕਾਨ (ਤਿੰਨ ਮੰਜ਼ਲੇ)
ਐਲ. ਆਈ. ਜੀ. (ਲੋਅ ਇਨਕਮ ਗਰੁੱਪ) 37 ਮਕਾਨ (ਇਕ ਮੰਜ਼ਲੇ)
ਐਮ. ਆਈ. ਜੀ. (ਮਿਡਲ ਇਨਕਮ ਗਰੁੱਪ) 61 ਮਕਾਨ (ਇਕ ਮੰਜ਼ਲੇ)

(ਅ) ਈ. ਡਬਲਯੂ. ਐਸ. (ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਲਈ ਮਕਾਨ) 8 ਮਕਾਨ
ਐਮ. ਆਈ. ਜੀ. (ਮਿਡਲ ਇਨਕਮ ਗਰੁੱਪ) 39 ਮਕਾਨ

ਇਨ੍ਹਾਂ ਮਕਾਨਾਂ ਦਾ ਖਾਲ੍ਹੀ ਪਏ ਰਹਿਣ ਦਾ ਕਾਰਨ ਇਹ ਹੈ ਕਿ ਬਿਨੈਕਾਰਾਂ ਨੇ ਅਲਾਟਮੈਂਟ ਉਪਰੰਤ ਮਕਾਨ ਨਹੀਂ ਲਏ। ਯਤਨਾਂ ਦੇ ਬਾਵਜੂਦ ਮਕਾਨਾਂ ਦੀ ਨਵੀਂ ਮੰਗ ਉਤਪੰਨ ਨਹੀਂ ਹੋਈ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਇਹ ਪੁੱਛਣਾ ਚਾਹਵਾਂਗਾ ਕਿ ਕੀ ਮਨਿਸਟਰ ਸਾਹਿਬ ਨੂੰ ਇਸ ਦੀ ਵਾਕਫੀਅਤ ਹੈ ਕਿ ਅੰਮ੍ਰਿਤਸਰ ਜਿਥੇ 200 ਕੁਆਰਟਰਜ਼ ਬਣੇ ਹਨ ਉਨ੍ਹਾਂ ਵਾਸਤੇ 2 ਹਜ਼ਾਰ ਦਰਖਾਸਤਾਂ ਆਈਆਂ ਸਨ ਅਤੇ ਉਹ 200 ਅਲਾਟ ਹੋਣ ਤੋਂ ਬਾਅਦ 1800 ਐਪਲੀਕੈਂਟਸ ਹਾਲੇ ਰਹਿ ਗਏ ਹਨ। ਇਸੇ ਤਰ੍ਹਾਂ ਹੀ ਲੁਧਿਆਣੇ ਦਾ ਹਾਲ ਹੈ। ਪਰ ਕੀ ਕਾਰਨ ਹੈ ਕਿ ਪਟਿਆਲੇ ਵਿਚ ਜਿੰਨੇ ਵੀ ਕੁਆਰਟਰਜ਼ ਬਣੇ ਹਨ ਉਹ ਖਾਲ੍ਹੀ ਪਏ ਹਨ, ਉਹ ਕੋਈ ਨਹੀਂ ਲੈ ਰਿਹਾ ? ਕੀ ਇਸ ਦੀ ਵਜ੍ਹਾ ਕੋਈ ਸਾਈਟ ਸਿਲੈਕਸ਼ਨ ਵਿਚ ਗਲਤੀ ਤਾਂ ਨਹੀਂ ਹੋਈ ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਜਿਹੜੀਆਂ ਐਪਲੀਕੇਸ਼ਨਾਂ ਆਈਆਂ ਹਨ ਉਸ ਵਿਚ 106 ਈ. ਡਬਲਯੂ. ਐਸ. ਵਾਸਤੇ ਹਨ, 145 ਐਮ. ਆਈ. ਜੀ. ਅਤੇ 140 ਐਲ. ਆਈ. ਜੀ. ਵਾਸਤੇ ਹਨ। ਜਿਨ੍ਹਾਂ ਨੇ ਦਰਖਾਸਤਾਂ ਦਿੱਤੀਆਂ ਸਨ ਉਨ੍ਹਾਂ ਨੂੰ ਅਲਾਟਮੈਂਟ ਕਰ ਦਿੱਤੀ ਹੈ। ਅਲਾਟਮੈਂਟ ਕਰਨ ਦੇ ਬਾਵਜਦ ਜੇ ਕੋਈ ਕਬਜ਼ਾ ਨਹੀਂ ਲੈਂਦਾ ਤਾਂ ਅਸੀਂ ਉਨ੍ਹਾਂ ਨੂੰ ਇਹ ਕਬਜ਼ਾ ਧੱਕੇ ਨਾਲ ਤਾਂ ਨਹੀਂ ਦੇਣਾ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਆਮ ਐਕਸਪੀਰੀਐਂਸ ਇਹ ਹੈ ਕਿ ਜੇ 200 ਕੁਆਰਟਰਜ਼ ਕਿਤੇ ਬਣਦੇ ਹਨ ਤਾਂ ਉਸ ਲਈ 2,000 ਐਪਲੀਕੇਸ਼ਨਾਂ ਆਈਆਂ ਹੁੰਦੀਆਂ ਹਨ। ਜੇ ਕੋਈ ਕਬਜ਼ਾ ਨਹੀਂ ਲੈਂਦਾ ਤਾਂ ਉਹ ਮਕਾਨ ਲੈਣ ਵਾਸਤੇ ਅਗੇ ਲਾਈਨ ਲਗੀ ਹੁੰਦੀ ਹੈ ਪਰ ਪਟਿਆਲੇ ਵਿਚ ਇਹ ਹਾਲ ਹੈ ਕਿ ਉਥੇ ਕੋਈ ਹੋਰ ਵੀ ਉਹ ਲੈਣ ਨੂੰ ਤਿਆਰ ਨਹੀਂ ਹੈ। ਇਸ ਲਈ ਮੈਂ

ਇਹ ਪੁੱਛਦਾ ਹਾਂ ਕਿ ਇਸ ਦੀ ਵਜ੍ਹਾ ਇਹ ਤਾਂ ਨਹੀਂ ਕਿ ਉਹ ਸਾਈਟ ਗਲਤ ਸਿਲੈਕਟ ਹੋਈ ਹੈ ਜਾਂ ਉਹ ਕੁਆਟਰ ਭੱਜੇ ਟੁੱਟੇ ਹਨ ਜਿਸ ਕਰਕੇ ਕੋਈ ਲੈਣ ਨੂੰ ਤਿਆਰ ਨਹੀਂ ?

**ਮੰਤਰੀ** : ਸਪੀਕਰ ਸਾਹਿਬ, 1974-75 ਵਿਚ ਇਕ ਸਕੀਮ ਦੇ ਤਹਿਤ ਇਹ ਮਕਾਨ ਬਣਾਏ ਗਏ ਸੀ ਪਰ ਜਿਹੜਾ ਇਨ੍ਹਾਂ ਨੇ ਸਾਈਟ ਸਿਲੈਕਸ਼ਨ ਬਾਰੇ ਪੁੱਛਿਆ ਹੈ, ਇਹ ਅਰਬਨ ਐਸਟੇਟ ਦਾ ਮਾਮਲਾ ਹੈ ਜਿਹੜਾ ਕਿ ਮੁੱਖ ਮੰਤਰੀ ਕੋਲ ਹੈ, ਉਸ ਨਾਲ ਮੇਰਾ ਕੋਈ ਸਬੰਧ ਨਹੀਂ।

**ਸ੍ਰੀ ਸਪੀਕਰ**: ਸਬੰਧ ਤਾਂ ਹੈ ਜੀ।

**ਮਾਸਟਰ ਚੰਦ ਸਿੰਘ** : ਮੈਂ ਇਹ ਪੁੱਛਣਾ ਹੈ ਕਿ ਪਟਿਆਲੇ ਵਿਚ ਜਿਹੜੇ ਮਕਾਨਾਂ ਤੇ ਕੋਈ ਕਬਜ਼ਾ ਨਹੀਂ ਲੈ ਰਿਹਾ ਕੀ ਇਸ ਦਾ ਕਾਰਣ ਇਹ ਤਾਂ ਨਹੀਂ ਕਿ ਉਨ੍ਹਾਂ ਦੀਆਂ ਕੀਮਤਾਂ ਬਹੁਤ ਜ਼ਿਆਦਾ ਹਨ ਜਾਂ ਉਹ ਸਾਈਟ ਮਾੜੀ ਹੈ ਜਿਥੇ ਕੋਈ ਜਾਣ ਨੂੰ ਤਿਆਰ ਨਹੀਂ ?

**ਮੰਤਰੀ**: ਕੀਮਤਾਂ ਤਾਂ ਜ਼ਿਆਦਾ ਨਹੀਂ ਹਨ। ਜੋ ਪੰਜਾਬ ਵਿਚ ਬਾਕੀ ਸ਼ਹਿਰਾਂ ਵਿਚ ਹਨ ਉਹੀ ਉਥੇ ਚਲਦੀਆਂ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਇਹ ਤਾਂ ਗੱਲ ਦਰੁਸਤ ਹੈ ਕਿ ਉਥੇ ਕੋਈ ਰਹਿਣ ਨੂੰ ਤਿਆਰ ਨਹੀਂ ਔਰ ਇਹ ਇਸ ਵਾਸਤੇ ਇਨਕੁਆਇਰੀ ਕਰਾਉਣ ਨੂੰ ਵੀ ਤਿਆਰ ਨਹੀਂ। ਕੀ ਇਸ ਦਾ ਕਾਰਨ ਇਹ ਤਾਂ ਨਹੀਂ ਕਿ ਉਥੇ ਨਾ ਕੋਈ ਸੜਕ ਹੈ ਅਤੇ ਨਾ ਕੋਈ ਹੋਰ ਆਉਣ ਜਾਉਣ ਦੇ ਸਾਧਨ ਹਨ। ਇਹੋ ਜਿਹੀਆਂ ਕੋਈ ਸਹੂਲਤਾਂ ਉਥੇ ਨਹੀਂ ਹਨ ਜਿਸ ਕਰਕੇ ਕੋਈ ਉਥੇ ਜਾਣ ਨੂੰ ਤਿਆਰ ਨਹੀਂ ? ਕੀ ਇਹ ਉਥੇ ਇਹ ਸਹੂਲਤਾਂ ਦੇਣ ਨੂੰ ਤਿਆਰ ਹਨ ਤਾਕਿ ਲੋਕ ਉਥੇ ਜਾ ਕੇ ਰਹਿ ਸਕਣ ?

**ਮੰਤਰੀ**: ਸਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਵੀ ਅਰਬਨ ਇਸਟੇਟ ਨਾਲ ਸਬੰਧ ਰੱਖਦਾ ਹੈ। ਇਹ ਮਹਿਕਮਾ ਮੁੱਖ ਮੰਤਰੀ ਕੋਲ ਹੈ। ਮੈਂ ਕੁਝ ਨਹੀਂ ਕਰ ਸਕਦਾ।

**ਸ੍ਰੀ ਸਪੀਕਰ**: ਇਹ ਗੱਲ ਠੀਕ ਨਹੀਂ। ਤੁਹਾਡੀ ਜੁਆਇੰਟ ਰਿਸਪਾਂਸੀਬਿਲਟੀ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਪਰਸਨਲੀ ਉਥੇ ਵਿਜ਼ਿਟ ਕਰਾਂਗਾ ਔਰ ਜੋ ਸਹੂਲਤਾਂ ਉਥੇ ਚਾਹੀਦੀਆਂ ਹੋਣਗੀਆਂ, ਉਹ ਦੇਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1660**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਪੰਜਾਬ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਪਦਾਰਥ।**

*1783. (1) **ਕਾਮਰੇਡ ਦਾਨਾ ਰਾਮ**
(2) **ਕਾਮਰੇਡ ਸੱਤਪਾਲ ਡਾਂਗ**
} ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਪਦਾਰਥਾਂ ਦੇ ਨਾਂ ਕੀ ਕੀ ਹਨ ਜੋ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਦੁਆਰਾ ਵਿਕਰੀ ਲਈ ਤਿਆਰ ਕੀਤੇ ਜਾਂਦੇ ਹਨ ਅਤੇ ਮਿਤੀ 1 ਜੂਨ, 1977 ਨੂੰ ਉਨ੍ਹਾਂ ਦੇ ਦਰ ਕੀ ਕੀ ਸਨ ;

[ਕਾਮਰੇਡ ਸੱਤ ਪਾਲ ਡਾਂਗ]

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਦਾਰਥਾਂ ਵਿਚੋਂ ਕਿਸੇ ਪਦਾਰਥ ਦੀ ਵਿਕਰੀ ਮੁੱਲ ਵਿਚ 1 ਜੂਨ, 1977 ਤੋਂ ਬਾਅਦ ਵਾਧਾ ਕੀਤਾ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਕਿੰਨ੍ਹਾਂ ਕਿੰਨ੍ਹਾਂ ਤਰੀਕਾਂ ਨੂੰ ਅਤੇ ਪਦਾਰਥ-ਵਾਰ ਵਾਧਾ ਕਿਸ ਹੱਦ ਤਕ ਕੀਤਾ ਗਿਆ ?

**ਸਰਦਾਰ ਦਲੀਪ ਸਿੰਘ ਤਲਵੰਡੀ :** (ੳ) ਜਿਹੜੇ ਪਦਾਰਥ ਪੰਜਾਬ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਵਿਕਰੀ ਲਈ ਤਿਆਰ ਕਰਦੀ ਹੈ ਅਤੇ ਜਿਹੜੀਆਂ ਉਨ੍ਹਾਂ ਦੀਆਂ ਕੀਮਤਾਂ ਮਿਤੀ 1 ਜੂਨ, 1977 ਨੂੰ ਸਨ, ਉਨ੍ਹਾਂ ਦਾ ਵੇਰਵਾ ਅਨੁ ਲੱਗ 'ੳ' ਵਿਚ ਦਿਤਾ ਜਾਂਦਾ ਹੈ।

(ਅ) ਜੀ ਹਾਂ । ਸਬੰਧਤ ਸੂਚਨਾ ਅਨੁ ਲੱਗ 'ਅ' ਵਿਚ ਦਿੱਤੀ ਜਾਂਦੀ ਹੈ।

**ਅਨੁਲੱਗ 'ੳ'**

ਵਿਵਰਣ ਪੱਤਰ ਬਾਬਤ ਪੰਜਾਬ ਦੁੱਧ ਵਿਕਾਸ ਕਾਰਪੋਰੇਸ਼ਨ ਵਲੋਂ ਵਿਕਰੀ ਲਈ ਬਣਾਈਆਂ ਜਾ ਰਹੀਆਂ ਵਸਤਾਂ ਦੇ ਨਾਂ ਅਤੇ 1 ਜੂਨ, 1977 ਨੂੰ ਉਨ੍ਹਾਂ ਦਾ ਵਿਕਰੀ ਮੁੱਲ।

| ਲੜੀ ਨੰ: | ਪਦਾਰਥ ਦਾ ਨਾਂ | | ਮਿਤੀ 1 ਜੂਨ, 1977 ਨੂੰ ਵਿਕਰੀ ਮੁੱਲ (ਰੁਪਿਆਂ ਵਿਚ) |
|---|---|---|---|
| 1. | ਘਿਓ | ... | 26.25 ਪ੍ਰਤੀ ਕਿਲੋਗਰਾਮ |
| 2. | ਮੱਖਣ | ... | 20.50 ਪ੍ਰਤੀ ਕਿਲੋਗਰਾਮ |
| 3. | ਸਕਿੰਮਡ ਮਿਲਕ ਪਾਊਡਰ (ਐਸ. ਐਮ. ਪੀ.) | | 15.61 ਪ੍ਰਤੀ ਕਿਲੋ ਗ੍ਰਾਮ |
| 4. | ਹੋਲ ਮਿਲਕ ਪਾਊਡਰ (ਡਬਲਯੂ. ਐਮ. ਪੀ.) | | 20.50 ਪ੍ਰਤੀ ਕਿਲੋ ਗ੍ਰਾਮ |
| 5. | ਲੱਸੀ | ... | 0.65 ਪ੍ਰਤੀ ਬੋਤਲ |
| 6. | ਮਿੱਠਾ ਖੁਸ਼ਬੂਦਾਰ ਦੁੱਧ (ਐਸ. ਐਫ. ਐਮ.) | | 0.80 ਪ੍ਰਤੀ ਬੋਤਲ |
| 7. | ਮਿਲਕ ਕੇਕ | ... | 12.50 ਪ੍ਰਤੀ ਕਿਲੋਗ੍ਰਾਮ |
| 8. | ਪਨੀਰ | ... | 13.00 ਪ੍ਰਤੀ ਕਿਲੋਗ੍ਰਾਮ |
| 9. | ਸਟੈਂਡਰਡ ਮਿਲਕ | ... | 1.15 ਪ੍ਰਤੀ ਬੋਤਲ (500 ਗ੍ਰਾਮ) |
| 10. | ਟੋਨਡ ਮਿਲਕ | ... | 0.95 ਪ੍ਰਤੀ ਬੋਤਲ (500 ਗ੍ਰਾਮ) |

ਅਨੁਲੱਗ 'ਅ'

ਵਿਵਰਣ ਪੱਤਰ ਬਾਬਤ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਵਲੋਂ ਤਿਆਰ ਕੀਤੇ ਜਾਂਦੇ ਪਦਾਰਥਾਂ ਅਤੇ ਉਨ੍ਹਾਂ ਦਾ ਵਿਕਰੀ ਮੁੱਲ ਜੋ ਮਿਤੀ 1 ਜੂਨ, 1977 ਨੂੰ ਸੀ ਅਤੇ ਨਾਲ ਹੀ ਉਹ ਤਾਰੀਕਾਂ ਜਿਨ੍ਹਾਂ ਵਿਚ ਪਦਾਰਥਾਂ ਦੇ ਮੁੱਲ ਵਿਚ ਵਾਧਾ ਹੋਇਆ ਅਤੇ ਅਜਿਹਾ ਵਾਧਾ ਕਿਸ ਹੱਦ ਤੱਕ ਹੋਇਆ।

| ਲੜੀ ਨੰ: | ਪਦਾਰਥ ਦਾ ਨਾਂ | ਮਿਤੀ 1-6-77 ਨੂੰ ਵਿਕਰੀ ਮੁੱਲ (ਰੁ: ਵਿਚ) | ਮਿਤੀ 1 ਜੂਨ, 1977 ਤੋਂ ਬਾਅਦ ਵਸਤਾਂ ਦੇ ਵਿਕਰੀ ਮੁਲ ਵਿਚ ਵਾਧੇ ਦਾ ਮਿਤੀ-ਵਾਰ ਵੇਰਵਾ — ਮਿਤੀ | ਸੋਧਿਆ ਹੋਇਆ ਵਿਕਰੀ ਮੱਲ (ਰੁ: ਵਿਚ) | ਵਿਕਰੀ ਮੁੱਲ ਵਿਚ ਵਾਧੇ ਦੀ ਰੱਦ (ਆਧਾਰ 1 ਜੂਨ, 1977) (ਰੁ: ਵਿਚ) |
|---|---|---|---|---|---|
| 1 | 2 | 3 | 4(ੲ) | 4(ਬੀ) | 5 |
| | | ਪ੍ਰਤੀ ਕਿ: ਗ੍ਰਾ: | | ਪ੍ਰਤੀ ਕਿ: ਗ੍ਰਾ: | ਪ੍ਰਤੀ ਕਿ: ਗ੍ਰਾ: |
| 1. | ਘਿਓ | 26.25 | 1--7--77 | 27.00 | 0.75 |
| | | | 18--11--78 | 27.50 ,, ,, | 1.25 ,, ,, |
| | | | 5--12--78 | 28.00 ,, ,, | 1.75 ,, ,, |
| 2. | ਮੱਖਣ | 20.50 ਪ੍ਰਤੀ ਕਿ: ਗ੍ਰਾ: | 1--7--77 | 21.50 ,, ,, | 1.00 ,, ,, |
| | | | 3--3--78 | 21.60 ,, ,, | 1.10 ,, ,, |
| | | | 5--4--78 | 22.60 ,, ,, | 2.10 ,, ,, |
| | | ਨੋਟ :—ਮਿਤੀ 12 ਜੁਲਾਈ, 1978 ਨੂੰ ਕਾਰਪੋਰੇਸ਼ਨ ਦੁਆਰਾ ਮੱਖਣ ਦੀ ਕੀਮਤ 22.60 ਰੁ: ਤੋਂ ਘਟਾ ਕੇ 22.30 ਰੁ: ਕਰ ਦਿੱਤੀ ਗਈ ਸੀ ਅਤੇ ਇਹ ਸੋਧੀ ਹੋਈ ਕੀਮਤ ਅਜੇ ਤੱਕ ਚਲ ਰਹੀ ਹੈ। | | | |
| 3. | ਸਕਿੰਮਡ ਮਿਲਕ ਪਾਊਡਰ | 15.61 ਪ੍ਰਤੀ ਕਿ: ਗ੍ਰਾ | 1--7--77 | 16.03 ਪ੍ਰਤੀ ਕਿ. ਗ੍ਰਾ: | 0.42 ਪ੍ਰਤੀ ਕਿ: ਗ੍ਰਾ: |
| | | | 5--4--78 | 16.10 ,, | 0.49 ,, |
| | | | 1--6--78 | 17.25 ,, | 1.64 ,, |
| | | | 5--7--78 | 18.41 ,, | 2.80 ,, |
| | | | 12--7--78 | 19.56 ,, | 3.95 ,, |
| 4. | ਹੋਲ ਮਿਲਕ ਪਾਊਡਰ | 20.50 ਪ੍ਰਤੀ ਕਿ: ਗ੍ਰਾ: | 3--3--78 | 22.60 ,, | 2.10 ,, |
| | | | 20--7--78 | 25.00 ,, | 4.50 ,, |

[ਰਾਜ ਮੰਤਰੀ, ਪਸ਼ੂ ਪਾਲਣ]

| ਲੜੀ ਨੰ: | ਪਦਾਰਥ ਦਾ ਨਾਂ | ਮਿਤੀ 1-6-77 ਨੂੰ ਵਿਕਰੀ ਮੁੱਲ (ਰੁ: ਵਿਚ) | ਮਿਤੀ 1 ਜੂਨ, 1977 ਤੋਂ ਬਾਅਦ ਵਸਤਾਂ ਦੇ ਵਿਕਰੀ ਮੁੱਲ ਵਿਚ ਵਾਧੇ ਦਾ ਮਿਤੀ-ਵਾਰ ਵੇਰਵਾ ਮਿਤੀ | ਸੋਧਿਆ ਹੋਇਆ ਵਿਕਰੀ ਮੁੱਲ (ਰੁ: ਵਿਚ) | ਵਿਕਰੀ ਮੁੱਲ ਵਿਚ ਵਾਧੇ ਦੀ ਹੱਦ (ਆਧਾਰ 1 ਜੂਨ, 1977) (ਰੁ: ਵਿਚ) |
|---|---|---|---|---|---|
| 1 | 2 | 3 | 4(ੲ) | 4(ਬੀ) | 5 |
| 5. | ਲੱਸੀ | 0.65 ਪ੍ਰਤੀ ਬੋਤਲ | 1--7--77 | 0.70 ਪ੍ਰਤੀ ਬੋਤਲ | 0.05 ਪ੍ਰਤੀ ਬੋਤਲ |
| | | | 1--3--78 | 0.80 ,, | 0.15 ,, |
| | | | 23-4-79 | 1.00 ,, | 0.35 ,, |
| 6. | ਮਿੱਠਾ ਖੁਸ਼ਬੂਦਾਰ ਦੁੱਧ | 0.80 ਪ੍ਰਤੀ ਬੋਤਲ | 1--7--77 | 0.85 ,, | 0.05 ,, |
| | | | 28--11--77 | 1.00 ,, | 0.20 ,, |
| 7. | ਮਿਲਕ ਕੇਕ | 12.50 ਪ੍ਰਤੀ ਕਿ: ਗ੍ਰਾ: | 9--8--77 | 13.50 ਪ੍ਰਤੀ ਕਿ: ਗ੍ਰਾ: | 1.80 ਪ੍ਰਤੀ ਕਿ: ਗ੍ਰਾ: |
| | | | 25--9--78 | 15.00 ,, ,, | 2.50 ,, ,, |
| 8. | ਪਨੀਰ | 13.00 ਪ੍ਰਤੀ ਕਿ: ਗ੍ਰਾ: | 9--8--77 | 15.00 ,, ,, | 2.00 ,, ,, |
| | | | 18--9--78 | 16.00 ,, ,, | 3.00 ,, ,, |
| | | | 5--12--78 (ਕੇਵਲ 200 ਗਰਾਮ ਦੇ ਪੈਕਟਾਂ ਦੀ ਪੈਕਿੰਗ ਲਈ) | 16.50 ,, ,, | 3.50 ,, ,, |
| 9. | ਸਟੈਂਡਰਡ ਮਿਲਕ | 1.15 ਪ੍ਰਤੀ ਬੋਤਲ (500 ਗਰਾਮ) | 11-4-78 | 1.25 ਪ੍ਰਤੀ ਬੋਤਲ 500 ਗ੍ਰਾਮ | 0.10 ਪ੍ਰਤੀ ਬੋਤਲ 500 ਗ੍ਰਾਮ |
| 10. | ਟੋਨਡ ਮਿਲਕ | 0.95 ਪ੍ਰਤੀ ਬੋਤਲ (500 ਗ੍ਰਾਮ) | 11--4--78 | 1.05 ,, ,, | 0.10 ,, ,, |

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜੇ ਮੁਕਾਬਲਾ ਕੀਤਾ ਜਾਵੇ ਤਾਂ ਜਿਹੜੀਆਂ ਕੀਮਤਾਂ ਪਹਿਲੇ ਸਨ ਅਤੇ ਜਿਹੜੀਆਂ ਰੀਵਾਈਜ਼ ਕੀਤੀਆਂ, ਉਨ੍ਹਾਂ ਵਿਚ ਬਹੁਤ ਜ਼ਿਆਦਾ ਵਾਧਾ ਹੋਇਆ ਹੈ। ਇਕ ਪਾਸੇ ਤਾਂ ਸਰਕਾਰ ਇਹ ਕਹਿੰਦੀ ਹੈ ਕਿ ਕੀਮਤਾਂ ਵਧਾਈਆਂ ਨਾ ਜਾਣ ਪਰ ਦੂਜੇ ਪਾਸੇ ਦੁੱਧ ਵਰਗੀਆਂ ਚੀਜ਼ਾਂ ਦੀ ਕੀਮਤ ਸਰਕਾਰ ਆਪ ਵਧਾ ਰਹੀ ਹੈ। ਮੈਂ ਇਹ ਪੁੱਛਦਾ ਹਾਂ ਕਿ ਕੀ ਸਰਕਾਰ ਇਸ ਦੀਆਂ ਵੱਧ ਰਹੀਆਂ ਕੀਮਤਾਂ ਨੂੰ ਰੋਕਣ ਲਈ ਤਿਆਰ ਹੈ ?

**ਰਾਜ ਮੰਤਰੀ :** ਕਿਉਂਕਿ ਹਰ ਵਸਤੂ ਜਿਹੜੀ ਕਿ ਡੇਅਰੀ ਵਿਕਾਸ ਕਾਰਪੋਰੇਸ਼ਨ ਦੇ ਦੁੱਧ ਨੂੰ ਤਿਆਰ ਕਰਨ ਵਾਸਤੇ ਵਰਤੀ ਜਾਂਦੀ ਹੈ, ਦੀ ਕੀਮਤ ਵੱਧ ਰਹੀ ਹੈ ਅਤੇ ਤਨਖਾਹਾਂ ਵੀ ਵੱਧ ਰਹੀਆਂ ਹਨ, ਇਸ ਕਰਕੇ ਇਹ ਰੇਟ ਵਧੇ ਹਨ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਸਰਕਾਰ ਆਪ ਮੰਨਦੀ ਹੈ ਕਿ ਕਾਰਪੋਰੇਸ਼ਨ ਵਿਚ ਹਨ੍ਹੇਰ ਗਰਦੀ ਹੈ ਅਤੇ ਲੱਖਾਂ, ਕਰੋੜਾਂ ਰੁਪਏ ਦਾ ਗਬਨ ਹੈ। ਪਿਛੇ ਇਸ ਕਾਰਪੋਰੇਸ਼ਨ ਦੇ ਇਕ ਚੇਅਰਮੈਨ ਨੂੰ ਵੀ ਇਹ ਇਲਜ਼ਾਮ ਲਗਾ ਕੇ ਚੀਫ਼ ਮਨਿਸਟਰ ਸਾਹਿਬ ਨੇ ਹਟਾਇਆ ਸੀ। ਹੁਣ ਵੀ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਖਿਲਾਫ਼ ਕਈ ਚਾਰਜਿਜ਼ ਲਗਾਏ ਜਾ ਰਹੇ ਹਨ ਕਿ ਇਸ ਵਿਚ ਬੜੀ ਕੁਰੱਪਸ਼ਨ ਹੈ ਅਤੇ ਮਿਸ-ਮੈਨੇਜਮੈਂਟ ਹੋ ਰਹੀ ਹੈ। ਕੀ ਸਰਕਾਰ ਇਸ ਕੁਰੱਪਸ਼ਨ ਨੂੰ ਰੋਕਣ ਅਤੇ ਮਿਸ-ਮੈਨੇਜਮੈਂਟ ਨੂੰ ਠੀਕ ਕਰਨ ਲਈ ਤਿਆਰ ਹੈ ਤਾਂਕਿ ਇਹ ਕੀਮਤਾਂ ਵਧਾਉਣ ਦੀ ਲੋੜ ਹੀ ਨਾ ਰਹੇ ?

**ਰਾਜ ਮੰਤਰੀ :** ਕੋਈ ਐਸਾ ਐਲੀਗੇਸ਼ਨ ਹੈ ਤਾਂ ਇਹ ਮੈਨੂੰ ਦੱਸ ਦੇਣ ਮੈਂ ਦੇਖ ਲਵਾਂਗਾ।

**ਮਾਸਟਰ ਬਾਬੂ ਸਿੰਘ :** ਕੀ ਇਹ ਹਕੀਕਤ ਕਿ ਕਿਸਾਨ ਨੂੰ ਦੁੱਧ ਦਾ ਮੁੱਲ ਘੱਟ ਦਿਤਾ ਜਾ ਰਿਹਾ ਹੈ ਜਦ ਕਿ ਦੁੱਧ ਵਾਸਤੇ ਖਲ, ਬੜੇਵੇਂ ਆਦਿ ਦਾ ਮੁੱਲ ਕਾਫੀ ਜ਼ਿਆਦਾ ਹੋ ਗਿਆ ਹੈ ?

**ਰਾਜ ਮੰਤਰੀ :** ਜਿਹੜੀ ਕਿਸਾਨਾਂ ਨੂੰ ਦੁੱਧ ਦੀ ਕੀਮਤ ਘੱਟ ਦਿੱਤੀ ਜਾਂਦੀ ਹੈ ਉਸ ਦਾ ਕਾਰਣ ਇਹ ਹੈ ਕਿ ਜਿਹੜਾ ਦੁੱਧ ਦਾ ਪਾਊਡਰ ਹੈ ਉਹ ਵਿਦੇਸ਼ਾਂ ਤੋਂ ਇਥੇ ਆ ਕੇ ਘੱਟ ਮੁੱਲ ਤੇ ਵਿਕਦਾ ਹੈ।

**ਸਰਦਾਰ ਬੇਅੰਤ ਸਿੰਘ :** ਦੁੱਧ ਲੈਣ ਵਾਸਤੇ ਡੰਗਰਾਂ ਨੂੰ ਚਾਰਾ ਪਾਉਣ ਵਾਸਤੇ ਚਾਰੇ ਦੀਆਂ ਕੀਮਤਾਂ ਬਹੁਤ ਜ਼ਿਆਦਾ ਹਨ ਅਤੇ ਦੁੱਧ ਘੱਟ ਮੁੱਲ ਤੇ ਵਿਕਦਾ ਹੈ। ਇਸ ਵਿੱਤਕਰੇ ਨੂੰ ਦੂਰ ਕਰਨ ਵਾਸਤੇ ਕੀ ਦੁੱਧ ਦੀ ਕੀਮਤ ਵਿਚ ਵਾਧਾ ਕੀਤਾ ਜਾਏਗਾ ?

(ਕੋਈ ਉੱਤਰ ਨਹੀਂ ਆਇਆ)

**ਚੌਧਰੀ ਬਲ ਰਾਮ ਜਾਖੜ :** ਜਦੋਂ ਇਥੇ ਕਿਸਾਨਾਂ ਦਾ ਦੁੱਧ ਰੁਲਦਾ ਪਿਆ ਹੈ ਤਾਂ ਫਿਰ ਬਾਹਰੋਂ ਪਾਊਡਰ ਕਿਉਂ ਲੈਂਦੇ ਹਨ ? ਕੀ ਇਹ ਕਿਸਾਨਾਂ ਨੂੰ ਦੁੱਧ ਦੀ ਠੀਕ ਕੀਮਤ ਦੇਣ ਵਾਸਤੇ ਸੋਚਣਗੇ ?

**ਰਾਜ ਮੰਤਰੀ :** ਦੇਖ ਲਵਾਂਗੇ।

---

**Allocation of Staff of F.A. and C.A.O. Beas/Bhakra Project**

***1768. (1) Comrade Baldev Singh Loomba**
**(2) Comrade Satyapal Dang**
**(3) Master Babu Singh**
} Will the Chief Minister be pleased to state—

(a) the department to which original staff in the office of the Financial Adviser and the Chief Accounts Officer, Beas/Bhakra Project stands allocated ;

[ Comrade Satya Pal Dang ]

(b) whether it is a fact that the staff referred to in part (a) above has not been considered for promotion/seniority etc., by the Department for the last several years; if so, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਵਿੱਤੀ ਸਲਾਹਕਾਰ ਅਤੇ ਮੁੱਖ ਲੇਖਾਕਾਰ ਅਫ਼ਸਰ, ਬਿਆਸ/ਭਾਖੜਾ ਪ੍ਰੋਜੈਕਟ ਦੇ ਸਟਾਫ ਦੀ ਐਲੋਕੇਸ਼ਨ ਸਿੰਜਾਈ ਵਿਭਾਗ, ਪੰਜਾਬ ਅਤੇ ਹਰਿਆਣਾ ਨੂੰ ਹੋਈ ਸੀ।

(ਅ) ਹਾਂ ਜੀ। ਕਿਉਂਕਿ ਇਹ ਸਟਾਫ, ਮਹਿਕਮਾ, ਵਿੱਤ ਵਿਭਾਗ ਦੇ ਪ੍ਰਬੰਧਕੀ ਕੰਟਰੋਲ ਹੇਠ ਸੀ, ਇਨ੍ਹਾਂ ਦੀ ਸਨਿਆਰਤਾ ਪਦ-ਉੱਨਤੀ ਆਦਿ ਦਾ ਮਾਮਲਾ ਵਿੱਤ ਵਿਭਾਗ ਨਾਲ ਉਠਾਇਆ ਗਿਆ ਸੀ। ਪਰੰਤੂ ਇਸ ਦਾ ਨਿਪਟਾਰਾ ਨਹੀਂ ਸੀ ਹੋਇਆ। ਇਸੇ ਦੌਰਾਨ ਇਨ੍ਹਾਂ ਕਰਮਚਾਰੀਆਂ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਸਿਵਲ ਰਿੱਟ ਦਾਇਰ ਕਰ ਦਿੱਤੀ ਜੋ ਕਿ ਮਨਜ਼ੂਰ ਕਰ ਲਈ ਗਈ ਹੈ ਅਤੇ ਫੈਸਲੇ ਦੀ ਉਡੀਕ ਹੈ।

**ਕਾਮਰੇਡ ਸੱਤ ਪਾਲ ਡਾਂਗ**: ਇਨ੍ਹਾਂ ਕਰਮਚਾਰੀਆਂ ਦੀ ਹਾਈਕੋਰਟ ਵਿਚ ਰਿੱਟ ਮਨਜ਼ੂਰ ਹੋ ਗਈ ਹੈ। ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਕਾਪੀ ਦੀ ਇੰਤਜ਼ਾਰ ਕਰ ਰਹੇ ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕਾਪੀ ਆ ਗਈ, ਹਾਈ ਕੋਰਟ ਦਾ ਡਿਸੀਜ਼ਨ ਉਨ੍ਹਾਂ ਦੀ ਫੇਵਰ ਵਿਚ ਆ ਗਿਆ ਤਾਂ ਕੀ ਉਹ ਇੰਪਲੀਮੈਂਟ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ**: ਹਾਈ ਕੋਰਟ ਦਾ ਫੈਸਲਾ ਮੈਂ ਖੁਸ਼ੀ ਨਾਲ ਇੰਪਲੀਮੈਂਟ ਕਰਾਂਗਾ।

---

**Increase of Water Level of Nokerian Chahal Distributary**

*1773. **Comrade Mehtab Singh Nokerian :** Will the Chief Minister be pleased to state—

(a) whether it is a fact that the water level of Nokerian Chahal distributary has been increasing in the Nokerian area day by day resulting in frequent breaches of banks and causing damage to the area ;

(b) whether the Government proposes to brick line the said distributary ; if so, the time by which this is likely to be done ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਨਹੀਂ ਜੀ।

(ਅ) ਹਾਂ। ਚਾਲੂ ਸਾਲ ਵਿੱਚ ਹੀ ਇਸ ਰਾਜਵਾਹਾ ਨੂੰ ਪੱਕਾ ਕਰਨ ਦੀ ਤਜਵੀਜ਼ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ**: ਕੀ ਇਸ ਡਿਸਟਰੀਬਿਊਟਰੀ ਦੀ ਬ੍ਰਿਕ ਲਾਈਨਿੰਗ ਕਰਨ ਵਾਸਤੇ ਚਾਲੂ ਸਾਲ ਵਿਚ ਕੰਮ ਸ਼ੁਰੂ ਕਰ ਦਿੱਤਾ ਜਾਏਗਾ ?

**ਮੁੱਖ ਮੰਤਰੀ**: ਕੰਮ ਚਾਲੂ ਸਾਲ ਵਿਚ ਸ਼ੁਰੂ ਕਰ ਦਿਆਂਗੇ।

**ਅਨਾਜ ਮੰਡੀ, ਖੰਨਾ ਵਿਚ ਕਣਕ ਦਾ ਸਕੈਂਡਲ**

*1835. **ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਉਨ੍ਹਾਂ ਨੂੰ ਜਾਂ ਡਿਪਟੀ ਕਮਿਸ਼ਨਰ, ਲੁਧਿਆਣਾ ਨੂੰ ਅਨਾਜ ਮੰਡੀ, ਖੰਨਾ ਵਿੱਚ ਕਣਕ ਦੇ ਸਕੈਂਡਲ ਸਬੰਧੀ 18 ਜੁਲਾਈ, 1979 ਨੂੰ ਕੋਈ ਪ੍ਰਤੀਬੇਨਤੀ/ਸ਼ਿਕਾਇਤ ਮਿਲੀ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ;

(ਅ) ਕਿਹੜੇ ਕਿਹੜੇ ਵਿਅੱਕਤੀ ਦੋਸ਼ੀ ਪਾਏ ਗਏ ਅਤੇ ਉਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਅਤੇ ਉਕਤ ਸਕੈਂਡਲ ਦੇ ਸਿੱਟੇ ਵਜੋਂ ਕਿੰਨਾ ਨੁਕਸਾਨ ਹੋਇਆ;

(ੲ) ਕੀ ਚਾਲੂ ਸਾਲ ਦੇ ਦੌਰਾਨ ਉਨ੍ਹਾਂ ਨੂੰ ਉਕਤ ਅਨਾਜ ਮੰਡੀ ਵਿੱਚ ਕਿਸੇ ਹੋਰ ਕਿਸਮ ਦੀ ਹੇਰਾਫੇਰੀ ਸਬੰਧੀ ਕੋਈ ਸੂਚਨਾ/ਸ਼ਿਕਾਇਤ ਮਿਲੀ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)**: (ੳ) ਜੂਨ, 1979 ਦੇ ਪਹਿਲੇ ਹਫਤੇ ਵਿੱਚ ਇੱਕ ਗੁੰਮਨਾਮ ਸ਼ਿਕਾਇਤ ਪ੍ਰਾਪਤ ਹੋਈ ਸੀ, ਜਿਸ ਵਿਚ ਇਹ ਦੱਸਿਆ ਗਿਆ ਸੀ ਕਿ ਖੰਨਾ ਮੰਡੀ ਵਿਚ ਵੱਡੀ ਭਾਰੀ ਮਾਤਰਾ ਵਿੱਚ ਖਰੀਦੀ ਗਈ ਕਣਕ ਦੀ ਕੁਵਰਤੋਂ ਕੀਤੀ ਗਈ। ਇਨਕੁਆਇਰੀ ਕਰਨ ਤੋਂ ਪਤਾ ਲੱਗਾ ਕਿ ਕਰੀਬ 5700 ਬੋਰੀਆਂ ਖੰਨਾ ਮੰਡੀ ਵਿਚ ਲੱਗੇ ਖਰੀਦ ਕਰਮਚਾਰੀਆਂ ਵੱਲੋਂ ਕੀਤੀ ਗਈ।

(ਅ) ਜਿਹੜੇ ਕਰਮਚਾਰੀ ਇਸ ਕੇਸ ਵਿਚ ਸਿੱਧੇ ਤੌਰ ਤੇ ਕਸੂਰਵਾਰ ਪਾਏ ਗਏ, ਉਹ ਮੁਅੱਤਲੀ ਅਧੀਨ ਹੇਠ ਲਿਖੇ ਅਨੁਸਾਰ ਹਨ :—

(1) ਸ੍ਰੀ ਆਰ. ਐਸ. ਬੰਗਾ, ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫ਼ਸਰ
(2) ਸ੍ਰੀ ਟੇਕ ਸਿੰਘ, ਸਹਾਇਕ ਖੁਰਾਕ ਤੇ ਸਪਲਾਈ ਅਫ਼ਸਰ
(3) ਸ੍ਰੀ ਮੋਹਿੰਦਰ ਸਿੰਘ, ਇੰਸਪੈਕਟਰ
(4) ਸ੍ਰੀ ਭੁਪਿੰਦਰ ਸਿੰਘ, ਇੰਸਪੈਕਟਰ
(5) ਸ੍ਰੀ ਸੁਖਦੇਵ ਸਿੰਘ, ਸਬ-ਇੰਸਪੈਕਟਰ
(6) ਸ੍ਰੀ ਅਮਰਨਾਥ ਨਰੂਲਾ, ਇੰਸਪੈਕਟਰ
(7) ਸ੍ਰੀ ਜਨਕ ਰਾਜ, ਇੰਸਪੈਕਟਰ
(8) ਸ੍ਰੀ ਬਲਦੇਵ ਸਿੰਘ ਗਰਚਾ, ਸਬ-ਇੰਸਪੈਕਕਰ
(9) ਸ੍ਰੀ ਪਰੇਮ ਕੁਮਾਰ ਸ਼ਰਮਾ, ਸਬ-ਇੰਸਪੈਕਟਰ

ਕਰਮਚਾਰੀਆਂ ਨੂੰ ਰੂਲਾਂ ਅਧੀਨ ਸਜ਼ਾ ਦੇਣ ਬਾਰੇ ਕੇਸ ਚਲ ਰਿਹਾ ਹੈ। ਹੁਣ ਤਕ ਇਸ ਕੇਸ ਦੇ ਇਵਜ਼ ਵਿਚ ਸਰਕਾਰ ਨੂੰ ਕੋਈ ਮਾਲੀ ਨੁਕਸਾਨ ਨਹੀਂ ਉਠਾਉਣਾ ਪਿਆ ਕਿਉਂਕਿ ਘੱਟ ਪਾਈ ਗਈ ਕਣਕ ਲਗ ਭਗ ਸਾਰੀ ਵਾਪਸ ਪ੍ਰਾਪਤ ਕਰ ਲਈ ਗਈ ਹੈ।

(ੲ) ਇੱਕ ਲੇਬਰ ਠੇਕੇਦਾਰ ਵਲੋਂ ਸ਼ਿਕਾਇਤ ਆਈ ਸੀ ਕਿ ਉਸ ਦੇ ਰੇਟ ਘੱਟ ਹੋਣ ਦੇ ਬਾਵਜੂਦ ਵੀ ਟੈਂਡਰ ਮਨਜ਼ੂਰ ਨਹੀਂ ਕੀਤੇ ਗਏ। ਇਨਕੁਆਇਰੀ ਕਰਨ ਤੇ ਇਸ ਨੂੰ ਗਲਤ ਪਾਇਆ ਗਿਆ।

**ਸਰਦਾਰ ਦਲੀਪ ਸਿੰਘ ਪਾਂਧੀ**: ਮੇਰਾ ਸਵਾਲ ਸੀ ਕਿ "ਕੀ ਉਨ੍ਹਾਂ ਨੂੰ ਜਾਂ ਡਿਪਟੀ ਕਮਿਸ਼ਨਰ, ਲੁਧਿਆਣਾ ਨੂੰ ਅਨਾਜ ਮੰਡੀ, ਖੰਨਾ ਵਿਚ ਕਣਕ ਦੇ ਸਕੈਂਡਲ ਸਬੰਧੀ 18 ਜੁਲਾਈ, 1979 ਨੂੰ ਕੋਈ ਸ਼ਿਕਾਇਤ ਮਿਲੀ" ਇਨ੍ਹਾਂ ਨੇ ਆਪਣੇ ਜਵਾਬ ਵਿਚ ਲਿਖਿਆ ਹੈ ਕਿ "ਜੂਨ, 1979 ਦੇ ਪਹਿਲੇ ਹਫਤੇ ਵਿਚ ਇੱਕ ਗੁੰਮਨਾਮ ਸ਼ਿਕਾਇਤ ਪ੍ਰਾਪਤ ਹੋਈ ਸੀ, ਜਿਸ ਵਿਚ ਇਹ ਦਸਿਆ ਗਿਆ ਸੀ ਕਿ ਖੰਨਾ ਮੰਡੀ ਵਿਚ ਵੱਡੀ ਮਾਤਰਾ ਵਿਚ ਖਰੀਦੀ ਗਈ ਕਣਕ ਦੀ ਕੁਵਰਤੋਂ ਕੀਤੀ ਗਈ"। ਡੀ. ਸੀ., ਲੁਧਿਆਣਾ ਕੋਲ ਇਸ ਬਾਰੇ ਸਾਰੀ ਇਨਫਰਮੇਸ਼ਨ ਹੈ। ਇਹ ਮੇਰੇ ਕੋਲੋਂ ਇਸ ਕੰਪਲੇਂਟ ਦੀ ਕਾਪੀ ਲੈ ਲੈਣ ਅਤੇ ਕੀ ਇਹ ਇਸ ਬਾਰੇ ਮੁੜ ਕੇ ਪੜਤਾਲ ਕਰਾਉਣ ਨੂੰ ਤਿਆਰ ਹਨ ?

ਫਿਰ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ "ਕਰਮਚਾਰੀਆਂ ਨੂੰ ਰੂਲਾਂ ਅਧੀਨ ਸਜ਼ਾ ਦੇਣ ਬਾਰੇ ਕੇਸ ਚਲ ਰਿਹਾ ਹੈ। ਹੁਣ ਤਕ ਇਸ ਕੇਸ ਦੇ ਇਵਜ਼ ਵਿਚ ਸਰਕਾਰ ਨੂੰ ਕੋਈ ਮਾਲੀ ਨੁਕਸਾਨ ਨਹੀਂ ਉਠਾਉਣਾ ਪਿਆ ਕਿਉਂਕਿ ਘੱਟ ਪਾਈ ਗਈ ਕਣਕ ਲਗ ਭਗ ਸਾਰੀ ਵਾਪਸ ਪ੍ਰਾਪਤ ਕਰ ਲਈ ਗਈ ਹੈ"। ਕਣਕ ਦੀ ਚੋਰੀ ਤਾਂ ਹੁਣ ਵੀ ਹੋ ਰਹੀ ਹੈ। ਇਸ ਨੂੰ ਰੋਕਣ ਲਈ ਕੀ ਕਰ ਰਹੇ ਹਨ ? ਕੀ ਇਸ ਸਬੰਧੀ ਮੁੜ ਕੇ ਪੜਤਾਲ ਕਰਾਉਣ ਨੂੰ ਤਿਆਰ ਹਨ ਅਤੇ ਕਦੋਂ ਤਕ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਏਗੀ ?

**ਵਿੱਤ ਮੰਤਰੀ** : 5700 ਬੋਰੀਆਂ ਵਿਚ ਮਿਸ-ਐਪ੍ਰੋਪ੍ਰੀਏਸ਼ਨ ਹੋਈ। ਇਸ ਸਿਲਸਿਲੇ ਵਿਚ 9 ਅਫਸਰਾਂ ਨੂੰ ਸਸਪੈਂਡ ਕੀਤਾ ਗਿਆ ਹੈ। ਇਸ ਉਤੇ ਇਨਕੁਆਇਰੀ ਚਲ ਰਹੀ ਹੈ। ਇਹ ਠੀਕ ਹੈ ਇਨ੍ਹਾਂ ਅਫਸਰਾਂ ਨੇ ਕੁਝ ਅਫਸਰਾਂ ਨਾਲ ਮਿਲ ਕੇ ਜਿਨ੍ਹਾਂ ਨੇ ਖੁਰਦ ਬੁਰਦ ਕੀਤਾ ਸੀ, ਉਸ ਨਾਲ 9 ਲੱਖ ਦਾ ਨੁਕਸਾਨ ਸਰਕਾਰ ਦਾ ਹੋਇਆ ਸੀ, ਜਿਹੜਾ ਕਿ ਪੂਰਾ ਕਰ ਦਿੱਤਾ ਗਿਆ ਹੈ। ਅਸੀਂ ਸਮਝਦੇ ਹਾਂ ਕਿ ਜੇ ਉਨ੍ਹਾਂ ਨੇ ਮਿਸਐਪ੍ਰੋਪ੍ਰੀਏਸ਼ਨ ਕੀਤਾ ਸੀ ਤਾਂ ਹੀ ਉਨ੍ਹਾਂ ਨੂੰ ਸਸਪੈਂਡ ਕੀਤਾ ਸੀ।

**ਸਰਦਾਰ ਦਲੀਪ ਸਿੰਘ ਪਾਂਧੀ**: ਪਰਸੋਂ ਚੌਥੇ 80 ਬੋਰੀਆਂ ਅਮਲੋਹ ਤੋਂ ਜਾ ਕੇ ਖੰਨਾ ਮੰਡੀ ਵਿਚ ਵਿਕੀਆਂ ਹਨ। ਉਥੇ ਬੜੀ ਸਮੱਗਲਿੰਗ ਹੁੰਦੀ ਹੈ। ਇੰਸਪੈਕਟਰ ਪਕੜਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਦੇ ਖਿਲਾਫ ਕਦੋਂ ਤਕ ਕਾਰਵਾਈ ਕਰਨਗੇ ? ਉਨ੍ਹਾਂ ਕੋਲ ਕਣਕ ਘੱਟ ਹੁੰਦੀ ਹੈ ਅਤੇ ਸਾਉਣ ਦੇ ਮਹੀਨੇ ਵਿਚ ਕਣਕ ਵੱਧ ਜਾਂਦੀ ਹੈ। ਇਸ ਤਰ੍ਹਾਂ ਕਰਕੇ ਹਜ਼ਾਰਾਂ ਬੋਰੀਆਂ ਦਾ ਨੁਕਸਾਨ ਹੋ ਰਿਹਾ ਹੈ। ਇਸ ਬਾਰੇ ਕਦੋਂ ਤੱਕ ਕਾਰਵਾਈ ਕਰਨਗੇ ?

**ਮੰਤਰੀ**: ਇਹ ਕੇਸ ਬੜਾ ਸਿੰਪਲ ਹੈ। ਖੰਨਾ ਮੰਡੀ ਵਿਚ ਹਰ ਪਿੰਡ ਦੀ 350 ਬੋਰੀਆਂ ਦੀ ਕਪੈਸਟੀ ਹੈ ਪਰ ਕਾਗਜ਼ਾਂ ਵਿਚ 385 ਬੋਰੀਆਂ ਸਨ। ਜਦੋਂ ਕੰਪਲੇਂਟ ਆਈ ਤਾਂ ਇਨਕੁਆਇਰੀ ਕੀਤੀ ਗਈ ਔਰ ਇਹ ਗੱਲ ਨੰਗੀ ਹੋ ਗਈ। ਇਨਸਪੈਕਟਰ ਨੂੰ ਸਸਪੈਂਡ ਕੀਤਾ ਗਿਆ ਔਰ ਬੋਰੀਆਂ ਪੂਰੀਆਂ ਕਰ ਦਿੱਤੀਆਂ ਗਈਆਂ।

**ਸਰਦਾਰ ਬੇਅੰਤ ਸਿੰਘ**: ਜਿਹੜੀਆਂ ਇਹ 5700 ਬੋਰੀਆਂ ਦਾ ਘਾਟਾ ਪੂਰਾ ਕੀਤਾ ਗਿਆ ਹੈ, ਕੀ ਇਸ ਵਿਚ ਕਿਸੇ ਹਾਈ ਪਾਲੇਟੀਸ਼ੀਅਨ ਦਾ ਹੱਥ ਤਾਂ ਨਹੀਂ ਸੀ ?

**ਮੰਤਰੀ**: ਇਸ ਵਿਚ ਕਿਸੇ ਪਾਲੇਟੀਸ਼ੀਅਨ ਦਾ ਕੋਈ ਹੱਥ ਨਹੀਂ ਸੀ।

**ਜ਼ਿਲ੍ਹਾ ਸਿਖਿਆ, ਅਫਸਰ, ਫਰੀਦਕੋਟ ਅੱਗੇ ਇੰਟਰਵਿਊ ਲਈ ਪੇਸ਼ ਹੋਏ ਜਾਅਲੀ ਅਨੁਸੂਚਿਤ ਜ਼ਾਤੀਆਂ ਦੇ ਵਿਅਕਤੀ।**

*1765. **ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਫਰਵਰੀ, 1979 ਦੇ ਮਹੀਨੇ ਦੇ ਦੌਰਾਨ ਕੋਈ ਜਾਅਲੀ ਅਨੁਸੂਚਿਤ ਜਾਤੀ ਜੇ. ਬੀ. ਟੀ. ਉਮੀਦਵਾਰ ਜ਼ਿਲ੍ਹਾ ਸਿਖਿਆ ਅਫਸਰ (ਪ੍ਰਾਇਮਰੀ ਸਿਖਿਆ), ਫਰੀਦਕੋਟ, ਅੱਗੇ ਜੇ. ਬੀ. ਟੀ. ਅਧਿਆਪਕਾਂ ਵਜੋਂ ਚੁਣੇ ਜਾਣ ਲਈ ਪੇਸ਼ ਹੋਏ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਜਾਅਲਸਾਜ਼ੀ ਲਈ ਪੁਲਿਸ ਪਾਸ ਕੋਈ ਕੇਸ ਦਰਜ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ): (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਾਅਲੀ ਅਨੁਸੂਚਿਤ ਜਾਤੀਆਂ ਦਾ ਸਰਟੀਫਿਕੇਟ ਬਣਾ ਕੇ ਲੋਕ ਨੌਕਰੀਆਂ ਪ੍ਰਾਪਤ ਕਰਦੇ ਰਹੇ ਹਨ। ਇਹ ਬਿਮਾਰੀ ਪਿਛਲੀ ਸਰਕਾਰ ਦੇ ਸਮੇਂ ਕਾਫੀ ਚਲਦੀ ਰਹੀ ਸੀ ਅਤੇ ਆਸਵਾਸ਼ਨ ਕਮੇਟੀ ਨੇ ਵੀ ਕਿਹਾ ਸੀ ਕਿ 17 ਆਦਮੀਆਂ ਨੇ ਜਾਅਲੀ ਅਨੁਸੂਚਿਤ ਜਾਤੀਆਂ ਦਾ ਸਰਟੀਫਿਕੇਟ ਦੇ ਕੇ ਐਮ. ਬੀ. ਬੀ. ਐਸ. ਕਰ ਲਈ ਸੀ। ਇਸ ਸਬੰਧ ਵਿਚ ਮੌਜੂਦਾ ਸਰਕਾਰ ਦੀਆਂ ਹਦਾਇਤਾਂ ਹਨ ਕਿ ਅਗਰ ਕੋਈ ਐਸਾ ਆਦਮੀ ਪਕੜਿਆ ਜਾਵੇ ਉਸ ਦੇ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇਗੀ। ਫਿਰ ਜਦੋਂ ਜਾਅਲੀ ਅਨੁਸੂਚਿਤ ਜਾਤੀ ਦਾ ਜੇ. ਬੀ. ਟੀ. ਵਿਅਕਤੀ ਡੀ. ਈ. ਓ. (ਪ੍ਰਾਇਮਰੀ ਸਿਖਿਆ), ਫਰੀਦਕੋਟ ਨੇ ਫੜਿਆ ਸੀ ਤਾਂ ਫਿਰ ਉਸ ਜਾਅਲੀ ਆਦਮੀ ਦੇ ਖਿਲਾਫ ਪੁਲਿਸ ਦੇ ਕੋਲ ਕੇਸ ਦਰਜ ਕਿਉਂ ਨਹੀਂ ਕਰਵਾਇਆ ਗਿਆ ਜਦ ਕਿ ਡੀ. ਈ. ਓ. ਨੇ ਉਸ ਦੇ ਖਿਲਾਫ ਸ਼ਿਕਾਇਤ ਕੀਤੀ ਸੀ? ਕੀ ਉਸ ਦੀ ਇਨਕੁਆਇਰੀ ਕੀਤੀ ਗਈ ਸੀ?

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਸਾਡਾ ਸਪੀਕਰ ਬਿਲਕੁਲ ਨਹੀਂ ਚਲ ਰਿਹਾ ਅਤੇ ਸਾਨੂੰ ਕੁਝ ਸੁਣਾਈ ਨਹੀਂ ਦੇ ਰਿਹਾ।

**ਸ੍ਰੀ ਸਪੀਕਰ**: ਸਾਥੀ ਸਾਹਿਬ, ਤੁਸੀਂ ਇਧਰ ਦੀਆਂ ਸੀਟਾਂ ਤੇ ਆ ਕੇ ਬੈਠ ਜਾਓ।

**ਰਾਜ ਮੰਤਰੀ, ਸਿਖਿਆ**: ਸਪੀਕਰ ਸਾਹਿਬ, ਉਸ ਵਿਅਕਤੀ ਦੇ ਕੋਲ ਅਨੁਸੂਚਿਤ ਜਾਤੀ ਦਾ ਸਰਟੀਫਿਕੇਟ ਨਹੀਂ ਸੀ ਬਲਕਿ ਉਸ ਦੇ ਕੋਲ ਜਾਅਲੀ ਮੈਟ੍ਰਿਕ ਦਾ ਸਰਟੀਫਿਕੇਟ ਸੀ। ਉਸ ਦੇ ਖਿਲਾਫ ਕੇਸ ਦਰਜ ਕੀਤਾ ਹੋਇਆ ਹੈ ਅਤੇ ਪੁਲਿਸ ਇਨਕੁਆਇਰੀ ਕਰ ਰਹੀ ਹੈ।

**ਪ੍ਰਸ਼ਾਸਕਾਂ ਦੁਆਰਾ ਸੇਵਾ ਮੁਕਤ/ਮੁਅਤਲ ਕੀਤੇ ਐਸ. ਡੀ. ਕਾਲਜ, ਬਰਨਾਲਾ ਦੇ ਕਰਮਚਾਰੀ।**

*1793. **ਮਾਸਟਰ ਚੰਦ ਸਿੰਘ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਤੰਬਰ, 1978 ਤੋਂ ਐਸ. ਡੀ. ਕਾਲਜ, ਬਰਨਾਲਾ ਲਈ ਕੋਈ ਪ੍ਰਸ਼ਾਸਕ ਨਿਯੁਕਤ ਕੀਤਾ ਹੈ;

[ਮਾਸਟਰ ਚੰਦ ਸਿੰਘ]

(ਅ) ਕੀ ਸਰਕਾਰ ਨੂੰ ਇਸ ਤੱਥ ਦਾ ਪਤਾ ਹੈ ਕਿ ਉਕਤ ਪ੍ਰਸ਼ਾਸਕ ਨੇ ਉਕਤ ਸਮੇਂ ਦੇ ਦੌਰਾਨ ਉਕਤ ਕਾਲਜ ਦੇ ਕੁਝ ਕਰਮਚਾਰੀਆਂ ਨੂੰ ਸੇਵਾ-ਮੁਕਤ ਜਾਂ ਮੁਅੱਤਲ ਕੀਤਾ ਹੈ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉਤਰ 'ਹਾਂ' ਵਿਚ ਹੈ ਤਾਂ ਕਿੰਨੇ ਅਤੇ ਇਸ ਦੇ ਕੀ ਕਾਰਨ ਸਨ ?

**ਸਰਦਾਰ ਸੁਖਦੇਵ ਸਿੰਘ** ਢੀਂਡਸਾ (ਰਾਜ ਮੰਤਰੀ, ਸਿਖਿਆ) : (ੳ) ਨਹੀਂ ਜੀ।

(ਅ) ਹਾਂ ਜੀ।

(ੲ) ਸੇਵਾ ਮੁਕਤੀਆਂ ਦੀ ਗਿਣਤੀ : 5 ਕਿਉਂਕਿ ਇਹ ਨਿਯੁਕਤੀਆਂ ਜਾਂ ਤਾਂ ਅਣਪ੍ਰਵਾਣਿਤ ਆਸਾਮੀਆਂ ਦੇ ਵਿਰੁੱਧ ਸਨ ਅਤੇ ਇਨ੍ਹਾਂ ਦੀ ਨਿਯੁਕਤੀ ਆਰਜ਼ੀ ਤੌਰ ਤੇ ਸੀ ਜਾਂ ਨਿਰਧਾਰਤ ਯੋਗਤਾਵਾਂ ਨਹੀਂ ਸੀ ਰੱਖਦੇ।

ਮੁਅੱਤਲ ਕੀਤਿਆਂ ਦੀ ਗਿਣਤੀ : 1 ਇਸ ਨੂੰ ਪ੍ਰਸ਼ਾਸਨੀ ਅਧਾਰ ਤੇ ਮੁਅੱਤਲ ਕੀਤਾ ਹੈ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਸ ਦੀ ਕੋਈ ਪੜਤਾਲ ਕਰਵਾਈ ਸੀ, ਜੇਕਰ ਕਰਵਾਈ ਸੀ ਤਾਂ ਉਸ ਦੇ ਕੀ ਰਿਜ਼ਲਟ ਸਨ ?

**ਰਾਜ ਮੰਤਰੀ, ਸਿਖਿਆ**: ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਬੜਾ ਕਲੀਅਰ ਦੱਸ ਦਿੱਤਾ ਹੈ ਕਿ 5 ਨਿਯੁਕਤੀਆਂ ਕੀਤੀਆਂ ਹੋਈਆਂ ਸਨ ਜਿਨ੍ਹਾਂ ਨੂੰ ਗਲਤ ਢੰਗ ਨਾਲ ਰਖਿਆ ਗਿਆ ਸੀ ਅਤੇ ਉਹ ਯੂ. ਡੀ. ਸੀ. ਦੇ ਗਰੇਡ ਦੇ ਮੁਤਾਬਿਕ ਕੁਆਲੀਫਿਕੇਸ਼ਨ ਪੂਰੀ ਨਹੀਂ ਕਰਦੇ ਸਨ ਅਤੇ ਇਕ ਐਸੀ ਨਿਯੁਕਤੀ ਸੀ ਜਿਸ ਨੂੰ ਕੰਪੀਟੈਂਟ ਐਥਾਰਿਟੀ ਨੇ ਨਿਯੁਕਤ ਨਹੀਂ ਕੀਤਾ ਹੋਇਆ ਸੀ, ਉਸ ਨੂੰ ਮੈਨੇਜਮੈਂਟ ਨੇ ਰਖਿਆ ਹੋਇਆ ਸੀ। ਇਸ ਦੇ ਨਾਲ 3 ਐਸੇ ਮੁਲਾਜ਼ਮ ਸਨ ਜਿਨ੍ਹਾਂ ਨੂੰ ਇੰਪਲਾਈਜ਼ ਫੰਡਜ਼ ਵਿਚੋਂ ਨਹੀਂ ਰਖਿਆ ਹੋਇਆ ਸੀ ਬਲਿਕ ਉਨ੍ਹਾਂ ਨੂੰ ਸਟੂਡੈਂਟਸ ਫੰਡਜ਼ ਵਿਚੋਂ ਰਖਿਆ ਹੋਇਆ ਸੀ ਉਨ੍ਹਾਂ ਨੂੰ ਬਾਅਦ ਵਿਚ ਹਟਾ ਦਿੱਤਾ ਸੀ।

------

ਰਾਜ ਵਿਚ ਵੈਦਾਂ ਦੀ ਰਜਿਸਟਰੇਸ਼ਨ

*1796. **ਮਾਸਟਰ ਚੰਦ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਅਜਿਹੇ ਵਿਅਕਤੀਆਂ ਨੂੰ ਵੈਦਾਂ ਵਜੋਂ ਰਜਿਸਟਰ ਕਰਨ ਦਾ ਵਿਚਾਰ ਰੱਖਦੀ ਹੈ ਜੋ ਰਾਜ ਵਿਚ ਪਿਛਲੇ 5-10 ਸਾਲਾਂ ਤੋਂ ਆਯੁਰਵੈਦਿਕ ਅਤੇ ਯੂਨਾਨੀ ਵੈਦਾਂ ਨਾਲ ਪ੍ਰੈਕਟਿਸ ਕਰ ਰਹੇ ਹਨ ਅਤੇ ਜਿਨ੍ਹਾਂ ਦੀ ਵਿਦਿਅਕ ਯੋਗਤਾ ਮੈਟ੍ਰਿਕ ਜਾਂ ਇਸ ਤੋਂ ਵੱਧ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ 'ਹਾਂ' ਵਿਚ ਹੋਵੇ, ਤਾਂ ਉਕਤ ਮੰਤਵ ਲਈ ਕਿਸ ਸਮੇਂ ਤੱਕ ਅਰਜ਼ੀਆਂ ਲਏ ਜਾਣ ਅਤੇ ਕਿਸ ਸਮੇਂ ਤੱਕ ਉਨ੍ਹਾਂ ਦੀ ਰਜਿਸ-ਟ੍ਰੇਸ਼ਨ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)**: (ੳ) ਨਹੀਂ ਜੀ।
(ਅ) ਸਵਾਲ ਹੀ ਪੈਦਾ ਨਹੀ ਹੁੰਦਾ।

---

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕੀ ਸਰਕਾਰ ਨੇ ਵੈਦਾਂ ਨੂੰ ਰਜਿਸਟਰ ਕਰਨ ਲਈ ਐਪਲੀਕੇਸ਼ਨਾਂ ਮੰਗੀਆਂ ਸਨ, ਅਗਰ ਮੰਗੀਆਂ ਸਨ ਤਾਂ ਉਨ੍ਹਾਂ ਨੂੰ ਰਜਿਸਟਰਡ ਕਿਉਂ ਨਹੀਂ ਕੀਤਾ ਗਿਆ ਅਤੇ ਹਾਲਾਂ ਤਕ ਉਹ ਐਪਲੀ-ਕੇਸ਼ਨਜ਼ ਪੈਂਡਿੰਗ ਕਿਉਂ ਪਈਆਂ ਹਨ ?

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਸਰਕਾਰ ਨੇ ਕੋਈ ਐਪਲੀਕੇਸ਼ਨਾਂ ਨਹੀਂ ਮੰਗੀਆਂ। ਕੁਝ ਸੰਸਥਾਵਾਂ ਵਲੋਂ ਐਪਲੀਕੇਸ਼ਨਾਂ ਵੈਦਾਂ ਨੂੰ ਰਜਿਸਟਰ ਕਰਨ ਲਈ ਆਈਆਂ ਸਨ। ਸਰਕਾਰ ਕੋਲ ਇਸ ਸਮੇਂ 35028 ਵੈਦ ਰਜਿਸਟਰਡ ਹਨ ਅਤੇ ਹੋਰ ਦੀ ਲੋੜ ਨੂੰ ਮਹਿਸੂਸ ਨਹੀਂ ਕਰਦੀ।

**Sardar Dalip Singh Pandhi**: The quacks do not know anything about allopathy They are not entitled to keep the English Medicines. ਸਪੀਕਰ ਸਾਹਿਬ, ਇਨ੍ਹਾਂ ਨੂੰ ਬੈਨ ਕਰ ਦੇਣਾ ਚਾਹੀਦਾ ਹੈ। ਇਹ ਲੋਕ ਰੋਗਾਂ ਦਾ ਸਹੀ ਇਲਾਜ ਨਹੀਂ ਕਰ ਸਕਦੇ ਅਤੇ ਨਾ ਹੀ ਸਹੀ ਦਵਾਈਆਂ ਦੇ ਸਕਦੇ ਹਨ। ਉਨ੍ਹਾਂ ਕੋਲ ਆਊਟ ਡੇਟਿਡ ਸੈਂਪਲ ਹੁੰਦੇ ਹਨ ਅਤੇ ਉਹ ਲੋਕਾਂ ਨੂੰ ਪੀ. ਜੀ. ਆਈ., ਚੰਡੀਗੜ੍ਹ ਜਾਣ ਤੋਂ ਰੋਕਦੇ ਹਨ ਅਤੇ ਆਪਣਾ ਧੰਦਾ ਕਰਦੇ ਰਹਿੰਦੇ ਹਨ। ਇਸ ਨੂੰ ਰੋਕਣ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਵਲੋਂ ਉਨ੍ਹਾਂ ਦੀਆਂ ਦੁਕਾਨਾਂ ਤੇ ਛਾਪੇ ਮਾਰੇ ਜਾਂਦੇ ਹਨ ਅਤੇ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੇ ਨੋਟਿਸ ਵਿਚ ਹੈ ਕਿ ਕਈ ਡਾਕਟਰਾਂ ਦੀ ਪੋਸਟਿੰਗ ਪਿੰਡਾਂ ਵਿਚ ਹੋ ਜਾਂਦੀ ਹੈ ਪਰ ਉਹ ਸ਼ਹਿਰਾਂ ਵਿਚ ਪ੍ਰਾਈਵੇਟ ਪ੍ਰੈਕਟਿਸ ਸ਼ੁਰੂ ਕਰ ਦਿੰਦੇ ਹਨ ਬਜਾਏ ਪਿੰਡਾਂ ਵਿਚ ਜਾਣ ਦੇ ਅਤੇ ਜਿਸ ਨਾਲ ਪਿੰਡਾਂ ਦੇ ਲੋਕਾਂ ਨੂੰ ਇਸ ਦਾ ਲਾਭ ਨਹੀਂ ਹੁੰਦਾ। ਕੀ ਜਿਹੜੇ ਯੂਨਾਨੀ ਐਂਡ ਆਯੁਰਵੈਦਿਕ ਸਿਸਟਮ ਨੂੰ ਜਾਣਦੇ ਹਨ ਅਤੇ ਉਹ ਕਿਸੇ ਕਾਰਣ ਰਜਿਸਟਰ ਨਹੀਂ ਹੋ ਸਕੇ, ਪਰ ਉਹ ਰਜਿਸਟਰਡ ਹੋਣਾ ਚਾਹੁੰਦੇ ਹਨ, ਕੀ ਸਰਕਾਰ ਉਨ੍ਹਾਂ ਨੂੰ ਰਜਿਸਟਰਡ ਕਰਨ ਲਈ ਤਿਆਰ ਹੈ ਤਾਂਕਿ ਡਾਕਟਰਾਂ ਦੀ ਜਿਹੜੀ ਕਮੀ ਹੈ ਉਹ ਦੂਰ ਹੋ ਸਕੇ ?

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਨੇ ਪੰਜਾਬ ਵਿਚ ਹਰ 5 ਕਿਲੋਮੀਟਰ ਦੇ ਏਰੀਏ ਵਿਚ ਡਿਸਪੈਂਸਰੀ ਖੋਲ੍ਹਣ ਦਾ ਟੀਚਾ ਰਖਿਆ ਹੋਇਆ ਹੈ ਅਤੇ ਦਵਾਈਆਂ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ। ਸਰਕਾਰ ਕੋਲ ਪਹਿਲੇ ਹੀ 35028 ਵੈਦ ਰਜਿਸਟਰਡ ਹਨ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਹਰ ਫੋਕਲ ਪੁਆਇੰਟ ਤੇ ਡਿਸਪੈਂਸਰੀ ਖੋਲ੍ਹ ਰਹੀ ਹੈ ਇਸ ਗਲ ਨੂੰ ਧਿਆਨ ਵਿਚ ਰਖਦੇ ਹੋਏ ਕੀ ਸਰਕਾਰ ਉਨ੍ਹਾਂ ਫਾਰਮਾਸਿਸਟ ਨੂੰ ਲਗਾਉਣ ਲਈ ਤਿਆਰ ਹੈ ਜਿਨ੍ਹਾਂ ਨੂੰ 2-2 ਸਾਲ ਦਾ ਐਕਸ-ਪੀਰੀਐਂਸ ਹੈ ਅਤੇ ਉਨ੍ਹਾਂ ਨੇ ਡਾਕਟਰਾਂ ਕੋਲੋਂ ਸਰਟੀਫਿਕੇਟ ਲਏ ਹੋਏ ਹਨ, ਬਜਾਏ 2 ਸਾਲ ਦੇ ਫਾਰ-ਮਾਸਿਸਟ ਦਾ ਕੋਰਸ ਕਰਨ ਦੇ ?

**ਮੰਤਰੀ**: ਸਪੀਕਰ ਸਾਹਿਬ, ਇਸ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ। ਇਹ ਵੱਖਰਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗਾ।

ਰਾਜ ਵਿਚ ਜਨ-ਸੰਖਿਆ ਦੇ ਕੰਟਰੋਲ ਲਈ ਕੀਤੀ ਗਈ ਕਾਰਵਾਈ

*1573. **ਸ੍ਰੀ ਹਰਬੰਸ ਲਾਲ ਖੰਨਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਾਲ 1976–77 ਅਤੇ 1977–78 ਦੇ ਦੌਰਾਨ ਰਾਜ ਵਿਚ ਕਿੰਨੇ ਵਿਅੱਕਤੀਆਂ ਨੇ ਪਰਿਵਾਰ ਨਿਯੋਜਨ ਦੇ ਓਪਰੇਸ਼ਨ ਕਰਵਾਏ ;

(ਅ) ਰਾਜ ਵਿਚ ਕ੍ਰਮਵਾਰ 1977–78 ਅਤੇ 1978–79 ਦੇ ਦੌਰਾਨ ਜਨ-ਸੰਖਿਆ ਕੰਟਰੋਲ ਕਰਨ ਲਈ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)** : (ੳ) ਅਤੇ (ਅ) ਸਟੇਟਮੈਂਟ ਲੋੜੀਂਦੀ ਸੂਚਨਾ ਸਮੇਤ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸਟੇਟਮੈਂਟ

(ੳ) ਸਾਲ 1976–77 ਅਤੇ 1977–78 ਵਿਚ ਜਿੰਨੇ ਵਿਅੱਕਤੀਆਂ ਨੇ ਸਟਰਲਾਈਜੇਸ਼ਨ ਓਪਰੇਸ਼ਨ ਕਰਵਾਏ ਉਹ ਹੇਠ ਅਨੁਸਾਰ ਹਨ :—

| | |
|---|---|
| 1976–77 .. | 1,39,905 |
| 1977–78 .. | 13,048 |

(ਅ) ਸਾਲ 1977–78 ਅਤੇ 1978–79 ਵਿਚ ਵੱਧ ਰਹੀ ਰਾਜ ਵਿਚ ਜਨ ਸੰਖਿਆ ਨੂੰ ਕੰਟਰੋਲ ਕਰਨ ਲਈ ਨਿਮਨ ਲਿਖਤ ਉਪਾਅ ਕੀਤੇ ਗਏ :—

| ਲੜੀ ਨੰ : | ਜਨ ਸੰਖਿਆ ਨੂੰ ਕੰਟਰੋਲ ਕਰਨ ਦੇ ਉਪਾਅ | ਕੇਸਾਂ ਦੀ ਗਿਣਤੀ | |
|---|---|---|---|
| | | 1977–78 | 1978–79 |
| 1 | 2 | 3 | 4 |
| 1 | ਸਟਰਲਾਈਜੇਸ਼ਨ ਓਪਰੇਸ਼ਨ .. | 13,048 | 20,530 |
| 2 | ਇਨਸਰਸ਼ਨ ਆਫ ਇਨਟਰਾ ਯੂਟਰਾਈਨ ਕਨਟਰਾਸੇਪਟਿਵ ਡੀਵਾਈਸਿਜ਼ .. | 28,171 | 34,308 |
| 3 | ਯੂਜ਼ ਆਫ ਕਨਵੈਂਸ਼ਨਲ ਕਨਟਰਾਸੇਪਟਿਵਜ਼ .. | 1,37,427 | 1,30,568 |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵੀਕਰ ਸੈਕਸ਼ਨ ਹੈ ਉਹ ਵੱਧ ਰਹੀ ਆਬਾਦੀ ਦਾ ਸ਼ਿਕਾਰ ਹੋ ਰਿਹਾ ਹੈ। ਦੂਜੇ ਮੁਲਕਾਂ

ਵਿੱਚ ਬਰਥ ਕੰਟਰੋਲ ਕੀਤਾ ਜਾ ਰਿਹਾ ਹੈ ਅਤੇ ਸਾਡੇ ਮੁਲਕ ਵਿਚ ਆਬਾਦੀ ਵੱਧ ਰਹੀ ਹੈ। ਪਿਛੇ ਸੰਜੇ ਗਾਂਧੀ ਦਾ ਸਿਸਟਮ ਫੇਲ੍ਹ ਹੋ ਗਿਆ ਸੀ ਪਰ ਸਰਕਾਰ ਇਸ ਪਾਸੇ ਕੁਝ ਨਹੀਂ ਕਰ ਰਹੀ। ਸਰਕਾਰ ਇਸ ਸਬੰਧ ਵਿਚ ਕੀ ਕਦਮ ਚੁੱਕ ਰਹੀ ਹੈ ? (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਸਾਡਾ ਸਪੀਕਰ ਨਹੀਂ ਚਲ ਰਿਹਾ ਅਤੇ ਸਾਨੂੰ ਕੁਝ ਸੁਣਾਈ ਨਹੀਂ ਦੇ ਰਿਹਾ।

**ਸ੍ਰੀ ਸਪੀਕਰ** : ਬੱਗਾ ਸਾਹਿਬ, ਤੁਸੀਂ ਇਧਰ ਖਾਲ੍ਹੀ ਪਈਆਂ ਸੀਟਾਂ ਤੇ ਆ ਕੇ ਬੈਠ ਜਾਓ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਅਸੀਂ ਜਨ ਸੰਘੀ ਸੀਟਾਂ ਤੇ ਨਹੀਂ ਬੈਠਣਾ ਚਾਹੁੰਦੇ।

**ਵਿਤ੍ਤ ਮੰਤਰੀ** : ਸਾਲ 1977-78 ਅਤੇ 1978-79 ਦੌਰਾਨ ਪਰਿਵਾਰ ਨਿਯੋਜਨ ਦੇ ਤਰੀਕੇ ਅਪਨਾਉਣ ਸਬੰਧੀ ਲੋਕਾਂ ਨੂੰ ਪ੍ਰੇਰਤ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਗਏ :--

(1) ਵੱਖਰੀ ਵੱਖਰੀ ਥਾਵਾਂ ਤੇ ਬਹੁਤ ਸਾਰੇ ਸਟੈਰਲਾਈਜ਼ੇਸ਼ਨ ਕੈਂਪ ਲਗਾਏ ਗਏ ਅਤੇ ਮਾਸ-ਮੀਡੀਆ ਦੁਆਰਾ ਬਹੁਤ ਪ੍ਰਚਾਰ ਕੀਤਾ ਗਿਆ ਅਤੇ ਉਪਲੱਬਧ ਪਬਲਿਸਿਟੀ ਮੈਟੀਰੀਅਲ ਦਾ ਪ੍ਰਯੋਗ ਕੀਤਾ ਗਿਆ। ਇਸ ਪ੍ਰੋਗਰਾਮ ਦੇ ਲਾਭਾਂ ਸਬੰਧੀ ਜ਼ਰੂਰੀ ਜਾਣਕਾਰੀ ਦੇਣ ਲਈ ਰਾਜ ਵਿਚ ਮਾਸ-ਮੀਡੀਆ ਮਸ਼ੀਨਰੀ ਨੂੰ ਚਾਲੂ ਕੀਤਾ ਗਿਆ। 100 ਤੋਂ ਵੱਧ ਅਖ਼ਬਾਰਾਂ ਦੀ ਪਰਿਵਾਰ ਭਲਾਈ ਪ੍ਰੋਗਰਾਮ ਦੇ ਪ੍ਰਚਾਰ ਲਈ ਵਰਤੋਂ ਕੀਤਾ।

(2) ਮੁੱਖ ਮੰਤਰੀ ਜੀ ਨੇ ਮਿਤੀ 20 ਫਰਵਰੀ, 1979 ਨੂੰ ਆਪਣੇ ਸੁਨੇਹੇ ਰਾਹੀਂ ਸਾਰੇ ਕਾਮਿਆਂ ਅਤੇ ਨਾਗਰਿਕਾਂ ਨੂੰ ਇਸ ਪ੍ਰੋਗਰਾਮ ਨੂੰ ਅਪਨਾਉਣ ਲਈ ਪੂਰਾ ਸਹਿਯੋਗ ਦੇਣ ਦੀ ਅਪੀਲ ਕੀਤੀ। ਇਸ ਸੁਨੇਹੇ ਦਾ ਰੇਡੀਓ ਅਤੇ ਪ੍ਰੈਸ ਦੁਆਰਾ ਪ੍ਰਚਾਰ ਕੀਤਾ ਗਿਆ।

(3) ਸਿਵਲ ਸਰਜਨਾਂ ਨੇ ਜ਼ਿਲ੍ਹਾ/ਮੁੱਢਲਾ ਸਿਹਤ ਕੇਂਦਰਾਂ ਦੀਆ ਜ਼ਿਲ੍ਹਾ ਪੱਧਰ ਤੇ ਮੀਟਿੰਗਾਂ ਬੁਲਾਈਆਂ ਜਿਨ੍ਹਾਂ ਵਿਚ ਇਸ ਪ੍ਰੋਗਰਾਮ ਲਈ ਸਪੈਸ਼ਲ ਤੌਰ ਤੇ ਪ੍ਰੇਰਿਤ ਕਰਨ ਲਈ ਕੰਪੇਨ ਨੂੰ ਚਲਾਉਣ ਬਾਰੇ ਫੈਸਲਾ ਕੀਤਾ ਗਿਆ।

(4) ਜ਼ਿਲ੍ਹਾ ਅਧਿਕਾਰੀ ਅਤੇ ਫੈਮਿਲੀ ਪਲੈਨਿੰਗ ਅਫਸਰਾਂ ਨੇ ਅਪਰੇਸ਼ਨ ਉਪਰੰਤ ਕਾਰਵਾਈ ਅਤੇ ਚੰਗੀਆਂ ਸੇਵਾਵਾਂ ਯਕੀਨੀ ਬਣਾਉਣ ਲਈ ਵਿਸ਼ੇਸ਼ ਕਦਮ ਚੁੱਕੇ।

(5) ਇਸ ਪ੍ਰੋਗਰਾਮ ਦੀ ਮਹੱਤਤਾ ਵੱਲ ਲੋਕਾਂ ਦਾ ਧਿਆਨ ਦਿਵਾਉਣ ਲਈ ਓਰੀਐਂਟੇਸ਼ਨ ਟਰੇਨਿੰਗ ਕੈਂਪ ਵੱਖ ਵੱਖ ਥਾਵਾਂ ਤੇ ਓਪੀਨੀਅਨ ਲੀਡਰਾਂ ਵਾਸਤੇ ਲਗਾਏ ਗਏ।

(6) ਭਾਰਤ ਸਰਕਾਰ ਦੀਆਂ ਗਾਈਡ ਲਾਈਨਜ਼ ਅਨੁਸਾਰ ਪ੍ਰਾਈਵੇਟ ਪ੍ਰੈਕਟੀਸ਼ਨਰਜ਼ ਨੂੰ ਪਰਿਵਾਰ ਭਲਾਈ ਪ੍ਰੋਗਰਾਮ ਵਿਚ ਸ਼ਾਮਲ ਕਰਨ ਲਈ ਸਕੀਮ ਨੂੰ ਰਾਜ ਵਿਚ ਲਾਗੂ ਕੀਤਾ।

(7) 15 ਅਕਤੂਬਰ ਤੋਂ 31 ਅਕਤੂਬਰ, 1978 ਤੱਕ ਪਰਿਵਾਰ ਭਲਾਈ ਪੰਦਰਵਾੜਾ ਵੀ ਮਨਾਇਆ ਗਿਆ। ਇਸੀ ਤਰ੍ਹਾਂ ਪਰਿਵਾਰ ਭਲਾਈ ਮਹੀਨਾ ਅਤੇ ਪਰਿਵਾਰ

[ਵਿਕਾਸ ਮੰਤਰੀ]

ਭਲਾਈ ਤਿਮਾਹੀ ਵੀ ਕ੍ਰਮਵਾਰ ਜਨਵਰੀ, 1979 ਤੋਂ ਮਾਰਚ, 1979 ਤੱਕ ਭਾਰਤ ਸਰਕਾਰ ਦੁਆਰਾ ਜਾਰੀ ਕੀਤੀਆਂ ਗਾਈਡ-ਲਾਈਨਜ਼ ਅਨੁਸਾਰ ਮਨਾਏ ਗਏ। ਇਸ ਤੋਂ ਇਲਾਵਾ ਸਤੰਬਰ, 1979 ਦੇ ਮਹੀਨੇ ਵਿਚ ਵੀ ਇਸ ਪ੍ਰੋਗਰਾਮ ਸਬੰਧੀ ਪੰਦਰਵਾੜਾ ਮਨਾਇਆ ਗਿਆ।

**ਸਰਦਾਰ ਗੁਰਦਰਸ਼ਨ ਸਿੰਘ**: ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਪਰਿਵਾਰ ਨਿਯੋਜਨ ਦੇ ਤਰੀਕੇ ਅਪਨਾਉਣ ਲਈ ਲੋਕਾਂ ਨੂੰ ਪ੍ਰੇਰਤ ਕਰਨ ਲਈ ਛੇ ਸੱਤ ਕਦਮ ਉਠਾਏ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਫੈਮਿਲੀ ਪਲਾਨਿੰਗ ਦਾ ਇਨ੍ਹਾਂ ਨੇ ਟਾਰਗੇਟ ਅਚੀਵ ਕਰ ਲਿਆ ਹੈ ?

**ਮੰਤਰੀ**: ਸਰਕਾਰ ਉਠਾਏ ਗਏ ਕਦਮਾਂ ਤੋਂ ਸੰਤੁਸ਼ਟ ਹੈ। ਅਸੀਂ ਇਨ੍ਹਾਂ ਵਾਂਗਰ ਕਿਸੇ ਤੇ ਜ਼ੁਲਮ ਨਹੀਂ ਕੀਤਾ। ਅਸੀਂ ਤਾਂ ਲੋਕਾਂ ਨੂੰ ਇਸ ਕੰਮ ਬਾਰੇ ਪ੍ਰੇਰਤ ਕਰ ਰਹੇ ਹਾਂ।

**ਸਰਦਾਰ ਸ਼ਸ਼ਪਾਲ ਸਿੰਘ** : ਇਹ ਠੀਕ ਹੈ ਕਿ ਸਰਕਾਰ ਇਸ ਪਾਸੇ ਬਹੁਤ ਕੁਝ ਕਰ ਰਹੀ ਹੈ ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੁਰਾਣਾ ਸਿਸਟਮ ਚੱਲਿਆ ਆਉਂਦਾ ਸੀ ਕਿ ਜਿਹੜਾ ਲੋਕਾਂ ਨੂੰ ਓਪਰੇਸ਼ਨ ਕਰਾਉਣ ਲਈ ਲਿਆਉਂਦਾ ਸੀ ਉਸ ਨੂੰ ਇਨਸੈਂਟਿਵ ਦਿੱਤਾ ਜਾਂਦਾ ਸੀ ਅਤੇ ਕੈਸ਼ ਦਿੱਤਾ ਜਾਂਦਾ ਸੀ, ਕੀ ਇਸ ਰਕਮ ਨੂੰ ਵਧਾਇਆ ਗਿਆ ਹੈ ਜਾਂ ਨਹੀਂ ?

**ਮੰਤਰੀ**: ਪਿਛਲੀ ਕਾਂਗਰਸ ਸਰਕਾਰ ਵੇਲੇ ਤਾਂ ਲੋਕਾਂ ਨਾਲ ਠੱਗੀ ਕੀਤੀ ਜਾਂਦੀ ਸੀ ਅਤੇ ਝੂਠੇ ਕੇਸ ਤਿਆਰ ਕਰਕੇ ਰੁਪਏ ਖਾਧੇ ਜਾਂਦੇ ਸਨ ਪਰ ਅਸੀਂ ਉਸ ਚੀਜ਼ ਨੂੰ ਖ਼ਤਮ ਕੀਤਾ ਹੈ।

**ਚੌਧਰੀ ਕਾਂਸ਼ੀ ਰਾਮ**: ਵਜ਼ੀਰ ਸਾਹਿਬ ਨੇ ਪਰਿਵਾਰ ਨਿਯੋਜਨ ਦੇ ਤਰੀਕੇ ਅਪਨਾਉਣ ਸਬੰਧੀ ਲੋਕਾਂ ਨੂੰ ਪ੍ਰੇਰਤ ਕਰਨ ਲਈ ਛੇ ਸੱਤ ਤਰੀਕੇ ਦੱਸੇ ਹਨ। (ਵਿਘਨ) ਮੈਂ ਦੱਸਣਾ ਚਾਹੁੰਦਾ ਹਾਂ ਕਿ ਰਾਜ਼ ਨਰਾਇਣ ਜਦ ਸੈਂਟਰ ਵਿਚ ਵਜ਼ੀਰ ਸਨ ਤਾਂ ਉਨ੍ਹਾਂ ਨੇ ਫੈਮਿਲੀ ਪਲੈਨਿੰਗ ਦਾ ਨਾਮ ਬਦਲਕੇ ਫੈਮਿਲੀ ਵੈਲਫੇਅਰ ਰੱਖ ਦਿੱਤਾ ਸੀ। ਕੀ ਉਸ ਦਾ ਜੋ ਰਿਜ਼ਲਟ ਨਿਕਲਿਆ ਸੀ ਉਸੇ ਤਰ੍ਹਾਂ ਹੀ ਇਹ ਕਰ ਰਹੇ ਹਨ ਕਿ ਫੋਟੋਆਂ ਖਿਚਵਾ ਲਈਆਂ ਅਤੇ ਕਹਿ ਦਿੱਤਾ ਕਿ ਅਸੀਂ ਬਹੁਤ ਕੁਝ ਕੀਤਾ ਹੈ। ਕੀ ਇਸ ਤਰ੍ਹਾਂ ਤਾਂ ਇਹ ਪੈਸੇ ਨਹੀਂ ਵੇਸਟ ਕਰ ਰਹੇ ?

**ਮੰਤਰੀ**: ਇਸ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ।

**ਸ੍ਰੀ ਸਪੀਕਰ**: ਵਜ਼ੀਰ ਸਾਹਿਬ, ਮੈਂਬਰ ਸਾਹਿਬ ਇਹ ਪੱਛਣਾ ਚਾਹੁੰਦੇ ਹਨ ਕਿ ਇਹ ਜਿਹੜੇ ਤੁਸੀਂ ਮੈਂਬਰ ਅਡਾਪਟ ਕੀਤੇ ਹਨ ਕੀ ਉਸ ਨਾਲ ਰਿਜ਼ਲਟ ਠੀਕ ਨਿਕਲਿਆ ਹੈ ?

**ਮੰਤਰੀ**: ਉਸ ਨਾਲ ਕਾਮਯਾਬੀ ਹੋਈ ਹੈ।

---

**ਉਹ ਬੱਚੇ ਜਿਨ੍ਹਾਂ ਦੇ ਗੁੰਮ ਹੋਣ ਦੀ ਰਿਪੋਰਟ ਕੀਤੀ ਗਈ ਸੀ ਅਤੇ ਜਿਨ੍ਹਾਂ ਦੀਆਂ ਲਾਸ਼ਾਂ ਬਾਦ ਵਿਚ ਮਿਲੀਆਂ।**

*1802. **ਕਾਮਰੇਡ ਸੱਤ ਪਾਲ ਡਾਂਗ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) 1 ਜਨਵਰੀ, 1979 ਤੋਂ 30 ਜੂਨ, 1979 ਤੱਕ ਦੇ ਸਮੇਂ ਦੇ ਦੌਰਾਨ ਉਨ੍ਹਾਂ ਬੱਚਿਆਂ ਦੀ ਗਿਣਤੀ, ਨਾਂ, ਉਮਰ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਦੇ ਗੁੰਮ ਹੋਣ ਦੀ ਰਿਪੋਰਟ ਕੀਤੀ ਗਈ ਸੀ ਅਤੇ ਜਿਨ੍ਹਾਂ ਦੀਆਂ ਲਾਸ਼ਾਂ ਬਾਅਦ ਵਿਚ ਲੋਕਾਂ ਜਾਂ ਪੁਲਿਸ ਨੂੰ ਮਿਲੀਆਂ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਉਹ ਕੇਸ ਕਿੰਨੇ ਹਨ ਜਿਨ੍ਹਾਂ ਵਿੱਚ ਬੱਚਿਆਂ ਦੇ ਕਤਲ ਕੀਤੇ ਜਾਣ ਦਾ ਸ਼ੱਕ ਸੀ ;

(ੲ) ਕਿੰਨੇ ਕੇਸਾਂ ਵਿਚ ਦੋਸ਼ੀਆਂ ਦਾ ਪਤਾ ਲਗਾਇਆ ਗਿਆ ਅਤੇ ਕਿੰਨੇ ਕੇਸਾਂ ਵਿਚ ਦੋਸ਼ੀਆਂ ਦਾ ਪਤਾ ਨਹੀਂ ਲਗਾਇਆ ਜਾ ਸਕਿਆ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ), (ਅ), (ੲ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

**ਸੂਚੀ**

(ੳ)

| ਲੜੀ ਨੰ: | ਬੱਚਿਆਂ ਦੀ ਗਿਣਤੀ | ਨਾਂ | ਉਮਰ | ਪਤੇ |
|---|---|---|---|---|
| 1 | 1 | ਬਲਵਿੰਦਰ ਸਿੰਘ | 4 ਸਾਲ | ਪੁੱਤਰ ਪੂਰਨ ਸਿੰਘ ਪਿੰਡ ਲੋਡੇ, ਥਾਣਾ ਮੁਕੇਰੀਆਂ। |
| 2 | 1 | ਇਕਬਾਲ ਸਿੰਘ ਉਰਫ ਰਿੰਪੀ | 4/5 ਸਾਲ | ਪੱਤਰ ਗਿਆਨ ਕੌਰ ਪਿੰਡ ਪੰਨਛੱਤਾ ਥਾਣਾ ਫਗਵਾੜਾ। |
| 3 | 1 | ਰਣਜੀਤ ਸਿੰਘ | 5 ਸਾਲ | ਪੁੱਤਰ ਗੋਰਾ ਸਿੰਘ ਸੁਨਿਆਰ ਵਾਸੀ ਸੁਨਾਮ, ਜ਼ਿਲ੍ਹਾ ਸੰਗਰੂਰ। |
| 4 | 1 | ਅਮਰੀਕ ਸਿੰਘ | 7 ਸਾਲ | ਪੁੱਤਰ ਮੰਗਲ ਰਾਮ ਬਾਜੀਗਰ ਵਾਸੀ ਕਾਕੜਾ, ਜ਼ਿਲ੍ਹਾ ਸੰਗਰੂਰ। |

(ਅ) ਭਾਗ (ੳ) ਵਿਚ ਵਰਣਿਤ ਚਾਰੇ ਹੀ ਬੱਚਿਆਂ ਦੇ ਕਤਲ ਕੀਤੇ ਜਾਣ ਦਾ ਸ਼ੱਕ ਸੀ।

(ੲ) ਭਾਗ (ੳ) ਵਿਚ ਲੜੀ ਨੰ: 1 ਤੇ ਵਰਣਿਤ ਕੇਸ ਵਿੱਚ ਦੋਸ਼ੀਆਂ ਦਾ ਪਤਾ ਲੱਗ ਗਿਆ ਹੈ। ਇਸ ਕੇਸ ਵਿਚ ਕੁੱਲ ਤਿੰਨ ਦੋਸ਼ੀ ਸ਼ਾਮਲ ਸਨ। ਜਿਨ੍ਹਾਂ ਵਿਚੋਂ ਦੋ ਦੋਸ਼ੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਜਦ ਕਿ ਇਕ ਅਜੇ ਤੱਕ ਗ੍ਰਿਫਤਾਰ ਨਹੀਂ ਹੋ ਸਕਿਆ। ਕੇਸ ਪੁਲਿਸ ਕੋਲ ਜ਼ੇਰ ਤਫਤੀਸ਼ ਹੈ। ਤੀਜੇ ਦੋਸ਼ੀ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਲੜੀ ਨੰ: 2 ਤੇ ਵਰਣਿਤ ਕੇਸ ਵਿਚ ਡਾਕਟਰ ਦੀ ਰਿਪੋਰਟ ਦੇ ਮੁਤਾਬਕ ਬੱਚੇ ਦੀ ਮੌਤ ਖੂਹ ਵਿਚ ਡਿਗ ਕੇ ਡੁੱਬਣ ਦੇ ਨਾਲ ਹੋਈ ਹੈ। ਇਸ ਲਈ ਇਸ ਕੇਸ ਵਿਚ ਕੋਈ ਵੀ ਵਿਅੱਕਤੀ ਦੋਸ਼ੀ ਨਹੀਂ ਪਾਇਆ ਗਿਆ ਹੈ।

ਲੜੀ ਨੰ: 3 ਤੇ ਦਿੱਤਾ ਗਿਆ ਕੇਸ ਪੁਲਿਸ ਕੋਲ ਜ਼ੇਰ ਤਫਤੀਸ਼ ਹੈ। ਅਜੇ ਤੱਕ ਕੋਈ ਦੋਸ਼ੀ ਨਹੀਂ ਲੱਭਿਆ ਗਿਆ ਹੈ।

ਲੜੀ ਨੰ: 4 ਤੇ ਦਿਤੇ ਗਏ ਕੇਸ ਵਿਚ ਡਾਕਟਰ ਦੀ ਰਿਪੋਰਟ ਦੇ ਮੁਤਾਬਕ ਬੱਚੇ ਦੀ ਮੌਤ ਪਾਣੀ ਵਿਚ ਡੁੱਬਣ ਦੇ ਕਾਰਨ ਹੋਈ ਪਾਈ ਗਈ ਹੈ। ਇਸ ਲਈ ਪੁਲਿਸ ਨੇ ਇਸ ਕੇਸ ਵਿਚ ਅਦਮ ਪਤਾ ਰਿਪੋਰਟ ਦੇ ਦਿੱਤੀ ਹੈ।

**ਕਾਮਰੇਡ ਸੱਤ ਪਾਲ ਡਾਂਗ** : ਇਨ੍ਹਾਂ ਨੇ ਦੱਸਿਆ ਹੈ ਕਿ 6 ਮਹੀਨਿਆਂ ਵਿਚ 4 ਬੱਚੇ 4 ਤੋਂ 7 ਸਾਲਾਂ ਦੀ ਉਮਰ ਦੇ ਕਤਲ ਹੋਏ। ਉਨ੍ਹਾਂ ਵਿਚੋਂ ਇਨ੍ਹਾਂ ਨੇ ਦੱਸਿਆ ਹੈ ਕਿ ਇਕ ਵਿਚ ਮੁਲਜ਼ਮ ਫੜ ਲਏ ਗਏ ਹਨ ਜਦ ਕਿ ਇਕ ਅਜੇ ਤੱਕ ਗ੍ਰਿਫਤਾਰ ਨਹੀਂ ਹੋ ਸਕਿਆ। ਇਕ ਕੇਸ ਬਾਰੇ ਦੱਸਿਆ ਗਿਆ ਹੈ ਕਿ ਇਕ ਬੱਚਾ ਮਰ ਗਿਆ ਅਤੇ ਇਕ ਬਾਰੇ ਦੱਸਿਆ ਗਿਆ ਹੈ ਕਿ ਤਫਤੀਸ਼ ਹੋ ਰਹੀ ਹੈ। ਇਹ ਜਿਹੜਾ ਇਕ ਕੇਸ ਫਗਵਾੜੇ ਦਾ ਹੋਇਆ ਹੈ ਅਤੇ ਦੱਸਿਆ ਗਿਆ ਹੈ ਕਿ ਬੱਚਾ ਖੂਹ ਵਿਚ ਡਿੱਗ ਕੇ ਮਰ ਗਿਆ। ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਆਇਆ ਹੈ ਕਿ 25 ਜੂਨ, 1979 ਦੀ ਟਰੀਬਿਊਨ ਦੇ ਵਿਚ ਅੱਧੇ ਨਾਲੋਂ ਵੱਧ ਸਫੇ ਦਾ ਕਾਲਮ ਛਪਿਆ ਹੈ ਕਿ ਇਹ ਬੱਚਾ ਮਾਰਿਆ ਗਿਆ ਹੈ, ਉਸ ਦਾ ਕਤਲ ਹੋਇਆ ਹੈ। ਉਸ ਦੇ ਗਵਾਂਢ ਦੇ ਵਿਚ ਇਕ ਬੇਉਲਾਦ ਜੋੜਾ ਰਹਿੰਦਾ ਸੀ। ਉਥੇ ਇਕ ਬੋਗਸ ਸੰਤ ਦਾ ਡੇਰਾ ਸੀ। ਉਸ ਬੋਗਸ ਸੰਤ ਨੇ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਘਰ ਬੱਚਾ ਤਾਂ ਪੈਦਾ ਹੋਵੇਗਾ ਜੇ ਤੁਸੀਂ ਕਿਸੇ ਬੱਚੇ ਦੀ ਬਲੀ ਦਿਓ। ਇਸ ਲਈ ਉਨ੍ਹਾਂ ਨੇ ਉਸ ਬੱਚੇ ਨੂੰ ਮਾਰਿਆ। ਇਹ ਜਿਹੜਾ ਦੱਸਿਆ ਗਿਆ ਹੈ ਕਿ ਉਸ ਦੀ ਮੌਤ ਖੂਹ ਵਿਚ ਡਿੱਗ ਕੇ ਡੁੱਬਣ ਨਾਲ ਹੋਈ, ਇਹ ਗਲਤ ਗੱਲ ਹੈ। ਉਹ ਖੂਹ ਉਥੋਂ ਕੋਈ ਦੋ ਕਿਲੋ ਮੀਟਰ ਤੇ ਹੈ ਅਤੇ 4 ਸਾਲਾਂ ਦਾ ਬੱਚਾ ਤੁਰਕੇ ਉਥੇ ਨਹੀਂ ਜਾ ਸਕਦਾ। 72 ਘੰਟਿਆਂ ਬਾਅਦ ਉਸ ਦੀ ਲਾਸ਼ ਮਿਲੀ। (ਵਿਘਨ) ਅਖਬਾਰ ਵਿਚ ਇਹ ਕਲੀਅਰ ਐਲੀਗੇਸ਼ਨ ਲਗਾਇਆ ਗਿਆ ਹੈ ਕਿ ਰੂਲਿੰਗ ਪਾਰਟੀ ਦੇ ਇਕ ਮੈਂਬਰ ਦੀ ਉਸ ਜੋੜੇ ਨਾਲ ਰਿਲੇਸ਼ਨ-ਸ਼ਿਪ ਸੀ ਅਤੇ ਉਸ ਆਪਣਾ ਇਨਫਲੂਐਂਸਲ ਯੂਜ਼ ਕਰਕੇ ਪੋਸਟ ਮਾਰਟਮ ਦੀ ਰਿਪੋਰਟ ਗਲਤ ਕਰ-ਵਾਈ। ਇਸ ਤਰ੍ਹਾਂ ਕਰਕੇ ਇਸ ਕੇਸ ਨੂੰ ਹੱਸ਼ ਅੱਪ ਕਰਨ ਦੀ ਕੋਸ਼ਿਸ਼ ਕੀਤੀ ਗਈ। ਕੀ ਇਹ ਜਿਹੜੀ ਇਸ ਕਿਸਮ ਦੀ ਰਿਪੋਰਟ ਟਰੀਬਿਊਨ ਅਖਬਾਰ ਵਿਚ ਛਪੀ ਹੈ ਇਹ ਚੀਫ ਮਨਿਸਟਰ ਸਾਹਿਬ ਦੇ ਇਲਮ ਵਿਚ ਹੈ ਅਤੇ ਕੀ ਉਨ੍ਹਾਂ ਵਲੋਂ ਸੀ.ਆਈ.ਡੀ. ਦੇ ਅਫਸਰਾਂ ਵਲੋਂ ਇਸ ਗੱਲ ਦੀ ਇਨ - ਕੁਆਇਰੀ ਕਰਵਾਉਣ ਲਈ ਕੋਈ ਕਦਮ ਚੱਕਿਆ ਗਿਆ ਹੈ ਤਾਕਿ ਉਸ ਬੱਚੇ ਦੇ ਮਾਂ ਪਿਓ ਨੂੰ ਇਨਸਾਫ਼ ਮਿਲ ਸਕੇ ?

**ਮੁੱਖ ਮੰਤਰੀ** : ਇਸ ਦੀ ਇਨਕੁਆਇਰੀ ਵਾਸਤੇ ਸਪੈਸ਼ਲ ਸਟਾਫ ਮੁਕੱਰਰ ਕੀਤਾ ਗਿਆ ਸੀ। ਐਸ.ਪੀ. ਅਤੇ ਦੋ ਡੀ.ਐਸ.ਪੀਜ਼ ਇਸ ਇਨਕੁਆਇਰੀ ਤੇ ਲਗਾਏ ਗਏ ਸਨ। ਇਨਕੁਆਇਰੀ ਤੋਂ ਬਾਅਦ ਉਨ੍ਹਾਂ ਨੇ ਦੱਸਿਆ ਕਿ ਇਹ ਐਕਸੀਡੈਂਟਲ ਡਰਾਉਨਿੰਗ ਹੈ। ਬਾਕੀ ਮੈਂ ਇਹ ਵੀ ਡਾਂਗ ਸਾਹਿਬ ਨੂੰ ਦੱਸ ਦੇਣਾ ਚਾਹਦਾ ਹਾਂ ਕਿ ਅਖਬਾਰ ਦੀ ਖਬਰ ਸੱਚੀ ਨਹੀਂ ਹੁੰਦੀ। ਪੂਰੀ ਤਫਤੀਸ਼ ਕਰਾਈ ਗਈ ਸੀ ਅਤੇ ਪਾਇਆ ਗਿਆ ਕਿ ਇਹ ਐਕਸੀਡੈਂਟਲ ਡਰਾਉਨਿੰਗ ਹੈ।

**ਕਾਮਰਡ ਸੱਤਪਾਲ ਡਾਂਗ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਕੋਈ ਅਜਿਹੀ ਵਾਰਦਾਤ ਹੁੰਦੀ ਹੈ ਤਾਂ ਇਨਫਲੂਐਂਸ਼ਲ ਆਦਮੀ, ਐਮ. ਐਲ. ਏਜ਼ ਆਦਿ ਆਪਣਾ ਅਸਰ ਰਸੂਖ ਵਰਤਕੇ ਤਕੜੇ ਆਦਮੀਆਂ ਦੀ ਮਦਦ ਕਰਦੇ ਹਨ ਅਤੇ ਗਰੀਬ ਆਦਮੀਆਂ ਨੂੰ ਇਨਸਾਫ ਨਹੀਂ ਮਿਲਦਾ। ਚੀਫ ਮਨਿਸਟਰ ਸਾਹਿਬ ਬੜੇ ਕੇਸਿਜ਼ ਵਿਚ ਉਥੇ ਸੀ.ਆਈ.ਡੀ. ਦੇ ਸਪੈਸ਼ਲ ਅਫਸਰ ਭੇਜਕੇ ਇਨਕੁਆਇਰੀ ਕਰਾਉਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੇਸ ਵਿਚ ਵੀ ਉਨ੍ਹਾਂ ਨੇ ਸੀ.ਆਈ.ਡੀ. ਦੇ ਸਪੈਸ਼ਲ ਅਫਸਰ, ਟਾਪ ਅਫਸਰ ਜਿਨ੍ਹਾਂ ਤੇ ਉਨ੍ਹਾਂ ਨੂੰ ਇਤਬਾਰ ਹੋਵੇ, ਇਨਕੁਆਇਰੀ ਵਾਸਤੇ ਕਿਉਂ ਨਹੀਂ ਭੇਜੇ ? ਟਰੀਬਿਊਨ ਦੇ ਕਾਰਸਪੌਂਡੈਂਟਸ ਨੇ ਫੈਕਟਸ ਦਿੱਤੇ ਹਨ ਕਿ 72 ਘੰਟੇ ਬਾਦ ਲਾਸ਼ ਮਿਲੀ। ਬੱਚਾ ਇਤਨੀ ਦੂਰੀ ਤੇ ਇਸ ਤਰ੍ਹਾਂ ਜਾ ਨਹੀਂ ਸੀ ਸਕਦਾ। ਇਹ ਜਿਹੜੀ ਐਸ.ਪੀ. ਦੀ ਇਨਕੁਆਇਰੀ ਦੀ ਰਿਪੋਰਟ ਹੈ ਕੀ ਚੀਫ ਮਨਿਸਟਰ ਸਾਹਿਬ ਉਸ ਨੂੰ ਹਾਊਸ ਦੀ ਟੇਬਲ ਤੇ ਲੇ ਕਰਨਗੇ ?

**ਮੁੱਖ ਮੰਤਰੀ** : ਐਸ. ਪੀ. ਦੀ ਰਿਪੋਰਟ ਮੈਂ ਕੱਲ ਹੀ ਡਾਂਗ ਸਾਹਿਬ ਨੂੰ ਦਿਖਾ ਦਿਆਂਗਾ।

**Setting up Special Courts for Trial of Offences arising out of the contravention of the Provisions of the Employee's Provident Funds Act, 1952.**

***1782. (1) Comrade Dana Ram**
**(2) Comrade Satya Pal Dang** } Will the Chief Minister be pleased to state—

(a) whether the present Ministry after it assumed office was urged upon at any time by the Government of India to set up Special Courts for trial of offences arising out of the contravention of the provisions of the Employees' Provident Funds Act, 1952 and its Schemes ;

(b) if the reply to part (a) above be in the affirmative, the date on which the communication/letter/circular to that effect was received by the State Government ; and the details of the decision, if any, taken by the State Government thereon ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ)** : (ੳ) ਹਾਂ ਜੀ।

(ਅ) 3 ਨਵੰਬਰ, 1978 । ਇਹ ਮਾਮਲਾ ਪੰਜਾਬ ਅਤੇ ਹਰਿਆਣਾ ਹਾਈਕੋਰਟ ਨਾਲ ਉਠਾਇਆ ਗਿਆ ਸੀ। ਹਾਈਕੋਰਟ ਵਲੋਂ ਡਿਸਟਰਿਕਟ ਅਤੇ ਸੈਸ਼ਨ ਜੱਜਾਂ ਨੂੰ ਹਰ ਜ਼ਿਲ੍ਹੇ ਸਬ-ਡਿਵੀਜ਼ਨਲ ਸਦਰ ਮੁਕਾਮਾਂ ਤੇ ਭਿੰਨ ਭਿੰਨ ਕਿਰਤ ਕਾਨੂੰਨਾਂ, ਸਮੇਤ ਇੰਪਲਾਈਜ਼ ਪ੍ਰਾਈਵੇਟ ਫੰਡਜ਼ ਐਕਟ, 1952, ਅਧੀਨ ਮੁਕੱਦਮਿਆਂ ਦੀ ਸੁਣਵਾਈ ਦਾ ਕੰਮ ਇਕ ਮੈਜਿਸਟ੍ਰੇਟ ਨੂੰ ਸੌਂਪਨ ਦੀ ਹਦਾਇਤ ਕਰ ਦਿੱਤੀ ਗਈ ਹੈ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਵਰਕਰਜ਼ ਆਪਣੇ ਫੰਡਜ਼ ਕੰਟਰੀਬਿਊਟ ਕਰਦੇ ਹਨ। ਕੁਝ ਡਿਫਾਲਟਰ ਇੰਪਲਾਇਰਜ਼ ਵਰਕਰਾਂ ਨੂੰ ਉਨ੍ਹਾਂ ਦਾ ਹਿੱਸਾ ਨਹੀਂ ਦਿੰਦੇ ਅਤੇ ਉਹ ਆਪ ਹੀ ਖਾ ਜਾਂਦੇ ਹਨ। ਜਦ ਗੌਰਮਿੰਟ ਆਫ ਇੰਡੀਆ ਨੇ ਇਸ ਬਾਰੇ ਉਨ੍ਹਾਂ ਇੰਪਲਾਇਰਜ਼ ਨੂੰ ਹਦਾਇਤ ਕੀਤੀ ਤਾਂ ਉਹ ਕੋਰਟ ਵਿਚ ਚਲੇ ਗਏ। ਇਸ ਤੇ ਕੋਰਟ ਨੇ ਅਜਿਹੇ ਮੁਕੱਦਮਿਆਂ ਦੀ ਸੁਣਵਾਈ ਦਾ ਕੰਮ ਇਕ ਮੈਜਿਸਟਰੇਟ ਨੂੰ ਸੌਂਪਣ ਦੀ ਹਦਾਇਤ ਕਰ ਦਿੱਤੀ। ਇਸ ਤਰ੍ਹਾਂ ਪ੍ਰਾਵੀਡੈਂਟ ਫੰਡਜ਼ ਦੇ ਕੇਸਿਜ਼ ਵਾਸਤੇ ਇਕ ਸੈਪਰੇਟ ਮੈਜਿਸਟਰੇਟ ਹੋਣਾ ਚਾਹੀਦਾ ਹੈ ਅਤੇ ਦੂਸਰਾ ਲੇਬਰ ਲਾਅ ਦੇ ਕੇਸਿਜ਼ ਟਰਾਈ ਕਰਨ ਵਾਸਤੇ ਸੈਪਰੇਟ ਮੈਜਿਸਟਰੇਟ ਹੋਣਾ ਚਾਹੀਦਾ ਹੈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਬਾਰੇ ਕਿੰਨੇ ਮੈਜਿਸਟਰੇਟ ਲਾਏ ਹਨ ?

**ਰਾਜ ਮੰਤਰੀ, ਸਿਖਿਆ** : 1970 ਵਿਚ 1209 ਕੇਸਿਜ਼ ਸਨ ਅਤੇ ਹੁਣ ਇਹ ਗਿਣਤੀ 210 ਰਹਿ ਗਈ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਕੰਮ ਜਲਦੀ ਹੋ ਰਿਹਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਸਦਨ ਦੀ ਮੇਜ਼ ਤੇ ਲਿਸਟ ਰੱਖਣ ਨੂੰ ਤਿਆਰ ਹਨ ਕਿ ਹਰ ਜ਼ਿਲ੍ਹੇ ਵਿਚ ਕਿਹੜੇ ਕਿਹੜੇ ਸਪੈਸ਼ਲ ਮੈਜਿਸਟਰੇਟ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ।

**Allotment of Industrial Plots in Focal Points**

****1785. (1) Comrade Sarwan Singh**
**(2) Comrade Satya Pal Dang** } Will the Chief Minister be pleased to state—

(a) the amount which an applicant for the allotment of an Industrial plot in any focal point in the State has to deposit;
(b) the total number of such applicants who applied for plots during the period 1st April, 1977 to 30th June, 1979 together with the number of those who have been allotted industrial plots districtwise ;
(c) whether the principle of "first come first served" is followed in the matter of allotment of such plots ; if not, the reasons therefor ;
(d) whether any interest is paid on the amount deposited alongwith the applications ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) ਰੁਪਏ 1,000

(ਅ) 1668 ਅਰਜ਼ੀਆਂ ਪ੍ਰਾਪਤ ਹੋਈਆਂ ਅਤੇ 584 ਪਲਾਟਾਂ ਦੀ ਅਲਾਟਮੈਂਟ ਕੀਤੀ ਗਈ। ਇਕ ਸਟੇਟਮੈਂਟ, ਜਿਸ ਵਿਚ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਜ਼ਿਲ੍ਹੇਵਾਰ ਗਿਣਤੀ ਅਤੇ ਕੀਤੀ ਗਈ ਅਲਾਟਮੈਂਟ ਬਾਰੇ ਵਿਸਥਾਰ ਦਿਤੇ ਹੋਏ ਹਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਫੋਕਲ ਪੁਆਇੰਟਾਂ ਤੇ ਅਜਿਹੇ ਪਲਾਟਾਂ ਦੀ ਅਲਾਟਮੈਂਟ ਸਰਕਾਰ ਵਲੋਂ ਬਣਾਈ ਹੋਈ ਅਲਾਟਮੈਂਟ ਕਮੇਟੀ ਵਲੋਂ ਮਿਥੀ ਹੋਈ ਤਰਜੀਹ ਅਨੁਸਾਰ ਕੀਤੀ ਜਾਂਦੀ ਹੈ। ਇਕ ਸਟੇਟਮੈਂਟ, ਜਿਸ ਵਿਚ ਇਸ ਤਰਜੀਹ ਦੇ ਵਿਸਥਾਰ ਦਿਤੇ ਹੋਏ ਹਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਸੇ ਹੀ ਤਰਜੀਹ ਵਿਚ, ਆਮ ਕਰਕੇ, ਕਮੇਟੀ 'ਪਹਿਲਾਂ ਆਵੇ ਪਹਿਲਾਂ ਪਾਵੇ' ਦੇ ਆਧਾਰ ਤੇ ਅਲਾਟਮੈਂਟ ਕਰਦੀ ਹੈ।

(ਸ) ਨਹੀਂ ਜੀ।

---

ਪ੍ਰਾਪਤ ਹੋਈਆਂ ਅਰਜ਼ੀਆਂ ਦੀ ਜ਼ਿਲ੍ਹੇ-ਵਾਰ ਗਿਣਤੀ ਅਤੇ ਕੀਤੀ ਗਈ ਅਲਾਟਮੈਂਟ ਬਾਰੇ ਸਟੇਟਮੈਂਟ

| ਲੜੀ ਨੰ: | ਜ਼ਿਲ੍ਹਾ/ਫੋਕਲ ਪੁਆਇੰਟ ਦਾ ਨਾਂ | 1 ਅਪ੍ਰੈਲ, 1977 ਤੋਂ 30 ਜੂਨ, 1979 ਤੱਕ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਗਿਣਤੀ | 1 ਅਪ੍ਰੈਲ, 1977 ਤੋਂ 30 ਜੂਨ, 1979 ਤੱਕ ਅਲਾਟ ਕੀਤੇ ਪਲਾਟਾਂ ਦੀ ਗਿਣਤੀ। |
|---|---|---|---|
| 1 | 2 | 3 | 4 |
| 1. ਰੋਪੜ-- | | | |
| | (ੳ) ਐਸ.ਏ.ਐਸ. ਨਗਰ | 58 | 81 ਇਸ ਗਿਣਤੀ ਵਿਚ 1 ਅਪ੍ਰੈਲ, 1977 ਤੋਂ ਪਹਿਲਾਂ ਪ੍ਰਾਪਤ ਹੋਈਆਂ ਅਰਜ਼ੀਆਂ ਤੇ ਕੀਤੀ ਅਲਾਟਮੈਂਟ ਵੀ ਸ਼ਾਮਲ ਹੈ। |

| 1 | 2 | 3 | 4 |
|---|---|---|---|
| 2. ਹੁਸ਼ਿਆਰਪੁਰ-- | | | |
| (ੳ) ਹੁਸ਼ਿਆਰਪਰ | 24 | 26 | ਉਹੀ |
| 3. ਅੰਮ੍ਰਿਤਸਰ-- | | | |
| (ੳ) ਤਰਨਤਾਰਨ | 49 | 40 | ਉਹੀ |
| 4. ਫਰੀਦਕੋਟ-- | | | |
| (ੳ) ਮੋਗਾ | 225 | 212 | |
| (ਅ) ਕੋਟਕਪੂਰਾ | 38 | 38 | |
| 5. ਬਠਿੰਡਾ-- | | | |
| (ੳ) ਬਠਿੰਡਾ | 153 | 31 | |
| 6. ਪਟਿਆਲਾ-- | | | |
| (ੳ) ਰਾਜਪੁਰਾ | 32 | 29 | |
| 7. ਫਿਰੋਜ਼ਪੁਰ-- | | | |
| (ੳ) ਅਬੋਹਰ | 21 | ... | ਫੋਕਲ ਪੁਆਇੰਟ ਵਿਕਾਸ ਅਧੀਨ ਹੈ। |
| 8. ਸੰਗਰੂਰ-- | | | |
| (ੳ) ਅਹਿਮਦਗੜ੍ਹ | 76 | ... | ਅਹਿਮਦਗੜ੍ਹ ਅਤੇ ਮਲੇਰਕੋਟਲਾ ਦੇ ਫੋਕਲ ਪੁਆਇੰਟ ਵਿਕਾਸ ਅਧੀਨ ਹਨ। |
| (ਅ) ਮਲੇਰਕੋਟਲਾ | 127 | ... | |
| (ੲ) ਸੰਗਰੂਰ | 23 | 16 | |
| 9. ਜਲੰਧਰ-- | | | |
| (ੳ) ਜਲੰਧਰ | 505 | 7 | |
| (ਅ) ਨਵਾਂ ਸ਼ਹਿਰ | 35 | 34 | |
| 10. ਗੁਰਦਾਸਪਰ-- | | | |
| (ੳ) ਬਟਾਲਾ | 83 | ... | ਫੋਕਲ ਪੁਆਇੰਟ ਵਿਕਾਸ ਅਧੀਨ ਹੈ |
| 11. ਲੁਧਿਆਣਾ-- | | | |
| (ੳ) ਢੰਡਾਰੀ ਕਲਾਂ | 196 | 52 | |
| (ਅ) ਖੰਨਾ | 23 | 18 | |

[ਵਿਤ ਮੰਤਰੀ]

ਪਲਾਟਾਂ ਦੀ ਅਲਾਟਮੈਂਟ ਵਿਚ ਤਰਜੀਹ ਦੇ ਵਿਸਥਾਰ ਸਬੰਧੀ ਸਟੇਟਮੈਂਟ

ਗਰੁੱਪ—1(ੳ) ਗ਼ੈਰ -ਵਸਨੀਕ ਭਾਰਤੀ, ਜੋ ਕਿ ਆਪਣੇ ਆਪ ਹੀ ਜਾਂ ਹੋਰ ਗ਼ੈਰ ਵਸਨੀਕ ਭਾਰਤੀ ਨਾਲ ਭਾਈਵਾਲੀ ਜਾਂ ਕਿਸੇ ਭਾਰਤੀ ਸ਼ਹਿਰੀ ਨਾਲ ਭਾਈਵਾਲੀ ਵਿਚ 50% ਦਾ ਹਿੱਸਾ ਪਾਕੇ ਨਵੀਂ ਉਦਯੋਗਿਕ ਯੂਨਿਟ ਲਗਾਉਣ।

(ਅ) ਸਰਕਾਰੀ ਪ੍ਰਾਜੈਕਟ।

(ੲ) ਸਹਾਇਕ ਯੂਨਿਟ, ਜੋ ਕਿ ਲੋਕ ਅਦਾਰੇ, ਸਾਂਝੇ ਅਦਾਰੇ ਅਤੇ ਨਿੱਜੀ ਅਦਾਰੇ ਦੇ ਉਦਯੋਗਾਂ ਨੂੰ ਗਠਨ ਲਈ ਲਗਾਏ ਗਏ ਹੋਣ।

ਨੋਟ:—ਪਲਾਟਾਂ ਦੀ ਗਿਣਤੀ ਦੇ 20% ਤੋਂ ਜ਼ਿਆਦਾ ਤਰਜੀਹ ਨਾ ਦਿੱਤੀ ਜਾਵੇ।

ਗਰੁੱਪ—2(ੳ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ।

(ਅ) ਫੌਜੀ ਵਿਧਵਾਵਾਂ, ਸਾਬਕਾ ਫੌਜੀ। ਜੋ ਫੌਜੀ ਰਿਟਾਇਰਮੈਂਟ ਦੇ ਨੇੜੇ ਹੋਣ, ਨੂੰ ਸਾਬਕਾ ਫੌਜੀਆਂ ਵਿਚ ਗਿਣਿਆ ਜਾਵੇ, ਬਸ਼ਰਤੇ ਕਿ ਉਨ੍ਹਾਂ ਦੀ ਰਿਟਾਇਰਮੈਂਟ ਪਲਾਟਾਂ ਦੀ ਅਲਾਟਮੈਂਟ ਤੋਂ ਦੋ ਸਾਲਾਂ ਦੇ ਸਮੇਂ ਅੰਦਰ ਹੋਣ ਵਾਲੀ ਹੋਵੇ।

(ੲ) ਪੜ੍ਹੇ ਲਿਖੇ ਬੇਰੁਜ਼ਗਾਰ ਵਿਅਕਤੀ।

(ਸ) ਉਦਯੋਗ, ਜਿਹੜੇ ਕਿ ਆਧੁਨਿਕਤਾ ਸਕੀਮ ਅਧੀਨ ਵਿਚਾਰੇ ਗਏ ਹੋਣ ਅਤੇ ਉਨ੍ਹਾਂ ਨੂੰ ਆਧੁਨਿਕਤਾ ਸਕੀਮ ਦੇ ਅਧੀਨ ਵਾਧਾ ਕਰਨ ਦੇ ਪ੍ਰੋਗਰਾਮ ਅਧੀਨ ਹੋਰ ਜਗ੍ਹਾ ਦੀ ਲੋੜ ਹੋਵੇ।

ਨੋਟ:—ਪਲਾਟਾਂ ਦੀ ਗਿਣਤੀ ਦੇ 20% ਤੋਂ ਜ਼ਿਆਦਾ ਤਰਜੀਹ ਨਾ ਦਿੱਤੀ ਜਾਵੇ।

ਗਰੁੱਪ—3 (ੳ) ਨਵੇਂ ਵੱਡੇ/ਦਰਮਿਆਨੇ ਉਦਯੋਗਿਕ ਯੂਨਿਟ, ਜਿਨ੍ਹਾਂ ਪਾਸ ਪਾਲਿਸੀ ਸਟੇਟਮੈਂਟ ਵਿਚ ਦਰਸਾਏ ਐਲ. ਆਈ/ਆਈ. ਐਲ/ਡੀ.ਜੀ.ਟੀ.ਡੀ., ਰਜਿਸਟਰੇਸ਼ਨ ਦੀ ਟੀ.ਸੀ. ਰਜਿਸਟਰੇਸ਼ਨ ਦੇ ਤਰਜੀਹ ਵਾਲੇ ਉਦਯੋਗ ਹੋਣ। ਤਰਜੀਹੀ ਉਦਯੋਗ ਤੋਂ ਗੈਰ ਤਰਜੀਹੀ ਉਦਯੋਗ ਵਿਚ ਤਬਦੀਲੀ ਕਰਨ ਦੀ ਆਗਿਆ ਨਹੀਂ ਹੋਵੇਗੀ।

(ਅ) ਨਿਰਯਾਤ ਭਾਵੀ ਉਦਯੋਗ, ਜਿਨ੍ਹਾਂ ਦੀ ਘਟੋ ਘੱਟ 50% ਨਿਰਯਾਤ ਮਿਥੀ ਹੋਵੇ।

(ੲ) ਦੂਜੇ ਸੂਬਿਆਂ ਦੇ ਉਦਯੋਗਿਕ ਉਦਮੀ।

(ਸ) ਹੋਰ।

ਨੋਟ:—ਬਾਕੀ ਦੇ 60 ਪ੍ਰਤੀਸ਼ਤ ਪਲਾਟ ਉਪਰੋਕਤ ਸ਼੍ਰੇਣੀਆਂ ਨੂੰ ਅਲਾਟ ਕੀਤੇ ਜਾਣ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪ੍ਰਾਇਰਿਟੀ ਅਲਾਟਮੈਂਟ ਕਮੇਟੀ ਫਿਕਸ ਕਰਦੀ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਟੇਟ ਗੌਰਮਿੰਟ ਸਾਰੇ ਜ਼ਿਲ੍ਹਿਆਂ ਵਾਸਤੇ ਕੋਈ ਪ੍ਰਾਇਰਿਟੀ ਅੱਡ ਅੱਡ ਕੈਟੇਗਰੀਆਂ ਵਾਸਤੇ ਕਾਇਮ ਕਰਦੀ ਹੈ ਜਾਂ ਹਰ ਕੈਟੇਗਰੀ ਵਿਚ ਫਸਟ ਕਮ ਫਸਟ ਸਰਵ ਦਾ ਤਰੀਕਾ ਅਖਤਿਆਰ ਕੀਤਾ ਜਾਂਦਾ ਹੈ।

FINANCE MINISTER: Within the priority group, the principle of first come first served is followed.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਇਰਿਟੀ ਸਾਰੇ ਪੰਜਾਬ ਲਈ ਸਟੇਟ ਗੌਰਮਿੰਟ ਨੇ ਮੁੱਕਰਰ ਕੀਤੀਆਂ ਹਨ ਜਾਂ ਜਿਹੜੀ ਅਲਾਟਮੈਂਟ ਕਮੇਟੀ ਹੈ ਉਹ ਇੰਡਸਟਰੀਅਲ ਪਲਾਟ ਅਲਾਟ ਕਰਨ ਵੇਲੇ ਕਰ ਲੈਂਦੀ ਹੈ?

**ਮੰਤਰੀ** : ਸਪੀਕਰ ਸਾਹਿਬ, ਅਲਾਟਮੈਂਟ ਕਮੇਟੀ ਨੇ ਸਰਕਾਰ ਦੀ ਸਲਾਹ ਨਾਲ ਪ੍ਰਾਇਰਿਟੀ ਕਾਇਮ ਕੀਤੀ ਹੈ।

---

**Budget Allotment under Heads, 269—Defence and 506—Reclamation to the Majitha Division of U.B. D.C. Circle, Amritsar**

*1789. **Chaudhri Balram Jakhar** : Will the Chief Minister be pleased to state—

(a) the Budget allotment under the Heads, 269—Defence and 506—Reclamation to the Majitha Division of U.B.D.C. Circle, Amritsar, during the years 1976-77 and 1977-78 ;

(b) the amount actually spent under each of the Heads and the reasons for surrendering the balance amount, if any ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸੰਲਗਣ**

(ੳ) ਸਾਲ 1976-77 ਦੀ ਬਜਟ ਅਲਾਟਮੈਂਟ—
ਮੱਦ 269—ਸੁਰੱਖਿਆ—3.00 ਲੱਖ
"506—ਭੂਮੀ ਸੁਧਾਰ—1.00 ਲੱਖ

ਸਾਲ 1977-78 ਦੀ ਬਜਟ ਅਲਾਟਮੈਂਟ—
ਮੱਦ 269—ਸੁਰੱਖਿਆ—4.50 ਲੱਖ
"506—ਭੂਮੀ ਸੁਧਾਰ—0.94 ਲੱਖ"

(ਅ) ਸਾਲ 1976-77 ਵਿਚ ਕਿੰਨਾਂ ਖਰਚ—
ਮੱਦ 269—ਸੁਰੱਖਿਆ—2.96 ਲੱਖ।
"506—ਭੂਮੀ ਸੁਧਾਰ 1.91 ਲੱਖ"

ਸਾਲ 1977-78 ਵਿਚ ਕਿੰਨਾਂ ਖਰਚ ਹੋਇਆ
ਮੱਦ 269-ਸੁਰੱਖਿਆ —4.50 ਲੱਖ।
"506—ਭੂਮੀ ਸੁਧਾਰ 0.96 ਲੱਖ।

---

**ਜ਼ਿਲ੍ਹਾ ਕਪੂਰਥਲਾ ਵਿਚ ਕੁਝ ਸਕੂਲਾਂ ਵਿਚ ਛਾਪੇ**

*1762. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਵਿਕਾਸ ਮੰਤਰੀ ਨੇ ਜਨਵਰੀ, 1979 ਦੇ ਆਖਰੀ ਹਫਤੇ ਦੇ ਦੌਰਾਨ ਜ਼ਿਲ੍ਹਾ ਕਪੂਰਥਲਾ ਵਿਚ ਕੁਝ ਸਕੂਲਾਂ ਤੇ ਛਾਪੇ ਮਾਰੇ ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਸਕੂਲਾਂ ਦੇ ਨਾਂ ਕੀ ਕੀ ਹਨ ;

(ਅ) ਕੀ ਇਹ ਠੀਕ ਹੈ ਕਿ ਉਥੇ ਅਮਲੇ ਲਈ ਫਰਨੀਚਰ ਬਹੁਤ ਘੱਟ ਸੀ ਅਤੇ ਬੱਚਿਆਂ ਦੇ ਬੈਠਣ ਲਈ ਟਾਟ ਬਹੁਤ ਥੋੜ੍ਹੇ ਸਨ ;

[ਮਾਸਟਰ ਬਾਬੂ ਸਿਘ]

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਮਾਮਲੇ ਸਬੰਧੀ ਜ਼ਿਲ੍ਹਾ ਸਿਖਿਆ ਜਾਂ ਡੀ ਪੀ. ਆਈ. (ਸਕੂਲ) ਦੁਆਰਾ ਕੀ ਕਾਰ-ਵਾਈ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਹਾਂ ਜੀ। ਸਰਕਾਰੀ ਪ੍ਰਾਇਮਰੀ ਸਕੂਲ ਕਾਦੂਪੁਰ (ਬਲਾਕ ਕਪੂਰਥਲਾ-2)

(ਅ) ਹਾਂ ਜੀ।

(ੲ) ਲੋੜੀਂਦਾ ਫਰਨੀਚਰ ਤੇ ਟਾਟ ਸਕੂਲ ਨੂੰ ਦੇ ਦਿੱਤਾ ਹੈ।

---

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸਕੂਲਾਂ ਵਿਚ ਜਿਥੇ ਰੇਡ ਕੀਤੇ ਗਏ ਉਥੇ ਹੀ ਲੋੜੀਂਦਾ ਫਰਨੀਚਰ ਅਤੇ ਟਾਟ ਵਗੈਰਾ ਸਪਲਾਈ ਕੀਤਾ ਹੈ ਜਾਂ ਥਰੂ ਆਊਟ ਦੀ ਸਟੇਟ ਜਿਥੇ ਜਿਥੇ ਸਕੂਲਾਂ ਨੂੰ ਲੋੜ ਹੈ ਉਨ੍ਹਾਂ ਸਕੂਲਾਂ ਨੂੰ ਵੀ ਸਪਲਾਈ ਕੀਤਾ ਗਿਆ ਹੈ ?

**ਰਾਜ ਮੰਤਰੀ ਸਿਖਿਆ** : ਸਪੀਕਰ ਸਾਹਿਬ, ਸਾਰਿਆਂ ਨੂੰ ਤਾਂ ਨਹੀਂ ਸਪਲਾਈ ਕੀਤਾ ਜਾ ਸਕਦਾ। ਸਰਕਾਰ ਪਾਸ ਫੰਡਜ਼ ਬਹੁਤ ਘੱਟ ਹਨ। ਜਿਥੇ ਜਿਥੇ ਪਹਿਲਾਂ ਜ਼ਰੂਰਤ ਹੁੰਦੀ ਹੈ ਉਥੇ ਹੀ ਦਿੰਦੇ ਹਾਂ। ਇਸ ਕੰਮ ਲਈ 10 ਲੱਖ ਰੁਪਿਆ ਰੱਖਿਆ ਗਿਆ ਹੈ, ਜਿੰਨਾਂ ਵੀ ਇਸ ਅਮਾਊਂਟ ਨਾਲ ਅਸੀਂ ਮੈਟੀਰੀਅਲ ਦੇ ਸਕਾਂਗੇ, ਦੇਵਾਂਗੇ।

**Mr. Speaker** : All the Questions on the Order Paper have been answered. The next item on agenda is Call Attention Notices.

## UNSTARRED QUESTIONS AND ANSWERS

### District Advisory Committees for the Industries Department appointed by the Government

**473. Comrade Satya Pal Dang** : Will the Chief Minister be pleased to state the names, addresses and qualifications of members of the District Advisory Committees for the Industries Department appointed by the Government which are functioning at present in the State ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : ਸਲਾਹਕਾਰ ਕਮੇਟੀਆਂ ਦੇ ਮੈਂਬਰਾਂ ਦੀ ਸੂਚੀ, ਜਿਸ ਵਿੱਚ ਉਹਨਾਂ ਦੇ ਨਾਮ, ਪਤੇ ਅਤੇ ਯੋਗਤਾਵਾਂ ਦਰਸ਼ਾਈਆਂ ਗਈਆਂ ਹਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**Statement showing the names. addresses and qualification of the members of the District Advisory Committees of Industries Department**

| S. No. | Name of the Members | Qualifications |
|---|---|---|
| | **District Gurdaspur** | |
| 1. | Thakur Balsher Singh, Electro Statics Industries, I.E. Batala | Matric |
| 2. | Shri Uma Shankar c/o Janta Party Office, D.B. Nanak Road, Batala | .. „ |

| S. No. | Name of the Members | Qualifications |
|---|---|---|
| 3. | Sardar Hardeep Singh, c/o City Akali Jatha, .. Batala | M.A. |
| 4. | Sardar Atma Singh, c/o Rattan Rims, Batala | Un-educated |
| 5 | Shri Sardar Lal Ex-Municipal Commissioner, Gurdaspur | Matric |
| 6. | Sh. Janak Raj Mahajan, Municipal Commissioner, Gurdaspur Dinanagar | B.A. |
| 7. | Sh. Ravi Chand, Advocate, V. & P.O. Banial, Tehsil, Pathankot | B. Sc. LL.B. |
| 8. | Shri Chhajju Ram, Gupta, Ex-MLA, Tehsil & District Gurdaspur | Under Matric |
| 9. | Sh. Mohinder Singh Babehali, Ex-M.L.A., .. Tehsil and District Gurdaspur | Matric |
| 10. | Jathedar Gurbax Singh, Sunder Nagar' Pathankot | Un-educated |
| | **District Amritsar** | |
| 1. | Sh. Panna Lal Mahajan, 3, Brahm Nagar, Lawrance Road, Amritsar | M.S. L.C. (Matric) |
| 2. | Sh. Om Parkash Kalia, Kalia Bhawan, 25 East Mohan Nagar, Amritsar. | Intermediate |
| 3. | Sh. Mehnga Singh, Azad Nagar, Amritsar | Matric |
| 4. | Sh. Arjan Singh, H. No. 2085/M Gali Janita Kamboj Gilwali Gate Amritsar | B.A. |
| 5. | Jathedar Raghbir Singh, Gali Hakma V.& P.O. Verka | Under Matric |
| 6. | Jathedar Kartar Singh, Mall Mandi, Amritsar | Matric |
| 7. | Sh. Sudesh Kumar, Anaj Mandi, Tarn Taran | Intermediate |
| 8. | Sh. Gurbachan Lal Bhatia, 2509/3, Bhushan Pura Amritsar | Matric |
| 9. | Sh·Lakhbir Singh, New India Rubber Works, Tarn Taran. | B.A. |
| | **District Jullundur** | |
| 1. | Shri Tajvir Singh, Taj Engg. Works, Sodal Road, Jullundur | Under Matric 24 years experience in industry |
| 2. | Sh. Kuldip Singh, Speedway Tyres Retreading, Lodowali Road, Jullundur | Matric |
| 3. | Thakur Ganpat Rai Sant Brass Metal Works, Jullundur | Under Matric |
| 4. | Sh. Parkash Chand, Tiwari Mal Hira Gate, Jullundur | Matric Kavi Raj |

[Finance Minister]

| S. No. | Name of the members | Qualification |
|---|---|---|
| 5. | Sh. Ram Lal Jassi, Indi. Area, Jullundur | Graduate (Games) |
| 6. | Sh . Gurcharan Singh Khera, Secretary, Akali Dal Gurdwara Central Town, Jullundur | Matric, Giani |
| 7. | Sh. Gurdeep Singh, Ajit Nagar, Kot Garib Dass, Jullundur | F.A. & Teaching Experience |
| 8. | Sh. Shiv Sharma, Shukla, R.K. Pharmacy, Jullundur Cantt. | Matric Kavi Raj R.M.P. |
| 9. | Sh. Raj Kumar Sharma, Transporter, New Kashmir Transport, Jullundur | B.A. |
| 10 | Dr. Rajinder Singh, Ex-Municipal Commissioner, Jullundur | M.A. Hindi Vaid Vachaspati. |
| 11. | Sh. Jagdish Narain, Ex-Municipal Commissioner, Jullundur | B.A. |
| 12. | Dr. D.D. Jyoti, Ex-Municipal Commissioner, Jullundur | M.B.B.S. |
| | **District Ludhiana** | |
| 1. | Sh. Mohinder Singh, Guru Nanak Oil Mills, Khanna | Not known |
| 2. | Sh. Sat Pal Katial, Municipal Commissioner, Jagraon | Matric |
| 3. | Sh. Arjan Dass Islam Ganj, Prem Nagar, Ludhiana | Middle |
| 4. | Shri Santokh Singh Bhatia, Genl. Secy. Silver Hosiery Small Scale Union, Hazuri Road, Ludhiana | Under Matric |
| 5. | Sh. Krishan Gupta, General Secretary, Ludhiana Estate Mfrts. Association c/o Jay Kay & Co. 43 Indl. Estate, Ludhiana | Matric |
| 6. | Sh. Maya Ram Jain, c/o Sarjeevan Knitwear Nanghara, Ludhiana | Under Matric |
| 7. | Shi Atma Singh c/o Saggar Engg. Works, Indl. Area-A, Ludhiana | Matric |
| 8. | Sh. Jagjit Singh Shad, President National Productivity Council, Ludhiana | B.A.S.B.M. |
| 9. | Dr. Parmanand Dogra, Jammu Dawakhana Gill Road, Ludhiana | Matric R.M.P. |
| 10. | Sh. Uday Chand, Krishna Railway Yard, Union Office, Lok Khand, Ludhiana | Middle Standard |
| 11. | Sh. Rajinder Auples, c/o Lala Lajpat Rai, Semmetry Road, Ludhiana | Matric |
| 12. | Sh. Gurchaarn Singh, Advocate, Model Town, Ludhiana | B.A. LL.B. |

| S. No. | Name of the Members | Qualifications |
|---|---|---|
| | **District Faridkot** | |
| 1. | Shri Krishan Kumar Gupta, Jaiton Steel Rolling Mills, Jaiton | Not known |
| 2. | Sh. Roshan Lal Doshi, Doshi Rice Mills, Muktsar | Matric |
| 3. | Sh. Lachman Dass Sethi, M/s Chet Ram, Hazur Chand Naswarwala, Gidderbaha | Matric |
| 4. | Sh. Hans Raj Grover, H. No. 154. W. No. 4, Malout | .. |
| 5. | Sh. Rajinder Singh, near Bus Stand, Moga .. | " |
| 6 | Sh. Harbans Singh Gill, G.T. Road, Moga .. | Matric |
| 7. | Sh. Balwant Rai Giani, Tandon Printing Press, Bagh Gali, Moga | B.A. B.T. |
| 8. | Sh. Sohan Lal, Jawahar Nagar, Moga .. | Higher Secondary |
| | **District Ferozepur** | |
| 1. | Sh. Piara Singh, 49 Ferozepur Cantt. .. | B.A. |
| 2. | Sh. Har Vinod Murgai, 52 Ferozepur Cantt. | Not known |
| 3. | Sh. Dina Nath, Beri Mohalla, Ferozepur Cantt. | Middle |
| 4. | Sh. Brij Mohan Chug, c/o Sh. Bihari Lal, Chug Agent, Fazilka | Intermediate |
| 5. | Sh. Sat Narain Aggarwal, Ex-Municipal Commissioner, Nai Abadi Abohar | Under Matric |
| 6. | Seth Om Parkash, Ashoka Rice Mills, Jalalabad | Matric |
| 7. | Sh. Daulat Ram, c/o Udhan Singh Printing Press, Guru Har Sahai | Intermediate |
| 8. | Jathedar Rachhpal Singh, V & P.O. Dabwali Kalan, District Ferozepur | Primary |
| | **District Hoshiarpur** | |
| 1. | Sh. Bhagia Chander Sharma c/o Gita Ram Joshi, Advocate. Bldg. Rly. Road, Hoshiarpur | Industrialist, and Political worker |
| 2. | Sh. B. N. Makkar, Ex Minister, V. & P.O. Mukerian, Teh. Dasuya | Industrialist and Ex-Industry Minister |
| 3. | Sh. Hardial Singh, Ex-President, M.C., Dasuya | Industrialist |
| 4. | Capt. Ram Dass Kataria s/o Sh. Dai Ram Kataria, V. Pojawal, P.O. Hoshiarpur | Ex-Military Man |
| 5. | Sh. Harvinder Singh, Kila Kadgarh, V. & P.O. Kadgarh | Land Lord |

[Finance Minister]

| S. No. | Name of the members | Qualifications |
|---|---|---|
| 6. | Pt. Sakhi Chand, V. & P.O Balachour | Social Worker |
| 7. | Sardar Satnam Singh, Akali, Railway Road, Hoshiarpur | Social Worker and Industrialist |
| 8. | Shri Desh Raj Khanna, Kashmiri Bazar Hoshiarpur | Social Worker & Industrialist |
| 9. | Sh. Thakur Dass Mehta, Rly. Road Hoshiarpur | Social Worker |
| | **District Ropar** | |
| 1. | Shri Hardeep Singh Satial, 250 Satial Nivas, Sham Nagar, Ropar | Middle |
| 2. | Shri Surinder Khanna, c/o M/s. Naresh Industries, Morinda | M.A. (Economic) |
| 3. | Shri N.R. Mitt,. Mittal Chemical Industries, Mohali | M.Sc., ( Honours). |
| 4. | Shri Chaman Dass Mehta, Main Bazar, Anandpur Sahib | Matric |
| 5. | Shri Chander Kumar, Shop No. 80/81, Main Market Nangal Township | Matric |
| 6. | Shri Sucha Singh, V. Kulgram, Tehsil Anandpur Sahib | Not known |
| 7. | Dr. Kishan son of Phle Ram, 2082, Mill Nagar, Ropar | Matric |
| | **District Kapurthala** | |
| 1. | Shri Birbal Dass Pahwa, Partner, M/s. Adarsh Foundary & Mechanical Works, Hoshiarpur Road, Phagwara | Matric, I.T.I., Electrical Supervisor |
| 2. | Shri Mohan Lal Handa, Prop. M/s. Handa Sona, Cinema Road, Phagwara | B.A. |
| 3. | Shri Hargurdev Singh Partner, M/s. Associated Industries, Industrial Area, Phagwara | Diploma in Civil Engg. |
| 4. | S. Piara Singh, M/s. Narman Workshop, C.I.S. Ltd. Khera Road, Phagwara | Middle |
| 5. | Shri Balwant Rai Gupta, Partner M/s. Pradeep Engg. Industries, G.T. Road, Phagwara | F.A. |
| 6. | Shri Shiv Kumar Dhir, s/o Shri Amrit Lal Dhir, M/s. Navyog Industries Kapurthala | Matric Two years turner diploma course Mech. One Year Advance Course |
| 7. | Shri Yash Paul, son of Shri Jagiri Lal, M/s. Memory Electrical Co., Rly Road, Kapurthala | Under Graduate |
| 8. | S. Ujjagar Singh, Dana Mandi, Kapurthala .. | Matric |
| 9. | Shri Baru Mal, son of Shri Ganga Ram, M/s. Cycle Bell Industries, Kapurthala | Matric |

| Serial No. | Name of the Members | Qualifications |
|---|---|---|
| | **District Bhatinda** | |
| 1. | Shri Banarsi Dass Gupta, Baretta Mandi | B.A. |
| 2. | Shri Roshan Lal Singla, P.O. Singla Oil Mills, Budhlada Mandi | Matric |
| 3. | Shri Devi Lal, son of Shri Kundal Lal, c/o M/s. Swaj Oil Mills, Mansa | Matric |
| 4. | Shri Sarvati Janta Party Leader, Maur Mandi | Matric |
| 5. | Giani Gopal Singh, President Akali Dal Budhlada Mandi | 3rd Class |
| 6. | Sat Narain Shri Puran Chand Kanadoia, Old Hospital Road, Bhatinda | B.A. |
| 7. | Shri Charanjit Lal Verma, Janta Party, Rampura | Matric |
| 8. | S. Tejinder Singh, Advocate, Sirki Bazar, Bhatinda | B.A., LL.B. |
| 9. | S. Charanjit Singh, P.O. Pukhraj, Bhatinda | F.A. |
| | **District Sangrur** | |
| 1. | Shri Varinder Kumar Goel, Coal Depot. Holder, Sunami Gate, Sangrur | Under Matric |
| 2. | Shri Sambhu Nath, President, Municipal Committee, Dhanaula | Prep. |
| 3. | Shri Jagdip Singh, Secretary, Akali Jatha, Dhuri | Middle |
| 4. | S. Kartar Singh Joshila, C/o Gurdwara Sahib Kala Mahil | Middle |
| 5. | Shri Lajpat Rai, c/o M.L.R. Chemical Works, Dhuri | F.A. |
| 6. | Shri Bassu Shah, Managing Partner, M/s. Shah Inds. Corporation, Bara Dari, Malerkotla | Knowing reading and writing Urdu |
| 7. | K. Zafar Khan, Mohalla Maler near Hyder Sheikh, Malerkotla | Ditto |
| 8. | Shri Anand Sarup c/o Minakshi Rice and Oil Production Co-op. Sunam | B.A., LL.B. |
| 9. | Shri Des Raj, Prop. M/s. Kaka Madan Lal, Sunam | 6th |
| 10. | Shri Ram Sarup Advocate, Patiala Gate, Sangrur | B.A., LL.B. |
| 11. | Shri Ram Lal Chharia, Anaj Market, Sunam | Matric |
| | **District Patiala** | |
| 1. | Master Budh Singh, Municipal Commissioner, Purani Sabzi Mandi, Patiala | Primary |
| 2. | Jathedar Arjan Singh Bhatia, Member, Shiromani Gurdwara Parbhandhak Committee, Pili Sarak, Purani Sabzi mandi, Patiala | Primary |

[Finance Minister]

| Serial No. | Name of the Members | Qualifications |
|---|---|---|
| 3. | S. Surjit Singh Kohli, 736/2, Kher Sodian, Patiala | B.A. |
| 4. | Shri Om Parkash Lakba, President, Punjab Bcc pr Mandal, Nabha Gate, Patiala | B.A. |
| 5. | Shri Pitamber Dutt, Advocate, Patiala .. | B.A., LL.B. |
| 6. | Shri Lachhman Dass Sewak, Samana District Patiala | R.M.P.(Matric) |
| 7. | Shri Madan Lal, Convenor Janta Party, Nabha .. | B.Com., M.A., Part I |
| 8. | Shri Verma Singh, Karampur Bhoglan, Tehsil Rajpura | Primary |
| 9. | Shri Diwan Chand Singla, Secretary, Janta Party, Rajpura | Matric |
| 10. | Shri Radha Shayam, Partner, Punjab Pipe Factory, Rajpura | Matric |
| 11. | S. Makhan Singh, Akali Jatha Tawakli Mor, Patiala | Middle |
| 12. | S. Mohar Singh Ran, Park View Hotel, Patiala .. | Giani Matric |
| 13. | . Gurdev Singh, Ex-M.L.A., Samana .. | Primary |

ਸਰਕਾਰੀ ਹਾਈ ਸਕੂਲ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਨਾਲ ਸਬੰਧਤ ਜੇ.ਬੀ.ਟੀ. ਕਲਾਸ

474. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਸਰਕਾਰੀ ਹਾਈ ਸਕੂਲ, ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਨਾਲ ਸਬੰਧਤ ਕੋਈ ਜੇ. ਬੀ. ਟੀ ਕਲਾਸ ਹੈ ;

(ਅ) 1 ਫਰਵਰੀ, 1979 ਅਤੇ 1 ਮਈ, 1979 ਨੂੰ ਉਕਤ ਸਕੂਲ ਵਿਚ ਕਿੰਨੇ ਜੇ.ਬੀ.ਟੀ. ਵਿਦਿਆਰਥੀ ਸਨ ;

(ੲ) 1 ਫਰਵਰੀ, 1979 ਅਤੇ 1 ਮਈ, 1979 ਨੂੰ ਉਕਤ ਜੇ.ਬੀ.ਟੀ. ਯੂਨਿਟ ਵਿਚ ਕਿੰਨੇ ਅਧਿਆਪਕ ਸਨ ;

(ਸ) ਕੀ ਇਹ ਠੀਕ ਹੈ ਕਿ ਉਕਤ ਯੂਨਿਟ ਵਿਚ ਅਧਿਆਪਕਾਂ ਦੀ ਗਿਣਤੀ ਉਚਿਤ ਨਹੀਂ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਸਿੱਖਿਆ) : (ੳ) ਜੀ ਹਾਂ ।

(ਅ) 1-2-79 119
1-5-79 120

(ੲ) 1-2-79 2
1-5-79 3

(ਸ) 1 ਫਰਵਰੀ, 1979 ਨੂੰ ਅਧਿਆਪਕਾਂ ਦੀ ਗਿਣਤੀ ਘੱਟ ਸੀ, ਪਰ 1 ਮਈ, 1979 ਨੂੰ ਇਹ ਪੂਰੀ ਸੀ ਇਸ ਦਾ ਕਾਰਨ ਬਦਲੀ ਅਧੀਨ ਅਧਿਆਪਕ ਦਾ ਦੇਰ ਨਾਲ ਡਿਊਟੀ ਤੇ ਜੁਆਇਨ ਕਰਨਾ ਸੀ।

**Construction of Drain from village Joga in district Bhatinda to Kotla Branch of Sirhind Canal**

**418. Comrade Satya Pal Dang**: Will the Chief Minister be pleased to state whether there is any proposal under the consideration of Government to construct a drain from village Joga in district Bhatinda to Kotla Branch of Sirhind Canal; if so, the time by which it is likely to be finalised and the construction work on the drain is likely to be started ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (1) ਹਾਂ ਜੀ।

(2) ਪਿੰਡ ਰੱਲਾ, ਜੋਗਾ, ਮਾਖਾ-ਚਾਹਲਾਂ ਅਤੇ ਬੁੱਰਜ ਹਰੀਕੇ ਜ਼ਿਲ੍ਹਾ ਬਠਿੰਡਾ ਦੇ ਨੀਵੇਂ ਥਾਵਾਂ ਦੇ ਜਲ ਨਿਕਾਸ ਲਈ ਸਕੀਮ/ਪ੍ਰਾਜੈਕਟ ਸਰਕਾਰ ਵਲੋਂ ਜੂਨ, 1979 ਵਿਚ ਪ੍ਰਵਾਨ ਹੋ ਚੁੱਕੇ ਹਨ। ਭੋਂ ਪ੍ਰਾਪਤੀ ਲਈ ਕਾਰਵਾਈ ਹੋ ਰਹੀ ਹੈ। ਜਿਉਂ ਹੀ ਭੋਂ ਪ੍ਰਾਪਤੀ ਦਾ ਕੰਮ ਪੂਰਾ ਹੋ ਜਾਏਗਾ, ਖੁਦਾਈ ਦਾ ਕੰਮ ਫੌਰਨ ਸ਼ੁਰੂ ਕੀਤਾ ਜਾਵੇਗਾ।

**Representation received by Director of Panchayats from the Members of Gram Panchayat, Bhalri, tehsil Anandpur Sahib, district Ropar**

**419. Comrade Satya Pal Dang**: Will the Minister for Development be pleased to state —

(a) whether in the month of November or December, 1978, the Director of Panchayats received a representation from Sarvshri Gurbachan Singh and Tarsem Singh, members of Gram Panchayat, Bhalri, tehsil Anandpur Sahib, district Ropar, containing allegations against the Sarpanch regarding illegal occupation of panchayat land by him; if so, the details thereof;

(b) whether any enquiry has been ordered into the said allegations; if so, by whom and the time by which the enquiry is likely to be finalised ?

**ਸਰਦਾਰ ਆਤਮਾ ਸਿੰਘ** : (ੳ) ਨਹੀਂ ਜੀ।

(ਅ) ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ।

**ਫਾਜ਼ਿਲਕਾ ਤਹਿਸੀਲ ਦੇ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਖੂਈਆਂ ਸਰਵਰ, ਦੁਆਰਾ ਕੀਤੇ ਦੌਰੇ।**

471. **ਚੌਧਰੀ ਬਲਰਾਮ ਜਾਖੜ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫਾਜ਼ਿਲਕਾ ਤਹਿਸੀਲ ਦੇ ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ, ਖੂਈਆਂ ਸਰਵਰ ਦੁਆਰਾ 1 ਅਪ੍ਰੈਲ, 1979 ਤੋਂ 31 ਮਈ, 1979 ਤਕ ਦੇ ਸਮੇਂ ਦੇ ਦੌਰਾਨ ਸਰਕਾਰੀ ਜੀਪ ਨੰ: ਪੀ.ਯੂ. ਡਬਲਿਯੂ 2014 ਵਿੱਚ ਕੀਤੇ ਦੌਰਿਆਂ ਦਾ ਵੇਰਵਾ ਕੀ ਹੈ;

[ਚੌਧਰੀ ਬਲਰਾਮ ਜਾਖੜ]

(ਅ) ਉਸ ਦੇ ਨਾਲ ਕਿਹੜੇ ਕਿਹੜੇ ਵਿਅਕਤੀ ਗਏ ਅਤੇ ਉਕਤ ਦੌਰਿਆਂ ਦੇ ਦੌਰਾਨ ਉਸ ਨੇ ਕੀ ਕੀ ਕੰਮ ਕੀਤਾ ;

(ੲ) ਉਕਤ ਸਮੇਂ ਦੇ ਦੌਰਾਨ ਉਪਰੋਕਤ ਭਾਗ (ੳ) ਵਿੱਚ ਵਰਣਿਤ ਗੱਡੀ ਦੁਆਰਾ ਕੁੱਲ ਕਿਤਨਾ ਸਫਰ ਕੀਤਾ ਗਿਆ ?

**ਸਰਦਾਰ ਆਤਮਾ ਸਿੰਘ** : (ੳ) ਅਤੇ (ਅ) ਲੋੜੀਂਦੀ ਸੂਚਨਾ ਨਾਲ ਨੱਥੀ ਸਟੇਟਮੈਂਟ ਵਿੱਚ ਦਰਸਾਈ ਗਈ ਹੈ।

(ੲ) 3511 ਕਿਲੋਮੀਟਰ ।

------

ਸਟੇਟਮੈਂਟ

ਮਿਤੀ 1 ਅਪ੍ਰੈਲ, 1979 ਤੋਂ 31 ਮਈ, 1979 ਤਕ ਬਲਾਕ ਵਿਕਾਸ ਤੇ ਪੰਚਾਇਤ ਅਫਸਰ, ਖੂਈਆਂ ਸਰਵਰ ਨੇ ਸਰਕਾਰੀ ਜੀਪ ਨੰ: ਪੀ.ਯੂ: ਡਬਲਿਯੂ—2014 ਵਿੱਚ ਹੇਠ ਲਿਖੇ ਅਨੁਸਾਰ ਸਫਰ ਕੀਤਾ ਅਤੇ ਦੌਰੇ ਦੇ ਦੌਰਾਨ ਕੰਮ ਕੀਤਾ :—

| ਸਫਰ ਦੀ ਮਿਤੀ | ਅਫਸਰ/ਕਰਮਚਾਰੀ ਜਿਸਨੇ ਜੀਪ ਵਿੱਚ ਸਫਰ ਕੀਤਾ | ਪਿੰਡ ਦੇ ਨਾਂ ਜਿਨ੍ਹਾਂ ਦਾ ਦੌਰਾ ਕੀਤਾ | ਦੌਰੇ ਦਾ ਮੰਤਵ |
|---|---|---|---|
| 7-4-79 | ਸ੍ਰ: ਗੁਰਮੀਤ ਸਿੰਘ,ਬੀ.ਡੀ.ਪੀ.ਓ. ਅਤੇ ਸ੍ਰੀ ਗੁਰਮੰਤ ਸਿੰਘ, ਐਸ. ਈ. ਪੀ. ਓ. | ਸਤੀਰਵਾਲਾ, ਖਿਉਵਾਲੀ ਢਾਬ, ਜੰਡਵਾਲਾ ਮਾਰਾ ਬਕੈਣ ਵਾਲਾ, ਪੰਜ ਕੋਸੀ, ਚੂੜੀਵਾਲਾ, ਧੰਨਾ ਨਿਹਾਲ ਖੇੜਾ, ਕਟਹਿਰਾ, ਵਜੀਤਪੁਰ ਅਤੇ ਕਟਿਆਲਵਾਲੀ | ਫੋਕਲ ਪੁਆਇੰਟ ਦੇ ਕੰਮ ਦੀ ਪੜਤਾਲ ਅਤੇ ਮੁੱਖ ਮੰਤਰੀ ਦੇ ਦੌਰੇ ਬਾਰੇ ਪਿੰਡਾਂ ਨੂੰ ਸੂਚਨਾ ਦੇਣ ਬਾਰੇ। |
| 11-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. | ਖੂਈ ਖੇੜਾ, ਕਬੂਲ, ਸ਼ਾਹ, ਬਾਂਡੀ ਵਾਲਾ, ਜੰਡਵਾਲਾ ਮੀਰਾ ਸਾਗਲਾ | ਲਿੰਕ ਸੜਕਾਂ ਤੇ ਮਿੱਟੀ ਬਾਰੇ। |
| 12-4-79 | ਉਹੀ | ਕਲਰਖੇੜਾ, ਕਿਲਿਆਂਵਾਲੀ, ਅਬੋਹਰ, ਕਲਰਖੇੜਾ, ਕਿਲਿਆਂਵਾਲੀ | ਮੌਜਗੜ੍ਹ ਅਤੇ ਕਲਰਖੇੜਾ ਫੋਕਲ ਪੁਆਇੰਟ ਬਾਰੇ। |
| 13-4-79 | ਉਹੀ | ਖੂਈ ਖੇੜਾ, ਕਬੂਲਸ਼ਾਹ ਬਾਡੀ ਵਾਲਾ | ਖੂਈ ਖੇੜਾ ਸਕੂਲ ਅਤੇ ਸੜਕ ਤੇ ਮਿੱਟੀ ਅਤੇ ਹੋਰ ਉਸਾਰੀ ਦੇ ਕੰਮ ਬਾਰੇ। |

| ਸਫਰ ਦੀ ਮਿਤੀ | ਅਫਸਰ/ਕਰਮਚਾਰੀ ਜਿਸਨੇ ਜੀਪ ਵਿੱਚ ਸਫਰ ਕੀਤਾ | ਪਿੰਡ ਦੇ ਨਾਂ ਜਿਨ੍ਹਾਂ ਦਾ ਦੌਰਾ ਕੀਤਾ | ਦੌਰੇ ਦਾ ਮੰਤਵ |
|---|---|---|---|
| 14-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. | ਮੌਜਗੜ੍ਹ, ਕੱਲਰਖੇੜਾ, ਜੰਡਵਾਲਾ, ਮੀਰਾਸਾਗਲਾ | ਫੋਕਲ ਪੁਆਇੰਟ ਤੇ 25 ਬਿਸ-ਤਰਿਆਂ ਦੇ ਹਸਪਤਾਲ ਪਿੰਡ ਕਿਲਿਆਵਾਲੀ ਵਿਖੇ। |
| 18-4-79 | ਸ: ਗੁਰਮੀਤ ਸਿੰਘ, ਬੀ.ਡੀ. ਪੀ. ਓ. ਅਤੇ ਸ: ਗੁਰਜੰਤ ਸਿੰਘ, ਐਸ. ਈ.ਪੀ. ਓ. | ਕਲਰਖੇੜਾ, ਸਪਾਵਾਲੀ, ਖੂਈਆ ਸਰਵਰ, ਜੰਡ-ਵਾਲਾ ਮੀਰਾ ਸਾਗਲਾ ਰਾਮਕੋਟ, ਕਟਹਿੜਾ | ਐਸ. ਐਫ. ਡੀ. ਏ. ਦੀਆਂ ਦਰਖਾਸਤਾਂ ਇਕੱਠੀਆਂ ਕਰਨ ਬਾਰੇ ਅਤੇ ਫੋਕਲ ਪੁਆਇੰਟਾਂ ਤੇ ਮਿੱਟੀ ਦਾ ਕੰਮ ਚੈਕ ਕਰਨ ਬਾਰੇ। |
| 20-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. | ਕਲਰਖੇੜਾ, ਸਪਾਂਵਾਲੀ | ਫੋਕਲ ਪੁਆਇੰਟ ਦੇ ਕੰਮ ਬਾਰੇ। |
| 21-4-79 | ਸ: ਗੁਰਮੀਤ ਸਿੰਘ ਬੀ.ਡੀ.ਪੀ.ਓ. ਅਤੇ ਸ੍ਰੀ ਗੁਰਜੰਤ ਸਿੰਘ ਐਸ.ਈ.ਪੀ.ਓ. | ਘਲੂ, ਖਿਪਾਵਾਲੀ | ਉਹੀ |
| 22-4-79 | ਉਹੀ | ਕਾਬਲਸ਼ਾਹ, ਖਬੜ, ਜੰਡਵਾਲਾ ਮੀਰਾ ਸਾਗਲਾ | ਗਰਾਂਟ ਵੰਡਣ ਅਤੇ ਫੋਕਲ ਪੁਆਇੰਟ ਦੇ ਮਿੱਟੀ ਦੇ ਕੰਮ ਬਾਰੇ |
| 23-4-79 | ਉਹੀ | ਦੌਲਤਪੁਰ, ਸਪਾਂਵਾਲੀ | ਕਿਸਾਨਾਂ ਦੀਆਂ ਕਰਜ਼ੇ ਦੀਆਂ ਦਰਖਾਸਤਾਂ ਇਕੱਠੀਆਂ ਕਰਨ ਅਤੇ ਫੋਕਲ ਪੁਆਇੰਟ ਦੇ ਕੰਮ ਬਾਰੇ। |
| 24-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. ਅਤੇ ਸ: ਗੁਰਜੰਤ ਸਿੰਘ, ਐਸ.ਈ.ਪੀ.ਓ. | ਕੱਲਰਖੇੜਾ, ਜੰਡਵਾਲਾ ਮੀਰਾ ਸਾਗਲਾ | ਫੋਕਲ ਪੁਆਇੰਟ ਅਤੇ ਦੁਕਾਨਾਂ ਦੀ ਨਿਲਾਮੀ ਅਤੇ ਮਿੱਟੀ ਦੇ ਕੰਮਾਂ ਦੀ ਪੜਤਾਲ ਬਾਰੇ। |
| 25-4-79 | ਉਹੀ | ਮੌਜਗੜ੍ਹ | ਫੋਕਲ ਪੁਆਇੰਟ ਤੇ ਦੁਕਾਨਾਂ ਦੀ ਨਿਲਾਮੀ ਬਾਰੇ। |

[ਵਿਕਾਸ ਮੰਤਰੀ]

| 1 | 2 | 3 | 4 |
|---|---|---|---|
| 26-4-79 | ਸ: ਗੁਰਮੀਤ ਸਿੰਘ ਬੀ.ਡੀ.ਪੀ.ਓ. | ਨਿਹਾਲ ਖੇੜਾ, ਜੰਡਵਾਲਾ ਮੀਰਾ ਸਾਂਗਲਾ | ਸੰਯੁਕਤ ਸਕੱਤਰ ਸਪੋਰਟਸ ਪੰਜਾਬ ਵਲੋਂ ਨਿਹਾਲਖੇੜਾ ਦੇ ਪਿੰਡਾਂ ਦੇ ਸਟੇਡੀਅਮ ਅਤੇ ਚੋਣ ਬਾਰੇ। |
| 27-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. ਅਤੇ ਸ: ਗੁਰਜੰਤ ਸਿੰਘ, ਐਸ.ਈ.ਪੀ.ਓ. | ਨਿਹਾਲ ਖੇੜਾ, ਧੰਡਵਾਲਾ, ਮੀਸਾ ਅਬੋਹਰ, ਬਕੈਣਵਾਲਾ, ਰਪ ਨਗਰ, ਜੰਡਵਾਲਾ, ਖੀਰਾ, ਸਾਂਗਲਾ | ਉਹੀ |
| 28-4-79 | ਉਹੀ | ਪੱਤਰੇਵਾਲਾ, ਜੰਡਵਾਲਾ, ਮੀਰਾ ਸਾਂਗਲਾ, ਖਿਪਾ-ਵਾਲੀ, ਡੰਗਰਖੇੜਾ | ਵਿਕਾਸ ਤੇ ਕੰਮਾਂ ਦੀ ਪੜਤਾਲ |
| 29-4-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. | ਬਾਰੇਕਾ, ਰਪਨਗਰ, ਘਲੂ ਡੰਗਰ ਖੇੜਾ। | ਐਸ.ਐਫ.ਡੀ.ਏ. ਤਹਿਤ ਦਰਖਾਸਤਾਂ ਭਰਾਉਣ ਅਤੇ ਵਿਕਾਸ ਦੇ ਕੰਮ ਬਾਰੇ। |
| 4-5-79 | ਉਹੀ | ਦੀਵਾਨ ਖੇੜਾ, ਬਕੈਣਵਾਲਾ ਪੱਤਰੇਵਾਲਾ | ਲਿੰਕ ਸੜਕ ਤੇ ਮਿੱਟੀ ਪਾਉਣ ਬਾਰੇ। |
| 5-5-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. ਖੇਤੀਬਾੜੀ ਇੰਨਸਪੈਕਟਰ, ਅਤੇ ਡੇਰੀ ਇੰਨਸਪੈਕਟਰ | ਖੂਈ ਖੇੜਾ, ਖੂਈਆ ਸਰਵਰ ਦਾਨੇਵਾਲਾ, ਹਰੀਪੁਰਾ, ਆਲਮਗੜ੍ਹ | ਐਸ. ਐਫ. ਡੀ.ਏ. ਤਹਿਤ ਕਰਜ਼ੇ ਦੀਆਂ ਦਰਖ਼ਾਸਤਾਂ ਬਾਰੇ |
| 7-5-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. ਅਤੇ ਸ: ਗੁਰਜੰਤ ਸਿੰਘ, ਐਸ.ਈ. ਪੀ.ਓ. | ਸ਼ਤੀਰਵਾਲਾ, ਖੂਈਵਾਲੀ ਢਾਬ ਰਾਮਕੋਟ, ਬੋਦੀਵਾਲ, ਨਿਹਾਲ ਖੇੜਾ, ਕਟਹਿੜਾ, ਚੂੜੀਵਾਲਾ | ਵਿਕਾਸ ਦੇ ਕੰਮਾਂ ਬਾਰੇ |
| 8-5-79 | ਉਹੀ | ਕਾਬਲਸਾਰ, ਰਾਂਮਕੋਟ, ਆਜ਼ਮਵਾਲਾ ਖਿਪਾਵਾਲੀ, ਚੂੜੀਵਾਲਾ, ਪਤਰੇਵਾਲਾ ਬਕੈਣਵਾਲਾ, ਕੋਇਲਖੇੜਾ। | ਐਸ.ਐਫ.ਡੀ.ਏ. ਦੀਆਂ ਦਰਖਾਸਤਾਂ ਅਤੇ ਵਿਕਾਸ ਦੇ ਕੰਮਾਂ ਬਾਰੇ। |

| 1 | 2 | 3 | 4 |
|---|---|---|---|
| 16-5-79 | ਸ: ਗੁਰਮੀਤ ਸਿੰਘ ਬੀ.ਡੀ.ਪੀ.ਓ. ਅਤੇ ਸ: ਗੁਰਜੰਤ ਸਿੰਘ, ਐਸ. ਬੀ.ਪੀ.ਓ. | ਕਲਰਖੇੜਾ, ਮੌਜਗੜ੍ਹ ਉਸ-ਮਾਨਖੇੜਾ, ਦੀਵਾਨਖੇੜਾ | ਫੋਕਲ ਪੁਆਇੰਟਾਂ ਤੇ ਮਿੱਟੀ ਪਾਉਣ ਅਤੇ ਐਸ.ਐਫ.ਡੀ. ਏ. ਤਹਿਤ ਕਰਜ਼ੇ ਦੀਆਂ ਦਰਖਾਸਤਾਂ ਇਕੱਠੀਆਂ ਕਰਨ ਬਾਰੇ। |
| 17-5-79 | ਉਹੀ | ਜੰਡਵਾਲਾ, ਮੀਰਾ ਸਾਂਗਲਾ ਬਕੈਣਵਾਲਾ, ਦੀਵਾਨ ਖੇੜਾ, ਕੋਇਲਖੇੜਾ, ਕਲਰਖੇੜਾ | ਲਿੰਕ ਰੋਡ ਤੇ ਮਿੱਟੀ ਦੇ ਕੰਮ ਬਾਰੇ ਅਤੇ ਫੀਲਡ ਸਟਾਫ ਚੈੱਕ ਕਰਨ ਬਾਰੇ |
| 19-5-79 | ਉਹੀ | ਆਲਮਗੜ੍ਹ ਦਲਮੀ ਰਖੜਾ, ਮੌਜਗੜ੍ਹ ਪੰਜਾਵਾ, ਤਤੂਵਾਲੀ | ਵਾਟਰਵਰਕਸ ਦੀ ਥਾਂ ਦੇਖਣ ਬਾਰੇ ਅਤੇ ਫੋਕਲ ਪੁਆਇੰਟ ਦੀਆਂ ਗਲੀਆਂ ਅਤੇ ਐਸ. ਐਫ. ਡੀ.ਏ. ਤਹਿਤ ਦਰ-ਖਾਸਤਾਂ ਇਕੱਠੀਆਂ ਕਰਨ ਬਾਰੇ। |
| 20-5-79 | ਉਹੀ | ਕਿਲਿਆਂਵਾਲੀ, ਸਾਇਦਾਂ-ਵਾਲੀ ਖੂਈਆ ਸਰਵਰ, ਦਾਨੇਵਾਲਾ ਕਲਰਖੇੜਾ | ਗਲੀਆਂ ਤੇ ਮਿੱਟੀ ਦੇ ਕੰਮ ਬਾਰੇ ਅਤੇ ਐਸ. ਐਫ. ਡੀ. ਏ. ਤਹਿਤ ਦਰਖਾਸਤਾਂ ਇਕੱ-ਠੀਆਂ ਕਰਨ ਬਾਰੇ। |
| 22-5-79 | ਉਹੀ | ਕਾਬਲਸ਼ਾਹ, ਸ਼ਤੀਰਵਾਲਾ, ਜੰਡਵਾਲਾ. ਮੀਰ ਸਾਂਗਲਾ | ਫੋਕਲ ਪੁਆਇੰਟ ਤੇ ਲਿੰਕ ਰੋਡ ਤੇ ਮਿੱਟੀ ਪਾਉਣ ਬਾਰੇ |
| 24-5-79 | ਉਹੀ | ਮੌਜਗੜ੍ਹ, ਕਲਰਖੇੜਾ | ਉਹੀ |
| 31-5-79 | ਸ: ਗੁਰਮੀਤ ਸਿੰਘ, ਬੀ.ਡੀ.ਪੀ.ਓ. ਅਤੇ ਬਲਾਕ ਓਵਰਸੀਅਰ | ਕਿਲਿਆਂਵਾਲੀ, ਕਲਰਖੇੜਾ, ਅਬੋਹਰ, ਕਿਲਿਆਂਵਾਲੀ | ਗਲੀਆਂ ਅਤੇ ਫੋਕਲ, ਪੁਆਇੰਟ ਤੇ ਮਿੱਟੀ ਪਾਉਣ ਬਾਰੇ। |

ਰਾਜ ਵਿੱਚ ਸਰਪੰਚਾਂ ਦੀ ਮੁਅੱਤਲੀ

472. **ਚੌਧਰੀ ਬਲਰਾਮ ਜਾਖੜ:** ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) ਰਾਜ ਵਿੱਚ ਉਨ੍ਹਾਂ ਸਰਪੰਚਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਮਿਤੀ 1 ਅਪ੍ਰੈਲ, 1979 ਤੋਂ 31 ਮਈ, 1979 ਤੱਕ ਦੇ ਸਮੇਂ ਦੇ ਦੌਰਾਨ ਮੁਅੱਤਲ ਕੀਤਾ ਗਿਆ ਸੀ ਅਤੇ ਉਹ ਕਿਹੜੀਆਂ ਗਰਾਮ ਪੰਚਾਇਤਾਂ ਦੇ ਸਰਪੰਚ ਸਨ;

(ਅ) ਕੀ ਮੁਅੱਤਲੀ ਵਿਸ਼ੇ ਸਬੰਧੀ ਨਿਯਮਾਂ ਅਤੇ ਵਿਨਿਯਮਾਂ, ਦੀ ਪਾਲਣਾ ਕਰਕੇ ਕੀਤੀਆਂ ਗਈਆਂ ਸਨ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮੁਅੱਤਲੀਆਂ ਵਿਚੋਂ ਕਿਸੇ ਨੂੰ ਬਾਅਦ ਵਿੱਚ ਰੱਦ ਕਰ ਦਿੱਤਾ ਗਿਆ ਸੀ, ਜੇਕਰ ਕਰ ਦਿੱਤਾ ਸੀ ਤਾਂ ਕਿਸ ਕਾਰਨ ਕਰਕੇ ਅਤੇ ਕਿਸ ਦੁਆਰਾ ?

**ਸਰਦਾਰ ਆਤਮਾ ਸਿੰਘ** (ੳ) ਇਕ ਵਿਵਰਣ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਹਾਂ ਜੀ।

(ੲ) ਹਾਂ ਜੀ। ਸਰਦਾਰ ਹਰਚਰਨ ਸਿੰਘ, ਸਰਪੰਚ. ਗਰਾਮ ਪੰਚਾਇਤ ਕੈਰੋਂ, ਜ਼ਿਲ੍ਹਾ ਅੰਮ੍ਰਿਤਸਰ ਦੀ ਮੁਅੱਤਲੀ ਦਾ ਹੁਕਮ ਸਰਕਾਰ ਵਲੋਂ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 102(6) ਅਧੀਨ ਦਾਇਰ ਕੀਤੀ ਅਪੀਲ ਪਰਵਾਨ ਹੋਣ ਤੇ ਰੱਦ ਕਰ ਦਿੱਤਾ ਸੀ। ਅਪੀਲ ਦਾ ਮਾਮਲਾ ਕੁਆਸੀ-ਜੁਡੀਸ਼ੀਅਲ ਹੋਣ ਕਰਕੇ ਰੱਦ ਕਰਨ ਦੇ ਕਾਰਨ ਦੱਸਣੇ ਸੰਭਵ ਨਹੀਂ।

| ਕ੍ਰਮ ਨੰ. | ਮੁੱਅਤਲ ਕੀਤੇ ਸਰਪੰਚਾਂ ਦੇ ਨਾਂ | ਗਰਾਮ ਪੰਚਾਇਤ ਦਾ ਨਾਂ ਤੇ ਜ਼ਿਲ੍ਹੇ ਦਾ ਨਾਂ |
|---|---|---|
| 1. | ਸ. ਨਿਰਮਲ ਸਿੰਘ | ਰਾਣੀਪੁਰ ਰਾਜਪੂਤਾਂ, ਜ਼ਿਲ੍ਹਾ ਕਪੂਰਥਲਾ |
| 2. | ਸ. ਬਲਵਿੰਦਰ ਸਿੰਘ | ਕਾਲੇਕੇ ਉਤਾੜ, ਜ਼ਿਲ੍ਹਾ ਅੰਮ੍ਰਿਤਸਰ |
| 3. | ਸ. ਹਰਚਰਨ ਸਿੰਘ | ਕੈਰੋਂ, ਜ਼ਿਲ੍ਹਾ ਅੰਮ੍ਰਿਤਸਰ |
| 4. | ਸ. ਸਮੇਰ ਸਿੰਘ | ਮਹਿਸਮਪੁਰ, ਜ਼ਿਲ੍ਹਾ ਜਲੰਧਰ |

***Unstarred Question No. 477**

(Extension has been asked for in Respect of Unstarred Question No. 477)

*For Unstarred Question No. 477 and reply thereto, please see Appendix to this Debate.

**Total amount of Loan/Grant/Subsidy given by the Agriculture Department in Fazilka Assembly Constituency**

**481. Chaudhri Bal Ram Jakhar**: Will the Minister for Agriculture and Forests be pleased to state the total amount of loans/grant/subsidy given by the Agriculture Department in Fazilka Assembly constituency during the period from 1st April, 1979 to 31st May, 1979 categorywise ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: 1. ਕਪਾਹ ਦੇ ਸਰਟੀਫਾਈਡ ਬੀਜ ਦੇ ਉਪਦਾਨ ਰੁ: 600/-

2. ਜਿਪਸਮ ਦੇ ਉਪਦਾਨ ਰੁ: 43008/-

**ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਪਿਆ ਭਾਰੀ ਘਾਟਾ**

467. **ਸਰਦਾਰ ਦਲੀਪ ਸਿੰਘ ਪਾਂਧੀ**—ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ :—

(ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਬਣਨ ਤੋਂ ਬਾਅਦ ਸਾਲਵਾਰ ਕਿੰਨਾ ਕਿੰਨਾ ਘਾਟਾ ਪਿਆ ;

(ਅ) ਕੀ 60 : 40 ਦਾ ਫਾਰਮੂਲਾ ਖਤਮ ਹੋਣ ਤੇ ਸਾਬਕਾ ਪੈਪਸੂ ਖੇਤਰ ਵਿਚ ਸਾਰੇ ਸੜਕ ਰੂਟਾਂ ਦਾ ਰਾਸ਼ਟਰੀਕਰਣ ਕੀਤਾ ਜਾਣਾ ਸੀ ਅਤੇ ਕਾਰਪੋਰੇਸ਼ਨ ਦੁਆਰਾ ਜੁਲਾਈ, 1977 ਤੱਕ ਅਪਣੇ ਅਧੀਨ ਲਿਆ ਜਾਣਾ ਸੀ ;

(ੲ) ਕੀ ਪਿਛਲੇ ਸਾਲ ਦੇ ਦੌਰਾਨ 300 ਪੁਰਾਣੀਆਂ ਬੱਸਾਂ ਨੂੰ ਬਦਲਣ ਦੇ ਬਾਵਜੂਦ ਵੀ ਕਾਰ-ਪੋਰੇਸ਼ਨ ਨੂੰ ਕੋਈ ਘਾਟਾ ਪਿਆ ; ਜੇਕਰ ਪਿਆ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਸੁਖਦੇਵ ਸਿੰਘ** ਢੀਂਡਸਾ :—(ੳ) ਜੀ ਹਾਂ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਹੋਂਦ ਵਿੱਚ ਆਉਣ ਤੋਂ ਲੈਕੇ (ਅਰਥਾਤ 1956–57 ਤੋਂ 1978–79 ਤੱਕ) ਲਾਭ ਤੇ ਘਾਟੇ ਦੀ ਸਾਲ ਵਾਰ ਸਥਿਤੀ ਨਿਮਨਲਿਖਤ ਅਨੁਸਾਰ ਹੈ :—

| ਕ੍ਰਮ ਨੰ. | ਸਾਲ | ਲਾਭ | ਘਾਟਾ | ਪ੍ਰਗਤੀਸ਼ੀਲ ਲਾਭ/ ਘਾਟਾ |
|---|---|---|---|---|
| | | | | ਰੁ. ਲੱਖਾਂ ਵਿੱਚ |
| 1 | 1956–57 | 3.61 | — | +3.61 |
| 2 | 1957-58 | 9.84 | — | +13.45 |
| 3 | 1958–59 | 8.79 | — | +22.24 |
| 4 | 1959–60 | 10.03 | — | +32.27 |
| 5 | 1960–61 | 13.46 | — | +45.73 |

[ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ]

| ਕ੍ਰਮ ਨੰ: | ਸਾਲ | ਲਾਭ | ਘਾਟਾ | ਪ੍ਰਗਤੀਸ਼ੀਲ ਲਾਭ/ ਘਾਟਾ |
|---|---|---|---|---|
| | | | | ਰੁ. ਲੱਖਾਂ ਵਿਚ |
| 6. | 1961–62 | 18.64 | — | +64.37 |
| 7. | 1962–63 | 21.69 | — | +86.06 |
| 8. | 1963–64 | 2.57 | — | +88.63 |
| 9. | 1964–65 | — | 13.96 | +74.67 |
| 10. | 1965–66 | — | 2.50 | +72.17 |
| 11. | 1966–67 | — | 21.63 | +50.54 |
| 12. | 1967-68 | — | 2.64 | +47.90 |
| 13. | 1968–69 | 7.64 | — | +55.54 |
| 14. | 1969–70 | 0.56 | — | + 56.10 |
| 15. | 1970–71 | 8.79 | — | +64.89 |
| 16. | 1971–72 | 9.56 | — | +74.45 |
| 17. | 1972–73 | — | 61.98 | −12.47 |
| 18. | 1973–74 | — | 20.12 | −7.65 |
| 19. | 1974–75 | — | 94.02 | −101.07 |
| 20. | 1975–76 | — | 129.56 | −231.23 |
| 21. | 1976–77 | — | 172.33 | −404.56 |
| .22 | 1977–78 | — | 137.91 | −542.47 |
| 23. | 1978–79 | — | 60.00 | −602.47 |

(ਅ) ਨਹੀਂ ਸ੍ਰੀਮਾਨ ਜੀ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਪਰਵਾਨਿਤ ਸਕੀਮ ਜਿਹੜੀ ਸਰਕਾਰ ਦੇ ਗਜ਼ਟ ਵਿੱਚ ਸਾਲ 1972 ਵਿੱਚ ਛਾਪੀ ਗਈ ਸੀ ਦੇ ਅਨੁਸਾਰ ਇਸ ਕਾਰਪੋਰੇਸ਼ਨ ਦੁਆਰਾ ਪ੍ਰਾਈਵੇਟ ਓਪਰੇਟਰਾਂ ਤੋਂ ਸਾਰੇ ਰੂਟ 30 ਜੂਨ, 1980 ਤੱਕ ਲਏ ਜਾਣੇ ਸਨ।

(ੲ) ਸਾਲ 1978–79 ਦੇ ਦੌਰਾਨ ਲਗਭਗ 60 ਲੱਖ ਰੁਪਏ ਦਾ ਘਾਟਾ ਪਿਆ ਸੀ। 1978–79 ਵਿਚ 180 ਨਵੀਆਂ ਬਸਾਂ ਖਰੀਦੀਆਂ ਗਈਆਂ ਸਨ ਨਾ ਕਿ 300 ਜਿਵੇ ਕਿ ਪ੍ਰਸ਼ਨ ਵਿੱਚ ਕਿਹਾ ਗਿਆ ਹੈ। 1977–78 ਵਿਚ 941.58 ਲੱਖ ਰੁਪਏ ਦੀ ਹੋਈ ਆਮਦਨੀ ਦੇ ਮੁਕਾਬਲੇ ਵਿਚ 1978–79 ਵਿੱਚ 1164.00 ਲੱਖ ਰੁਪਏ ਦੀ ਆਮਦਨ ਹੋਈ ਸੀ। ਇਸ ਤਰ੍ਹਾਂ ਸਾਲ 1978–79 ਦੇ ਦੌਰਾਨ 24 ਪ੍ਰਤੀਸ਼ਤ ਦਾ ਵਾਧਾ ਹੋਇਆ।

ਟੋਕਨ ਟੈਕਸ, ਟਾਇਰ ਅਤੇ ਟੀਊਬਾਂ, ਵਾਧੂ ਪੁਰਜ਼ੇ ਡੀਜ਼ਲ ਆਦਿ ਦੀਆਂ ਕੀਮਤਾਂ ਵਿੱਚ ਵਾਧਾ ਅਤੇ ਵਾਧੂ ਮਹਿੰਗਾਈ ਭੱਤਾ ਦੇਣ ਦੇ ਕਾਰਣ ਸਾਲ 1978–79 ਦੇ ਦੋਰਾਨ ਵਾਧੂ ਦੇਣ ਦਾਰੀਆਂ ਦੀ ਰਕਮ 61.50 ਰੁ: ਹੋ ਗਈ ਸੀ। ਵਾਧੂ ਦੇਣ ਦਾਰੀਆਂ ਦੀ ਰਕਮ 61.50 ਲੱਖ ਨੂੰ ਛੱਡਦਿਆਂ ਹੋਇਆਂ ਸਾਲ 1978–79 ਦੇ ਦੌਰਾਨ 21.50 ਲੱਖ ਦਾ ਮੁਨਾਫਾ ਹੋਣਾ ਸੀ।

ਇਸ ਘਾਟੇ ਦੇ ਮੂਲ ਕਾਰਣ ਨਿਮਨਲਿਖਤ ਹਨ :—

(1) ਬੱਸਾਂ ਦੀਆਂ ਚੈਸੀਆਂ, ਬੱਸ ਬਾਡੀਆਂ ਦੀ ਬਣਵਾਈ, ਡੀਜ਼ਲ, ਤੇਲ, ਵਾਧੂ ਪੁਰਜੇ, ਟਾਇਰਾਂ ਤੇ ਟੀਊਬਾਂ ਦੀਆਂ ਕੀਮਤਾਂ ਵਿੱਚ ਵਾਧਾ।

(2) ਟੋਕਨ ਟੈਕਸ ਦੀ ਦਰ ਵਿੱਚ ਵਾਧਾ।

(3) ਕਰਮਚਾਰੀਆਂ ਨੂੰ ਵਾਧੂ ਮਹਿੰਗਾਈ ਭੱਤੇ ਦੇਣ ਕਾਰਣ।

(4) ਪੁਰਾਣੀਆਂ ਗੱਡੀਆਂ ਦੀ ਮਿਆਦ ਪੁੱਗ ਜਾਣ ਤੇ ਵੀ ਵਰਤੋਂ ਕਰਨਾ।

(5) ਵਿਦਿਆਰਥੀਆਂ ਨੂੰ ਰਿਆਇਤੀ ਪਾਸ ਦੇਣਾ।

(6) ਸੂਦ ਦੀ ਦਰ ਵਿੱਚ ਵਾਧਾ।

(7) ਪੰਜਾਬ ਵਿੱਚ ਕਿਰਾਏ ਦੀ ਦਰ ਘਟ ਹੋਣਾ।

---

## UNSTARRED QUESTION NO. 490*

**(Extension has been asked for in respect of Unstarred Question No. 490)**

---

ਪਿੰਡ ਬਲ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਵਿਰੁਧ ਜਾਂਚ–ਪੜਤਾਲ

465. **ਸ੍ਰੀ ਹਰਬੰਸ ਲਾਲ ਖੰਨਾ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸੰਕਟ ਕਾਲ ਦੇ ਦੌਰਾਨ ਪੰਚਾਇਤ ਦੇ ਕੰਮ–ਕਾਰ ਵਿੱਚ ਕਥਿਤ ਬੇਕਾਇਦਗੀਆਂ ਲਈ ਪਿੰਡ ਬਲ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਵਿਰੁੱਧ ਕੋਈ ਜਾਂਚ ਪੜਤਾਲ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਕੀ ਸਿੱਟਾ ਰਿਹਾ ;

---

**For Unstarred Question No. 490 and reply thereto please see Appendix to this Debate.**

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਸਾਡੇ ਰਾਜ ਵਿਚ 2-3 ਕਿਸਮ ਦੇ ਆਬਿਆਨੇ ਟੈਕਸ ਲਗੇ ਹੋਏ ਹਨ। ਕੀ ਇਸ ਨੂੰ (ਇਸ ਸਮੇਂ ਸਪੀਕਰ ਵਿਚੋਂ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ )ਇੱਕ ਆਬਿਆਨਾ ਟੈਕਸ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਰਕਾਰ ਦੇ ਵਿਚਾਰ ਅਧੀਨ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਖੁਸ਼ਹੈਸੀਅਤੀ ਟੈਕਸ ਦੇ ਖਿਲਾਫ ਤਹਿਰੀਕ ਵਿਚ ਜਿਨ੍ਹਾਂ ਲੋਕਾਂ ਨੇ ਹਿੱਸਾ ਲਿਆ ਸੀ, ਉਨ੍ਹਾਂ ਦੀਆਂ ਜਾਇਦਾਦਾਂ ਕੁਰਕ ਹੋ ਗਈਆਂ। ਉਨ੍ਹਾਂ ਦੇ ਘਰ ਨਿਲਾਮ ਹੋ ਗਏ। ਕੀ ਸਰਕਾਰ ਉਨ੍ਹਾਂ ਲੋਕਾਂ ਨੂੰ ਹਰਜਾਨਾ ਦੇਣ ਲਈ ਤਿਆਰ ਹੈ ਜਿਨ੍ਹਾਂ ਨੇ ਇਸ ਤਹਿਰੀਕ ਵਿਚ ਹਿੱਸਾ ਲਿਆ ਸੀ। ਖੁਸ਼ਹੈਸੀਅਤੀ ਟੈਕਸ ਦੇ ਖਿਲਾਫ ਜਿਹੜੀ ਆਵਾਜ਼ ਉਠਾਈ ਗਈ ਸੀ, ਉਸ ਨੂੰ ਕੈਰੋਂ ਸਰਕਾਰ ਨੇ ਵੀ ਮੰਨ ਲਿਆ ਸੀ ਕਿ ਇਹ ਠੀਕ ਹੈ। ਬਾਅਦ ਵਿਚ ਅਕਾਲੀ ਸਰਕਾਰ ਨੇ ਇਸ ਟੈਕਸ ਨੂੰ ਵਾਪਿਸ ਲੈ ਲਿਆ ਸੀ, ਪਰ ਇਸ ਟੈਕਸ ਨੂੰ ਹਟਾਉਣ ਲਈ ਜਿਨ੍ਹਾਂ ਲੋਕਾਂ ਨੇ ਚਲਾਈ ਗਈ ਤਹਿਰੀਕ ਵਿਚ ਹਿੱਸਾ ਲਿਆ ਅਤੇ ਜਿਨ੍ਹਾਂ ਦਾ ਨੁਕਸਾਨ ਹੋਇਆ ਕੀ ਇਹ ਸਰਕਾਰ ਉਨ੍ਹਾਂ ਦੇ ਉਸ ਹੋਏ ਨੁਕਸਾਨ ਨੂੰ ਪੂਰਾ ਕਰੇਗੀ ?

**ਮੁੱਖ ਮੰਤਰੀ :** ਖੁਸ਼ਹੈਸੀਅਤੀ ਟੈਕਸ ਤਾਂ ਖਤਮ ਹੋ ਗਿਆ ਹੈ । ਇਹ ਮੈਨੂੰ ਡਿਟੇਲ ਵਿਚ ਦੱਸ ਦੇਣ, ਜੋ ਕੁਝ ਹੋ ਸਕਿਆ, ਉਹ ਕਰਾਂਗੇ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਵਿਚਾਰ ਅਧੀਨ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਕੰਡੀ ਦੇ ਏਰੀਏ ਵਿਚ ਬਿਜਲੀ ਦੀ ਸ਼ਾਰਟੇਜ ਹੈ । ਕਿਸਾਨਾਂ ਨੂੰ ਪੂਰੀ ਬਿਜਲੀ ਨਹੀਂ ਮਿਲਦੀ। ਉਥੇ ਪਾਣੀ ਨਹੀਂ ਮਿਲਦਾ, ਪਰ ਸਰਕਾਰ ਕਿਸਾਨਾਂ ਪਾਸੋਂ ਫਲੈਟ ਰੇਟ ਪੂਰਾ ਚਾਰਜ ਕਰ ਰਹੀ ਹੈ। ਇਸ ਲਈ ਕੀ ਸਰਕਾਰ ਉਨ੍ਹਾਂ ਦੇ ਪਾਣੀ ਦੇ, ਬਿਜਲੀ ਦੇ ਰੇਟ ਘੱਟ ਕਰੇਗੀ ?

**ਮੁੱਖ ਮੰਤਰੀ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

---

**ਰਾਵੀ, ਬਿਆਸ ਅਤੇ ਸਤਲੁਜ ਦਰਿਆਵਾਂ ਦੀਆਂ ਬੇਲਟਾਂ ਅੰਦਰ ਆਉਂਦਾ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਵੰਡਿਆ ਜਾਣ ਵਾਲਾ ਜ਼ਮੀਨ ਦਾ ਰਕਬਾ**

*1902. **ਸਰਦਾਰ ਨਰੰਜਣ ਸਿੰਘ ਸੇਰੋਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਵੀ, ਬਿਆਸ ਅਤੇ ਸਤਲੁਜ ਦਰਿਆਵਾਂ ਦੀਆਂ ਬੇਲਟਾਂ ਅਧੀਨ ਜ਼ਮੀਨ ਦਾ ਕੁੱਲ ਕਿੰਨਾ ਰਕਬਾ ਹੈ ਜੋ ਸਰਕਾਰ ਦੇ ਕਬਜ਼ੇ ਵਿਚ ਹੈ ਅਤੇ ਅਜੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਵਿਚ ਵੰਡਿਆ ਜਾਣਾ ਹੈ ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦੀ ਵੰਡ ਕਰਨ ਲਈ ਕੀ ਕਸੌਟੀ ਅਪਣਾਏ ਜਾਣ ਦੀ ਤਜਵੀਜ਼ ਹੈ ;

(ੲ) ਕੀ ਸਰਕਾਰ ਸੰਬੰਧਤ ਅਲਾਟੀਆਂ ਨੂੰ ਮਾਲਕੀ ਹੱਕ ਦੇਣ ਦਾ ਵੀ ਵਿਚਾਰ ਰੱਖਦੀ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :** ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸੂਚਨਾ**

(ੳ) (i) ਇਸ ਸਮੇਂ ਰਾਜ ਵਿੱਚ ਲੱਗ ਭਗ 1,48,000 ਏਕੜ ਵਾਫਰ ਪੇਂਡੂ ਨਿਕਾਸੀ ਜ਼ਮੀਨ ਨਿਪਟਾਰੇ ਯੋਗ ਹੈ, ਜਿਸ ਦਾ 80 ਫੀਸਦੀ ਤੋਂ ਅਧਿਕ ਰਕਬਾ ਰਾਵੀ, ਬਿਆਸ ਅਤੇ ਸਤਲੁਜ ਦਰਿਆਵਾਂ ਦੀਆਂ ਬੇਲਟਾਂ ਵਿਚ ਸਥਿਤ ਹੈ। ਇਸ ਵਿਚੋਂ ਕਾਸ਼ਤ ਰਕਬਾ ਕਬਜ਼ੇ ਦੇ ਆਧਾਰ ਤੇ ਮੁੰਤਕਿਲ ਕੀਤਾ ਜਾਣਾ ਹੈ, ਜਿਸ ਵਿੱਚ ਅਨੁਸੂਚਿਤ ਜਾਤੀਆਂ ਦੇ ਵਿਅਕਤੀ ਵੀ ਆਉਂਦੇ ਹਨ।

[ ਮਾਲ ਮੰਤਰੀ ]

(ii) ਇਸ ਤੋਂ ਇਲਾਵਾ ਰਾਜ ਵਿਚ 12,100 ਏਕੜ ਘਟੀਆ ਨਿਕਾਸੀ ਭੋਂ ਨਿਪਟਾਰੇਯੋਗ ਹੈ, ਜਿਸ ਦਾ ਤਕਰੀਬਨ 80 ਫੀਸਦੀ ਰਕਬਾ ਰਾਵੀ, ਬਿਆਸ, ਸਤਲੁਜ ਦੀਆਂ ਬੈਲਟਾਂ ਵਿਚ ਸਥਿਤ ਹੈ। ਇਸ ਵਿਚੋਂ ਤਕਰੀਬਨ 6,000 ਏਕੜ ਐਸਾ ਰਕਬਾ ਹੈ, ਜੋ ਕਾਸ਼ਤ ਦੇ ਕਾਬਲ ਨਹੀਂ ਹੈ। ਬਾਕੀ ਤਕਰੀਬਨ 4,000 ਏਕੜ ਰਕਬਾ ਐਸਾ ਹੈ, ਜੋ ਕਿ ਵਾਹੀ ਯੋਗ ਹੈ ਪਰੰਤੂ ਉਸ ਉਪਰ ਨਾਜਾਇਜ਼ ਕਾਬਜ਼ਾਨ ਬੈਠੇ ਹਨ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਉਨ੍ਹਾਂ ਨਾਜਾਇਜ਼ ਕਾਬਜ਼ਾਨ ਨੂੰ ਜਿਨ੍ਹਾਂ ਦਾ ਕਬਜ਼ਾ ਰਬੀ, 1976 ਤੋਂ ਜਾਂ ਉਸ ਤੋਂ ਪਹਿਲਾਂ ਦਾ ਚਲਿਆ ਆ ਰਿਹਾ ਹੈ, ਉਨ੍ਹਾਂ ਪਾਸੋਂ 1961 ਵਿਚ ਮਿਥੀ ਜ਼ਮੀਨ ਦੀ ਕੀਮਤ ਲੈ ਕੇ ਉਨ੍ਹਾਂ ਨੂੰ ਇਹ ਜ਼ਮੀਨ ਪੱਕੇ ਤੌਰ ਤੇ ਦੇ ਦਿੱਤੀ ਜਾਵੇਗੀ। ਅਗਰ ਉਸ ਵਿਚੋਂ ਕੋਈ ਜ਼ਮੀਨ ਦਾ ਟੁਕੜਾ ਨਹਿਰੀ ਹੈ ਉਸ ਦੀ ਕੀਮਤ 1,000 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਲਈ ਜਾਵੇਗੀ।

(ਅ) (i) ਉਪ੍ਰੋਕਤ ਭਾਗ (ੳ) (i) ਤੇ ਵਰਣਿਤ ਜ਼ਮੀਨ ਵਿਚੋਂ ਕਾਸ਼ਤ ਰਕਬਾ ਜੋ ਲਗ ਭਗ 79,760 ਏਕੜ ਬਣਦਾ ਹੈ, ਕਬਜ਼ੇ ਦੇ ਆਧਾਰ ਤੇ ਸਰਕਾਰ ਵਲੋਂ ਨਿਸ਼ਚਿਤ ਕੀਤੀ ਜਾਣ ਵਾਲੀ ਸੀਮਾਂ ਤੱਕ ਸਬੰਧਤ ਅਨ-ਅਧਿਕਾਰਤ ਕਾਬਜ਼ਾਂ ਨੂੰ ਮੁੰਤਕਿਲ ਕੀਤਾ ਜਾਵੇਗਾ ਤੇ ਬਾਕੀ ਬਚਦਾ ਰਕਬਾ ਤੇ ਅਜਿਹਾ ਬੰਜਰ ਤੇ ਗੈਰਮੁਮਕਿਨ ਰਕਬਾ ਜੋ ਵਾਹੀਯੋਗ ਬਣਾਇਆ ਜਾ ਸਕਦਾ ਹੋਵੇ, ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਵਿਚ ਸੀਮਤ ਬੋਲੀਆਂ ਰਾਹੀਂ ਵੇਚਿਆ ਜਾਵੇਗਾ।

(ii) ਜਿਥੋਂ ਤੱਕ ਘਟੀਆ ਨਿਕਾਸੀ ਭੋਂ ਦਾ ਸਬੰਧ ਹੈ (ੳ) (ii) ਭਾਗ ਵਿਚ ਵਰਣਿਤ ਘਟੀਆ ਨਿਕਾਸੀ ਭੋਂ ਦੀ ਅਲਾਟਮੈਂਟ ਸਬੰਧੀ ਕਸੌਟੀ ਇਸ ਪ੍ਰਕਾਰ ਹੈ। 1961 ਵਿਚ ਜਾਰੀ ਹੋਈਆਂ ਹਦਾਇਤਾਂ ਅਨੁਸਾਰ ਜਿਨ੍ਹਾਂ ਅਲਾਟੀਆਂ ਨੇ ਹਾਲਾਂ ਤੱਕ ਪੈਸੇ ਦੇ ਕੇ ਜ਼ਮੀਨ ਨਹੀਂ ਖਰੀਦੀ ਉਨ੍ਹਾਂ ਨੂੰ ਕੁਲੈਕਟਰ ਵਲੋਂ ਨੋਟਿਸ ਭੇਜੇ ਜਾਣ ਦਾ ਆਦੇਸ਼ ਦਿੱਤਾ ਗਿਆ ਹੈ ਕਿ 30 ਦਿਨਾਂ ਦੇ ਅੰਦਰ ਅੰਦਰ ਇਸ ਜ਼ਮੀਨ ਦੇ ਖਰੀਦਣ ਬਾਰੇ ਆਪਣੀ ਰਜ਼ਾਮੰਦੀ ਭੇਜਣ। ਇਸ ਤੋਂ ਇਲਾਵਾ ਇਸ ਜ਼ਮੀਨ ਉਪਰ ਜੋ ਨਾਜਾਇਜ਼ ਕਾਬ-ਜ਼ਾਨ ਹਨ ਉਨ੍ਹਾਂ ਨੂੰ 10 ਏਕੜ ਪ੍ਰਤੀ ਪਰੀਵਾਰ ਜਿਸ ਵਿਚ ਕਿ ਉਨ੍ਹਾਂ ਦੀ ਆਪਣੀ ਨਿਜੀ ਜ਼ਮੀਨ ਵੀ ਸ਼ਾਮਲ ਹੋਵੇਗੀ, ਦੇ ਹਿਸਾਬ ਨਾਲ ਜ਼ਮੀਨ ਮਿਥੀ ਗਈ ਕੀਮਤ ਲੈ ਕੇ ਦੇ ਦਿਤੀ ਜਾਵੇਗੀ ਬਸ਼ਰਤੇ ਕਿ ਉਨ੍ਹਾਂ ਦਾ ਕਬਜ਼ਾ ਰਬੀ, 1976 ਤੋਂ ਲੈ ਕੇ ਲਗਾਤਾਰ ਚਲਦਾ ਰਿਹਾ ਹੋਵੇ। ਜ਼ਮੀਨ ਦੀ ਮਿਥੀ ਗਈ ਕੀਮਤ ਚਾਰ ਸਾਲਾਨਾ ਕਿਸ਼ਤਾਂ ਵਿਚ ਵਸੂਲ ਕੀਤੀ ਜਾਵੇਗੀ। ਬਾਕੀ ਤਕਰੀਬਨ 4,000 ਏਕੜ ਜ਼ਮੀਨ ਜੋ ਕਿ ਸਰਕਾਰੀ ਕਬਜ਼ੇ ਵਿਚ ਹੈ, ਉਹ ਭੂਮੀਹੀਨ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਜੋ ਕਿ ਖੇਤੀ ਬਾੜੀ ਤੇ ਨਿਰਭਰ ਹਨ ਜਾਂ ਉਨ੍ਹਾਂ ਲੋਕਾਂ ਨੂੰ ਜੋ ਸਾਂਝੀ ਜਾਂ ਸੇਪੀ ਕਰਦੇ ਹਨ ਤੇ ਉਨ੍ਹਾਂ ਦੀ ਆਮਦਨੀ ਦਾ ਹੋਰ ਕੋਈ ਸਾਧਨ ਨਹੀਂ; 10 ਸਾਧਾਰਨ ਏਕੜ ਪ੍ਰਤੀ ਪਰੀਵਾਰ ਦੇ ਹਿਸਾਬ ਨਾਲ ਨਿਲਾਮੀ ਰਾਹੀਂ ਵੇਚੀ ਜਾਵੇਗੀ। ਇਸ ਵਿਚੋਂ ਜਿਹੜੀ ਜ਼ਮੀਨ ਨਾਕਾਰਾ ਹੋਵੇਗੀ ਅਤੇ ਵਾਹੀਯੋਗ ਨਹੀਂ ਹੋਵੇਗੀ, ਉਹ ਵਣ ਵਿਭਾਗ ਨੂੰ ਰੁੱਖ ਉਗਾਉਣ ਲਈ 5 ਰੁਪਏ ਪ੍ਰਤੀ ਏਕੜ ਨਾਮ ਮਾਤਰ ਕੀਮਤ ਲੈ ਕੇ ਦਿਤੀ ਜਾਵੇਗੀ। ਅਗਰ ਕੋਈ ਐਸੀ ਜ਼ਮੀਨ ਬਚ ਗਈ ਜਿਹੜੀ ਕਿ ਖੇਤੀ ਬਾੜੀ ਦੇ ਕਾਬਲ ਨਾਂ ਹੋਵੇ ਤੇ ਨਾਂ ਰੁੱਖ ਉਗਾਉਣ ਦੇ ਕਾਬਲ ਹੋਵੇ ਉਹ ਜ਼ਮੀਨ ਬਗੈਰ ਕਿਸੇ ਕੀਮਤ ਲਿਆਂ ਪਿੰਡਾਂ ਦੀਆਂ ਪੰਚਾਇਤਾਂ ਨੂੰ ਦੇ ਦਿਤੀ ਜਾਵੇਗੀ।

(ੲ) ਹਾਂ ਜੀ। ਜਿਵੇਂ ਜਿਵੇਂ ਇੰਤਕਾਲ ਪਾਤਰ ਜ਼ਮੀਨ ਦੀ ਪੂਰੀ ਕੀਮਤ ਅਦਾ ਕਰਦੇ ਜਾਣਗੇ, ਤਿਵੇਂ ਤਿਵੇਂ ਉਨ੍ਹਾਂ ਨੂੰ ਮਾਲਕੀ ਹਕੂਕ ਦਿੱਤੇ ਜਾਣਗੇ।

**ਸਰਦਾਰ ਨਰੰਜਨ ਸਿੰਘ ਸੇਰੋਂ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਦਰਿਆਵਾਂ ਦੇ ਕੰਢਿਆਂ ਤੇ ਬਹੁਤ ਸਾਰੀ ਜ਼ਮੀਨ ਹੈ, ਕੀ ਉਹ ਹਰੀਜਨਾਂ ਵਿਚ ਵੰਡ ਦਿੱਤੀ ਜਾਵੇਗੀ ਜਾਂ ਨਹੀਂ ?

ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਬਿਆਸ ਦਰਿਆ ਤੇ 4 ਹਜ਼ਾਰ ਏਕੜ ਜ਼ਮੀਨ ਹੈ ਅਤੇ ਜਿਹੜੇ ਉਥੇ ਨਜਾਇਜ਼ ਕਾਬਜ਼ ਹਨ, ਉਨ੍ਹਾਂ ਵਿਚ ਉਹ ਜ਼ਮੀਨ ਵੰਡ ਕੇ ਉਨ੍ਹਾਂ ਨੂੰ ਮਾਲਕ ਬਣਾ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇੱਕ ਪਿੰਡ ਜੋਹਲ ਬਹਿਲ ਹੈ। ਉਥੇ ਵੱਡੇ ਵੱਡੇ ਅਲਾਟੀਆਂ ਨੇ 400 ਏਕੜ ਤੇ ਕਬਜ਼ਾ ਕੀਤਾ ਹੋਇਆ ਹੈ। ਕੀ ਉਨ੍ਹਾਂ ਨੂੰ ਵੀ ਉਸੇ ਕੀਮਤ ਤੇ ਅਲਾਟ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਸਾਨੂੰ ਵਧਾਈ ਦੇਣੀ ਚਾਹੀਦੀ ਸੀ ਕਿ ਅਸੀਂ ਐਨਾ ਕੁਝ ਕੀਤਾ ਹੈ। ਇਹ ਜਿਹੜੇ ਸਾਡੇ ਸਾਹਮਣੇ ਬੈਠੇ ਸਾਡੇ ਭਰਾ ਹਨ, ਇਹ 30 ਸਾਲ ਹਰੀਜਨਾਂ ਨੂੰ ਲਾਰੇ ਹੀ ਲਗਾਉਂਦੇ ਰਹੇ, ਪਰ ਉਨ੍ਹਾਂ ਨੂੰ ਦਿਤਾ ਕੁਝ ਨਹੀਂ। ਬਾਦਲ ਸਾਹਿਬ ਦੀ ਸਰਕਾਰ ਨੂੰ ਇਸ ਦਾ ਕਰੈਡਿਟ ਜਾਂਦਾ ਹੈ ਉਸ ਨੇ ਇਨ੍ਹਾਂ ਵਾਂਗਰ ਹਰੀਜਨਾਂ ਨੂੰ ਲਾਰੇ ਨਹੀਂ ਲਗਾਏ ਅਤੇ ਸਗੋਂ ਉਨ੍ਹਾਂ ਨੂੰ ਜ਼ਮੀਨ ਦੇਣ ਦਾ ਫੈਸਲਾ ਕੀਤਾ ਹੈ। 1976 ਤੋਂ ਜਿਨ੍ਹਾਂ ਦੇ ਕਬਜ਼ੇ ਹਨ ਉਨ੍ਹਾਂ ਨੂੰ ਮਾਲਕੀ ਅਧਿਕਾਰ ਦੇ ਦੇਣੇ ਹਨ। ਬਾਕੀ ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਜਿਨ੍ਹਾਂ ਕੋਲ 5 ਏਕੜ ਤੋਂ ਵੱਧ ਜ਼ਮੀਨ ਹੋਵੇਗੀ ਆਪਣੀ ਮਲਕੀਅਤ ਵਿਚ ਪਾ ਕੇ, ਉਸ ਕੋਲੋਂ ਉਹ ਜ਼ਮੀਨ ਲੈ ਲਈ ਜਾਵੇਗੀ।

**ਸਰਦਾਰ ਚਰਨਜੀਤ ਸਿੰਘ :** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਤਲੁਜ ਦਰਿਆ ਦੇ ਨਾਲ ਹਰੀਜਨ ਕਾਫੀ ਦੇਰ ਤੋਂ ਜ਼ਮੀਨਾਂ ਵਾਹੁੰਦੇ ਆ ਰਹੇ ਹਨ, ਪਰ ਉਨ੍ਹਾਂ ਵਿਚਾਰਿਆਂ ਦੀ ਕੋਈ ਗਿਰ-ਦਾਵਰੀ ਨਹੀਂ ਕਰਦਾ ਸਗੋਂ ਉਨ੍ਹਾਂ ਨੂੰ ਜ਼ਬਰਦਸਤੀ ਜ਼ਮੀਨਾਂ ਤੋਂ ਡਿਸਪੋਜ਼ੈਸ ਕੀਤਾ ਜਾ ਰਿਹਾ ਹੈ। ਤਕੜੇ ਤਕੜੇ ਆਦਮੀ ਆਪਣਾ ਅਸਰ ਰਸੂਖ ਵਰਤ ਕੇ ਉਨ੍ਹਾਂ ਦੀਆਂ ਜ਼ਮੀਨਾਂ ਤੇ ਕਬਜ਼ੇ ਕਰ ਰਹੇ ਹਨ। ਕੀ ਉਨ੍ਹਾਂ ਨੂੰ ਬਚਾਉਣ ਲਈ ਇਨ੍ਹਾਂ ਨੇ ਕੋਈ ਐਸੀ ਪਾਲਿਸੀ ਬਣਾਈ ਹੈ ਜਾਂ ਨਹੀਂ ?

**ਮੰਤਰੀ :** ਇਹ ਮੈਨੂੰ ਐਸੇ ਕੇਸਿਜ਼ ਦੀ ਲਿਸਟ ਦੇ ਦੇਣ, ਇਨਕੁਆਇਰੀ ਕਰ ਲਵਾਂਗੇ ਅਤੇ ਜੋ ਕਾਰਵਾਈ ਹੋਈ ਕੀਤੀ ਜਾਵੇਗੀ।

**ਸ੍ਰੀ ਮਦਨ ਮੋਹਨ ਮਿੱਤਲ :** ਮੇਰਾ ਸਵਾਲ ਇਹ ਸੀ ਕਿ ਰੋਪੜ ਦੇ ਬੇਟ ਦੇ ਇਲਾਕੇ ਵਿਚ ਕਸਟੋਡੀਅਨ ਲੈਂਡ ਇਹੋ ਜਿਹੀ ਪਈ ਸੀ ਜਿਥੇ ਹਰੀਜਨਾਂ ਨੇ ਪੈਸੇ ਲਾ ਕੇ ਉਸ ਜ਼ਮੀਨ ਨੂੰ ਇੰਪਰੂਵ ਕੀਤਾ, ਪਰ ਜਦੋਂ ਤੋਂ ਸਰਕਾਰ ਨੇ ਪਾਲਿਸੀ ਡਿਕਲੇਅਰ ਕੀਤੀ ਹੈ ਕਿ ਉਨ੍ਹਾਂ ਨੂੰ ਰਿਜ਼ਰਵ ਪਰਾਈਸ ਤੇ ਅਲਾਟ ਕਰਨੀ ਹੈ ਉਦੋਂ ਤੋਂ ਇਨਫਲੂਐਂਸ਼ਲ ਆਦਮੀ ਰੈਵੇਨਿਊ ਸਟਾਫ ਨਾਲ ਮਿਲ ਕੇ ਉਨ੍ਹਾਂ ਲੋਕਾਂ ਦੀਆਂ ਗਿਰਦਾਵਰੀਆਂ ਤੁੜਵਾਉਣ ਲਈ ਗੜ ਬੜ ਕਰ ਰਹੇ ਹਨ। ਕੀ ਮਨਿਸਟਰ ਸਾਹਿਬ ਇਸ ਕਿਸਮ ਦੀ ਹਦਾਇਤ ਜਾਰੀ ਕਰਨਗੇ ਜਿਨ੍ਹਾਂ ਦੇ ਪੁਰਾਣੇ ਕਬਜ਼ੇ ਹਨ, ਉਨ੍ਹਾਂ ਦੀ ਕੋਈ ਗਿਰਦਾਵਰੀ ਨਹੀਂ ਤੋੜੀ ਜਾਵੇਗੀ ਅਤੇ ਉਨ੍ਹਾਂ ਦੇ ਕਬਜ਼ੇ ਡਿਸਟਰਬ ਨਹੀਂ ਕੀਤੇ ਜਾਣਗੇ ?

**ਮੰਤਰੀ :** ਇਸ ਬਾਰੇ ਮੈਂ ਪਹਿਲਾਂ ਹੀ ਦੱਸਿਆ ਹੈ ਕਿ ਜੇ ਕੋਈ ਐਸੀ ਗੱਲ ਹੈ ਤਾਂ ਉਹ ਨੋਟਿਸ ਵਿਚ ਲਿਆਓ। ਜੇ ਕੋਈ ਗਿਰਦਾਵਰੀ ਤੋੜੀ ਗਈ ਤਾਂ ਉਹ ਗਿਰਦਾਵਰੀ ਤੋੜਨ ਵਾਲੇ ਨੂੰ ਸਜ਼ਾ ਦਿਤੀ ਜਾਵੇਗੀ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਜਿਹੜੀਆਂ ਬੇਟ ਵਿਚ ਜ਼ਮੀਨਾਂ ਤੇ ਹਰੀਜਨ ਅਬਾਦਕਾਰ ਹਨ, ਉਨ੍ਹਾਂ ਦੀਆਂ ਗਿਰਦਾਵਰੀਆਂ ਮਾਲ ਵਿਭਾਗ ਵਾਲਿਆਂ ਨੇ ਨਹੀਂ ਕੀਤੀਆਂ। ਕੀ ਮਨਿਸਟਰ ਸਾਹਿਬ ਮੌਕਾ ਦੇਖ ਕੇ ਉਨ੍ਹਾਂ ਨੂੰ ਮੌਕੇ ਤੇ ਕਬਜ਼ੇ ਦੇਣਗੇ ?

**ਸ੍ਰੀ ਸਪੀਕਰ :** ਜਵਾਬ ਆ ਗਿਆ ਹੈ ਕਿ ਦਿਆਂਗੇ।

**ਚੌਧਰੀ ਸੁੰਦਰ ਸਿੰਘ** : ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਜਿਸ ਕੋਲ 5 ਏਕੜ ਜ਼ਮੀਨ ਹੋਵੇਗੀ ਉਸ ਨੂੰ ਜ਼ਮੀਨ ਨਹੀਂ ਦਿਤੀ ਜਾਵੇਗੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਫੈਸਲਾ 18 ਅਪ੍ਰੈਲ, 1964 ਦਾ ਹੈ ਕਿ ਜਿੰਨੀ ਮੁਸਲਮਾਨਾਂ ਦੀ ਜ਼ਮੀਨ ਹੈ, ਉਹ ਹਰੀਜਨਾਂ ਨੂੰ ਦਿੱਤੀ ਜਾਵੇਗੀ। ਇਹ ਕਾਂਗਰਸ ਸਰਕਾਰ ਦਾ ਫੈਸਲਾ ਸੀ ਪਰ ਇਸ ਫੈਸਲੇ ਨੂੰ ਬਦਲ ਕੇ ਹੋਰ ਲੋਕਾਂ ਨੂੰ ਵੀ ਦੇਣਗੇ। ਚੰਗੇ ਤੁਸੀਂ ਹਰੀਜਨਾਂ ਦੇ ਖੈਰ ਖੁਆਹ ਹੋ ? ਤੁਸੀਂ ਸਾਡੇ ਉਸ ਫੈਸਲੇ ਨੂੰ ਲਾਗੂ ਕਰੋ। ਇਹ ਜਿਹੜੀ ਇਵੈਕਿਊ ਲੈਂਡ ਹੈ, ਇਹ ਹਰੀਜਨਾਂ ਨੂੰ ਹੀ ਮਿਲਣੀ ਚਾਹੀਦੀ ਹੈ।

**ਮੰਤਰੀ** : ਇਨ੍ਹਾਂ ਨੂੰ ਪੁੱਛੋ ਕਿ ਇਨ੍ਹਾਂ ਨੇ 30 ਸਾਲਾਂ ਵਿਚ ਕੀ ਕੀਤਾ ਹੈ ? ਅਸੀਂ ਤਾਂ ਫਿਰ ਵੀ ਜ਼ਮੀਨ ਦਿੱਤੀ ਹੈ। ਮੈਂ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜੇ ਕਿਤੇ ਰੂਲਜ਼ ਦੀ ਉਲੰਘਣਾ ਹੋਈ ਹੋਵੇ, ਤਕਾਵੀਆਂ ਨੂੰ ਤੁੜਵਾਉਣ ਦੀ ਕੋਈ ਸ਼ਿਕਾਇਤ ਹੋਵੇ, ਜ਼ਿਲ੍ਹਾਵਾਰ ਕਮੇਟੀਆਂ ਬਣਾ ਦਿਤੀਆਂ ਜਾਣਗੀਆਂ, ਉਸ ਵਿਚ ਇਸ ਦਾ ਫੈਸਲਾ ਕੀਤਾ ਜਾਵੇਗਾ।

**ਡਾਕਟਰ ਸਾਧੂ ਰਾਮ** : ਜਿਨ੍ਹਾਂ ਹਰੀਜਨਾਂ ਨੇ 2 ਏਕੜ ਜ਼ਮੀਨ ਜਨਰਲ ਕੀਮਤ ਤੇ ਪਹਿਲਾਂ ਖਰੀਦੀ ਹੈ, ਕੀ ਬਾਕੀ 3 ਏਕੜ ਜ਼ਮੀਨ ਉਨ੍ਹਾਂ ਨੂੰ ਰਿਜ਼ਰਵ ਪਰਾਈਸ ਤੇ ਦਿਤੀ ਜਾਵੇਗੀ ?

**ਮੰਤਰੀ** : ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ 5 ਏਕੜ ਤੱਕ ਦੇਣੀ ਹੈ, ਆਪਣੀ ਮਲਕੀਅਤ ਵਿਚ ਪਾ ਕੇ।

**ਸਰਦਾਰ ਕਿਰਪਾਲ ਸਿੰਘ** : ਇਹ ਜਿਹੜੀ ਮਨਿਸਟਰ ਸਾਹਿਬ ਨੇ 5 ਏਕੜ ਹੋਲਡਿੰਗ ਦੀ ਗੱਲ ਕੀਤੀ ਹੈ ਕਿ ਉਨ੍ਹਾਂ ਨੂੰ ਹੋਰ ਜ਼ਮੀਨ ਅਲਾਟ ਨਹੀਂ ਕੀਤੀ ਜਾਵੇਗੀ, ਉਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫੈਮਿਲੀ ਯੂਨਿਟ ਕੀ ਕਰਾਰ ਦਿਤੀ ਗਈ ਹੈ ? ਕੀ ਇਹ ਤਾਂ ਨਹੀਂ ਹੋਵੇਗਾ ਕਿ ਜਿਨ੍ਹਾਂ ਕੋਲ ਪੰਜ ਪੰਜ, ਦਸ ਦਸ ਏਕੜ ਜ਼ਮੀਨ ਹੋਵੇਗੀ, ਉਹ ਆਪਣੇ ਬੱਚਿਆਂ ਦੇ ਨਾਂ ਤੇ ਹੀ ਲਗਾਈ ਜਾਣਗੇ ?

**ਮੰਤਰੀ** : ਜੋ ਕਾਨੂੰਨ ਹੈ ਉਸ ਦੇ ਮੁਤਾਬਿਕ ਹੀ ਫੈਮਿਲੀ ਦੀ ਡੈਫੀਨੀਸ਼ਨ ਹੋਵੇਗੀ। ਮੈਂ ਪਹਿਲਾਂ ਵੀ ਦੱਸਿਆ ਸੀ ਅਤੇ ਹੁਣ ਫਿਰ ਦੱਸ ਦੇਣਾ ਚਾਹੁੰਦਾ ਹਾਂ ਕਿ ਜ਼ਿਲ੍ਹੇਵਾਰ ਕਮੇਟੀਆਂ ਬਣਾਉਣੀਆਂ ਹਨ। ਉਨ੍ਹਾਂ ਕਮੇਟੀਆਂ ਵਿਚ ਉਥੋਂ ਦੇ ਐਮ. ਐਲ. ਏਜ਼. ਅਤੇ ਹੋਰ ਪਤਵੰਤੇ ਸੱਜਣ ਹੋਣਗੇ। ਉਸ ਵਿਚ ਸਭ ਕੁਝ ਵਿਚਾਰਿਆ ਜਾਵੇਗਾ ਅਤੇ ਕਿਸੇ ਨਾਲ ਬੇਇਨਸਾਫੀ ਨਹੀਂ ਕੀਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਇਹ ਜਿਹੜੀ ਇਵੈਕਿਊ ਲੈਂਡ ਹੈ, ਇਹ 1 ਲੱਖ 48 ਹਜ਼ਾਰ ਏਕੜ ਹੈ। ਇਹ ਲੈਂਡ ਹੁਣ ਤਕ ਇਨ੍ਹਾਂ ਨੇ ਅਲਾਟ ਨਹੀਂ ਕੀਤੀ। ਕੀ ਇਹ ਇਨ੍ਹਾਂ ਦੇ ਵੱਡੇ ਵੱਡੇ ਆਦਮੀਆਂ ਦੇ ਕਬਜ਼ੇ ਵਿੱਚ ਹੈ ਅਤੇ ਇਸ ਕਰਕੇ ਇਹ ਲੈਂਡ ਹਰੀਜਨਾਂ ਨੂੰ ਨਹੀਂ ਦੇ ਰਹੇ ? ਇਨ੍ਹਾਂ ਨੇ ਬੋਲੀਆਂ ਕਿਉਂ ਬੰਦ ਕੀਤੀਆਂ ਹਨ ? ਕੀ ਹੁਣ ਇਹ ਲੈਂਡ ਹਰੀਜਨਾਂ ਨੂੰ ਦੇਣਗੇ ?

**ਮੰਤਰੀ** : ** ** **

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਕੀ ਇਹ ਇਨ੍ਹਾਂ ਦਾ ਜਵਾਬ ਹੈ ? ਇਹ ਜਾਤੀ ਮਾਮਲਾ ਹੈ।

**ਮੰਤਰੀ**: ਇਹ ਹਾਊਸ ਵਿਚ ਬਿਆਨ ਦੇਣ।

---

**Expunged as ordered by the Chair.

**ਸਰਦਾਰ ਗੁਰਦਰਸ਼ਨ ਸਿੰਘ** : ਸਪੀਕਰ ਸਾਹਿਬ, ਤੁਸੀਂ ਮਨਿਸਟਰ ਸਾਹਿਬ ਨੂੰ ਰੋਕੋ। ਉਹ ਐਲੀਗੇਸ਼ਨ ਲਗਾ ਰਹੇ ਹਨ। ਸਵਾਲ ਕੁਝ ਹੋਰ ਹੈ ਅਤੇ ਜਵਾਬ ਕੁਝ ਹੋਰ ਹੈ। (ਵਿਘਨ)

**ਸ਼੍ਰੀ ਸਪੀਕਰ** : ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਸੀਂ ਇਕ ਮਿੰਟ ਬੈਠੋ। ਕੇ. ਪੀ. ਦਾ ਜਿਹੜਾ ਸਵਾਲ ਹੈ, ਅਜਿਹੇ ਪਹਿਲਾਂ ਵੀ ਕਈ ਸਵਾਲ ਹੋਏ ਹਨ ਅਤੇ ਉਨ੍ਹਾਂ ਦਾ ਤਿੰਨ ਚਾਰ ਵਾਰ ਜਵਾਬ ਵੀ ਦਿੱਤਾ ਗਿਆ ਹੈ।

**Sardar Gurdarshan Singh** : On a point of order, Sir.

**Mr. Speaker**: No point of order during the Question Hour. Please take your seat.

(ਇਸ ਵਕਤ ਮਾਨਯੋਗ ਮੈਂਬਰਜ਼ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਅਤੇ ਸਰਦਾਰ ਬੇਅੰਤ ਸਿੰਘ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ। ਸ਼੍ਰੀ ਸਪੀਕਰ ਨੇ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਨੂੰ ਆਗਿਆ ਦਿੱਤੀ)

**ਸਰਦਾਰ ਬੇਅਤ ਸਿੰਘ**: ਸਪੀਕਰ ਸਾਹਿਬ, ਕੇ. ਪੀ. ਸਾਹਿਬ ਦੀ ਬੇਇਜ਼ਤੀ ਹੋਈ ਹੈ। ਤੁਸੀਂ ਹਾਊਸ ਦੇ ਕਸਟੋਡੀਅਨ ਹੋ।

**ਸ਼੍ਰੀ ਸਪੀਕਰ** : ਕੋਈ ਬੇਇਜ਼ਤੀ ਵਾਲੀ ਗੱਲ ਨਹੀਂ ਹੋਈ, ਜੇ ਤੁਸੀਂ ਬੇਇਜ਼ਤੀ ਵਿਚ ਕਨਵਰਟ ਕਰਨਾ ਚਾਹੁੰਦੇ ਹੋ ਤਾਂ ਤੁਹਾਡੀ ਮਰਜ਼ੀ ..........................(ਵਿਘਨ)

**ਮੰਤਰੀ**: ਸਪੀਕਰ ਸਾਹਿਬ, ਇਹ ਹਾਊਸ ਵਿਚ ਬਿਆਨ ਦੇਣ।

**ਸ਼੍ਰੀ ਅ. ਵਿਸ਼ਵਾਨਾਥਨ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ** : ਕੁਐਸਚਨ ਆਵਰ ਵਿਚ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ।

**ਸ਼੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਇਹ (ਸਰਦਾਰ ਬੇਅੰਤ ਸਿੰਘ ਵੱਲ ਇਸ਼ਾਰਾ) ਕਹਿੰਦੇ ਹਨ ਕਿ ਤੁਸੀਂ ਬੇਇਜ਼ਤੀ ਦੇ ਕਸਟੋਡੀਅਨ ਹੋ। (ਵਿਘਨ)

(ਇਸ ਵਕਤ ਕਾਂਗਰਸ ਪਾਰਟੀ ਦੇ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਵਡੇ ਵਡੇ ਲੈਂਡ ਲਾਰਡਜ਼ ਅਤੇ ਆਫੀਸਰਜ਼ ਨਾਜਾਇਜ਼ ਤੌਰ ਤੇ ਜ਼ਮੀਨਾਂ ਤੇ ਬੈਠੇ ਹਨ; ਇਸ ਦੇ ਮੁਤਲਕ ਇਕ ਹਰਚੰਦ ਸਿੰਘ ਕਮੇਟੀ ਵੀ ਬਣੀ ਸੀ ਔਰ ਜਿਸ ਦੇ ਵਿਚ ਅਕਾਲੀ ਦਲ ਦੇ ਵੀ ਮੈਂਬਰ ਸਨ, ਉਸ ਕਮੇਟੀ ਨੇ 70-80 ਦੇ ਕਰੀਬ ਵਡੇ ਵਡੇ ਲੈਂਡ ਲਾਰਡਜ਼ ਅਤੇ ਆਫੀਸਰਜ਼ ਨੂੰ ਇਨ-ਡਿਕਟ ਕੀਤਾ ਸੀ ਔਰ ਜਿਨ੍ਹਾਂ ਨੇ ਹਜ਼ਾਰਾਂ ਏਕੜ ਜ਼ਮੀਨ ਹੜੱਪ ਕੀਤੀ ਹੋਈ ਹੈ, ਉਨ੍ਹਾਂ ਦੇ ਮੁਤੱਲਕ ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਵਿਚੋਂ ਕਿੰਨੇ ਉਹ ਸੱਜਣ ਹਨ ਜਿਹੜੇ ਹਾਲੀਂ ਵੀ ਨਾਜਾਇਜ਼ ਤੌਰ ਤੇ ਬੈਠੇ ਹਨ ਅਤੇ ਕਿੰਨੇ ਉਹ ਸੱਜਣ ਹਨ, ਜਿਨ੍ਹਾਂ ਤੋਂ ਜ਼ਮੀਨ ਖਾਲੀ ਕਰਵਾਈ ਗਈ ਹੈ? ਜੇ ਉਨ੍ਹਾਂ ਤੋਂ ਜ਼ਮੀਨ ਖਾਲੀ ਨਹੀਂ ਕਰਵਾਈ ਗਈ ਤਾਂ ਇਸ ਦੇ ਲਈ ਕੀ ਕਦਮ ਚੁਕੇ ਗਏ ਹਨ?

**ਮਾਲ ਮੰਤਰੀ** : ਸਪੀਕਰ ਸਾਹਿਬ, ਇਹ ਜਿਸ ਕਮੇਟੀ ਦੀ ਗੱਲ ਕਰ ਰਹੇ ਹਨ, ਉਸ ਦੇ ਮੁਤੱਲਕ ਇਨ-ਕੁਆਇਰੀ ਕਰਵਾਈ ਹੈ ਔਰ ਉਹ ਸਾਰੀ ਜਫ਼ੇਬਾਜ਼ੀ ਕਾਂਗਰਸੀਆਂ ਨੇ ਹੀ ਕੀਤੀ ਹੈ, ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਹੋਵੇਗਾ। ਵਡੇ ਵਡੇ ਲੈਂਡ ਲਾਰਡਜ਼ ਜਿਨ੍ਹਾਂ ਨੇ ਨਾਜਾਇਜ਼ ਜ਼ਮੀਨ ਖੋਹੀ ਹੋਈ ਹੈ, ਉਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਹੋਵੇਗਾ । ਸਪੀਕਰ ਸਾਹਿਬ, ਅਸੀਂ ਤਾਂ ਸੋਸ਼ਲਿਜ਼ਮ ਖਿਆਲਾਂ ਦੇ ਹਾਮੀ ਹਾਂ । ਇਹ ਅਕਾਲੀ ਦਲ ਹੀ ਹੈ ਜਿਹੜਾ ਸੋਸ਼ਲਿਜ਼ਮ ਖਿਆਲਾਂ ਦਾ ਹਾਮੀ ਹੈ। (ਥੰਪਿੰਗ) (ਹਾਸਾ) (ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਮਨਿਸਟਰ ਸਾਹਿਬ ਨੇ ਕੇ. ਪੀ. ਸਾਹਿਬ ਦੇ ਸਵਾਲ ਦੇ ਜਵਾਬ ਵਿਚ ਕਿਹਾ ਸੀ, ਉਸ ਨੂੰ ਐਕਸਪੰਜ ਕਰ ਦਿਤਾ ਜਾਵੇ। (ਸਰਦਾਰ ਦਰਸ਼ਨ ਸਿੰਘ ਕੇ. ਪੀ. ਵਲੋਂ ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਬਿਆਨ ਦੇਣ ਕਿ ਅਸਲੀਅਤ ਕੀ ਹੈ। ਜੇ ਮੇਰੀ ਸਟੇਟਮੈਂਟ ਗਲਤ ਹੋਵੇ ਤਾਂ ਮੈਨੂੰ ਸਜ਼ਾ ਦਿੱਤੀ ਜਾਵੇ ਨਹੀਂ ਤਾਂ ਇਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ। ਇਹ ਬਿਆਨ ਦੇਣ ਔਰ ਇਸ ਦੀ ਇਨਕੁਆਇਰੀ ਹੋਵੇ । (ਵਿਘਨ) (ਸ਼ੋਰ) (ਇਸ ਵਕਤ ਕਾਂਗਰਸ ਪਾਰਟੀ ਦੇ ਕਈ ਮਾਨਯੋਗ ਮੈਂਬਰਜ਼ ਖੜ੍ਹੇ ਸਨ)

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਥੇ ਕਾਤਲ, ਹਾਊਸ ਵਿਚ ਬੈਠੇ ਹਨ, ਉਨ੍ਹਾਂ ਦੇ ਖ਼ਿਲਾਫ਼ ਕੁਝ ਨਹੀਂ ਹੁੰਦਾ । (ਵਿਘਨ)

**Mr. Speaker**: Please take your seat. There is nothing on record.

---

**Starred Question No. 1858****

**Mr. Speaker** : Reply to Starred Question No. 1858 has not been received.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸਵਾਲ ਨੰ: 1858 ਦਾ ਜਵਾਬ ਕਦੋਂ ਤਕ ਆ ਜਾਵੇਗਾ ? (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਜੇ ਤਾਂ ਤੁਸੀਂ ਮੇਰੇ ਨਾਲ ਕੋਆਪਰੇਟ ਨਹੀਂ ਕਰੋਗੇ ਤਾਂ ਸਦਨ ਦਾ ਕੰਮ ਨਹੀਂ ਚਲ ਸਕੇਗਾ । (ਵਿਘਨ) You are not the only one to speak in the House.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਦੱਸ ਦਿਓ ਕਿ ਕੀ ਇਸ ਸਵਾਲ ਦਾ ਜਵਾਬ ਇਸ ਸੈਸ਼ਨ ਵਿਚ ਮਿਲ ਜਾਵੇਗਾ ? (ਵਿਘਨ) ਜਵਾਬ ਮਿਲੇਗਾ ਵੀ ਸਹੀ ; ਜੇ ਮਿਲੇਗਾ ਤਾਂ ਕਦੋਂ ਤੱਕ ਮਿਲੇਗਾ ?

**Mr. Speaker**: I do not agree with you. Please take your seat now.

---

**Starred Question No. 1861****

**Mr. Speaker** : Extension has been asked for in respect of starred question No. 1861.

---

**For Starred Questions No. 1858 and 1861 and replies thereto, please *see* Punjab Vidhan Sabha Debate dated 17th October, 1979 (Afternoon Sitting).

**Chemist Shops opened in Civil Hospitals in the State**

***1896. Shri Madan Mohan Mittal :** Will the Chief Minister be pleased to state—

(a) whether any Chemist shops have been opened in the Civil Hospitals in the State during the year 1978-79 and 1979-80 with the help of the Red Cross Society ;

(b) if the reply to part (a) above be in the affirmative, the details of such shops, district-wise ?

**ਸਰਦਾਰ ਆਤਮਾ ਸਿੰਘ** ( ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਅਤੇ (ਅ) ਸਾਲ 1978-79 ਵਿਚ ਜ਼ਿਲ੍ਹਾ ਰੈਡ ਕਰਾਸ ਬਰਾਂਚਾਂ ਨੇ ਬਠਿੰਡਾ, ਮਾਨਸਾ, ਰਾਮ ਪੁਰਾ, ਨਾਭਾ ਦੇ ਸਿਵਲ ਹਸਪਤਾਲਾਂ ਵਿਚ ਮਾਤਾ ਕੁਸੱਲਿਆ ਹਸਪਤਾਲ ਪਟਿਆਲਾ ਵਿਚ ਪੰਜ ਅੰਗਰੇਜ਼ੀ ਦਵਾਈਆਂ ਦੀਆਂ ਦੁਕਾਨਾਂ ਖੋਲ੍ਹੀਆਂ, 1979-80 ਵਿੱਚ ਮਨੋਰੋਗੀ ਹਸਪਤਾਲ ਅੰਮ੍ਰਿਤਸਰ ਵਿਚ ਖੋਲ੍ਹੀ ਗਈ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਦੱਸਿਆ ਹੈ ਕਿ ਰੈਡ ਕਰਾਸ ਦੀਆਂ ਬਰਾਂਚਾਂ ਨੇ ਕੈਮਿਸਟ ਦੀਆਂ ਦੁਕਾਨਾਂ ਖੋਲ੍ਹੀਆਂ ਹਨ, ਇਹ ਬੜਾ ਅੱਛਾ ਕਦਮ ਹੈ ਔਰ ਇਨ੍ਹਾਂ ਨੇ ਲੋਕਾਂ ਨੂੰ ਇਨ੍ਹਾਂ ਦੀ (ਆਪੋਜ਼ੀਸ਼ਨ ਵਲ ਇਸ਼ਾਰਾ) ਲੁਟ ਤੋਂ ਬਚਾਇਆ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਸੀਆਂ ਦੁਕਾਨਾਂ ਜੋ ਰੈਡ ਕਰਾਸ ਨੇ ਖੋਲ੍ਹੀਆਂ ਹਨ, ਉਹ ਪਿੰਡਾਂ ਵਿਚ ਵੀ ਖੋਲ੍ਹਣਗੇ ਜਿਥੇ ਕਿ ਲੋਕਾਂ ਨੂੰ ਦਵਾਈਆਂ ਨਹੀਂ ਮਿਲਦੀਆਂ ਤਾਂ ਕਿ ਸਾਰੇ ਪੰਜਾਬ ਦੇ ਲੋਕਾਂ ਨੂੰ ਫਾਇਦਾ ਪਹੁੰਚ ਸਕੇ ? ਕੀ ਐਸਾ ਕੋਈ ਵਿਚਾਰ ਹੈ ?

**ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਵਿਚ ਜੋ ਇਨਫਰਮੇਸ਼ਨ ਮੰਗੀ ਗਈ ਸੀ, ਉਹ 2 ਸਾਲਾਂ ਦੀ ਹੀ ਮੰਗੀ ਗਈ ਸੀ। ਇਸ ਤੋਂ ਪਹਿਲਾਂ ਵੀ ਰੈਡ ਕਰਾਸ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਅਤੇ ਉਨ੍ਹਾਂ ਦਾ ਜ਼ਿਕਰ ਇਸ ਦੇ ਵਿਚ ਨਹੀਂ ਹੈ। ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਕੀ ਐਸੀਆਂ ਹੋਰ ਦੁਕਾਨਾਂ ਖੋਲ੍ਹਣ ਦਾ ਕੋਈ ਵਿਚਾਰ ਹੈ, ਉਸ ਦੇ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਕੈਮਿਸਟ ਦੀਆਂ ਦੁਕਾਨਾਂ ਖੋਲ੍ਹੀਆਂ ਜਾਂਦੀਆਂ ਹਨ, ਉਨ੍ਹਾਂ ਦੇ ਲਈ ਕੁਆਲੀਫਾਈਡ ਆਦਮੀ ਲਾਏ ਜਾਂਦੇ ਹਨ, ਉਨ੍ਹਾਂ ਲਈ ਕੁਆਲੀਫਾਈਡ ਆਦਮੀਆਂ ਦੀ ਲੋੜ ਹੈ। ਜਿਉਂ ਜਿਉਂ ਕੁਆਲੀਫਾਈਡ ਆਦਮੀ ਮਿਲਦੇ ਜਾਣਗੇ ਸਾਨੂੰ ਦੁਕਾਨਾਂ ਖੋਲ੍ਹਣ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ।

**ਸ਼੍ਰੀ ਮਦਨ ਮੋਹਨ ਮਿਤਲ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਇਕ ਦੁਕਾਨ ਸਿਵਿਲ ਹਸਪ-ਤਾਲ, ਰੋਪੜ ਵਿਚ ਵੀ ਖੋਲ੍ਹੀ ਗਈ ਸੀ, ਪਰ ਉਸ ਦਾ ਵੇਰਵਾ ਇਸ ਦੇ ਵਿਚ ਨਹੀਂ ਆਇਆ ; ਕੀ ਉਹ ਚਲਦੀ ਹੈ ਜਾਂ ਬੰਦ ਹੋ ਗਈ ਹੈ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੈਡ ਕਰਾਸ ਵਲੋਂ ਜੋ ਕੈਮਿਸਟਸ ਸ਼ਾਪਸ ਚਲਦੀਆਂ ਹਨ, ਉਥੇ ਜੋ ਗਰੀਬ ਲੋਕ ਪੂਰੀ ਕੀਮਤ ਨਾਲ ਦਵਾਈਆਂ ਨਹੀਂ ਲੈ ਸਕਦੇ ਕੀ ਗੌਰਮਿੰਟ ਵਲੋਂ ਸਬਸੇਡਾਈਜ਼ਡ ਰੇਟਸ ਤੇ ਜਾਂ ਨੋ ਪ੍ਰਾਫਿਟ ਨੋ ਲਾਸ ਦੇ ਬੇਸਿਜ਼ ਤੇ ਦਵਾਈਆਂ ਦੇਣ ਦਾ ਉਪਰਾਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਰੈਡ ਕਰਾਸ ਦੀਆਂ ਦਵਾਈਆਂ ਹਨ, ਉਹ ਨੋ ਪ੍ਰਾਫਿਟ ਨੋ ਲਾਸ ਬੇਸਿਜ਼ ਤੇ ਦਿੱਤੀਆਂ ਜਾਂਦੀਆਂ ਹਨ। ਜਿਹੜਾ ਮੈਂਬਰ ਸਾਹਿਬ ਵਲੋਂ ਸਬਸੇਡਾਈਜ਼ਡ ਰੇਟਸ ਤੇ ਦੇਣ ਦੀ ਗਲ ਕੀਤੀ ਹੈ ਇਹ, ਸਪੀਕਰ ਸਾਹਿਬ, ਫੰਡਜ਼ ਤੇ ਡੀਪੈਂਡ ਕਰਦਾ ਹੈ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### New Hospitals started functioning in the State

***1818. Principal Om Parkash Bagga :** Will the Chief Minister be pleased to state :—

(a) the number of new hospitals which started functioning in the State during the year 1978-79 district-wise ;

(b) the number of doctors recruited in the State during the said period ?

**ਸਰਦਾਰ ਆਤਮਾ ਸਿੰਘ** (ਵਿਕਾਸ ਮੰਤਰੀ) : (ੳ) ਸਾਲ 1978-79 ਦੌਰਾਨ ਪ੍ਰਵਾਨ ਕੀਤੇ ਗਏ ਹਸਪਤਾਲਾਂ ਦਾ ਜ਼ਿਲ੍ਹਾਵਾਰ ਵੇਰਵਾਂ ਅਨੁਲੱਗ ਤੇ ਹੈ।

(ਅ) 475

**ANNEXURE**

**District-wise break-up of Hospitals which were sanctioned during 1978-79**

| Serial No. | District | | No. of Hospitals |
|---|---|---|---|
| 1. | Amritsar | .. | 6 |
| 2. | Gurdaspur | .. | 5 |
| 3. | Ferozepur | .. | 6 |
| 4. | Faridkot | .. | 7 |
| 5. | Bhatinda | .. | 10 |
| 6. | Sangrur | .. | 8 |
| 7. | Patiala | .. | 5 |
| 8. | Ropar | .. | 3 |
| 9. | Hoshiarpur | .. | 5 |
| 10. | Jullundur | .. | 6 |
| 11. | Kapurthala | .. | 3 |
| 12. | Ludhiana | .. | 6 |
| | Total | .. | 70 |

**Starred Question No. 1879**

(Reply to this question was received late from the Government and is printed in the Appendix to this Debate)

**Persons alleged to have died in Police Custody**

*1816. (1) **Shri Om Parkash Gupta**
(2) **Comrade Satya Pal Dang** } : Will the Chief Minister be pleased to state:—

(a) the names and addresses of persons whose death took place in the police custody or within 24 hours after their release from police custody, during the period from 1st July, 1977 up to date togetherwith the names of the police stations involved in each case ;

(b) whether a case was registered in each of the cases referred to in part (a) above, if so, the names of the accused in each case ;

(c) the ranks and designations of such accused as belonged (belong) to the police department ;

(d) the present position of each of the case referred to in part (b) above ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਪੁਲਿਸ ਹਿਰਾਸਤ ਵਿਚ ਮਿਤੀ 1-7-77 (ਅ) ਤੋਂ 16-7-79 ਤੱਕ ਦੇ ਸਮੇਂ ਦੌਰਾਨ ਕਥਿਤ (ੲ) ਤੌਰ ਤੇ ਮਰ ਵਿਅੱਕਤੀਆਂ ਦੀ ਸੂਚੀ ਸਦਨ (ਸ) ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

## ਪੁਲਿਸ ਹਿਰਾਸਤ ਵਿਚ ਕਥਿਤ ਤੌਰ ਤੇ ਮਰੇ ਵਿਅਕਤੀਆਂ ਦਾ ਵੇਰਵਾ

| 1 | | | 2 | | 3 | |
|---|---|---|---|---|---|---|
| (ੳ) ਉਨ੍ਹਾਂ ਵਿਅੱਕਤੀਆ ਦੇ ਨਾਂ ਅਤੇ ਪਤੇ ਜਿਨ੍ਹਾਂ ਦੀ ਮਿਤੀ 1 ਜੁਲਾਈ, 1977 ਤੋਂ ਲੈ ਕੇ 16 ਜੁਲਾਈ, 1979 ਤੱਕ ਦੇ ਸਮੇਂ ਦੇ ਦੌਰਾਨ ਪੁਲਿਸ ਹਿਰਾਸਤ ਵਿਚ/ਜਾਂ ਵਿੱਚੋਂ ਛੁਟਣ ਤੋਂ 24 ਘੰਟਿਆਂ ਦੇ ਅੰਦਰ ਅੰਦਰ ਮੌਤ ਹੋ ਗਈ ਅਤੇ ਹਰ ਇਕ ਕੇਸ ਵਿਚ ਸਬੰਧਤ ਥਾਣਿਆਂ ਦੇ ਨਾਵਾਂ ਦਾ ਵੇਰਵਾ | | | (ਅ) ਭਾਗ ੳ ਵਿਚ ਵਰਣਿਤ ਹਰ ਇਕ ਵਾਰਦਾਤ ਦੇ ਸਬੰਧ ਵਿਚ ਕੇਸ ਬਾਰੇ ਵੇਰਵਾ ਅਤੇ | ਦਰਜ ਹੋਣ ਜਾਂ ਨਾ ਹੋਣ ਦੋਸ਼ੀਆਂ ਦੇ ਨਾਵਾਂ ਦਾ ਵੇਰਵਾ | (ੲ) ਪੁਲਿਸ ਵਿਭਾਗ ਨਾਲ ਸਬੰਧਤ ਦੋਸ਼ੀ ਵਿਅਕਤੀਆਂ ਦੇ ਰੈਂਕ ਅਤੇ ਅਹੁਦੇ | (ਸ) ਭਾਗ ਅ ਵਿਚ ਵਰਣਿਤ ਹਰ ਇਕ ਕੇਸ ਦੀ ਤਾਜ਼ਾ ਸਥਿਤੀ |
| | ਮਰਨ ਵਾਲੇ ਵਿਅੱਕਤੀਆਂ ਦੇ ਨਾਂ ਅਤੇ ਪਤੇ | ਸਬੰਧਤ ਥਾਣੇ ਦਾ ਨਾਂ | ਕੇਸ ਦਰਜ ਹੋਇਆ ਕਿ ਨਹੀਂ | ਦੋਸ਼ੀਆਂ ਦੇ ਨਾਂ | ਦੋਸ਼ੀਆਂ ਦੇ ਰੈਂਕ ਅਤੇ ਅਹੁਦੇ | ਤਾਜ਼ਾ ਸਥਿਤੀ |
| 1 | 2 | 3 | 4 | 5 | 6 | 7 |
| 1. | ਦਰਸ਼ਨ ਸਿੰਘ ਪੁੱਤਰ ਮਿਲਖਾ ਸਿੰਘ ਜੱਟ, ਵਾਸੀ ਕਰਿਆਮ, ਥਾਣਾ ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ | ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ | ਹਾਂ ਜੀ। ਕੇਸ ਦਰਜ ਹੋਇਆ | ਹਰੀ ਸਿੰਘ<br>ਜਾਗੀਰ ਸਿੰਘ<br>ਮੋਹਿੰਦਰ ਪਾਲ ਸਿੰਘ<br>ਮਹਿੰਗਾ ਸਿੰਘ<br>ਹਰਦੀਪ ਸਿੰਘ<br>ਪਿਆਰਾ ਸਿੰਘ | ਐਸ. ਆਈ<br>ਏ. ਐਸ. ਆਈ.<br>ਸਿਪਾਹੀ<br>ਸਿਪਾਹੀ<br>ਸਿਪਾਹੀ<br>ਸਿਪਾਹੀ (ਡਰਾਈਵਰ) | ਦੋਸ਼ੀਆਂ ਵਿਰੁਧ ਮੁਕਦਮਾ ਐਡੀਸ਼ਨਲ ਸੈਸ਼ਨ ਜੱਜ, ਜਲੰਧਰ ਦੀ ਅਦਾਲਤ ਵਿਚ ਜ਼ੇਰੇ ਸਮਾਇਤ ਹੈ। |
| 2. | ਪਾਲ ਸਿੰਘ ਪੁੱਤਰ ਨਰੈਣ ਸਿੰਘ ਜੱਟ, ਵਾਸੀ ਛਿਦਣ, ਥਾਣਾ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ | "ਏ" ਡਵੀਜ਼ਨ ਅੰਮ੍ਰਿਤਸਰ | ਹਾਂ ਜੀ। ਕੇਸ ਦਰਜ ਹੋਇਆ | ਦਲਜੀਤ ਸਿੰਘ<br>ਨੱਥਾ ਸਿੰਘ<br>ਮਦਨ ਲਾਲ<br>ਪਰਸ਼ੋਤਮ ਲਾਲ | ਐਸ. ਆਈ.<br>ਹਵਾਲਦਾਰ<br>ਹਵਾਲਦਾਰ<br>ਸਿਪਾਹੀ | ਸਾਰੇ ਹੀ ਦੋਸ਼ੀ ਐਡੀਸ਼ਨਲ ਸੈਸ਼ਨ ਜਜ, ਅੰਮ੍ਰਿਤਸਰ ਦੀ ਅਦਾਲਤ ਵਿਚੋਂ ਮਿਤੀ 10 ਅਪ੍ਰੈਲ, 1978 ਨੂੰ ਬਰੀ ਹੋ ਚੁੱਕੇ ਹਨ। |

| | | | | | |
|---|---|---|---|---|---|
| 3. ਜੋਗਿੰਦਰ ਸਿੰਘ ਪੁੱਤਰ ਬੂਟਾ ਸਿੰਘ, ਮਜ਼ੁਬੀ ਵਾਸੀ ਸਾਹਰਾ, ਥਾਣਾ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ | "ਏ." ਡਵੀਜ਼ਨ ਅੰਮ੍ਰਿਤਸਰ | ਹਾਂ ਜੀ, ਕੇਸ ਦਰਜ ਹੋਇਆ | ਜੋਗਿੰਦਰ ਸਿੰਘ<br>ਭਗਵਾਨ ਸਿੰਘ<br>ਮੁਖਤਿਆਰ ਸਿੰਘ<br>ਉਤਮ ਚੰਦ | ਏ. ਐਸ. ਆਈ.<br>ਹਵਾਲਦਾਰ<br>ਹਵਾਲਦਾਰ<br>ਸਿਪਾਹੀ | ਦੋਸ਼ੀਆਂ ਨੂੰ ਮੁੱਕਦਮੇਂ ਵਿਚ ਸਜ਼ਾ ਹੋ ਚੁੱਕੀ ਹੈ। |
| 4. ਕੂੜਾ ਨਾਥ ਪੁੱਤਰ ਬੂਟਾ ਨਾਥ, ਜਾਤ ਬੰਗਾਲਾ, ਵਾਸੀ ਰਾਹੋਂ, ਜ਼ਿਲ੍ਹਾ ਜਲੰਧਰ | ਗੜਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ | ਨਹੀਂ ਜੀ, ਕੇਸ ਦਰਜ ਨਹੀਂ ਹੋਇਆ | ... | ... | .. |
| 5. ਚਾਨਣ ਰਾਮ ਆਧਰਮੀ, ਪੁੱਤਰ ਵਰਿਆਮ ਸਿੰਘ ਵਾਸੀ ਮਹੱਲਾ ਮਹਿਲੀ ਗੇਟ, ਫਗਵਾੜਾ, ਜ਼ਿਲ੍ਹਾ ਕਪੂਰਥਲਾ | ਸਿਟੀ ਫਗਵਾੜਾ, ਜ਼ਿਲ੍ਹਾ ਕਪੂਰਥਲਾ | ਹਾਂ ਜੀ, ਕੇਸ ਦਰਜ ਹੋਇਆ | ਇੰਦਰਾ ਬਨ<br>ਓਂਕਾਰ ਸਿੰਘ. | ਐਸ. ਆਈ<br>ਏ. ਐਸ. ਆਈ. | ਮੁਕੱਦਮੇ ਦੀ ਤਫਤੀਸ਼ ਮੁਕੰਮਲ ਹੋ ਚੁੱਕੀ ਹੈ ਚਲਾਨ ਤਿਆਰ ਹੋ ਚੁੱਕਾ ਹੈ ਜੋ ਕਿ ਲੋਕਲ ਕਾ-ਨੂੰਨੀ ਸ਼ਾਖਾ ਵਲੋਂ ਚੈਕ ਕੀਤਾ ਜਾ ਰਿਹਾ ਹੈ। |
| 6. ਸ੍ਰੀਮਤੀ ਸੀਤੋ ਪਤਨੀ ਨਿਹਾਲ ਸਿੰਘ ਸਾਂਸੀ, ਵਾਸੀ ਧੂਰੀ, ਜ਼ਿਲ੍ਹਾ ਸੰਗਰੂਰ | ਸਰਹਿੰਦ, ਜ਼ਿਲ੍ਹਾ ਪਟਿਆਲਾ | ਹਾਂ ਜੀ, ਕੇਸ ਦਰਜ ਹੋਇਆ | ਸੁਖਦੇਵ ਰਾਮ | ਏ. ਐਸ. ਆਈ. | ਦੋਸ਼ੀ ਅਦਾਲਤ ਸੈਸ਼ਨ ਜੱਜ ਪਟਿਆਲਾ ਤੋਂ ਬਰੀ ਹੋ ਚੁੱਕਾ ਹੈ। |
| 7. ਅਵਤਾਰ ਸਿੰਘ ਉਰਫ ਤਾਰਾ ਸਿੰਘ ਪੁੱਤਰ ਤਰਲੋਕ ਸਿੰਘ, ਵਾਸੀ ਮੰਦਰ, ਥਾਣਾ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ | ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ | ਹਾਂ ਜੀ, ਕੇਸ ਦਰਜ ਹੋਇਆ | ਸਵਰਗਵਾਸੀ ਤੀਰਥ ਸਿੰਘ<br>ਬਖਸ਼ੀਸ਼ ਸਿੰਘ<br>ਸ਼ਿਵ ਰਾਮ | ਡੀ. ਐਸ. ਪੀ.<br>ਏ. ਐਸ. ਆਈ.<br>ਏ. ਐਸ. ਆਈ. | ਇਸ ਮੁਕੱਦਮੇ ਦੇ ਮੁੱਖ ਕਥਿਤ ਮੁਲਜ਼ਮ ਸ੍ਰੀ ਤੀਰਥ ਸਿੰਘ, ਡੀ. ਐਸ. ਪੀ. ਦੀ ਮੌਤ ਹੋ ਗਈ ਹੈ। ਕੇਸ ਕਮਜ਼ੋਰ ਹੋਣ ਕਾਰਣ ਇਸ ਮੁਕੱਦਮੇ |

[ਮੁੱਖ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| | | | | | | ਵਿਚ ਮਿਤੀ 31 ਮਈ, 1979 ਨੂੰ ਅਦਮ ਪਤਾ ਰਿਪੋਰਟ ਭੇਜੀ ਜਾ ਚੁੱਕੀ ਹੈ ਅਤੇ ਇਨ-ਕੁਆਇਰੀ ਅਧੀਨ ਧਾਰਾ 16 (38) 1 ਪੰਜਾਬ ਪੁਲਿਸ ਰੂਲਜ਼ ਐਸ. ਡੀ. ਐਮ. ਜ਼ੀਰਾ ਦੀ ਅਦਾਲਤ ਵਿਚ ਲੰਬਤ ਹੈ । |
| 8. | ਸਰਵਣ ਸਿੰਘ ਪੁੱਤਰ ਰਾਮ ਸਿੰਘ, ਹਰੀਜਨ, ਵਾਸੀ ਮੋਮਨਾਬਾਦ, ਥਾਣਾ ਅਹਿ-ਮਦ ਗੜ੍ਹ, ਜ਼ਿਲ੍ਹਾ ਸੰਗਰੂਰ | ਅਹਿਮਦ ਗੜ੍ਹ, ਜ਼ਿਲ੍ਹਾ ਸੰਗਰੂਰ | ਨਹੀਂ ਜੀ, ਕੇਸ ਦਰਜ ਨਹੀਂ ਹੋਇਆ | .. | .. | ... |
| 9. | ਕੇਹਰੂ ਪੁੱਤਰ ਨੱਥਾ ਬਾਜ਼ੀਗਰ, ਵਾਸੀ ਮੈਂਸ ਥਾਣਾ ਸਦਰ ਨਾਭਾ, ਜ਼ਿਲ੍ਹਾ ਪਟਿਆਲਾ | ਸਦਰ ਨਾਭਾ ਜ਼ਿਲ੍ਹਾ ਪਟਿਆਲਾ | ਨਹੀਂ ਜੀ । | .. | .. | |

**

ਗੋਇੰਦਵਾਲ ਵਿਖੇ ਵਿਕਾਸ ਕੰਮ ਲਈ ਮਨਜ਼ੂਰ ਕੀਤੀ ਗਈ ਰਕਮ

*1856. (1) ਸਰਦਾਰ ਸਰੂਪ ਸਿੰਘ
(2) **ਸ੍ਰੀ ਰਮੇਸ਼ ਚੰਦਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਸਾਲ 1978 ਅਤੇ 1979 ਦੇ ਦੌਰਾਨ ਗੁਰੂ ਅਮਰ ਦਾਸ ਜੀ ਦੇ 500ਵੇਂ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਗੋਇੰਦਵਾਲ ਵਿਖੇ ਵਿਕਾਸ ਕੰਮਾਂ ਲਈ ਪੰਜਾਬ ਸਰਕਾਰ ਵਲੋਂ ਕਿੰਨੀ ਰਕਮ ਮਨਜ਼ੂਰ ਕੀਤੀ ਗਈ ਅਤੇ ਜਿਨ੍ਹਾਂ ਕੰਮਾਂ ਲਈ ਇਹ ਰਕਮਾਂ ਰੱਖੀਆਂ ਗਈਆਂ, ਉਨ੍ਹਾਂ ਦਾ ਵੇਰਵਾ ਕੀ ਹੈ ;

(ਅ) ਕੀ ਮਨਜ਼ੂਰ ਹੋਈ ਸਾਰੀ ਰਕਮ ਇਸਤੇਮਾਲ ਕਰ ਲਈ ਗਈ ਹੈ ਅਤੇ ਕੰਮ ਮੁਕੰਮਲ ਕਰ ਲਏ ਗਏ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਸਾਲ 1979 ਵਿੱਚ 11,45,238 ਰੁਪਏ ਮਨਜ਼ੂਰ ਕੀਤੇ ਗਏ ਸਨ। ਸਾਲ 1978 ਵਿੱਚ ਕੋਈ ਰਕਮ ਨਹੀਂ ਸੀ ਮਨਜ਼ੂਰ ਕੀਤੀ ਗਈ। ਜਿਨ੍ਹਾਂ ਕੰਮਾਂ ਵਾਸਤੇ ਰਕਮ ਮਨਜ਼ੂਰ ਕੀਤੀ ਗਈ ਸੀ ਉਨ੍ਹਾਂ ਦਾ ਵੇਰਵਾ ਨਿਮਨ-ਲਿਖਤ ਅਨੁਸਾਰ ਹੈ :—

| | | ਰੁ: |
|---|---|---|
| (1) | ਸੀਵਰੇਜ ਅਤੇ ਟੱਟੀਆਂ ਲਈ | 3,45,238 |
| (2) | ਸਕੂਲ ਦੀ ਬਿਲਡਿੰਗ ਲਈ | 5,50,000 |
| (3) | ਸਿਵਲ ਡਿਸਪੈਂਸਰੀ ਦੀ ਇਮਾਰਤ ਲਈ ... | 1,50,000 |
| (4) | ਰੀਟੇਨਿੰਗ ਵਾਲ ਲਈ ... | 1,00,000 |

(ਅ) ਕਿਉਂਕਿ ਰਕਮ 25 ਜੁਲਾਈ, 1979 ਨੂੰ ਮਨਜ਼ੂਰ ਕੀਤੀ ਗਈ ਸੀ, ਇਸ ਲਈ ਥੋੜ੍ਹਾ ਸਮਾਂ ਹੋਣ ਕਾਰਨ ਹੁਣ ਤਕ ਸਾਰੀ ਰਕਮ ਖਰਚ ਨਹੀਂ ਕੀਤੀ ਜਾ ਸਕੀ ਅਤੇ ਸਾਰੇ ਕੰਮ ਮੁਕੰਮਲ ਨਹੀਂ ਹੋ ਸਕੇ।

------

## UNSTARRED QUESTIONS AND ANSWERS

### Bulldozers given on rent

**420. Comrade Satya Pal Dang :** Will the Minister for Agriculture and Forests be pleased to state :—

(a) whether the Soil Conservation Department has given its bulldozers on rent for levelling of land ; if so, the rate per hour per bulldozer where payment is made in lump sum in cash and where it is made in instalments ;

(b) the maximum number of instalments that are allowed and rate of interest, if any, charged;

(c) the rate at which the rent is charged for the time taken for the bulldozer to move to the field in question and also for the time taken for the bulldozer to return ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਹਾਂ ਜੀ, ਦੋਹਾਂ ਕੇਸਾਂ ਵਿਚ 125 ਰੁਪਏ ਪ੍ਰਤੀ ਘੰਟਾ ।

(ਅ) 30 ਛਿਮਾਹੀ ਕਿਸ਼ਤਾਂ ਸਮੇਤ ਵਿਆਜ ਅਤੇ ਸਰਕਾਰੀ ਕਰਜ਼ੇ ਤੇ 8 ਪ੍ਰਤੀ ਸਾਲ ਦੀ ਦਰ ਨਾਲ ਵਿਆਜ ।

(ੲ) ਜ਼ਿਮੀਂਦਾਰਾਂ ਤੇ ਬੁਲ-ਡੋਜ਼ਰਾਂ ਦੇ ਖੇਤਾਂ ਤੱਕ ਲਿਜਾਣ ਅਤੇ ਵਾਪਸ ਆਉਣ ਵਿਚ ਜਿਤਨਾ ਸਮਾਂ ਲਗਦਾ ਹੈ, ਉਸ ਦੀ ਵੀ 125 ਰੁਪਏ ਪ੍ਰਤੀ ਘੰਟੇ ਦੇ ਹਿਸਾਬ ਨਾਲ ਵਸੂਲੀ ਕੀਤੀ ਜਾਂਦੀ ਹੈ ।

---

**Financial Assistance under the Scheme "Financial Aid to the Patients suffering from Chronic Diseases"**

**421. Comrade Satya Pal Dang :** Will the Chief Minister be pleased to state:—

(a) the number of persons district-wise in the State who were getting financial assistance as on 1st February, 1979, under the scheme "Financial Aid to the patients suffering from Chronic Diseases" ;

(b) the number of persons out of those referred to in para (a) above who had been in receipt of the said assistance for more than one year ;

(c) the date when the scheme was first introduced in the State ;

(d) the number of cases district-wise in which assistance had been given under the said scheme since its inception alongwith the total amount disbursed district-wise up to 1st February, 1979 ?

**ਸਰਦਾਰਨੀ ਸਤਵੰਤ ਕੌਰ ਸੰਧੂ** (ਭਲਾਈ ਮੰਤਰੀ) : (ੳ) ਵਿਅਕਤੀਆਂ ਦੀ ਜ਼ਿਲ੍ਹਾਵਾਰ ਸੂਚੀ, ਜੋ 1 ਫਰਵਰੀ, 1979 ਨੂੰ "ਪੁਰਾਣੀਆਂ ਬਿਮਾਰੀਆਂ ਦੇ ਮਰੀਜ਼ਾਂ ਨੂੰ ਵਿੱਤੀ ਸਹਾਇਤਾ" ਸਕੀਮ ਅਧੀਨ ਵਿੱਤੀ ਸਹਾਇਤਾ ਲੈ ਰਹੇ ਸਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲਗ 'ੳ')

(ਅ) 57.

(ੲ) 5 ਮਾਰਚ, 1974.

(ਸ) ਉਪਰੋਕਤ ਸਕੀਮ ਅਧੀਨ, ਸਕੀਮ ਦੇ ਸ਼ੁਰੂ ਤੋਂ ਲੈ ਕੇ 1 ਫਰਵਰੀ, 1979 ਤੱਕ ਕੇਸਾਂ ਦੀ ਜ਼ਿਲ੍ਹਾ-ਵਾਰ ਸੂਚੀ, ਜਿਨ੍ਹਾਂ ਨੂੰ ਵਿੱਤੀ ਸਹਾਇਤਾ ਦਿੱਤੀ ਗਈ, ਸਮੇਤ ਵੰਡੀ ਗਈ ਰਕਮ ਦੇ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ (ਅਨੁਲਗ 'ਅ')

## ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਲਾਭਪਾਤਰੀਆਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | ... | 15 |
| 2. | ਪਟਿਆਲਾ | ... | 10 |
| 3. | ਲੁਧਿਆਣਾ | ... | 18 |
| 4. | ਰੋਪੜ | ... | 10 |
| 5. | ਹੁਸ਼ਿਆਰਪੁਰ | ... | 31 |
| 6. | ਜਲੰਧਰ | ... | 16 |
| 7. | ਗੁਰਦਾਸਪੁਰ | ... | 5 |
| 8. | ਕਪੂਰਥਲਾ | ... | 2 |
| 9. | ਫਿਰੋਜ਼ਪੁਰ | ... | 1 |
| 10. | ਫਰੀਦਕੋਟ | ... | 7 |
| 11. | ਬਠਿੰਡਾ | ... | 9 |
| 12. | ਸੰਗਰੂਰ | ... | 1 |
| | | | 125 |

## ਅਨੁਲੱਗ 'ਅ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਮਿਤੀ 1-2-79 ਤਕ ਕੇਸਾਂ ਦੀ ਗਿਣਤੀ | ਮਿਤੀ 1-2-79 ਤਕ ਵੰਡੀ ਗਈ ਰਕਮ ਦਾ ਵੇਰਵਾ (ਰੁਪਏ) |
|---|---|---|---|---|
| 1. | ਪਟਿਆਲਾ | ... | 41 | 21,516 |
| 2. | ਲੁਧਿਆਣਾ | ... | 81 | 35,603 |
| 3. | ਰੋਪੜ | ... | 55 | 23,294 |
| 4. | ਹੁਸ਼ਿਆਰਪੁਰ | ... | 117 | 52,170 |
| 5. | ਜਲੰਧਰ | ... | 62 | 28,860 |
| 6. | ਅੰਮ੍ਰਿਤਸਰ | ... | 61 | 29,896 |
| 7. | ਗੁਰਦਾਸਪੁਰ | ... | 22 | 9,275 |
| 8. | ਕਪੂਰਥਲਾ | ... | 11 | 7,750 |
| 9. | ਫਿਰੋਜ਼ਪੁਰ | ... | 4 | 3,700 |
| 10. | ਫਰੀਦ ਕੋਟ | ... | 55 | 26,380 |
| 11. | ਬਠਿੰਡਾ | ... | 31 | 15,535 |
| 12. | ਸੰਗਰੂਰ | ... | 8 | 5,690 |

**Purchase of cotton and narma from the Markets in the State by the Cotton Corporation of India and Markfed**

**422. Comrade Satya Pal Dang :** Will the Minister for Agriculture and Forests be pleased to state :—

(a) the quantity in quintals of cotton and narma coming daily in the Markets of the State ;

(b) the details of the quantity being purchased by the Cotton Corporation of India and Markfed and at what price per quintal ;

(c) whether there is any difference in the current purchase price as compared with the last year's price, if so, the details of difference and the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ)

| ਮਿਤੀ | | ਅਮਰੀਕਨ ਕਪਾਹ (ਕੁ: ਵਿਚ) | ਦੇਸੀ ਕਪਾਹ |
|---|---|---|---|
| 1 ਸਤੰਬਰ, 1978 ਤੋਂ 31 ਮਾਰਚ, 1979 | ... | 53,14,409 | 9,00,623 |
| 2 ਅਪ੍ਰੈਲ, 1979 | ... | 8,963 | 291 |
| 3 ਅਪ੍ਰੈਲ, 1979 | ... | 2,160 | 140 |
| 4 ਅਪ੍ਰੈਲ, 1979 | ... | 5,119 | 541 |
| 5 ਅਪ੍ਰੈਲ, 1979 | ... | 243 | 74 |
| 6 ਅਪ੍ਰੈਲ, 1979 | ... | 5,623 | 307 |
| 7 ਅਪ੍ਰੈਲ, 1979 | ... | 6,987 | 350 |
| 8 ਅਪ੍ਰੈਲ, 1979 | ... | 3,501 | 691 |
| | | 53,47,005 | 9,03,017 |

(ਅ)

| ਮਿਤੀ | | ਭਾਰਤੀ ਕਪਾਹ ਨਿਗਮ ਵੱਲੋਂ | ਦਰ | ਮਾਰਕ ਫੈਡ | ਦਰ |
|---|---|---|---|---|---|
| 1 ਸਤੰਬਰ, 1978 ਤੋਂ 31 ਮਾਰਚ, 1979 | | 9,87,934 | | 2,10,334 | |
| 2 ਅਪ੍ਰੈਲ, 1979 | ... | 493 | 315—396/- | 1,738 | 369—400/- |
| 3 ਅਪ੍ਰੈਲ, 1979 | | 858 | 255—360/- | 627 | 310—370/- |
| 4 ਅਪ੍ਰੈਲ, 1979 | ... | 3,217 | 300-372/- | 1,653 | 290—381/- |
| 5 ਅਪ੍ਰੈਲ, 1979 | | ... | ... | ... | ... |
| 6 ਅਪ੍ਰੈਲ, 1979 | | 1,988 | 290—384/- | 1,553 | 242—385/- |
| 7 ਅਪ੍ਰੈਲ, 1979 | ... | 2,225 | 300—389/- | 2,450 | 300—376/- |
| 9 ਅਪ੍ਰੈਲ, 1979 | ... | 2,315 | 275—389/- | 1,744 | 255—390/- |
| | | 9,99,027 | | 2,20,099 | |

(ੲ) ਮਾਰਚ ਦੇ ਪਹਿਲੇ ਹਫਤੇ ਤੱਕ ਸਰਕਾਰੀ ਏਜੰਸੀਆਂ ਦੁਆਰਾ ਜਿਹੜੇ ਭਾਅ ਦਿੱਤੇ ਗਏ, ਉਹ ਪਿਛਲੇ ਸਾਲ ਨਾਲੋਂ 30 ਫੀਸਦੀ ਘੱਟ ਸਨ। ਹੁਣ ਜਦ ਕਿ ਮੌਸਮ ਖ਼ਤਮ ਹੋਣ ਵਾਲਾ ਹੈ, ਭਾਅ ਦੇ ਵਿਚ ਕਾਫੀ ਤੇਜ਼ੀ ਆਈ ਹੈ, ਲੇਕਿਨ ਫਿਰ ਵੀ ਇਹ ਰੇਟ ਪਿਛਲੇ ਸਾਲ ਨਾਲੋਂ ਤਕਰੀਬਨ 10 ਫੀਸਦੀ ਘੱਟ ਹਨ ।

**ਤਕਨੀਕੀ ਅਤੇ ਗ਼ੈਰ ਤਕਨੀਕੀ ਆਸਾਮੀਆਂ ਵਾਸਤੇ ਸਰਕਾਰੀ ਨੌਕਰੀ ਵਿੱਚ ਆਉਣ ਲਈ ਵਧੇਰੇ ਉਮਰ ਦੀ ਹੱਦ**

423. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰੀ ਨੌਕਰੀ ਵਿਚ ਆਉਣ ਵਾਸਤੇ ਵਧੇਰੇ ਉਮਰ ਦੀ ਹੱਦ ਦੇ ਮੰਤਵਾਂ ਲਈ ਲਾਇਬਰੇਰੀਅਨ ਦੀ ਆਸਾਮੀ ਨੂੰ ਤਕਨੀਕੀ ਜਾਂ ਗੈਰ-ਤਕਨੀਕੀ ਸਮਝਿਆ ਜਾਂਦਾ ਹੈ ;

(ਅ) ਤਕਨੀਕੀ ਅਤੇ ਗ਼ੈਰ—ਤਕਨੀਕੀ ਆਸਾਮੀਆਂ ਵਾਸਤੇ ਵਧੇਰੇ ਉਮਰ ਦੀ ਹੱਦ ਨਿਯਤ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: : (ੳ) ਲਾਇਬਰੇਰੀਅਨ ਦੀ ਆਸਾਮੀ ਨੂੰ ਟੈਕਨੀਕਲ ਨਹੀਂ ਸਮਝਿਆ ਜਾ ਰਿਹਾ ਹੈ।

(ਅ) ਤਕਨੀਕੀ ਅਤੇ ਗ਼ੈਰ ਤਕਨੀਕੀ ਆਸਾਮੀਆਂ ਵਾਸਤੇ ਵਧੇਰੇ ਉਮਰ ਦੀ ਹੱਦ ਆਮ ਤੌਰ ਤੇ ਕ੍ਰਮਵਾਰ 27 ਸਾਲ ਅਤੇ 30 ਸਾਲ ਹੈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ੍ਰੇਣੀਆਂ ਦੇ ਉਮੀਦਵਾਰਾਂ ਲਈ 5 ਸਾਲ ਦੀ ਹਰ ਕੈਟੇਗਰੀ ਵਿਚ ਛੋਟ ਹੈ।

**ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿੱਚ ਮੰਤਰੀਆਂ ਦੇ ਦੌਰੇ**

482. **ਚੌਧਰੀ ਬਲਰਾਮ ਜਾਖੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਉਨ੍ਹਾਂ ਮੰਤਰੀਆਂ ਦੇ ਨਾਂ ਦੱਸਣਗੇ ਜਿਹੜੇ 1 ਅਪ੍ਰੈਲ, 1979 ਤੋਂ 20 ਮਈ, 1979 ਤੱਕ ਦੇ ਸਮੇਂ ਦੇ ਦੌਰਾਨ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਦੇ ਦੌਰੇ ਤੇ ਰਹੇ ਅਤੇ ਉਨ੍ਹਾਂ ਦੇ ਟੂਰ-ਪਰੋਗਰਾਮਾਂ ਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਦਰਸਾਉਂਦੀ ਹੋਈ ਇਕ ਸੂਚੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਮਿਤੀ 1 ਅਪ੍ਰੈਲ, 1979 ਤੋਂ 20 ਮਈ, 1979 ਤਕ ਦੇ ਸਮੇਂ ਦੇ ਦੌਰਾਨ ਮੰਤਰੀਆਂ ਵਲੋਂ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਕੀਤੇ ਦੌਰਿਆਂ ਦਾ ਵਿਵਰਣ ।

| ਨੰ: | ਮੰਤਰੀ ਜੀ ਦਾ ਨਾਂ ਅਤੇ ਅਹੁਦਾ | ਮਿਤੀ | ਟੂਰ ਪਰੋਗਰਾਮ ਦਾ ਵੇਰਵਾ | |
|---|---|---|---|---|
| 1 | 2 | 3 | 4 | 5 |
| 1 | ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | 6 ਅਪ੍ਰੈਲ, 1979 | ਫਾਜ਼ਿਲਕਾ, ਪਿੰਡ ਖੂਹੀ ਖੇੜਾ, ਕਬੂਲ ਸ਼ਾਹ, ਖੱਬਣ, ਬੰਦੀਵਾਲ, ਜੰਡਵਾਲਾ ਖਰਤਾ, ਬਣਵਾਲਾ, ਹਨਵਤਾ, ਕਰਮ ਖੇੜਾ, ਪੱਕਾ ਚਿਸ਼ਤੀ, ਵੜੀਆ-ਵਾਲੀ | |
| | | 7 ਅਪ੍ਰੈਲ, 1979 | ਪਿੰਡ ਸ਼ਤੀਰਵਾਲਾ, ਖਿਊਵਾਲੀ, ਢਾਬ, ਜੰਡਵਾਲਾ, ਮੀਰਾ ਸੰਗਲ, ਬਾਕਨਵਾਲ, ਪੰਜ ਕੋਸੀ, ਚੂੜੀਵਾਲਾ, ਨਿਹਾਲ ਖੇੜਾ, ਕੁਟੀਰਾ, ਝੂੰਬੀਆ-ਵਾਲੀ | |
| | | 28 ਅਪ੍ਰੈਲ, 1979 | ਫਾਜ਼ਿਲਕਾ, ਆਲਮ ਸ਼ਾਹ, ਪੂਰਨ ਭੱਟੀ, ਕੋਰੀਆਂ ਵਾਲੀ, ਘੜੂਮੀ, ਚੂੜੀ-ਵਾਲਾ, ਚਿਸ਼ਤੀ, ਆਸਫ ਵਾਲਾ, ਆਵਾ ਕੋਠਾ, ਕਬੂਲ ਸ਼ਾਹ ਹਬਾੜ, ਮੁੰਬਕੇ, ਭਾਖੂ ਸ਼ਾਹ, ਮੁਹੰਮਦ ਪੀਰਾਂ | ਪ੍ਰਾਈਵੇਟ |
| | | 29 ਅਪ੍ਰੈਲ, 1979 | ਰੂਪ ਨਗਰ, ਸੁਰੇਸ਼ਵਾਲੀ, ਸੈਣੀਆਂ, ਉਡਿਆ ਵਾਲੀ, ਮੁੱਠਿਆਂ ਵਾਲੀ, ਖਾਨ-ਪੁਰ, ਕੇਰੀਆਂ ਵਾਲੀ, ਮੁਰਾਦ ਵਾਲੀ, ਭੁਮ ਪੁਰ, ਸ਼ਿਵਾਨਾ ਅਤੇ ਬਾਰੇਕ, ਘਿੱਲਾ, ਡੰਗਰ ਖੇੜਾ | ਉਹੀ |
| | | 7 ਮਈ, 1979 | ਫਾਜ਼ਿਲਕਾ | ਉਹੀ |

| | | | | |
|---|---|---|---|---|
| | 8 ਮਈ, 1979 | ਫਾਜ਼ਿਲਕਾ, ਬੇਗਣ ਵਾਲੀ, ਕਿੱਕਰ ਵਾਲੀ, ਹੀਰਾਂਵਾਲੀ, ਰਾਮ ਕੋਟ, ਆਜ਼ਮ-ਵਾਲਾ, ਖਿੱਪਾਂ ਵਾਲੀ, ਚੂੜੀਵਾਲਾ ਚਿਸ਼ਤੀ, ਪਤਰੇਵਾਲਾ, ਕੋਇਆਲ ਖੇੜਾ | | ਉਹੀ |
| | 9 ਮਈ, 1979 | ਰਾਮ ਪੁਰਾ, ਬਜੀਦ ਪੁਰ, ਫਾਜ਼ਿਲਕਾ | | ਉਹੀ |
| | 15 ਮਈ, 1979 | ਫਾਜ਼ਿਲਕਾ, ਅਮੀਰ ਖਾਸ | | ਉਹੀ |
| | 16 ਮਈ, 1979 | ਫਾਜ਼ਿਲਕਾ | | ਉਹੀ |
| | 17 ਮਈ, 1979 | ਅਮੀਰ ਖਾਸ, ਫਾਜ਼ਿਲਕਾ | | ਉਹੀ |
| | 18 ਮਈ, 1979 | ਫਾਜ਼ਿਲਕਾ | | ਉਹੀ |
| | 19 ਮਈ, 1979 | ਫਾਜ਼ਿਲਕਾ | | ਉਹੀ |
| | 20ਈ, 1979 | ਫਾਜ਼ਿਲਕਾ ਤੋਂ ਦਿੱਲੀ | | ਉਹੀ |
| | | ਮਿਤੀ 28 ਅਪ੍ਰੈਲ, 1979 | | |
| 2 ਸਰਦਾਰ ਆਤਮਾ ਸਿੰਘ, ਵਿਕਾਸ ਤੇ ਪੰਚਾਇਤ ਮੰਤਰੀ | | ਚੰਡੀਗੜ੍ਹ | ਅਬੋਹਰ | |
| | | ਅਬੋਹਰ | ਪਤੇਰਾਂਵਾਲੀ | (ਪ੍ਰਾਈਵੇਟ ਕਾਰ ਵਿਚ) |
| | | ਪਤੇਰਾਂਵਾਲੀ | ਜੰਡ ਵਾਲਾ | |
| | | ਜੰਡ ਵਾਲਾ | ਡੰਗਰ ਖੇੜਾ | |
| | | ਡੰਗਰ ਖੇੜਾ | ਖਿੱਪਾਂ ਵਾਲੀ | |
| | | ਖਿਪਾਂ ਵਾਲੀ | ਅਬੋਹਰ | |

[ਮੁੱਖ ਮੰਤਰੀ]

| 1 | 2 | 3 | 4 | 5 |
| --- | --- | --- | --- | --- |
| | | ਮਿਤੀ 29 ਅਪ੍ਰੈਲ, 1979 | | |
| | | ਅਬੋਹਰ | ਪੰਤਨ ਵਾਲੀ | |
| | | ਪੰਤਨ ਵਾਲੀ | ਸਲੇਮ ਸ਼ਾਹ | |
| | | ਸਲੇਮ ਸ਼ਾਹ | ਬੇਗਾਂ ਵਾਲੀ | |
| | | ਬੇਗਾਂ ਵਾਲੀ | ਜੀਵਨ ਗਿਆਨ | |
| | | ਜੀਵਨ ਗਿਆਨ | ਕਪੂਰਥਲਾ | |
| | | ਮਿਤੀ 16 ਮਈ, 1979 | | |
| | | ਚੰਡੀਗੜ੍ਹ | ਅਬੋਹਰ | |
| | | ਅਬੋਹਰ | ਆਲਮ ਸ਼ਾਹ | (ਪ੍ਰਾਈਵੇਟ ਕਾਰ ਵਿਚ) |
| | | ਆਲਮ ਸ਼ਾਹ | ਮੁਹੰਮਦ ਪੀਰਾ | |
| | | ਮੁਹੱਮਦ ਪੀਰਾ | ਕਰੀਆਂ ਵਾਲੀ | |
| | | ਕਰੀਆਂ ਵਾਲੀ | ਅਬੋਹਰ | |
| | | ਅਬੋਹਰ | ਸਰੀਂਵਾਲਾ | |
| | | ਸਰੀਵਾਲਾ | ਅਬੋਹਰ | |
| | | ਮਿਤੀ 17 ਮਈ, 1979 | | |
| | | ਅਬੋਹਰ | ਬਕੈਨ ਵਾਲਾ | |
| | | ਬਕੈਨ ਵਾਲਾ | ਦੀਵਾਨ ਖੇੜਾ | |
| | | ਦੀਵਾਨ ਖੇੜਾ | ਮਾਮੂ ਖੇੜਾ | |
| | | ਮਾਮੂ ਖੇੜਾ | ਫਾਜ਼ਿਲਕਾ | |
| | | ਫਾਜ਼ਿਲਕਾ | ਅਬੋਹਰ | |

ਮਿਤੀ 18 ਮਈ, 1979

| | | |
|---|---|---|
| ਅਬੋਹਰ | ਫਾਜ਼ਿਲਕਾ | (ਪ੍ਰਾਈਵੇਟ ਕਾਰ ਵਿਚ) |
| ਫਾਜ਼ਿਲਕਾ | ਚਗਰਾਨਾ | |
| ਚਗਰਾਨਾ | ਵਜ਼ੀਦ ਪੁਰ ਕਟਿਆਂ ਵਾਲੀ | |
| ਵਜ਼ੀਦ ਪੁਰ ਕਟਿਆਂਵਾਲੀ | ਮਾਮੂ ਖੇੜਾ | |
| ਮਾਮੂ ਖੇੜਾ | ਫਾਜ਼ਿਲਕਾ | |
| ਫਾਜ਼ਿਲਕਾ | ਅਬੋਹਰ | |

ਮਿਤੀ 19 ਮਈ, 1979

| | |
|---|---|
| ਅਬੋਹਰ | ਪਤਰੇਵਾਲਾ |
| ਪਤਰੇਵਾਲਾ | ਬਕੈਨਵਾਲਾ |
| ਬਕੈਨਵਾਲਾ | ਕਿਉਰਵਾਲਾ |
| ਕਿਉਰਵਾਲਾ | ਅਬੋਹਰ |
| ਅਬੋਹਰ | ਜਡਵਾਲਾ ਮੀਰਾਂ ਸਾਂਗਾਂ |
| ਜੰਡਵਾਲਾ ਮੀਰਾਂ ਸਾਂਗਾ | ਅਬੋਹਰ |

ਮਿਤੀ 20 ਮਈ, 1979

| | | |
|---|---|---|
| ਅਬੋਹਰ | ਪਤਰੇਵਾਲਾ | |
| ਪਤਰੇਵਾਲਾ | ਬਕੈਨ ਵਾਲਾ | |
| ਬਕੈਨਵਾਲਾ | ਕੋਇਲ ਖੜਾ | |
| ਕੋਇਲ ਖੇੜਾ | ਜੰਡਵਾਲਾ ਮੀਰਾਂ ਸਾਂਗਾ | |
| ਜੰਡਵਾਲਾ ਮੀਰਾਂ ਸਾਂਗਾ | ਚਿੜੀਵਾਲਾ | |
| ਚਿੜੀਵਾਲਾ | ਨਿਹਾਲ ਖੇੜਾ | |
| ਨਿਹਾਲਖੜਾ | ਵਜੀਦਪੁਰ ਕਟਿਆਂਵਾਲੀ | |
| ਵਜੀਦਪੁਰ ਕਟਿਆਂਵਾਲੀ | ਮਾਮੂ ਖੇੜਾ | |
| ਮਾਮੂ ਖੜਾ | ਖੂਹੀ ਖੇੜਾ—ਅਬੋਹਰ | |
| ਅਬੋਹਰ | ਚਡੀਗੜ੍ਹ | (ਸਟਾਫ ਕਾਰ ਵਿਚ ) |

[ਮੁੱਖ ਮੰਤਰੀ]

| 1 | 2 | 3 | 4 | | | | 5 |
|---|---|---|---|---|---|---|---|
| 3 | ਸ੍ਰੀ ਹਿੱਤ ਅਭਿਲਾਸ਼ੀ, ਆਬਕਾਰੀ ਤੇ ਕਰ ਮੰਤਰੀ | 28 ਅਪ੍ਰੈਲ, 1979 | 4.00 | ਬ. ਦ | ਰਵਾਨਗੀ | ਚੰਡੀਗੜ੍ਹ | ਵਿਭਾਗ ਦੇ ਅਫਸਰਾਂ ਨਾਲ ਮੀਟਿੰਗ ਕੀਤੀ ਅਤੇ ਪਬਲਿਕ ਦੀਆਂ ਤਕਲੀਫਾਂ ਸੁਣੀਆਂ। |
| | | | 8.00 | ਦੁ. ਪ | ਪਹੁੰਚ | ਫਿਰੋਜ਼ਪੁਰ | |
| | | 29 ਅਪ੍ਰੈਲ, 1979 | 7.00 | ਦੁ. ਪ | ਰਵਾਨਗੀ | ਫਿਰੋਜ਼ਪੁਰ | ਪ੍ਰਾਈਵੇਟ ਕਾਰ ਰਾਹੀਂ, ਕੋਈ ਡੀ. ਏ. ਨਹੀਂ ਲਿਆ। |
| | | | 8.30 | ਦੁ. ਪ. | ਪਹੁੰਚ | ਫਾਜ਼ਿਲਕਾ | |
| | | 30 ਅਪ੍ਰੈਲ, 1979 | 10.30 | ਬ. ਦ | ਰਵਾਨਗੀ | ਫਾਜ਼ਿਲਕਾ | ਉਹੀ |
| | | | 12.30 | ਦੁ. ਪ | ਪਹੁੰਚ | ਫਿਰੋਜ਼ਪੁਰ | |
| | | | 11.30 | ਦੁ. ਪ. | ਰਵਾਨਗੀ | ਫਿਰੋਜ਼ਪੁਰ | ਉਹੀ |
| | | | 4.00 | ਦੁ. ਪ. | ਪਹੁੰਚ | ਚੰਡੀਗੜ੍ਹ | |
| | | 9 ਮਈ, 1979 | 10.30 | ਦੁ. ਪ. | ਰਵਾਨਗੀ | ਚੰਡੀਗੜ੍ਹ | ਜ਼ਿਲ੍ਹੇ ਦੇ ਡੀ. ਈ. ਟੀ. ਸੀ., ਏ. ਈ. ਟੀ. ਸੀ. ਅਤੇ ਈ. ਟੀ. ਓਜ਼ ਨੂੰ ਮਿਲੇ |
| | | | 3.00 | ਦੁ. ਪ. | ਪਹੁੰਚ | ਫਿਰੋਜ਼ਪੁਰ | |
| | | | 4.45 | ਦੁ. ਪ. | ਰਵਾਨਗੀ | ਫਿਰੋਜ਼ਪੁਰ | ਪ੍ਰਾਈਵੇਟ ਕਾਰ ਰਾਹੀਂ, ਕੋਈ ਟੀ. ਏ./ਡੀ. ਏ. ਨਹੀਂ ਮਿਲਿਆ। |
| | | | 6.00 | ਦੁ. ਪ. | ਪਹੁੰਚ | ਫਾਜ਼ਿਲਕਾ | |
| | | 10 ਮਈ, 1979 | ਫਾਜ਼ਿਲਕਾ ਵਿਖੇ ਠਹਿਰੇ | | | | ਉਹੀ |
| | | 11 ਮਈ, 1979 | 7.00 | ਦੁ. ਪ. | ਰਵਾਨਗੀ | ਫਾਜ਼ਿਲਕਾ | |

| | | | | | |
|---|---|---|---|---|---|
| 12 ਮਈ, 1979 | 12.40 | ਦੁ. ਪ. | ਪਹੁੰਚ | ਫਿਰੋਜ਼ਪੁਰ | ਵਿਭਾਗੀ ਅਫਸਰਾਂ ਨਾਲ ਡਿਸਕਸ਼ਨ ਕੀਤੀ ਅਤੇ ਪਬਲਿਕ ਦੀਆਂ ਤਕਲੀਫਾਂ ਸੁਣੀਆਂ । |
| | 7.30 | ਦੁ. ਪ. | ਰਵਾਨਗੀ | ਫਿਰੋਜ਼ਪੁਰ | |
| | 11.30 | ਦੁ. ਪ. | ਪਹੁੰਚ | ਚੰਡੀਗੜ੍ਹ | |
| 15 ਮਈ, 1979 | 5.30 | ਦੁ. ਪ. | ਰਵਾਨਗੀ | ਚੰਡੀਗੜ੍ਹ | |
| | 10.30 | ਦੁ. ਪ. | ਪਹੁੰਚ | ਫਾਜ਼ਿਲਕਾ | |
| 16 ਮਈ, 1979 | | | ਫਾਜ਼ਿਲਕਾ | ਵਿਖੇ ਠਹਿਰੇ । | |
| 17 ਮਈ, 1979 | 10.30 | ਦੁ. ਪ. | ਰਵਾਨਗੀ | ਫਾਜ਼ਿਲਕਾ | |
| | 11.45 | ਦੁ. ਪ. | ਪਹੁੰਚ | ਫਿਰੋਜ਼ਪੁਰ | |
| 18 ਮਈ, 1979 | 9.00 | ਦੁ. ਪ. | ਰਵਾਨਗੀ | ਫਿਰੋਜ਼ਪੁਰ | |
| | 10 15 | ਦੁ. ਪ. | ਪਹੁੰਚ | ਫਾਜ਼ਿਲਕਾ | |
| | 6.00 | ਦੁ. ਪ. | ਰਵਾਨਗੀ | ਫਾਜ਼ਿਲਕਾ | ਪ੍ਰਾਈਵੇਟ—ਕੋਈ ਟੀ. ਏ./ਡੀ. ਏ. ਨਹੀਂ ਕਲੇਮ ਕੀਤਾ । |
| | 7.15 | ਦੁ. ਪ. | ਪਹੁੰਚ | ਫਿਰੋਜ਼ਪੁਰ | ਰੁ· 354.50 ਅਦਾ ਕੀਤੇ । ਰਸੀਦ ਨੰ: 66/287 ਮਿਤੀ 17 ਜੁਲਾਈ, 1979 ਚੈਕ ਬੁਕ ਨੰ: 689039 |
| 19 ਮਈ, 1979 | 8.00 | ਦੁ. ਪ. | ਰਵਾਨਗੀ | ਫਿਰੋਜ਼ਪੁਰ | |
| | 9.15 | ਦੁ. ਪ. | ਪਹੁੰਚ | ਫਾਜ਼ਿਲਕਾ | |
| 20 ਮਈ, 1979 | 9.00 | ਦੁ. ਪ. | ਰਵਾਨਗੀ | ਫਾਜ਼ਿਲਕਾ | ਡੀ. ਏ. ਵੀ. ਕਾਲਜ ਆਫ਼ ਐਜੂਕੇਸ਼ਨ ਫਾਰ ਵੂਮੈਨ ਦੀ ਇਨਾਮ ਵੰਡਣ ਦੇ ਸਮਾਗਮ ਦੀ ਪ੍ਰਧਾਨਗੀ ਕੀਤੀ । |
| | 4.00 | ਦੁ. ਬ | ਪਹੁੰਚ | ਅੰਮ੍ਰਿਤਸਰ | |

| 1 | 2 | 3 | 4 | 5 |
|---|---|---|---|---|
| 4 | ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ ਕੇਵਲ 7 ਅਤੇ 8 ਮਈ, 1979 ਨੂੰ ਫਾਜ਼ਿਲਕਾ ਚੋਣ ਹਲਕੇ ਵਿਚ ਪ੍ਰਾਈਵੇਟ ਕਾਰ ਤੇ ਗਏ ਅਤੇ ਇਸ ਦਾ ਕੋਈ ਟੀ. ਏ./ ਡੀ. ਏ. ਕਲੇਮ ਨਹੀਂ ਕੀਤਾ | | | |
| 5 | ਸਰਦਾਰ ਜਸਵਿੰਦਰ ਸਿੰਘ ਬਰਾੜ, ਸਹਿਕਾਰਤਾ ਮੰਤਰੀ | 7 ਮਈ, 1979 | 5.00 ਬ. ਦੁ. ਰਵਾਨਗੀ ਸੰਧਵਾ<br>7.00 ਬ. ਦੁ. ਪਹੁੰਚ ਫਾਜ਼ਿਲਕਾ | ਕਾਰ ਦੁਆਰਾ, ਰਾਤ ਠਹਿਰੇ। |
| | | 8 ਮਈ, 1979<br>9 ਮਈ, 1979 | ਫਾਜ਼ਿਲਕਾ ਠਹਿਰੇ | ਲੋਕਾਂ ਨੂੰ ਮਿਲੇ ਅਤੇ ਉਨ੍ਹਾਂ ਦੀਆਂ ਤਕਲੀਫਾਂ ਸੁਣੀਆਂ। |
| | | 10 ਮਈ, 1979 | 5.00 ਬ. ਦੁ. ਫਾਜ਼ਿਲਕਾ ਰਵਾਨਗੀ<br>7.00 ਬ. ਦੁ. ਪਹੁੰਚ ਸੰਧਵਾ | ਕਾਰ ਦੁਆਰਾ ਉਹੀ |
| 6 | ਸਰਦਾਰ ਹਰਭਜਨ ਸਿੰਘ, ਖੁਰਾਕ ਤੇ ਸਪਲਾਈ ਮੰਤਰੀ | 1 ਮਈ, 1979 | 9.00 ਦੁ. ਪ. ਵੈਰੋਕੇ ਤੋਂ ਰਵਾਨਗੀ<br>11.30 ਦੁ. ਪ. ਫਾਜ਼ਿਲਕਾ ਪਹੁੰਚੇ | ਸਰਕਾਰੀ ਕਾਰ ਦੁਆਰਾ ਦਾਣਾ ਮੰਡੀ ਵਿਚ ਕਣਕ ਪਰਕਿਉਰਮੈਂਟ ਪ੍ਰਬੰਧ ਨੂੰ ਚੈਕ ਕਰਨ ਵਾਸਤੇ। |
| | | | 4.00 ਬ. ਦੁ. ਫਾਜ਼ਿਲਕਾ ਤੋਂ ਰਵਾਨਗੀ<br>8.00 ਬ. ਦੁ. ਲੁਧਿਆਣਾ ਪਹੁੰਚੇ | |
| 7 | ਜੱਥੇਦਾਰ ਜੀਵਨ ਸਿੰਘ ਉਮਰਾ-ਨੰਗਲ, ਮਾਲ ਅਤੇ ਪੁਨਰਵਾਸ ਮੰਤਰੀ | 28 ਅਪ੍ਰੈਲ, 1979 | 9.30 ਬ. ਦੁ. ਫਾਜ਼ਿਲਕਾ ਪਹੁੰਚੇ | ਪ੍ਰਾਈਵੇਟ ਟੂਰ, ਫਾਜ਼ਿਲਕਾ ਠਹਿਰੇ। |
| | | 29 ਅਪ੍ਰੈਲ, 1979 ਤੋਂ<br>30 ਅਪ੍ਰੈਲ, 1979 | ਫਾਜ਼ਿਲਕਾ ਠਹਿਰੇ | |
| | | 1 ਮਈ. 1979 | 6.00 ਬ. ਦੁ. ਫਾਜ਼ਿਲਕਾ ਤੋਂ ਰਵਾਨਗੀ<br>11.00 ਬ. ਦੁ. ਪਹੁੰਚ ਚੰਡੀਗੜ੍ਹ | |

| | | | |
|---|---|---|---|
| | 6 ਮਈ, 1979 | 11.30 ਬ. ਦੁ. ਫਾਜ਼ਿਲਕਾ ਪਹੁੰਚੇ | ਫਾਜ਼ਿਲਕਾ ਰਾਤ ਠਹਿਰੇ |
| | 7 ਮਈ, 1979 ਤੋਂ 8 ਮਈ, 1979 | ਫਾਜ਼ਿਲਕਾ ਠਹਿਰੇ | |
| | 9 ਮਈ, 1979 | 12.00 ਦੁ. ਪ. ਫਾਜ਼ਿਲਕਾ ਤੋਂ ਰਵਾਨਗੀ | |
| | 13 ਮਈ, 1979 | 8.00 ਦੁ. ਪ. ਫਾਜ਼ਿਲਕਾ ਪਹੁੰਚੇ | |
| | 14 ਮਈ, 1979 ਤੋਂ 17 ਮਈ, 1979 | ਫਾਜ਼ਿਲਕਾ ਠਹਿਰੇ। | |
| | 18 ਮਈ, 1979 | 2.00 ਦੁ. ਬ. ਫਾਜ਼ਿਲਕਾ ਤੋਂ ਰਵਾਨਗੀ । | |
| 8 ਸਰਦਾਰ ਰਣਧੀਰ ਸਿੰਘ ਚੀਮਾ, ਲੋਕ ਨਿਰਮਾਣ ਮੰਤਰੀ | 16 ਮਈ, 1979 ਤੋਂ 19 ਮਈ, 1979 | | ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਠਹਿਰੇ ਅਤੇ ਇਸ ਸਮੇਂ ਦੌਰਾਨ ਨਾਂ ਤਾਂ ਸਰਕਾਰੀ ਕਾਰ ਦੀ ਵਰਤੋਂ ਕੀਤੀ ਅਤੇ ਨਾ ਹੀ ਕੋਈ ਟੀ. ਏ./ ਡੀ. ਏ. ਲਿਆ । |
| 9 ਸਰਦਾਰਨੀ ਸਤਵੰਤ ਕੌਰ ਸੰਧੂ, ਭਲਾਈ ਮੰਤਰੀ | 13 ਮਈ, 1979 | | ਪਿੰਡ ਚੂੜੀਵਾਲਾ ਧੰਨਾ, ਜ਼ਿਲ੍ਹਾ ਫਿਰੋਜ਼ਪੁਰ ਵਾਟਰ ਵਟਕਸ ਤੇ ਗਏ । |
| | 14 ਮਈ, 1979 | | ਅਬੋਹਰ ਜਨ ਸਿਹਤ ਵਿਭਾਗ ਦੇ ਅਫ਼ਸਰਾਂ ਨੂੰ ਮਿਲੇ ਅਤੇ ਲੋਕਾਂ ਦੇ ਦੁੱਖ ਤਕਲੀਫ ਸੁਣੇ । |

[ ਮੁੱਖ ਮੰਤਰੀ ]

| 1 | 2 | 3 | 4 | 5 |
|---|---|---|---|---|
| | | 15 ਮਈ, 1979 | | ਪਿੰਡ ਰੂਪ ਨਗਰ ਜ਼ਿਲ੍ਹਾ ਫਿਰੋਜ਼ਪੁਰ ਜਨ ਨਿਰਮਾਣ ਵੇਖੇ ਅਤੇ ਲੋਕਾਂ ਦੇ ਦੁੱਖ ਤਕਲੀਫ ਸੁਣੇ । |
| | | 16 ਮਈ, 1979 | | ਅਬੋਹਰ ਵਿਖੇ ਭਲਾਈ ਵਿਭਾਗ ਦੇ ਅਫਸਰਾਂ ਨੂੰ ਮਿਲੇ ਅਤੇ ਲੋਕਾਂ ਦੇ ਦੁੱਖ ਤਕਲੀਫ ਸੁਣੇ । |
| | | 17 ਮਈ, 1979 | | ਅਬੋਹਰ ਤੋਂ ਚੰਡੀਗੜ੍ਹ |
| 10 | ਸ਼ਰਦਾਰ ਬਲਵਿੰਦਰ ਸਿੰਘ ਭੂੰਦੜ, ਖੇਤੀ ਬਾੜੀ ਅਤੇ ਵਣ ਮੰਤਰੀ | 7 ਮਈ, 1979 ਤੋਂ 19 ਮਈ, 1979 | | ਫਿਰੋਜ਼ਪੁਰ ਜ਼ਿਲ੍ਹੇ ਦੇ ਭਿੰਨ ਭਿੰਨ ਥਾਵਾਂ ਦੇ ਲੋਕਾਂ ਦੇ ਦੁੱਖ ਤਕਲੀਫ ਸੁਣੇ ਅਤੇ ਲੋਕਾਂ ਦੇ ਇੱਕਠ ਨੂੰ ਸੰਬੋਧਤ ਕੀਤਾ । ਇਹ ਸਾਰੀਆਂ ਥਾਵਾਂ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਨਹੀਂ ਸੀ ਪੈਂਦੀਆਂ ਅਤੇ ਕੋਈ ਸਫਰੀ ਭੱਤਾ ਕਲੇਮ ਨਹੀਂ ਕੀਤਾ । |
| 11 | ਸਾਥੀ ਧਰਮ ਪਾਲ ਸੱਭਰਵਾਲ, ਕਿਰਤ ਅਤੇ ਰੋਜ਼ਗਾਰ ਮੰਤਰੀ | 13 ਮਈ, 1979 | 8.00 ਸਵੇਰੇ ਮੋਗਾ ਤੋਂ ਰਵਾਨਗੀ | ਪ੍ਰਾਈਵੇਟ ਕਾਰ ਦੁਆਰਾ ਫਿਰੋਜ਼ਪੁਰ ਹੁੰਦੇ ਹੋਏ ਹਰੀਜਨ ਬਸਤੀ ਮਹੱਲਾ ਪਹੁੰਚੇ । |
| | | | 12.30 ਸ਼ਾਮ ਫਾਜ਼ਿਲਕਾ ਪਹੁੰਚੇ | |
| | | 14 ਮਈ, 1979 | ਫਾਜ਼ਿਲਕਾ ਠਹਿਰੇ | |
| | | 15 ਮਈ, 1979 | 4.00 ਸ਼ਾਮ ਫਾਜ਼ਿਲਕਾ ਤੋਂ ਰਵਾਨਗੀ | ਪ੍ਰਾਈਵੇਟ ਕਾਰ ਦੁਆਰਾ |
| | | | 6.30 ਸ਼ਾਮ ਲੁਧਿਆਣਾ ਪਹੁੰਚੇ । | |

**ਸਰਕਾਰ ਦੁਆਰਾ ਪੰਜਾਬ ਪਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਰਾਹੀਂ ਦਿੱਤੇ ਗਏ ਕਰਜ਼ਿਆਂ ਦੀ ਰਕਮ**

483. **ਚੌਧਰੀ ਬਲਰਾਮ ਜਾਖੜ:** ਕੀ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਸਰਕਾਰ ਦੁਆਰਾ ਪੰਜਾਬ ਪਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਰਾਹੀਂ ਸਾਲ 1978–79 ਦੇ ਦੌਰਾਨ ਕਰਜ਼ਿਆਂ ਵਜੋਂ ਕੁਲ ਕਿੰਨੀ ਰਕਮ ਵੰਡੀ ਗਈ;

(ਅ) 1 ਅਪ੍ਰੈਲ, 1979 ਤੋਂ 31 ਮਈ, 1979 ਤਕ ਤੇ ਸਮੇਂ ਦੇ ਦੌਰਾਨ ਰਾਜ ਵਿਚ ਉਕਤ ਕਾਰਪੋ-ਰੇਸ਼ਨ ਦੁਆਰਾ ਕਰਜ਼ਿਆਂ ਵਜੋਂ ਕੁਲ ਕਿੰਨੀ ਰਕਮ ਵੰਡੀ ਗਈ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਸਮੇਂ ਦੇ ਦੌਰਾਨ ਉਕਤਾਂ ਕਾਰਪੋਰੇਸ਼ਨ ਦੁਆਰਾ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਕੁਲ ਕਿੰਨੀ ਰਕਮ ਵੰਡੀ ਗਈ ?

**ਸਰਦਾਰਨੀ ਸਤਵੰਤ ਕੌਰ ਸੰਧੂ :** (ੳ) 58.76 ਲੱਖ ਰੁਪਏ ।

(ਅ) 3.52 ਲੱਖ ਰੁਪਏ ।

(ੲ) ਨਿਲ ।

---

**Unstarred Question No. 485***

(*Extension has been asked for in respect of Unstarred Question No. 485*)

---

**ਹੜ੍ਹਾਂ ਅਤੇ ਗੜ੍ਹੇ ਪੈਣ ਨਾਲ ਫਸਲਾਂ ਅਤੇ ਮਕਾਨਾਂ ਨੂੰ ਹੋਏ ਨੁਕਸਾਨ ਦੇ ਸਿਟੇ ਵਜੋਂ ਸਰਕਾਰ ਦੁਆਰਾ ਸਰਹੰਦ ਦੇ ਪਿੰਡਾਂ ਵਿਚ ਦਿਤਾ ਗਿਆ ਮੁਆਵਜ਼ਾ ।**

486. **ਚੌਧਰੀ ਬਲਰਾਮ ਜਾਖੜ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1975 ਤੋਂ ਸਾਲ 1977 ਤੱਕ ਦੇ ਸਮੇਂ ਦੇ ਦੌਰਾਨ ਹੜ੍ਹਾਂ ਅਤੇ ਗੜ੍ਹਿਆਂ ਦੁਆਰਾ ਫਸਲਾਂ ਅਤੇ ਮਕਾਨਾਂ ਨੂੰ ਹੋਏ ਨੁਕਸਾਨ ਦੇ ਸਿੱਟੇ ਵਜੋਂ ਸਰਕਾਰ ਦੁਆਰਾ ਸਰਹੰਦ ਦੇ ਪਿੰਡਾਂ ਵਿਚ ਕੋਈ ਮੁਆਵਜ਼ਾ ਦਿੱਤਾ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਕਿੰਨੀ ਰਕਮ ਅਤੇ ਕਿਨ੍ਹਾਂ ਕਿਨ੍ਹਾਂ ਪਿੰਡਾਂ ਨੂੰ ਅਤੇ ਕਦੋਂ ਦਿੱਤੀ ਗਈ ;

---

*For Unstarred Question No. 485 and reply thereto please see Appendix to this Debate.

[ਚੌਧਰੀ ਬਲਰਾਮ ਜਾਖੜ]

(ਅ) ਹੜ੍ਹਾਂ ਨਾਲ ਪ੍ਰਭਾਵਿਤ ਹੋਏ ਲੋਕਾਂ ਨੂੰ ਮੁਆਵਜ਼ਾ ਦੇਣ ਦੀ ਸਕੀਮ ਦੀ ਮਨਜ਼ੂਰੀ ਸਰਕਾਰ ਨੇ ਕਿਸ ਤਾਰੀਖ ਨੂੰ ਦਿੱਤੀ ਅਤੇ ਫਾਜ਼ਿਲਕਾ ਉਪ-ਤਹਿਸੀਲ ਵਿਚ ਅਜਿਹੇ ਮੁਆਵਜ਼ੇ ਦੀ ਅਦਾਇਗੀ ਕਿਸ ਤਾਰੀਖ ਨੂੰ ਕੀਤੀ ਗਈ ;

(ੲ) 1 ਅਪ੍ਰੈਲ, 1979 ਤੋਂ 31 ਮਈ, 1979 ਤਕ ਦੇ ਸਮੇਂ ਦੇ ਦੌਰਾਨ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਮੁਆਵਜ਼ੇ ਦੀ ਕੁਲ ਕਿੰਨੀ ਰਕਮ ਅਦਾ ਕੀਤੀ ਗਈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਸੂਚਨਾਂ ਇੱਕਤਰ ਕਰਨ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ।

---

**ਗੌਰਮਿੰਟ ਹਾਈ ਸਕੂਲ ਸ਼ਾਹਬਾਜ਼ਪੁਰ, ਜ਼ਿਲ੍ਹਾ ਅੰਮ੍ਰਿਤਸਰ**

495. **ਸਰਦਾਰ ਕਿਰਪਾਲ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਗੌਰਮਿੰਟ ਹਾਈ ਸਕੂਲ ਸ਼ਾਹਬਾਜ਼ਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਇਸ ਸਮੇਂ ਕੁੱਲ ਕਿੰਨੇ ਵਿਦਿਆਰਥੀ ਹਨ ;

(ਅ) ਉਪਰੋਕਤ ਸਕੂਲ ਦੇ ਵਿਦਿਆਰਥੀਆਂ ਲਈ ਕ੍ਰਮਵਾਰ ਕੁਲ ਕਿੰਨੇ ਕਿੰਨੇ ਬੈਂਚ ਅਤੇ ਟਾਟ ਲੋੜੀਂਦੇ ਹਨ ;

(ੲ) ਸਕੂਲ ਵਿੱਚ ਇਸ ਸਮੇਂ ਕ੍ਰਮਵਾਰ ਕੁਲ ਕਿੰਨੇ ਬੈਂਚ ਅਤੇ ਟਾਟ ਉਪਲਬੱਧ ਹਨ ;

(ਸ) ਕੀ ਉਕਤ ਸਕੂਲ ਵਿੱਚ ਟਾਟਾਂ ਅਤੇ ਬੈਂਚਾਂ ਦੀ ਕੋਈ ਥੁੜ ਹੈ; ਜੇਕਰ ਅਜਿਹਾ ਹੋਵੇ ਤਾਂ ਕਿਸ ਹੱਦ ਤਕ ਅਤੇ ਕਦੋਂ ਤੋਂ ;

(ਹ) ਇਸ ਥੁੜ ਨੂੰ ਪੂਰਾ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) 722।

(ਅ) ਸਾਰੇ ਵਿਦਿਆਰਥੀਆਂ ਲਈ ਟਾਟ ਉਪਲਬੱਧ ਹੈ। ਜੇ ਵਿਦਿਆਰਥੀਆਂ ਨੂੰ ਬੈਂਚਾਂ ਤੇ ਬੈਠਾਉਣਾ ਹੋਵੇ ਤਾਂ 361 ਡਿਊਲ ਡੈਸਕਾਂ-ਕਮ-ਬੈਂਚਾਂ ਦੀ ਲੋੜ ਹੋਵੇਗੀ।

(ੲ) ਬੈਂਚ ਕੋਈ ਨਹੀਂ। ਟਾਟ 60 ਟੋਟੇ।

(ਸ) ਸਕੂਲ ਵਿੱਚ ਟਾਟ ਦੀ ਕੋਈ ਘਾਟ ਨਹੀਂ ਹੈ। ਬੈਂਚਾਂ ਸਬੰਧੀ ਸਥਿਤੀ ਉਕਤ ਭਾਗ 'ਅ' ਵਿੱਚ ਦੱਸੀ ਹੋਈ ਹੈ।

(ਹ) ਸਕੂਲ ਵਿੱਚ ਟਾਟਾਂ ਦੀ ਕੋਈ ਕਮੀ ਨਹੀਂ। ਹਾਲੇ ਫੰਡਾਂ ਦੀ ਘਾਟ ਕਾਰਨ ਸਕੂਲਾਂ ਨੂੰ ਬੈਂਚ ਦੇਣੇ ਸੰਭਵ ਨਹੀਂ।

---

**ਗੌਰਮਿੰਟ ਪ੍ਰਾਇਮਰੀ ਸਕੂਲ ਮਹਿੰਦਪੁਰਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਦਿਆਰਥੀਆਂ ਲਈ ਬੈਂਚਾਂ ਦਾ ਉਪਬੰਧ**

496. **ਸਰਦਾਰ ਕਿਰਪਾਲ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਗੌਰਮਿੰਟ ਪ੍ਰਾਇਮਰੀ ਸਕੂਲ ਮਰਗਿੰਦਪੁਰਾ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਇਸ ਸਮੇਂ ਕੁਲ ਕਿੰਨੇ ਵਿਦਿਆਰਥੀ ਹਨ ;

(ਅ) ਉਕਤ ਸਕੂਲ ਵਿੱਚ ਵਿਦਿਆਰਥੀਆਂ ਲਈ ਕ੍ਰਮਵਾਰ ਕਿੰਨੇ ਬੈਂਚ ਅਤੇ ਟਾਟ ਲੋੜੀਂਦੇ ਹਨ ;

(ੲ) ਇਸ ਸਮੇਂ ਕਿੰਨੇ ਬੈਂਚ ਅਤੇ ਟਾਟ ਉਪਲਬੱਧ ਹਨ ;

(ਸ) ਕੀ ਬੈਂਚਾਂ ਅਤੇ ਟਾਟਾਂ ਦੀ ਕੋਈ ਥੁੜ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੋਂ ;

(ਹ) ਉਕਤ ਸਕੂਲ ਵਿੱਚ ਇਸ ਥੁੜ ਨੂੰ ਪੂਰਾ ਕਰਨ ਲਈ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ਅਤੇ ਇਸ ਦੇ ਕੀ ਸਿੱਟੇ ਨਿਕਲੇ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**:(ਰਾਜ ਮੰਤਰੀ, ਸਿਖਿਆ): (ੳ) 376।

(ਅ) ਪ੍ਰਾਇਮਰੀ ਸਕੂਲਾਂ ਵਿੱਚ ਬੈਂਚ ਸਪਲਾਈ ਨਹੀਂ ਕੀਤੇ ਜਾਂਦੇ ਸਿਰਫ ਟਾਟ ਦੀ ਥਾਂ ਤੇ ਪਟੜੇ ਦਿੱਤੇ ਜਾ ਰਹੇ ਹਨ।

(ੲ) ਨਿੱਲ।

(ਸ) ਨਿੱਲ।

(ਹ) ਪਿਛਲੇ ਸਾਲ ਫਰਨੀਚਰ ਲਈ ਪਰੋਵੀਜ਼ਨ ਸੀ ਪਰ ਬਜਟ ਵਿੱਚ 10 ਪ੍ਰਤੀਸ਼ਤ ਕਟੌਤੀ ਲਗ ਜਾਣ ਕਾਰਨ ਫਰਨੀਚਰ ਸਪਲਾਈ ਨਹੀਂ ਕੀਤਾ ਜਾ ਸਕਿਆ। ਇਸ ਸਾਲ ਬਜਟ ਵਿੱਚ ਪਲੈਨ ਸਾਈਡ ਤੇ ਪ੍ਰਾਇਮਰੀ ਸਕੂਲਾਂ ਲਈ ਫਰਨੀਚਰ ਲਈ 10 ਲੱਖ ਰੁਪਏ ਉਪਲਬੱਧ ਹਨ। ਸਰਕਾਰੀ ਪ੍ਰਾਇਮਰੀ ਸਕੂਲ, ਮਰਗਿੰਦਪੁਰਾ ਵਿਖੇ ਪਟੜਿਆਂ ਦੀ ਘਾਟ ਹੈ ਜਿਸ ਲਈ ਪਲੈਨ ਸਾਈਡ ਤੇ ਉਪਲਬੱਧ ਬਜਟ ਤੋਂ ਵੰਡ ਦਿੱਤੇ ਜਾਣਗੇ।

---

## Appeals against the orders of Block Development and Panchayat Officer of District Jullundur

**497. Sardar Kirpal Singh :** Will the Minister for Development be pleased to state—

(a) whether any appeals against the orders of any Block Development and Panchayat Officer District Jullundur issued against any Sarpanches or Panches under section 105 of the Punjab Gram Panchayat Act, 1952 for making up the loss caused by them to the Panchayats were filed before the District Development and Panchayat Officer, Jullundur during 1978 ; if so, the details of those appeals ;

(b) the reasons for taking penal action in each of the cases referred to in part (a) above together with the grounds of appeal in each case ;

(c) whether any decisions have been taken in the cases referred to in part (a) above ; if so, when, if not the reasons thereof?

**ਸਰਦਾਰ ਆਤਮਾ ਸਿੰਘ** : (ੳ), (ਅ) ਅਤੇ (ੲ) ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 105 ਦੀ ਕਾਰਵਾਈ ਕੁਆਸੀ-ਜੁਡੀਸ਼ੀਅਲ ਹੈ। ਇਸ ਲਈ ਮੰਗੀ ਗਈ ਸੂਚਨਾ ਦਿੱਤੀ ਨਹੀਂ ਜਾ ਸਕਦੀ।

**ਸ੍ਰੀ ਬਲਰਾਮਜੀ ਦਾਸ ਟੰਡਨ** : ** ** **

**ਸ੍ਰੀ ਸਪੀਕਰ** : ਉਹ ਮੈਂ ਡਿਸਅਲਾਓ ਕੀਤੀ ਹੈ। ਇਸ ਦੇ ਵਿਚ ਤਾਂ ਡਿਸਕਸ਼ਨ ਨਹੀਂ ਹੋ ਸਕਦੀ।

**ਸ੍ਰੀ ਬਲਰਾਮਜੀ ਦਾਸ ਟੰਡਨ** : ** ** **

---

**Expunged as ordered by the Chair.

**ਸ੍ਰੀ ਸਪੀਕਰ :** ਜੇ ਤੁਹਾਨੂੰ ਮੇਰੀ ਰੂਲਿੰਗ ਦੇ ਮੁਤੱਲਕ ਕੋਈ ਖਦਸ਼ਾ ਹੈ ਤਾਂ ਮੇਰੇ ਚੈਂਬਰ ਵਿਚ ਆ ਕੇ ਡਿਸਕਸ ਕਰ ਲੈਣਾ। You should not waste the time of the House.

**ਸ੍ਰੀ ਬਲਰਾਮਜੀ ਦਾਸ ਟੰਡਨ :** ** ** **

**Mr. Speaker :** I am sorry, this is no point of order. Dis-allowed. I can discuss with you in my Chamber and not there, because you are discussing my ruling.

**ਸ੍ਰੀ ਬਲਰਾਮਜੀ ਦਾਸ ਟੰਡਨ :** ** **

**ਸ੍ਰੀ ਸਪੀਕਰ :** ਇਸ ਬਾਰੇ ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ (ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ :** ** ** **

**Mr. Speaker :** That is upto the Government. Sorry, disallowed.

**ਕਾਮਰੇਡ ਸੱਤ ਪਾਲ ਡਾਂਗ :** ** ** **

**Mr. Speaker :** I would like to see you in my Chamber. I want some clarification from you on that. This is not a point of order please. Dis-allowed.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਉਨ੍ਹਾਂ ਨਾਲ ਜਿਹੜਾ ਵਾਅਦਾ ਕੀਤਾ ਸੀ, ਉਹ ਇੰਪਲੀਮੈਂਟ ਨਹੀਂ ਹੋਇਆ (ਵਿਘਨ)

**ਸ੍ਰੀ ਸਪੀਕਰ :** ਮੈਂ ਤੁਹਾਡੇ ਨਾਲ ਡਿਸਕਸ ਕਰਨਾ ਚਾਹੁੰਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੁੜਕੇ ਪੁਲਿਸ ਵਿਚ ਐਜੀਟੇਸ਼ਨ ਹੋ ਜਾਵੇਗੀ। (ਵਿਘਨ)

**Mr. Speaker :** That is their problem.

**ਸਾਥੀ ਰੂਪ ਲਾਲ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ :** ** ** **

**Mr. Speaker :** It is not a matter of discussion here. Disallowed.

**ਸ੍ਰੀ ਹਰਬੰਸ ਲਾਲ ਖੰਨਾ :** ** ** **

**Mr. Speaker :** No point of order. It cannot be discussed. Sorry, disallowed.

**ਸ੍ਰੀ ਹਿੱਤ ਅਭਿਲਾਸ਼ੀ :** ** ** **

**Mr. Speaker :** This is not the way to raise the issue.

**ਸ੍ਰੀ ਹਿੱਤ ਅਭਿਲਾਸ਼ੀ :** ** ** **

**ਸ੍ਰੀ ਬਲਰਾਮ ਜੀ ਦਾਸ ਟੰਡਨ :** ** ** **

**Mr. Speaker :** I can only discuss with you in my Chamber. I am not prepared to discuss my ruling in the House. You are always welcome in my Chamber. I will not allow any discussion here and also I will not allow the Government to give you any reply on a matter which I do not permit for discussion.

**ਸਰਦਾਰ ਕਿਰਪਾਲ ਸਿੰਘ :** ** ** **

**ਸ੍ਰੀ ਸਪੀਕਰ :** ਜੇਕਰ ਇਨਸਿਸਟ ਕਰੋਗੇ ਤਾਂ I will expunge all the remarks.

---

**Expunged as ordered by the Chair.

**Shri Madan Mohan Mittal :** ** ** **

**Mr. Speaker :** All the matters which have been raised regarding the Preventive Detention Act should be expunged.

**ਸ੍ਰੀ ਬਲਰਾਮ ਜੀ ਦਾਸ ਟੰਡਨ :** ** ** **

**Mr. Speaker**: You cannot challenge the ruling.

**ਸ੍ਰੀ ਬਲਰਾਮ ਜੀ ਦਾਸ ਟੰਡਨ :** ** ** **

**ਸ੍ਰੀ ਸਪੀਕਰ :** ਜਿਹੜੀ ਗੱਲ ਸਪੀਕਰ ਦੀ ਬਗੈਰ ਇਜਾਜ਼ਤ ਤੋਂ ਕਹੀ ਜਾਵੇ, ਉਹ ਐਕਸਪੰਜ ਕੀਤੀ ਜਾ ਸਕਦੀ ਹੈ (ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ :** ** ** **

**Mr. Speaker :** Whatever has been said without the permission of the Chair, it must be expunged. I have disallowed your point of order, all matters which have been spoken without my permission. I will not allow that to become part of the proceedings.

**ਸ੍ਰੀ ਬਲਰਾਮਜੀ ਦਾਸ ਟੰਡਨ :** ਮੈਂ ਤਾਂ ਤੁਹਾਡੀ ਪਰਮਿਸ਼ਨ ਨਾਲ ਬੋਲਿਆ ਹਾਂ ਜੀ (ਵਿਘਨ)

**ਸ੍ਰੀ ਸਪੀਕਰ :** ਇਹ ਤਾਂ ਠੀਕ ਹੈ ਪਰ ਬਾਕੀ ਦੇ ਸਾਰੇ ਮੈਂਬਰ ਬਗੈਰ ਪਰਮਿਸ਼ਨ ਬੋਲੇ ਹਨ । (ਵਿਘਨ)

**ਸ੍ਰੀ ਅ. ਵਿਸ਼ਵ ਨਾਥਨ :** ਸਪੀਕਰ ਸਾਹਿਬ, ਇਥੇ ਐਡਜਰਨ ਮੋਸ਼ਨ ਦੇ ਬਾਰੇ ਕਿਹਾ ਗਿਆ ਹੈ ...... (ਵਿਘਨ)

(ਇਸ ਸਮੇਂ ਡਾਕਟਰ ਕੇਵਲ ਕ੍ਰਿਸ਼ਨ, ਕਾਮਰੇਡ ਸੱਤਪਾਲ ਡਾਂਗ ਅਤੇ ਕੁੱਝ ਹੋਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੋਲਣ ਲਈ ਖੜੇ ਸਨ ਪਰ ਸ੍ਰੀ ਸਪੀਕਰ ਨੇ ਸਰਦਾਰ ਸਰੂਪ ਸਿੰਘ ਨੂੰ ਕਾਲ ਅਟੈਨਸ਼ਨ ਨੋਟਿਸ ਪੜ੍ਹਨ ਲਈ ਕਿਹਾ। )

———

## CALL ATTENTION NOTICES UNDER RULE 66
*(Serial No. 13)*

**Sardar Sarup Singh :** Sir, I beg to draw the attention of the Government towards a matter of urgent public importance, namely, the failure of the Punjab State Electricity Board to make regular and adequate supply of electricity to the industrial entrepreneurs for running the industrial units. Despite the Finance Minister's assurance that adequate supply for industrial use will be arranged by the Government, a cut of nearly 8 hours is being imposed by the Punjab State Electricity Board, which is causing anxiety in the industrial circles. The Minister concerned is, therefore, requested to make a statement on the floor of the House in this connection.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਕੁਦਰਤੀ ਤਕਨੀਕੀ ਅਤੇ ਹੋਰ ਔਕੜਾਂ ਕਾਰਣ ਜਿਹੜੇ ਕਿ ਪੰਜਾਬ ਰਾਜ ਬਿਜਲੀ ਬੋਰਡ ਅਤੇ ਪੰਜਾਬ ਸਰਕਾਰ ਦੇ ਵਸ ਤੋਂ ਬਾਹਰ ਸਨ ਸਨਅੱਤੀ ਅਦਾਰਿਆਂ ਨੂੰ ਬਿਜਲੀ ਦੀ ਸਪਲਾਈ ਵਿੱਚ ਕੁੱਝ ਕਟੌਤੀ ਕਰਨੀ ਪਈ । ਇਸ ਦੇ ਹੇਠ ਲਿਖੇ ਮੁਖ ਕਾਰਨ ਹਨ :—

(1) ਮਾਨਸੂਨ ਦੇ ਫੇਲ੍ਹ ਹੋ ਜਾਣ ਅਤੇ ਬੇ-ਮਿਸਾਲ ਸੋਕਾ ਪੈਣ ਕਾਰਨ ਟਿਊਬਵੈਲਾਂ ਲਈ ਬਿਜਲੀ ਦੀ ਖਪਤ ਬਹੁਤ ਵੱਧ ਗਈ ।

---

**Expunged as ordered by the Chair.

[ਮੁੱਖ ਮੰਤਰੀ]

(2) ਪੰਪਿੰਗ ਸੈਟਾਂ ਨੂੰ ਡੀਜ਼ਲ ਦੀ ਘਾਟ ਕਾਰਣ ਬਿਜਲੀ ਨਾਲ ਚਲਣ ਵਾਲੇ ਟਿਊਬਵੈਲਾਂ ਤੇ ਵੀ ਬਿਜਲੀ ਦੀ ਖਪਤ ਵੱਧ ਗਈ।

(3) ਬਠਿੰਡਾ ਥਰਮਲ ਬਿਜਲੀ ਘਟ ਕੋਇਲੇ ਦੀ ਪੂਰੀ ਸਪਲਾਈ ਨਾ ਮਿਲਣ ਕਾਰਨ ਮਿੱਥੇ ਹੋਏ ਟੀਚੇ ਅਨੁਸਾਰ ਬਿਜਲੀ ਪੈਦਾ ਨਹੀਂ ਕਰ ਸਕਿਆ।

(4) ਡੇਹਰ ਦੇ ਬਿਜਲੀ ਘਰ ਦੀਆਂ ਚਾਰ ਦੀ ਬਜਾਏ 2 ਹੀ ਮਸ਼ੀਨਾਂ ਕੰਮ ਕਰਦੀਆਂ ਹਨ।

(5) ਉਤਰੀ ਗਰਿਡ ਦੇ ਵੱਡੇ ਬਿਜਲੀ ਘਰਾਂ, ਰਾਜਸਥਾਨ ਅਟਾਮਿਕ ਪਾਵਰ ਪਲਾਂਟ, ਬਦਰਪੁਰ ਥਰਮਲ ਬਿਜਲੀ ਘਰ ਦੀਆਂ ਮਸ਼ੀਨਾਂ ਅਚਨਚੇਤ ਬੰਦ ਹੋਣ ਕਾਰਨ ਅਤੇ 400 ਕਿਲੋ ਵੋਲਟ ਡੇਹਰ ਪਾਨੀਪਤ ਲਾਈਨ ਦੇ ਦੇਰ ਨਾਲ ਚਾਲੂ ਹੋਣ ਕਰਕੇ ਵੋਲਟੇਜ ਅਤੇ ਫਰੀਕੁਐਨਸੀ ਦੀਆਂ ਮੁਸ਼ਕਲਾਂ ਕਾਰਨ ਕਈ ਹਿੱਸਿਆਂ ਵਿਚ ਬਿਜਲੀ ਬੰਦ ਕਰਨੀ ਪੈਂਦੀ ਰਹੀ।

(6) ਧਾਨ ਦੀ ਫਸਲ ਨੂੰ ਬਿਲਕੁਲ ਤਬਾਹ ਹੋਣ ਤੋਂ ਬਚਾਉਣ ਲਈ ਸ਼ਹਿਰੀ ਅਤੇ ਸਨੱਅਤੀ ਫੀਡਰਾਂ ਦੀ ਬਿਜਲੀ ਬੰਦ ਕਰਨੀ ਜ਼ਰੂਰ ਹੋ ਗਈ ਸੀ।

ਇਨ੍ਹਾਂ ਕਾਰਣਾਂ ਦੇ ਬਾਵਜੂਦ ਸਨੱਅਤੀ ਅਦਾਰਿਆਂ ਦੀ ਬਿਜਲੀ ਦੀ ਲੋੜ ਪੂਰੀ ਕਰਨ ਦਾ ਹਰ ਸੰਭਵ ਯਤਨ ਕੀਤਾ ਗਿਆ ਹੈ। ਸ਼ਹਿਰੀ ਅਤੇ ਸਨੱਅਤੀ ਫੀਡਰਾਂ ਨੂੰ ਰੋਜ਼ਾਨਾ ਦੋ ਤੋਂ ਪੰਜ ਘੰਟੇ ਬਿਜਲੀ ਵੀ ਬੰਦ ਕੀਤੀ ਗਈ। ਪੰਜਾਬ ਸਰਕਾਰ ਬਿਜਲੀ ਦੀ ਸਪਲਾਈ ਦੀ ਪੋਜੀਸ਼ਨ ਬੇਹਤਰ ਬਣਾਉਣ ਲਈ ਆਪਣੀ ਪੂਰੀ ਵਾਹ ਲਾ ਰਹੀ ਹੈ। ਬਠਿੰਡਾ ਥਰਮਲ ਬਿਜਲੀ ਘਰ ਲਈ ਲੋੜੀਂਦਾ ਕੋਇਲਾ ਅਤੇ ਪੰਪਿੰਗ ਸੈਟਾਂ ਲਈ ਡੀਜ਼ਲ ਦਾ ਪ੍ਰਬੰਧ ਪੂਰਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਜੋ ਜਵਾਬ ਸੀ. ਐਮ. ਸਾਹਿਬ ਨੇ ਦਿੱਤਾ ਹੈ, ਉਸ ਨੂੰ ਮੈਂ ਮੰਨਦਾ ਹਾਂ ਪਰ ਬਿਜਲੀ ਕਦੀ ਕਿਸੇ ਵੇਲੇ ਅਤੇ ਕਦੀ ਕਿਸੇ ਵੇਲੇ ਆਉਂਦੀ ਹੈ। ਜਿਥੇ 7.00 ਵਜੇ ਰਾਤ ਨੂੰ ਬਿਜਲੀ ਆਈ ਤਾਂ ਉਸ ਵੇਲੇ ਲੇਬਰ ਛੁੱਟੀ ਕਰ ਚੁੱਕੀ ਹੁੰਦੀ ਹੈ ਅਤੇ ਫੈਕਟਰੀਆਂ ਨਹੀਂ ਚਲਦੀਆਂ, ਜਿਸ ਨਾਲ ਬਹੁਤ ਸਾਰਾ ਨੁਕਸਾਨ ਹੁੰਦਾ ਹੈ। ਸੀ. ਐਮ. ਸਾਹਿਬ ਨੂੰ ਹਾਊਸ ਵਿਚ ਐਲਾਨ ਕਰਨਾ ਚਾਹੀਦਾ ਹੈ ਕਿ ਬਿਜਲੀ ਇਤਨੇ ਘੰਟੇ ਬੰਦ ਰਹੇਗੀ ਅਤੇ ਇਤਨੇ ਘੰਟੇ ਆਵੇਗੀ ਤਾਂ ਕਿ ਉਸ ਮੁਤਾਬਿਕ ਇੰਡਸਟਰੀਅਲਿਸਟ ਆਪਣੀ ਲੇਬਰ ਨੂੰ ਬੁਲਾ ਸਕਣ। ਸਪੀਕਰ ਸਾਹਿਬ, ਬਿਜਲੀ ਦੇ ਆਵਰਜ਼ ਫਿਕਸ ਕਰਨੇ ਚਾਹੀਦੇ ਹਨ ਤਾਕਿ ਨੁਕਸਾਨ ਨਾ ਹੋਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇੰਡਸਟਰੀਅਲਿਸਟਾਂ ਦੀ ਮੀਟਿੰਗ ਕਰਕੇ ਬਿਜਲੀ ਦੀ ਸਪਲਾਈ ਬਾਰੇ ਵੱਧ ਤੋਂ ਵੱਧ ਉਨ੍ਹਾਂ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕਰਾਂਗਾ।

(*Serial No. 14*)

**Sardar Sarup Singh** : Sir, I beg to draw the attention of the Governmet towards a matter of urgent public importance, namely, that the Government has taken a decision that for a person intending to get his potatoes stored in cold storage the charges would not be more than Rs. 11.50 per quintal in any case. But actually the amount being charged is between Rs. 16.50 and Rs. 17.00 per quintal. This matter is causing a great anxiety to the farmers and there is a wave of resentment in them. The Cheif Minister is, therefore, requested to make a statement on the floor of the House in this connection.

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਨੇ ਪੰਜਾਬ ਕੋਲਡ ਸਟੋਰੇਜ ਆਰਡਰ, 1979, ਦੀ ਧਾਰਾ 18(i) ਅਧੀਨ ਇੱਕ ਨੋਟੀਫਿਕੇਸ਼ਨ ਜਾਰੀ ਕੀਤਾ ਹੈ, ਜਿਸ ਰਾਹੀਂ ਆਲੂਆਂ ਦੇ 85 ਕਿਲੋ ਦੇ ਇੱਕ ਥੈਲੇ ਦੀ ਕੋਲਡ ਸਟੋਰੇਜ਼ ਵਿਚ ਰਖਣ ਦੀ ਇਜਾਜ਼ਤ ਫਰਵਰੀ ਤੋਂ ਨਵੰਬਰ ਤਕ ਜਾਂ ਇਸ ਦੌਰਾਨ ਕਿਸੇ ਹੋਰ ਟਾਈਮ ਵਿਚ 11.50 ਰੁਪਏ ਹੋਵੇਗੀ। ਰਾਜ ਵਿਚ ਸਮੂਹ ਡਿਪਟੀ ਕਮਿਸ਼ਨਰਾਂ ਚੀਫ ਐਗਰੀਕਲਚਰ ਅਫਸਰਾਂ ਨੂੰ ਸਰਕਾਰ ਦੇ ਇਸ ਫੈਸਲੇ ਦੀ ਠੀਕ ਪਾਲਣਾ ਕਰਵਾਉਣ ਲਈ ਕਿਹਾ ਗਿਆ ਹੈ। ਕੁੱਝ ਕੋਲਡ ਸਟੋਰਾਂ ਦੇ ਮਾਲਕਾਂ ਨੇ ਪੰਜਾਬ ਸਰਕਾਰ ਦੇ ਉਸ ਨੋਟੀਫਿਕੇਸ਼ਨ ਜਿਸ ਰਾਹੀਂ ਕੋਲਡ ਸਟੋਰਾਂ ਵਿਚ ਮਾਲ ਰੱਖਣ ਦੇ ਰੇਟ ਨੋਟੀਫਾਈ ਕੀਤੇ ਗਏ ਸਨ, ਨੂੰ ਸਿਵਲ ਰਿੱਟ ਪੈਟੀਸ਼ਨ ਰਾਹੀਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਚੈਲੰਜ਼ ਕੀਤਾ ਹੈ ਅਤੇ ਉਨ੍ਹਾਂ ਨੂੰ ਸਟੇਅ ਆਰਡਰ ਮਿਲ ਗਿਆ ਹੈ। ਇਸ ਸਟੇਅ ਨੂੰ ਵਕੇਟ ਕਰਨ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 11.30 ਰੁਪਏ ਰੇਟ ਮੁਕੱਰਰ ਕੀਤਾ ਸੀ, ਲੇਕਿਨ ਕੁਝ ਕੋਲਡ ਸਟੋਰਜ਼ ਵਾਲੇ ਜ਼ਿਆਦਾ ਰੇਟ ਲੈ ਰਹੇ ਹਨ। ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕੁਝ ਨੇ ਤਾਂ ਕੋਰਟ ਤੋਂ ਸਟੇਅ ਆਰਡਰ ਲੈ ਲਏ ਹਨ। ਪਰ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਕੋਰਟ ਤੋਂ ਸਟੇਅ ਆਰਡਰ ਨਹੀਂ ਲਏ, ਜੇ ਉਹ ਵੀ ਜ਼ਿਆਦਾ ਰੇਟ ਲੈ ਰਹੇ ਹੋਣ ਤਾਂ ਕੀ ਇਹ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ? ਕਈ ਕੋਲਡ ਸਟੋਰੇਜ਼ ਵਾਲੇ 11.30 ਰੁਪਏ ਦੀ ਥਾਂ ਤੇ 16.30 ਰੁਪਏ ਜਾਂ 17.00 ਰੁਪਏ ਲੈ ਰਹੇ ਹਨ। ਕੀ ਇਸ ਚੀਜ਼ ਨੂੰ ਖਤਮ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਕੋਰਟ ਦੀ ਸਟੇਅ ਰਸਤੇ ਵਿਚ ਰੁਕਾਵਟ ਪਾਉਂਦੀ ਹੈ ਅਤੇ ਉਹ ਦੂਸਰਿਆਂ ਤੇ ਵੀ ਇਫੈਕਟ ਕਰਦੀ ਹੈ। ਇਸ ਤੋਂ ਇਲਾਵਾ ਜਦੋਂ ਕਦੇ ਵੀ ਐਮ. ਐਲ. ਏਜ਼. ਸਾਹਿਬਾਨ ਜਾਂ ਕੋਈ ਹੋਰ ਕਿਸਾਨਾਂ ਦੀ ਬਿਹਤਰੀ ਲਈ ਨੋਟਿਸ ਵਿੱਚ ਲਿਆਉਂਦਾ ਹੈ, ਤਾਂ ਅਸੀਂ ਵੱਧ ਤੋਂ ਵੱਧ ਕਾਨੂੰਨ ਦੀ ਹੱਦ ਅੰਦਰ ਰਹਿ ਕੇ ਕਿਸਾਨਾਂ ਦੀ ਜਿਤਨੀ ਮਦਦ ਕਰ ਸਕਦੇ ਹਾਂ, ਉਹ ਕਰਦੇ ਹਾਂ।

(ਕ੍ਰਮ ਨੰ : 32)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਰਾਜ ਵਿਚ ਬਲਾਕ ਸੰਮਤੀਆਂ ਦੇ ਪ੍ਰਸਾਸ਼ਨ ਸਬੰਧੀ ਸੀ.ਬੀ.ਓਜ਼. (C.B.Os.) ਦੀ ਗਜ਼ਟ ਨੋਟੀਫਿਕੇਸ਼ਨ ਤੋਂ ਅਤੇ ਉਨ੍ਹਾਂ ਦੀ ਨਿਯੁਕਤੀਆਂ ਦੀ ਨੀਤੀ ਬਾਰੇ ਬਲਾਕ ਸੰਮਤੀਆਂ ਦੀਆਂ ਚੋਣਾਂ ਅਜ ਤੱਕ ਨਾ ਕਰਵਾਏ ਜਾਣ ਤੇ ਪਿੰਡਾਂ ਦੇ ਲੋਕਾਂ ਵਿਚ, ਪੰਚਾਂ ਸਰਪੰਚਾਂ ਵਿਚ ਆਮ ਤੌਰ ਤੇ ਅਤੇ ਪੰਚਾਇਤ ਸੰਮਤੀਆਂ ਦੇ ਕਰਮਚਾਰੀਆਂ ਵਿਚ ਖਾਸ ਤੌਰ ਤੇ ਬੜੀ ਬੇਚੈਨੀ ਤੇ ਪ੍ਰੇਸ਼ਾਨੀ ਹੈ। ਪਿੰਡਾਂ ਦੇ ਲੋਕ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਨੌਕਰਸ਼ਾਹੀ ਦੇ ਰਹਿਮ ਤੇ ਛੱਡ ਦਿੱਤਾ ਗਿਆ ਹੈ। ਪੰਚਾਇਤ ਸੰਮਤੀਆਂ ਦੇ ਕਰਮਚਾਰੀ ਆਪਣੇ ਅਨਿਸ਼ਚਿਤ ਭਵਿੱਖ ਤੋਂ ਪਰੇਸ਼ਾਨ ਹਨ। ਰਾਜ ਸਰਕਾਰ ਸੀ. ਬੀ. ਓਜ਼. (C.B.Os.) ਨਿਯੁਕਤ ਕਰਨ ਸਬੰਧੀ ਨੀਤੀ ਬਾਰੇ ਸਦਨ ਵਿਚ ਬਿਆਨ ਦੇਵੇ।

**ਵਿਕਾਸ ਅਤੇ ਪੰਚਾਇਤ ਮੰਤਰੀ** (ਸਰਦਾਰ ਆਤਮਾ ਸਿੰਘ) : ਸਪੀਕਰ ਸਾਹਿਬ, ਇਹ ਨੋਟਿਸ ਮੈਨੂੰ ਸਵੇਰੇ ਹੀ ਮਿਲਿਆ ਹੈ ਅਤੇ ਮੈਂ ਇਸ ਦਾ ਦੂਸਰੀ ਸਿਟਿੰਗ ਵਿਚ ਅੱਜ ਹੀ ਜਵਾਬ ਦੇ ਦੇਵਾਂਗਾ।

**ਸ੍ਰੀ ਸਪੀਕਰ** : ਜੇਕਰ ਮੈਂਬਰ ਸਾਹਿਬਾਨ ਨੂੰ ਇਸ ਵਿੱਚ ਕੋਈ ਇਤਰਾਜ਼ ਨਾ ਹੋਵੇ ਤਾਂ ਕੀ ਦੂਸਰੀ ਸਿਟਿੰਗ ਵਿਚ ਜਵਾਬ ਆ ਜਾਵੇ ?

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਰੂਲਜ਼ ਦੀ ਉਲੰਘਣਾ ਹੈ। ਮਨਿਸਟਰ ਸਾਹਿਬ ਨੂੰ ਉਸੇ ਵੇਲੇ ਜਵਾਬ ਦੇਣਾ ਪੈਂਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਵਾਬ ਆ ਗਿਆ ਹੈ ਅਤੇ ਮੈਂ ਜਵਾਬ ਦੇ ਦਿੰਦਾ ਹਾਂ।

**ਸ੍ਰੀ ਸਪੀਕਰ :** ਠੀਕ ਹੈ ਜੀ, ਉਲੰਘਣਾ ਨਹੀਂ ਹੋਈ।

**ਮੰਤਰੀ :** ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਇਸ ਲਈ 12 ਨਵੰਬਰ, 1978 ਨੂੰ ਤੋੜੀਆਂ ਗਈਆਂ ਸਨ, ਕਿਉਂਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਅਗਸਤ, 1978 ਵਿੱਚ ਕਰਵਾਈਆਂ ਗਈਆਂ ਸਨ ਅਤੇ ਨਵੇਂ ਪੰਚ/ਸਰਪੰਚ ਚੁਣੇ ਗਏ ਸਨ। ਇਸ ਲਈ ਪੁਰਾਣੀਆਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਆਪਣੀਆਂ ਪ੍ਰਤੀਨਿਧਤਾ ਗਵਾ ਬੈਠੀਆਂ ਸਨ। ਨਵੇਂ ਪੰਚ/ਸਰਪੰਚ ਵੀ ਚਾਹੁੰਦੇ ਸਨ ਕਿ ਉਹ ਆਪਣੇ ਨੁਮਾਇੰਦੇ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਵਾਸਤੇ ਆਪ ਚੁਨਣ ਨਾ ਕਿ ਪੁਰਾਣੇ ਪੰਚਾਂ/ਸਰਪੰਚਾਂ ਦੇ ਚੁਣੇ ਪ੍ਰਤੀਨਿੰਧ ਹੀ ਕਾਇਮ ਰਹਿਣ। ਇਸ ਤੋਂ ਇਲਾਵਾ ਪਿਛਲੇ ਸਾਲ ਅਸ਼ੋਕ ਮਹਿਤਾ ਕਮੇਟੀ ਕੇਂਦਰ ਸਰਕਾਰ ਵਲੋਂ ਸਥਾਪਤ ਕੀਤੀ ਗਈ ਸੀ ਅਤੇ ਉਸ ਨੇ ਵੀ ਇਹੋ ਸਿਫਾਰਸ਼ ਕੀਤੀ ਸੀ ਕਿ ਪੰਚਾਇਤੀ ਰਾਜ ਦੇ ਸਿਰਫ 2 ਟਾਇਰ ਰੱਖੇ ਜਾਣ। ਮੰਡਲ ਲੈਵਲ ਤੇ ਫੋਕਲ ਮੰਡਲ ਪੰਚਾਇਤ ਅਤੇ ਜ਼ਿਲ੍ਹਾ ਪੱਧਰ ਤੇ ਜ਼ਿਲਾ ਪੰਚਾਇਤ। ਇਸ ਅਨੁਸਾਰ ਵੀ ਪੰਚਾਇਤ ਸੰਮਤੀਆਂ ਰਖਣੀਆਂ ਯੋਗ ਨਹੀਂ ਸਮਝੀਆਂ।

ਜਿਥੋਂ ਤੱਕ ਸੀ. ਬੀ. ਓਜ਼. ਦੀ ਪੋਸਟ ਦਾ ਸਬੰਧ ਹੈ, ਇਹ ਇਸ ਲਈ ਰਚਨ ਦਾ ਖਿਆਲ ਕੀਤਾ ਗਿਆ ਸੀ ਕਿ ਬਲਾਕ ਪੱਧਰ ਤੇ ਇਹੋ ਜਿਹਾ ਅਧਿਕਾਰੀ ਬਣਾਇਆ ਜਾਵੇ ਜਿਹੜਾ ਬਲਾਕ ਪੱਧਰ ਤੇ ਸਾਰੇ ਵਿਭਾਗਾਂ ਦੀ ਕੋਆਰਡੀਨੇਸ਼ਨ ਕਰ ਸਕੇ ਅਤੇ ਉਨ੍ਹਾਂ ਨੂੰ ਕੰਮ ਵਾਸਤੇ ਸੇਧ ਦੇ ਸਕੇ। ਬੀ. ਡੀ. ਪੀ. ਓਜ਼. ਦਾ ਪੁਰਾਣਾ ਕੇਡਰ/ਗਰੇਡ ਜੋ ਸੀ, ਉਸ ਅਨੁਸਾਰ ਉਹ ਹੁਣ ਦੇ ਬਾਕੀ ਵਿਭਾਗਾਂ ਦੇ ਪ੍ਰਤੀਨਿੰਧੀਆਂ ਦੇ ਗਰੇਡ ਵਧਣ ਆਦਿ ਕਰਕੇ ਚੰਗੀ ਤਰ੍ਹਾਂ ਕੋਆਰਡੀਨੇਸ਼ਨ ਨਹੀਂ ਸੀ ਕਰ ਸਕਦੇ। ਇਹ ਗਲ ਠੀਕ ਨਹੀਂ ਕਿ ਸੀ. ਬੀ. ਓਜ਼. ਦੀ ਪੋਸਟ ਰਚਨ ਦਾ ਸਬੰਧ ਸੰਮਤੀਆਂ ਦੇ ਤੋੜਨ ਨਾਲ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਪੰਚਾਇਤ ਸੰਮਤੀਆਂ ਤੋੜੀਆਂ ਨੂੰ ਇੱਕ ਸਾਲ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ ਅਤੇ ਹੋਰ ਛੇ ਮਹੀਨੇ ਲਈ ਐਕਸਟੈਂਡ ਕਰਨ ਦਾ ਬਿੱਲ ਆ ਰਿਹਾ ਹੈ। ਮੈਂ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ 31 ਦਸੰਬਰ, 1979 ਤੱਕ ਜਾਂ ਇਸ ਮਿਤੀ ਤੱਕ ਇਹ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਇਲੈਕਸ਼ਨ ਕਰਵਾ ਦੇਣਗੇ ? ਸਰਕਾਰ ਸੀ. ਬੀ. ਓਜ਼. ਦੀਆਂ ਨਿਯੁਕਤੀਆਂ ਬਾਰੇ ਕੀ ਕਰ ਰਹੀ ਹੈ ? ਇਹ ਕੀ ਢਾਂਚਾ ਹੋਵੇਗਾ ? ਕਿਤਨਿਆਂ ਨੂੰ ਪਰਮੋਟ ਕੀਤਾ ਜਾਵੇਗਾ ਅਤੇ ਕਿਤਨਿਆਂ ਨੂੰ ਡੀਮੋਟ ਕੀਤਾ ਜਾਵੇਗਾ, ਇਸ ਬਾਰੇ ਸਪਸ਼ਟੀਕਰਨ ਦੇਣ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਚੋਣਾਂ ਦਾ ਸਬੰਧ ਹੈ, ਉਸ ਬਾਰੇ ਕੇਂਦਰ ਸਰਕਾਰ ਨੇ ਅਸ਼ੋਕ ਮਹਿਤਾ ਕਮੇਟੀ ਬਣਾਈ ਹੈ ਅਤੇ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ ਕਿਉਂਕਿ ਭਾਰਤ ਸਰਕਾਰ ਸਾਰੇ ਹਿੰਦੁਸਤਾਨ ਵਿਚ ਪੰਚਾਇਤਾਂ ਦਾ ਰਾਜ ਇੱਕੋ ਜਿਹਾ ਬਣਾਉਣਾ ਚਾਹੁੰਦੀ ਹੈ। ਸਪੀਕਰ ਸਾਹਿਬ, ਜਦੋਂ ਵੀ ਰਿਪੋਰਟ ਭਾਰਤ ਸਰਕਾਰ ਵਲੋਂ ਆਈ ਤਾਂ ਫਿਰ ਵਿਚਾਰ ਕਰਾਂਗੇ। ਦੂਜਾ ਮੌਜੂਦਾ ਬੀ. ਡੀ. ਓਜ਼. ਜਿਹੜੇ ਯੋਗ ਹਨ, ਉਨ੍ਹਾਂ ਵਿਚੋਂ 50 ਪ੍ਰਤੀਸ਼ਤ ਸੀ. ਬੀ. ਓਜ਼. ਪਰਮੋਟ ਕਰਾਂਗੇ ਅਤੇ ਬਾਕੀਆਂ ਨੂੰ ਹੋਰ ਡਿਪਾਰਟਮੈਂਟਾਂ ਦੇ ਵਿੱਚ ਭੇਜ ਦੇਵਾਂਗੇ।

---

## PAPERS RE-LAID/LAID ON THE TABLE

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮੈਂ ਸਦਨ ਦੀ ਮੇਜ਼ ਤੇ ਦੁਬਾਰਾ ਰੱਖੇ ਜਾਣ ਵਾਲੇ/ਰੱਖੇ ਜਾਣ ਵਾਲੇ ਕਾਗਜ਼ ਪੱਤਰ ਰਖਦਾ ਹਾਂ :—

1. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਆਰਜ਼ੀ ਅਧਿਲੰਘਣ) (ਸੋਧਨਾ) ਆਰਡੀਨੈਂਸ, 1979 (1979 ਦਾ ਪੰਜਾਬ ਆਰਡੀਨੈਂਸ ਨੰ. 4)।

2. ਸਾਲਾਂ 1974–75 ਅਤੇ 1975–76 ਲਈ ਪੰਜਾਬ ਰਾਜ ਬਿਜਲੀ ਬੋਰਡ ਦੀਆਂ ਸਾਲਾਨਾ ਪ੍ਰਬੰਧਕੀ ਰਿਪੋਰਟਾਂ, ਜਿਵੇ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 75 ਅਧੀਨ ਲੋੜੀਂਦਾ ਹੈ।

3. ਸਾਲ 1979–80 ਲਈ ਪੰਜਾਬ ਰਾਜ ਬਿਜਲੀ ਬੋਰਡ ਦਾ ਸਾਲਾਨਾ ਵਿੱਤੀ ਵਿਵਰਣ (ਬਜਟ ਅਨੁਮਾਨ) ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 61 (3) ਅਧੀਨ ਲੋੜੀਂਦਾ ਹੈ।

4. ਸਾਲ 1976–77 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦਾ ਵਿਵਰਣ।

5. ਗੁਰਦੇਵ ਸਿੰਘ ਸੰਕਟਕਾਲ ਵਧੀਕੀਆਂ ਦੀ ਪੜਤਾਲ ਅਥਾਰਟੀ, ਪੰਜਾਬ ਦੀਆਂ ਅੰਤਰਿਮ ਰਿਪੋਰਟਾਂ I ਅਤੇ II ।

6. ਪੰਜਾਬ ਲੋਕ ਸੇਵਾ ਕਮਿਸ਼ਨ (ਕਾਰਜਾਂ ਨੂੰ ਸੀਮਤ ਕਰਨਾ) (ਦੂਜੀ ਸੋਧਨਾ) ਵਿਨਿਯਮ 1976, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 320(5) ਅਧੀਨ ਲੋੜੀਂਦਾ ਹੈ।

ਪੰਜਾਬ ਲੋਕ ਸੇਵਾ ਕਮਿਸ਼ਨ (ਕਾਰਜਾਂ ਨੂੰ ਸੀਮਤ ਕਰਨਾ) (ਦੂਜੀ ਸੋਧਨਾ) ਵਿਨਿਯਮ, 1978 ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 320(5) ਅਧੀਨ ਲੋੜੀਂਦਾ ਹੈ।

---

## PRESENTATION OF FIRST REPORT OF THE BUSINESS ADVISORY COMMITTEE

**Mr. Speaker :** I have to present to the House the First Report of the Business Advisory Committee. The Report reads :—

After some discussion, the Committee decided that there shall be two sittings on Tuesday, the 16th October, 1979 and Wednesday, the 17th October, 1979 as follows :—

| | |
|---|---|
| Tuesday, the 16th October, 1979 (Morning Sitting) | 1. Questions. |
| (9.00 A.M. to 1.30 P. M,) | 2. Call Attention Notices. |
| | 3. Presentation of the Supplementary Estimates (First Instalment) for the year 1979-80. |
| | 4. Presentation of the Report of the Estimates Committee on the Supplementary Estimates (1st Instalment) for the year 1979-80. |
| | 5. Legislative Business — |
| | (i) The Punjab Commercial Crops Cess (Amendment) Bill, 1979. |
| | (ii) The Punjab Panchayat Samitis and Zila Parishads (Temporary Supersession) Amendment Bill, 1979. |

[Mr. Speaker]

(iii) The Punjab Privately Managed Recognised Schools Employees (Security of Service) Bill, 1979.

6. Discussion on Motion under Rule 77 regarding the situation arising out of shortage of diesel, coal, cement, bricks, pig iron, electricity and water supply for irrigation etc. in the State (for three hours subject to availability of time).

Tuesday, the 16th October, 1979 (Afternoon Sitting) (2.30 P.M. to 7.00 P.M.)

1. Questions.
2. Call Attention Notices, if any.
3. Resumption of discussion on Motion under Rule 77 regarding the situation arising out of shortage of diesel, coal, cement, bricks, pig iron, electricity and water supply for irrigation etc. in the State (for the remaining time).
4. Discussion and voting on Demands for Grants in respect of Supplementary Estimates (Ist Instalment) for the year 1979-80 (two hours)

Wednesday, the 17th October, 1979 (Morning Sitting) (9.00 A.M. to 1.30 P.M.)

1. Questions.
2. Call Attention Notices, if any.
3. Appropriation Bill relating to the Supplementary Estimates (Ist Instalment) for the year 1979-80.

Wednesday, the 17th October, 1979 (Afternoon Sitting) (2.30 P.M. to 7.00 P.M.)

1. Questions.
2. Call Attention Notices, if any.
3. The Punjab Scheduled Castes Land Development and Finance Corporation (Amendment) Bill, 1979 as reported by the Select Committee.
4. Adjournment of the House *sine-die*.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਰ, ਮੈਂ ਮੂਵ ਕਰਦਾ ਹਾਂ ਕਿ ਇਹ ਸਦਨ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।

**Mr. Speaker : Motion moved —**

That this House agrees with the recommendations contained in the First Report of the Business Advisory Committee.

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਬੋਲਣ ਲਈ ਖੜ੍ਹੇ ਹੋਏ)

ਡਾਂਗ ਸਾਹਿਬ, ਇਸ ਤੇ ਬ੍ਰੀਫ ਜਿਹੀ ਡਿਸਕਸ਼ਨ ਹੀ ਕਰਨਾ। ਹਾਫ ਐਨ ਆਵਰ ਡਿਸਕਸ਼ਨ ਇਸਤੇ ਅਲਾਊਡ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ... ਹਿਬ, ਇਸ ਮੋਸ਼ਨ ਦੀ ਬੜੇ ਜ਼ੋਰ ਨਾਲ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਜਿਸ ਤਰੀਕੇ ਨਾਲ ਇਹ ਸੈਸ਼ਨ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਇਹ ਬਹੁਤ ਹੀ ਗਲਤ ਹੈ ਅਤੇ ਪਾਰਲੀਮੈਂਟਰੀ ਡੈਮੋਕਰੇਸੀ ਦੇ ਸਾਰੇ ਅਸੂਲਾਂ ਅਤੇ ਰਵਾਇਤਾਂ ਦੇ ਉਲਟ ਹੈ। ਇਸ ਸਬੰਧ ਵਿਚ ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ। ਸਾਡੇ ਰੂਲਾਂ ਵਿਚ ਲਿਖਿਆ ਹੋਇਆ ਹੈ ਕਿ ਕੋਈ ਵੀ ਬਿਲ ਜੋ ਇਸ ਸਦਨ ਵਿੱਚ ਆਉਣਾ ਹੋਵੇ ਤਾਂ ਉਸ ਲਈ 15 ਦਿਨਾਂ ਦਾ ਨੋਟਿਸ ਚਾਹੀਦਾ ਹੈ। ਤੁਹਾਨੂੰ ਅਖਤਿਆਰ ਹੈ ਕਿ ਸਫੀਸ਼ੈਂਟ ਕਾਜ਼ ਤੇ ਉਹ ਨੋਟਿਸ ਤੁਸੀਂ ਵੇਵ ਕਰ ਦਿਓ। ਤੁਸੀਂ ਹਰ ਬਿਲ ਦਾ ਨੋਟਿਸ ਵੇਵ ਕਰ ਦਿੱਤਾ ਹੈ। ਕਿਉਂ ਕਰ ਦਿੱਤਾ ਹੈ ? ਸਾਨੂੰ ਇਸ ਬਾਰੇ ਕੋਈ ਪਤਾ ਨਹੀਂ। ਜਿਹੜਾ ਟੀਚਰਜ਼ ਦੇ ਸਬੰਧ ਵਿਚ ਅੱਜ ਬਿੱਲ ਆਉਣਾ ਹੈ, ਇਹ ਰਾਤ ਨੂੰ 11-00 ਵਜੇ ਮੈਨੂੰ ਮਿਲਿਆ ਹੈ। ਬਹੁਤ ਸਾਰੇ ਮੈਂਬਰਾਂ ਨੂੰ ਅੱਜ ਸਵੇਰੇ ਮਿਲਿਆ ਹੈ। ਇਸਨੂੰ ਕੌਣ ਪੜ੍ਹੇਗਾ ਅਤੇ ਕੌਣ ਇਸਤੇ ਬੋਲੇਗਾ ? ਸਪੀਕਰ ਸਾਹਿਬ, ਤੁਸੀਂ ਆਪ ਵੇਖੋ ਕਿ ਅਸੀਂ ਲੈਜਿਸਲੇਸ਼ਨ ਨਾਲ ਕਿਸ ਤਰ੍ਹਾਂ ਇਨਸਾਫ ਕਰ ਸਕਦੇ ਹਾਂ। ਅਗਰ ਮੈਂ ਇਸਦੇ ਉਤੇ ਅਮੈਂਡਮੈਂਟ ਲਿਆਉਣੀ ਹੋਵੇ ਕਿ ਅਗਰ ਉਨ੍ਹਾਂ ਟੀਚਰਜ਼ ਨੂੰ ਸੱਸਪੈਂਡ ਕੀਤਾ ਜਾਵੇ ਤਾਂ ਉਨ੍ਹਾਂ ਨੂੰ ਸਬਸਿਸਟੈਂਸ ਅਲਾਊਂਸ ਮਿਲਣਾ ਚਾਹੀਦਾ ਹੈ ਕਿਉਂਕਿ 95 ਪ੍ਰਤੀਸ਼ਤ ਸਰਕਾਰ ਨੇ ਪੈਸਾ ਦੇਣਾ ਹੈ। ਜਦੋਂ ਮੇਰੀ ਅਮੈਂਡਮੈਂਟ ਤੁਹਾਡੇ ਕੋਲ ਆਵੇਗੀ ਤਾਂ ਤੁਸੀਂ ਕਹਿਣਾ ਹੈ ਕਿ ਇਸ ਵਿੱਚ ਪੈਸਾ ਇਨਵਾਲਵਡ ਹੈ, ਗਵਰਨਰ ਸਾਹਿਬ ਦੀ ਮਨਜ਼ੂਰੀ ਲਿਆਓ ਨਹੀਂ ਤਾਂ ਐਡਮਿਟ ਨਹੀਂ ਹੋ ਸਕਦੀ। ਮੈਂ ਗਵਰਨਰ ਸਾਹਿਬ ਦੀ ਮਨਜ਼ੂਰੀ ਇਤਨੇ ਟਾਈਮ ਵਿਚ ਕਿਥੋਂ ਲਿਆਵਾਂਗਾ। ਅੱਜ ਹੀ ਇਸ ਬਿਲ ਨੂੰ ਪਾਸ ਕਰਨਾ ਹੈ। ਕੀ ਇਹ ਉਨ੍ਹਾਂ ਟੀਚਰਜ਼ ਨਾਲ, ਰੂਲਜ਼ ਨਾਲ ਅਤੇ ਲੈਜਿਸਲੇਟਰਜ਼ ਨਾਲ ਧੱਕਾ ਨਹੀਂ ਹੈ ? ਕੱਲ੍ਹ ਦੀ ਹੀ ਮਿਸਾਲ ਲਓ। ਇਥੇ ਔਰਤਾਂ ਅਤੇ ਬੱਚਿਆਂ ਦੇ ਵਿਕਾਸ ਲਈ ਕਾਰਪੋਰੇਸ਼ਨ ਦਾ ਬਿਲ ਆਇਆ। ਮੇਰੀਆਂ ਕਿਤਨੀਆਂ ਹੀ ਅਮੈਂਡਮੈਂਟਾਂ ਰਿਜੈਕਟ ਹੋਈਆਂ। ਮੈਂ ਅਮੈਂਡਮੈਂਟ ਦਿੱਤੀ ਸੀ ਕਿ ਇਸਦੇ ਵਿੱਚ ਆਫੀਸ਼ਿਅਲਜ਼ ਦੀ ਮੈਜਾਰਿਟੀ ਬਣਾਈ ਜਾ ਰਹੀ ਹੈ। ਨਾਨ ਆਫੀਸ਼ੀਅਲ ਡਾਇਰੈਕਟਰਜ਼ ਦੀ ਮੈਜਾਰਿਟੀ ਹੋਣੀ ਚਾਹੀਦੀ ਹੈ। ਉਨ੍ਹਾਂ ਦੀ ਗਿਣਤੀ ਵਧਾਈ ਜਾਵੇ। ਤੁਸੀਂ ਮੇਰੀ ਅਮੈਂਡਮੈਂਟ ਇਸ ਲਈ ਰਿਜੈਕਟ ਕਰ ਦਿੱਤੀ ਕਿਉਂਕਿ ਇਸ ਵਿੱਚ ਗਵਰਨਰ ਸਾਹਿਬ ਦੀ ਮਨਜ਼ੂਰੀ ਚਾਹੀਦੀ ਹੈ। ਮੈਂ ਗਵਰਨਰ ਸਾਹਿਬ ਦੀ ਮਨਜ਼ੂਰੀ ਲੈਣ ਲਈ ਕਿਥੇ ਜਾਵਾਂ। ਜਾਂ ਤਾਂ ਗਵਰਨਰ ਸਾਹਿਬ ਨੂੰ ਲਿਆ ਕੇ ਗੈਲਰੀ ਵਿੱਚ ਬਿਠਾ ਦਿਓ ਤਾਂ ਕਿ ਮਨਜ਼ੂਰੀ ਉਨ੍ਹਾਂ ਦੀ ਲਈ ਜਾ ਸਕੇ। ਸਪੀਕਰ ਸਾਹਿਬ, ਇਸ ਤਰ੍ਹਾਂ ਲੈਜਿਸਲੇਸ਼ਨ ਲਿਆ ਕੇ ਅਸੀਂ ਪੰਜਾਬ ਦੇ ਲੋਕਾਂ ਨਾਲ ਕਿਤਨਾ ਧੱਕਾ ਕਰ ਰਹੇ ਹਾਂ। ਅਸੀਂ ਕਿਤਨੇ ਇਮਪਾਰਟੈਂਟ ਮਾਮਲੇ ਡਿਸਕਸ ਕਰਨੇ ਹਨ। ਇਸ ਤਰੀਕੇ ਨਾਲ ਤਿੰਨ ਦਿਨ ਦਾ ਹਾਊਸ ਰੱਖ ਕੇ ਅਤੇ ਦੋ ਦੋ ਸਿਟਿੰਗਜ਼ ਰੱਖ ਕੇ ਅਸੀਂ ਕਿਵੇਂ ਇਸ ਲੈਜਿਸਲੇਸ਼ਨ ਨੂੰ ਪੜ੍ਹਾਂਗੇ ਅਤੇ ਕਿਵੇਂ ਇਸਦੀ ਤਿਆਰੀ ਕਰਾਂਗੇ। ਇਸ ਤਰੀਕੇ ਨਾਲ ਅਸੀਂ ਕੋਈ ਮੋਸ਼ਨ ਨਹੀਂ ਦੇ ਸਕਦੇ। ਉਸਦੇ ਲਈ ਵੀ 15 ਦਿਨਾਂ ਦਾ ਨੋਟਿਸ ਚਾਹੀਦਾ ਹੈ। ਇੱਕ ਸਟੂਡੈਂਟ ਲੀਡਰ ਪ੍ਰਿਥੀਪਾਲ ਸਿੰਘ ਦਾ ਕਤਲ ਹੋਇਆ। ਬੜੇ ਜ਼ਿੰਮੇਵਾਰ ਲੋਕਾਂ ਨੇ ਕਿਹਾ ਹੈ ਕਿ ਅਨੇਕਾਂ ਦਿਨ ਉਸਦੇ ਕਾਤਲਾਂ ਨੂੰ ਸੰਤ ਵਿਰਸਾ ਸਿੰਘ ਨੇ ਰੱਖਿਆ। ਇੱਕ ਅਕਾਲੀ ਐਮ. ਐਲ. ਏ., ਇੱਕ ਅਕਾਲੀ ਐਮ. ਪੀ. ਅਤੇ ਇੱਕ ਹੋਰ ਲੀਡਰ ਦਾ ਇਸ ਕਤਲ ਵਿੱਚ ਹੱਥ ਹੈ। ਸਰਕਾਰ ਉਨ੍ਹਾਂ ਦੇ ਖਿਲਾਫ ਕਾਰਵਾਈ

[ਕਾਮਰੇਡ ਸੱਤ ਪਾਲ ਡਾਂਗ]

ਕਿਉਂ ਨਹੀਂ ਕਰਦੀ ? ਨਾ ਹੀ ਸਰਕਾਰ ਦੇ ਵਿੱਚ ਹਿੰਮਤ ਹੈ ਕਿ ਉਨ੍ਹਾਂ ਨੂੰ ਹੱਥ ਪਾਵੇ। ਅਗਰ ਅਸੀਂ ਕੋਈ ਮਸਲਾ ਇਥੇ ਰੇਜ਼ ਕਰਨਾ ਹੈ ਜਾਂ ਮੋਸ਼ਨ ਦੇਣੀ ਹੈ ਤਾਂ ਉਸ ਲਈ 15 ਦਿਨਾਂ ਦਾ ਨੋਟਿਸ ਚਾਹੀਦਾ ਹੈ। ਪੰਜਾਬ ਵਿੱਚ ਪੁਲਿਸ ਦੀ ਐਜੀਟੇਸ਼ਨ ਹੋਈ। ਲਾਅ ਐਂਡ ਆਰਡਰ ਦੀ ਅੱਗੇ ਬੜੀ ਬੁਰੀ ਹਾਲਤ ਹੈ। ਜੇ ਪੁਲਿਸ ਵਿੱਚ ਹੀ ਇਸ ਤਰ੍ਹਾਂ ਐਜੀਟੇਸ਼ਨ ਹੋਵੇ ਤਾਂ ਕੀ ਨਤੀਜਾ ਹੋਵੇਗਾ। 1100 ਆਦਮੀ ਇਨ੍ਹਾਂ ਨੇ ਡਿਸਮਿਸ ਕੀਤੇ ਹੋਏ ਹਨ। 800 ਦੇ ਕਰੀਬ ਝੂਠੇ ਮੁਕੱਦਮੇ ਬਣਾਏ ਹੋਏ ਹਨ। ਬਾਦਲ ਸਾਹਿਬ ਨੇ ਕਿਹਾ ਸੀ ਕਿ ਅਸੀਂ ਉਨ੍ਹਾਂ ਨੂੰ 13 ਮਹੀਨਿਆਂ ਦੀ ਤਨਖਾਹ ਦਿਆਂਗੇ। ਪਰ ਅਜੇ ਤਕ ਨਹੀਂ ਦਿੱਤੀ ਗਈ। ਜਿਹੜਾ ਗਰੇਡ ਅਤੇ ਹਾਊਸ ਰੈਂਟ ਅਲਾਊਂਸ ਬਾਰੇ ਇਨ੍ਹਾਂ ਨੇ ਐਲਾਨ ਕੀਤਾ ਸੀ, ਉਸ ਦੀ ਅਜੇ ਤੱਕ ਕੋਈ ਇੰਪਲੀਮੈਂਟੇਸ਼ਨ ਨਹੀਂ ਹੋਈ। ਗੌਰਮਿੰਟ ਆਫ਼ ਇੰਡੀਆ ਨੇ ਕਿਹਾ ਕਿ ਉਨ੍ਹਾਂ ਦੀ ਐਸੋਸੀਏਸ਼ਨ ਨੂੰ ਮੰਨ ਲਓ। ਪਰ ਬਾਦਲ ਸਾਹਿਬ ਆਈ. ਜੀ. ਸਾਹਿਬ ਦੇ ਕਹਿਣੇ ਤੇ ਚਲਦੇ ਹਨ। ਇਹ ਵੀ ਕਿਹਾ ਗਿਆ ਕਿ ਅਰਦਲੀ ਸਿਸਟਮ ਖਤਮ ਕਰ ਦਿਓ। ਪਰ ਇਨ੍ਹਾਂ ਚੀਜ਼ਾਂ ਨੂੰ ਨਹੀਂ ਮੰਨਿਆਂ ਗਿਆ ਕਿਉਂਕਿ ਆਈ. ਜੀ. ਸਾਹਿਬ ਨਹੀਂ ਚਾਹੁੰਦੇ। ਕੀ ਇਹ ਮਾਮਲਾ ਇਥੇ ਡਿਸਕਸ ਨਹੀਂ ਹੋਣਾ ਚਾਹੀਦਾ ? ਅਗਰ ਸਦਨ ਇਨ੍ਹਾਂ ਮਾਮਲਿਆ ਬਾਰੇ ਪੂਰਾ ਧਿਆਨ ਨਹੀਂ ਦਿੰਦਾ ਤਾਂ ਜਿਸ ਤਰੀਕੇ ਨਾਲ ਸਰਕਾਰ ਚਲਦੀ ਪਈ ਹੈ ਕੱਲ ਨੂੰ ਫਿਰ ਪੁਲਿਸ ਵਿੱਚ ਐਜੀਟੇਸ਼ਨ ਹੋਵੇਗੀ। ਜੇਲ੍ਹ ਡਿਪਾਰਟਮੈਂਟ ਵਿਚ ਬੜੀ ਜ਼ਬਰਦਸਤ ਬੇਚੈਨੀ ਹੈ। ਤੁਸੀਂ ਹੋਰ ਪਹਿਲੂ ਲਓ। ਥੋੜ੍ਹੇ ਦਿਨ ਹੋਏ ਅਖਬਾਰਾਂ ਵਿਚ ਇਕ ਬੜੀ ਵੱਡੀ ਖਬਰ ਛਪੀ ਸੀ ਕਿ ਹਿੰਦੁ-ਸਤਾਨ ਵਿਚ ਸਾਰੇ ਪੰਜਾਬ ਵਿਚ ਲੈਜਿਸਲੇਟਰਜ਼ ਨੂੰ ਲੈਜਿਸਲੇਸ਼ਨ ਦੀ ਤਿਆਰੀ ਕਰਨ ਲਈ ਕਿਤਨਾ ਟਾਈਮ ਮਿਲਦਾ ਹੈ ਅਤੇ ਲੈਜਿਸਲੇਸ਼ਨ ਕਿਸ ਤਰ੍ਹਾਂ ਪਾਸ ਕੀਤਾ ਜਾਂਦਾ ਹੈ। ਇਸ ਬਾਰੇ ਰਿਸਰਚ ਸਕਾਲਰਾਂ ਨੇ ਇਕ ਸਰਵੇ ਕੀਤਾ ਹੈ।

ਸਪੀਕਰ ਸਾਹਿਬ, ਕੱਲ੍ਹ ਇਥੇ ਬੜਾ ਧੱਕਾ ਹੋਇਆ, ਅਸੀਂ ਪ੍ਰੋਟੈਸਟ ਕੀਤਾ । ਆਪੋਜ਼ੀਸ਼ਨ ਸਾਰੀ ਬਾਹਰ ਹੋਵੇ ਅਤੇ 20, 20 ਸਫਿਆਂ ਦੇ ਬਿਲ ਇਕ ਮਿੰਟ ਵਿਚ ਪਾਸ ਕਰਵਾ ਲਏ ਜਾਣ। ਕੀ ਇਹ ਪਾਰਲੀਮੈਂਟਰੀ ਡੈਮੋਕਰੇਸੀ ਵਿਚ ਲੈਜਿਸਲੇਸ਼ਨ ਪਾਸ ਕਰਨ ਦਾ ਠੀਕ ਵਤੀਰਾ ਹੈ। ਇਨ੍ਹਾਂ ਦੀਆਂ ਮੁਸ਼ਕਲਾਤਾਂ ਹੋ ਸਕਦੀਆਂ ਹਨ। ਮੈਨੂੰ ਨਹੀਂ ਪਤਾ ਕਿ ਇਨ੍ਹਾਂ ਨੂੰ ਕੀ ਮੁਸ਼ਕਲਾਂ ਹਨ ? ਕੱਲ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਬਹਿਸ ਹੋਈ। ਉਥੇ ਅਕਾਲੀ ਮੈਂਬਰਾਂ ਵੱਲੋਂ ਕਿਹਾ ਗਿਆ ਕਿ ਅਸੀਂ ਦਿੱਲੀ ਵਿਚ ਗੁਰਦੁਆਰਾ ਚੋਣਾਂ ਲੜਨੀਆਂ ਹਨ। ਇਸ ਲਈ ਸੈਸ਼ਨ ਛੇਤੀ ਖਤਮ ਕਰਨਾ ਹੈ। ਦਿੱਲੀ ਦੇ ਗੁਰਦੁਆਰੇ ਪੰਜਾਬ ਤੋਂ ਬਾਹਰ ਹਨ। ਮੈਨੂੰ ਕੋਈ ਇਤਰਾਜ਼ ਨਾ ਹੁੰਦਾ ਜੇ ਸੈਸ਼ਨ ਇਨ੍ਹਾਂ ਚੋਣਾਂ ਦੇ ਬਾਅਦ ਲੈ ਆਉਂਦੇ। ਅਸੀਂ ਤੁਹਾਡੇ ਰਾਹੀਂ ਬੇਨਤੀ ਕੀਤੀ ਕਿ ਬੇਸ਼ਕ ਸੈਸ਼ਨ ਸਾਈਨੇ ਡਾਈ ਐਡਜਰਨ ਕਰ ਦਿਓ। ਚੋਣਾਂ ਤੋ ਬਾਅਦ ਦੀ ਤਾਰੀਖ ਮੁਕੱਰਰ ਕਰ ਲਓ। ਮੁੜ ਕੇ ਬਕਾਇਦਾ ਤਰੀਕੇ ਨਾਲ ਸੈਸ਼ਨ ਲੱਗੇ। ਮੈਨੂੰ ਨਹੀ ਪਤਾ ਕਿ ਦਿੱਲੀ ਦੇ ਗੁਰਦੁਆਰਿਆਂ ਦੀਆਂ ਚੋਣਾ ਦੀ ਗੱਲ ਹੈ ਜਾਂ ਅਕਾਲੀ ਦਲ ਦੀ ਕੋਈ ਅੰਦਰੂਨੀ ਹਾਲਤ ਅਜਿਹੀ ਹੈ। ਇਨ੍ਹਾਂ ਨੂੰ ਹੋ ਸਕਦਾ ਹੈ ਕਿ ਡਰ ਹੋਵੇ ਕਿ ਕਿਤੇ ਕੋਈ ਗੜਬੜ ਨਾ ਹੋ ਜਾਵੇ। ਜਿਨ੍ਹਾਂ ਲੋਕਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ, ਇਹ ਉਨ੍ਹਾਂ ਲੋਕਾਂ ਨਾਲ ਧੱਕਾ ਹੈ। ਸਾਨੂੰ ਠੀਕ ਤਰੀਕੇ ਨਾਲ ਬਹਿਸ ਕਰਨ ਦਾ ਮੌਕਾ ਦਿੱਤਾ ਜਾਣਾ ਚਾਹੀਦਾ ਹੈ। ਟੀਚਰਜ਼ ਦਾ ਬਿਲ ਪੰਜਾਬੀ ਵਿੱਚ ਕਿਉਂ ਨਹੀਂ ਸਰਕੂਲੇਟ ਹੋਇਆ ਹੈ। ਤੁਸੀਂ ਰੂਲਾਂ ਦੇ ਕਸਟੋਡੀਅਨ ਹੋ। ਮੈ ਪੁੱਛਦਾ ਹਾਂ ਕਿ ਕਿਥੇ ਗਏ ਹਨ ਸਾਰੇ ਰੂਲ। ਸਾਡੇ ਰੂਲਾਂ ਵਿਚ ਲਿਖਿਆ ਹੋਇਆ ਹੈ ਕਿ ਬਿਲ ਪੰਜਾਬੀ ਵਿੱਚ ਸਰਕੂਲੇਟ ਹੋਣਗੇ। ਅੰਗਰੇਜ਼ੀ ਵਿੱਚ ਬਿਲ ਸਵੇਰੇ ਕਈ ਮੈਂਬਰਾਂ ਨੂੰ ਮਿਲਿਆ ਹੈ। ਪੰਜਾਬੀ ਵਿੱਚ ਬਿਲ ਅਜੇ ਤੱਕ ਕਿਸੇ ਨੂੰ ਨਹੀ ਮਿਲਿਆ। ਕੀ ਇਹ ਠੀਕ ਹੈ ਕਿ ਸੈਸ਼ਨ ਤਿੰਨ ਦਿਨ ਦਾ ਕਰ ਦਿਓ, ਰੋਜ਼ ਦੋ ਸਿਟਿੰਗਜ਼ ਕਰ ਦਿਓ ਅਤੇ ਜਿਤਨੇ ਰੂਲਜ਼ ਇਸਦੇ ਰਸਤੇ ਵਿੱਚ ਆਉਂਦੇ ਹਨ, ਉਹ ਸਸਪੈਂਡ ਹੋਏ ਡੀਮ ਕੀਤੇ ਜਾਣ। ਇਹ ਰੂਲਾਂ ਦੀ ਅੱਟਰ ਵਾਇਲੇਂਸ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਕੋਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰੂਲਜ਼ ਆਫ਼

ਬਿਜ਼ਨੈਸ ਅਤੇ ਕੋਡ ਆਫ਼ ਕੰਡਕਟ ਦੇ ਬਾਰੇ ਵਿੱਚ ਜਿਹੜੀਆਂ ਤੁਹਾਡੇ ਕੋਲ ਪਾਵਰਜ਼ ਹਨ, ਇਹ ਡਿਸਕਰੀ-ਸ਼ਨਰੀ ਹਨ। ਸੁਪਰੀਮ ਕੋਰਟ ਦੀਆਂ ਰੂਲਿੰਗਜ਼ ਹਨ ਕਿ this discretionary power must be used judiciously as is used by a High Court Judge or a Supreme Court Judge. ਜਾਂ ਤਾਂ ਫਿਰ ਮੋਸ਼ਨਾਂ ਜਾਂ ਅਮੈਂਡਮੈਂਟਾਂ ਦੇਣ ਲਈ 15 ਦਿਨਾਂ ਦਾ ਨੋਟਿਸ ਵੀ ਵੇਵ ਆਫ਼ ਕਰ ਦਿਓ। ਤੁਸੀਂ ਇਹ ਪਾਵਰ ਕਿਉਂ ਯੂਜ਼ ਕਰਦੇ ਹੋ ? ਤੁਸੀਂ ਸਾਨੂੰ ਇਸਦੇ ਰੀਜ਼ਨਜ਼ ਦੱਸੋ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਗੇ ਇਹ ਬੜੇ ਦਾਅਵੇ ਨਾਲ ਕਹਿੰਦੇ ਸਨ ਕਿ ਇਨ੍ਹਾਂ ਦੇ ਮੁਕਾਬਲੇ ਵਿੱਚ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਡਿਸਕਸ਼ਨ ਲਈ ਅਸੀਂ ਤੁਹਾਨੂੰ ਜ਼ਿਆਦਾ ਟਾਈਮ ਦਿਆਂਗੇ। ਅਗਰ ਇਸ ਤਰੀਕੇ ਨਾਲ ਅਸੈਂਬਲੀ ਨੂੰ ਦੋ ਦੋ ਸਿਟਿੰਗਜ਼ ਕਰਕੇ ਚਲਾਉਣਾ ਹੈ ਤਾਂ ਇਹ ਪੰਜਾਬ ਵਿੱਚ ਪਾਰਲੀਮੈਂਟਰੀ ਡੈਮੋਕਰੇਸੀ ਨਾਲ ਧੱਕਾ ਹੋਵੇਗਾ। ਠੀਕ ਹੈ, ਇਨ੍ਹਾਂ ਕੋਲ ਮੈਜਾਰਿਟੀ ਹੈ। ਮੈਂ ਜ਼ੋਰ ਨਾਲ ਇਸ ਮੋਸ਼ਨ ਦੀ ਮੁਖਾਲਫਤ ਕਰਦਾ ਹਾਂ। (ਇਸ ਸਮੇਂ ਸ੍ਰੀ ਸਪੀਕਰ ਨੇ ਚੌਧਰੀ ਬਲਰਾਮ ਜਾਖੜ ਨੂੰ ਬੋਲਣ ਲਈ ਕਾਲ ਅਪਾਨ ਕੀਤਾ)

**Shri Manmohan Kalia :** Sir, I am on a Point of Order.

**Mr. Speaker :** I have already called upon Chaudhri Balram Jakhar.

**Shri Manmohan Kalia :** Ours is the largest party.

**Mr. Speaker :** You should catch my eye. I have already called upon Chaudhri Balram Jakhar. Without my permission you cannot speak.

**Shri Manmohan Kalia :** But ours is the larget party.

**Mr. Speaker :** You are not the leader of the party. I do not recognise you.

**Sri A. Vishwanathan :** He cannot discuss things, he cannot speak, you do not recognise us. We are recognised by the people. Why do not you allow us to speak ?

**Mr. Speaker :** Please sit down. Please take your seat.

**Shri Manmohan Kalia :** Please listen to our request.

**Mr. Speaker :** Only half an hour discussion is allowed.

**Sri A. Vishwanathan :** This is all junk. This is all Raddi. What will we do with it ?

(At this stage he threw papers on the floor of the House).

**Mr. Speaker :** Mr. Vishwanathan, your behaviour is grossly disorderly. You are obstructing the proceedings of the House. I warn you.

**Sri A. Vishwanathan :** I will .. .. ..
(Noise and interruption).

## NAMING OF A MEMBER

**Mr. Speaker :** Mr. Vishwanathan, you are persistently obstructing the proceedings of the House. I name you. You may please withdraw from the House.

**Sri A. Vishwanathan :** I will not leave the House.

**Mr. Speaker :** Sergeant-at-Arms, please.

(At this stage the Sergeant-at-Arms was sent to make the hon. Member withdraw from the House).

(ਇਸ ਸਮੇ ਜਨਤਾ ਪਾਰਟੀ ਦੇ ਬਹੁਤ ਸਾਰੇ ਮਾਨਯੋਗ ਮੈਂਬਰ ਖੜ੍ਹੇ ਸਨ । ਮਾਰਸ਼ਲ ਸ੍ਰੀ ਅ. ਵਿਸ਼ਵਨਾਥਨ ਜੀ ਦੇ ਬੈਂਚ ਵੱਲ ਜਾ ਰਹੇ ਸਨ ਅਤੇ ਸ੍ਰੀ ਰਮੇਸ਼ ਚੰਦਰ ਸ੍ਰੀ ਅ. ਵਿਸ਼ਵਨਾਥਨ ਜੀ ਦੇ ਬੈਂਚ ਦੇ ਪਾਸ ਆ ਖੜ੍ਹੇ ਹੋਏ। ) (ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ :** ਸਪੀਕਰ ਸਾਹਿਬ, ਜੇਕਰ ਤੁਸੀਂ ਕਹਿੰਦੇ ਹੋ ਤਾਂ ਅਸੀਂ ਸਾਰੇ ਹੀ ਬਾਹਰ ਚਲੇ ਜਾਂਦੇ ਹਾਂ। (ਵਿਘਨ)

**ਸ੍ਰੀ ਸਪੀਕਰ :** ਬੇਸ਼ਕ ਚਲੇ ਜਾਓ ।

**ਸਰਦਾਰ ਹਰਭਜਨ ਸਿੰਘ** (ਕਾਗਜ਼ ਉਪਰ ਨੂੰ ਲਹਿਰਾਉਂਦੇ ਹੋਏ) : ਸਪੀਕਰ ਸਾਹਿਬ, ਇਹ ਬਿਲ ਦਾ ਪੰਜਾਬੀ ਤਰਜਮਾ ਹੁਣ ਮਿਲਿਆ ਹੈ ਜੀ। (ਵਿਘਨ)

---

## WALK-OUT

(ਇਸ ਸਮੇ ਜਨਤਾ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਵਾਕ-ਆਉਟ ਕਰ ਗਏ। )

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਤੁਸੀਂ ਬੜਾ ਸਖਤ ਕਦਮ ਚੁਕਿਆ ਹੈ ਜੀ ।

**Mr Speaker :** Well. I am sorry. I cannot tolerate .

---

## PRESENTATION OF FIRST REPORT OF THE BUSINESS ADVISORY COMMITTEE (*Resumption of Discussion*)

**चौधरी बलराम जाखड़** (अबोहर) : स्पीकर साहिब, मैं इस मोशन के विरोध में बोलने के लिए खड़ा हुआ हूं । बाहर तो जो कुछ था, था ही लेकिन मुझे कुछ उम्मीद थी कि शायद हाऊस के अन्दर कोई कानून चलेगा, साइस्तगी चलेगी । लेकिन लगता यह है कि जिस तरह सरकार बाहर कर रही है उसी तरह ही अन्दर करना चाहती है । आप भी इन को लगाम नहीं डाल रहे । मुझे तो यह ही लगता है कि यह आप के बस की बात नहीं है । आज बाहर क्या हो रहा है ? स्पीकर साहिब, किसी को कोई चीज नहीं मिलती, हाहाकार मची हुई है । **Democracy is a forum for discussion.** अगर आप डिस्कशन नहीं करने देते तो इस डैमोक्रेसी का क्या बनेगा, मुझे तो समझ नहीं आता । हम यह चाहते थे कि हम डिस्कशन करते । लोगों के ख्यालात का इज़हार करते, लोगों की तरजमानी करते । लेकिन, स्पीकर साहिब, इस में भगदड़ की कौन सी बात है । पहले तो कितने थोड़े नोटस पर यह सैशन बुलाया गया । चार, पांच या छह दिन का नोटिस आ गया । पहले सैशन चार दिन का बुलवाया । लेकिन

अब पता नहीं फिर क्या खतरा पैदा हो गया है, कौन सा तूफान उठ रहा है और कौन सी ज़मीन फट रही है। इसलिए मैं समझता हूं कि अगर ऐसी कोई बात है तो क्या जरूरत है हाऊस बुलाने की ? स्पीकर साहिब आप देखिए कि अभी अभी इलैक्ट्रेसिटी बोर्ड की रिपोर्ट आई है। इस को किसी ने पढ़ा नहीं है। अब यह तो (सरकारी बैंचों की ओर संकेत) भाग चले हैं। यह रिपोर्ट पढ़ने के लिए है। बात करने के लिए होती है। और तो और जो बाहर हो रहा है उस का तो आप मत पूछिए। भगदड़ मची हुई है। It is a state of lawless-ness. जो कि परवेल अपान कर रहा है। इलैहदा इलैहदा सूबेदारियां बनी हुई हैं। आज ही आप ने देखा है कि बराड़ साहिब मजबूर थे क्योंकि साईयांवाला सोसाइटी का ज़िक्र कैसे करते। स्पीकर साहिब अगर हम लोगों की तरजमानी न करें तो यहां हमें किस लिए बुलाया गया है और किस लिए हम यहां आए हैं।

स्पीकर साहिब, मैं अर्ज़ करना चाहता हूं कि अगर पंजाब के हालात को सुधारना है तो यह जो डिसक्रीमीनेशन हो रही है, यह बन्द करनी पड़ेगी। आज क्या हो रहा है ? आज जब लोग अपनी तकलीफों को लेकर पैटीशन करने आते हैं तो उन की सुनवाई की बजाए उन को अन्दर कर दिया जाता है। अगर ऐसे ही करना है तो हमें यहां बुलाने की क्या जरूरत है ? बिल घर ही हमारे भेज दिया करें और हम वहां से ही पास कर दिया करें। जैसा, स्पीकर साहिब, अब हुआ है ऐसा पहले कभी नहीं हुआ और आगे भी ऐसा नहीं होना चाहिए। मैं चाहता हूं कि लोगों की बहबूदी के लिए हम काम करें। आज क्या हो रहा है ? मैं यह बिल्कुल ठीक कह रहा हूं कि आज ला ऐण्ड आर्डर की बुरी हालत हो रही है। रंधावा मर्डर केस है। अगर किसी कातल को कोई शैल्टर देता है तो उस को क्यों न ग्रिफ्तार किया जाए। कुछ ही दिन हुए एक कतल हुआ। मैं भी वहां गया था। तो वहां मैंने क्या देखा ? एक आदमी रोजगारी कर रहा था सरपंच को वह ठीक न लगा। उस ने कहा कि पकड़ लो इस को। उस को पकड़ा गया और बुरी तरह से पीटा गया। क्यों ? इस लिए कि बादल साहिब वहां गए थे और पुलिस ने देख लिया कि यह असर-रसूख वाला सरपंच है। इस लिए उन्होंने उस बेचारे आदमी को बहुत पीटा। मैंने उस आदमी को डी. आई. जी. साहिब के खुद पेश किया और उस को सारी बात बताई, तो स्पीकर साहिब, इन हालात में हम इन को क्या कहें। क्या यह जमहूरियत के रक्षक हैं या भक्षक हैं ?

स्पीकर साहिब, मैं इन सारी बातों को सामने रखते हुए यह अर्ज़ करना चाहता हूं कि यह काम सरकार के लिए ठीक नहीं है। आप टाईम दीजिये ताकि हम ठीक ढंग से डिस्कशन कर सकें। एक एक बात के ऊपर डिस्कशन हो। मुझे आज ही एजंडा मिला है। मैं अभी इस को कैसे देख सकता हूं। मेरे बस की बात नहीं है क्योंकि आप ने टाईम नहीं दिया कि मैं इस को पढ़ सकूं। मुझे एक शेयर याद आ गया है :

"यह कैसी दस्तुरे ज़बांबन्दी है तेरी महफिल में,
बात करने को तरस्ती है जुबां मेरी।"

इन बातों के साथ, स्पीकर साहिब, मैं इस मोशन की विरोधता करता हूं।

(ਇਸ ਸਮੇਂ ਮਾਸਟਰ ਚੰਦ ਸਿੰਘ ਜੀ ਬੋਲਣ ਵਾਸਤੇ ਖੜ੍ਹੇ ਸਨ।)

**ਸ੍ਰੀ ਸਪੀਕਰ :** 5 ਮਿੰਟਾਂ ਲਈ ਬੋਲ ਲੈਣਾ, ਮਾਸਟਰ ਜੀ, ਟਾਈਮ ਥੋੜ੍ਹਾ ਹੈ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.): ਮੈ ਪੰਜ ਮਿੰਟ ਹੀ ਲਵਾਗਾਂ ਜੀ। ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਜੋ ਆਈ ਹੈ, ਇਸ ਦੀ ਮੈਂ ਵਿਰੋਧਤਾ ਕਰਦਾ ਹਾਂ ਕਿਉਂਕਿ ਅੱਜ ਸਾਡੇ ਹਿੰਦੁਸਤਾਨ ਨੂੰ ਆਜ਼ਾਦ ਹੋਏ ਨੂੰ 32 ਸਾਲ ਹੋ ਗਏ ਹਨ। ਜਦੋਂ ਦੀ ਸਾਨੂੰ ਆਜ਼ਾਦੀ ਮਿਲੀ ਹੈ, ਇਨ੍ਹਾਂ ਭਰਾਵਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ)ਦਾ ਰਾਜ ਰਿਹਾ ਹੈ, ਔਰ ਸਾਡੀਆਂ ਹਾਊਸ ਦੀਆਂ ਸਿਟਿੰਗਜ਼ ਘਟਦੀਆਂ ਜਾ ਰਹੀਆਂ ਹਨ। ਇੰਡੀਅਨ ਐਕਟ, 1935 ਦੇ ਮੁਤਾਬਿਕ ਸੰਨ, 1937 ਵਿੱਚ ਪੰਜਾਬ ਅਸੈਂਬਲੀ ਦੀਆਂ 90 ਸਿਟਿੰਗਜ਼ ਸਨ, ਜਿਹੜੀਆਂ ਕਿ ਅਜ ਘੱਟ ਕੇ ਮੇਰਾ ਖਿਆਲ ਹੈ ਕਿ 30, 35 ਰਹਿ ਗਈਆਂ ਹਨ। ਸਿਟਿੰਗਜ਼ ਹਰ ਰੋਜ਼ ਘਟ ਰਹੀਆਂ ਹਨ। ਸਪੀਕਰ ਸਾਹਿਬ, ਆਜ਼ਾਦ ਮੁਲਕਾਂ ਦੇ ਵਿਚ ਅਗਰ ਹਾਊਸ ਦੀਆਂ ਸਿਟਿੰਗਜ਼ ਘਟ ਜਾਣ ਤਾਂ ਡੈਮੋਕ੍ਰੇਸੀ ਲਈ ਲਾਹੇਵੰਦ ਨਹੀਂ। ਅੱਜ ਸਾਡੀ ਡੈਮੋਕ੍ਰੇਸੀ ਅਨੀ-ਸ਼ੀਅਲ ਸਟੇਜ ਤੇ ਹੈ। ਇਸ ਨੂੰ ਹੋਰ ਅੱਗੇ ਵਧਾਉਣ ਲਈ ਸਿਟਿੰਗਜ਼ ਹੋਰ ਵਧਾਉਣੀਆਂ ਚਾਹੀਦੀਆਂ ਹਨ ਤਾਕਿ ਖੁਲ੍ਹੇ ਦਿਲ ਨਾਲ ਸਾਰਿਆਂ ਵਿਸ਼ਿਆਂ ਤੇ ਬਹਿਸ ਕਰ ਸਕੀਏ। ਨਹੀਂ ਤਾਂ ਸਪੀਕਰ ਸਾਹਿਬ ਜਿਹੜੇ ਕੇਪੀਟੇਲਿਸਟ ਕੰਟਰੀਜ਼ ਹਨ, ਉਨ੍ਹਾਂ ਵਿਚ ਇਸ ਤਰ੍ਹਾਂ ਹੁੰਦਾ ਹੈ ਜਿਸ ਤਰ੍ਹਾਂ ਕਿ ਇਥੇ ਹੋ ਰਿਹਾ ਹੈ, ਮੈਂ ਤਾਂ ਇਹ ਹੀ ਕਹਾਂਗਾ। ਛੇ ਦਿਨ ਦਾ ਸੈਸ਼ਨ ਆਇਆ ਔਰ ਦੋ, ਦੋ ਘੰਟੇ ਇੱਕ, ਇੱਕ ਬਿਲ ਨੂੰ ਦੇ ਕੇ ਸਰਕਾਰ ਪਾਰ ਬੋਲੀ। ਜਿਸ ਤਰ੍ਹਾਂ ਅਮੀਰ ਔਰ ਕੈਪੀਟੈਲਿਸਟ ਕੰਟਰੀਜ਼ ਵਿਚ ਹੁੰਦਾ ਹੈ, ਉਸ ਤਰ੍ਹਾਂ ਹੀ ਇਥੇ ਵੀ ਹੋਣ ਲੱਗਾ ਹੈ। ਮੈਂ ਸਮਝਦਾ ਹਾਂ ਕਿ ਇਹ ਗਲਤ ਰਵਾਇਤ ਹੈ, ਕਿਉਂਕਿ ਸਾਡੇ ਮਸਲੇ ਅਜਿਹੇ ਹਨ ਜਿਨ੍ਹਾਂ ਨੂੰ ਕਿ ਹਾਊਸ ਦੇ ਸਾਹਮਣੇ ਰੱਖਣ ਲਈ ਕਾਫੀ ਟਾਈਮ ਚਾਹੀਦਾ ਹੈ। ਅਸੀਂ ਛੇ ਮਹੀਨੇ ਤੋਂ ਬਾਅਦ ਇਕੱਠੇ ਹੋਏ ਹਾਂ। ਸਾਡਾ ਕਿਸਾਨਾਂ ਦਾ ਮਸਲਾ ਹੈ। ਅੱਜ ਡੀਜ਼ਲ ਨਹੀ ਮਿਲ ਰਿਹਾ ਔਰ ਬਲੈਕ ਵਿਚ ਅੱਠ, ਅੱਠ ਸੌ ਰੁਪਏ ਨੂੰ ਡੋਲ ਮਿਲਦਾ ਹੈ। ਬਿਜਲੀ ਨਹੀਂ ਮਿਲਦੀ। ਇਸ ਵਾਸਤੇ ਮੇਰੀ ਇਹ ਬੇਨਤੀ ਹੈ ਕਿ ਦੋ ਤਿੰਨ ਘੰਟੇ ਦੀ ਡਿਸਕਸ਼ਨ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜੇ ਇਕ ਪੂਰੀ ਦਿਹਾੜੀ ਦੀ ਡਿਸਕਸ਼ਨ ਕੀਤੀ ਜਾਵੇ ਤਾਂ ਵੀ ਥੋੜ੍ਹੀ ਹੈ। ਇਹ ਬਰਨਿੰਗ ਇਸ਼ੂ ਹੈ। ਫਿਰ ਇਸ ਤਰ੍ਹਾਂ ਹੀ ਪੁਲਿਸ ਦੀ ਐਜੀਟੇਸ਼ਨ ਹੋਈ। 1,100 ਦੇ ਲੱਗ ਭੱਗ ਪੁਲਿਸ ਕਰਮਚਾਰੀ ਕੱਢੇ ਗਏ ਹਨ, ਡਿਸਮਿਸ ਕੀਤੇ ਗਏ ਹਨ, ਉਨ੍ਹਾਂ ਤੇ ਗਲਤ ਕੇਸ ਬਣਾਏ ਗਏ ਹਨ। ਇਸ ਮਸਲੇ ਤੇ ਡਿਸਕਸ਼ਨ ਕਰਨ ਦੀ ਲੋੜ ਹੈ। ਇਸ ਤੇ ਬਹਿਸ ਕਰਨ ਦੀ ਲੋੜ ਹੈ। ਬਿਜਲੀ ਬੋਰਡ ਦੀ ਰਿਪੋਰਟ ਹੈ। ਜਿਸ ਦੇ ਬਾਰੇ ਪਿਛਲੇ ਕਈ ਸਾਲਾਂ ਤੋਂ ਕੋਈ ਬਹਿਸ ਨਹੀਂ ਕੀਤੀ ਗਈ, ਫਿਰ ਗੁਰੂ ਨਾਨਕ ਥਰਮਲ ਪਲਾਂਟ ਹੈ, ਉਸ ਦਾ ਇੱਕ ਹੀ ਯੂਨਿਟ ਚਲਦਾ ਹੈ, ਦੋ ਬੰਦ ਹਨ, ਕੋਲੇ ਦੀ ਥੁੜ੍ਹ ਕਰਕੇ ਉਹ ਬੰਦ ਪਏ ਹਨ। ਇਸ ਲਈ ਇਸ ਇਸ਼ੂ ਤੇ ਵੀ ਬਹਿਸ ਕਰਨ ਦੀ ਲੋੜ ਹੈ ਤਾਕਿ ਅਸੀਂ ਬਹਿਸ ਕਰਕੇ ਸੈਂਟਰਲ ਗੌਰਮਿੰਟ ਨੂੰ ਕਹਿ ਸਕੀਏ ਕਿ ਸਾਡਾ ਆਰਥਿਕ ਢਾਂਚਾ ਕਮਜ਼ੋਰ ਹੁੰਦਾ ਜਾ ਰਿਹਾ ਹੈ, ਡੀਜ਼ਲ ਦੀ ਹੋਰ ਮੰਗ ਕਰੀਏ। ਡੀਜ਼ਲ ਡਿਸਟਰੀਬਿਊਸ਼ਨ ਦਾ ਜਿਹੜਾ ਸਿਸਟਮ ਹੈ, ਇਸ ਵਿੱਚ ਸੁਧਾਰ ਲਿਆਉਣ ਲਈ ਇਥੇ ਸੁਜੈਸ਼ਨਜ਼ ਆਉਣੀਆਂ ਚਾਹੀਦੀਆਂ ਹਨ ਅਤੇ ਹੋਰ ਜਿਹੜੇ ਕੰਸਟਰਕਟਿਵ ਪੁਆਇੰਟਸ ਹਨ, ਉਨ੍ਹਾਂ ਤੇ ਵਿਚਾਰ ਕਰਨ ਲਈ ਸਾਨੂੰ ਟਾਈਮ ਦੀ ਲੋੜ ਹੈ ਤਾਂਕਿ ਅਸੀਂ ਲੋਕਾਂ ਦੇ ਮਸਲੇ ਇਥੇ ਰੱਖ ਸਕੀਏ।

ਇਸੇ ਤਰ੍ਹਾਂ ਪ੍ਰਾਈਵੇਟ ਸਕੂਲਾਂ ਦਾ ਮਸਲਾ ਹੈ, ਇਸ ਬਾਰੇ ਬਿਲ ਸਾਨੂੰ ਰਾਤ ਨੂੰ ਹੀ ਮਿਲਿਆ ਹੈ, ਉਹ ਵੀ ਇੰਗਲਿਸ਼ ਵਿਚ ਮਿਲਿਆ ਹੈ। ਕਈ ਮੈਂਬਰ ਸਾਹਿਬਾਨ ਇੰਗਲਿਸ਼ ਨਹੀਂ ਜਾਣਦੇ, ਇਸ ਕਰਕੇ ਉਹ ਇਸ ਨੂੰ ਸਮਝ ਨਹੀਂ ਸਕਦੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਹਾਊਸ ਦੀ ਅਹਿਮੀਅਤ ਵੱਧਦੀ ਨਹੀਂ, ਸਗੋਂ ਘਟਦੀ ਹੈ। ਇਨ੍ਹਾਂ ਮਾਮਲਿਆਂ ਤੇ ਇਸ ਤਰ੍ਹਾਂ ਡਿਸਕਸ਼ਨ ਨਹੀਂ ਹੋ ਸਕਦੀ। ਇਸੇ ਤਰ੍ਹਾਂ ਹੋਰ ਕਈ ਮਸਲੇ ਹਨ। ਕਿਸਾਨਾਂ ਦਾ ਮਸਲਾ ਹੈ, ਪੁਲਿਸ ਦਾ ਮਸਲਾ ਹੈ ਉਨ੍ਹਾਂ ਦਾ ਜਿਹੜਾ ਰਵੱਈਆ ਹੈ ਜਿਹੜਾ ਲਾਠੀਚਾਰਜ ਕੀਤਾ ਗਿਆ ਹੈ, ਇਹੋ ਜਿਹੇ ਮਸਲੇ ਤੇ ਧਿਆਨ ਦੇਣ ਦੀ ਲੋੜ ਹੈ। ਇਸ

ਕਰਕੇ, ਸਪੀਕਰ ਸਾਹਿਬ, ਮੈਂ ਤੁਹਾਨੂੰ ਅਪੀਲ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਤਰੀਕਾ ਅਖ ਤਿਆਰ ਕਰਕੇ ਅਸੈਂਬਲੀ ਸੈਸ਼ਨ ਨੂੰ ਛੋਟਾ ਨਾ ਕਰੋ। ਮੈਂਬਰਜ਼ ਸਾਹਿਬਾਨ ਨੂੰ ਬਹੁਤ ਥੋੜ੍ਹਾ ਸਮਾਂ ਦਿੱਤਾ ਗਿਆ ਹੈ। ਇਸ ਸੈਸ਼ਨ ਨੂੰ ਹੋਰ ਵਧਾਓ। ਮਜ਼ਦੂਰਾਂ ਦੇ ਮਸਲੇ ਹਨ। ਮਜ਼ਦੂਰਾਂ ਦਾ ਪਿੰਡਾਂ ਵਿਚ ਬਾਈਕਾਟ ਹੋ ਰਿਹਾ ਹੈ, ਇਹ ਸਾਰੇ ਮਸਲੇ ਗੌਰ ਕਰਨ ਵਾਲੇ ਹਨ। ਇਸ ਲਈ ਮੇਰੀ ਫਿਰ ਬੇਨਤੀ ਹੈ ਕਿ ਹਾਊਸ ਨੂੰ ਡਿਸਕਸ਼ਨ ਕਰਨ ਲਈ ਟਾਈਮ ਦਿੱਤਾ ਜਾਵੇ ਅਤੇ ਕਲ ਹਾਊਸ ਨੂੰ ਸਾਈਨੇਡਾਈ ਐਡਜਰਨ ਨਾ ਕੀਤਾ ਜਾਵੇ।

**प्रिंसिपल ओम प्रकाश बग्गा** (होशियारपुर) : अध्यक्ष महोदय, आप ने जो बी. ए. सी. की रिपोर्ट पेश की है, मैं इस का विरोध करने के लिए खड़ा हुआ हूं। यह जो कुछ इस तरीके से हो रहा है, मैं समझता हूं कि जमहूरियत का गला घुटा जा रहा है। लोगों ने हमें यहां चुन कर भेजा है कि हम उन की नुमांयदगी करें।

**एक आवाज़** : पंजाबी बोलो।

**प्रिंसिपल ओम प्रकाश बग्गा** : मैं राष्ट्री भाषा में बोल रहा हूं। मैं बता रहा था कि जिस तरीके से यह बिल पास किये जा रहे हैं, मुझे आज ही बिल मिला। आप कैसे सोचते हैं कि यह आज ही पास हो जाये। यह तरीका ठीक नहीं है। कांग्रेस के राज में भी इस तरह की धांधली नहीं मची। पंजाब में क्या हो रहा है इस के बारे में हम ने बातें करनी हैं। मैं आप को निवेदन करना चाहता हूं कि एक टीचर की दो महीने में आठ बार तबदीली हुई। चीफ मिनिस्टर साहिब ने कहा कि तबदीलियां नहीं होंगी। इस के बावजूद 3,840 तबदीलियां हुई। इसी तरह पुलिस की धांधली ने रिकार्ड मात कर दिया है। थाने बिक रहे हैं, गलत केसिज़ बन रहे हैं। अफसर बिक रहे हैं। इन सब बातों पर यहां पर विचार करना है। आप ही इस बात का फैसला करें कि इन दो दिनों में यह हाऊस उठा देना क्या ठीक बात है। यह हमारे साथ बेइनसाफी ही नहीं बल्कि पंजाब के लोगों के साथ बेइनसाफी है। इस लिए मैं बेनती करता हूं कि इस धांधली को रोका जाये और मैम्बर्ज को पूरा टाईम बोलने के लिए दिया जाये। यह सैशन कम से कम 15 दिनों तक चलना चाहिए। हम लोग इस लिए चुने गये हैं कि हम यहां लोगों के मसले रखें। इतनी जल्दी हाऊस का खत्म करना यह डैमोक्रेसी की सपिर्ट के खिलाफ है। इसलिए हम इस का विरोध करते हैं।

**ਸ਼੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਸਪੀਕਰ ਸਾਹਿਬ, ਇਹ ਜੋ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਕਮੈਂਡੇਸ਼ਨ ਹੈ, ਇਸ ਰਾਹੀਂ ਹਾਊਸ ਦੇ ਨਾਲ ਧੱਕਾ ਕੀਤਾ ਜਾ ਰਿਹਾ ਹੈ। ਛੇ ਮਹੀਨਿਆਂ ਬਾਅਦ ਸਾਡਾ ਹਾਊਸ ਮੀਟ ਕਰ ਰਿਹਾ ਹੈ ਅਤੇ ਔਰ ਇਸ ਛੇ ਮਹੀਨਿਆਂ ਵਿਚ ਪੰਜਾਬ ਦੇ ਅੰਦਰ ਬਹੁਤ ਸਾਰੇ ਐਸੇ ਹਾਲਾਤ ਪੈਦਾ ਹੋ ਗਏ ਹਨ, ਜਿਹੜੇ ਕਿ ਹਾਊਸ ਵਿਚ ਜ਼ਰੂਰ ਆਉਣੇ ਚਾਹੀਦੇ ਹਨ ਨਹੀਂ ਤਾਂ ਹਾਊਸ ਦਾ ਕੋਈ ਮਕਸਦ ਨਹੀਂ ਰਹਿ ਜਾਂਦਾ। ਪਿਛਲੇ ਛੇ ਮਹੀਨਿਆਂ ਵਿਚ ਪੰਜਾਬ ਅੰਦਰ ਕਈ ਚੀਜ਼ਾਂ ਦੀ ਸ਼ਾਰਟੇਜ ਹੋ ਗਈ ਹੈ ਔਰ ਇਸ ਦੇ ਵਾਸਤੇ ਸਰਕਾਰ ਜ਼ਵਾਬਦੇਹ ਹੈ ਔਰ ਇਸ ਮਸਲੇ ਨੂੰ ਹਲ ਕਰਨ ਵਿਚ ਅਸੀਂ ਨੀਤੀ ਬਣਾਉਣ ਵੇਲੇ ਇਨ੍ਹਾਂ ਦੀ ਮਦੱਦ ਕਰ ਸਕਦੇ ਹਾਂ। ਮਸਲਨ ਡੀਜ਼ਲ ਦਾ ਮਸਲਾ ਹੈ, ਲਾਅ ਐਂਡ ਆਰਡਰ ਦੀ ਜੋ ਹਾਲਤ ਹੈ, ਉਹ ਸਭ ਨੂੰ ਪਤਾ ਹੈ। ਮੇਰੇ ਆਪਣੇ ਇਲਾਕੇ ਵਿਚ ਕਤਲ ਹੋ ਗਿਆ, ਨਿਹੰਗਾਂ ਦੀ ਸ਼ਕਲ ਵਿਚ ਕੁਝ ਬੰਦਿਆਂ ਨੇ ਉਥੇ ਬਹੁਤ ਬੁਰਾ ਊਧਮ ਮਚਾਇਆ ਔਰ ਫਿਰ ਜਿਹੜੇ ਇਨੋਸੈਂਟ ਬੰਦੇ ਸਨ, ਉਨ੍ਹਾਂ ਨੂੰ ਪਕੜ ਲਿਆ ਗਿਆ। ਇਹੋ ਜਿਹੇ ਜਿਹੜੇ ਮਸਲੇ ਹਨ ਉਹ ਜ਼ਰੂਰ ਹਾਊਸ ਵਿਚ ਆਉਣੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਅਨਇੰਪਲਾਇਮੈਂਟ ਦਾ ਮਸਲਾ ਹੈ, ਜਿਸ ਕਰਕੇ

[ਸ੍ਰੀ ਖੁਸ਼ਹਾਲ ਬਹਿਲ]

ਨੌਜਵਾਨਾਂ ਵਿਚ ਬੜੀ ਬੇਚੈਨੀ ਹੈ, ਇੰਡਸਟਰੀਅਲ ਯੂਨਿਟਸ ਵਿਚ ਲਾਕ ਆਊਟ ਹੋ ਰਿਹਾ ਹੈ, ਬਿਜਲੀ ਦਾ ਮਸਲਾ ਹੈ, ਇਨ੍ਹਾਂ ਸਾਰੇ ਮਸਲਿਆਂ ਤੇ ਬੈਠ ਕੇ ਇਥੇ ਫੈਸਲਾ ਕੀਤਾ ਜਾਣਾ ਚਾਹੀਦਾ ਹੈ ਔਰ ਜਿਹੜਾ ਇਸ ਸੈਸ਼ਨ ਵਿਚ ਬਿਜ਼ਨੈਸ ਰਖਿਆ ਗਿਆ ਹੈ, ਉਹ ਵੀ ਇਨ੍ਹਾਂ ਦੋ ਦਿਨਾਂ ਵਿਚ ਪੂਰਾ ਨਹੀਂ ਹੋ ਸਕਦਾ। ਇਸ ਤੇ ਡਿਸਕਸ਼ਨ ਦੀ ਲੋੜ ਹੈ। ਛੇ ਮਹੀਨੇ ਬਾਅਦ ਹਾਊਸ ਮਿਲਿਆ ਹੈ, ਇਸ ਵਿਚ ਲੈਜਿਸਲੇਟਿਵ ਬਿਜ਼ਨੈਸ ਵੀ ਪਾਸ ਹੋਣਾ ਹੈ, ਸਪਲੀਮੈਂਟਰੀ ਡਿਮਾਂਡਜ਼ ਵੀ ਪਾਸ ਕਰਨੀਆਂ ਹਨ, ਇਸ ਲਈ ਮੈਂ ਸਮਝਦਾ ਹਾਂ ਕਿ ਇਹ ਕੰਮ ਐਨੀ ਜਲਦੀ ਨਹੀਂ ਖਤਮ ਹੋ ਸਕਦਾ। ਇਹ ਸੋਚਦੇ ਹਨ ਕਿ ਸਾਡੇ ਨਾਲ ਕੁੱਲ ਬੰਦੇ ਹਨ ਜਾਂ ਮੈਜਾਰਿਟੀ ਹੈ ਇਸ ਤਰ੍ਹਾਂ ਕਰ ਲਿਆ ਜਾਵੇ, ਪਰ ਇਹ ਠੀਕ ਨਹੀਂ। ਇਸ ਤਰ੍ਹਾਂ ਰਸ਼ਥਰੂ ਇਹ ਕਿਉਂ ਕਰਦੇ ਹਨ। ਅਗਰ ਇਹ ਡੈਮੋਕਰੇਟਿਕ ਰਵਾਇਤਾਂ ਕਾਇਮ ਕਰਨਾ ਚਾਹੁੰਦੇ ਹਨ, ਤਾਂ ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਮੈਂ ਸਮਝਦਾ ਹਾਂ ਕਿ ਇਹ ਸਿਰਫ ਸਾਡੇ ਨਾਲ ਹੀ ਧੱਕਾ ਨਹੀਂ ਬਲਕਿ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ, ਜਿਨ੍ਹਾਂ ਨੇ ਸਾਨੂੰ ਚੁਣ ਕੇ ਇਥੇ ਬੋਲਣ ਲਈ ਭੇਜਿਆ ਹੈ। ਇਸ ਕਰਕੇ ਮੈਂ ਕਹਾਂਗਾ ਕਿ ਇਹ ਜਿਹੜਾ ਸੈਸ਼ਨ ਹੈ, ਇਸ ਨੂੰ ਖਤਮ ਨਹੀਂ ਕਰਨਾ ਚਾਹੀਦਾ ਅਤੇ ਇਸ ਨੂੰ ਚਲਣਾ ਚਾਹੀਦਾ ਹੈ। ਇਕ ਦਿਨ ਵਿਚ ਦੋ, ਦੋ ਸਿਟਿੰਗਜ਼ ਕਰ ਲੈਣਾ ਠੀਕ ਨਹੀਂ। ਅਗਰ ਸਰਕਾਰ ਸਮਝਦੀ ਹੈ ਕਿ ਇਹ ਸੈਸ਼ਨ ਹੁਣੇ ਖਤਮ ਹੋਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੇ ਕੋਈ ਕਰਾਈਸਿਜ਼ ਹਨ ਤਾਂ ਇਨ੍ਹਾਂ ਨੂੰ ਕੁੱਝ ਦਿਨਾਂ ਬਾਅਦ ਸੈਸ਼ਨ ਰਖ ਲੈਣਾ ਚਾਹੀਦਾ ਹੈ ਪਰ ਘੱਟੋ ਘੱਟ ਇਹ ਸੈਸ਼ਨ 10 ਦਿਨ ਜ਼ਰੂਰ ਚਲਣਾ ਚਾਹੀਦਾ ਹੈ। ਇਸ ਲਈ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਹ ਹਿੰਮਤ ਨਾਲ ਕੰਮ ਕਰਨ ਅਤੇ ਮੈਂਬਰਜ਼ ਸਾਹਿਬਾਨ ਨੂੰ ਬੋਲਣ ਦਾ ਟਾਈਮ ਦੇਣ।

(ਇਸ ਸਮੇਂ ਸ੍ਰੀ ਸਪੀਕਰ ਨੇ ਵਿੱਤ ਮੰਤਰੀ ਨੂੰ ਬੋਲਣ ਲਈ ਕਾਲ ਅਪਾਨ ਕੀਤਾ)।

**ਡਾਕਟਰ ਭਗਤ ਸਿੰਘ :** ਸਪੀਕਰ ਸਾਹਿਬ, ਸਾਨੂੰ ਬੋਲਣ ਲਈ ਟਾਈਮ ਹੀ ਨਹੀਂ ਦਿੰਦੇ।

**ਸ੍ਰੀ ਸਪੀਕਰ :** ਟਾਈਮ ਬਹੁਤ ਥੋੜ੍ਹਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਨ੍ਹਾਂ ਨੂੰ ਬੋਲਣ ਲਈ ਟਾਈਮ ਜ਼ਰੂਰ ਮਿਲਣਾ ਚਾਹੀਦਾ ਹੈ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਹੋਈ ਸੀ ਅਤੇ ਉਸ ਵੇਲੇ ਸਾਰੀਆਂ ਗੱਲਾਂ ਧਿਆਨ ਵਿਚ ਰਖੀਆਂ ਗਈਆਂ ਸਨ। ਗੌਰਮਿੰਟ ਕਿਸੇ ਚੀਜ਼ ਤੋਂ ਨੱਠਣਾ ਨਹੀਂ ਚਾਹੁੰਦੀ। (ਵਿਘਨ)

ਮੈਂ ਕਲੀਅਰਲੀ ਕਹਿਣਾ ਚਾਹੁੰਦਾ ਹਾਂ ਕਿ ਇਥੇ ਕੋਈ ਕ੍ਰਾਈਸਿਜ਼ ਨਹੀਂ। (ਵਿਘਨ) ਸੁਣ ਲਉ। ਮੈਂ ਇਸ ਕਰਕੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਵੱਖੋ ਵੱਖ ਮੈਂਬਰਜ਼ ਸਾਹਿਬਾਨ ਨੇ ਇਥੇ ਆਪਣੇ ਖਿਆਲਾਤ ਰਖੇ ਹਨ, ਉਨ੍ਹਾਂ ਸਾਰਿਆਂ ਨੂੰ ਇਸ ਵਿਚ ਇਨਕਲੂਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਕੱਲ ਡਾਂਗ ਸਾਹਿਬ ਨੇ ਹਾਊਸ ਵਿਚ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਸ਼ਾਰਟੇਜਿਜ਼ ਦੇ ਬਾਰੇ ਵਿਚ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਸੀਮਿੰਟ ਦੀ ਸ਼ਾਰਟੇਜ ਉਤੇ, ਲੋਹੇ, ਡੀਜ਼ਲ, ਬਰਿਕਸ ਅਤੇ ਹਰ ਟਾਈਪ ਦੀ ਸ਼ਾਰਟੇਜਿਜ਼ ਲਈ ਸਪੈਸ਼ਲ ਡਿਸਕਸ਼ਨ ਹੋਵੇ। ਔਰ, ਸਰ, ਅੰਡਰ ਰੂਲ 77 ਇਹ ਜਿਹੜੀਆਂ ਸ਼ਾਰਟੇਜਿਜ਼ ਹਨ, ਇਨ੍ਹਾਂ ਸਾਰਿਆਂ ਤੇ ਡਿਸਕਸ਼ਨ ਕਰਨ ਲਈ ਤਿੰਨ ਘੰਟਿਆਂ ਦਾ ਸਮਾਂ ਨੀਯਤ ਕੀਤਾ ਗਿਆ ਹੈ ਔਰ ਇਹ ਚੀਜ਼ ਇਸ ਵਿਚ ਇਨਕਾਰਪੋਰੇਟ ਕੀਤੀ ਗਈ ਹੈ। ਜਿਹੜੀ ਚੀਜ਼ ਚੌਧਰੀ ਬਲਰਾਮ ਜੀ ਨੇ ਰੇਜ਼ ਕੀਤੀ ਸੀ, ਜਿਨ੍ਹਾਂ ਪ੍ਰਾਬਲਮਜ਼ ਬਾਰੇ ਉਨ੍ਹਾਂ ਨੇ ਕਿਹਾ ਸੀ ਜਿਸ ਤਰ੍ਹਾਂ ਕਿ

ਲਾਅ ਐਂਡ ਆਰਡਰ ਦੀ ਪਰਾਬਲਮ ਹੈ, ਪੁਲਿਸ ਬਾਰੇ ਕੁਝ ਗੱਲਾਂ ਉਨ੍ਹਾਂ ਨੇ ਕਹੀਆਂ ਸਨ, ਉਨ੍ਹਾਂ ਵਾਸਤੇ ਐਪ੍ਰੋਪ੍ਰੀਏਸ਼ਨ ਬਿਲ ਵਿਚ ਟਾਈਮ ਮੁਕੱਰਰ ਹੈ। (ਵਿਘਨ) ਇਹ ਭੀ ਫੈਸਲਾ ਹੋਇਆ ਸੀ ਕਿ, ਸਪੀਕਰ ਸਾਹਿਬ, ਐਪ੍ਰੋਪ੍ਰੀਏਸ਼ਨ ਬਿਲ ਉਤੇ ਅੰਡਰ ਪਾਵਰਜ਼ ਅਵੇਲੇਬਲ ਟੂ ਹਿਮ ਜਨਰਲ ਡਿਸਕਸ਼ਨ ਅਲਾਓ ਕਰਨਗੇ। ਡਾਂਗ ਸਾਹਿਬ ਨੂੰ ਪਤਾ ਹੈ ਕਿ ਇਹ ਚੀਜ਼ ਡਿਸਾਈਡ ਹੋਈ ਸੀ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਮੁਤਫਿਕਾ ਤੌਰ ਤੇ ਫੈਸਲਾ ਕੀਤਾ ਸੀ ਕਿ ਦੋ, ਦੋ ਸਿਟਿੰਗਜ਼ ਰਖਾਂਗੇ ਇਨ ਵਿਊ ਆਫ ਦੀ ਕਮਿੰਗ ਇਲੈਕਸ਼ਨਜ਼। ਡਾਂਗ ਸਾਹਿਬ ਨੇ ਇਹ ਪੁਆਇੰਟ ਜ਼ਰੂਰ ਰੇਜ਼ ਕੀਤਾ ਸੀ ਕਿ ਪ੍ਰਾਈਵੇਟ ਸਕੂਲ ਟੀਚਰਜ਼ ਦੇ ਬਿਲ ਤੇ ਅਸੀਂ ਬਾਰੇ ਡਿਸਕਸ਼ਨ ਚਾਹੁੰਦੇ ਹਾਂ ਔਰ ਅਸੀਂ ਗੌਰਮਿੰਟ ਵਲੋਂ ਕਿਹਾ ਸੀ ਕਿ ਇਸ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ ਜੋ ਤੁਸੀਂ ਇਸ ਨੂੰ ਸਿਲੈਕਟ ਕਮੇਟੀ ਨੂੰ ਭੇਜਣਾ ਚਾਹੁੰਦੇ ਹੋ। ਸਿਲੈਕਟ ਕਮੇਟੀ ਭਾਵੇਂ 15 ਦਿਨਾਂ ਦੀ ਮਿਆਦ ਰਖ ਲਵੇ ਜੋ ਫੈਸਲਾ ਸਿਲੈਕਟ ਕਮੇਟੀ ਕਰੇਗੀ ਅਸੀਂ ਸਰਕਾਰ ਵਲੋਂ ਉਸ ਲਈ ਆਰਡੀਨੈਂਸ ਕਰ ਦਿਆਂਗੇ। ਉਹ ਇਸ ਨੂੰ ਐਗਰੀ ਕੀਤੇ ਸਨ। ਜਦੋਂ ਅਸੀਂ ਬਿਲ ਬਣਾਇਆ ਤਾਂ ਸਰਕਾਰ ਵਲੋਂ ਹਰ ਪਹਿਲੂ ਤੇ ਐਂਪਲਾਈਜ਼ ਦੇ ਇੰਟ੍ਰਸਟਸ ਨੂੰ ਮੁੱਖ ਰਖਿਆ ਗਿਆ। ਉਨ੍ਹਾਂ ਦੀ ਸਿਕਿਉਰਿਟੀ ਆਫ਼ ਸਰਵਿਸ ਨੂੰ ਮੁੱਖ ਰਖਕੇ ਇਹ ਬਿਲ ਲਿਆਂਦਾ ਹੈ। ਇਸ ਵਿਚ ਜੇ ਕੋਈ ਹੋਰ ਤਰਮੀਮ ਕਰਨਾ ਚਾਹੁੰਦੇ ਹੋ ਤਾਂ ਇਸ ਬਾਰੇ ਸਿਲੈਕਟ ਕਮੇਟੀ 15 ਦਿਨਾਂ ਦੇ ਅੰਦਰ ਅੰਦਰ ਫੈਸਲਾ ਕਰ ਦੇਵੇ, ਅਸੀਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ।

**ਕਾਮਰੇਡ ਸੱਤ ਪਾਲ ਡਾਂਗ :** ਰੂਲਜ਼ ਕਿਸ ਵਾਸਤੇ ਹਨ (ਵਿਘਨ)।

**ਵਿੱਤ ਮੰਤਰੀ :** ਇਸ ਕਿਸਮ ਦੇ ਡਿਸੀਜ਼ਨਜ਼ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਹੋਏ ਸਨ। ਜੋ ਮੈਂਬਰਜ਼ ਸਾਹਿਬਾਨ ਨੇ ਵਿਊਜ਼ ਦਿੱਤੇ ਹਨ ਸ਼ਾਰਟੇਜਿਜ਼ ਬਾਰੇ ਉਨ੍ਹਾਂ ਨੂੰ ਫੁਲ ਟਾਈਮ ਦਿੱਤਾ ਗਿਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਅਡਾਪਟ ਕਰ ਲਿਆ ਜਾਏ।

**Mr. Speaker** : Question is—

That this House agrees with the recommendations contained in the First Report of the Business Advisory Committee.

*(After ascertaining the sense of the House by voices, Mr. Speaker said 'I think 'Ayes' have it.' This opinion was challenged. The bells were sounded. The question was put again and Mr. Speaker said, 'I think 'Ayes' have it.' Again it was challenged. The Members were asked to rise in their places. Fifty-one Members rose in support of the Motion and Twenty-seven against the Motion. The motion was declared carried.)*

*The motion was carried.*

---

## FINANCIAL BUSINESS

### PRESENTATION OF SUPPLEMENTARY ESTIMATES (FIRST INSTALMENT) FOR THE YEAR 1979-80.

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ) :** ਜਨਾਬ, ਮੈਂ ਸਾਲ 1979-80 ਲਈ ਸਪਲੀਮੈਂਟਰੀ ਐਸਟੀਮੇਟਸ ਦੀ ਪਹਿਲੀ ਕਿਸ਼ਤ ਸਦਨ ਦੇ ਸਾਹਮਣੇ ਪੇਸ਼ ਕਰਦਾ ਹਾਂ।

**ਚੇਅਰਮੈਨ, ਐਸਟੀਮੇਟਸ ਕਮੇਟੀ (ਸਰਦਾਰ ਸੰਤ ਸਿੰਘ) :** ਜਨਾਬ, ਮੈਂ ਸਪਲੀਮੈਂਟਰੀ ਐਸਟੀਮੇਟਸ ਸਾਲ 1979-80 ਦੀ ਪਹਿਲੀ ਕਿਸ਼ਤ ਤੇ ਐਸਟੀਮੇਟਸ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**ਸ਼੍ਰੀ ਸਪੀਕਰ**: ਵਜ਼ੀਰ ਸਾਹਿਬ, ਹੁਣ ਤੁਸੀਂ ਬਿੱਲ ਮੂਵ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਰੂਲ ਦੇ ਮੁਤਾਬਿਕ ਇਨ੍ਹਾਂ ਨੂੰ ਮੂਵ ਕਰਨ ਦੀ ਪਰਮਿਸ਼ਨ ਨਹੀਂ ਦਿੱਤੀ ਜਾ ਸਕਦੀ। ਰੂਲ-115 ਮੈਂ ਪੜ੍ਹਦਾ ਹਾਂ :--

"Any member desiring to move for leave to introduce a Bill shall give fifteen days' notice of his intention and shall, together with his notice, submit a copy of the Bill and a full Statement of Objects and Reasons :

Provided that the Speaker may, for sufficient reasons, allow the motion for leave to introduce a Bill to be made at shorter notice."

ਸਪੀਕਰ ਸਾਹਿਬ, ਜਿਥੋਂ ਤੱਕ ਨੋਟਿਸ ਦਾ ਸਵਾਲ ਹੈ, ਇਹ ਸਾਨੂੰ ਦੱਸਿਆ ਗਿਆ ਹੈ ਕਿ 13 ਅਕਤੂਬਰ ਦੇ ਗਜ਼ਟ ਵਿਚ ਛਪਿਆ ਹੈ। ਸਪੀਕਰ ਸਾਹਿਬ, ਮੈਂ ਪੂਰੀ ਜ਼ਿਮੇਂਵਾਰੀ ਨਾਲ ਚੈਲੰਜ ਕਰਦਾ ਹਾਂ ਕਿ ਪੰਜਾਬ ਵਿਚ ਕਿਸੇ ਇੱਕ ਬੰਦੇ ਨੂੰ ਵੀ ਖਵਾਹ ਉਹ ਐਮ. ਐਲ. ਏ. ਹੈ ਜਾਂ ਨਾਨ-ਐਮ. ਐਲ. ਏ. ਹੈ ਇਹ 13 ਅਕਤੂਬਰ ਦਾ ਗਜ਼ਟ ਹਾਲੇ ਤੱਕ ਕਿਸੇ ਨੂੰ ਨਹੀਂ ਮਿਲਿਆ ਔਰ ਇਨ੍ਹਾਂ ਦੇ ਪ੍ਰਿੰਟਿੰਗ ਡਿਪਾਰਟਮੈਂਟ ਤੋਂ ਉਹ ਹਾਲੇ ਪੋਸਟ ਵੀ ਸ਼ਾਇਦ ਨਹੀਂ ਹੋਇਆ। ਇਹ ਹੈ ਨੋਟਿਸ ਦਾ ਹਾਲ 15 ਦਿਨਾਂ ਦਾ। ਜੋ ਇਥੇ ਨੋਟਿਸ ਮਿਲਿਆ, ਇਸ ਬਾਰੇ ਪਹਿਲਾਂ ਹੀ ਕਾਫੀ ਗੱਲ ਕਰ ਚੁੱਕਾ ਹਾਂ। ਇੱਕ ਕਲਾਜ਼ ਤੁਹਾਡੇ ਕੋਲ ਹੈ।

"Provided that the Speaker may, for sufficient reasons, allow the motion for leave to introduce a Bill to be made at shorter notice."

ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡੇ ਕੋਲ ਜੋ ਪਾਵਰਜ਼ ਹਨ, ਉਹ ਅਨ-ਲਿਮਿਟਿਡ ਨਹੀਂ ਹਨ।

---

## LEGISLATIVE BUSINESS

### THE PUNJAB COMMERCIAL CROPS CESS (AMENDMENT) BILL, 1979

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਸਪੀਕਰ ਸਾਹਿਬ, ਮੈਂ ਪੰਜਾਬ ਕਮਰਸ਼ੀਅਲ ਕਰਾਪਸ ਸੈਸ (ਅਮੈਂਡਮੈਂਟ) ਬਿੱਲ, ਪੇਸ਼ ਕਰਦਾ ਹਾਂ ...... (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਅਗਰ ਗੌਰਮਿੰਟ ਦੇ ਪਾਸ ਸਫੀਸ਼ੈਂਟ ਰੀਜ਼ਨਜ਼ ਹਨ ਤਾਂ ਫਿਰ ਉਸ ਨੂੰ ਕੋਰਟ ਦੇਖ ਸਕਦੀ ਹੈ ਪਰ ਇਥੇ ਤਾਂ ਸਫੀਸ਼ੈਂਟ ਰੀਜ਼ਨਜ਼ ਤੁਸੀਂ ਖੁਦ ਆਪ ਦੇਖਣੇ ਹਨ ਕਿ ਆਇਆ ਸਫੀਸ਼ੈਂਟ ਰੀਜ਼ਨਜ਼ ਦਿੱਤੇ ਗਏ ਹਨ ਜਾਂ ਨਹੀਂ।

In any case the House has not been told that you have allowed him to introduce the Punjab Commercial Crops Cess (Amendment) Bill, 1979. at a shorter notice-

ਕਿਉਂਕਿ ਇਤਨੇ ਸ਼ਾਰਟ ਨੋਟਿਸ ਵਿਚ ਬਿੱਲ ਨੂੰ ਪੇਸ਼ ਕਰਨਾ, ਇਹ ਤੁਹਾਡੀ ਪਰਮਿਸ਼ਨ ਤੋਂ ਬਗੈਰ ਪੇਸ਼ ਨਹੀਂ ਹੋ ਸਕਦਾ। ਮੈਂ ਅਰਜ਼ ਕਰਦਾ ਹਾਂ ਕਿ ਇਸ ਨੂੰ ਰੂਲ ਆਊਟ ਕਰ ਦਿਤਾ ਜਾਵੇ।

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਜਿਹੜਾ ਰੂਲ ਤੁਸੀਂ ਕੋਟ ਕੀਤਾ ਹੈ, ਇਸ ਦੇ ਮੁਤਾਬਿਕ ਕੋਈ ਵੀ ਇੰਡੀਵੀਜੂਅਲ ਮੈਂਬਰ ਸ਼ਾਰਟ ਨੋਟਿਸ ਤੇ ਬਿਲ ਮੂਵ ਕਰਨਾ ਚਾਹੇ, ਉਹ ਸਪੀਕਰ ਨੂੰ ਪੀਰੀਅਡ ਨੂੰ ਵੇਵ ਕਰਨ ਲਈ ਅਪੀਲ ਕਰ ਸਕਦਾ ਹੈ ਅਤੇ ਉਸ ਨੋਟਿਸ ਦਾ ਜਵਾਬ ਸਪੀਕਰ ਉਸ ਮੈਂਬਰ ਨੂੰ ਦੇ ਦਿੰਦਾ ਹੈ ਕਿ ਉਸ ਨੂੰ ਪਰਮਿਸ਼ਨ ਮਿਲ ਗਈ ਹੈ ਜਾਂ ਨਹੀਂ।

This is an internal matter of the Punjab Vidhan Sabha Secretariat and the Member concerned.

ਅਗਰ ਕੋਈ ਮੈਂਬਰ ਐਲੂਸੀਡੇਸ਼ਨ ਲੈਣਾ ਚਾਹੇ ਤਾਂ ਉਹ ਅਵੇਲੇਬਲ ਹੁੰਦੀ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਇਹ ਸਵਾਲ ਨਹੀਂ ਹੈ।

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਪਹਿਲਾਂ ਮੇਰੀ ਸਾਰੀ ਗੱਲ ਸੁਣ ਲਵੋ। ਮੈਂ ਤੁਹਾਡੀ ਗੱਲ ਸੁਣੀ ਸੀ। Please listen to me. The Punjab Government has asked that waiver of 15 days should be given. I found sufficient reasons to do so. I have already permitted them to do so.

**Comrade Satya Pal Dang** : Whether the Minister has given you in writing for doing so and whether sufficient reasons were there or not?

**Mr. Speaker** : If you want to know the reasons, I can tell you in my Chamber.

**Comrade Satya Pal Dang** : My question is whether he has given to you in writing. The House should be taken into confidence.

**Mr. Speaker** : You are insisting again. I have told you that they had asked for my permission and I have given them permission. There is no necessity that I have to tell you the reasons. That is my prerogative and I am not to subjugate my prerogative to Comrade Dang.

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਕੀ ਉਨ੍ਹਾਂ ਨੇ ਲਿਖ ਕੇ ਦਿੱਤਾ ਸੀ ਜਾਂ ਜ਼ਬਾਨੀ ਹੀ ਕਹਿ ਦਿੱਤਾ ਸੀ ?

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਕਦੇ ਜ਼ਬਾਨੀ ਵੀ ਕੋਈ ਗੱਲ ਹੋਈ ਹੈ ? ਹਮੇਸ਼ਾ ਲਿਖਤੀ ਹੁੰਦੀ ਹੈ।

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਕਮਰਸ਼ੀਅਲ ਕਰਾਪਸ ਸੈਸ (ਅਮੈਂਡਮੈਂਟ) ਬਿਲ ਤੇ ਤੁਰਤ ਵਿਚਾਰ ਕੀਤਾ ਜਾਵੇ।

**Mr. Speaker** : Motion moved—

That the Punjab Commercial Crops Cess (Amendment) Bill be taken into consideration at once."

**ਸਰਦਾਰ ਬੇਅੰਤ ਸਿੰਘ** (ਪਾਇਲ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਸ ਬਿਲ ਨੂੰ ਆਰਡੀਨੈਂਸ ਰਾਹੀਂ ਲਾਗੂ ਕੀਤਾ ਗਿਆ ਸੀ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਕਦੇ ਆਰਡੀਨੈਂਸ ਰਾਹੀਂ ਰਾਜ ਨਹੀਂ ਕਰਨਾ ਚਾਹੀਦਾ। ਜਦ ਸਰਕਾਰ ਨੂੰ ਪਤਾ ਸੀ ਕਿ ਇਸ ਹਾਊਸ ਨੇ ਜਲਦੀ ਮੀਟ ਕਰਨਾ ਹੈ ਫਿਰ ਇਨ੍ਹਾਂ ਨੂੰ ਆਰਡੀਨੈਂਸ ਕਰਨ ਦੀ ਕੋਈ ਲੋੜ ਨਹੀਂ ਸੀ। ਇਸ ਵਿਚ ਸਰਕਾਰ ਦੀ ਕਮਜ਼ੋਰੀ ਨਜ਼ਰ ਆਉਂਦੀ ਹੈ।

11.07 ਪੂਰਵ ਦੁਪਹਿਰ | (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਜ਼ਿਮੀਂਦਾਰਾਂ ਉਤੇ ਪਹਿਲੇ ਹੀ ਇਹ ਸੈਸ 6 ਰੁਪਏ ਪ੍ਰਤੀ ਏਕੜ ਇਰੀਗੇਟਿਡ ਲੈਂਡ ਤੇ ਲਗਦਾ ਹੈ ਅਤੇ 3 ਰੁਪਏ ਪਰ ਏਕੜ ਨਾਨ-ਇਰੀਗੇਟਿਡ ਲੈਂਡ ਤੇ ਲਗਦਾ ਹੈ।

[ਸਰਦਾਰ ਬੇਅੰਤ ਸਿੰਘ]

ਇਸ ਨੂੰ ਹੋਰ ਅੱਗੇ ਐਕਸਟੈਂਡ ਕਰਨ ਲਈ ਇਸ ਬਿੱਲ ਦੇ ਵਿਚ ਟਾਈਮ ਹੋਰ ਮੰਗਿਆ ਗਿਆ ਹੈ। 1974-75 ਦੇ ਵਿਚ ਇਸ ਬਿਲ ਨੂੰ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਿਆਦ 1978-79 ਤੱਕ ਸੀ ਲੇਕਿਨ ਹੁਣ ਇਸ਼ ਬਿਲ ਦੀ ਮਿਆਦ ਵਧਾ ਕੇ 1983-84 ਤੱਕ ਕਰ ਦਿੱਤੀ ਗਈ ਹੈ। ਜ਼ਿਮੀਦਾਰਾਂ ਦੇ ਉਤੇ ਪਹਿਲੇ ਹੀ ਟੈਕਸਾਂ ਦਾ ਕਾਫ਼ੀ ਭਾਰ ਹੈ ਅਤੇ ਦੂਜੇ ਪਾਸੇ ਕੁਦਰਤੀ ਆਫਤਾਂ ਦੇ ਕਾਰਣ ਜ਼ਿਮੀਂਦਾਰ ਬੜੇ ਦੁਖੀ ਹਨ। ਇਸ ਬਿਲ ਨੂੰ ਐਕਸਟੈਂਡ ਕਰਨ ਦਾ ਬਹਾਨਾ ਇਹ ਲਗਾ ਰਹੇ ਹਨ ਕਿ ਅਸੀਂ 6ਵੀਂ ਪੰਜ ਸਾਲਾ ਪਲਾਨ ਬਣਾਉਣੀ ਹੈ, ਉਸ ਤੇ ਅਸੀਂ ਖਰਚ ਕਰਨਾ ਹੈ। ਸਰਕਾਰ ਬਹਾਨੇਬਾਜ਼ੀ ਕਰਕੇ ਟੈਕਸ ਲਗਾ ਰਹੀ ਹੈ। ਜਿਸ ਨੂੰ ਇਹ ਕਮਰਸ਼ਿਅਲ ਕਰਾਪਸ ਕਹਿੰਦੇ ਹਨ। ਹੁਣ ਤਾਂ ਉਹ ਕਮਰਸ਼ੀਅਲ ਕਰਾਪਸ ਹੀ ਨਹੀਂ ਰਹੀਆਂ। ਇਨ੍ਹਾਂ ਤੇ ਸੈਸ ਨਹੀਂ ਹੋਣਾ ਚਾਹੀਦਾ। ਜਿਵੇਂ ਆਲੂ, ਕਾਟਨ, ਗੰਨੇ ਦੀਆਂ ਫਸਲਾਂ ਕੋਈ ਕਮਰਸ਼ਿਅਲ ਕਰਾਪਸ ਹਨ ਪਰ ਤੁਸੀਂ ਇਸ ਤੇ ਟੈਕਸ ਲਗਾ ਰਹੇ ਹੋ। ਆਲੂਆਂ ਨਾਲ ਜ਼ਿਮੀਂਦਾਰ ਦਾ ਪਹਿਲੇ ਹੀ ਕਾਫੀ ਨੁਕਸਾਨ ਹੋ ਚੁੱਕਾ ਹੈ। ਹੁਣ ਜ਼ਿਮੀਂਦਾਰ ਆਲੂ ਬੀਜਣ ਲਈ ਤਿਆਰ ਨਹੀਂ ਹੈ। ਜਦ ਕਿ ਉਹ ਚਾਹੁੰਦਾ ਸੀ ਕਿ ਇਨ੍ਹਾਂ ਆਲੂਆਂ ਨੂੰ ਬਾਹਰਲੇ ਮੁਲਕਾਂ ਵਿਚ ਐਕਸਪੋਰਟ ਕਰਾਂਗੇ ਅਤੇ ਕਮਾਈ ਕਰਾਂਗੇ ਪਰ ਉਨ੍ਹਾਂ ਦੀਆਂ ਸਾਰੀਆਂ ਆਸ਼ਾਵਾਂ ਮਿੱਟੀ ਵਿਚ ਮਿਲ ਗਈਆਂ। ਇਹ ਖੁਦ ਮੰਨਦੇ ਹਨ ਕਿ ਕਾਟਨ ਦੀ ਪ੍ਰੋਡਕਸ਼ਨ ਪਹਿਲੇ ਨਾਲੋਂ ਘੱਟ ਗਈ ਹੈ। ਤੁਸੀਂ ਬਠਿੰਡੇ ਜ਼ਿਲ੍ਹੇ ਦੀ ਪ੍ਰੋਡਕਸ਼ਨ ਲੈ ਲਵੋ ਉਥੇ ਵੀ ਘੱਟ ਗਈ ਹੈ। ਇਸੇ ਤਰ੍ਹਾਂ ਅਬੋਹਰ ਦੇ ਵਿਚ ਵੀ ਘੱਟ ਗਈ ਹੈ ਅਤੇ ਦੂਜੇ ਪਾਸੇ ਵੀ ਪ੍ਰੋਡਕਸ਼ਨ ਘਟਦੀ ਜਾ ਰਹੀ ਹੈ। ਝੋਨੇ ਦੀ ਪ੍ਰੋਡਕਸ਼ਨ ਵੀ ਘੱਟ ਗਈ ਹੈ। ਦੂਸਰਾ ਕੁਦਰਤੀ ਆਫਤਾਂ ਦੇ ਕਾਰਣ ਕੁਝ ਸੋਕਾ ਪੈ ਗਿਆ ਹੈ ਅਤੇ ਸੈਸ ਲਗਾ ਦਿੱਤਾ ਹੈ। ਜ਼ਿਮੀਂਦਾਰ ਫਸਲ ਬੀਜਣ ਲਈ ਤਿਆਰ ਨਹੀਂ ਹੈ, ਉਹ ਹੋਰ ਕੋਈ ਕੰਮ ਕਰਨ ਲਈ ਤਿਆਰ ਹਨ। ਇਹ ਸਰਕਾਰ ਕਿਸਾਨਾਂ ਦੀ ਬੜੀ ਹਮਦਰਦ ਸਰਕਾਰ ਕਹਾਉਂਦੀ ਹੈ ਅਤੇ ਕਿਸਾਨਾਂ ਦੀ ਸਰਕਾਰ ਬਣੀ ਹੋਈ ਹੈ ਅਤੇ ਇਹ ਦੇਸ਼ ਵੀ ਕਿਸਾਨਾਂ ਦਾ ਹੈ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਪਿਛਲੇ 2-3 ਮਹੀਨਿਆਂ ਵਿਚ ਇਸ ਸਰਕਾਰ ਨੇ ਕਿਸਾਨਾਂ ਦੀਆਂ ਤਕਲੀਫਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਬਿਜਲੀ ਅਤੇ ਡੀਜ਼ਲ ਮਿਲ ਨਹੀਂ ਰਿਹਾ ਅਤੇ ਇਸ ਦੀ ਸਪਲਾਈ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਇਨ੍ਹਾਂ ਨੇ ਆਪਣਾ ਸਾਰਾ ਟਾਈਮ ਪਾਰਟੀ ਦੀ ਲੜਾਈ ਵਿਚ ਹੀ ਲਗਾ ਦਿੱਤਾ ਹੈ। ਸਾਰੀ ਮਨਿਸਟਰੀ ਅੰਮ੍ਰਿਤਸਰ ਵਿਚ ਬੈਠ ਕੇ ਲੜਾਈ ਝਗੜੇ ਕਰਦੀ ਰਹੀ ਹੈ ਅਤੇ ਲੋਕਾਂ ਦੀਆਂ ਤਕਲੀਫਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਹਰ ਰੋਜ਼ ਅਖਬਾਰਾਂ ਦੇ ਵਿਚ ਵੀ ਆਉਂਦਾ ਰਿਹਾ ਹੈ ਕਿ ਅਕਾਲੀਆਂ ਦੀ ਜੰਗ ਚਲ ਰਹੀ ਹੈ। ਲੋਕਾਂ ਨੂੰ ਪੈਟਰੋਲ ਪੰਪਾਂ ਉਤੇ ਡੀਜ਼ਲ ਨਹੀਂ ਮਿਲਦਾ ਅਤੇ ਲੋਕ ਉਥੇ ਲਾਈਨਾਂ ਲਗਾ ਕੇ ਬੈਠੇ ਰਹਿੰਦੇ ਹਨ। ਇਸੇ ਤਰ੍ਹਾਂ ਪਿਛੇ ਜਲੰਧਰ ਵਿਚ ਪੈਟਰੋਲ ਪੰਪ ਉਤੇ ਗੋਲੀ ਚਲੀ ਸੀ ਅਤੇ ਲੋਕਾਂ ਵਿਚ ਲੜਾਈ ਝਗੜਾ ਹੋਇਆ। ਇਸ ਤਰ੍ਹਾਂ ਦੇ ਹਾਲਾਤ ਸਾਰੇ ਰਾਜ ਵਿਚ ਹਨ। 150 ਜ਼ਿਮੀਂਦਾਰ ਡੀਜ਼ਲ ਅਤੇ ਬਿਜਲੀ ਨਾ ਮਿਲਣ ਦੇ ਖਿਲਾਫ ਕੱਲ ਚੰਡੀਗੜ੍ਹ ਮੁਜ਼ਾਹਰਾ ਕਰਨ ਲਈ ਆਏ ਪਰ ਉਨ੍ਹਾਂ ਦੀ ਪਹਿਲੇ ਮੈਨ ਹੈਂਡਲਿੰਗ ਕੀਤੀ ਗਈ ਅਤੇ ਫਿਰ ਗ੍ਰਿਫਤਾਰ ਕੀਤਾ ਗਿਆ। ਇਹ ਸਰਕਾਰ ਜ਼ਿਮੀਂਦਾਰਾਂ ਨਾਲ ਇਸ ਤਰ੍ਹਾਂ ਦਾ ਸਲੂਕ ਕਰ ਰਹੀ ਹੈ। ਜ਼ਿਮੀਂਦਾਰ ਆਪਣਾ ਜ਼ਿਮੀਂ-ਦਾਰੀ ਦਾ ਕੰਮ ਛੱਡ ਕੇ ਹੋਰ ਕੰਮ ਕਰਨ ਦੀ ਸੋਚ ਰਹੇ ਹਨ। ਜ਼ਿਮੀਂਦਾਰ ਸਾਡੇ ਸਮਾਜ ਦੀ ਇੱਕ ਰੀੜ ਦੀ ਹੱਡੀ ਹਨ, ਪਰ ਉਨ੍ਹਾਂ ਤੇ ਟੈਕਸ ਲਗਾ ਲਗਾ ਕੇ ਦਬਾਇਆ ਜਾ ਰਿਹਾ ਹੈ ਅਤੇ ਜਿਸ ਦੇ ਕਾਰਣ ਪ੍ਰੋਡਕਸ਼ਨ ਘੱਟ ਹੋਣੀ ਸ਼ੁਰੂ ਹੋ ਗਈ ਹੈ। ਕਾਟਨ ਸਸਤੇ ਭਾਅ ਤੇ ਲੈ ਕੇ ਉਸ ਦਾ ਕਪੜਾ ਬਣਾ ਕੇ 10 ਗੁਣਾ ਲਾਭ ਮਿਲ ਵਾਲੇ ਉਠਾ ਰਹੇ ਹਨ। ਫਾਇਦਾ ਮਿਲਾਂ ਵਾਲੇ ਉਠਾ ਲੈਂਦੇ ਹਨ ਅਤੇ ਨੁਕਸਾਨ ਕਿਸਾਨਾਂ ਦਾ ਹੋ ਰਿਹਾ ਹੈ।

**Mr. Deputy Speaker** : Please wind up now.

**ਸਰਦਾਰ ਬੇਅੰਤ ਸਿੰਘ** : ਮੈਂ ਤਾਂ ਸਮਝਦਾ ਹਾਂ ਕਿ ਇਹ ਜਿਹੜੀ ਸਰਕਾਰ ਹੈ, ਇਹ ਸਿਰਫ ਇਹੀ ਸੋਚਦੀ ਹੈ ਕਿ ਜ਼ਿਮੀਂਦਾਰ ਤਾਂ ਸਾਡੇ ਨਾਲ ਹਨ, ਇਸ ਲਈ ਇਹ ਉਨ੍ਹਾਂ ਦਾ ਕੁਝ ਨਹੀਂ ਕਰਦੀ। ਇਹ ਸਰਕਾਰ ਵਿਉਪਾਰੀਆਂ ਦੀ ਮੱਦਦ ਕਰਦੀ ਹੈ, ਵਿਉਪਾਰੀ ਲੋਕ ਮੁਨਾਫੇ ਕਮਾ ਰਹੇ ਹਨ ਕਿਉਂਕਿ ਉਹ ਪੈਸਾ ਕਮਾਕੇ ਇਨ੍ਹਾਂ ਦੀ ਪਾਰਟੀ ਨੂੰ ਦਿੰਦੇ ਹਨ। (ਵਿਘਨ)

**Mr. Deputy Speaker** : Please wind up.

**ਸਰਦਾਰ ਬੇਅੰਤ ਸਿੰਘ** : ਮੈਂ ਤਾਂ ਹਾਲਾਂ ਸ਼ੁਰੂ ਹੀ ਕੀਤਾ ਹੈ ਜੀ।

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਪਤਾ ਹੈ ਕਿ ਅਜੇ ਬਹੁਤ ਸਾਰਾ ਬਿਜ਼ਨੈਸ ਕਰਨ ਵਾਲਾ ਹੈ, ਇਸ ਲਈ ਪਲੀਜ਼ ਵਾਈਂਡ ਅੱਪ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ ਪਰ ਚੰਗੀ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਿਹਾ ** ** **)

ਇਹ ਜੋ ਕੁਝ ਮੇਰੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ** : ਕਪਾਹ ਅਤੇ ਕੱਪੜੇ ਦਾ ਕੋਈ ਤਨਾਸਬ ਨਹੀਂ। ਹਰਿਆਣੇ ਨੇ ਗੰਨੇ ਦਾ ਸਾਢੇ 12 ਰੁਪਏ ਕੁਇੰਟਲ ਭਾਅ ਮੁਕਰਰ ਕੀਤਾ ਹੈ। ਯੂ.ਪੀ. ਵਿਚ 10 ਰੁਪਏ ਪ੍ਰਤੀ ਕੁਇੰਟਲ ਗੰਨੇ ਦਾ ਭਾਅ ਮੁਕਰਰ ਹੋਇਆ ਹੈ। (ਵਿਘਨ) ਬੜੇ ਅਫਸੋਸ ਦੀ ਗੱਲ ਹੈ ਕਿ ਸਾਡੀ ਸਰਕਾਰ ਨੇ ਅਜੇ ਤੱਕ ਗੰਨੇ ਦਾ ਭਾਅ ਮੁਕੱਰਰ ਨਹੀਂ ਕੀਤਾ। ਪਹਿਲੇ ਗੁੜ 60 ਰੁਪਏ ਪ੍ਰਤੀ ਕੁਇੰਟਲ ਵਿਕਦਾ ਸੀ ਲੇਕਿਨ ਅੱਜ ਗੁੜ ਦਾ ਭਾਅ ਬਹੁਤ ਵਧ ਗਿਆ ਹੈ, ਕਿਉਂਕਿ ਗੁੜ ਵਿਉਪਾਰੀਆਂ ਦੇ ਹੱਥ ਵਿਚ ਹੈ। ਇਸ ਪਾਸੇ ਕਦੇ ਸਾਡੀ ਸਰਕਾਰ ਨੇ ਸੋਚਿਆ ਹੀ ਨਹੀਂ ਹੈ। ਸਾਡੀ ਸਰਕਾਰ ਨੇ ਕਦੇ ਇਹ ਨਹੀਂ ਸੋਚਿਆ ਕਿ ਗੁੜ ਦਾ ਭਾਅ ਵੇਲੇ ਸਿਰ ਅਤੇ ਠੀਕ ਮੁਕੱਰਰ ਕੀਤਾ ਜਾਵੇ। ਇਨ੍ਹਾਂ ਨੇ ਗੁੜ ਬਾਹਰ ਭੇਜਣ ਬਾਰੇ ਨਹੀਂ ਸੋਚਿਆ। ਇਸ ਸਰਕਾਰ ਨੇ ਜ਼ਿਮੀਂਦਾਰਾਂ ਨੂੰ ਗੁੜ ਦਾ ਪੂਰਾ ਭਾਅ ਦੇਣ ਬਾਰੇ ਨਹੀਂ ਸੋਚਿਆ। ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਕਪਾਹ ਅਤੇ ਕੱਪੜੇ ਦਾ ਕੋਈ ਤਨਾਸਬ ਨਹੀਂ ਹੈ, ਇਸੇ ਤਰ੍ਹਾਂ ਹੀ ਗੰਨੇ ਅਤੇ ਚੀਨੀ ਦਾ ਕੋਈ ਤਨਾਸਬ ਨਹੀਂ ਹੈ। (ਵਿਘਨ) ਗੰਨੇ ਦਾ ਭਾਅ ਘੱਟ ਹੈ ਲੇਕਿਨ ਖੰਡ ਦਾ ਭਾਅ ਜ਼ਿਆਦਾ ਹੈ। ਤੁਸੀਂ ਤਾਰਾਮੀਰਾ ਅਤੇ ਸਰੋਂ ਆਦਿ ਹੀ ਲੈ ਲਵੋ। ਜਦੋਂ ਸਾਡੇ ਕੋਲੋਂ ਇਸ ਕਿਸਮ ਦੀਆਂ ਜਿਨਸਾਂ ਖਰੀਦੀਆਂ ਜਾਂਦੀਆਂ ਹਨ ਤਾਂ ਬਹੁਤ ਘੱਟ ਕੀਮਤ ਤੇ ਖਰੀਦੀਆਂ ਜਾਂਦੀਆਂ ਹਨ, ਪਰ ਜਦੋਂ ਇਨ੍ਹਾਂ ਦਾ ਤੇਲ ਕੱਢਕੇ ਵੇਚਿਆ ਜਾਂਦਾ ਹੈ ਤਾਂ ਉਹ ਦੁੱਗਣੇ ਰੇਟ ਤੇ ਮਿਲਦਾ ਹੈ। (ਵਿਘਨ) ਇਹ ਜਿਹੜਾ ਇਸ ਕਿਸਮ ਦਾ ਜ਼ਿਮੀਂਦਾਰਾਂ ਤੇ ਟੈਕਸ ਲਗਾਇਆ ਗਿਆ ਹੈ, ਇਹ ਉਨ੍ਹਾਂ ਨਾਲ ਧੱਕਾ ਹੈ। ਸਰਕਾਰ ਦੀ ਇਸ ਕਿਸਮ ਦੀ ਨੀਤੀ ਠੀਕ ਨਹੀਂ ਹੈ।

**ਸ਼੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕੀ ਸੀ ਕੀਤੀ ਤੁਸੀਂ ਵਾਈਂਡ ਅੱਪ ਕਰੋ। ਦੋ ਮਿੰਟਾਂ ਵਿਚ ਖਤਮ ਕਰੋ।

**ਸਰਦਾਰ ਬੇਅੰਤ ਸਿੰਘ** : ਮੈਂ ਖਤਮ ਕਰਦਾ ਹਾਂ ਜੀ। ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੇ ਕਦੇ ਵੀ ਜ਼ਿਮੀਂਦਾਰਾਂ ਪ੍ਰਤੀ ਨੀਤੀ ਚੰਗੀ ਨਹੀਂ ਅਪਣਾਈ। ਝੋਨੇ ਦਾ ਭਾਅ 95 ਰੁਪਏ ਪ੍ਰਤੀ ਕੁਇੰਟਲ ਮੁਕੱਰਰ ਕੀਤਾ ਹੈ ਲੇਕਿਨ ਅੱਜ ਤੁਸੀਂ ਮੰਡੀਆਂ ਵਿਚ ਜਾ ਕੇ ਦੇਖੋ ਤਾਂ ਪਤਾ ਲੱਗਦਾ ਹੈ ਕਿ ਉਥੇ ਝੋਨੇ ਨੂੰ ਕੋਈ ਪੁੱਛਦਾ ਨਹੀਂ ਹੈ। ਕਿਸਾਨ ਵਿਚਾਰੇ ਤਿੰਨ, ਤਿੰਨ, ਚਾਰ, ਚਾਰ ਰਾਤਾਂ ਉਥੇ ਮੰਡੀਆਂ ਵਿਚ ਬੈਠਕੇ ਵਾਪਿਸ ਆ ਜਾਂਦੇ ਹਨ। ਉਨ੍ਹਾਂ ਦਾ ਕਈ ਕਈ ਦਿਨ ਝੋਨਾ ਨਹੀਂ ਵਿਕਦਾ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਆਪਣੀ ਮੰਜੀ ਥੱਲੇ ਸੋਟਾ ਫੇਰਨ ਅਤੇ ਫਿਰ ਸਾਡੇ ਨਾਲ ਕੁਝ ਗੱਲ ਕਰਨ। ਇਨ੍ਹਾਂ ਨੂੰ ਦੇਖਣਾ ਚਾਹੀਦਾ ਹੈ ਕਿ ਕੀ ਜ਼ਿਮੀਂਦਾਰ ਇਨ੍ਹਾਂ ਤੇ ਖੁਸ਼

**Not recorded as ordered by the Chair.

[ਸ਼ਰਦਾਰ ਬੇਅੰਤ ਸਿੰਘ]

ਹਨ ਜਾਂ ਨਹੀਂ। ਜੇ ਇਹ ਤੁਸੀਂ ਟੈਕਸ ਲਾਉਣਾ ਹੀ ਸੀ ਤਾਂ ਪਹਿਲਾਂ ਤੁਸੀਂ ਇਸ ਬਾਰੇ ਉਨ੍ਹਾਂ ਲੋਕਾਂ ਤੋਂ ਪਤਾ ਕਰ ਲੈਂਦੇ ਕਿ ਕੀ ਉਹ ਇਸ ਨੂੰ ਪਸੰਦ ਵੀ ਕਰਦੇ ਹਨ ਜਾਂ ਨਹੀਂ ਤਾਂ ਤੁਹਾਨੂੰ ਸਾਰਾ ਪਤਾ ਲੱਗ ਜਾਣਾ ਸੀ। ਡਿਪਟੀ ਸਪੀਕਰ ਸਾਹਿਬ, ਕਣਕ ਦੀ ਬਿਜਾਈ ਤਿਆਰ ਹੈ। ਜ਼ਿਮੀਂਦਾਰ ਛੋਲੇ ਬੀਜ ਰਹੇ ਹਨ। ਪਰ ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਨੂੰ ਡੀਜ਼ਲ ਅਤੇ ਬਿਜਲੀ ਨਹੀਂ ਮਿਲਣੀ। ਸਰਕਾਰ ਨੂੰ ਇਸ ਪਾਸੇ ਕੁੱਝ ਸੋਚਣਾ ਚਾਹੀਦਾ ਹੈ। ਉਨ੍ਹਾਂ ਨੂੰ ਡੀਜ਼ਲ ਅਤੇ ਬਿਜਲੀ ਪੂਰੀ ਮਿਲਣੀ ਚਾਹੀਦੀ ਹੈ। ਉਨ੍ਹਾਂ ਦੀ ਜਿਨਸ ਦੇ ਪੂਰੇ ਭਾਅ ਮਿਲਣੇ ਚਾਹੀਦੇ ਹਨ। ਅੱਜ ਇਹ ਕਹਿੰਦੇ ਹਨ ਕਿ ਸੈਂਟਰ ਵਿਚ ਸਾਡਾ ਚਰਨ ਸਿੰਘ ਜੱਟ ਪ੍ਰਾਈਮ ਮਨਿਸਟਰ ਬਣ ਗਿਆ ਹੈ, ਉਹ ਸਭ ਕੁੱਝ ਜ਼ਿਮੀਂਦਾਰਾਂ ਲਈ ਕਰੇਗਾ। ਪਰ ਮੈਂ ਕਹਿੰਦਾ ਹਾਂ ਕਿ ਇਹ ਸੋਚਣੀ ਇਨ੍ਹਾਂ ਦੀ ਗਲਤ ਹੈ। ਇਨ੍ਹਾਂ ਨੇ ਕੁੱਝ ਨਹੀਂ ਕਰ ਸਕਣਾ। ਇਨ੍ਹਾਂ ਨੂੰ ਪਤਾ ਹੈ ਕਿ ਜ਼ਿਮੀਂਦਾਰ ਐਨੀ ਮਿਹਨਤ ਕਰਦਾ ਹੈ, ਪਰ ਉਸ ਨੂੰ ਕਦੇ ਪੈਸਾ ਨਹੀਂ ਬਚਿਆ। (ਵਿਘਨ) ਇਕ ਖੇਤੀਬਾੜੀ ਯੂਨੀਅਨ ਬਣੀ ਹੈ। ਲੁਧਿਆਣਾ ਵਿਚ ਜ਼ਿਮੀਂਦਾਰਾਂ ਦਾ ਝਗੜਾ ਹੋ ਗਿਆ। ਜ਼ਿਮੀਂਦਾਰਾਂ ਤੇ ਇਹ ਸਰਕਾਰ ਮਾਣ ਕਰਦੀ ਹੈ, ਪਰ ਉਨ੍ਹਾਂ ਦੀ ਅੱਜ ਹਾਲਤ ਇਹ ਹੈ ਕਿ ਉਨ੍ਹਾਂ ਤੇ ਝੂਠੇ ਕੇਸ ਬਣਾਏ ਜਾਂਦੇ ਹਨ। ਲੁਧਿਆਣੇ ਜ਼ਿਲ੍ਹੇ ਵਿਚ ਜ਼ਿਮੀਂਦਾਰਾਂ ਤੇ ਝੂਠੇ ਕੇਸ ਬਣਾਏ ਗਏ ਹਨ। ਉਥੇ ਹਰ ਰੋਜ਼ ਸ਼ਾਮ ਨੂੰ ਲੈਕਚਰ ਹੁੰਦਾ ਹੈ। (ਵਿਘਨ) ਉਨ੍ਹਾਂ ਤੇ ਲਾਠੀ ਚਾਰਜ ਹੁੰਦਾ ਹੈ।

**Mr. Deputy Speaker** : Please wind up.

**ਸਰਦਾਰ ਬੇਅੰਤ ਸਿੰਘ**: ਮੈਂ ਵਾਈਂਡ ਅੱਪ ਕਰਦਾ ਹਾਂ ਜੀ। ਮੈਂ ਦੱਸ ਰਿਹਾ ਸੀ ਕਿ ਜ਼ਿਮੀਂਦਾਰਾਂ ਤੇ ਹਰ ਰੋਜ਼ ਤਸ਼ੱਦਦ ਹੁੰਦਾ ਹੈ। ਉਨ੍ਹਾਂ ਤੇ ਜਿਹੜੇ ਝੂਠੇ ਕੇਸ ਬਣਾਏ ਜਾਂਦੇ ਹਨ, ਉਹ ਵਾਪਿਸ ਹੋਣੇ ਚਾਹੀਦੇ ਹਨ। ਜਿਸ ਕਿਸਾਨ ਨੂੰ ਇਹ ਰੀੜ ਦੀ ਹੱਡੀ ਕਹਿੰਦੇ ਹਨ, ਉਸ ਉਤੇ ਇਸ ਕਿਸਮ ਦੇ ਜ਼ੁਲਮ ਹੋ ਰਹੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ।

**ਕਾਮਰੇਡ ਸੰਪੂਰਣ ਸਿੰਘ ਧੌਲਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸਦਨ ਵਿਚ ਬਿਲ ਪੇਸ਼ ਕੀਤਾ ਗਿਆ ਹੈ......

**ਸ਼੍ਰੀ ਡਿਪਟੀ ਸਪੀਕਰ**: ਧੌਲਾ ਜੀ, ਤੁਸੀਂ ਥੋੜ੍ਹੇ ਜਿਹੇ ਸਮੇਂ ਵਿੱਚ ਹੀ ਆਪਣੀ ਗੱਲ ਨੂੰ ਖਤਮ ਕਰਨਾ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਮੈਂ ਤਾਂ ਹਾਲਾਂ ਸ਼ੁਰੂ ਹੀ ਕੀਤਾ ਹੈ ਜੀ। ਠੀਕ ਹੈ, ਮੈਂ ਛੇਤੀ ਹੀ ਖਤਮ ਕਰ ਦਿਆਂਗਾ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਸ ਸਦਨ ਵਿਚ ਬਿਲ ਪੇਸ਼ ਕੀਤਾ ਗਿਆ ਹੈ, ਇਹ ਕਾਂਗਰਸ ਸਰਕਾਰ ਨੇ 1974 ਵਿਚ ਬਣਾਇਆ ਸੀ। ਨਵੀਂ ਸਰਕਾਰ ਕੋਲੋਂ ਇਹ ਆਸ ਨਹੀਂ ਸੀ ਹੋ ਸਕਦੀ ਕਿ ਕਾਂਗਰਸ ਸਰਕਾਰ ਦਾ ਲੋਕਾਂ ਦੇ ਮੱਥੇ ਇਹ ਲਾਇਆ ਹੋਇਆ ਕਲੰਕ ਉਹ ਜਾਰੀ ਰੱਖੇਗੀ, ਜਿਸ ਨੇ ਕਿ ਉਸ ਨੂੰ 5 ਸਾਲ ਅਪੋਜ਼ ਕੀਤਾ ਹੋਵੇ। ਪਰ ਇਹ ਸਰਕਾਰ ਵੀ ਉਸੇ ਤਰ੍ਹਾਂ ਹੀ ਕਰ ਰਹੀ ਹੈ। ਸਾਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ । ਕਿਰਸਾਣੀ ਦੇ ਨਾਮ ਤੇ ਅਸੀਂ ਉਨ੍ਹਾਂ ਕੋਲੋਂ ਵੋਟਾਂ ਲਈਆਂ, ਉਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਅਸੀਂ ਸਹੂਲਤਾਂ ਦਿਆਂਗੇ, ਪਰ ਇਹੋ ਜਿਹੇ ਸਮੇਂ ਤੇ ਜਦ ਕਿ ਉਨ੍ਹਾਂ ਦਾ ਕਚੂਮਰ ਨਿਕਲ ਰਿਹਾ ਹੋਵੇ , ਇਸ ਕਿਸਮ ਦਾ ਟੈਕਸ ਲਾ ਦੇਣਾ ਇਹ ਬੜੇ ਅਫ਼ਸੋਸ ਦੀ ਗੱਲ ਹੈ । ਇਹ ਸਰਕਾਰ ਤਾਂ ਪਹਿਲੀ ਸਰਕਾਰ ਨਾਲੋਂ ਵੀ ਅੱਗੇ ਵੱਧ ਗਈ ਹੈ । ਇਸ ਸਰਕਾਰ ਨੇ ਛੋਟੇ ਕਿਸਾਨ ਨੂੰ ਕੋਈ ਰਾਹਤ ਨਹੀਂ ਦਿੱਤੀ।

**ਸਾਥੀ ਰੂਪ ਲਾਲ**: ** ** **

**ਸ਼੍ਰੀ ਡਿਪਟੀ ਸਪੀਕਰ**: ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

---

**Expunged as ordered by the Chair.

**ਕਾਮਰੇਡ ਸੰਪੂਰਣ ਸਿੰਘ ਧੌਲਾ**: ਜਿਹੜਾ ਟੈਕਸ ਕਾਂਗਰਸ ਸਰਕਾਰ ਨੇ 1974 ਵਿਚ ਲਾਇਆ ਸੀ, ਉਸ ਨੂੰ ਦੁਬਾਰਾ ਪੰਜਾਬ ਦੇ ਲੋਕਾਂ ਉਤੇ ਲਾਉਣਾ ਇਹ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ, ਉਨ੍ਹਾਂ ਨਾਲ ਅਨਿਆਏ ਹੈ। ਜਿਹੜੀਆਂ ਫਸਲਾਂ ਤੇ ਇਹ ਟੈਕਸ ਲਾਇਆ ਹੈ, ਉਨ੍ਹਾਂ ਫਸਲਾਂ ਦੇ ਭਾਅ ਤੁਸੀਂ ਦੇਖੇ ਹੋਣੇ ਹਨ। ਤੁਸੀਂ ਆਲੂਆਂ ਦਾ ਭਾਅ ਦੇਖ ਲਵੋ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਵਿਚ ਵੀ ਆਲੂ 2 ਰੁਪਏ ਤੋਂ 5 ਰੁਪਏ ਕੁਇੰਟਲ ਤੱਕ ਨਹੀਂ ਚੁੱਕੇ ਗਏ, ਪਰ ਇਸ ਫਸਲ ਉਤੇ ਵੀ ਸਰਕਾਰ ਨੇ ਟੈਕਸ ਲਾਇਆ ਹੈ। ਕਪਾਹ ਦੀ ਹਾਲਤ ਤੁਸੀਂ ਦੇਖ ਲਵੋ। ਕਪਾਹ ਜਾਂ ਨਰਮਾ ਦੋ ਸੌ ਰੁਪਏ ਤੋਂ ਸਵਾ ਦੋ ਸੌ ਰੁਪਏ ਤੱਕ ਵਿਕਿਆ ਹੈ। ਇਸ ਸਬੰਧ ਵਿਚ ਬਹੁਤ ਸਾਰੀਆਂ ਪਾਰਟੀਆਂ ਨੇ ਰੌਲਾ ਪਾਇਆ, ਪਰ ਇਸ ਸਰਕਾਰ ਉਤੇ ਕੋਈ ਅਸਰ ਨਹੀਂ ਹੋਇਆ। ਇਹ ਕਿਸਾਨ ਨੂੰ ਰੀੜ ਦੀ ਹੱਡੀ ਕਹਿੰਦੇ ਹਨ, ਪਰ ਉਨ੍ਹਾਂ ਨਾਲ ਇਹ ਇਸ ਕਿਸਮ ਦਾ ਸਲੂਕ ਕਰ ਰਹੇ ਹਨ। ਇਹੋ ਜਿਹਾ ਟੈਕਸ ਲਾਉਣਾ, ਇਸ ਨੂੰ ਆਰਡੀਨੈਂਸ ਦੀ ਸ਼ਕਲ ਵਿਚ ਲਿਆਉਣਾ ਅਤੇ ਆਰਡੀਨੈਂਸ ਤੋਂ ਬਾਅਦ ਐਕਟ ਵਿਚ ਲਿਆਉਣਾ, ਮੈਂ ਸਮਝਦਾ ਹਾਂ ਕਿ ਇਹ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ। ਇਹ ਚੰਗੀ ਗੱਲ ਨਹੀਂ ਕੀਤੀ ਗਈ। ਠੀਕ ਹੈ ਸਰਕਾਰਾਂ ਟੈਕਸ ਲਾਉਂਦੀਆਂ ਹਨ, ਪਰ ਉਹ ਵੀ ਲੋਕਾਂ ਦੀ ਭਲਾਈ ਲਈ। ਪਰ ਸਾਨੂੰ ਤਾਂ ਇਹ ਹੀ ਪਤਾ ਲੱਗਿਆ ਹੈ ਕਿ ਸਾਰੇ ਦੇ ਸਾਰੇ ਟੈਕਸ ਮਿਸਯੂਜ਼ ਹੁੰਦੇ ਹਨ। 1974 ਵਿਚ ਕਾਂਗਰਸ ਸਰਕਾਰ ਨੇ ਇਹ ਟੈਕਸ ਲਾਇਆ ਸੀ, ਉਨ੍ਹਾਂ ਨੇ ਕਿਹਾ ਸੀ ਕਿ ਅਸੀਂ 5 ਸਾਲਾ ਪਲਾਨ ਜੋ ਹੈ, ਉਸ ਦੀ ਤਕਮੀਲ ਵਾਸਤੇ ਟੈਕਸ ਲਾਇਆ ਹੈ। ਹੁਣ ਵਾਲੀ ਸਰਕਾਰ ਤਾਂ ਇਹ ਵੀ ਨਹੀਂ ਦੱਸ ਸਕੀ ਕਿ ਕਿਸ ਕਰਕੇ ਇਹ ਟੈਕਸ ਰਿਨਿਊ ਕਰ ਰਹੀ ਹੈ। ਮੰਡੀਆਂ ਦੇ ਭਾਅ ਦੀ ਗੱਲ ਮੈਂ ਤੁਹਾਨੂੰ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਨਰਮਾ ਕਿਸੇ ਨੇ 200 ਰੁਪਏ ਕੁਇੰਟਲ ਨਹੀਂ ਪੁੱਛਿਆ ਅਤੇ ਆਲੂ 5 ਰੁਪਏ ਕੁਇੰਟਲ ਕਿਸੇ ਨੇ ਨਹੀਂ ਪੁਛਿਆ। ਅਸੀਂ ਟੈਕਸ ਕਿਸਾਨਾਂ ਤੇ ਲਾਏ ਹਨ, ਲੇਕਿਨ ਉਨ੍ਹਾਂ ਦੇ ਲਈ ਕੁੱਝ ਕਰ ਨਹੀਂ ਸਕੇ। ਬਦਕਿਸਮਤੀ ਕਿਸਾਨ ਦੀ ਇਹ ਵੀ ਰਹੀ ਕਿ ਉਨ੍ਹਾਂ ਨੂੰ ਆਲੂ ਧਰਨ ਲਈ ਕੋਲਡ ਸਟੋਰ ਵੀ ਨਹੀਂ ਮਿਲੇ। ਜੇ ਕਿਧਰੇ ਆਲੂ ਰੱਖਣ ਨੂੰ ਕੋਲਡ ਸਟੋਰ ਮਿਲਿਆ ਵੀ ਤਾਂ ਉਸ ਦੇ ਰੇਟਸ ਬਹੁਤ ਹਾਈ ਸਨ। ਜਿਹੜਾ ਰੇਟ ਸਰਕਾਰ ਨੇ 10--12 ਰੁਪਏ ਬੋਰੀ ਦਾ ਮੁਕੱਰਰ ਕੀਤਾ ਹੋਇਆ ਸੀ, ਉਸ ਤੋਂ ਵੱਧ ਕੋਲਡ ਸਟੋਰਾਂ ਵਾਲੇ ਲੈਂਦੇ ਰਹੇ ਯਾਨੀ 15--20 ਰੁਪਏ ਬੋਰੀ ਦੇ ਹਿਸਾਬ ਨਾਲ ਪੈਸੇ ਲੈਂਦੇ ਰਹੇ। ਫਿਰ ਕਿਸਾਨ ਜਦੋਂ ਬੀਜ ਲੈਣ ਗਿਆ ਤਾਂ, ਡਿਪਟੀ ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਉਸ ਨੂੰ ਸਾਰੇ ਦਾ ਸਾਰਾ ਬੀਜ ਜਿਹੜਾ ਦਿੱਤਾ ਗਿਆ, ਉਹ ਗਲਿਆ ਹੋਇਆ ਨਿਕਲਿਆ। ਉਸ ਦੀ ਜ਼ਿਮੇਵਾਰੀ ਨਾ ਸਰਕਾਰ ਲੈਣ ਨੂੰ ਤਿਆਰ ਹੈ ਅਤੇ ਨਾ ਹੀ ਡਿਪੂਆਂ ਵਾਲੇ ਜਿਥੇ ਆਲੂ ਰਖੇ ਸਨ, ਉਹ ਕੋਈ ਜ਼ਿਮੇਵਾਰੀ ਲੈਣ ਨੂੰ ਤਿਆਰ ਹਨ। ਸੋ, ਡਿਪਟੀ ਸਪੀਕਰ ਸਾਹਿਬ, ਇਹੋ ਜਿਹੀਆਂ ਚੀਜ਼ਾਂ ਤੇ ਟੈਕਸ ਲਾਉਣੇ ਇਸ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ। ਫਿਰ ਇਨ੍ਹਾਂ ਦੀ ਪ੍ਰੋਡਕਸ਼ਨ ਵਾਸਤੇ ਜਿਹੜੀਆਂ ਜਿਹੜੀਆਂ ਚੀਜ਼ਾਂ ਦੀ ਜ਼ਰੂਰਤ ਸੀ, ਉਨ੍ਹਾਂ ਦੇ ਲਈ ਸਾਰੇ ਪੰਜਾਬ ਵਿਚ ਹਾਹਾਕਾਰ ਮਚੀ ਹੋਈ ਹੈ। ਡੀਜ਼ਲ ਦੀ ਗੱਲ ਹੈ, ਇਹ ਸਾਰੇ ਪੰਜਾਬ ਵਿਚ ਨਹੀਂ ਮਿਲ ਰਿਹਾ। ਸਾਡੇ ਜੱਥੇਦਾਰ ਸਾਹਿਬ ਜਿਹੜੇ ਕਿਸਾਨੀ ਤੋਂ ਆਏ ਹਨ ਅਤੇ ਕਿਸਾਨਾਂ ਦੇ ਹਿੱਤਾਂ ਲਈ ਮਾਲ ਦੇ ਅਫਸਰਾਂ ਨੂੰ ਤਾੜਦੇ ਵੀ ਹਨ, ਇਹ ਸ਼ੁਰੂ ਸ਼ੁਰੂ ਵਿਚ ਕੁਝ ਸੁਧਾਰ ਲਿਆਏ ਵੀ ਸਨ, ਮਗਰ ਹੁਣ ਅੰਨ੍ਹੀ ਮੱਚੀ ਹੋਈ ਹੈ।

**ਚੌਧਰੀ ਬਲਰਾਮ ਜਾਖੜ**: ** ** **

**ਸ੍ਰੀ ਡਿਪਟੀ ਸਪੀਕਰ**: ਤੁਸੀਂ ਆਪਣਾ ਪੁਆਇੰਟ ਆਫ ਆਰਡਰ ਦੱਸੋ।

**ਚੌਧਰੀ ਬਲਰਾਮ ਜਾਖੜ**: ** ** **

---

**Expunged as ordered by the Chair.

**ਇਕ ਆਵਾਜ਼ :** ਐਕਸ-ਮਨਿਸਟਰ ਵੀ ਰਹੇ ਹਨ।

**ਚੌਧਰੀ ਬਲਰਾਮ ਜਾਖੜ :** ** ** ***

**Mr. Deputy Speaker :** I will enquire into this matter but it does not constitute a Point of Order.

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਇਹ ਗੱਲ ਤਾਂ ਪਹਿਲਾਂ ਹੋ ਚੁੱਕੀ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਮੈਂ ਇਸ ਦੇ ਬਾਰੇ ਪਹਿਲਾਂ ਵੀ ਦੱਸ ਚੁੱਕਾ ਹਾਂ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਜਿਹੜੀ ਹਾਊਸ ਦੀ ਕਾਰਵਾਈ ਵਿਚ ਗਲਤ ਗੱਲ ਹੋਵੇ, ਉਹ ਪੁਆਇੰਟ ਆਫ਼ ਆਰਡਰ ਕੰਸਟੀਚਿਊਟ ਨਹੀਂ ਹੁੰਦਾ। (ਵਿਘਨ)

**Chaudhri Bal Ram Jakhar :** This is going to concern you also. You are not going to remain M.L.A. or Deputy Speaker for ever. Tomorrow you will be Ex-M.L.A.

**ਸ੍ਰੀ ਡਿਪਟੀ ਸਪੀਕਰ :** ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਇਨਕੁਆਇਰੀ ਕਰਵਾ ਲਵਾਂਗੇ। ਜਿਹੜਾ ਕਸੂਰਵਾਰ ਹੋਵੇਗਾ ਉਸ ਦੇ ਖ਼ਿਲਾਫ਼ ਐਕਸ਼ਨ ਲਵਾਂਗੇ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਡਿਪਟੀ ਸਪੀਕਰ ਸਾਹਿਬ, ਜਿਹੜਾ ਟੈਕਸ ਲਗਿਆ ਹੈ, ਇਸ ਬਾਰੇ ਕਿਸਾਨ ਦਾ ਇਸ ਮਹਿਕਮੇ ਨਾਲ ਬੜਾ ਸਬੰਧ ਹੈ। ਸ਼ੁਰੂ ਸ਼ੁਰੂ ਵਿਚ ਜੱਥੇਦਾਰ ਸਾਹਿਬ ਨੇ ਕਿਹਾ ਸੀ ਕਿ ਕੁਰੱਪਸ਼ਨ ਦਾ ਖ਼ਾਤਮਾ ਕੀਤਾ ਜਾਵੇਗਾ ਔਰ ਕਈ ਵਾਰੀ ਅਸੈਂਬਲੀ ਵਿਚ ਵੀ ਇਨ੍ਹਾਂ ਨੇ ਬੜੇ ਉੱਚੇ ਲਫ਼ਜ਼ਾਂ ਵਿਚ ਕਿਹਾ ਸੀ ਕਿ ਮੇਰਾ ਮਹਿਕਮਾ ਬਿਲਕੁਲ ਸਾਫ਼ ਹੋ ਗਿਆ ਹੈ, ਇਸ ਦੀ ਕੋਈ ਗੱਲ ਨਾ ਕਰੋ। ਮੈਂ ਇਨ੍ਹਾਂ ਨੂੰ ਬੜੀ ਜ਼ਿੰਮੇਵਾਰੀ ਨਾਲ ਹੁਣ ਆਖ ਸਕਦਾ ਹਾਂ ਕਿ ਦੁਬਾਰਾ ਜਿੰਨਾਂ ਪੁਲਿਸ ਦਾ ਅਤੇ ਰੈਵੇਨਿਊ ਦਾ ਮਹਿਕਮਾ ਪੈਸੇ ਇਕੱਠੇ ਕਰਨ ਵਿਚ ਹੁਣ ਲਗਿਆ ਹੋਇਆ ਹੈ ਉਤਨਾ ਹੋਰ ਕੋਈ ਮਹਿਕਮਾ ਨਹੀਂ ਲਗਿਆ ਹੋਇਆ। ਜਿਹੜਾ ਕਮਰਸ਼ਿਅਲ ਕ੍ਰਾਪਸ ਸੈਸ ਹੈ ਇਸ ਨਾਲ ਇਨ੍ਹਾਂ ਦਾ (ਮਾਲ ਮੰਤਰੀ ਜੀ ਵਲ ਇਸ਼ਾਰਾ) ਮਹਿਕਮਾ ਖਾਸ ਤੁਅੱਲਕ ਰਖਦਾ ਹੈ। ਜਿਹੜੀ, ਡਿਪਟੀ ਸਪੀਕਰ ਸਾਹਿਬ, ਮਾੜੀ ਜ਼ਮੀਨ ਬੈਰਾਨੀ ਹੈ, ਉਸ ਨੂੰ ਟੈਕਸ 3 ਰੁਪਏ ਲਗਦਾ ਹੈ, ਪਰ ਜਿਹੜੀ ਨਹਿਰੀ ਜ਼ਮੀਨ ਹੈ, ਉਸ ਨੂੰ ਟੈਕਸ 6 ਰੁਪਏ ਏਕੜ ਦੇ ਹਿਸਾਬ ਨਾਲ ਲਗਦਾ ਹੈ। ਜੇ ਕੋਈ ਕਿਸਾਨ ਪਟਵਾਰੀ ਸਾਹਿਬ ਦੀ ਸੇਵਾ ਕਰ ਆਉਂਦਾ ਹੈ ਤਾਂ ਉਸ ਦੀ ਤਾਂ ਸਾਰੀ ਜ਼ਮੀਨ ਬੈਰਾਨੀ ਜ਼ਮੀਨ ਬਣ ਜਾਂਦੀ ਹੈ, ਪਰ ਜਿਹੜਾ ਵਿਚਾਰਾ ਪਟਵਾਰੀ ਦੀ ਸੇਵਾ ਨਹੀਂ ਕਰਦਾ, ਉਸ ਦੀ ਸਾਰੀ ਜ਼ਮੀਨ ਨਹਿਰੀ ਬਣ ਜਾਂਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕਾਮਰੇਡ ਸਾਹਿਬ, ਵਾਈਂਡ ਅੱਪ ਕਰੋ ਜੀ ਹੁਣ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਤੇਲ ਦੀ ਗੱਲ ਹੈ। ਇਹ ਕਹਿੰਦੇ ਹਨ ਕਿ ਤੇਲ ਬਹੁਤ ਆਇਆ ਹੈ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਤੇਲ ਕਿਧਰ ਨੂੰ ਗਿਆ। ਲੋਕ ਸਿਰਾਂ ਤੇ ਢੋਲੀਆਂ ਲਈ ਫਿਰਦੇ ਹਨ। ਤੇਲ ਵਾਸਤੇ ਲਾਈਨਾਂ ਦੀਆਂ ਲਾਈਨਾਂ ਲਗੀਆਂ ਹੋਈਆਂ ਹਨ। ਵੱਧ ਪੈਸੇ ਦੇ ਕੇ ਜਿੰਨਾਂ ਮਰਜ਼ੀ ਤੇਲ ਲਓ। ਸਾਢੇ ਛੇ, ਸੱਤ ਸੌ ਰੁਪਏ ਨੂੰ ਢੋਲ ਲੈਣਾ ਹੋਵੇ ਤਾਂ ਜਿੰਨੇ ਮਰਜ਼ੀ ਲੈ ਲਓ ਨਹੀਂ ਤਾਂ ਖਾਲੀ ਢੋਲ ਚੁਕੀ ਫਿਰੋ।

---

**Expunged as ordered by the Chair.

ਬੜੇ ਅਫ਼ਸੋਸ ਦੀ ਗੱਲ ਹੈ ਕਿ ਸਰਕਾਰ ਨੇ ਉਨ੍ਹਾਂ ਫਸਲਾਂ ਤੇ ਟੈਕਸ ਲਾ ਦਿੱਤਾ ਹੈ ਜਿਨ੍ਹਾਂ ਤੋਂ ਖੱਟਣ ਖਾਣ ਨੂੰ ਕੁੱਝ ਨਹੀਂ। ਕਿਸਾਨ ਨੂੰ ਪ੍ਰੋਡਕਸ਼ਨ ਵਾਸਤੇ ਚੀਜ਼ਾਂ ਦੇਣ ਦਾ ਪ੍ਰਬੰਧ ਕੋਈ ਨਹੀਂ ਹੈ, ਪਰ ਟੈਕਸ ਇਹ ਲਾ ਰਹੇ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਰਕਾਰ ਨੂੰ ਨਿਵੇਦਨ ਕਰਦਾ ਹਾਂ ਕਿ ਕਿਸਾਨ ਨੂੰ ਅਜਿਹੇ ਸਮੇਂ ਜਦੋਂ ਕਿ ਕਿਸਾਨ ਨੂੰ ਕੋਈ ਚੀਜ਼ ਨਾ ਮਿਲ ਰਹੀ ਹੋਵੇ ਅਤੇ ਉਹ ਖੁਸ਼ਕਸਾਲੀ ਵਿਚ, ਸੋਕੇ ਵਿਚ ਗ੍ਰਹਿਸਿਆ ਹੋਵੇ, ਪੰਜਾਬ ਸਰਕਾਰ ਵਲੋਂ ਪੰਜਾਬ ਦੇ ਕਿਸਾਨ ਨੂੰ ਇਸ ਤਰ੍ਹਾਂ ਦਾ ਤੋਹਫਾ ਦੇਣਾ ਇਕ ਧੱਕਾ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ, ਹਿੰਦੁਸਤਾਨ ਦੀ ਸਰਕਾਰ ਨੇ ਜਿਹੜਾ ਡੀਜ਼ਲ ਦੀ ਵੰਡ ਦਾ ਫਾਰਮੂਲਾ ਬਣਾਇਆ ਹੈ, ਪਹਿਲਾਂ ਤਾਂ ਕਿਸੇ ਨੇ ਦੱਸਿਆ ਨਹੀਂ ਹੁਣ ਦੱਸਿਆ ਹੈ ਕਿ ਸਾਰੇ ਸੂਬਿਆਂ ਨੂੰ ਡੀਜ਼ਲ ਦੀ ਅਲਾਟਮੈਂਟ ਆਬਾਦੀ ਦੇ ਲਿਹਾਜ਼ ਨਾਲ ਹੁੰਦੀ ਹੈ। ਇਹ ਕੋਈ ਖਾਣ ਵਾਲੀ ਚੀਜ਼ ਹੈ ਜਾਂ ਪੀਣ ਵਾਲੀ ਚੀਜ਼ ਹੈ, ਜਿਸ ਨੂੰ ਆਬਾਦੀ ਦੇ ਲਿਹਾਜ਼ ਨਾਲ ਦਿੱਤਾ ਜਾਂਦਾ ਹੈ। ਕੀ ਡੀਜ਼ਲ ਕੋਈ ਪੀਣ ਵਾਲੀ ਚੀਜ਼ ਹੈ ? ਇਹ ਤਾਂ ਪ੍ਰੋਡਕਸ਼ਨ ਦੀ ਗੱਲ ਹੈ, ਜਿਹੜਾ ਸੂਬਾ ਪ੍ਰੋਡਕਸ਼ਨ ਜ਼ਿਆਦਾ ਕਰਦਾ ਹੈ, ਜਿਹੜਾ ਸੂਬਾ ਲੋਕਾਂ ਨੂੰ ਵੱਧ ਅਨਾਜ ਪੈਦਾ ਕਰਕੇ ਦੇ ਸਕਦਾ ਹੈ, ਉਸ ਨੂੰ ਇਸ ਤਰ੍ਹਾਂ ਡੀਜ਼ਲ ਮਿਲਣਾ ਚਾਹੀਦਾ ਹੈ ਕਿ ਉਹ ਕਮੀ ਨਾ ਮਹਿਸੂਸ ਕਰੇ। ਇਸ ਲਈ ਸਾਡੀ ਸਰਕਾਰ ਨੂੰ ਸੈਂਟਰ ਦੀ ਸਰਕਾਰ ਨਾਲ ਪੂਰਨ ਤੌਰ ਤੇ ਇਹ ਕੇਸ ਉਠਾਉਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਕਿਸਾਨ ਨੂੰ ਆਉਣ ਵਾਲੇ ਸਮੇਂ ਵਿਚ ਕੋਈ ਦੁੱਖ ਨਾ ਹੋਵੇ ਅਤੇ ਇਸ ਤਰ੍ਹਾਂ ਉਹ ਢੋਲੀਆਂ ਲੈ ਕੇ ਡੀਜ਼ਲ ਦੀ ਖ਼ਾਤਰ ਨਾ ਫਿਰਦਾ ਰਹੇ। ਡਿਪਟੀ ਸਪੀਕਰ ਸਾਹਿਬ, ਹੁਣ ਅਗਲੇ ਮਹੀਨੇ ਇਲੈਕਸ਼ਨ ਦਾ ਮੇਲਾ ਲਗਣਾ ਹੈ ਔਰ ਇਸ ਸਰਕਾਰ ਨੇ ਲੋਕਾਂ ਦੇ ਸਾਹਮਣੇ ਜਾਣਾ ਹੈ ਉਸ ਵੇਲੇ ਵਜਦੀਆਂ ਢੋਲੀਆਂ ਸੁਣਨਗੇ, ਕੰਨਾਂ ਨਾਲ ਵਜਦੀਆਂ ਢੋਲੀਆਂ ਸੁਣਨਗੇ ਅਤੇ ਲੋਕਾਂ ਨੂੰ ਤੇਲ ਲੈਣ ਜਾਣ ਲਗਿਆਂ ਟਰੈਕਟਰਾਂ ਤੇ ਦੇਖਣਗੇ ਅਤੇ ਕਈ ਟਰੈਕਟਰ ਰਾਹ ਵਿਚ ਖੜ੍ਹੇ ਦੇਖਣਗੇ। (ਵਿਘਨ) ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਟੈਕਸਾਂ ਤੋਂ ਗੁਰੇਜ਼ ਕਰਨ, ਇਸ ਟੈਕਸ ਨੂੰ ਯਕਮੁਸ਼ਤ ਵਾਪਸ ਲੈ ਲੈਣਾ ਚਾਹੀਦਾ ਹੈ ਨਹੀਂ ਤਾਂ ਕਿਸਾਨ ਦੀ ਉਹ ਹਾਲਤ ਹੈ:--

> 'ਜਿਸ ਖੇਤ ਸੇ ਦਹਿਕਾਨ ਕੋ ਮੁਨੱਸਰ ਨਹੀਂ ਰੋਜ਼ੀ,
> ਉਸ ਖੇਤ ਕੇ ਹਰ ਗੋਸ਼ਾਏ ਗੰਦਮ ਕੋ ਜਲਾ ਦੋ।'

ਕਿਸਾਨ ਦੀ ਇਹ ਹਾਲਤ ਹੋ ਗਈ ਸੀ। ਹੁਣ ਇਹ ਹਾਲਤ ਹੈ ਕਿ ਪੰਜਾਬ ਦਾ ਕਿਸਾਨ ਭਾਰਤ ਦੇ ਲੋਕਾਂ ਦਾ ਮਾੜਾ ਮੋਟਾ ਪੇਟ ਭਰਨ ਲਗਾ ਹੈ, ਕਿਸਾਨਾਂ ਦੀ ਸਰਕਾਰ ਹੋਵੇ, ਤਾਂ ਕਿਸਾਨਾਂ ਤੇ ਟੈਕਸ ਲਗਾਣੇ ਸ਼ੁਰੂ ਕਰ ਦਿਤੇ। ਕਾਂਗਰਸ ਸਰਕਾਰ ਨੇ ਤਾਂ ਟੈਕਸ ਲਗਾਏ ਸੀ, ਪਰ ਇਹ ਵੀ ਲਗਾਈ ਜਾ ਰਹੇ ਹਨ। ਇਹ ਬਿਲਕੁਲ ਨਹੀਂ ਲਾਉਣੇ ਚਾਹੀਦੇ ਔਰ ਇਹ ਬਿੱਲ ਵਾਪਸ ਲੈ ਲੈਣਾ ਚਾਹੀਦਾ ਹੈ। ਇਸ ਦੇ ਨਾਲ ਸਰਕਾਰ ਦਾ ਮਾਣ ਅਤੇ ਸਤਿਕਾਰ ਵਧੇਗਾ ਨਹੀਂ ਤਾਂ ਪੰਜਾਬ ਦੀ ਜਨਤਾ ਇਸ ਸਰਕਾਰ ਨੂੰ ਬਿਲਕੁਲ ਮੁਆਫ਼ ਨਹੀਂ ਕਰੇਗੀ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ, ਮਾਲ ਮੰਤਰੀ, ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਸਪੋਰਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੇਰੇ ਕਈ ਮਿਤਰਾਂ ਨੇ ਇਸ ਤੇ ਇਤਰਾਜ਼ ਕੀਤਾ ਹੈ। ਪਰ ਮੈਂ ਕਹਿੰਦਾ ਹਾਂ ਕਿ ਮੇਰਾ ਦੇਸ਼ ਜਦ ਤੋਂ ਆਜ਼ਾਦ ਹੋਇਆ ਹੈ, ਉਸ ਨੇ ਤਰੱਕੀ ਕਰਨ ਵਾਸਤੇ ਯੋਜਨਾਵਾਂ ਬਣਾਈਆਂ ਔਰ ਉਨ੍ਹਾਂ ਯੋਜਨਾਵਾਂ ਨੂੰ ਚਲਾਉਣ ਵਾਸਤੇ ਪੈਸੇ ਇਕੱਠੇ ਕਰਨੇ ਵੀ ਜ਼ਰੂਰੀ ਹਨ, ਇਹ ਬਿਲ ਇਸ ਦੇ ਨਾਲ ਮੁਤਅੱਲਕਾ ਬਿੱਲ ਹੈ। ਇਹ ਕੋਈ ਨਵਾਂ ਬਿਲ ਨਹੀਂ ਤੇ ਨਾ ਹੀ ਅਸੀਂ ਕੋਈ ਨਵਾਂ ਬਿਲ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਲਿਆ ਰਹੇ ਹਾਂ। ਇਹ ਬਿਲ ਪਿਛੋਂ ਤੋਂ ਤੁਰਿਆ ਆਉਂਦਾ ਬਿਲ ਹੈ, ਜਿਸ ਦੇ ਵਿਚ ਅਗੇ ਵਾਧਾ ਕੀਤਾ ਜਾ ਰਿਹਾ ਹੈ। ਜਿਹੜੀ ਬਹਿਸ ਚਲ ਰਹੀ ਹੈ, ਉਹ ਇਹ ਹੈ ਕਿ ਇਸ ਵੇਲੇ ਜ਼ਿਮੀਂਦਾਰ ਤਕਲੀਫ ਵਿੱਚ ਹੈ। ਡਿਪਟੀ ਸਪੀਕਰ ਸਾਹਿਬ, ਮੁਲਕ ਦੇ ਹਾਲਾਤ ਐਸੇ ਬਣਾ ਦਿਤੇ ਗਏ ਹਨ ਕਿ ਜਿਸ ਦੇ ਵਿਚ ਫਸੇ ਮੁਲਕ ਨੂੰ ਨਿਕਲਣਾ ਬਹੁਤ ਔਖਾ ਹੈ। ਇਹ ਇਨਸਾਨੀ ਜ਼ਿੰਦਗੀ ਇਸ ਤਰ੍ਹਾਂ ਕਰ ਦਿੱਤੀ ਗਈ ਹੈ ਕਿ ਇਸ ਦਾ ਕੋਈ ਭਰੋਸਾ ਨਹੀਂ ਰਿਹਾ। ਲੰਬੀ ਦੇਰ ਤੱਕ ਇਕ ਪਾਰਟੀ ਨੂੰ ਮੌਕਾ ਮਿਲਿਆ ਰਾਜ ਕਰਨ ਦਾ ਫਿਰ ਉਸ ਨੇ ਐਸੇ ਹਾਲਾਤ ਪੈਦਾ ਕੀਤੇ ਹਨ, ਜਿਸ ਦੇ ਨਾਲ ਮੁਲਕ ਦੇ ਅੰਦਰ ਬੜੀ ਭਾਰੀ ਬੇਚੈਨੀ ਹੈ ਔਰ ਬਦਕਿਸਮਤੀ ਹੈ। ਇਸ ਵੇਲੇ ਅਸੀਂ ਫੈਸਲਾ ਨਹੀਂ ਕਰ ਸਕਦੇ ਕਿ ਸਾਡੀ ਜੋ 65 ਕਰੋੜ ਦੀ ਆਬਾਦੀ ਦਾ ਬੋਝ ਹੈ, ਇਹ ਕਿੱਧਰ ਜਾਵੇ। ਡਿਪਟੀ ਸਪੀਕਰ ਸਾਹਿਬ, ਕੋਈ ਨਾ ਕੋਈ ਪ੍ਰਾਈਮ ਮਨਿਸਟਰ ਬਣ ਜਾਏਗਾ ਕਿਉਂਕਿ ਹਿੰਦੁਸਤਾਨ ਦੇ ਆਈਨ ਦੇ ਮੁਤਾਬਕ ਵੋਟਾਂ ਪੈਣੀਆਂ ਹਨ, ਵੋਟਰਾਂ ਨੇ ਆਪਣੇ ਹਾਊਸ ਦਾ ਲੀਡਰ ਬਣਾਉਣਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਕਹਿਣਾ ਪਏਗਾ ਕਿ ਸਾਰੇ ਦੇਸ਼ ਦੇ ਲੋਕ ਉਸ ਨੂੰ ਆਪਣਾ ਨੇਤਾ ਨਹੀਂ ਸਮਝਦੇ। ਇਹ ਸਾਡੀ ਬਦਕਿਸਮਤੀ ਦੀ ਗੱਲ ਹੈ। ਕਲ ਹਾਊਸ ਵਿਚ ਸ਼ਰਧਾਂਜਲੀਆਂ ਹੋਈਆਂ। ਕੁੱਝ ਵਿਅਕਤੀ ਦੇਸ਼ ਵਿਚ ਐਸੇ ਸੀ ਜਿਸ ਦੇ ਨਾਮ ਤੇ ਲੋਕ ਇਕੱਠੇ ਹੋ ਸਕਦੇ ਸਨ। ਪਰ ਉਸ ਨੂੰ ਵੀ ਆਖਰੀ ਜ਼ਿੰਦਗੀ ਵਿਚ ਬੜਾ ਧੱਕਾ ਵਜਿਆ । ਮੇਰਾ ਭਾਵ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਤੋਂ ਹੈ। ਅੱਜ ਮੇਰੇ ਦੇਸ਼ ਵਿਚ ਬੜੀ ਬੇਚੈਨੀ ਹੈ। ਮੈਂ ਸਰਦਾਰ ਮੋਹਨ ਸਿੰਘ ਤੁੜ ਬਾਰੇ ਕੁੱਝ ਸ਼ਬਦ ਕਹਿਣਾ ਚਾਹੁੰਦਾ ਸੀ, ਪਰ ਪਾਰਟੀਆਂ ਦੇ ਮੁੱਖੀਆਂ ਨੇ ਬੋਲਣਾ ਸੀ ਅਤੇ ਪਾਰਟੀਆਂ ਦੇ ਮੁੱਖੀਏ ਇਤਨੇ ਸਨ ਕਿ ਸਾਨੂੰ ਬੋਲਣ ਦਾ ਟਾਈਮ ਨਹੀਂ ਮਿਲਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦੇਸ਼ ਦੇ ਢਾਂਚੇ ਨੂੰ 30 ਸਾਲ ਰਾਜ ਕਰਨ ਵਾਲੇ ਲੋਕਾਂ ਨੇ ਠੀਕ ਢੰਗ ਨਾਲ ਨਹੀਂ ਚਲਾਇਆ। ਇਸ ਦੌਰਾਨ ਦੇਸ਼ ਦੀ ਏਕਤਾ ਟੁੱਟੀ ਹੈ, ਲੋਕਾਂ ਦੇ ਹੌਂਸਲੇ ਟੁੱਟੇ ਹਨ ਅਤੇ ਜੋ ਕੁੱਝ ਹੋਇਆ ਹੈ, ਉਸ ਨਾਲ ਲੋਕ ਪ੍ਰਸੰਨ ਨਹੀਂ। ਲੋਕ ਉਸ ਨੂੰ ਲੈ ਕੇ ਜਾ ਰਹੇ ਹਨ ਜੋ ਤਰੱਕੀ ਦੇ ਸਾਧਨ ਬਣਾਏ ਹਨ। ਸਾਡੇ ਬਾਦਲ ਸਾਹਿਬ ਦੀ ਸਰਕਾਰ ਨੇ ਪੰਜਾਬ ਦੇ ਅੰਦਰ ਇੱਕ ਨਵਾਂ ਕਦਮ ਚੁਕਿਆ ਹੈ, ਨਵੇਂ ਤਰੱਕੀ ਦੇ ਸਾਧਨ ਪੈਦਾ ਕੀਤੇ ਹਨ, ਇੱਕ ਨਵੀਂ ਤਰੱਕੀ ਦਾ ਇਸ਼ੂ ਦਿੱਤਾ ਹੈ, ਜੋ ਪਿੰਡਾਂ ਵਿੱਚ ਪਿੰਡਾਂ ਦੀ ਤਰੱਕੀ ਲਈ ਫੋਕਲ ਪੁਆਇੰਟ ਬਣਾ ਕੇ ਦੇਸ਼ ਦੇ ਲੋਕਾਂ ਨੂੰ ਇੱਕ ਨਵੀ ਲਾਈਨ ਦਿੱਤੀ ਹੈ। ਸਾਡੇ ਦੇਸ਼ ਦੇ ਕਾਬਜ਼ ਲੋਕ ਜਿਨ੍ਹਾਂ ਨੇ ਇਤਨਾ ਚਿਰ ਰਾਜ ਕੀਤਾ, ਜੋ ਯੋਜਨਾਵਾਂ ਬਣਾਈਆਂ ਉਨ੍ਹਾਂ ਯੋਜਨਾਵਾਂ ਤੇ ਸਾਰਾ ਦੇਸ਼ ਤੁਰਿਆ ਜਾ ਰਿਹਾ ਹੈ। ਮੈ ਕਹਿੰਦਾ ਹਾਂ ਕਿ ਸਾਨੂੰ ਆਪੋਜ਼ੀਸ਼ਨ ਦੀ ਗੱਲ ਦਾ ਕੋਈ ਇਤਰਾਜ਼ ਨਹੀਂ, ਹਰ ਇੱਕ ਨੂੰ ਸੁਣਨਾ ਚਾਹੀਦਾ ਹੈ ਤੇ ਜਿਹੜੀ ਦਰੁਸਤ ਗੱਲ ਹੋਵੇ, ਉਹ ਮੰਨਣੀ ਚਾਹੀਦੀ ਹੈ। ਸਾਡਾ ਦੇਸ਼ ਤਰੱਕੀ ਦੀ ਰਾਹ ਤੇ ਚੱਲ ਰਿਹਾ ਹੈ ਇਸ ਨੂੰ ਰੋਕਣਾ ਨਹੀਂ ਚਾਹੀਦਾ। ਪਰ ਇਸ ਦੇ ਵਿਚ ਢਾਂਚਾ ਤਬਦੀਲ ਕਰਨ ਦੀ ਲੋੜ ਹੈ । ਪਰ ਜੇ ਤੁਸੀਂ ਕਹੋਗੇ ਕਿ ਢਾਂਚਾ ਵੀ ਉਹ ਰੱਖਣਾ ਹੈ ਤੇ ਤਰੱਕੀ ਵੀ ਕਰਨੀ ਹੈ ਤਾਂ ਫਿਰ ਮੁਸ਼ਕਲ ਹੈ। ਮੇਰੇ ਮਿੱਤਰਾਂ ਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਇਹ ਜਿਹੜਾ ਟੈਕਸ ਇਕੱਠਾ ਹੋਵੇਗਾ, ਇਹ ਪੈਸਾ ਜਿਥੇ ਲਗੇਗਾ ਉਹ ਕੰਮ ਰੁਕ ਜਾਏਗਾ। ਮੈਨੂੰ ਖੁਸ਼ੀ ਹੈ ਕਿ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕੋਈ ਨਵਾਂ ਟੈਕਸ ਨਾ ਲਗਾਇਆ ਜਾਵੇਗਾ, ਹੁਣ ਤੱਕ ਅਸੀਂ ਇਸ ਨੂੰ ਨਿਭਾ ਰਹੇ ਹਾਂ, ਪੈਸਾ ਚਾਹੀਦਾ ਹੈ ਭਾਵੇਂ ਅਸੀਂ ਕਿਥੋਂ ਲਿਆ ਰਹੇ ਹਾਂ, ਭਾਵੇ ਕਾਰਪੋਰੇਸ਼ਨ ਬਣਾ ਕੇ ਸਟੇਟ ਦੀ ਤਰੱਕੀ ਕੀਤੀ ਜਾ ਰਹੀ ਹੈ, ਪਰ ਕੋਈ ਨਵੇਂ ਟੈਕਸਾਂ ਦੀ ਪਰਪੋਜ਼ਲ ਨਹੀਂ ਲਿਆ ਰਹੇ ਔਰ ਉਮੀਦ ਹੈ ਕਿ ਨਾ ਹੀ ਅਗੇ ਨੂੰ ਲਿਆਵਾਂਗੇ। ਇਹ ਇਸ ਤਰ੍ਹਾਂ ਤੁਰੀ ਜਾਣਾ ਹੈ। ਕਈ ਸਕੀਮਾਂ ਸਿਰੇ ਚੜ੍ਹਾਉਣੀਆਂ ਹਨ। ਉਨ੍ਹਾਂ ਲਈ ਚਾਰੇ ਕੀਤੇ ਗਏ ਹਨ । ਹੋ ਸਕਦਾ ਹੈ ਕਿ ਪਹਿਲਾਂ ਵੀ ਕੋਈ ਚਾਰਾ ਕੀਤਾ ਗਿਆ ਹੋਵੇ। ਇਸ ਦੇ ਵਿਚ ਜਿਹੜੀਆਂ ਸਾਡੀਆਂ ਮੇਨ ਫਸਲਾਂ ਹਨ ਉਹ ਹਨ ਗੰਨਾ ਤੇ ਕਪਾਹ।

ਕਪਾਹ ਤਾਂ ਸਟੇਟ ਦੇ ਥੋੜ੍ਹੇ ਹਿੱਸੇ ਵਿੱਚ ਪੈਦਾ ਹੁੰਦੀ ਹੈ। ਪੰਜਾਬ ਵਿਚ ਗੰਨਾ ਕਾਫ਼ੀ ਹੁੰਦਾ ਹੈ। ਬਾਕੀ ਜਿਹੜੇ ਟਮਾਟਰ ਵਗੈਰਾ ਹਨ ਜਾਂ ਅੰਗੂਰ ਅਤੇ ਬਾਗ਼ਬਾਨੀ ਹੈ, ਉਹ ਸਾਡੇ ਜ਼ਿਮੀਂਦਾਰ ਲੋਕਾਂ ਤੇ ਬਹੁਤ ਇਫੈਕਟ ਕਰਦੀ ਹੈ। ਮੈਂ ਕਹਿੰਦਾ ਹਾਂ ਕਿ ਸਾਡੇ ਸੂਬੇ ਦੀ ਜਿਹੜੀ ਤਰੱਕੀ ਹੈ ਇਸ ਨੂੰ ਚਾਲੂ ਰੱਖਣਾ ਚਾਹੀਦਾ ਹੈ ਅਤੇ ਇਸ ਨੂੰ ਰੋਕਣਾ ਨਹੀਂ ਚਾਹੀਦਾ।

**ਸ੍ਰੀ ਡਿਪਟੀ ਸਪੀਕਰ** : ਸੇਖਵਾਂ ਸਾਹਿਬ, ਹੁਣ ਵਾਈਂਡ ਅੱਪ ਕਰੋ ਜੀ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਮੈਂ ਹੁਣੇ ਹੀ ਵਾਈਂਡ ਅੱਪ ਕਰ ਦਿੰਦਾ ਹਾਂ ਜੀ। ਮੈਂ ਜੋ ਸ਼ਬਦ ਕਹੇ ਹਨ, ਸਾਡੇ ਦੇਸ਼ ਵਿਚ ਸਾਰੇ ਦੇਸ਼ ਵਿਚ ਜੋ ਡਿਵੈਲਪਮੈਂਟ ਹੋ ਰਹੀ ਹੈ, ਉਸ ਦੇ ਵਿਚ ਰੁਕਾਵਟ ਨਾ ਪਵੇ ਇਸ ਲਈ ਸਾਡੀ ਸਰਕਾਰ ਇਸ ਬਿਲ ਦੀ ਮਿਆਦ ਵਧਾਉਣ ਲੱਗੀ ਹੈ। ਜੋ ਬਿਲ ਸਾਡੇ ਮਨਿਸਟਰ ਸਾਹਿਬ ਨੇ ਪੇਸ਼ ਕੀਤਾ, ਮੈਂ ਉਸ ਦੀ ਤਾਈਦ ਕਰਦਾ ਹਾਂ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਸਾਡੀ ਅਸੈਂਬਲੀ ਮਾਰਚ ਵਿਚ ਬੈਠੀ ਸੀ, ਉਸ ਵਿਚ ਕੋਈ ਐਕਸਟੈਨਸ਼ਨ ਲਈ ਇਹ ਬਿਲ ਨਹੀਂ ਲਿਆਏ ਅਤੇ ਫਿਰ ਅਗਸਤ ਵਿਚ ਆਰਡੀਨੈਂਸ ਜਾਰੀ ਕਰ ਦਿੱਤਾ। ਇਹ ਡੈਮੋਕਰੇਟਿਕ ਅਸੂਲ ਦੇ ਖਿਲਾਫ਼ ਹੈ। ਇਸ ਤਰ੍ਹਾਂ ਰੱਸ਼ ਸ਼ੁਰੂ ਕਰੀ ਜਾਣਾ ਠੀਕ ਨਹੀਂ। ਹੁਣ ਸੈਸ਼ਨ ਵੇਖ ਲਵੋ ਦੋ ਦਿਨਾਂ ਵਿਚ ਖ਼ਤਮ ਕਰ ਰਹੇ ਹਨ। ਮੈਂ ਕਹਿੰਦਾ ਹਾਂ ਕਿ ਇਹ ਮਸਲਾ ਜੇਕਰ ਪ੍ਰਾਪਰਲੀ ਔਰ ਅੱਛੀ ਤਰ੍ਹਾਂ ਕੰਸਿਡਰ ਕਰਕੇ ਹੱਲ ਕੀਤਾ ਜਾਏ ਤਾਂ ਇਨ੍ਹਾਂ ਅਮੈਂਡਮੈਂਟਾਂ ਦੀ ਲੋੜ ਨਹੀਂ ਪੈਂਦੀ। 4 ਦਿਨਾਂ ਬਾਅਦ ਕੋਈ ਨਾ ਕੋਈ ਅਮੈਂਡਮੈਂਟ ਆ ਜਾਂਦੀ ਹੈ। ਇਹ ਕੋਈ ਸਾਡੀ ਸਟੇਟ ਦੇ ਇੰਟਰੈਸਟ ਵਿੱਚ ਨਹੀਂ ਹੈ। ਸਾਡੇ ਖੇਤੀਬਾੜੀ ਮੰਤਰੀ ਨੇ ਅਨੁਮਾਨ ਲਗਾਇਆ ਹੈ ਕਿ ਸਾਡੇ ਕਿਸਾਨਾਂ ਦੀਆਂ ਫਸਲਾਂ ਦਾ 4 ਕਰੋੜ ਰੁਪਏ ਤੋਂ ਵੱਧ ਨੁਕਸਾਨ ਹੋਇਆ ਹੈ। ਐਸੇ ਹਾਲਾਤ ਵਿਚ ਇਹ ਇਸ ਬਿੱਲ ਨੂੰ ਲਿਆਏ ਹਨ। ਸਾਡੇ ਸਾਥੀ ਜੱਥੇਦਾਰ ਜੀ ਕਹੀ ਗਏ ਹਨ ਕਿ ਕੋਈ ਨਵਾਂ ਟੈਕਸ ਨਹੀਂ ਲਿਆ ਰਹੇ ਅਤੇ ਇਹ ਮਿਆਦ ਵਧਾਈ ਹੈ। ਮੈਂ ਦਸਦਾ ਹਾਂ ਕਿ ਸੈਂਟਰਲ ਗੌਰਮਿੰਟ ਨੇ ਬਾਰਡਰ ਦੇ ਲੋਕਾਂ ਨੂੰ ਕਈ ਕਿਸਮ ਦੀਆਂ ਸਹੂਲਤਾਂ ਦਿੱਤੀਆਂ ਹਨ, ਪਰ ਉਨ੍ਹਾਂ ਤੇ ਟੈਕਸ ਦੀ ਮਿਆਦ ਵਧਾ ਰਹੇ ਹਨ। ਇਸ ਸਟੇਜ ਤੇ ਜਦੋਂ ਕਿ ਡੀਜ਼ਲ ਮਿਲਦਾ ਨਹੀਂ ਅਤੇ ਹੋਰ ਇਨਪੁਟਸ ਦੇ ਰੇਟਸ ਵੱਧ ਗਏ ਹਨ 70 ਹਜ਼ਾਰ ਦਾ ਟਰੈਕਟਰ ਖੜ੍ਹਾ ਹੈ ਤਾਂ ਫਿਰ ਇਸ ਵਿਚ ਬਿਲ ਦਾ ਲਿਆਉਣਾ ਠੀਕ ਨਹੀਂ ਹੈ। ਅਗਰ ਵਾਹੀ ਹੋਵੇਗੀ ਤਾਂ ਹੀ ਆਮਦਨ ਹੋਵੇਗੀ, ਪਰ ਡੀਜ਼ਲ ਮਿਲਦਾ ਨਹੀਂ। ਕੋਲਾ ਨਹੀਂ, ਬਿਜਲੀ ਨਹੀਂ ਅਤੇ ਕਾਰਖਾਨੇ ਬੰਦ ਹਨ। ਇਸ ਵਾਸਤੇ ਕਹਿੰਦੇ ਹਾਂ ਕਿ ਜਿਹੜੇ ਇਨਪੁਟਸ ਹਨ, ਉਹ ਉਨ੍ਹਾਂ ਨੂੰ ਪੂਰੇ ਰੇਟਸ ਤੇ ਨਹੀਂ ਮਿਲ ਰਹੇ। ਚਾਹੀਦਾ ਤਾਂ ਇਹ ਸੀ ਕਿ ਸੈਂਟਰ ਦੀ ਸਰਕਾਰ ਨੂੰ ਕਹਿੰਦੇ ਅਤੇ ਉਸ ਨੂੰ ਮਜ਼ਬੂਰ ਕਰਦੇ। ਉਧਰੋਂ ਇਕ ਆਨਰੇਬਲ ਮੈਂਬਰ ਨੇ ਸ੍ਰੀ ਜੈ ਪ੍ਰਕਾਸ਼ ਨਰਾਇਣ ਬਾਰੇ ਕਿਹਾ ਹੈ। ਮੈਂ ਦਸਦਾ ਹਾਂ ਕਿ ਸਾਡੀ ਇਸ ਸਰਕਾਰ ਨੇ ਪਿਛੇ ਜਿਹੇ ਇਕ ਰੈਲੀ ਕੀਤੀ ਸੀ, ਉਸ ਵਿਚ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜਿਥੇ ਚਰਨ ਸਿੰਘ ਦਾ ਮੁੜ੍ਹਕਾ ਡਿਗੇਗਾ, ਉਥੇ ਸਾਡਾ ਖ਼ੂਨ ਗਿਰੇਗਾ।

ਅੱਜ ਕਿਸਾਨ ਰੋਂਦਾ ਹੈ। ਗੰਨੇ ਦਾ ਭਾਅ 12 ਰੁਪਏ ਪ੍ਰਤੀ ਕੁਇੰਟਲ ਰੱਖਿਆ ਹੈ ਅਤੇ ਪਹਿਲਾਂ ਕਹਿੰਦੇ ਸਨ ਕਿ 10 ਰੁਪਏ ਪ੍ਰਤੀ ਕੁਇੰਟਲ ਭਾਅ ਦਿਉ। ਮੈਂ, ਡਿਪਟੀ ਸਪੀਕਰ ਸਾਹਿਬ ਹੁਣ ਵੀ ਮੰਗ ਕਰਦਾ ਹਾਂ ਕਿ ਪਿਛਲੇ ਸਾਲ ਦੀ ਤਰ੍ਹਾਂ ਜਿਵੇਂ ਭਾਅ 11.30 ਰੁਪਏ ਪ੍ਰਤੀ ਕੁਇੰਟਲ ਰਖਿਆ ਸੀ ਅਤੇ 2.50 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਸਬਸਿਡੀ ਕਿਸਾਨਾਂ ਨੂੰ ਦਿੱਤੀ ਗਈ ਸੀ ਉਸੇ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਹੁਣ 15 ਰੁਪਏ ਪ੍ਰਤੀ ਕੁਇੰਟਲ ਭਾਅ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਝੋਨਾ ਨਾ ਐਫ.ਸੀ.ਆਈ. ਅਤੇ ਨਾ ਹੀ ਪੰਜਾਬ ਸਰਕਾਰ ਚੁੱਕਦੀ ਹੈ। ਜੱਥੇਦਾਰ ਸਾਹਿਬ ਇਥੇ ਬੈਠੇ ਹਨ, ਉਹ ਭਾਵੇਂ ਜਾਕੇ ਅੰਮ੍ਰਿਤਸਰ ਵੇਖ ਲੈਣ ਕਿ ਅੰਮ੍ਰਿਤਸਰ

[ਮਾਸਟਰ ਬਾਬੂ ਸਿੰਘ]

ਵਿਚ ਝੋਨੇ ਦੀ ਕੀ ਹਾਲਤ ਹੈ ? ਪੰਜਾਬ ਸਰਕਾਰ ਅਤੇ ਨ ਹੀ ਐਫ. ਸੀ.ਆਈ. ਝੋਨਾ ਚੁੱਕਦੀ ਹੈ। ਡਿਪਟੀ ਸਪੀਕਰ ਸਾਹਿਬ, ਆਲੂਆਂ ਦੀ ਕੀ ਹਾਲਤ ਹੈ ? ਉਹ ਤੁਹਾਨੂੰ ਪਤਾ ਹੈ। ਸੁਸਾਇਟੀਆਂ ਦੇ ਕੋਲ ਖਾਦ ਮਿਲਦੀ ਨਹੀਂ ਅਤੇ ਜੇਕਰ ਮਿਲਦੀ ਹੈ ਤਾਂ ਉਹ ਕਿਸਾਨਾਂ ਨੂੰ ਘਟੀਆ ਖਾਦ ਮਿਲਦੀ ਹੈ, ਜਿਸ ਨੂੰ ਕਿਸਾਨ ਚੁੱਕਣ ਲਈ ਤਿਆਰ ਨਹੀਂ। ਇਸੇ ਤਰ੍ਹਾਂ ਹੀ ਜ਼ਿੰਕ ਸਲਫੇਟ ਖਤਮ ਹੈ। ਮਾਰਕਿਟ ਵਿਚ ਇਹ ਮਿਲਦੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜ਼ਰੂਰੀ ਚੀਜ਼ਾਂ ਅਵੇਲੇਬਲ ਕਰਾਉਣ ਵਿਚ ਪੰਜਾਬ ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਦੇ ਵਿਚ ਕੁਝ ਨਹੀਂ ਲਿਖਿਆ ਹੈ। ਸਿਰਫ ਇਹ ਲਿਖਿਆ ਹੈ ਕਿ 25 ਅਗਸਤ, 1979 ਨੂੰ ਆਰਡੀਨੈਂਸ ਖਤਮ ਹੋ ਗਿਆ ਹੈ ਔਰ ਇਸ ਨੂੰ ਕੰਟੀਨਿਊ ਕਰਨਾ ਹੈ। ਬਾਦਲ ਸਾਹਿਬ ਇਸ ਵੇਲੇ ਹਾਊਸ ਵਿਚ ਬੈਠੇ ਨਹੀਂ ਹਨ। ਪਿਛਲੇ ਸਾਲ ਵੀ ਕਿਸਾਨ ਮਾਰੇ ਗਏ ਸੀ। ਕਿਸਾਨ ਮੰਗ ਕਰਦੇ ਹਨ ਕਿ ਸਾਨੂੰ ਮੱਦਦ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਸੋਕੇ ਦੇ ਕਾਰਣ ਕਰੋੜਾਂ ਰੁਪਏ ਦਾ ਨੁਕਸਾਨ ਹੋ ਗਿਆ ਹੈ ਲੇਕਿਨ ਸਾਡੀ ਸਰਕਾਰ ਅਜੇ ਸੋਚ ਰਹੀ ਹੈ ਕਿ ਰਲੀਫ ਦਿੱਤਾ ਜਾਏ ਜਾਂ ਨਹੀਂ। ਜਦੋਂ ਐਗਰੀਕਲਚਰਲ ਮਨਿਸਟਰ ਖੁਦ ਮੰਨਦੇ ਹਨ ਕਿ ਕਿਸਾਨਾਂ ਦਾ ਸੋਕੇ ਕਾਰਣ 400 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ ਤਾਂ ਅਸਲ ਵਿਚ ਕਿਸਾਨਾਂ ਦਾ 800 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੋਵੇਗਾ। ਇਸ ਤੋਂ ਇਲਾਵਾ ਤੇਲ, ਬਿਜਲੀ ਆਦਿ ਚੀਜ਼ਾਂ ਮਿਲਦੀਆਂ ਨਹੀਂ ਹਨ। ਆਉਣ ਵਾਲੇ ਸਮੇਂ ਵਿੱਚ ਤੁਸੀਂ ਕਹੋਗੇ ਕਿ ਕਣਕ ਨਾ ਬੀਜੋ ਅਤੇ ਕਣਕ ਦੀ ਬਜਾਏ ਝੋਨੇ ਜਾਂ ਕੋਈ ਹੋਰ ਚੀਜ਼ ਬੀਜ ਦਿਉ। ਪਾਣੀ ਦਾ ਪਰਬੰਧ ਨਹੀਂ ਹੋਣਾ, ਇਸ ਲਈ ਕਣਕ ਨਾ ਬੀਜੋ। ਪਰ ਮੈਂ ਕਹਿੰਦਾ ਹਾਂ ਕਿ ਸੀ.ਐਮ. ਸਾਹਿਬ ਖੁਦ ਜਾ ਕੇ ਸੈਂਟਰ ਦੀ ਸਰਕਾਰ ਦੇ ਨਾਲ ਜਾ ਕੇ ਲੜਨ ਕਿ ਸਾਨੂੰ ਪੈਸਾ ਦਿਓ ਅਤੇ, ਬਿਜਲੀ ਤੇ ਡੀਜ਼ਲ ਦਿਓ। ਜਦੋਂ ਪੰਜਾਬ ਸਰਕਾਰ ਦੂਸਰੀਆਂ ਸਟੇਟਾਂ ਦੇ ਮੁਕਾਬਲੇ 50 ਪ੍ਰਤੀਸ਼ਤ ਤੋਂ ਵੱਧ ਪੂਲ ਕਰਦੀ ਹੈ ਤਾਂ ਪੂਲ ਵਿਚੋਂ ਪੰਜਾਬ ਨੂੰ ਬਿਜਲੀ ਵੱਧ ਦਿੱਤੀ ਜਾਵੇ, ਡੀਜ਼ਲ ਵੱਧ ਦਿੱਤਾ ਜਾਵੇ। 10 ਦਿਨ ਹੋਏ ਹਨ ਕਿ ਸੀ.ਐਮ. ਸਾਹਿਬ 15 ਅਗਸਤ, 1979 ਨੂੰ ਪੰਜਾਬ ਦੇ ਦੌਰੇ ਤੇ ਗਏ ਸੀ ਤਾਂ ਉਥੇ ਕਿਸਾਨਾਂ ਨੇ ਖਾਲੀ ਢੋਲੀਆਂ ਖੜਕਾਈਆਂ ਅਤੇ ਕਿਸਾਨ ਡੀਜ਼ਲ ਦੀ ਮੰਗ ਕਰ ਰਹੇ ਸਨ, ਤੇਲ ਦੀ ਮੰਗ ਕਰ ਰਹੇ ਸਨ। ਪਰ ਡਿਪਟੀ ਸਪੀਕਰ ਸਾਹਿਬ, ਸਾਡੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਮੈਂਬਰ ਉਥੇ ਗਏ ਅਤੇ ਲੋਕਾਂ ਤੇ ਝੂਠੇ ਕੇਸ ਬਣਾਏ ਗਏ ਹਨ। ਇਹ ਨਹੀਂ ਕਿ ਤੇਲ ਦੀ ਸ਼ਾਰਟੇਜ ਹੈ। ਜੇਕਰ ਤੇਲ ਦੀ ਸ਼ਾਰਟੇਜ ਹੋਵੇ ਤਾਂ ਗੱਲ ਮੰਨੀ ਜਾ ਸਕਦੀ ਸੀ, ਪਰ ਡਿਪਟੀ ਸਪੀਕਰ ਸਾਹਿਬ, ਬਲੈਕ ਵਿਚ ਤੇਲ ਜਿਤਨੀ ਮਰਜ਼ੀ ਲੈ ਲਵੋ। ਸਰਦੂਲਗੜ੍ਹ ਵਿਚੋਂ, ਰਾਜਿਸਥਾਨ ਵਿਚੋਂ ਅਤੇ ਹਰਿਆਣਾ ਵਿਚੋਂ ਤੇਲ ਆ ਰਿਹਾ ਹੈ। ਡੀਜ਼ਲ ਆ ਰਿਹਾ ਹੈ ਪਰ ਬਲੈਕ ਵਿਚ ਸਭ ਕੁੱਝ ਮਿਲਦਾ ਹੈ। (ਵਿਘਨ)

**Mr. Deputy Speaker** : Please wind up.

**ਮਾਸਟਰ ਬਾਬੂ ਸਿੰਘ** : ਮੈਂ ਵਾਈਂਡ ਅੱਪ ਹੀ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਸੈਂਟਰ ਸਰਕਾਰ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਪੰਜਾਬ ਨੂੰ ਡੀਜ਼ਲ ਵੱਧ ਮਿਲੇ। ਜੇਕਰ ਡੀਜ਼ਲ ਨਹੀਂ ਮਿਲਦਾ ਤਾਂ ਇਹ ਸਰਕਾਰ ਕਿਸਾਨਾਂ ਦੀ ਨੁਮਾਇੰਦਗੀ ਕਿਸ ਤਰ੍ਹਾਂ ਕਰ ਸਕਦੀ ਹੈ। ਪਿਛੇ ਜਦੋਂ ਪ੍ਰਾਇਮ ਮਨਿਸਟਰ ਸਾਹਿਬ ਨਵੇਂ ਬਣੇ ਤਾਂ ਯੂ.ਪੀ. ਅਤੇ ਪੰਜਾਬ ਦੀਆਂ ਸਰਕਾਰਾਂ ਖੁਸ਼ ਸਨ ਅਤੇ ਕਹਿੰਦੀਆਂ ਸਨ ਕਿ ਹੁਣ ਕਿਸਾਨਾਂ ਦਾ ਰਖਵਾਲਾ ਆ ਗਿਆ ਹੈ, ਪਰ ਕਿਸਾਨਾਂ ਲਈ ਕੀਤਾ ਕੁੱਝ ਵੀ ਨਹੀਂ ਗਿਆ ਹੈ। ਹੁਣ ਚੇਂਜ ਆ ਗਈ ਹੈ ਪਤਾ ਨਹੀਂ ਕਿ ਕੀ ਚੇਂਜ ਆ ਗਈ ਹੈ ? ਮੈਂ ਡਿਪਟੀ ਸਪੀਕਰ ਸਾਹਿਬ, ਕਹਾਂਗਾ ਕਿ ਬਿਜਲੀ ਤੇ ਕੋਈ ਕੱਟ ਨਾ ਲਗਾਈ ਜਾਵੇ ਅਤੇ ਕਿਸਾਨਾਂ ਦੇ ਟਿਊਬਵੈਲਾਂ ਨੂੰ ਬਿਜਲੀ ਦਿੱਤੀ ਜਾਏ। ਟਿਊਬਵੈਲਾਂ ਦੇ ਕੁਨੈਕਸ਼ਨ ਦਿੱਤੇ ਜਾਣ ਅਤੇ ਉਨ੍ਹਾਂ ਦੇ ਕੁਨੈਕਸ਼ਨ ਬੰਦ ਨਾ ਕੀਤੇ ਜਾਣ। ਡਿਪਟੀ ਸਪੀਕਰ ਸਾਹਿਬ, ਝੋਨਾ ਖਰੀਦਣ ਸਮੇਂ ਪੰਜਾਬ ਸਰਕਾਰ ਅਤੇ ਐਫ. ਸੀ.ਆਈ. ਨੂੰ ਮਿਲਕੇ ਕੰਮ ਕਰਨਾ ਚਾਹੀਦਾ ਹੈ। (ਵਿਘਨ) (ਸ਼ੋਰ)

**Mr. Deputy Speaker** : Please wind up.

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਪਹਿਲ ਨਰਮਾ 425 ਰੁਪਏ ਕੁਇੰਟਲ ਵਿਕਿਆ ਅਤੇ ਫਿਰ ਉਸ ਤੋਂ ਬਾਅਦ 350 ਰੁਪਏ ਪ੍ਰਤੀ ਕੁਇੰਟਲ ਹੋ ਗਿਆ। ਹੁਣ 340 ਰੁਪਏ ਜਾਂ 330 ਰੁਪਏ ਕੁਇੰਟਲ ਭਾਅ ਹੋ ਗਿਆ ਹੋਵੇਗਾ। ਕਿਸਾਨਾਂ ਨੂੰ ਨਰਮੇ ਦਾ ਠੀਕ ਭਾਅ ਨਹੀਂ ਮਿਲ ਰਿਹਾ। ਸਾਡੀ ਸਰਕਾਰ ਸੁੱਤੀ ਕਿਉਂ ਪਈ ਹੈ। ਪਾਰਲੀਆਮੈਂਟ ਦੀਆਂ ਚੋਣਾਂ ਆਉਣ ਵਾਲੀਆਂ ਹਨ ਅਤੇ ਤੁਸੀਂ ਕਿਸਾਨਾਂ ਤੋਂ ਵੋਟਾਂ ਲੈਣ ਜਾਣਾ ਹੈ, ਤਾਂ ਉਦੋਂ ਡੌਲੇ ਪੈਣਗੇ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ 8 ਸਤੰਬਰ ਤੋਂ ਬਾਅਦ ਤੇਲ ਨਹੀਂ ਮਿਲਿਆ। ਜੇਕਰ, ਡਿਪਟੀ ਸਪੀਕਰ ਸਾਹਿਬ ਟਰੈਕਟਰ ਇੱਕ ਮਹੀਨੇ ਤੋਂ ਜਾਂ ਸਵਾ ਮਹੀਨੇ ਤੋਂ ਘਰ ਖੜ੍ਹਾ ਰਹੇ ਤਾਂ ਉਸ ਦਾ ਫਾਇਦਾ ਕਿਵੇਂ ਹੋਣਾ ਹੈ। ਕਪਾਹ, ਨਰਮੇ ਅਤੇ ਤੋਰੀਆ ਤੇ ਸੈਸ ਲਗਦਾ ਹੈ। ਘਿਉ ਦਾ ਮੁੱਲ ਕਿਵੇਂ ਵੱਧਦਾ ਹੈ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਆਖਿਰ ਵਿਚ ਮੈਂ ਇਹੀ ਕਹਾਂਗਾ ਕਿ ਇਸ ਬਿਲ ਨੂੰ ਐਕਸਟੈਨਸ਼ਨ ਨਹੀਂ ਦੇਣੀ ਚਾਹੀਦੀ। (ਵਿਘਨ)

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਦੇ ਵਿਚਾਰ ਬੜੇ ਧਿਆਨ ਨਾਲ ਸੁਣੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਛੱਜ ਤਾਂ ਬੋਲੇ ਪਰ ਛਾਨਣੀ ਕਿਉਂ ਬੋਲੇ। ਇਹ ਸੱਜਨ ਜੋ ਸਾਹਮਣੇ ਬੈਠੇ ਹਨ ...... (ਵਿਘਨ)

**Mr. Deputy Speaker** : Please address the Chair.

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਸੀ.ਪੀ.ਆਈ. ਵਾਲੇ ਆਪਣੇ ਅੰਦਰ ਝਾਤੀ ਮਾਰਕੇ ਵੇਖਣ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਇਹ ਟੈਕਸ ਲਾਉਣ ਵਾਲੀ ਕਾਂਗਰਸ ਸਰਕਾਰ ਸੀ। ਇਹ ਸੱਜਨ ਇਨ੍ਹਾਂ ਕਾਂਗਰਸੀਆਂ ਦੇ ਦੋਸਤ ਸੀ। (ਵਿਘਨ) (ਸ਼ੋਰ) ਸੋ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਟੈਕਸ ਆਪ ਕਾਂਗਰਸੀਆਂ ਨੇ ਲਾਇਆ ਹੈ ਅਤੇ ਸੀ.ਪੀ. ਆਈ. ਨੇ ਇਸ ਦੀ ਸੁਪੋਰਟ ਕੀਤੀ ਹੈ। ਹੁਣ ਇਹ ਕਿਸ ਮੂੰਹ ਦੇ ਨਾਲ ਇਸ ਦੀ ਵਿਰੋਧਤਾ ਕਰਦੇ ਹਨ।

**Comrade Satya Pal Dang** : This is wrong.

**ਮਾਲ ਮੰਤਰੀ** : ਹੁਣ ਇਹ ਅੰਸੂ ਵਹਾਉਂਦੇ ਪਏ ਹਨ। (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦੇ ਕਿਸਾਨਾਂ ਵਾਸਤੇ ਜੋ ਹਮਦਰਦੀ ਅਕਾਲੀ ਪਾਰਟੀ ਨੂੰ ਹੈ, ਉਹ ਕਿਸੇ ਵੀ ਹੋਰ ਪਾਰਟੀ ਨੂੰ ਨਹੀਂ ਹੈ। (ਥੰਪਿੰਗ) ਇਹ ਲੋਕਾਂ ਨੂੰ ਐਕਸ-ਪਲਾਇਟ ਕਰ ਰਹੇ ਹਨ ਅਤੇ ਇਸ ਤਰ੍ਹਾਂ ਕਰਕੇ ਇਨ੍ਹਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਵੋਟਾਂ ਨਹੀਂ ਮਿਲਣੀਆਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇੰਟਰੱਪਟ ਨਾ ਕਰਨ।

**ਮਾਲ ਮੰਤਰੀ** : ਮੈਂ, ਡਿਪਟੀ ਸਪੀਕਰ ਸਾਹਿਬ, ਕਾਂਗਰਸੀ ਭਰਾਵਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕਾਂਗਰਸ ਦਾ ਰਾਜ ਸੀ ਅਤੇ ਸੈਂਟਰ ਵਿਚ ਵੀ ਇਨ੍ਹਾਂ ਦਾ ਰਾਜ ਸੀ ਤਾਂ ਉਸ ਵੇਲੇ ਕਿਸਾਨਾਂ ਦੇ ਖਿਲਾਫ ਕਿਸਾਨ ਮਾਰੂ ਕਾਨੂੰਨ ਬਣਾਏ ਗਏ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਹਿੰਦੂ ਸਕਸੈਸ਼ਨ ਐਕਟ ਬਣਾਇਆ, ਜਿਸ ਨੇ ਕਿ ਹਰ ਕਿਸਾਨ ਦੇ ਘਰ ਵਿਚ ਲੜਾਈ ਪਾ ਦਿੱਤੀ, ਜੋ ਕਿ ਹੁਣ ਕਿਸਾਨਾਂ ਦੀ ਹਮਦਰਦ ਬਣਦੀ ਫਿਰਦੀ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਲੈਂਡ ਰਿਫਾਰਮਜ਼ ਐਕਟ

[ਮਾਲ ਮੰਤਰੀ]

ਬਣਾਇਆ ਗਿਆ। ਜਿਨ੍ਹਾਂ ਕੋਲ ਚਾਰ ਘਮਾ ਵੱਧ ਸਨ, ਉਹ ਵੀ ਖੋਹ ਲਏ ਗਏ। ਇਹ ਲੋਕ ਤਾਂ ਉਨ੍ਹਾਂ ਵੱਡੇ ਵੱਡੇ ਸਰਮਾਏਦਾਰਾਂ ਦਾ ਜਿਨ੍ਹਾਂ ਕੋਲ ਬਹੁਤ ਦੁਕਾਨਾਂ ਹਨ, ਵੱਡੀਆਂ ਵੱਡੀਆਂ ਫੈਕਟਰੀਆਂ ਹਨ, ਜਿਨ੍ਹਾਂ ਕੋਲ ਸੋਨਾ, ਚਾਂਦੀ, ਹੀਰੇ ਜਵਾਹਰਾਤ ਹਨ, ਇਹ ਉਨ੍ਹਾਂ ਦੀ ਸੁਪੋਰਟ ਕਰਦੇ ਰਹੇ ਹਨ। 30 ਸਾਲ ਅੰਦਰ ਇਨ੍ਹਾਂ ਨੇ ਕੋਈ ਲੈਂਡ ਰਿਫਾਰਮ ਦਾ ਕੰਮ ਨਹੀਂ ਕੀਤਾ।

**ਸਰਦਾਰ ਗੁਰਦਰਸ਼ਨ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਹੁਣ ਕਿਸਾਨਾਂ ਨੂੰ ਐਕਸਪਲਾਇਟ ਨਹੀਂ ਕਰ ਸਕਣਗੇ। ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਐਗਰੀਕਲਚਰਲ ਸੈਕਟਰ ਵਿਚ ਜੋ ਸਾਰੇ ਟੈਕਸ ਲਗਦੇ ਹਨ, ਉਹ 1975-76 ਤੱਕ 1.71% ਸਨ। ਲੇਕਿਨ ਹੁਣ ਇਹ ਘੱਟ ਕੇ 0.96% ਰਹਿ ਗਏ ਹਨ। ਇਸ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਹਕੀਕਤ ਨੂੰ ਸਮਝਣ ਅਤੇ ਐਸੀਆਂ ਗੱਲਾਂ ਨਾ ਕਰਨ। ਇਨ੍ਹਾਂ ਗੱਲਾਂ ਦੀ ਕੋਈ ਬੁਨਿਆਦ ਨਹੀਂ ਹੈ। ਡੀਜ਼ਲ ਬਾਰੇ ਵੀ ਕਈ ਸੱਜਣਾਂ ਨੇ ਕਿਹਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਨਾਲੋਂ ਤਕਰੀਬਨ 6% ਜ਼ਿਆਦਾ ਡੀਜ਼ਲ ਇਸ ਸਾਲ ਆਇਆ ਹੈ ਅਤੇ ਇਸ ਦੀ ਠੀਕ ਤਕਸੀਮ ਲਈ ਮੌਕੇ ਤੇ ਅਫ਼ਸਰ ਬਿਠਾਏ ਗਏ ਹਨ ਔਰ ਕੋਈ ਮਾੜੀ ਗੱਲ ਨਹੀਂ ਹੋ ਰਹੀ। ਇਹ ਕਹਿੰਦੇ ਹਨ ਕਿ ਬਲੈਕ ਵਿੱਚ ਮਿਲਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ 30 ਸਾਲ ਇਨ੍ਹਾਂ ਨੇ ਆਪਣੇ ਰਾਜ ਵਿੱਚ ਪੰਜਾਬ ਦੇ ਲੋਕਾਂ ਦੇ ਅੰਦਰ ਆਪਣੇ ਕਰਤੱਬਾਂ ਨਾਲ ਬਲੈਕ ਦੇ ਜਰਾਸੀਮ ਘਸੋੜੇ ਹੋਏ ਹਨ। ਇਨ੍ਹਾਂ ਨੂੰ ਠੀਕ ਕਰਨ ਲਈ ਸਮਾਂ ਲਗੇਗਾ। ਇਨ੍ਹਾਂ ਜਰਾਸੀਮਾਂ ਨੂੰ ਕੱਢਣ ਲਈ ਸਮਾਂ ਲਗੇਗਾ। ਇਥੇ ਕਾਮਰੇਡ ਸੰਪੂਰਣ ਸਿੰਘ ਧੌਲਾ ਨੇ ਕਿਹਾ ......

**ਸ਼੍ਰੀ ਚਮਨ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਕਾਮਰੇਡ ਧੌਲਾ ਨੇ ਇਥੇ ਕਿਹਾ ਸੀ ਕਿ ਉਮਰਾਨੰਗਲ ਬੜੀ ਉੱਚੀ ਆਵਾਜ਼ ਨਾਲ ਕਹਿੰਦਾ ਸੀ ਕਿ ਮਹਿਕਮੇ ਵਿੱਚ ਕੁਰੱਪਸ਼ਨ ਖਤਮ ਹੋ ਗਈ ਹੈ। ਮੈਂ ਹਰ ਪਬਲਿਕ ਦੇ ਜਲਸੇ ਵਿੱਚ ਜਦੋਂ ਜਾਂਦਾ ਹਾਂ ਤਾਂ ਕਹਿੰਦਾ ਹਾਂ ਕਿ ਜੇ ਮੇਰੇ ਮਹਿਕਮੇ ਵਿੱਚ ਕਿਸੇ ਨੇ ਪੈਸੇ ਲੈ ਕੇ ਕੰਮ ਕੀਤਾ ਹੈ, ਚਾਹੇ ਉਸ ਨੇ ਦੋ ਸਾਲ ਪਹਿਲਾਂ ਵੀ ਪੈਸੇ ਲਏ ਹੋਣ, ਮੈਂ ਉਹ ਵਾਪਸ ਕਰਵਾਵਾਂਗਾ। ਮੈਂ ਇਨ੍ਹਾਂ ਦੋਸਤਾਂ ਨੂੰ ਖਾਸ ਕਰਕੇ ਇਸ ਹਾਊਸ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੇ ਨੋਟਿਸ ਵਿੱਚ ਕੋਈ ਅਜਿਹੀ ਚੀਜ਼ ਹੈ ਤਾਂ ਇਹ ਆਪਣਾ ਹਲਫੀਆ ਬਿਆਨ ਲਾ ਕੇ ਦੇਣ ਕਿ ਮਹਿਕਮੇ ਦੇ ਫਲਾਣੇ ਅਫ਼ਸਰ ਨੇ ਪੈਸੇ ਲੈ ਕੇ ਕੰਮ ਕੀਤਾ ਹੈ। ਮੈਂ ਦਰਖਾਸਤ ਮਿਲਣ ਤੇ ਇੱਕ ਮਹੀਨੇ ਦੇ ਅੰਦਰ ਅੰਦਰ ਇਨਕੁਆਇਰੀ ਕਰਵਾ ਕੇ ਉਸ ਆਦਮੀ ਨੂੰ ਪੈਸੇ ਵਾਪਸ ਦਿਵਾਵਾਂਗਾ। ਜੇ ਮੇਰੇ ਮਹਿਕਮੇ ਵਿੱਚ ਕੁਰੱਪਸ਼ਨ ਚੱਲੇ ਤਾਂ ਮੈਂ ਰੈਵੇਨਿਊ ਮਨਿਸਟਰ ਕਾਹਦਾ ਹੋਇਆ।

---

** Expunged as ordered by the Chair.

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸੱਜਣਾਂ ਨੇ ਆਲੂਆਂ ਦੇ ਬਾਰੇ ਕਿਹਾ ਹੈ। ਬਾਦਲ ਸਾਹਿਬ ਦੀ ਇਹ ਪਹਿਲੀ ਸਰਕਾਰ ਹੈ, ਜਿਸ ਨੇ ਆਲੂਆਂ ਵਿੱਚ ਜੋ ਨੁਕਸਾਨ ਹੋਇਆ ਹੈ ਉਸ ਦੇ ਲਈ ਕਿਸਾਨਾਂ ਦਾ ਸਾਰਾ ਟੈਕਸ ਮੁਆਫ ਕਰ ਦਿੱਤਾ ਹੈ। ਅੱਜ ਤੱਕ ਕਿਸੇ ਸਰਕਾਰ ਨੇ ਐਨਾ ਪੈਸਾ ਮੁਆਫ਼ ਨਹੀਂ ਕੀਤਾ। ਇਸ ਵਾਸਤੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਹੀ ਮਾਨਿਆਂ ਵਿੱਚ ਅਕਾਲੀ ਦਲ ਸੋਸ਼ਲਿਜ਼ਮ ਲਿਆਉਣ ਵਾਲੀ ਹੈ । ਸਾਨੂੰ ਗਰੀਬ ਲੋਕਾਂ ਨਾਲ, ਕਿਸਾਨਾਂ ਨਾਲ, ਮਜ਼ਦੂਰਾਂ ਨਾਲ ਹਮਦਰਦੀ ਹੈ। ਇਹ ਤਾਂ ਟਾਟਿਆਂ ਅਤੇ ਬਿਰਲਿਆਂ ਦੀਆਂ ਏਜੰਸੀਆਂ ਹਨ। ਇਹ ਕਦੇ ਵੀ ਉਨ੍ਹਾਂ ਦੇ ਖਿਲਾਫ ਗੱਲ ਨਹੀਂ ਕਰਨਗੇ। ਨਾ ਇਨ੍ਹਾਂ ਨੇ 30 ਸਾਲ ਆਪਣੇ ਰਾਜ ਵਿੱਚ ਇਹ ਕੀਤਾ ਹੈ। ਇਹ ਜੋ ਪੁਰਾਣਾ ਟੈਕਸ ਲੱਗਾ ਹੈ ਇਹ ਕਾਂਗਰਸੀ ਭਾਈਆਂ ਦਾ ਲਾਇਆ ਹੋਇਆ ਹੈ। ਸੀ.ਪੀ.ਆਈ. ਦੀ ਸਪੋਰਟ ਨਾਲ ਉਸ ਵੇਲੇ ਲਾਇਆ ਸੀ। ਸਟੇਟ ਦੀ ਜੋ ਮਾਲੀ ਹਾਲਤ ਹੈ ਉਸ ਨੂੰ ਪੂਰਾ ਕਰਨ ਵਾਸਤੇ ਇਹ ਟੈਕਸ ਵਾਜਿਬ ਹੈ ਅਤੇ ਬਹੁਤ ਥੋੜ੍ਹਾ ਹੈ। ਮੈਂ ਸਾਰੇ ਹਾਊਸ ਨੂੰ, ਡਿਪਟੀ ਸਪੀਕਰ ਸਾਹਿਬ, ਅਪੀਲ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ।

**Mr. Deputy Speaker :** Question is—

**That the Punjab Commercial Crops Cess (Amendment) Bill, be taken into consideration at once.**

*The motion was carried.*

**Mr. Deputy Speaker:** Now the House will consider the Bill Clause by Clause.

**Sub-Clause (2) of Clause 1**

**Mr. Deputy Speaker:** Question is—

**That Sub-Clause (2) of Clause 1 stand part of the Bill.**

*The motion was carried.*

**Mr. Deputy Speaker:** If it is the pleasure of the House, I will put all the Clauses together to the vote of the House.

(Voices: Yes, yes)

**Clauses 2, 3 and Sub-Clause (1) of Clause 1**

**Mr. Deputy Speaker:** Question is—

**That Clauses 2, 3 and Sub-Clause (1) of Clause (1) stand part of the Bill.**

*The motion was carried.*

**Title**

**Mr. Deputy Speaker:** Question is—

**That Title be the Tile of the Bill.**

*The motion was carried.*

**ਮਾਲ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂ ਦਰਖਾਸਤ ਕਰਦਾ ਹਾਂ ਕਿ ਪੰਜਾਬ ਵਪਾਰਕ ਫਸਲਾਂ ਤੇ ਕਰ ਸੋਧਨਾ ਬਿਲ ਪਾਸ ਕੀਤਾ ਜਾਵੇ ।**

**Mr. Deputy Speaker:** Motion moved—

**That the Punjab Commercial Crops Cess (Amendment) Bill be passed.**

**Mr. Deputy Speaker:** Question is—

**That the Punjab Commercial Crops Cess (Amendment) Bill be passed.**

*The motion was carried.*

---

## THE PUNJAB PANCHAYAT SAMITIS AND ZILA PARISHADS (TEMPORARY SUPERSESSION) AMENDMENT BILL, 1979

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ (ਆਰਜ਼ੀ ਅਧਿਲੰਘਣ) ਸੋਧਨਾ ਬਿਲ, 1979 ਪੇਸ਼ ਕਰਦਾ ਹਾਂ ।

ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ (ਆਰਜ਼ੀ ਅਧਿਲੰਘਣ) ਸੋਧਨਾ ਬਿਲ, ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Deputy Speaker:** Motion moved—

**That the Punjab Panchayat Samitis and Zila Parishads (Temporary Supersession) Amendment Bill be taken into consideration at once.**

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਡਿਪਟੀ ਸਪੀਕਰ ਸਾਹਿਬ, ਇਸ ਬਿਲ ਰਾਹੀਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਜਿਹੜੀਆਂ ਸੁਪਰਸੀਡ ਕੀਤੀਆਂ ਗਈਆਂ ਹਨ, ਉਨ੍ਹਾਂ ਦੀਆਂ ਇਲੈਕਸ਼ਨਾਂ 6 ਮਹੀਨੇ ਲਈ ਹੋਰ ਅੱਗੇ ਪਾਉਣ ਲਈ ਸਮਾਂ ਮੰਗਿਆ ਗਿਆ ਹੈ। ਇੱਕ ਸਾਲ ਪਹਿਲਾਂ ਪੂਰਾ ਹੋ ਚੁੱਕਾ ਹੈ। ਪਤਾ ਨਹੀਂ 6 ਮਹੀਨੇ ਬਾਅਦ ਫਿਰ ਹੋਰ 6 ਮਹੀਨੇ ਇਹ ਮੰਗਣ ਕਿਉਂਕਿ 11 ਅਕਤੂਬਰ, 1979 ਨੂੰ ਸਾਲ ਪੂਰਾ ਹੋ ਗਿਆ ਹੈ। ਪੰਜਾਬ ਵਿਚ ਕੋਈ ਵੀ ਜ਼ਿਲ੍ਹਾ ਪ੍ਰੀਸ਼ਦ ਅਤੇ ਕੋਈ ਬਲਾਕ ਸੰਮਤੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੀ ਹਿਸਟਰੀ ਵਿਚ ਇਹ ਪਹਿਲਾ ਮੌਕਾ ਹੈ ਕਿ ਜਿਹੜੇ ਭਰਾ ਆਪਣੇ ਆਪ ਨੂੰ ਕਿਸਾਨਾਂ ਦੇ ਬੜੇ ਹਮਦਰਦਦ ਕਹਿੰਦੇ ਹਨ, ਉਹ ਕਿਸਾਨਾਂ ਨਾਲ ਬਹੁਤ ਸਖਤ ਬੇਇਨਸਾਫੀ ਕਰ ਰਹੇ ਹਨ। ਪੰਜਾਬ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਹੈ। ਪਹਿਲਾਂ ਕਦੇ ਇਸ ਤਰ੍ਹਾਂ ਨਹੀਂ ਹੋਇਆ ਕਿ ਸਾਲ ਭਰ ਨਾ ਕੋਈ ਬਲਾਕ ਸੰਮਤੀ ਬਣੇ ਅਤੇ ਨਾ ਕੋਈ ਜ਼ਿਲ੍ਹਾ ਪ੍ਰੀਸ਼ਦ ਬਣੇ। ਨਾ ਅੱਗੇ ਨੂੰ ਹੋਣ ਦੀ ਆਸ ਹੈ। ਇਲੈਕਸ਼ਨ ਹੋਣਗੇ, ਇਸ ਬਾਰੇ ਕੋਈ ਫੈਸਲਾ ਸਰਕਾਰ ਨੇ ਨਹੀਂ ਕੀਤਾ। ਪਤਾ ਨਹੀਂ ਦੋ ਟਾਇਰ ਸਿਸਟਮ, ਤਿੰਨ ਟਾਇਰ ਸਿਸਟਮ ਜਾਂ ਪੰਜ ਟਾਇਰ ਸਿਸਟਮ ਕਰਨਾ ਹੈ। ਡਿਪਟੀ ਸਪੀਕਰ ਸਾਹਿਬ, ਬੜੀ ਅਫ਼ਸੋਸਨਾਕ ਗੱਲ ਹੈ ਕਿ ਉਹ ਪੰਚਾਇਤਾਂ ਜੋ ਕਿ ਮਹਾਤਮਾਂ ਗਾਂਧੀ ਜੀ ਰਾਸ਼ਟਰ-ਪਿਤਾ ਦਾ ਇੱਕ ਸੁਪਨਾ ਸੀ ਔਰ ਜਮਹੂਰੀਅਤ ਦਾ ਮੁੱਢ ਸੀ, ਉਨ੍ਹਾਂ ਪੰਚਾਇਤਾਂ ਨੂੰ ਆਪਣੀ ਆਵਾਜ਼ ਉਠਾਉਣ ਵਾਸਤੇ, ਆਪਣੀ ਆਵਾਜ਼ ਅੱਗੇ ਪਹੁਚਾਉਣ ਵਾਸਤੇ, ਜਿਹੜੇ ਸਾਰੇ ਰਸਤੇ ਸਨ, ਬਲਾਕ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਉਹ ਕਤੱਈ ਬੰਦ ਕਰ ਦਿੱਤੇ ਗਏ ਹਨ ਤਾਕਿ ਉਹ ਆਪਣੀ ਆਵਾਜ਼ ਉਪਰ ਨਾ ਉਠਾ ਸਕਣ। ਮੈਂ ਸਮਝਦਾ ਹਾਂ ਕਿ ਜਿਹੜਾ ਢਾਂਚਾ ਬਣਾਇਆ ਹੋਇਆ ਹੈ ਪੰਚਾਇਤਾਂ ਦਾ ਸਾਨੂੰ ਖੁਸ਼ੀ ਹੈ ਕਿ ਉਨ੍ਹਾਂ ਵਿਚ ਹਰੀਜਨਾਂ ਨੂੰ ਕਾਫੀ ਨੁਮਾਇੰਦਗੀ ਮਿਲੀ ਹੈ, ਲੇਕਿਨ ਉਨ੍ਹਾਂ ਦੀ ਜੁਰੱਤ ਨਹੀਂ ਹੈ ਕਿ ਉਹ ਬੀ.ਡੀ.ਓਜ਼. ਨੂੰ ਮਿਲ ਕੇ ਕੋਈ ਗੱਲ ਕਹਿ ਸਕਣ ਔਰ ਉਹ ਕੋਈ ਜੁਰੱਤ ਨਾਲ ਗੱਲ ਕਰ ਸਕਣ। ਉਸ ਦਾ ਨਤੀਜਾ ਇਹ ਹੈ ਕਿ ਬਲਾਕ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਤੇ ਨੌਕਰਸ਼ਾਹੀ ਦਾ ਰਾਜ ਹੈ। ਲੋਕਾਂ ਨੂੰ ਕਿਸੇ ਕਿਸਮ ਦੀ ਡਿਵੈਲਪਮੈਂਟ ਲਈ ਕੋਈ

ਉਨ੍ਹਾਂ ਨੂੰ ਸਹੂਲਤ ਨਹੀਂ ਮਿਲ ਰਹੀ । ਮੈਂ ਮਹਿਸੂਸ ਕਰਦਾ ਹਾਂ ਕਿ ਕਿਸਾਨ ਜਿਹੜੇ ਕਿ ਕੋਈ ਸਵਾ ਕਰੋੜ ਦੇ ਕਰੀਬ ਪੰਜਾਬ ਵਿਚ ਰਹਿੰਦੇ ਹਨ, 12,887 ਪਿੰਡਾਂ ਵਿਚ ਰਹਿੰਦੇ ਹਨ, ਉਨ੍ਹਾਂ ਦੀ ਆਵਾਜ਼ ਨੂੰ ਦਬਾਇਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਉਹ ਲੋਕ ਵੀ ਅੱਜ ਦੁੱਖ ਮਹਿਸੂਸ ਕਰ ਰਹੇ ਹਨ ਕਿ ਅਸੀਂ ਕਿਨ੍ਹਾਂ ਦੇ ਪੱਲੇ ਪੈ ਗਏ ਹਾਂ। ਅਸੀਂ ਤਾਂ ਇਸ ਲਈ ਭੇਜੇ ਸਨ ਕਿ ਸਾਡੀਆਂ ਤਕਲੀਫਾਂ ਨੂੰ ਦੂਰ ਕਰਨਗੇ। ਪਰ ਇਨ੍ਹਾਂ ਨੇ ਤਾਂ ਸਾਡੀ ਜਿਹੜੀ ਆਵਾਜ਼ ਹੈ ਉਸ ਨੂੰ ਉਪਰ ਤਕ ਪਹੁੰਚਾਉਣ ਤੋਂ ਵੀ ਰੋਕ ਦਿੱਤਾ ਹੈ। ਅੱਜ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੀ ਆਵਾਜ਼ ਉਠਾਉਣ ਵਾਸਤੇ ਜ਼ਿਲ੍ਹਾ ਪ੍ਰੀਸ਼ਦ ਔਰ ਬਲਾਕ ਸੰਮਤੀਆਂ ਦੇ ਦਰਵਾਜ਼ੇ ਬੰਦ ਹੋ ਚੁੱਕੇ ਹਨ।

ਮੈਂ ਤਾਂ ਇਕ ਹੋਰ ਗੱਲ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਆਤਮਾ ਸਿੰਘ ਹੋਰਾਂ ਨੇ ਕੀ ਕਿਹਾ ਸੀ। ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਉਹ ਭਲੇ ਵਕਤ ਸਨ ਔਰ ਮੈਨੂੰ ਸਮਝ ਨਹੀਂ ਆਉਂਦੀ, ਸ਼ਾਇਦ ਸਰਕਾਰ ਉਨ੍ਹਾਂ ਦੀ ਗੱਲ ਨਹੀਂ ਮੰਨਦੀ, ਉਨ੍ਹਾਂ ਨੇ ਇਸ ਸਦਨ ਵਿਚ ਐਲਾਨ ਕੀਤਾ ਸੀ ਔਰ ਉਹ ਅਖਬਾਰਾਂ ਵਿਚ ਵੀ ਆਇਆ ਹੈ ਕਿ ਜਿਹੜੀਆਂ ਪੰਚਾਇਤਾਂ ਯੂਨੈਨੀਮਸਲੀ ਇਲੈਕਸ਼ਨ ਕਰਨਗੀਆਂ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਿਆ ਗਰਾਂਟ ਦੇ ਤੌਰ ਤੇ ਦੇਵਾਂਗੇ। ਪੰਚਾਇਤਾਂ ਦੀਆਂ ਕਈਆਂ ਦੀਆਂ ਇਲੈਕਸ਼ਨਾਂ ਯੂਨੈਨੀਮਸਲੀ ਹੋਈਆਂ ਹਨ ਕਿਉਂਕਿ ਉਨ੍ਹਾਂ ਦੀਆਂ ਕੁੱਝ ਤਕਲੀਫਾਂ ਵੀ ਸਨ ਕਿ ਚੁੱਲ੍ਹਾ ਟੈਕਸ ਵਗੈਰਾ ਰਾਹੀਂ ਇਤਨੇ ਪੈਸੇ ਇਕੱਠੇ ਨਹੀਂ ਹੋ ਸਕਣੇ ਇਸ ਲਈ ਅਸੀਂ ਕਿਉਂ ਨਾ ਯੂਨੈਨੀਮਸਲੀ ਇਲੈਕਸ਼ਨ ਕਰ ਲਈਏ ਔਰ ਸਰਕਾਰ ਤੋਂ ਪੈਸੇ ਲੈ ਲਈਏ। ਕਈਆਂ ਪੰਚਾਇਤਾਂ ਨੇ ਇਸ ਚੀਜ਼ ਨੂੰ ਸਾਹਮਣੇ ਰੱਖ ਕੇ ਯੂਨੈਨੀਮਸਲੀ ਇਲੈਕਸ਼ਨ ਕੀਤੇ ਹਨ। ਇਨ੍ਹਾਂ ਨੇ (ਮਾਲ ਮੰਤਰੀ ਜੀ ਵੱਲ ਇਸ਼ਾਰਾ) ਇਹ ਵੀ ਕਿਹਾ ਸੀ ਕਿ ਜੇਕਰ ਕਿਸੇ ਪੰਚਾਇਤ ਦਾ ਹਰੀਜਨ ਸਰਪੰਚ ਬਣ ਜਾਏ ਤਾਂ ਉਸ ਨੂੰ ਦੋ ਹਜ਼ਾਰ ਹੋਰ ਗਰਾਂਟ ਵਜੋਂ ਦਿੱਤਾ ਜਾਵੇਗਾ। ਲੋਕਾਂ ਨੇ ਇਹ ਹੀ ਸੋਚਿਆ ਸੀ ਕਿ ਸਾਡੇ ਤਾਂ ਆਮਦਨ ਦੇ ਜ਼ਰੀਏ ਘੱਟ ਹਨ, ਇਸ ਲਈ ਯੂਨੈਨੀਮਸਲੀ ਇਲੈਕਸ਼ਨ ਕਰ ਲਵੋ ਤਾਂ ਜੋ ਸਰਕਾਰ ਪਾਸੋਂ ਪੰਜ ਹਜ਼ਾਰ ਜਾਂ ਸੱਤ ਹਜ਼ਾਰ ਰੁਪਿਆ ਮਿਲ ਸਕੇ। ਅੱਜ ਉਨ੍ਹਾਂ ਪੰਚਾਇਤਾਂ ਦੇ ਚੁਣਾਓ ਹੋਏ ਨੂੰ ਕੋਈ ਡੇਢ ਸਾਲ ਹੋਣ ਲੱਗਾ ਹੈ ਔਰ ਸਰਦਾਰ ਆਤਮਾ ਸਿੰਘ ਹੋਰਾਂ ਨੇ ਪਿਛਲੇ ਸੈਸ਼ਨ ਵਿਚ ਵੀ ਇਹ ਐਸ਼ੋਰੈਂਸ ਦਿੱਤੀ ਕਿ ਇਹ ਪੈਸੇ ਗਰਾਂਟ ਦੇ ਅਸੀਂ ਦੇ ਦੇਵਾਂਗੇ। ਪਰ, ਡਿਪਟੀ ਸਪੀਕਰ ਸਾਹਿਬ, ਪਤਾ ਹੈ ਇਨ੍ਹਾਂ ਨੇ ਤਮਾਸ਼ਾ ਕੀ ਕੀਤਾ ਹੈ ? ਤਮਾਸ਼ਾ ਇਹ ਕੀਤਾ ਹੈ ਕਿ ਇਕ ਸਰਕੂਲਰ ਕਰ ਦਿੱਤਾ ਹੈ ਕਿ ਜੇਕਰ ਪੰਚਾਇਤ ਦਸ ਹਜ਼ਾਰ ਰੁਪਏ ਇਕੱਠੇ ਕਰੇ ਤਾਂ ਅਸੀਂ ਪੰਜ ਹਜ਼ਾਰ ਦੇਵਾਂਗੇ। (ਹਾਸਾ) ਇਤਨਾਂ ਰੌਲਾ ਸਪੀਕਰ ਸਾਹਿਬ, ਪਿਛਲੀ ਵਾਰ ਵੀ ਪਿਆ ਸੀ। ਪਰ ਇਨ੍ਹਾਂ ਨੇ ਇਹ ਤਮਾਸ਼ਾ ਕੀਤਾ ਹੈ ਕਿ ਨਾ ਪੰਚਾਇਤ ਦਸ ਹਜ਼ਾਰ ਇਕੱਠਾ ਕਰੇ ਤੇ ਨਾ ਇਹ ਪੰਜ ਹਜ਼ਾਰ ਦੇਣ।

ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਔਰ ਬਾਰ ਬਾਰ ਕਹਿਣ ਲੱਗਿਆਂ ਸ਼ਰਮ ਆਉਂਦੀ ਹੈ, ਸ਼ਾਇਦ ਸ਼ਰਮ ਵਾਲੇ ਨੂੰ ਸ਼ਰਮ ਆ ਸਕਦੀ ਹੋਵੇ ਲੇਕਿਨ ਇਨ੍ਹਾਂ ਬਾਰੇ ਮੈਂ ਸਖ਼ਤ ਲਫ਼ਜ਼ ਨਹੀਂ ਵਰਤਦਾ। ਚਲੋ, ਡਿਪਟੀ ਸਪੀਕਰ ਸਾਹਿਬ, ਉਹ ਵੀ ਗੱਲ ਗਈ। ਹੁਣ ਨਵਾਂ ਜੋ ਕੰਮ ਕੀਤਾ ਹੈ ਉਸ ਦੇ ਬਾਰੇ ਵੀ ਮੈਂ ਤੁਹਾਨੂੰ ਦੱਸਦਾ ਹਾਂ। ਇਨ੍ਹਾਂ ਨੇ ਬਾਲਵਾੜੀਆਂ ਦੀ ਸਕੀਮ ਬਣਾਈ ਹੈ। ਪਰ ਕੀਤਾ ਕੀ ਹੈ ? ਕਹਿੰਦੇ ਹਨ ਕਿ ਪਹਿਲਾਂ 50 ਰੁਪਏ ਜਮ੍ਹਾਂ ਕਰੋ ਤੇ ਜਮ੍ਹਾਂ ਕਰਕੇ ਰਜਿਸਟਰ ਕਰਵਾਓ ਫਿਰ ਤੁਹਾਨੂੰ ਇਮਦਾਦ ਦੇਵਾਂਗੇ। ਮੈਂ ਸਮਝਦਾ ਹਾਂ ਕਿ ਬਾਲ-ਵਾੜੀਆਂ ਦਾ ਕੰਮ ਬਹੁਤ ਸਾਰੇ ਪਿੰਡਾਂ ਦੇ ਵਿਚ ਹੋਇਆ ਹੈ। ਪਿੰਡਾਂ ਵਿਚ ਬਾਲਵਾੜੀਆਂ ਬਣੀਆਂ ਹਨ। ਡਿਪਟੀ ਸਪੀਕਰ ਸਾਹਿਬ, ਬਾਲਵਾੜੀਆਂ ਨਹੀਂ, ਮੈਂ ਗਲਤ ਕਹਿ ਗਿਆ ਹਾਂ। ਮਹਿਲਾ ਮੰਡਲ ਦੀ ਗੱਲ ਹੈ। ਇਨ੍ਹਾਂ ਕਿਹਾ ਕਿ ਮਹਿਲਾ ਮੰਡਲ ਬਣਾਓ। ਉਹ ਬਣਾਏ ਗਏ ਪਰ ਜਿਹੜਾ ਇਨ੍ਹਾਂ ਨੇ

[ਡਾਕਟਰ ਕੇਵਲ ਕ੍ਰਿਸ਼ਨ]

ਕਿਹਾ ਕਿ ਅਸੀਂ ਪੰਜ ਹਜ਼ਾਰ ਰੁਪਏ ਦਿਆਂਗੇ ਉਹ ਰੁਪਏ ਅੱਜੇ ਤੱਕ ਨਹੀਂ ਪੁੱਜੇ। ਸ਼ਾਇਦ ਇਨ੍ਹਾਂ ਦਾ ਖਿਆਲ ਸੀ ਕਿ ਪੰਚਾਇਤਾਂ ਦੀ ਥਾਂ ਮਹਿਲਾ ਮੰਡਲ ਨੂੰ ਪੈਸੇ ਦੇ ਦੇਵਾਂਗੇ ਪਰ ਉਨ੍ਹਾਂ ਨੂੰ ਵੀ ਨਹੀਂ ਦਿੱਤੇ ਗਏ। ਇਸ ਲਈ ਮੈਂ ਸਮਝਦਾ ਹਾਂ ਕਿ ਉਹ ਪੈਸਾ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਵਾਈਂਡ ਅੱਪ ਕਰੋ ਜੀ।

**ਡਾਕਟਰ ਕੇਵਲ ਕ੍ਰਿਸ਼ਨ** : ਕਮਾਲ ਹੈ ਜੀ, ਗੱਲ ਤਾਂ ਪੂਰੀ ਕਰ ਲੈਣ ਦਿਉ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਪਤਾ ਹੈ ਕਿ ਸਦਨ ਅੱਗੇ ਬਹੁਤ ਸਾਰਾ ਕੰਮ ਹੈ। ਇਸ ਕਰਕੇ ਤੁਸੀਂ ਆਪਣੀ ਗੱਲ ਥੋੜੇ ਸ਼ਬਦਾਂ ਵਿਚ ਹੀ ਕਹਿ ਸਕਦੇ ਹੋ। ਤੁਸੀਂ ਵਾਈਂਡ ਅੱਪ ਕਰਨ ਦਾ ਯਤਨ ਕਰੋ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਗਰਾਂਟਸ ਸੀਗੀਆਂ ਉਹ ਸਾਰੀਆਂ ਦੀਆਂ ਸਾਰੀਆਂ ਅਜੇ ਤੱਕ ਮਿਲੀਆਂ ਨਹੀਂ ਹਨ ਕਿਉਂਕਿ ਇਹ ਮਤਾ ਲਿਆਂਦਾ ਹੈ ਇਸ ਲਈ ਮੈਂ ਸਮਝਦਾ ਹਾਂ ਕਿ ਦੋ ਚੀਜ਼ਾਂ ਦੀ ਅਸੀਂ ਡਿਮਾਂਡ ਕਰਦੇ ਹਾਂ। ਇਕ ਤਾਂ ਇਹ ਹੈ ਕਿ ਮਨਿਸਟਰ ਸਾਹਿਬ ਖੜ੍ਹੇ ਹੋ ਕੇ ਅੱਜ ਹਾਊਸ ਨੂੰ ਦੱਸਣ ਕਿ ਪੰਚਾਇਤਾਂ ਦਾ ਨਕਸ਼ਾ ਕੀ ਹੋਵੇਗਾ। ਆਇਆ ਦੋ ਟਾਇਰ ਸਿਸਟਮ ਰੱਖਣਾ ਹੈ, ਤਿੰਨ ਟਾਇਰ ਸਿਸਟਮ ਰੱਖਣਾ ਹੈ, ਜ਼ਿਲ੍ਹਾ ਪ੍ਰੀਸ਼ਦਾਂ ਦੇ ਚੁਣਾਓ ਕਰਾਉਣੇ ਹਨ, ਜੇਕਰ ਕਰਾਉਣਗੇ ਤਾਂ ਅੱਜ ਉਸ ਦੀ ਤਾਰੀਕ ਨਿਸ਼ਚਿਤ ਕਰਨ ਔਰ ਦੱਸਣ ਕਿ ਕਿਹੜੇ ਕਿਹੜੇ ਲੋਕ ਚੁਣਕੇ ਉਧਰ ਜਾਣਗੇ। ਇਹ ਕਹਿ ਦੇਣ ਕਿ ਅਸੀਂ ਇਤਨੀ ਤਾਰੀਕ ਤੋਂ ਪਹਿਲਾਂ ਪਹਿਲਾਂ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾਵਾਂਗੇ।

ਦੂਸਰੀ ਚੀਜ਼ ਇਹ ਹੈ ਕਿ ਇਹ ਦੱਸਣ ਕਿ ਜੋ ਇਨ੍ਹਾਂ ਨੇ ਐਲਾਨ ਕਰਨ ਤੋਂ ਬਾਅਦ ਪੈਸੇ ਦਾ ਫਰੇਬ ਪੰਚਾਇਤਾਂ ਨਾਲ ਕੀਤਾ ਹੈ, ਉਨ੍ਹਾਂ ਨੂੰ ਪੈਸਾ ਦੇਣਾ ਵੀ ਹੈ ਜਾਂ ਨਹੀਂ ਦੇਣਾ। ਮਹਿਲਾ ਮੰਡਲਾਂ ਨੂੰ ਦੇਣਾ ਹੈ; ਜਾਂ ਕਿਸ ਨੂੰ ਦੇਣਾ ਹੈ। ਮੈਂ ਇਕ ਹੋਰ ਗੱਲ ਕਹਾਂਗਾ ਕਿ ਜ਼ਿਲ੍ਹਾ ਪ੍ਰੀਸ਼ਦ ਦਾ ਢਾਂਚਾ ਕੈਸਾ ਹੋਵੇਗਾ ਉਹ ਵੀ ਦੱਸਣ। ਜੱਥੇਦਾਰ ਸਾਹਿਬ ਚਲੇ ਗਏ ਹਨ। ਉਹ ਆਪਣੇ ਆਪ ਨੂੰ ਪਿੰਡਾਂ ਦੇ ਜ਼ਿਆਦਾ ਦਰਦੀ ਕਹਿੰਦੇ ਹਨ, ਪਰ ਜੇਕਰ ਸਵਾ ਦੋ ਸਾਲ ਵਿਚ ਪਿੰਡਾਂ ਵਾਲਿਆਂ ਦੀ ਇਹ ਹਾਲਤ ਕੀਤੀ ਹੈ ਤਾਂ ਅੱਗੋਂ ਤੋਂ ਕੀ ਕਰਨਗੇ।

ਅੱਜ, ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੀ ਕੀ ਹਾਲਤ ਹੈ, ਗੰਨੇਂ ਦੀ ਕੀ ਹਾਲਤ ਹੈ ਅਤੇ ਆਲੂਆਂ ਦੀ ਕੀ ਹਾਲਤ ਹੋਈ ਹੈ ? ਫਿਰ ਇਕ ਹੋਰ ਗੱਲ ਹੈ ਕਿ ਮਾਰਕਿਟ ਕਮੇਟੀਆਂ ਦਾ ਕੀ ਬਣੇਗਾ ? ਦੋ ਸਾਲ ਹੋ ਗਏ ਹਨ ਇਲੈਕਸ਼ਨ ਦੀ ਕੋਈ ਗੱਲ ਨਹੀਂ ਕੀਤੀ। ਹਾਲਾਂ ਕਿ ਉਹ ਅਦਾਰੇ ਖਾਲਸ ਦਿਹਾਤੀਆਂ ਵਾਸਤੇ ਹਨ। ਇਸ ਲਈ ਅੱਜ ਇਹ ਵੀ ਗੱਲ ਦੱਸਣ ਕਿ ਮਾਰਕਿਟ ਕਮੇਟੀਆਂ ਬਾਰੇ ਇਨ੍ਹਾਂ ਦੀ ਕੀ ਪਾਲਿਸੀ ਹੈ।

(ਇਸ ਸਮੇਂ ਸਾਥੀ ਰੂਪ ਲਾਲ ਜੀ ਆਪਣੀ ਸੀਟ ਤੇ ਖੜ੍ਹੇ ਸਨ)

**Mr. Deputy Speaker** : Sathi Roop Lal is on a point of order.

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦਾ ਮੈਂਬਰ ਹਾਂ।......

**ਇੱਕ ਆਵਾਜ਼** : ਇਸ ਬਾਰੇ ਤੁਹਾਨੂੰ ਸ਼ੱਕ ਕਿਉਂ ਹੋ ਗਿਆ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਸਾਥੀ ਸਾਹਿਬ, ਮੈਂ ਜਾਣਨਾ ਚਾਹਵਾਂਗਾ ਕਿ ਪੁਲਿਸ ਵਾਲੇ ਬਾਹਰ ਖੜ੍ਹੇ ਹਨ ਜਾਂ ਅੰਦਰ ਖੜ੍ਹੇ ਹਨ ?

**ਸਾਥੀ ਰੂਪ ਲਾਲ** : ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਸਾਥੀ ਜੀ, ਮੈਂ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਉਹ ਆਦਮੀ ਹਾਊਸ ਦੇ ਅੰਦਰ ਖੜੇ ਸਨ ਜਾਂ ਬਾਹਰ ਸਨ ?

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਹਾਊਸ ਦੇ ਅੰਦਰ ਇਸ ਤਰ੍ਹਾਂ ਨਹੀਂ ਹੋ ਸਕਦਾ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਮਾਰਨ ਆਏ ਸਨ। ਮੈਂ ਆਪਣੀ ਪਰੋ-ਟੈਕਸ਼ਨ ਵਾਸਤੇ ਪ੍ਰਿਵਲੇਜ ਮੋਸ਼ਨ ਦੇ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਵੇਖ ਲਵਾਂਗਾ, ਪਰ ਇਹ ਪੁਆਇੰਟ ਆਫ਼ ਆਰਡਰ ਤਾਂ ਨਹੀਂ ਬਣਦਾ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਇਨ੍ਹਾਂ ਦਾ ਪੁਆਇੰਟ ਆਫ਼ ਆਰਡਰ ਨਹੀਂ, ਬਲਕਿ ਇਨ੍ਹਾਂ ਦਾ ਪੁਆਇੰਟ ਆਫ਼ ਪ੍ਰਿਵਲੇਜ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਇਹ ਗੱਲ ਕਹੀ ਹੈ ਕਿ ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਦੱਸੋ ਮੈਂ ਕਿਹੜੇ ਰਸਤੇ ਜਾਵਾਂ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ।

**ਚੌਧਰੀ ਬਲਰਾਮ ਜਾਖੜ** : ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜੋ ਗੱਲ ਮੈਂ ਪਹਿਲਾਂ ਅਰਜ਼ ਕੀਤੀ ਸੀ ਕਿ ਐਕਸ ਐਮ. ਐਲ. ਏਜ਼. ਦੀ ਇਹ ਹਾਲਤ ਹੈ, ਪਰ ਹੁਣ ਤਾਂ ਪਰੈਜ਼ੈਂਟ ਐਮ. ਐਲ. ਏ. ਦੀ ਇਹ ਹਾਲਤ ਹੋ ਗਈ ਹੈ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਮੈਂ ਉਨ੍ਹਾਂ ਦੀ ਗੱਲ ਸੁਣ ਲਈ ਹੈ, ਮੈਂ ਉਨ੍ਹਾਂ ਨੂੰ ਕਿਹਾ ਹੈ ਕਿ ਮੈਂ ਵੇਖ ਲਵਾਂਗਾ। ਉਨ੍ਹਾਂ ਨੇ ਇਹ ਕਿਹਾ ਹੈ ਕਿ ਮੈਨੂੰ ਸ਼ੱਕ ਹੈ।

**ਇੱਕ ਅਵਾਜ਼** : ਸ਼ੱਕ ਨਹੀਂ ਕਿਹਾ।

**ਸ੍ਰੀ ਡਿਪਟੀ ਸਪੀਕਰ** : ਮੈਂ ਕਿਹਾ ਹੈ ਕਿ ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਗੁਰਦਰਸ਼ਨ ਸਿੰਘ** : ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪ੍ਰਿਵਲੇਜ ਮੋਸ਼ਨ ਮੂਵ ਕੀਤੀ ਹੈ, ਇਸ ਲਈ ਇਹ ਹਾਊਸ ਦੀ ਡਿਊਟੀ ਬਣਦੀ ਹੈ ਕਿ ਤੁਸੀਂ ਉਸ ਦੀ ਇਨਵੈਸਟੀਗੇਸ਼ਨ ਕਰੋ। ਤੁਸੀਂ ਇਸ ਨੂੰ ਟਾਲ ਰਹੇ ਹੋ। ਇਹ ਠੀਕ ਨਹੀਂ। ਤੁਸੀਂ ਹਾਊਸ ਦੇ ਕਸਟੋਡੀਅਨ ਹੋ।

**ਸ੍ਰੀ ਡਿਪਟੀ ਸਪੀਕਰ** : ਮੈਂ ਕਿਹਾ ਹੈ ਕਿ ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ। ਇਹ ਕਿਸ ਤਰ੍ਹਾਂ ਹੈਪਨਿੰਗ ਹੋਈ, ਮੈਂ ਵੇਖ ਲਵਾਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਇਕ ਫਿਕਰੇ ਵਿਚ ਇਹ ਲਿਖਿਆ ਹੈ ਕਿ ....

"...Elections to these bodies could not be held pending finalisation of the Panchayati Raj set up in the light of Ashoka Mehta Committee recommendations"

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਡਿਪਟੀ ਸਪੀਕਰ ਸਾਹਿਬ, ਲਗਭਗ 6 ਮਹੀਨੇ ਹੋ ਗਏ ਹਨ ਅਸ਼ੋਕ ਮਹਿਤਾ ਕਮੇਟੀ ਨੇ ਰਿਪੋਰਟ ਪੇਸ਼ ਕਰ ਦਿਤੀ ਹੈ ਅਤੇ ਉਸ ਤੇ ਡਿਸਕਸ਼ਨ ਵੀ ਹੋ ਗਈ ਹੈ। ਡਿਸਕਸ਼ਨ ਤੋਂ ਬਾਅਦ ਪੰਜਾਬ ਵਿਚ ਬੜੇ ਜ਼ੋਰ ਨਾਲ ਇਹ ਗੱਲ ਆਈ ਕਿ ਟੂ ਟਾਇਰ ਦੀ ਰਿਕਮੈਂਡੇਸ਼ਨ ਹੋਈ ਹੈ। ਕੁਝ ਲੋਕਾਂ ਨੇ ਇਸ ਦਾ ਵਿਰੋਧ ਵੀ ਕੀਤਾ ਕਿ ਟੂ ਟਾਇਰ ਨਹੀਂ ਥਰੀ ਟਾਇਰ ਹੋਣਾ ਚਾਹੀਦਾ ਹੈ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਰੂਲਿੰਗ ਪਾਰਟੀ ਦੇ ਆਪਸ ਵਿਚ ਮੱਤ ਭੇਦ ਹੋਣ ਕਰਕੇ ਦਿਹਾਤੀ ਲੋਕਾਂ ਦਾ ਜਿਹੜੇ ਕਿ ਲੱਖਾਂ ਦੀ ਗਿਣਤੀ ਵਿਚ ਹਨ, ਉਨ੍ਹਾਂ ਦਾ ਗਲਾ ਘੁੱਟਿਆ ਜਾ ਰਿਹਾ ਹੈ। ਉਨ੍ਹਾਂ ਦੇ ਰਾਈਟਸ ਨਾਲ ਮਜ਼ਾਕ ਕੀਤਾ ਜਾ ਰਿਹਾ ਹੈ। ਇਨ੍ਹਾਂ ਦੇ ਆਪਸੀ ਇਖਤਲਾਫਾਤ ਹੋਣ ਕਰਕੇ ਪੰਚਾਇਤ ਸੰਮਤੀਆਂ, ਜਿਲ੍ਹਾ ਪਰੀਸ਼ਦਾਂ ਅਤੇ ਮਾਰਕਿਟ ਕਮੇਟੀਆਂ ਦੀਆਂ ਇਲੈਕ-ਸ਼ਨਾਂ ਨਹੀਂ ਹੋ ਰਹੀਆਂ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਮਤਾ ਇਥੇ ਨਹੀਂ ਲਿਆਉਣਾ ਚਾਹੀਦਾ ਹੈ ਅਤੇ ਇਲੈਕਸ਼ਨ ਕਰਾਉਣੇ ਚਾਹੀਦੇ ਹਨ। ਇਹ 6 ਮਹੀਨੇ ਦਾ ਟਾਈਮ ਮੰਗਣਾ ਮੁਨਾਸਬ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਸਰ, ਇਹ ਜਿਹੜਾ ਬਿਲ ਆਇਆ ਹੈ, ਮੈਂ ਇਸ ਦੀ ਪਰੋੜਤਾ ਕਰਨ ਲਈ ਖੜਾ ਹੋਇਆ ਹਾਂ। ਡਾਕਟਰ ਸਾਹਿਬ ਬੜੇ ਸਿਆਣੇ ਮੈਂਬਰ ਹਨ। ਇਸ ਹਾਊਸ ਦੇ ਸਪੀਕਰ ਵੀ ਰਹੇ ਹਨ। ਗਲ ਤਾਂ ਸਿਰਫ ਪੰਚਾਇਤ ਸੰਮਤੀਆਂ ਦੀ ਸੀ ਪਰ ਇਨ੍ਹਾਂ ਨੇ ਵਿਚ ਮਾਰਕਿਟ ਕਮੇਟੀਆਂ ਅਤੇ ਜਿਲ੍ਹਾ ਪਰੀਸ਼ਦਾਂ ਵੀ ਲੈ ਆਂਦੀਆਂ ਹਨ। ਪਰ ਡਿਪਟੀ ਸਪੀਕਰ ਸਾਹਿਬ, ਇਹ ਆਪਣੇ ਦਿਨ ਭੁਲ ਗਏ ਹਨ, ਜਦੋਂ ਕਿ ਐਮਰਜੈਂਸੀ ਦੇ ਸਮੇਂ ਵਿਚ ਅਤੇ ਉਸ ਤੋਂ ਪਹਿਲਾਂ ਵੀ 20,22 ਸਾਲ ਤੱਕ ਨਗਰ ਪਾਲਕਾਵਾਂ ਦੀ ਚੋਣਾਂ ਨਹੀਂ ਹੋਣ ਦਿੱਤੀਆਂ। ਤੁਸੀਂ ਵੀ ਬਟਾਲਾ ਮਿਊਂਸਪਲ ਕਮੇਟੀ ਦੇ ਚੁਣੇ ਹੋਏ ਪਰੈਜ਼ੀਡੈਂਟ ਸੀ, ਤੁਹਾਨੂੰ ਫੜ ਕੇ ਜੇਲ੍ਹ ਵਿਚ ਸੁਟ ਦਿੱਤਾ। ਇਸ ਸਦਨ ਦੀ ਅਵਾਜ਼ ਇਸ ਗੁੰਬਦ ਤੋਂ ਬਾਹਰ ਨਹੀ ਜਾਣ ਦਿੱਤੀ। ਔਰ ਇਸ ਪਵਿੱਤਰ ਸਦਨ ਦੇ ਮੈਂਬਰਾਂ ਤੇ ਮੀਸਾ ਔਰ 107/151 ਦੇ ਕੇਸ ਬਣਾ ਕੇ ਜੇਲ੍ਹ ਵਿਚ ਦਿੱਤਾ ਜਾਂਦਾ ਰਿਹਾ। ਕਲ ਹੀ ਜੈ ਪ੍ਰਕਾਸ਼ ਨਾਰਾਇਣ ਜੀ ਜਿਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ ਗਈ, ਉਨ੍ਹਾਂ ਨੂੰ ਫੜ ਕੇ ਜੇਲ੍ਹ ਵਿਚ ਦਿਤਾ ਸੀ ਅਤੇ ਫਿਰ ਪੀ. ਜੀ. ਆਈ. ਦੇ ਕਮਰੇ ਵਿਚ ਬੰਦ ਕਰ ਦਿੱਤਾ... (ਵਿਘਨ)। ਇਸੇ ਤਰ੍ਹਾਂ ਹੀ ਚੰਦਰਸ਼ੇਖਰ ਵਰਗੇ ਬੰਦਿਆਂ ਨੂੰ ਇਨ੍ਹਾਂ ਨੇ ਫੜ ਕੇ ਪਟਿਆਲਾ ਜੇਲ੍ਹ ਵਿਚ ਸੁੱਟ ਦਿੱਤਾ। ਔਰ ਫਿਰ ਇਥੇ ਹੀ ਬਸ ਨਹੀਂ ਚੰਡੀਗੜ੍ਹ ਦੇ ਇੱਕ ਮਸ਼ਹੂਰ ਵਕੀਲ ਲਖਣ ਪਾਲ ਜਿਹੜੇ ਕਿ ਹਾਈਕੋਰਟ ਦੇ ਪ੍ਰਸਿੱਧ ਵਕੀਲ ਸਨ, ਨੂੰ ਮਾਰ ਦਿੱਤਾ। ਪਰ ਅੱਜ ਇਹ ਡੈਮੋਕਰੇਸੀ ਦੀ ਗਲ ਕਰਦੇ ਹਨ। ਇਨ੍ਹਾਂ ਨੇ ਸ਼ਰੋਮਣੀ ਅਕਾਲੀ ਦਲ ਦੇ 43 ਹਜ਼ਾਰ ਦੇ ਕਰੀਬ ਮੈਂਬਰਾਂ ਨੂੰ ਜੇਲ੍ਹ ਵਿਚ ਸੁਟ ਦਿੱਤਾ, ਔਰ ਅੱਜ ਇਹ ਇਸੇ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ।

**Doctor Kewal Krishan:** The rules are very clear. The Hon. Member should be asked to be relevant.

**Mr. Deputy Speaker:** Pandhi Sahib, please confine yourself to the Bill.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਕਿਉਂਕਿ ਮੈਂਬਰ ਸਾਹਿਬ ਨੇ ਗੱਲ ਕੀਤੀ ਸੀ, ਇਸ ਕਰਕੇ ਮੈਂ ਇਹ ਕਿਹਾ ਹੈ। Now they are showing that they are more democratic than the ruling party and they are claiming in the people that they are more faithful to the people of Punjab.

**ਚੌਧਰੀ ਕਾਂਸ਼ੀ ਰਾਮ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਥੇ ਸਾਬਕਾ ਪ੍ਰਧਾਨ ਮੰਤਰੀ ਦੇ ਸਾਹਿਬਜ਼ਾਦਾ ਵੀ. ਆਈ. ਪੀ. ਬਣ ਕੇ ਪੰਜਾਬ ਵਿਚ ਆਏ ਤਾਂ ਟਰੱਕਾਂ ਵਿਚ ਅਤੇ ਬੱਸਾਂ ਵਿਚ ਬੰਦੇ ਭਰ ਭਰ ਕੇ ਉਥੇ ਲੈ ਜਾਂਦੇ ਰਹੇ। ਲੁਧਿਆਣੇ ਲੈ ਕੇ ਗਏ। ਫਿਰ ਬਠਿੰਡੇ ਵਿਚ ਕੋਈ ਛੋਟਾ ਜਿਹਾ ਪੌਦਾ ਲਾਇਆ ਤਾਂ ਉਥੇ ਲੈ ਗਏ ਔਰ ਸਰਕਾਰੀ ਮਸ਼ੀਨਰੀ ਅਤੇ ਡੀ. ਸੀ. ਆਦਿ ਸਭ ਨੂੰ ਇਸ ਕੰਮ ਵਾਸਤੇ ਇਸਤੇਮਾਲ ਕੀਤਾ ਗਿਆ।

**Chaudhri Bal Ram Jakhar:** Why the time of the House is being wasted? He should be asked to be relevant. He is always having some phobia. Let he be treated for that phobia.

**Mr. Deputy Speaker:** Pandhi Sahib, I will request you to confine yourself to the Bill.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਹ ਪੰਚਾਇਤ ਸੰਮਤੀ ਦੇ ਮੈਂਬਰਾਂ ਦੀ ਸਿਲੈਕਸ਼ਨ ਹੋਣੀ ਹੈ। ਇਸ ਦੀ ਮਿਆਦ 6 ਮਹੀਨੇ ਲਈ ਵਧਾਉਣੀ ਹੈ ...(ਵਿਘਨ)

**ਚੌਧਰੀ ਕਾਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ ਇਹ ਸਿਲੈਕਸ਼ਨ ਕਹਿ ਰਹੇ ਹਨ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਅਰਜ਼ ਕਰ ਰਿਹਾ ਸੀ ਕਿ ਪੰਚਾਇਤ ਸੰਮਤੀਆਂ ਦੇ ਮੈਂਬਰ ਅਤੇ ਜ਼ਿਲ੍ਹਾਂ ਪ੍ਰੀਸ਼ਦ ਦੇ ਮੈਂਬਰ ਇਸ ਕਾਨੂੰਨ ਦੇ ਤਹਿਤ ਇਲੈਕਟ ਹੁੰਦੇ ਸਨ (ਚੌਧਰੀ ਕਾਂਸ਼ੀ ਰਾਮ ਵਲੋਂ) (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਚੌਧਰੀ ਸਾਹਿਬ, ਤੁਸੀਂ ਬੈਠੋ।

**ਸਰਦਾਰ ਦਲੀਪ ਸਿੰਘ ਪਾਂਧੀ** : ਜਦੋਂ ਉਹ ਸਾਹਿਬ ਅਜਨਾਲੇ ਆਏ ਤਾਂ ਫਿਰ ਕੰਪੀਟੀਸ਼ਨ ਹੋ ਗਿਆ ਕਿ ਕਿਹੜਾ ਉਸ ਦੇ ਨੇੜੇ ਆਵੇ। ਸਾਰੇ ਪੰਜਾਬ ਵਿਚ ਅਫਸਰਸ਼ਾਹੀ ਨੇ ਐਨਾ ਦਬਾ ਪਾਇਆ ਕਿ ਸਾਰੇ ਰੂਲ ਆਫ ਲਾਅ ਖਤਮ ਕਰਕੇ ਰੱਖ ਦਿੱਤਾ। ਇਕ ਸਾਬਕਾ ਕਮਿਸ਼ਨਰ ਰਿਟਾਇਰ ਹੋਏ ਸਨ। ਉਨ੍ਹਾਂ ਦੇ ਖਿਲਾਫ਼ ਇਨਕੁਆਇਰੀ ਚਲੀ ਹੈ। ਪਤਾ ਨਹੀ ਉਨ੍ਹਾਂ ਦਾ ਕੀ ਹੋਏਗਾ। ਇਹ ਅੰਮ੍ਰਿਤਸਰ ਦਾ ਕਮਿਸ਼ਨਰ ਸੀ, ਜੋ ਕਿ ਰਿਟਾਇਰ ਹੋ ਗਿਆ ਹੈ। (ਵਿਘਨ) ਇਨ੍ਹਾਂ ਦਾ ਚੁਣੇ ਹੋਏ ਨੁਮਾਇੰਦਿਆਂ ਵਿਚ ਕੋਈ ਵਿਸ਼ਵਾਸ਼ ਨਹੀਂ ਸੀ।

**ਸ਼੍ਰੀ ਚਮਨ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਪੀਪਲਜ਼ ਰਿਪਰੇਜ਼ੈਂਟੇਟਿਵ ਐਕਟ ਥਲੇ ਵਿਧਾਨ ਸਭਾਵਾਂ ਅਤੇ ਲੋਕ ਸਭਾ ਦੀ ਮਿਆਦ 5 ਸਾਲ ਦੀ ਸੀ, ਜੋ ਕਿ ਇਨ੍ਹਾਂ ਨੇ ਵਧਾ ਕੇ 6 ਸਾਲ ਦੀ ਕਰ ਦਿੱਤੀ। (ਵਿਘਨ) ਫਿਰ ਮੁੜ ਰਾਜ ਭਾਗ ਆਇਆ ਅਤੇ ਮੁੜ ਇਨ੍ਹਾਂ ਦੀ ਮਿਆਦ 5 ਸਾਲ ਦੀ ਕਰ ਦਿਤੀ। ਇਨ੍ਹਾਂ ਨੇ ਹਾਈ ਕੋਰਟ ਔਰ ਸੁਪਰੀਮ ਕੋਰਟ ਦੇ ਫੈਸਲਿਆਂ ਦੇ ਖਿਲਾਫ਼ ਕੰਮ ਕੀਤਾ। ਉਸ ਵੇਲੇ ਹਿੰਦੁਸਤਾਨ ਭਰ ਵਿਚ ਰੇਸ ਲਗ ਗਈ ਕਿ ਤੁੰਮ ਹਮਾਰੇ ਲੀਡਰ ਹੋ ਔਰ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਤੁਮ੍ਹੇ ਕੋਈ ਛੇੜ ਨਹੀਂ ਸਕਤਾ। ਉਸ ਸਾਹਿਬਜ਼ਾਦੇ ਦੀ ਰਿਸੈਪਸ਼ਨ ਲਈ ਲੋਕਾਂ ਨੂੰ ਹਾਇਰ ਕਰਕੇ ਲਿਜਾਇਆ ਜਾਂਦਾ ਸੀ। ਇਨ੍ਹਾਂ ਨੇ ਆਪਣੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੂੰ ਬਚਾਉਣ ਲਈ ਸਾਰੇ ਕਾਂਸਟੀਚਿਊਸ਼ਨ ਨੂੰ ਸਕਰੈਪ ਕਰਕੇ ਰਖ ਦਿਤਾ। ਇਨ੍ਹਾਂ ਦਾ ਵਿਸ਼ਵਾਸ ਵੋਟਾਂ ਵਿਚ ਨਹੀਂ ਹੈ। ਪਰ ਅਸੀਂ ਵੋਟਾਂ ਵਿਚ ਵਿਸ਼ਵਾਸ ਰਖਦੇ ਹਾਂ। (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਅਸੀਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਰਾਈਆਂ ਅਤੇ ਉਨ੍ਹਾਂ ਵਿਚ ਚਾਹੇ ਸਾਡੇ ਖਿਲਾਫ਼ ਹੀ ਵੋਟਾਂ ਆਈਆਂ। ਅਸੀਂ ਡੈਮੋਕ੍ਰੇਟਿਕ ਢਾਂਚੇ ਵਿਚ ਵਿਸ਼ਵਾਸ ਰਖਦੇ ਹਾਂ। (ਵਿਘਨ) ਇਨ੍ਹਾਂ ਨੇ ਤਾਂ ਆਪਣੇ ਵੇਲੇ ਵੋਟਾਂ ਹੀ ਬਦਲ ਲਈਆਂ। ਇਸ ਬਾਰੇ ਇਥੇ ਫੁਲ ਦੀ ਬੈਂਚ ਜੱਜਮੈਂਟ ਹੋਈ ਹੋਈ ਹੈ ਔਰ ਫਿਰ ਸੁਪਰੀਮ ਕੋਰਟ ਵਿਚ ਚੈਲੰਜ ਹੋਈ ਹੋਈ ਹੈ। ਇਨ੍ਹਾਂ ਨੇ ਜੂਡੀਸ਼ਰੀ ਨੂੰ ਕਹਿ ਦਿਤਾ ਸੀ ਕਿ ਉਹ ਇਨ੍ਹਾਂ ਦੀ ਮਰਜ਼ੀ ਨਾਲ ਚਲਣ। ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਜ਼ਰੂਰ ਹੋਣਗੀਆਂ। ਅਸੀਂ ਇਨ੍ਹਾਂ ਦੇ ਹੱਕ ਵਿਚ ਹਾਂ। ਅਸ਼ੋਕ ਕਮੇਟੀ ਦੀ ਰਿਪੋਰਟ ਦੇ ਮੁਤਾਬਿਕ ਚੋਣਾਂ ਕਰਾਈਆਂ ਜਾਣੀਆਂ ਚਾਹੀਦੀਆਂ ਹਨ। ਪਿਛਲੀਆਂ ਚੋਣਾਂ ਠੀਕ ਹੋਈਆਂ ਹਨ। ਪਟਿਆਲਾ ਜ਼ਿਲ੍ਹੇ ਵਿਚ ਕੁਝ ਟੀਚਰਜ਼ ਔਰ ਪਰੀਜ਼ਾਈਡਿੰਗ ਅਫ਼ਸਰ ਦੇ ਖਿਲਾਫ਼ ਡੀ. ਸੀ. ਨੇ ਇਨਕੁਆਇਰੀ ਕਰਕੇ ਇਨ੍ਹਾਂ ਨੂੰ ਆਪਣੀ ਰਿਪੋਰਟ ਭੇਜੀ ਹੈ। ਉਹ ਚੀਜ਼ ਨੂੰ ਅਗੇ ਨੂੰ ਰੋਕਣਾ ਚਾਹੀਦਾ ਹੈ। ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੀ ਜਨਤਾ ਨੂੰ ਬਿਲਕੁਲ ਕਲੀਅਰ ਹੈ, ਇਨ੍ਹਾਂ ਨੂੰ ਸਭ ਕੁੱਝ ਪਤਾ ਹੈ ਕਿ ਪਿਛੇ ਕੀ ਹੁੰਦਾ ਰਿਹਾ ਹੈ ਭਾਵੇਂ ਇਨ੍ਹਾਂ ਦੀ ਸ਼ਾਰਟ ਮੈਮੋਰੀ ਹੁੰਦੀ ਹੈ। ਜਸਟਿਸ ਗੁਪਤਾ ਨੇ ਇਨ੍ਹਾਂ ਦੇ ਖਿਲਾਫ਼ ਰਿਪੋਰਟ ਦੇ ਦਿਤੀ ਹੈ। ਇਨ੍ਹਾਂ ਨੇ 19 ਮਹੀਨਿਆਂ ਦੇ ਰਾਜ ਵਿਚ ਕਿੰਨੀ ਜ਼ਿਆਦਤੀ ਕੀਤੀ ਹੈ। ਮਟੌਰ ਸੈਸ਼ਨ ਵਾਸਤੇ ਸੁਪਰੀਮ ਕੋਰਟ ਨੇ ਫੈਸਲਾ ਕੀਤਾ ਹੈ ਕਿ ਮਾਰਕੀਟਿੰਗ ਕਮੇਟੀ ਔਰ ਮਾਰਕੀਟਿੰਗ ਬੋਰਡ ਬਿਲਕੁਲ ਪੈਸਾ ਨਹੀਂ ਖਰਚ ਕਰ ਸਕਦੇ। ਇਨ੍ਹਾਂ ਨੇ ਸਾਰੇ ਕਾਨੂੰਨ ਨੂੰ ਤੋੜ ਕੇ ਆਪਣੇ ਹਿਤਾਂ ਲਈ ਕੰਮ ਕੀਤੇ ਹਨ ਅਤੇ ਉਥੇ ਦਾ ਰੁਪਿਆ ਵਰਤਿਆ ਹੈ। ਜਦੋ ਰਾਜ ਭਾਗ ਬਦਲਿਆ ਤਾਂ ਮਟੌਰ ਸੈਸ਼ਨ ਰਾਤੋ ਰਾਤ ਢਾ ਦਿਤਾ ਗਿਆ। ਉਸ ਲਈ ਇਨ੍ਹਾਂ ਦੇ ਉਸ ਵੇਲੇ ਦੇ ਮੁੱਖ ਮੰਤਰੀ ਹਾਲੇ ਤਕ ਬਚੇ ਹੋਏ ਹਨ। ਅੱਜ ਇਹ ਕਹਿੰਦੇ ਹਨ ਕਿ ਇਥੇ ਪੁਲਿਸ ਹੈ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਉਹ ਦਿਨ ਭੁਲ ਗਏ ਹਨ ਜਦੋ ਕਿ ਇਹ ਸਾਰਾ ਸਦਨ ਪੁਲਿਸ ਨਾਲ ਭਰਿਆ ਹੁੰਦਾ ਸੀ (ਸ਼ੇਮ, ਸ਼ੇਮ) ਇਨ੍ਹਾਂ ਵੇਲੇ ਡਿਕਟੇਟਰ-ਸ਼ਿਪ ਥਲੇ ਮੁਲਕ ਦਾ ਸਤਿਆਨਾਸ ਕਰ ਦਿੱਤਾ।

ਮੈਂ ਬੇਨਤੀ ਕਰਦਾ ਹਾਂ ਕਿ ਇਹ ਜੋ ਬਿਲ ਪੇਸ਼ ਹੋਇਆ ਹੈ ਲੋਕਾਂ ਦੀਆਂ ਭਾਵਨਾਵਾਂ ਹਨ ਕਿ ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀਆਂ ਬਣਨੀਆਂ ਚਾਹੀਦੀਆਂ ਹਨ। (ਵਿਘਨ) ਐਨਾ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ): ਇਹ ਜੋ ਪੰਜਾਬ ਪੰਚਾਇਤ ਸੰਮਤੀਜ਼ ਅਤੇ ਜ਼ਿਲ੍ਹਾ ਪਰੀਸ਼ਦਜ਼ ਅਮੈਂਡਮੈਂਟ ਬਿਲ ਪੇਸ਼ ਹੋਇਆ ਹੈ, ਇਸ ਰਾਹੀਂ ਸਰਕਾਰ ਨੇ 6 ਮਹੀਨੇ ਦੀ ਹੋਰ ਮਿਆਦ ਮੰਗੀ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਅਸ਼ੋਕ ਕਮੇਟੀ ਦੀ ਰਿਪੋਰਟ ਆ ਚੁਕੀ ਹੈ। ਇਸ ਲਈ ਇਸ ਬਾਰੇ ਜੋ ਬਹਾਨਾ ਬਣਾਇਆ ਗਿਆ ਹੈ, ਉਹ ਬਿਲਕੁਲ ਠੀਕ ਨਹੀਂ

**Expunged as ordered by the Chair.

ਹੈ। ਜਿਹੜੇ ਜਮਹੂਰੀਅਤ ਦੇ ਅਲੰਬਰਦਾਰ ਅੱਜ ਰੂਲਿੰਗ ਪਾਰਟੀ ਵਿਚ ਬੈਠੇ ਹਨ, ਉਨ੍ਹਾਂ ਦੇ ਹੁੰਦੇ ਹੋਏ ਹੀ ਜਮਹੂਰੀਅਤ ਦਾ ਗਲਾ ਘੁਟਿਆ ਜਾ ਰਿਹਾ ਹੈ । ਪੰਚਾਇਤੀ ਰਾਜ ਅਧੀਨ ਜੋ ਪਿੰਡਾਂ ਦੀ ਡਿਵੈਲਪਮੈਂਟ ਹੁੰਦੀ ਹੈ, ਉਹ ਸਾਰਾ ਕੰਮ ਰੁਕਿਆ ਪਿਆ ਹੈ। ਜ਼ਿਲ੍ਹਾ ਪ੍ਰੀਸ਼ਦ ਨਾ ਹੋਣ ਕਰਕੇ ਬਿਊਰੋ-ਕ੍ਰੇਸੀ ਦੇ ਰਹਿਮੋਕਰਮ ਤੇ ਲੋਕਾਂ ਨੂੰ ਛਡਿਆ ਗਿਆ ਹੈ। ਇਸ ਗਲ ਦੀ ਮੈਂ ਵਿਰੋਧਤਾ ਕਰਦਾ ਹਾਂ ਕਿ ਛੇ ਮਹੀਨਿਆਂ ਲਈ ਚੋਣਾ ਅੱਗੇ ਪਾ ਦਿੱਤੀਆਂ ਜਾਣ। ਦੂਸਰੇ ਪਾਸੇ, ਡਿਪਟੀ ਸਪੀਕਰ ਸਾਹਿਬ, ਹੁਣ ਜਿਥੇ ਪੰਚਾਇਤਾਂ ਦੀ ਮਿਆਦ ਵਿਚ ਵਾਧਾ ਮੰਗ ਰਹੇ ਹਨ ਇਸ ਨਾਲ ਕਿਸਾਨਾਂ ਲਈ ਰਾਹਤ ਦੇ ਕੰਮ ਵਿਚ ਰੁਕਾਵਟ ਆਏਗੀ। ਮਾਰਕਿਟ ਕਮੇਟੀਆਂ ਦੀਆਂ ਚੋਣਾਂ ਵੀ ਛੇਤੀ ਕਰਾ-ਉਣੀਆਂ ਚਾਹੀਦੀਆਂ ਹਨ। ਪੰਚਾਇਤੀ ਰਾਜ ਦਾ ਜਿਹੜਾ ਸਾਨੂੰ ਡੈਮੋਕ੍ਰੇਸੀ ਵਿਚ ਵੋਟ ਦਾ ਹੱਕ ਹੈ, ਪੰਚਾਇਤ ਹੋਵੇ, ਪੰਚਾਇਤ ਸੰਮਤੀ ਹੋਵੇ, ਜ਼ਿਲ੍ਹਾ ਪ੍ਰੀਸ਼ਦ ਹੋਵੇ, ਇਸ ਤਰ੍ਹਾਂ ਇਲੈਕਟੋਰਲ ਸਿਸਟਮ ਨਾਲ ਲੋਕਾਂ ਨੂੰ ਜੋ ਹੱਕ ਹੈ ਉਹ ਚੋਣਾਂ ਅੱਗੇ ਪਾਉਣ ਨਾਲ ਸਾਡੇ ਤੋਂ ਖੋਹਿਆ ਜਾ ਰਿਹਾ ਹੈ । ਇਹ ਭੈੜੀ ਗਲ ਹੈ, ਜਿਹੜੀ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਅੱਜ ਪੰਚਾਇਤਾਂ ਦੀ ਹਾਲਤ ਵੇਖ ਲਉ। ਇੱਕ ਪਾਸੇ ਤਾਂ ਸਰਕਾਰ ਨੇ ਇਹ ਗਲ ਚੰਗੀ ਕੀਤੀ ਸੀ ਕਿ ਸਰਵਸੰਮਤੀ ਨਾਲ ਪੰਚਾਇਤਾਂ ਚੁਣੀਆਂ ਜਾਣ ਔਰ 5,000 ਰੁਪਏ ਦੇਕੇ ਹੋਰ ਉਤਸ਼ਾਹਿਤ ਕਰਾਂਗੇ। ਪਰ ਨਤੀਜੇ ਵਜੋਂ ਅਜੇ ਤਕ ਇਨ੍ਹਾਂ ਪੰਚਾਇਤਾਂ ਨੂੰ ਕੋਈ ਗਰਾਂਟ ਨਹੀਂ ਮਿਲੀ ਔਰ ਨਾ ਹੀ ਇਨ੍ਹਾਂ ਨੂੰ ਉਤਸ਼ਾਹਿਤ ਕੀਤਾ ਗਿਆ ਹੈ। ਪਿਛੇ ਜਿਹੇ ਪੰਚਾਇਤਾਂ ਵਿਚ ਜਿਹੜੀਆਂ ਚੋਣਾਂ ਹੋਈਆਂ ਹਨ, ਉਥੇ ਸਰਪੰਚ ਇੱਕ ਇੱਕ ਸਾਲ ਤਕ ਮੀਟਿੰਗਾਂ ਹੋਲਡ ਨਹੀਂ ਕਰਦੇ। ਜਿਨ੍ਹਾਂ ਨੇ ਮੀਟਿੰਗਾਂ ਰੂਲਜ਼ ਮੁਤਾਬਿਕ ਨਹੀਂ ਕੀਤੀਆਂ ਉਨ੍ਹਾਂ ਨੂੰ ਸਸਪੈਂਡ ਕਰਨਾ ਚਾਹੀਦਾ ਹੈ। ਉਨ੍ਹਾਂ ਵੱਲ ਬੀ. ਡੀ. ਓਜ਼ ਵੀ ਕੋਈ ਧਿਆਨ ਨਹੀਂ ਦੇ ਰਹੇ ਹਨ। ਪੰਚਾਇਤਾਂ ਦਾ ਕੰਮ ਠੱਪ ਪਿਆ ਹੋਇਆ ਹੈ ਅਤੇ ਵਿਕਾਸ ਦੇ ਕੰਮਾਂ ਦੀ ਹਾਲਤ ਮਾੜੀ ਹੈ। ਨਾ ਪਿੰਡਾਂ ਦੀਆਂ ਸੜਕਾਂ ਬਣ ਰਹੀਆਂ ਹਨ। ਇਹ ਸਰਕਾਰ ਕੇਵਲ ਅਕਾਲੀਆਂ ਦੇ ਇਲਾਕਿਆਂ ਵੱਲ ਹੀ ਖਾਸ ਤੌਰ ਤੇ ਧਿਆਨ ਦੇ ਰਹੀ ਹੈ ਬਾਕੀ ਹਲੱਕਿਆਂ ਵਿਚ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਜੋ ਕੰਮ 1976-77 ਤੱਕ ਸਾਡੇ ਇਲਾਕਿਆਂ ਵਿਚ ਵਿਕਾਸ ਦੇ ਹੋ ਚੁੱਕੇ ਹਨ, ਉਸ ਤੋਂ ਬਾਅਦ ਕੋਈ ਵੀ ਵਿਕਾਸ ਦਾ ਕੰਮ ਨਹੀਂ ਹੋਇਆ। ਇਨ੍ਹਾਂ ਦੀ ਸਰਕਾਰ ਨੇ ਪਿਛਲੇ ਸਾਰੇ ਵਿਕਾਸ ਦੇ ਕੰਮਾਂ ਨੂੰ ਠੱਪ ਕਰ ਦਿੱਤਾ ਹੈ। 1976-77 ਤੋਂ ਬਾਅਦ ਨਾਂ ਸਾਡੇ ਇਲਾਕੇ ਵਿਚ ਨਾ ਕੋਈ ਸਕੂਲ ਖੋਲ੍ਹਿਆ ਗਿਆ ਅਤੇ ਨਾ ਕੋਈ ਸੜਕ ਬਣੀ ਹੈ ਅਤੇ ਨਾ ਕੋਈ ਹਸਪਤਾਲ ਖੋਲ੍ਹਿਆ ਹੈ। ਇਹ ਸਰਕਾਰ ਵਿਕਾਸ ਦੇ ਕੰਮਾਂ ਵਿਚ ਪੱਖਪਾਤ ਦੇ ਨਾਲ ਕੰਮ ਕਰ ਰਹੀ ਹੈ। ਸਾਡੀਆਂ ਮਾਰਕਿਟ ਕਮੇਟੀਆਂ ਦਾ ਪੈਸਾ ਦੂਜੇ ਇਲਾਕਿਆਂ ਦੇ ਵਿਚ ਇਸਤੇਮਾਲ ਹੋ ਰਿਹਾ ਹੈ ਅਤੇ ਜਲਾਲਾਬਾਦ ਅਤੇ ਫਾਜ਼ਿਲਕਾ ਆਦਿ ਦੀਆਂ ਮਾਰਕਿਟ ਕਮੇਟੀਆਂ ਦੇ ਇਲਾਕੇ ਵਿਚ ਕੋਈ ਵਿਕਾਸ ਦਾ ਕੰਮ ਨਹੀਂ ਹੋ ਰਿਹਾ ਹੈ। ਸਰਕਾਰ ਨੂੰ ਮਾਰਕਿਟ ਕਮੇਟੀ ਦਾ ਪੈਸਾ ਉਸੇ ਇਲਾਕੇ ਦੇ ਵਿਚ ਇਸਤੇਮਾਲ ਕਰਨਾ ਚਾਹੀਦਾ ਹੈ।

**Mr. Deputy Speaker** : Please wind up.

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਬੇਇਨਸਾਫੀ ਸਰਕਾਰ ਵਲੋਂ ਕੀਤੀ ਜਾ ਰਹੀ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ । ਕਈ ਐਸੀ ਪੰਚਾਇਤਾਂ ਬਾਰਡਰ ਏਰੀਆ ਵਿਚ ਹਨ ਜਿਥੇ ਇਕ ਦਰਿਆ ਪੈਂਦਾ ਹੈ ਅਤੇ ਉਸ ਦੇ ਪਾਣੀ ਬਾਹਰ ਆ ਆਕੇ ਨੁਕਸਾਨ ਕਰਦਾ ਹੈ ਅਤੇ ਦੂਜੇ ਪਾਸੇ ਪਾਕਿਸਤਾਨ ਦਾ ਸਰਹੱਦੀ ਇਲਾਕਾ ਹੈ ਉਸ ਇਲਾਕੇ ਦੇ ਲੋਕ ਕਿਸੇ ਪਾਸੇ ਨਹੀਂ ਜਾ ਸਕਦੇ। ਇਸ ਬਾਰਡਰ ਏਰੀਆ ਦੇ ਵਿਚ ਨਾ ਕੋਈ ਸਕੂਲ ਹੈ, ਨਾ ਕੋਈ ਸੜਕ ਹੈ ਅਤੇ ਨਾ ਹੀ ਕੋਈ ਡਿਸਪੈਂਸਰੀ ਹੈ। ਸੜਕਾਂ ਉਤੇ ਮੋਟਾ ਮੋਟਾ ਪੱਥਰ ਪਹਿਲਾਂ ਦਾ ਪਿਆ ਹੋਇਆ ਹੈ। ਇਸ ਸੜਕ ਉਤੇ

[ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ]

ਨਾ ਕੋਈ ਪੈਦਲ ਚਲ ਸਕਦਾ ਹੈ। ਮੋਟੇ ਮੋਟੇ ਪੱਥਰ ਹੋਣ ਦੇ ਕਾਰਨ ਨਾ ਕੋਈ ਸਾਈਕਲ ਚਲਾ ਸਕਦਾ ਹੈ ਅਤੇ ਨਾ ਕੋਈ ਗੱਡਾ ਵਗੈਰਾ ਚਲ ਸਕਦਾ ਹੈ। ਸਰਕਾਰ ਨੂੰ ਕੋਈ ਸਪੈਸ਼ਲ ਫੰਡਜ਼ ਨੂੰ ਬਣਾ ਕੇ ਇਸ ਤਰ੍ਹਾਂ ਦੇ ਇਲਾਕਿਆਂ ਦੇ ਵਿਕਾਸ ਲਈ ਉਚੇਚੇ ਕਦਮ ਚੁੱਕਣੇ ਚਾਹੀਦੇ ਹਨ ਤਾਕਿ ਵਿਕਾਸ ਦਾ ਕੰਮ ਹੋ ਸਕੇ। ਇਨ੍ਹਾਂ ਇਲਾਕਿਆਂ ਦੇ ਵਿਚ ਨਾ ਕੋਈ ਪੰਚਾਇਤ ਘਰ ਹੈ ਨਾ ਕੋਈ ਆਰਾਮ ਘਰ ਅਤੇ ਨਾ ਕੋਈ ਹੋਰ ਇੰਤਜ਼ਾਮ ਕੀਤਾ ਹੋਇਆ ਹੈ। ਇਸ ਲਈ ਇਸ ਸਰਕਾਰ ਨੂੰ ਜ਼ਿਲਾ ਪ੍ਰੀਸ਼ਦ ਅਤੇ ਬਲਾਕ ਸੰਮਤੀਆਂ, ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਦੇਣੀਆਂ ਚਾਹੀਦੀਆਂ ਹਨ ਤਾਕਿ ਲੋਕਾਂ ਦੇ ਨੁਮਾਇੰਦੇ ਆਪਣੇ ਇਲਾਕੇ ਦਾ ਵਿਕਾਸ ਉਹ ਖੁਦ ਕਰ ਸਕਣ। ਉਨ੍ਹਾਂ ਲੋਕਾਂ ਦੇ ਹੱਕ ਉਨ੍ਹਾਂ ਨੂੰ ਦੇ ਦੇਣੇ ਚਾਹੀਦੇ ਹਨ। ਇਹ ਸਰਕਾਰ ਜਮਹੂਰੀਅਤ ਦੀ ਬੜੀ ਵੱਡੀ ਲੰਬਰਦਾਰ ਬਣੀ ਹੋਈ ਹੈ।

**ਕਾਮਰੇਡ ਦਯਾ ਸਿੰਘ ਘਮਾਣੇਵਾਲ (ਕੂਮ ਕਲਾਂ, ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋ ਗਈਆਂ ਹਨ ਅਤੇ ਹੁਣ ਇਨ੍ਹਾਂ ਨੂੰ ਜ਼ਿਲ੍ਹਾ ਪ੍ਰੀਸ਼ਦ ਅਤੇ ਬਲਾਕ ਸੰਮਤੀਆਂ ਦੀਆਂ ਇਲੈਕਸ਼ਨਾਂ ਕਰਵਾ ਦੇਣੀਆਂ ਚਾਹੀਦੀਆਂ ਹਨ। ਇਹ ਅਸ਼ੋਕ ਮਹਿਤਾ ਕਮੇਟੀ ਦੀ ਪਹਿਲੇ ਰਿਪੋਰਟ ਨੂੰ ਇੰਤਜ਼ਾਰ ਕਰਦੇ ਰਹੇ ਅਤੇ 6 ਮਹੀਨੇ ਕੱਢ ਦਿੱਤੇ ਅਤੇ ਹੁਣ ਰਿਪੋਰਟ ਆ ਗਈ ਹੈ ਫਿਰ ਵੀ 6 ਮਹੀਨੇ ਹੋਰ ਲਗਾ ਦਿੱਤੇ ਹਨ ਅਤੇ ਹੋਰ ਟਾਈਮ ਮੰਗ ਰਹੇ ਹਨ। ਹੁਣ ਫਿਰ 6 ਮਹੀਨੇ ਦੀ ਮਿਆਦ ਵੱਧਾ ਦਿੱਤੀ ਹੈ। ਇਹ ਬੜੀ ਮਾੜੀ ਗੱਲ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਾਂਗਰਸ ਰਾਜ ਵਿਚ ਹੁੰਦੀਆਂ ਸਨ ਕਿ ਉਹ ਇਲੈਕਸ਼ਨਾਂ ਨੂੰ ਅਗੇ ਪਾਈ ਜਾਂਦੇ ਸਨ ਅਤੇ ਟਾਈਮ ਦੀ ਮਿਆਦ ਵਧਾਈ ਜਾਂਦੇ ਸਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਲੈਕਸ਼ਨਾਂ ਕਰਵਾ ਦੇਣੀਆਂ ਚਾਹੀਦੀਆਂ ਹਨ। ਸਰਦਾਰ ਆਤਮਾ ਸਿੰਘ ਪਿੰਡਾਂ ਵਿਚ ਜਾ ਕੇ ਧਰਮ ਅਤੇ ਸੱਚਾਈ ਦਾ ਪ੍ਰਚਾਰ ਕਰਦੇ ਹਨ ਅਤੇ ਇਸ ਸੱਚਾਈ ਦੇ ਪ੍ਰਚਾਰ ਨੂੰ ਅਮਲ ਵਿਚ ਲਿਆਉਣ ਤਾਕਿ ਇਲੈਕਸ਼ਨਾਂ ਦਾ ਜਿਹੜਾ ਵਾਅਦਾ ਕੀਤਾ ਗਿਆ ਹੈ, ਉਸ ਨੂੰ ਪੂਰਾ ਕੀਤਾ ਜਾ ਸਕੇ। ਇਨ੍ਹਾਂ ਨੂੰ ਇਸ ਦਾ ਟਾਈਮ ਨਹੀਂ ਵਧਾਉਣਾ ਚਾਹੀਦਾ ਸੀ। ਲੋਕਾਂ ਦਾ ਹੱਕ ਦੇ ਦੇਣਾ ਚਾਹੀਦਾ ਹੈ ਇਸ ਸਰਕਾਰ ਨੂੰ ਇਹ ਜਿਹੜੀ ਮਿਆਦ ਵਧਾਉਣ ਦੀ ਮੰਗ ਕੀਤੀ ਹੈ, ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਜਿਥੇ ਮਾਰਕਿਟ ਕਮੇਟੀਆਂ ਅਤੇ ਜ਼ਿਲਾ ਪ੍ਰੀਸ਼ਦ, ਬਲਾਕ ਸੰਮਤੀਆਂ, ਮਿਊਂਸਪਲ ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਦਾ ਸਵਾਲ ਹੈ, ਇਹ ਕਰਵਾ ਦੇਣੀਆਂ ਚਾਹੀਦੀਆਂ ਹਨ। ਬਹੁਤ ਸਾਰੀਆਂ ਮਾਰਕਿਟ ਕਮੇਟੀਆਂ ਹਾਲੇ ਤੱਕ ਅਧੂਰੀਆਂ ਪਈਆਂ ਹਨ। ਉਸ ਦੇ ਵਿਚ ਲੋਕਾਂ ਨੂੰ ਹੱਕ ਨਹੀਂ ਦਿੱਤਾ ਗਿਆ। ਮੈਂ ਸਰਦਾਰ ਬਲਵੰਤ ਸਿੰਘ ਨੂੰ ਕਹਾਂਗਾ ਕਿ ਉਹ ਜਿਹੜਾ ਵਾਅਦਾ ਕਰਦੇ ਹਨ, ਉਸ ਨੂੰ ਪੂਰਾ ਵੀ ਕਰ ਦਿਆ ਕਰਨ। ਇਸ ਸਮੇਂ ਹਾਊਸ ਦੇ ਵਿਚ ਖਜ਼ਾਨਾ ਮੰਤਰੀ ਜੀ ਬੈਠੇ ਨਹੀਂ ਹਨ। ਜਿਹੜੀ ਗੱਲ ਦਾ ਤੁਸੀਂ ਵਾਅਦਾ ਕਰਦੇ ਹੋ, ਉਸ ਨੂੰ ਘਟੋ ਘੱਟ ਪੂਰਾ ਕਰ ਦਿਆ ਕਰੋ। ਦੂਜੀ ਗੱਲ ਦਾ ਵਾਅਦਾ ਮਾਲ ਮੰਤਰੀ ਜੀ ਨੇ ਕੀਤਾ ਸੀ ਅਤੇ ਕਿਹਾ ਸੀ ਕਿ ਜੇਕਰ ਮੈਨੂੰ ਕੋਈ ਹਲਫੀਆ ਬਿਆਨ ਦੇਵੇਗਾ ਤਾਂ ਉਸ ਦੇ ਨਾਲ ਜਿਹੜਾ ਧੱਕਾ ਹੋਇਆ ਹੋਵੇਗਾ, ਉਸ ਦੇ ਨਾਲ ਇਨਸਾਫ ਕਰਾਵਾਂਗਾ ਅਤੇ ਬੇਇਨਸਾਫੀ ਨੂੰ ਦੂਰ ਕਰਾਵਾਂਗਾ। ਇਸ ਗੱਲ ਨੂੰ ਇੱਕ ਸਾਲ ਹੋ ਗਿਆ ਹੈ ਕਿ ਸਿੱਧਵਾਂ ਬੇਟ ਦੇ ਇਲਾਕੇ ਵਿਚ ਲੋਕਾਂ ਦਾ ਫਸਲਾਂ ਦਾ ਨੁਕਸਾਨ ਹੋਇਆ ਅਤੇ ਜਾਇਦਾਦ ਦਾ ਨੁਕਸਾਨ ਹੋਇਆ। ਇਸ ਸਬੰਧ ਵਿਚ ਮੈਂ ਸੱਤ ਹਲਫੀਆ ਬਿਆਨ ਦਿੱਤੇ ਹਨ, ਹਾਲਾਂ ਤੱਕ ਉਸ ਤੇ ਕੋਈ ਅਮਲ ਨਹੀਂ ਹੋਇਆ। ਉਥੇ ਇਕ ਅੰਨਾ ਸੀ, ਉਸ ਦੀ ਜ਼ਮੀਨ ਅਤੇ ਮਕਾਨ ਦਾ ਨੁਕਸਾਨ ਹੋਇਆ। ਪਰ ਉਸ ਨੂੰ ਅਫਸਰਾਂ ਨੇ ਕੁੱਝ ਨਹੀਂ ਦਿੱਤਾ। ਪਟਵਾਰੀ ਅਤੇ ਤਹਿਸੀਲਦਾਰ ਮਿਲ ਕੇ ਰੁਪਏ ਖਾ ਗਏ, ਜਦ ਕਿ ਮਨਿਸਟਰ ਸਾਹਿਬ ਕਹਿੰਦੇ ਸਨ ਕਿ ਹਲਫੀਆ ਬਿਆਨ ਦੇ ਦਿਓ, ਮੈਂ ਪੈਸੇ ਵਾਪਿਸ ਦੇਵਾਵਾਂਗਾ। ਉਸ ਦੇ 10 ਕਿੱਲੇ ਜ਼ਮੀਨ ਸੀ। ਉਸ ਦੇ 7 ਕਿੱਲੇ ਦੀ ਫਸਲ ਬਰਬਾਦ ਹੋ

ਗਈ ਅਤੇ ਮਕਾਨ ਢਹਿ ਗਿਆ। ਉਸ ਦੀ 7 ਕਿੱਲੇ ਜ਼ਮੀਨ ਦੀ ਜਿਹੜੀ ਫ਼ਸਲ ਮਾਰੀ ਗਈ ਸੀ, ਉਸ ਦਾ 2100 ਰੁਪਏ ਅਤੇ 800 ਰੁਪਿਆ ਮਕਾਨ ਦਾ ਮਨਜ਼ੂਰ ਹੋਇਆ ਸੀ। ਪਰ ਤਹਿਸੀਲਦਾਰ ਅਤੇ ਪਟਵਾਰੀ ਨੇ ਮਿਲ ਕੇ ਉਸ ਨੂੰ ਕੇਵਲ 700 ਰੁਪਏ ਦੇ ਕੇ ਅੰਗੂਠਾ ਲਗਵਾ ਲਿਆ। ਇਸ ਚੀਜ਼ ਦਾ ਇਲਾਕੇ ਵਿਚ ਬਹੁਤ ਰੌਲਾ ਪਿਆ ਅਤੇ ਅਸੀਂ ਹਲਫ਼ੀਆ ਬਿਆਨ ਵੀ ਦਿੱਤੇ ਤਾਂ ਫਿਰ ਪੈਸੇ ਤਾਂ ਮਿਲ ਗਏ, ਪਰ ਉਨ੍ਹਾ ਬੰਦਿਆਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਇਹ ਠੀਕ ਹੈ ਕਿ ਉਸ ਨੂੰ 2200 ਰੁਪਿਆ ਵਾਪਿਸ ਮਿਲ ਗਿਆ, ਪਰ ਐਕਸ਼ਨ ਉਨ੍ਹਾਂ ਅਫਸਰਾਂ ਦੇ ਖਿਲਾਫ ਕਿਉਂ ਨਹੀਂ ਲਿਆ ਗਿਆ। ਸੱਚ ਕਹਿਣ ਅਤੇ ਕਰਨ ਦੇ ਵਿਚ ਬੜਾ ਫਰਕ ਹੁੰਦਾ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪਾਰਲੀਮੈਂਟਰੀ ਰਵਾਇਤਾਂ ਦੇ ਵਿਰੁੱਧ ਅੱਜ ਵਿਧਾਨ ਸਭਾ ਦੀ ਪ੍ਰੇਮਿਸਿਜ਼ ਦੇ ਅੰਦਰ ਮੈਂ ਆਪ ਖੁਦ ਚੱਕਰ ਲਗਾ ਕੇ ਆਇਆ ਹਾਂ ਕਿ 8, 10 ਆਦਮੀ ਪਿਸਟਲਾਂ ਪਾ ਕੇ ਬੈਠੇ ਹਨ ਅਤੇ ਘੁੰਮ ਰਹੇ ਹਨ। ਪਿਸਟਲ ਪਾਕੇ ਕੋਈ ਐਮ. ਐਲ. ਏ., ਅੰਦਰ ਨਹੀਂ ਆ ਸਕਦਾ, ਕੋਈ ਪਿਸਟਲ ਪਾ ਕੇ ਪੁਲਿਸ ਦਾ ਆਦਮੀ ਵੀ ਅੰਦਰ ਨਹੀਂ ਆ ਸਕਦਾ। ਫਿਰ ਇਥੇ ਐਸੀ ਪੈਨਿਕ ਵਾਲੀ ਕਿਹੜੀ ਗੱਲ ਹੈ। ਇਸ ਦੀ ਫੌਰਨ ਤਲਾਸ਼ੀ ਲਈ ਜਾਵੇ। ਇਥੇ ਇਕ ਐਕਸ ਐਮ. ਐਲ. ਏ. ਦੀ ਤਲਾਸ਼ੀ ਗੈਲਰੀ ਦੀ ਐਨਟਰੀ ਵੇਲੇ ਲਈ ਗਈ। ਇਹ ਬੜਾ ਸੀਰੀਅਸ ਮੈਟਰ ਹੈ। ਇਸ ਉਤੇ ਤੁਸੀਂ ਆਪਣਾ ਫੈਸਲਾ ਦਿਉ। ਇਸ ਹਾਊਸ ਦੀ ਪਵਿਤਰਤਾ ਨੂੰ ਕਾਇਮ ਰੱਖਣ ਲਈ ਇਹ ਜ਼ਰੂਰੀ ਹੈ ਕਿ ਹੁਣੇ ਹੀ ਗੇਟ ਬੰਦ ਕਰਕੇ ਤਲਾਸ਼ੀ ਲਈ ਜਾਵੇ। This is against the convention and procedure of Parliament. Please give your ruling.

**ਸ੍ਰੀ ਡਿਪਟੀ ਸਪੀਕਰ** : ਮੈਂ ਹੁਣੇ ਹੀ ਸਕੱਤਰ ਸਾਹਿਬ ਨੂੰ ਹੁਕਮ ਦਿੱਤਾ ਹੈ ਕਿ ਉਹ ਇਸ ਗੱਲ ਦੀ ਇਨਕੁਆਇਰੀ ਕਰਨ ਅਤੇ ਮੈਨੂੰ ਰਿਪੋਰਟ ਦੇਣ and I will take action.

**Doctor Kewal Krishan** : You ask him to remove them.

**Chaudhri Balram Jakhar** : Please find out that nobody should escape.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਤੁਸੀਂ ਦਰਵਾਜ਼ੇ ਬੰਦ ਕਰਾਓ ਅਤੇ ਇਸ ਗੱਲ ਦਾ ਪਤਾ ਲਗਾਓ।

**Mr. Deputy Speaker**; I am going to enquire about it just now.

**Doctor Kewal Krishan**: You will get those people removed and get all the doors closed so that they may not escape.

**ਸ੍ਰੀ ਡਿਪਟੀ ਸਪੀਕਰ** : ਐਸੀ ਕੋਈ ਗੱਲ ਨਹੀਂ ਹੈ। (ਵਿਘਨ) ਮੈਂ ਪਹਿਲਾਂ ਹੀ ਇਸ ਬਾਰੇ ਕਹਿ ਦਿੱਤਾ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਇਸ ਬਾਰੇ ਪਹਿਲਾਂ ਹੀ ਕਹਿ ਚੁੱਕਾ ਹਾਂ। ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

---

**Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ** ** **

**ਡਾਕਟਰ ਕੇਵਲ ਕ੍ਰਿਸ਼ਨ :** ਸਾਡੇ ਵਕਤ ਆਰਮਡ ਲੋਕ ਕਦੇ ਨਹੀਂ ਸੀ ਆਏ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲਬੀਰ ਸਿੰਘ** ** ** **

**Mr. Deputy Speaker:** This is no point of order.

**ਸਰਦਾਰ ਬੇਅੰਤ ਸਿੰਘ** ** ** **

**Mr. Deputy Speaker:** It should not form part of the proceedings. This is no point of order.

**ਕਾਮਰੇਡ ਦਯਾ ਸਿੰਘ ਘਮਾਣੇਵਾਲਾ :** ਮੇਰੀ ਇੱਕ ਗੱਲ ਰਹਿ ਗਈ ਹੈ ਕਹਿਣ ਵਾਲੀ। ਇਲੈਕਸ਼ਨਾਂ ਤੋਂ ਪਹਿਲਾਂ ਲੋਕਾਂ ਨਾਲ ਵਾਅਦਾ ਕੀਤਾ ਗਿਆ ਸੀ ਕਿ ਜਿਹੜੀਆਂ ਪੰਚਾਇਤਾਂ ਪੰਚ ਅਤੇ ਸਰਪੰਚ ਸਰਬਸੰਮਤੀ ਨਾਲ ਚੁਣਨਗੀਆਂ ਉਨ੍ਹਾਂ ਨੂੰ 5 ਹਜ਼ਾਰ ਰੁਪਿਆ ਦਿੱਤਾ ਜਾਵੇਗਾ ਅਤੇ ਜਿਥੇ ਕੋਈ ਹਰੀਜਨ ਸਰਪੰਚ ਸਰਬਸੰਮਤੀ ਨਾਲ ਚੁਣਿਆ ਜਾਵੇਗਾ ਉਥੇ 7 ਹਜ਼ਾਰ ਰੁਪਿਆ ਦਿਤਾ ਜਾਵੇਗਾ। ਪਰ ਇਹ ਜੋ ਵਾਅਦਾ ਕੀਤਾ ਗਿਆ ਸੀ ਦੋ ਸਾਲ ਬੀਤਣ ਤੋਂ ਬਾਅਦ ਵੀ ਇਹ ਵਾਅਦਾ ਪੂਰਾ ਨਹੀਂ ਕੀਤਾ ਗਿਆ। ਉਨ੍ਹਾਂ ਨੂੰ ਹਾਲਾਂ ਤੱਕ ਪੈਸੇ ਨਹੀਂ ਮਿਲੇ। ਜਿਹੜਾ ਲੋਕਾਂ ਨਾਲ ਵਾਅਦਾ ਕੀਤਾ ਗਿਆ ਸੀ, ਉਸ ਨੂੰ ਪੂਰਾ ਕੀਤਾ ਜਾਵੇ। ਇਤਨਾ ਕੁੱਝ ਕਹਿੰਦਾ ਹੋਇਆ ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ।

**ਵਿਕਾਸ ਮੰਤਰੀ (ਸਰਦਾਰ ਆਤਮਾ ਸਿੰਘ) :** ਡਿਪਟੀ ਸਪੀਕਰ ਸਾਹਿਬ, ਇਹ ਮੈਂ ਬੜਾ ਇਨੋਸੈਂਟ ਜਿਹਾ ਬਿਲ ਸੋਧ ਵਾਸਤੇ ਪੇਸ਼ ਕੀਤਾ ਹੈ ਕਿ ਜਿਹੜੀਆਂ ਪੰਚਾਇਤ ਸੰਮਤੀਆਂ ਜ਼ਿਲ੍ਹਾ ਪ੍ਰੀਸ਼ਦਾਂ ਦੇ ਥੱਲੇ ਆਉਂਦੀਆਂ ਹਨ ਉਨ੍ਹਾਂ ਦੀ ਮਿਆਦ 11 ਅਕਤੂਬਰ, 1979 ਤੋਂ 6 ਮਹੀਨਿਆਂ ਤੱਕ ਵਧਾਈ ਜਾਵੇ। ਕੁੱਝ ਮੈਂਬਰ ਸਾਹਿਬਾਨ ਨੇ ਗੱਲਾਂ ਬੜੀਆਂ ਵਧਾਅ ਚੜ੍ਹਾਕੇ ਕਹੀਆਂ ਹਨ। ਅਗਰ ਉਨ੍ਹਾਂ ਨੂੰ ਸਾਰੀ ਗੱਲ ਦੀ ਵਾਕ-ਫੀਅਤ ਹੁੰਦੀ ਤਾਂ ਇਸ ਤਰ੍ਹਾਂ ਲੱਛੇਦਾਰ ਸਪੀਚਾਂ ਕਰਨ ਦੀ ਲੋੜ ਨਹੀਂ ਸੀ ਪੈਣੀ। ਹਿੰਦੁਸਤਾਨ ਦੇ ਵੱਖ ਵੱਖ ਰਾਜਾਂ ਵਿਚ ਕਿਤੇ ਟੂ ਟਾਇਰ ਸਿਸਟਮ ਹੈ ਅਤੇ ਕਿਤੇ ਥਿਰੀ ਟਾਇਰ ਸਿਸਟਮ ਹੈ। ਭਾਰਤ ਸਰਕਾਰ ਨੇ ਅਸ਼ੋਕ ਮਹਿਤਾ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਕਿ ਉਹ ਸਾਰੇ ਹਿੰਦੁਸਤਾਨ ਦੇ ਰਾਜਾਂ ਕੋਲੋਂ ਰਾਏ ਲੈ ਕੇ ਉਹ ਫੈਸਲਾ ਦੇਵੇ ਕਿ ਟੂ ਟਾਇਰ ਸਿਸਟਮ ਰੱਖਣਾ ਹੈ ਜਾਂ ਥਿਰੀ ਟਾਇਰ ਸਿਸਟਮ ਰੱਖਣਾ ਹੈ। ਉਸ ਦੇ ਬਾਅਦ ਹਿੰਦੁਸਤਾਨ ਦੇ ਸਾਰੇ ਚੀਫ ਮਨਿਸਟਰਾਂ ਅਤੇ ਡਿਵੈਲਪਮੈਂਟ ਮਨਿਸਟਰਾਂ ਦੀ ਦਿੱਲੀ ਵਿਖੇ ਮੀਟਿੰਗ ਬੁਲਾਈ ਗਈ ਅਤੇ ਸਾਰਿਆਂ ਦੇ ਇਸ ਸਬੰਧੀ ਵਿਚਾਰ ਸੁਣੇ ਗਏ। ਅਸੀਂ ਵੀ ਪੰਜਾਬ ਦੀ ਤਰਫੋਂ ਆਪਣੇ ਵਿਚਾਰ ਰੱਖੇ। ਉਸ ਦੇ ਬਾਅਦ ਫੈਸਲਾ ਕਰਕੇ ਇਕ ਸਬ ਕਮੇਟੀ ਬਣਾ ਦਿਤੀ ਗਈ। ਉਹ ਫੈਸਲਾ ਕਰੇਗੀ ਕਿ ਟੂ ਟਾਇਰ ਸਿਸਟਮ ਹੋਣਾ ਚਾਹੀਦਾ ਹੈ ਜਾਂ ਥਿਰੀ ਟਾਇਰ ਸਿਸਟਮ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਅਸ਼ੋਕ ਮਹਿਤਾ ਕਮੇਟੀ ਦੇ ਸਬੰਧ ਵਿਚ ਇਕ ਸਬ ਕਮੇਟੀ ਬਣਾਈ ਹੈ, ਕਿਉਂਕਿ ਭਾਰਤ ਸਰਕਾਰ ਦਾ ਵਿਚਾਰ ਹੈ ਕਿ ਸਾਰੇ ਹਿੰਦੁਸਤਾਨ ਵਿਚ ਪੰਚਾਇਤੀ ਢਾਂਚਾ ਇਕ ਤਰ੍ਹਾਂ ਦਾ ਹੋਵੇ। ਉਹ ਪੰਚਾਇਤੀ ਰਾਜ ਨੂੰ ਵੱਧ ਤੋਂ ਵੱਧ ਅਧਿਕਾਰ ਦੇਣਾ ਚਾਹੁੰਦੇ ਹਨ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਅਸੀਂ ਉਸ ਫੈਸਲੇ ਦੀ ਉਡੀਕ ਕਰ ਰਹੇ ਹਾਂ। ਜਦੋਂ ਫੈਸਲਾ ਆ ਜਾਵੇਗਾ ਉਦੋਂ ਅਸੀਂ ਚੋਣਾਂ ਕਰਵਾਵਾਂਗੇ। ਅਸੀਂ ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਹਨ ਅਤੇ ਬੜੀ ਸ਼ਾਨ ਨਾਲ ਕਰਵਾਈਆਂ

---

**Expunged as ordered by the Chair.

ਹਨ। ਇਨ੍ਹਾਂ ਦੀ ਵਿਰੋਧਤਾ ਕਰਨ ਦੇ ਬਾਵਜੂਦ ਵੀ ਕਰਵਾਈਆਂ ਹਨ। ਇਥੇ ਚੌਧਰੀ ਬਲਰਾਮ, ਜੋ ਕਿ ਉਦੋਂ ਆਪੋਜ਼ੀਸ਼ਨ ਦੇ ਲੀਡਰ ਸਨ, ਨੇ ਹਾਊਸ ਵਿਚ ਐਲਾਨ ਕੀਤਾ ਸੀ ਕਿ ਜੇ ਇਹ ਇਸ ਤਰੀਕੇ ਨਾਲ ਚੋਣਾਂ ਕਰਵਾਉਣਗੇ ਤਾਂ ਅਸੀਂ ਬਿਲ ਪਾਸ ਨਹੀਂ ਹੋਣ ਦੇਣਾ। ਤੁਹਾਨੂੰ ਪਤਾ ਹੈ ਕਿ ਚੋਣਾਂ ਬੜੀ ਸ਼ਾਨ ਨਾਲ ਹੋਈਆਂ। ਇਨ੍ਹਾਂ ਦੀ ਤਾਂ ਨੀਤੀ ਇਹ ਹੈ ਕਿ ਪਾੜੋ ਅਤੇ ਰਾਜ ਕਰੋ। ਪਰ ਸਾਡੀ ਨੀਤੀ ਇਹ ਹੈ ਕਿ ਲੋਕਾਂ ਵਿਚ ਏਕਤਾ ਅਤੇ ਪਿਆਰ ਹੋਵੇ ਅਤੇ ਅਸੀਂ ਉਨ੍ਹਾਂ ਦੀ ਸੇਵਾ ਕਰੀਏ। ਇਸੀ ਸੇਵਾ ਦੇ ਨਿਸ਼ਾਨੇ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੇ ਐਲਾਨ ਕੀਤਾ ਸੀ ਕਿ ਜਿਹੜੇ ਪਿੰਡ ਦੇ ਸਾਰੇ ਵੋਟਰ ਬੈਠਕੇ ਪੰਚ ਅਤੇ ਸਰਪੰਚ ਦੀ ਚੋਣ ਮੁਤਫਿੱਕਾ ਤੌਰ ਤੇ ਕਰਨਗੇ, ਉਨ੍ਹਾਂ ਨੂੰ 5 ਹਜ਼ਾਰ ਰੁਪਿਆ ਦਿਆਂਗੇ। ਇਸੇ ਤਰ੍ਹਾਂ ਹੀ ਜਿਹੜੀ ਪੰਚਾਇਤ ਦੇ ਪੰਚਾਂ ਅਤੇ ਸਰਪੰਚ ਦੀ ਚੋਣ ਮੁਤਫਿੱਕਾ ਤੌਰ ਤੇ ਹੋ ਜਾਵੇਗੀ ਅਤੇ ਵੀਕਰ ਸੈਕਸ਼ਨ ਦਾ ਸਰਪੰਚ ਬਣ ਜਾਵੇਗਾ ਤਾਂ ਉਸ ਨੂੰ 2 ਹਜ਼ਾਰ ਰੁਪਿਆ ਵੱਧ ਦਿਆਂਗੇ। (ਵਿਘਨ) ਮੈਨੂੰ ਬੜੀ ਖੁਸ਼ੀ ਹੈ ਅਤੇ ਮੈਂ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ 44 ਸੌ ਦੇ ਕਰੀਬ ਪੰਜਾਬ ਦੀਆਂ ਪੰਚਾਇਤਾਂ ਮੁਤਫਿੱਕਾਂ ਤੌਰ ਤੇ ਚੁਣੀਆਂ ਗਈਆਂ ਹਨ। ਮੈਂ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ 12 ਸੌ ਦੇ ਕਰੀਬ ਹਰੀਜਨ ਸਰਪੰਚ ਚੁਣੇ ਗਏ ਹਨ ਜਦ ਕਿ ਇਨ੍ਹਾਂ ਦੇ ਰਾਜ ਵਿਚ (ਆਪੋਜ਼ੀਸ਼ਨ ਵੱਲ ਇਸ਼ਾਰਾ) 4 ਸੌ ਦੇ ਗਰੀਬ ਚੁਣੇ ਗਏ ਸਨ। ਇਥੇ ਕਿਹਾ ਗਿਆ ਕਿ ਇਸ ਸਬੰਧੀ ਪੰਜ ਹਜ਼ਾਰ ਰੁਪਿਆ ਦੇਣ ਦਾ ਐਲਾਨ ਕੀਤਾ ਗਿਆ ਸੀ, ਪਰ ਅਜੇ ਤੱਕ ਪੇਮੈਂਟ ਨਹੀ ਕੀਤੀ। (ਵਿਘਨ) ਮੈ ਕਹਿੰਦਾ ਹਾਂ ਕਿ ਅਗਰ ਮੈਂਬਰ ਸਾਹਿਬਾਨ ਨੇ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ, ਜੋ ਅੱਜ ਹਾਊਸ ਵਿਚ ਪੇਸ਼ ਹੋਈਆਂ ਹਨ, ਦੇ ਸਫਾ ਨੰ. 26 ਅਤੇ 27 ਨੂੰ ਪੜ੍ਹ ਲਿਆ ਹੁੰਦਾ ਤਾਂ ਇਨ੍ਹਾਂ ਨੂੰ ਇਤਰਾਜ਼ ਕਰਨ ਦਾ ਮੌਕਾ ਨਹੀ ਸੀ ਮਿਲਣਾ। ਇਹ ਕਿਤਾਬ ਹਾਊਸ ਦੇ ਸਾਹਮਣੇ ਹੈ ਔਰ ਢਾਈ ਕਰੋੜ ਰੁਪਏ ਦੀ ਪ੍ਰਵਾਨਗੀ ਲਈ ਇਸ ਹਾਊਸ ਨੂੰ ਬੇਨਤੀ ਕੀਤੀ ਗਈ ਹੈ। ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਪੰਚਾਇਤਾਂ ਨੂੰ ਇਹ ਪੈਸਾ ਦੇਣ ਦੀ ਬਜਾਏ ਇਹ 5 ਹਜ਼ਾਰ ਰੁਪਿਆ ਮਹਿਲਾ ਮੰਡਲਾਂ ਨੂੰ ਦਿਤਾ ਜਾ ਰਿਹਾ ਹੈ। ਡਾਕਟਰ ਸਾਹਿਬ ਨੂੰ ਚਾਹੀਦਾ ਸੀ ਕਿ ਉਹ ਇਸ ਗੱਲ ਦੀ ਵਧਾਈ ਦਿੰਦੇ, ਸਰਕਾਰ ਦੀ ਸ਼ਲਾਘਾ ਕਰਦੇ। ਕਿਉਂਕਿ ਜਿਵੇਂ ਗੁਰੂ ਮਾਹਰਾਜ ਨੇ ਫਰਮਾਇਆ ਹੈ:—

"ਸੋ ਕਿਉ ਮੰਦਾ ਆਖੀਐ, ਜਿਤੁ ਜੰਮੇ ਰਾਜਾਨੁ"

ਇਸਤਰੀ ਜਾਤੀ ਦੇ ਪੇਟ ਵਿਚੋਂ ਰਾਜੇ ਮਹਾਰਾਜੇ, ਪੀਰ ਪੈਗੰਬਰ ਪੈਦਾ ਹੋਏ ਹਨ ਅਗਰ ਉਸ ਇਸਤਰੀ ਜ਼ਾਤੀ ਦੀ ਭਲਾਈ ਲਈ ਸਰਕਾਰ ਨੇ 5 ਹਜ਼ਾਰ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ ਤਾਂ ਇਨ੍ਹਾਂ ਨੂੰ ਇਤਰਾਜ਼ ਨਹੀਂ ਸੀ ਕਰਨਾ ਚਾਹੀਦਾ। ਇਨ੍ਹਾਂ ਦੇ ਇਤਰਾਜ਼ ਦਾ ਮਤਲਬ ਇਹ ਹੈ ਕਿ ਇਹ ਇਸਤਰੀ ਜਾਤੀ ਦੇ ਵਿਰੁੱਧ ਹਨ। ਅਸੀਂ 5 ਹਜ਼ਾਰ ਰੁਪਿਆ ਮਹਿਲਾ ਮੰਡਲਾਂ ਨੂੰ ਦਿੱਤਾ ਹੈ। ਇਸ ਦੇ ਨਾਲ ਹੀ ਅਸੀਂ 5 ਹਜ਼ਾਰ ਰੁਪਿਆ ਪੰਚਾਇਤ ਕੋਲੋਂ ਲੈ ਕੇ ਅਤੇ ਬੈਂਕ ਕੋਲੋਂ 30 ਹਜ਼ਾਰ ਰੁਪਿਆ ਕਰਜ਼ਾ ਲੈ ਕੇ 40 ਹਜ਼ਾਰ ਰੁਪਿਆ ਦੇਣ ਦਾ ਪ੍ਰਬੰਧ ਕਰ ਰਹੇ ਹਾਂ। ਉਸ ਪੰਚਾਇਤ ਵਿਚ ਜੋ ਸਾਡੀਆਂ ਵਿਧਵਾ ਭੈਣਾਂ ਹਨ, ਗਰੀਬ ਭੈਣਾਂ ਹਨ, ਜੋ ਬੇਰੁਜ਼ਗਾਰ ਭੈਣਾਂ ਹਨ, ਜੋ ਪਿੰਡਾਂ ਵਿਚ ਪਛੜੀਆਂ ਜਾਤੀਆਂ ਦੀਆਂ ਭੈਣਾਂ ਹਨ, ਉਨ੍ਹਾਂ ਨੂੰ ਇਸ 40 ਹਜ਼ਾਰ ਰੁਪਏ ਨਾਲ ਪਿੰਡਾਂ ਵਿਚ ਛੋਟਾ ਮੋਟਾ ਕੰਮ ਕਰਨ ਵਾਸਤੇ ਜ਼ਰੀਆ ਪੈਦਾ ਕਰਾਂਗੇ। ਮੈਂ ਚੀਫ ਮਨਿਸਟਰ ਸਾਹਿਬ ਦਾ ਬੜਾ ਰਿਣੀ ਹਾਂ ਕਿ ਉਨ੍ਹਾਂ ਨੇ ਮੇਰੀ ਇਹ ਤਜਵੀਜ਼ ਪਰਵਾਨ ਕਰ ਲਈ ਹੈ ਕਿ ਮਹਿਲਾ ਮੰਡਲਾਂ ਜੋ ਜੁਰਾਬਾਂ, ਜਰਸੀਆਂ ਅਤੇ ਹੋਰ ਸਾਮਾਨ ਤਿਆਰ ਕਰਨਗੀਆਂ, ਉਹ ਅਸੀਂ ਪੰਜਾਬ ਪੁਲਿਸ ਅਤੇ ਹੋਮ ਗਾਰਡ ਵਾਸਤੇ ਖਰੀਦਣ ਦਾ ਪ੍ਰਬੰਧ ਕਰਾਂਗੇ। (ਤਾੜੀਆਂ) ਇਸ ਢੰਗ ਨਾਲ ਅਸੀਂ ਢਾਈ ਕਰੋੜ ਰੁਪਿਆ ਦੇ ਕੇ ਪਿੰਡਾਂ ਵਿਚ ਬੇਰੁਜ਼ਗਾਰ ਭੈਣਾਂ ਜੋ ਹਨ, ਵਿਧਵਾਵਾਂ ਜੋ ਹਨ, ਉਨ੍ਹਾਂ ਨੂੰ ਰੁਜ਼ਗਾਰ ਦੇਣ ਦਾ ਪ੍ਰਬੰਧ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬਿਲ ਬਿਲਕੁਲ ਇਨੋਸੈਂਟ ਜਿਹਾ ਬਿਲ ਹੈ ਅਤੇ ਇਸ ਨੂੰ ਪਾਸ ਕੀਤਾ ਜਾਵੇ।

**ਚੌਧਰੀ ਬਲਰਾਮ ਜਾਖੜ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਜਿਹੜਾ ਉਹ ਢਾਈ ਕਰੋੜ

[ਚੌਧਰੀ ਬਲਰਾਮ ਜਾਖੜ]

ਰੁਪਿਆ ਮਹਿਲਾ ਮੰਡਲ ਨੂੰ ਦੇ ਰਹੇ ਹਨ, ਉਹ ਜਿਹੜੀ ਪੰਜਾਬ ਵੂਮੈਨ ਐਂਡ ਚਿਲਡਰਨ ਡਿਵੈਲਪਮੇਂਟ ਐਂਡ ਵੇਲਫੇਅਰ ਕਾਰਪੋਰੇਸ਼ਨ ਹੈ, ਉਸ ਤੋਂ ਅਲੱਗ ਹੈ ਜਾਂ ਉਹ ਰੁਪਿਆ ਇਸ ਦੇ ਵਿਚ ਹੈ।

**ਵਿਕਾਸ ਮੰਤਰੀ :** ਇਹ ਸੇਪਰੇਟ ਹੈ ਜੀ।

**Mr. Deputy Speaker:** Question is—

> **That the Punjab Panchayat Samitis and Zila Parishads (Temporary Supersession) Amendment Bill, be taken into consideration at once.**

*The motion was carried.*

**Mr. Deputy Speaker:** Now the House will proceed to consider the Bill clause by clause. If the House agrees I will put all the Clauses together.

**Voices:** Yes, yes.

**Clauses 2, 3 and 1**

**Mr. Deputy Speaker:** Question is—

> **That Clauses 2, 3 and 1 stand part of the Bill.**

*The motion was carried.*

**Title**

**Mr. Deputy Speaker:** Question is—

> **That Title be the Title of the Bill.**

*The motion was carried.*

**Development Minister (Sardar Atma Singh):** Sir, I beg to move—

> **That the Punjab Panchayat Samitis and Zila Parishads (Temporary Supersession) Amendment Bill be passed.**

**Mr. Deputy Speaker:** Motion moved—

> **That the Punjab Panchayat Samitis and Zila Parishads (Temporary Supersession) Amendment Bill be passed.**

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ) :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸਿਰਫ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਇਹ ਨਹੀਂ ਦੱਸਿਆ ਕਿ ਇਹ ਬਲਾਕ ਸੰਮਤੀਆਂ ਦੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਕਦੋਂ ਕਰਵਾਉਣੀਆਂ ਹਨ। ਸਿਰਫ ਇਤਨਾ ਦੱਸਿਆ ਹੈ ਕਿ ਜਦੋਂ ਸੈਂਟਰਲ ਗੌਰਮਿੰਟ ਫੈਸਲਾ ਕਰੇਗੀ, ਉਦੋਂ ਕਰਾਂਗੇ। ਇਕ ਤਾਂ ਇਹ ਗੱਲ ਸਪੱਸ਼ਟ ਹੋਣੀ ਚਾਹੀਦੀ ਹੈ।

ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਸਫਾ 26 ਅਤੇ 27 ਦਾ ਜ਼ਿਕਰ ਕੀਤਾ ਸੀ। ਇਹ ਮੈਂ ਸਫਾ 26 ਕਢਿਆ ਹੋਇਆ ਹੈ, ਇਸ ਦੇ ਵਿਚ ਇਹ ਰੁਪਿਆ ਪੰਚਾਇਤਾਂ ਨੂੰ ਦੇਣ ਵਾਸਤੇ ਲਿਖਿਆ ਹੋਇਆ ਹੈ। ਇਹ ਡੀਮਾਂਡਜ਼ ਹਾਲੀਂ ਪਾਸ ਨਹੀਂ ਹੋਈਆਂ ਪਹਿਲਾਂ ਹੀ ਮਹਿਲਾ ਮੰਡਲ ਦਾ ਅੜਿੰਗਾ ਲਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਹ ਹਵਾਲਾ ਨਹੀਂ ਸੀ ਦੇਣਾ ਚਾਹੀਦਾ। ਇਹ ਗਲਤ ਗਲ ਕਰ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ [illegible]

ਮੰਡਲ ਅਲੱਗ ਹੈ ਔਰ ਫਿਰ ਜਿਹੜਾ ਮਹਿਲਾ ਮੰਡਲ ਨੂੰ ਰੁਪਿਆ ਦੇਣਾ ਹੈ, ਉਸ ਦੇ ਲਈ ਵੀ ਕਈ ਸ਼ਰਤਾਂ ਹਨ। ਉਹ ਇਕ ਬੜਾ ਕੰਪਲੀਕੇਟਿਡ ਜਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਚੀਜ਼ ਹੈ ਇਹ ਸਰਕਾਰ ਨੇ ਜੋ ਸਦਨ ਵਿਚ ਵਾਅਦੇ ਕੀਤੇ ਸੀ, ਉਸ ਤੋਂ ਸਾਫ ਇਨਕਾਰ ਕਰਦੀ ਹੈ।

**Mr. Deputy Speaker:** Question is—

**That the Punjab Panchayat Samitis and Zila Parishads (Temporary Supersession) Amendment Bill be passed.**

*The motion was carried.*

## THE PUNJAB PRIVATELY MANAGED RECOGNISED SCHOOLS EMPLOYEES (SECURITY OF SERVICE) BILL, 1979

**Minister of State for Education** (Sardar Sukhdev Singh Dhindsa): Sir, I beg to introduce the Punjab Privately Managed Recognised Schools Employees (Security of Service) Bill.

Sir, I also beg to move—

**That the Punjab Privately Managed Recognised Schools Employees (Security of Service) Bill be taken into consideration at once.**

**Mr. Deputy Speaker:** Motion moved—

**That the Punjab Privately Managed Recognised Schools Employees (Security of Service) Bill be taken into consideration at once.**

**ਸਰਦਾਰ ਗੁਰਬਚਨ ਸਿੰਘ ਚੀਮਾ (ਦਸੂਹਾ):** ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਪੇਸ਼ ਹੋਇਆ ਹੈ, ਮੈਂ ਇਸ ਦੀ ਵਿਰੋਧਤਾ ਲਈ ਖੜਾ ਹੋਇਆ ਹਾਂ।

**ਆਵਾਜ਼ਾਂ:** ਵਾਹ ਬਈ ਵਾਹ।

**ਰਾਜ ਮੰਤਰੀ, ਸਿਖਿਆ:** ਇਹ ਤਾਂ ਚੰਗੀ ਗਲ ਹੈ, ਇਸ ਦੀ ਕਿਉਂ ਵਿਰੋਧਤਾ ਕਰਦੇ ਹੋ ?

**ਸਰਦਾਰ ਗੁਰਬਚਨ ਸਿੰਘ ਚੀਮਾ:** ਇਹ ਜਿਹੜਾ ਬਿਲ ਹੈ, ਇਹ ਬੜਾ ਨਾਵਾਜਿਬ ਬਿਲ ਹੈ। ਉਨ੍ਹਾਂ ਦੀਆਂ ਜਿਹੜੀਆਂ ਡੀਮਾਂਡਜ਼ ਹਨ, ਉਹ ਪੂਰੀਆਂ ਨਹੀਂ ਮੰਨੀਆਂ ਗਈਆਂ। ਸਿਰਫ 2–4 ਡੀਮਾਂਡਜ਼ ਹੀ ਪ੍ਰਾਈਵੇਟ ਸਕੂਲ ਟੀਚਰਜ਼ ਦੀਆਂ ਮੰਨੀਆਂ ਗਈਆਂ ਹਨ। ਉਹ ਵੀ ਇਸ ਕਰਕੇ ਮੰਨੀਆਂ ਗਈਆਂ ਹਨ ਕਿ ਉਹ ਰੋਜ਼ ਐਜੀਟੇਸ਼ਨਾਂ ਕਰਦੇ ਹਨ ਤਾਂ ਕਿ ਉਹ ਐਜੀਟੇਸ਼ਨਾਂ ਕਰਨ ਤੋਂ ਹੱਟ ਜਾਣ। ਅਗਰ ਉਨ੍ਹਾਂ ਟੀਚਰਜ਼ ਦੀਆਂ ਡੀਮਾਂਡਜ਼ ਮੰਨਣੀਆਂ ਹਨ ਤਾਂ ਜੋ ਗੌਰਮਿੰਟ ਸਕੂਲਾਂ ਦੇ ਟੀਚਰਾਂ ਨੂੰ ਸਹੂਲਤਾਂ ਹਨ, ਉਹੀ ਸਹੂਲਤਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਵਿਚ ਉਨ੍ਹਾਂ ਵਿਚਾਰਿਆਂ ਦਾ ਕੀ ਕਸੂਰ ਹੈ ਕਿ ਉਨ੍ਹਾਂ ਨੂੰ ਪੂਰੀਆਂ ਰਿਆਇਤਾਂ ਨਹੀਂ ਦਿੱਤੀਆਂ ਜਾ ਰਹੀਆਂ। ਇਕ ਤਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਸਰਕਾਰੀ ਸਕੂਲਾਂ ਦੇ ਟੀਚਰਜ਼ ਨਾਲੋਂ ਮਿਹਨਤ ਜ਼ਿਆਦਾ ਕਰਦੇ ਹਨ ਔਰ ਫਿਰ ਉਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਸਹੂਲਤਾਂ ਨਾ ਦਿੱਤੀਆਂ ਜਾਣ ਤਾਂ ਇਹ ਉਨ੍ਹਾਂ ਨਾਲ ਇਕ ਬੜਾ ਅਨਿਆਇ ਹੈ।

**ਰਾਜ ਮੰਤਰੀ:** ਇਹ ਚੰਗੀ ਗਲ ਨੂੰ ਚੰਗਾ ਵੀ ਨਹੀਂ ਕਹਿੰਦੇ, ਇਹ ਕਿਥੋਂ ਦਾ ਨਿਆਏ ਹੈ।

**ਸਰਦਾਰ ਗੁਰਬਚਨ ਸਿੰਘ ਚੀਮਾ:** ਇਹ ਤਾਂ ਤੁਸੀਂ ਅਥਰੂ ਪੂੰਝਣ ਵਾਲੀ ਗਲ ਕੀਤੀ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਵੀ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਸਹੂਲਤਾਂ

[ਸਰਦਾਰ ਗੁਰਬਚਨ ਸਿੰਘ ਚੀਮਾ]

ਵਿਓ, ਉਨ੍ਹਾਂ ਵਿਚਾਰਿਆਂ ਦਾ ਕੀ ਕਸੂਰ ਹੈ। ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਨੂੰ 65 ਪ੍ਰਤੀਸ਼ਤ ਗਰਾਂਟ ਦਿੱਤੀ ਹੈ, ਅਸੀਂ ਕਹਿੰਦੇ ਹਾਂ ਕਿ ਸੌ ਫੀਸਦੀ ਦੇ ਕੇ ਉਨ੍ਹਾਂ ਸਾਰੇ ਸਕੂਲਾਂ ਨੂੰ ਟੇਕ ਓਵਰ ਹੀ ਕਰ ਲਓ ਤਾਂ ਕਿ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਸਹੂਲਤਾਂ ਮਿਲ ਸਕਣ।

ਦੂਸਰਾ ਮੈਂ ਇਹ ਕਹਾਂਗਾ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨਾਲ ਇਹ ਵੀ ਬੜਾ ਅਨਿਆਇ ਹੈ ਕਿ ਉਨ੍ਹਾਂ ਕੋਲ ਕਲਾਸਾਂ ਵਿਚ 60—60, 70—70 ਲੜਕੇ ਇੱਕ ਇੱਕ ਕਲਾਸ ਵਿਚ ਪੜ੍ਹਦੇ ਹਨ ਅਤੇ ਉਨ੍ਹਾਂ ਵਾਸਤੇ ਕੋਈ ਦੂਸਰਾ ਟੀਚਰ ਨਹੀਂ ਦਿੱਤਾ ਜਾਂਦਾ ਜਦ ਕਿ ਗੌਰਮਿੰਟ ਸਕੂਲਾਂ ਵਿਚ ਇਕ ਕਲਾਸ ਵਾਸਤੇ 40 ਬੱਚਿਆਂ ਦੀ ਗਿਣਤੀ ਮੁਕੱਰਰ ਕੀਤੀ ਗਈ ਹੈ ਅਤੇ ਜੇ ਇਸਤੋਂ ਵੱਧ ਤਾਦਾਦ ਹੋ ਜਾਵੇ ਤਾਂ ਇਕ ਹੋਰ ਟੀਚਰ ਦਿੱਤਾ ਜਾਂਦਾ ਹੈ। ਇਹ ਸਹੂਲਤ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਕਿਉਂ ਨਹੀਂ ਦਿੱਤੀ ਜਾਂਦੀ ?

ਤੀਸਰੀ ਗਲ ਮੈਂ ਇਹ ਕਹਾਂਗਾ ਕਿ ਪੜ੍ਹਨ ਵਾਲੇ ਬੱਚਿਆਂ ਨਾਲ ਬਿਲਕੁਲ ਅਨਿਆਇ ਨਹੀਂ ਹੋਣਾ ਚਾਹੀਦਾ। ਬੱਚੇ ਮੁਲਕ ਦਾ ਧੰਨ ਹਨ। ਗੌਰਮਿੰਟ ਸਕੂਲਾਂ ਵਿਚ ਬੱਚਿਆਂ ਤੋਂ ਫੀਸ ਨਹੀਂ ਲਈ ਜਾਂਦੀ, ਜਦ ਕਿ ਪ੍ਰਾਈਵੇਟ ਸਕੂਲਾਂ ਵਿਚ ਬੱਚਿਆਂ ਤੋਂ ਫੀਸ ਲਈ ਜਾਂਦੀ ਹੈ।ਇਹ ਵੀ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਨ ਵਾਲਿਆਂ ਬੱਚਿਆਂ ਨਾਲ ਧੱਕਾ ਹੈ। ਮੈਂ ਕਹਿੰਦਾ ਹਾਂ ਕਿ ਫੀਸ ਬਿਲਕੁਲ ਸਾਰੇ ਸਕੂਲਾਂ ਵਿਚ ਮਾਫ ਹੋਣੀ ਚਾਹੀਦੀ ਹੈ, ਚਾਹੇ ਉਹ ਗੌਰਮਿੰਟ ਸਕੂਲ ਹੈ ਜਾਂ ਪ੍ਰਾਈਵੇਟ ਸਕੂਲ ਹੈ।

ਇਸ ਤੋਂ ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਗੌਰ-ਮਿੰਟ ਸਕੂਲ ਜੋ ਹਨ, ਉਨ੍ਹਾਂ ਵਿਚ ਰਿਜ਼ਰਵੇਸ਼ਨ ਹੈ, ਪਰ ਜਿਹੜੇ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਵਿਚ ਕੋਈ ਰਿਜ਼ਰਵੇਸ਼ਨ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਵਿਚ ਵੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਅਤੇ ਰਿਜ਼ਰਵੇਸ਼ਨ ਦੇ ਹਿਸਾਬ ਨਾਲ ਉਨ੍ਹਾਂ ਨੂੰ ਪੂਰੀ ਪਰਸੈਂਟੇਜ ਮਿਲਣੀ ਚਾਹੀਦੀ ਹੈ।

ਫਿਰ ਮੈਂ ਇਹ ਕਹਿਣਾ ਚਾਹੁੰਦਾ ਹਾ ਕਿ ਜਿਹੜਾ ਪਰਾਵੀਡੈਂਟ ਫੰਡ ਹੈ ਉਹ ਪ੍ਰਾਈਵੇਟ ਕਾਲਜ ਵਿਚ 10% ਹੈ ਪਰ ਪ੍ਰਾਈਵੇਟ ਸਕੂਲਾਂ ਵਿਚ 6-7% ਰਖਿਆ ਜਾਂਦਾ ਹੈ। ਇਨ੍ਹਾਂ ਨੂੰ ਵੀ ਪ੍ਰਾਵੀਡੈਂਟ ਫੰਡ 10% ਦੇ ਹਿਸਾਬ ਨਾਲ ਦਿੱਤਾ ਜਾਣਾ ਚਾਹੀਦਾ ਹੈ। ਬਾਕੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਦੇ ਸਿਲੈਕਸ਼ਨ ਗਰੇਡ ਹਨ, ਉਹ ਇਨ੍ਹਾਂ ਦੀ ਤਾਲੀਮ ਦੇ ਹਿਸਾਬ ਨਾਲ ਦੇਣੇ ਚਾਹੀਦੇ ਹਨ। ਜੇ.ਬੀ.ਟੀ. ਨੂੰ ਜੇ.ਬੀ.ਟੀ. ਦੇ ਅਤੇ ਬੀ. ਐਡ ਨੂੰ ਬੀ. ਐਡ. ਦੇ ਹਿਸਾਬ ਨਾਲ ਹੋਣਾ ਚਾਹੀਦਾ ਹੈ ਬਾਕੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਪ੍ਰਾਈਵੇਟ ਸਕੂਲ ਟੀਚਰਜ਼ ਨੂੰ ਪੈਨਸ਼ਨ ਅਤੇ ਗਰੈਚੂਅਟੀ ਜੋ ਹੈ , ਉਹ ਵੀ ਮਿਲਣੀ ਚਾਹੀਦੀ ਹੈ। ਜਦ ਕਿ ਇਹ ਬਾਕੀ ਦੀਆਂ 14 ਸਟੇਟਾਂ ਵਿਚ ਮਿਲਦੀ ਹੈ ਤਾਂ ਪੰਜਾਬ ਸਟੇਟ ਕਿਉਂ ਨਾ ਦੇਵੇ। ਇਕ ਆਦਮੀ ਅਗਰ ਕੋਈ ਬੁੱਢਾ ਹੋ ਜਾਵੇ ਤਾਂ ਉਸ ਨੂੰ ਉਸ ਉਮਰ ਵਿਚ ਨੌਕਰੀ ਤੋਂ ਬਾਅਦ ਪੈਨਸ਼ਨ ਜ਼ਰੂਰ ਮਿਲਣੀ ਚਾਹੀਦੀ ਹੈ, ਗਰੈਚੂਅਟੀ ਮਿਲਣੀ ਚਾਹੀਦੀ ਹੈ।

ਇਨ੍ਹਾਂ ਨਾਲ ਇਕ ਹੋਰ ਧੱਕਾ ਹੈ। ਗੌਰਮਿੰਟ ਸਕੂਲਾਂ ਵਿਚ ਟੀ.ਏ., ਡੀ.ਏ., ਹਾਊਸ ਰੈਂਟ, ਮੈਡੀਕਲ ਫੈਸਿਲਿਟੀ ਮਿਲਦੀਆਂ ਹਨ, ਪਰ ਪ੍ਰਾਈਵੇਟ ਸਕੂਲਾਂ ਵਿਚ ਇਨ੍ਹਾਂ ਗੱਲਾਂ ਦਾ ਨਾਮੋ ਨਿਸ਼ਾਨ ਤੱਕ ਨਹੀਂ। ਮੈਂ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਇਹ ਜਿਹੜੀਆਂ ਉਨ੍ਹਾਂ ਦੀਆਂ ਡਿਮਾਂਡਜ਼ ਹਨ ਉਨ੍ਹਾਂ ਸਾਰੀਆਂ ਨੂੰ ਮਨਜ਼ੂਰ ਕਰਕੇ ਉਨ੍ਹਾਂ ਦਾ ਸਟੇਟਸ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਲਿਆਂਦਾ ਜਾਵੇ। ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ ਉਨ੍ਹਾਂ ਦੀ ਐਜੀਟੇਸ਼ਨ ਨਹੀਂ ਹੋਵੇਗੀ। ਜੇਕਰ ਉਨ੍ਹਾਂ ਦੀਆਂ ਡਿਮਾਂਡਜ਼ ਨਹੀਂ ਮੰਨੋਗੇ ਔਰ ਉਨ੍ਹਾਂ ਦਾ ਸਟੇਟਸ ਅਗਰ ਗੌਰਮਿੰਟ ਦੇ ਟੀਚਰਾਂ ਦੇ

ਬਰਾਬਰ ਨਹੀਂ ਕਰੋਗੇ ਤਾਂ ਉਨ੍ਹਾਂ ਦੀ ਸੰਤੁਸ਼ਟੀ ਨਹੀਂ ਹੋਵੇਗੀ। ਇਸ ਤਰ੍ਹਾਂ ਦਾ ਬਿਲ ਲਿਆ ਕੇ ਉਨ੍ਹਾਂ ਦੇ ਅਥਰੂ ਪੂੰਝਣ ਦੀ ਗੱਲ ਨਾ ਕੀਤੀ ਜਾਵੇ ਬਲਕਿ ਐਸਾ ਕੰਪਲੀਟ ਬਿਲ ਲਿਆਂਦਾ ਜਾਵੇ ਜਿਸ ਨਾਲ ਉਹ ਸੰਤੁਸ਼ਟ ਹੋ ਸਕਣ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ**: ਬੱਗਾ ਸਾਹਿਬ, ਤੁਸੀਂ ਵੀ 5 ਮਿੰਟਾਂ ਵਿਚ ਹੀ ਆਪਣੀ ਸਪੀਚ ਖ਼ਤਮ ਕਰ ਦੇਣਾ।

**Principal Om Parkash Bagga:** As a disciplined soldier, I will abide by you and will complete my speech within five minutes.

**ਕਾਮਰੇਡ ਸੱਤ ਪਾਲ ਡਾਂਗ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ**: ਇਹ ਤਾਂ ਜੀ ਹਰੀ ਝੰਡੀ ਹੈ ......... (ਵਿਘਨ)

**प्रिंसिपल ओम प्रकाश बग्गा** (होशियारपुर) : उपाध्यक्ष महोदय, मैं पंजाब सरकार को इस बिल के पेश करने पर मुबारकबाद देता हूं। पहिला The Punjab Privately Managed Recognised Schools Employees (Security of Service) Bill जो था वह infructuous था, जो कांग्रेस सरकार ने टीचर्ज को दिया था। उसमें टीचर्ज़ को कोई लाभ नहीं था। जब वह एक्ट पास किया तो हज़ारों की तादाद में टीचरों को निकाल दिया गया। उन्होंने कानून का सहारा लिया मगर असफल रहे। अब यह मुबारक कदम इस पंजाब की सरकार ने अध्यापकों के लिये उठाया है, लेकिन इसमें कुछ कमीयां रह गई हैं, जैसा कि इसी बिल में एक जगह लिखा है :—

> **"The Director shall direct the concerned managing committee to bring the same at par with those of such employees of the State Government".**

डाएरैक्टर को यह अधिकार हैं कि जो सुविधा सरकारी स्कूलों में है, वह प्राईवेट स्कूलों में दी जायें, पैनशन, मैडीकल अलाऊंस आदि सब कुछ सरकार के बराबर दिया जायें। मैं समझता हूं कि Director को यह इखतियार नहीं देना चाहिए क्योंकि इस बिल में पैनशन का प्रोवीज़न नहीं है, ग्रैच्युटी का प्रोवीज़न नहीं अगर यह चीजें नहीं होंगी तो जो सरकारी अदारों में $10\frac{1}{4}$ प्रतिशत प्रावीडैंट फंड मिलता है, तो वह सुविधा इन्हें नहीं मिल सकती। दूसरी बात यह है कि प्राईवेट स्कूलों में काम करने वाले अध्यापकों को 95 प्रतिशत घाटा सरकार देती है। यह लाइबिल्टी क्लाज़, प्राईवेट स्कूलों पर लागू है कि 5 प्रतिशत के इलावा कुछ और घाटे हैं जो कि स्कूलों को खुद उठाने पड़ते हैं। स्कूलों के पास पैसा नहीं होता मगर 12, 12 हज़ार 15, 15 हज़ार रुपये एक एक स्कूल को पहले से देने पड़ते हैं। वे स्कूल वाले टीचर्ज़ को कहते हैं कि तुम पैसे कम ले लो। तो टीचर कह देते हैं कि चलो लाएबिलिटी हम दे देतें हैं। इस से टीचर्ज संतुष्ट नहीं हो सकते। अगर एक पैसा भी उनको कम मिलेगा तो वे असंतुष्ट रहेंगे। इसका एक ही तरीका है कि There should be no liability on the school. 95 प्रतिशत जो घाटा है उसके लिये सीधी साधी बात है कि वह तो सरकार

**Expunged as ordered by the Chair.

[प्रिंसिपल ओम प्रकाश बग्गा]

देती है और बाकी 5 प्रतिशत स्कूल वाले उठाते हैं यह liability clause होनी चाहिए ताकि teachers को हर महीने तनख्वाह मिल सके एक तो यह ऐड होना चाहिए और साथ की साथ इसको लागू करना चाहिए। अगर आपने पैनशन नहीं देनी हो तो जो प्रावीडैंट फण्ड देना होता है वह Provident Fund should be 10¼% as in the case of colleges. मैं इन शब्दों के साथ इस बिल का समर्थन करता हूं और इसके लिए सरकार को मुबार्कबाद देता हूं।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.): ਡਿਪਟੀ ਸਪੀਕਰ ਸਾਹਿਬ,, ਢੀਂਡਸਾ ਸਾਹਿਬ ਨੇ ਜਿਹੜਾ ਬਿਲ ਪ੍ਰਾਈਵੇਟ ਸਕੂਲਾਂ ਦੇ ਐਂਮਪਲਾਈਜ਼ ਦੀ ਸਰਵਿਸ ਸਿਕਿਉਰਿਟੀ ਲਈ ਲਿਆਂਦਾ ਹੈ, ਇਹ ਬੜੀ ਅੱਛੀ ਗੱਲ ਕੀਤੀ ਹੈ। ਮੈਂ ਇਸ ਤੇ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿਉਂਕਿ ਡਿਪਟੀ ਸਪੀਕਰ ਸਾਹਿਬ, ਪਿਛਲੇ ਬਹੁਤ ਸਮੇਂ ਤੋਂ ਕੰਮ ਕਰ ਰਹੇ ਪ੍ਰਾਈਵੇਟ ਅਧਿਆਪਕ ਕਹਿੰਦੇ ਆ ਰਹੇ ਹਨ ਕਿ ਸਾਡੀ ਸੁਰੱਖਿਆ ਕੀਤੀ ਜਾਵੇ, ਪਰ ਸਮੇਂ ਦੀ ਸਰਕਾਰ ਉਨ੍ਹਾਂ ਦੀ ਇਸ ਗੱਲ ਨੂੰ ਇਗਨੋਰ ਕਰਦੀ ਰਹੀ। ਉਸ ਦਾ ਹੁਣ ਢੋਲ ਦਾ ਪੋਲ ਖੁਲ੍ਹ ਗਿਆ ਹੈ। 1972-73 ਵਿਚ ਸਾਡੇ ਪੰਜਾਬ ਵਿਚ ਪ੍ਰਾਈਵੇਟ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਨੇ ਸਾਡੇ ਸਾਹਮਣੇ ਇਥੇ ਅਸੈਂਬਲੀ ਵਿਚ ਮੰਗ ਕੀਤੀ ਇਸ ਗੱਲ ਦੀ ਅਤੇ ਸਾਡੀ ਪਾਰਟੀ ਨੇ ਸਮਰਥਨ ਕੀਤਾ ਸੀ ਕਿ ਇਹ ਬਿਲ ਅਸੈਂਬਲੀ ਵਿਚ ਆਉਣਾ ਚਾਹੀਦਾ ਹੈ। ਉਸ ਸਮੇਂ ਦੀ ਸਰਕਾਰ ਨੇ ਉਹ ਬਿਲ ਲਿਆਉਣ ਦੀ ਬਜਾਏ ਉਨ੍ਹਾਂ ਅਧਿਆਪਕਾਂ ਤੇ ਘੋੜੇ ਚੜ੍ਹਾਏ, ਲਾਠੀਆਂ ਚਲਾਈਆਂ (ਸ਼ੇਮ, ਸ਼ੇਮ) ਇਹ ਜਿਹੜੇ ਹਨ (ਕਾਂਗਰਸੀ ਮੈਂਬਰਾਂ ਵੱਲ ਇਸ਼ਾਰਾ) ਇਹ ਸਕੂਲਾਂ ਦੇ ਪ੍ਰਬੰਧਕਾਂ ਦੀ ਸਪੋਰਟ ਕਰਦੇ ਸਨ ਅਤੇ ਜਿਹੜਾ ਸਾਡਾ ਟੀਚਰ ਵਰਗ ਸੀ, ਉਨ੍ਹਾਂ ਦੇ ਨਾਲ ਉਨ੍ਹਾਂ ਦੀ ਕੋਈ ਹਮਦਰਦੀ ਨਹੀਂ ਸੀ। ਇਹ ਤਾਂ ਹੁਣ ਫੋਕੀਆਂ ਗੱਲਾਂ ਕਰਦੇ ਹਨ। ਇਹ ਜਿਹੜਾ ਬਿਲ ਲਿਆਂਦਾ ਹੈ, ਇਹ ਬੜਾ ਚੰਗਾ ਕੀਤਾ ਹੈ। ਠੀਕ ਹੈ, ਇਸ ਵਿਚ ਕਈ ਘਾਟਾਂ ਹਨ ਅਤੇ ਉਹ ਸਰਕਾਰ ਨੂੰ ਦੂਰ ਕਰਨੀਆਂ ਚਾਹੀਦੀਆਂ ਹਨ। ਮੈਂ ਅਰਜ਼ ਕਰਾਂ ਕਿ ਮੇਰੇ ਹਲਕੇ ਵਿਚ ਦੋ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਵਿਚ ਇੱਕ ਇੱਕ ਕਲਾਸ ਵਿਚ 125, 125 ਬੱਚੇ ਪੜ੍ਹਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਟੀਚਰ ਔਰ ਟਾਟ ਦੀ ਰੇਸ਼ੋ 1:40 ਦੀ ਹੋਣੀ ਚਾਹੀਦੀ ਹੈ। ਜੇਕਰ 1:20 ਦੀ ਰੇਸ਼ੋ ਹੋ ਜਾਏ ਬਹੁਤ ਹੀ ਅੱਛਾ ਹੋਵੇ। ਜੋ ਰੇਸ਼ੋ ਸਰਕਾਰੀ ਸਕੂਲਾਂ ਵਿਚ ਹੋਵੇ, ਉਹੀ ਪ੍ਰਾਈਵੇਟ ਵਿਚ ਹੋਵੇ। ਬਾਕੀ ਰਿਹਾ ਪ੍ਰਾਵੀਡੈਂਟ ਫੰਡ। ਕਾਲਜਾਂ ਵਿਚ 10% ਹੈ ਅਤੇ ਇਨ੍ਹਾਂ ਨੂੰ 8% ਦਿਤਾ ਜਾਂਦਾ ਹੈ। ਇਹ ਵੀ 10% ਕੀਤਾ ਜਾਵੇ ਤਾਂਕਿ ਉਨ੍ਹਾਂ ਨੂੰ ਕੁਝ ਤਾਕਤ ਮਿਲ ਸਕੇ। ਇਸ ਬਿਲ ਵਿਚ ਘਾਟ ਹੈ ਕਿ ਗਰੈਚੁਅਟੀ ਨਹੀਂ ਹੈ। 15 ਮਹੀਨਿਆਂ ਦੀ ਜਿਹੜੀ ਤਨਖਾਹ ਮਿਲਦੀ ਹੁੰਦੀ ਹੈ, ਉਹ ਨਹੀਂ ਮਿਲਦੀ। ਜੇ ਨਹੀਂ ਮਿਲਦੀ ਤਾਂ ਪੈਨਸ਼ਨਜ਼ ਦਾ ਪ੍ਰੋਵੀਜ਼ਨ ਕਰਨਾ ਚਾਹੀਦਾ ਹੈ ਤਾਂ ਜੋ ਸਾਡੇ ਜਿਹੜੇ ਟੀਚਰਜ਼ ਹਨ ਉਨ੍ਹਾਂ ਨੂੰ ਆਪਣੀ ਸੇਵਾ ਦਾ ਫਲ ਮਿਲ ਸਕੇ ਅਤੇ ਉਹ ਆਪਣੇ ਬੱਚਿਆਂ ਦਾ ਭਵਿਖ ਉਜੱਵਲ ਕਰ ਸਕਣ। ਇਥੇ ਇਹ ਗੱਲ ਵੀ ਹੋਈ ਹੈ ਕਿ ਜੇਕਰ ਕਿਸੇ ਦੀ ਮੁਅੱਤਲੀ ਕਰਨੀ ਹੈ ਤਾਂ ਉਹ 6 ਮਹੀਨੇ ਤੋਂ ਵੱਧ ਨਹੀਂ ਹੋਣੀ ਚਾਹੀਦੀ ਅਤੇ ਜੇਕਰ ਵੱਧ ਕਰਨੀ ਹੈ ਤਾਂ ਉਸ ਦੇ ਲਈ ਡੀ.ਪੀ.ਆਈ. ਦੀ ਸੈਂਕਸ਼ਨ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, 95% ਗਰਾਂਟ ਪ੍ਰਾਈਵੇਟ ਸਕੂਲਾਂ ਨੂੰ ਸਰਕਾਰ ਦਿੰਦੀ ਹੈ ਅਤੇ 5% ਮੈਨੇਜਮੈਂਟ ਵਾਲੇ ਆਪਣੇ ਕੋਲੋਂ ਪਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਚੰਗਾ ਹੋਵੇ-ਗਾ ਜੇਕਰ ਸਰਕਾਰ ਸਾਰੇ ਪ੍ਰਾਈਵੇਟ ਸਕੂਲਾਂ ਨੂੰ ਟੇਕ-ਓਵਰ ਕਰ ਲਵੇ ਤਾਂ ਇਹ ਬਹੁਤ ਚੰਗੀ ਗੱਲ ਹੋਵੇਗੀ। ਕੋਈ, ਡਿਪਟੀ ਸਪੀਕਰ ਸਾਹਿਬ, ਐਸ.ਡੀ. ਸਕੂਲ ਹੈ, ਕੋਈ ਖਾਲਸਾ ਸਕੂਲ ਹੈ ਅਤੇ ਕੋਈ ਹੋਰ ਨਾਂ ਤੇ ਸਕੂਲ ਹੈ। ਇਸ ਤਰ੍ਹਾਂ ਕਰਕੇ ਫਿਰਕਾਪ੍ਰਸਤੀ ਹੁੰਦੀ ਹੈ। ਜੇਕਰ ਸਾਰੇ ਪ੍ਰਾਈਵੇਟ ਸਕੂਲ ਸਰਕਾਰ ਟੇਕ-ਓਵਰ ਕਰ ਲਵੇ ਤਾਂ ਬਹੁਤ ਚੰਗੀ ਗੱਲ ਹੈ ਅਤੇ ਫਿਰਕੂ ਜ਼ਹਿਰ ਵੀ ਖ਼ਤਮ ਹੋ ਜਾਵੇਗਾ

**Mr. Deputy Speaker** : Please wind up.

**ਮਾਸਟਰ ਚੰਦ ਸਿੰਘ** : ਤੁਸੀਂ ਪ੍ਰਾਈਵੇਟ ਸਕੂਲਾਂ ਨੂੰ 95% ਗਰਾਂਟ ਤਾਂ ਦਿੰਦੇ ਹੀ ਹੋ। ਪ੍ਰਾਈਵੇਟ ਸਕੂਲਾਂ ਵਾਲੇ ਇਕ ਟੀਚਰ ਦੀ ਜੇਕਰ 300 ਰੁਪਏ ਮਹੀਨਾ ਤਨਖਾਹ ਹੈ ਤਾਂ ਉਹ ਟੀਚਰ ਦੇ ਕੋਲੋਂ ਦਸਖਤ ਤਾਂ 300 ਰੁਪਏ ਦੇ ਲੈ ਲੈਂਦੇ ਹਨ, ਪਰ ਐਕਚੁਅਲੀ 150 ਰੁਪਏ ਮਹੀਨਾ ਦਿੰਦੇ ਹਨ। ਇਸ ਗੱਲ ਨੂੰ ਮੱਦੇਨਜ਼ਰ ਰੱਖਦੇ ਹੋਏ ਕਿਤਨਾ ਚੰਗਾ ਹੋਵੇਗਾ ਜੇਕਰ ਟੀਚਰਾਂ ਨੂੰ ਤਨਖਾਹ ਖਜ਼ਾਨੇ ਵਿਚੋਂ ਦਿੱਤੀ ਜਾਵੇ। ਇਸ ਬਿਲ ਦੀ ਕਾਫੀ ਦੇਰ ਤੋਂ ਮੰਗ ਚਲੀ ਆ ਰਹੀ ਸੀ ਅਤੇ ਉਹ ਅੱਜ ਪੂਰੀ ਹੋ ਗਈ ਹੈ ਅਤੇ ਇਹ ਬਿਲ ਪਾਸ ਕਰਕੇ ਟੀਚਰਾਂ ਨੂੰ ਇਨਸਾਫ ਮਿਲੇਗਾ ਅਤੇ ਇਸ ਬਿਲ ਦਾ ਮੈਂ ਸਮਰਥਨ ਕਰਦਾ ਹਾਂ।

**ਸਰਦਾਰ ਸੁਖਦੇਵ ਸਿੰਘ ਢਿੱਲੋਂ (ਤਲਵੰਡੀ ਸਾਬੋ)** : ਡਿਪਟੀ ਸਪੀਕਰ ਸਾਹਿਬ, ਮੈਨੂੰ ਬਹੁਤ ਖੁਸ਼ੀ ਹੋਈ ਹੈ। ਮੈਂ ਇਸ ਬਿਲ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ। ਮੈਂ ਸਮਝਦਾ ਹਾਂ ਕਿ ਇਸ ਬਿਲ ਦੇ ਨਾਲ ਸਟੇਟ ਨੇ ਆਪਣੇ ਟੀਚਰ ਵਰਗ ਦਾ ਅਤੇ ਮੈਨੇਜਮੈਂਟਾਂ ਦਾ ਝਗੜਾ ਹੱਲ ਨਹੀਂ ਕੀਤਾ ਬਲਕਿ ਨੈਸ਼ਨਲ ਪ੍ਰਾਬਲਮ ਹੱਲ ਕਰਨ ਵਾਸਤੇ ਰਾਹ ਕਢਿਆ ਹੈ। ਜੋ ਪ੍ਰਾਈਵੇਟ ਮੈਨੇਜਮੈਂਟਾਂ ਅਤੇ ਟੀਚਰਾਂ ਦੇ ਝਗੜੇ ਸਨ ਅਤੇ ਤਰਥੱਲੀ ਮਚਾਈ ਹੋਈ ਸੀ, ਉਹ ਇਸ ਬਿਲ ਦੇ ਪਾਸ ਹੋ ਜਾਣ ਨਾਲ ਸਾਰੇ ਝਗੜੇ ਖਤਮ ਹੋ ਜਾਣਗੇ। ਮੈਂ ਆਪਣੀ ਗੌਰਮਿੰਟ ਨੂੰ ਅਤੇ ਵਜ਼ੀਰ ਸਾਹਿਬ ਨੂੰ ਇਸ ਗੱਲ ਲਈ ਵਧਾਈ ਦਿੰਦਾ ਹਾਂ, ਜਿਸ ਨੇ ਟੀਚਰਾਂ ਦੀਆਂ ਯੂਨੀਅਨਾਂ ਨੂੰ ਅਤੇ ਮੈਨੇਜ-ਮੈਂਟਾਂ ਨੂੰ ਇਕੱਠਿਆਂ ਬੈਠਾਕੇ ਇੱਕ ਇੱਕ ਆਈਟਮ ਨੂੰ ਡਿਸਕਸ ਕਰਕੇ, ਇਹ ਬਿਲ ਬਣਾਇਆ ਗਿਆ ਹੈ। ਹੁਣ ਕੋਈ ਵੀ ਪ੍ਰਾਬਲਮ ਨਹੀਂ ਰਹੇਗੀ ਅਤੇ ਅਗਾਂਹ ਤੋਂ ਕਿਸੇ ਕਿਸਮ ਦੀ ਅਮੈਂਡਮੈਂਟ ਲਿਆਉਣ ਦੀ ਹੁਣ ਜ਼ਰੂਰਤ ਨਹੀਂ ਰਹੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਅਤੇ ਡਾਂਗ ਸਾਹਿਬ ਪਿਛਲੇ ਪੰਜ ਸਾਲਾਂ ਤੋਂ ਇਕੱਠੇ ਮੈਂਬਰ ਰਹੇ ਹਾਂ ਅਤੇ ਡਾਂਗ ਸਾਹਿਬ ਨੇ ਵੀ ਬਹੁਤ ਸਾਰੇ ਸਵਾਲ ਉਠਾਏ ਸੀ। ਪਹਿਲਾਂ ਟੀਚਰਾਂ ਦੇ ਨਾਲ ਬਹੁਤ ਧੱਕਾ ਹੁੰਦਾ ਸੀ ਅਤੇ ਸ਼ਿਕਾਇਤਾਂ ਕੀਤੀਆਂ ਜਾਂਦੀਆਂ ਸਨ। (ਵਿਘਨ) (ਸ਼ੋਰ)

"ਮੰਦੇ ਕੰਮੀ ਨਾਨਕਾ,
ਜਦ ਕਦ ਮੰਦਾ ਹੋਏ"

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਅਸ਼ੋਅਰ ਕਰਾਇਆ ਸੀ, ਉਹ ਅੱਜ ਅਸ਼ੋਰੈਂਸ ਪੂਰੀ ਕੀਤੀ ਹੈ। ਮੈਨੂੰ ਯਾਦ ਹੈ ਕਿ ਬਾਦਲ ਸਾਹਿਬ, 1977 ਦੀਆਂ ਇਲੈਕਸ਼ਨਾਂ ਵਿਚ ਜਾਂਦੇ ਸਨ ਤਾਂ ਉਸ ਵੇਲੇ ਪ੍ਰਾਈਵੇਟ ਸਕੂਲਾਂ ਦੀਆਂ ਯੂਨੀਅਨਾਂ ਬਠਿੰਡਾ ਵਿਖੇ ਬਾਦਲ ਸਾਹਿਬ ਨੂੰ ਮਿਲੀਆਂ ਕਿ ਸਾਡੀ ਇਹ ਪ੍ਰਾਬਲਮ ਹੈ। ਉਸ ਵੇਲੇ ਬਾਦਲ ਸਾਹਿਬ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਹੁੰਦੇ ਸਨ ਤਾਂ ਉਨ੍ਹਾਂ ਨੇ ਕਿਹਾ ਕਿ ਸਾਡਾ ਮੈਨੀਫੈਸਟੋ ਪੜ੍ਹਕੇ ਵੇਖ ਲਉ ਅਤੇ ਸਾਡੀਆਂ ਕੁਰਬਾਨੀਆਂ ਵੇਖ ਲਉ। ਜੇਕਰ ਸਾਡਾ ਰਾਜ ਆ ਗਿਆ ਤਾਂ ਅਸੀਂ ਤੁਹਾਡੀਆਂ ਜਾਇਜ਼ ਮੰਗਾਂ ਜ਼ਰੂਰ ਪਰਵਾਨ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਪ੍ਰਾਬਲਮਾਂ ਹੱਲ ਕਰਨ ਵਾਸਤੇ ਕੋਈ ਪੰਜ ਸਾਲ ਨਹੀਂ ਲਗੇ, ਸਿਰਫ ਪੰਜ ਮਹੀਨਿਆਂ ਵਿਚ ਸਾਰੀਆਂ ਪ੍ਰਾਬਲਮਾਂ ਨੂੰ ਹੱਲ ਕੀਤਾ ਗਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਤੰਬਰ ਤਕ ਸਾਰੀਆਂ ਕਿਸ਼ਤਾਂ ਪੂਰੀਆਂ ਕੀਤੀਆਂ ਗਈਆਂ। (ਥੰਪਿੰਗ) ਪਤਾ ਨਹੀਂ ਕਿ ਆਪੋਜ਼ੀਸ਼ਨ ਵਿਚ ਕਾਂਗਰਸ ਵਾਲੇ ਬੈਠੇ ਹਨ, ਜੋ ਕਿ ਵਿਰੋਧਤਾ ਕਰ ਰਹੇ ਹਨ। ਦੋ ਪਾਰਟੀਆਂ ਨੇ ਕਿਤਨੀ ਤਾਰੀਫ ਕੀਤੀ ਹੈ। ਗੁਰਬਚਨ ਸਿੰਘ ਚੀਮਾ ਬੜੇ ਸਰਮਾਏਦਾਰ ਹਨ। (ਵਿਘਨ)

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਮੈਨੂੰ ਇਹ ਗੱਲ ਯਾਦ ਆ ਗਈ। ਮੇਰੇ ਸਾਥੀ ਦਾ ਵਿਆਹ ਹੋ ਗਿਆ ਅਤੇ ਉਹ ਸੌਹਰੇ ਘਰ ਗਿਆ, ਪਰ ਉਸ ਨੇ ਨਾ ਸੱਸ ਨੂੰ ਮੱਥਾ ਟੇਕਿਆ ਅਤੇ ਨਾ ਸੌਹਰੇ ਨੂੰ ਮੱਥਾ ਟੇਕਿਆ। ਫਿਰ ਜਦੋਂ ਦੂਜੀ ਦਫਾ ਸੌਹਰੇ ਘਰ ਜਾਣ ਲਗਾ ਤਾਂ ਉਸ ਦੇ ਮਾਤਾ ਪਿਤਾ ਜੀ ਨੇ ਸਮਝਾਇਆ ਕਿ ਪਹਿਲਾਂ ਸੱਸ ਨੂੰ ਮੱਥਾ ਟੇਕਣਾ, ਫਿਰ ਖੀਰ ਨੂੰ ਪਰਸਾਦ ਕਹਿਣਾ। ਜਦੋਂ ਉਹ ਸੌਹਰੇ ਘਰ ਗਿਆ ਤਾਂ ਸੱਸ ਨਹਾਉਂਦੀ ਸੀ, ਤਾਂ ਝੱਟ ਉਹ ਨਹਾਉਣ ਵਾਲੇ ਕਮਰੇ ਵਿਚ ਚਲਾ ਗਿਆ ਅਤੇ ਮੱਥਾ ਟੇਕਿਆ। (ਹਾਸਾ) ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਨੇ ਕਿਤਨਾ ਚੰਗਾ ਕੰਮ ਕੀਤਾ। ਮੈਂ ਹੁਣ ਚਾਰ ਪੰਜ ਗੱਲਾਂ ਦਸਣੀਆਂ ਚਾਹੁੰਦਾ ਹਾਂ ਕਿ ਪੰਜਾਬ ਪ੍ਰਾਈਵੇਟਲੀ ਮੈਨੇਜ਼ਡ ਰਿਕੂਗਨਾਈਜ਼ਡ ਸਕੂਲਜ਼ ਇੰਮਪਲਾਈਜ਼ (ਸਿਕਿਉਰਿਟੀ ਆਫ ਸਰਵਿਸ) ਬਿਲ, 1979 ਜੋ ਬਣਾਇਆ ਹੈ, ਇਹ ਬੜੀ ਹੀ ਅੱਛੀ ਗੱਲ ਕੀਤੀ ਹੈ। ਹੁਣ ਕੋਈ ਵੀ ਪਨਿਸ਼ਮੈਂਟ ਟੀਚਰ ਨੂੰ ਨਹੀਂ ਹੋ ਸਕਦੀ, ਜਦ ਤਕ ਕਿ ਡੀ.ਪੀ.ਆਈ. ਤੋਂ ਮੰਨਜ਼ੂਰੀ ਨਾ ਲਈ ਜਾਵੇ। ਜੇਕਰ ਫਿਰ ਵੀ ਕੋਈ ਤਸੱਲੀ ਨਾ ਹੋਈ ਤਾਂ ਜੁਡੀਸ਼ਲ ਟ੍ਰਿਬਿਊਨਲ ਬਣਾ ਦਿੱਤਾ ਗਿਆ ਹੈ। ਇਸ ਵਿਚ ਇੱਕ ਜੱਜ ਬੈਠੇਗਾ ਅਤੇ ਜਦੋਂ ਕੋਈ ਵੀ ਕੇਸ ਟ੍ਰਿਬਿਊਨਲ ਕੋਲ ਆਵੇਗਾ ਤਾਂ ਉਹ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਫੈਸਲਾ ਕਰੇਗਾ ਅਤੇ ਉਸ ਟੀਚਰ ਨੂੰ ਇਨਸਾਫ ਮਿਲੇਗਾ। ਇਸ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਨਵੀਂ ਚੀਜ਼ ਕਰ ਦਿੱਤੀ ਗਈ ਹੈ, ਜੋ ਵੀ ਸਰਕਾਰੀ ਸਕੂਲ ਦੇ ਟੀਚਰ ਨੂੰ ਫਾਇਦਾ ਹੋਵੇਗਾ, ਉਹੀ ਪ੍ਰਾਈਵੇਟ ਸਕੂਲ ਦੇ ਟੀਚਰ ਨੂੰ ਆਟੋਮੈਟੀਕਲੀ ਫਾਇਦਾ ਹੋਵੇਗਾ। (ਥੰਪਿੰਗ) ਚੀਮਾ ਸਾਹਿਬ ਸੁਣ ਲਉ। (ਵਿਘਨ) ਪਹਿਲਾਂ 6% ਪ੍ਰਾਵੀਡੈਂਟ ਫੰਡ ਦਿੰਦੇ ਸੀ, ਪਰ ਹੁਣ 8% ਇਸ ਬਿਲ ਦੇ ਮੁਤਾਬਕ ਕਰ ਦਿਤਾ ਗਿਆ ਹੈ। ਪਹਿਲਾਂ ਡਿਪਟੀ ਸਪੀਕਰ ਸਾਹਿਬ, 1977 ਵਿਚ ਤਿੰਨ ਕਰੋੜ ਰੁਪਏ ਖਰਚ ਆਉਂਦੇ ਸੀ, ਪਰ ਹੁਣ 6 ਕਰੋੜ ਰੁਪਿਆ ਹੋਵੇਗਾ। ਇਹ 6 ਕਰੋੜ ਰੁਪਿਆ ਬਿਨਾ ਟੈਕਸ ਲਾਏ ਕਰ ਦਿੱਤਾ ਗਿਆ ਹੈ, ਜੋ ਕਿ ਸਭ ਨਾਲੋਂ ਅੱਛੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਲਿਆਉਣ ਵਾਸਤੇ ਅਸੀਂ ਬਹੁਤ ਕੋਸ਼ਿਸ਼ ਕੀਤੀ ਹੈ ਅਤੇ ਫਾਇਦਾ ਹੋਇਆ ਹੈ। ਇਹ ਨਾ ਹੋਵੇ ਕਿ ਮੈਨੇਜਮੈਂਟ ਵਾਲੇ ਆਪਣੇ ਹੀ ਬੰਦੇ ਭਰਤੀ ਕਰ ਲੈਣ। ਇਸ ਲਈ ਕੋਡ ਆਫ ਕੰਡਕਟ ਬਣਾਇਆ ਗਿਆ ਹੈ। ਭਰਤੀ ਕਰਨ ਲਈ ਵੀ ਫੈਸਲਾ ਕੀਤਾ ਗਿਆ ਹੈ। ਮੈਂ ਸੀ.ਐਮ. ਸਾਹਿਬ ਦਾ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਦਾ ਅਤੇ ਹੋਰ ਸਾਰੇ ਸਟਾਫ ਦਾ ਮਸ਼ਕੂਰ ਹਾਂ ਜਿਨ੍ਹਾਂ ਨੇ ਹਰ ਪ੍ਰਾਬਲਮ ਨੂੰ ਹੱਲ ਕੀਤਾ ਹੈ। ਅੰਤ ਵਿੱਚ ਮੈਂ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ।

**ਮਾਸਟਰ ਬਾਬੂ ਸਿੰਘ (ਰਾਮਪੁਰਾ ਫੂਲ)**: ਡਿਪਟੀ ਸਪੀਕਰ ਸਾਹਿਬ, ਪੰਜਾਬ ਪ੍ਰਾਈਵੇਟਲੀ ਮੈਨੇਜ਼ਡ ਰਿਕੂਗਨਾਈਜ਼ਡ ਸਕੂਲਜ਼ ਇੰਪਲਾਈਜ਼ (ਸਿਕਿਉਰਿਟੀ ਆਫ ਸਰਵਿਸ) ਬਿਲ, 1979, ਜੋ ਆਇਆ ਹੈ ...... । (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਇਸ ਬਿਲ ਬਾਰੇ ਕੋਈ ਅਮੈਂਡਮੈਂਟਾਂ ਵੀ ਦਿੱਤੀਆਂ ਸਨ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਇਹ ਸਰਕੂਲੇਟ ਹੁਣ ਹੋ ਕੇ ਆ ਰਹੀਆਂ ਹਨ।

**ਸ੍ਰੀ ਡਿਪਟੀ ਸਪੀਕਰ**: ਮੇਰੀ ਬੇਨਤੀ ਹੈ ਕਿ ਤੁਸੀਂ ਪੰਜ ਮਿੰਟ ਵਿਚ ਹੀ ਖ਼ਤਮ ਕਰ ਦੇਣਾ।

**ਮਾਸਟਰ ਬਾਬੂ ਸਿੰਘ**: ਮੈਂ ਡਿਪਟੀ ਸਪੀਕਰ ਸਾਹਿਬ, ਸੀ.ਐਮ. ਸਾਹਿਬ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਕਿ ਇਹ ਬਿਲ ਲਿਆਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਜਿਵੇਂ ਕਿ ਪੇ-ਕਮਿਸ਼ਨ ਦੀ ਰਿਪੋਰਟ ਇੰਪਲੀਮੈਂਟ ਕਰਨ ਵਿੱਚ ਸਮਾਂ ਲਗਾ ਦਿੱਤਾ ਹੈ, ਉਸੇ ਤਰ੍ਹਾਂ ਇਸ ਬਿਲ ਤੇ ਸਮਾਂ ਨਾ ਲਗ ਜਾਵੇ। ਇਨ੍ਹਾਂ ਨੇ ਕਿਹਾ ਕਿ ਪੇ-ਕਮਿਸ਼ਨ ਦੀ ਰਿਪੋਰਟ

ਜਲਦੀ ਇੰਪਲੀਮੈਂਟ ਕਰਾਂਗੇ ਜਾਂ ਦਿਵਾਲੀ ਨੂੰ ਇੰਪਲੀਮੈਂਟ ਕਰਾਂਗੇ ਜਾਂ ਚਾਨਣੀ ਰਾਤ ਨੂੰ ਇੰਪਲੀ-ਮੈਂਟ ਕਰਾਂਗੇ, ਇਹ ਅਮਲ ਵਿਚ ਆਉਣੀ ਚਾਹੀਦੀ ਹੈ ? ਔਰ ਇਸ ਬਿਲ ਨੂੰ ਵੀ ਅਮਲ ਵਿਚ ਲਿਆਉਣਾ ਚਾਹੀਦਾ ਹੈ। ਇਸ ਤੇ ਇਫੈਕਟ ਜਲਦੀ ਹੋਣਾ ਚਾਹੀਦਾ ਹੈ ਤਾਕਿ ਇਮੀਜੀਏਟਲੀ ਉਨ੍ਹਾਂ ਦੀਆਂ ਤਕਲੀਫਾਂ ਦੂਰ ਹੋ ਜਾਣ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਢਿਲੋਂ ਸਾਹਿਬ ਨੇ ਕਿਹਾ ਹੈ ਕਿ ਕੋਡ ਆਫ ਕੰਡਕਟ ਬਣਾਇਆ ਗਿਆ ਹੈ, ਮੈਂ ਸਮਝਦਾ ਹਾਂ ਕਿ ਅਜੇ ਵੀ ਪਹਿਲੀ ਅਪਵਾਇੰਟਮੈਂਟ ਦੇ ਸਮੇਂ ਪ੍ਰਾਈਵੇਟ ਸਕੂਲਾਂ ਵਿਚ ਪੈਸੇ ਲਏ ਜਾਂਦੇ ਹਨ। 2,000 ਜੇ.ਬੀ.ਟੀ. ਦੇ ਅਤੇ 2,500 ਰੁਪਏ ਬੀ.ਐਡ. ਦੇ ਪਹਿਲੀ ਅਪਵਾਇੰਟਮੈਂਟ ਵੇਲੇ ਲਏ ਜਾਂਦੇ ਹਨ। ਜੇ ਪਹਿਲੀ ਰਿਕਰੂਟਮੈਂਟ ਵੇਲੇ ਉਥੇ ਮੈਨੇਜਮੈਂਟ ਦੇ ਨਾਲ ਡੀ.ਪੀ.ਆਈ. ਜਾਂ ਡੀ.ਈ.ਓ. ਦਾ ਕੋਈ ਨੁਮਾਇੰਦਾ ਹੋਵੇ ਤਾਂ ਉਹ ਵੇਖ ਸਕਦਾ ਹੈ ਕਿ ਅਪਵਾਇੰਟਮੈਂਟ ਮੈਰਿਟ ਦੇ ਹਿਸਾਬ ਨਾਲ ਹੋਈ ਹੈ, ਜਾਂ ਨਹੀਂ ਹੋਈ। ਇਸ ਨਾਲ ਮੈਨੇਜਮੈਂਟ ਜੋ ਕੁਰੱਪਸ਼ਨ ਕਰਦੀ ਹੈ, ਉਹ ਮਸਲਾ ਹੱਲ ਹੋ ਜਾਂਦਾ ਹੈ। ਪ੍ਰਾਈਵੇਟ ਸਕੂਲਾਂ ਵਿੱਚ ਕਿਸੇ ਟੀਚਰ ਨੂੰ ਸੱਸਪੈਂਡ ਕਰਨ ਤੋਂ ਪਹਿਲਾਂ ਡੀ.ਪੀ.ਆਈ. ਦੀ ਪ੍ਰਾਇਰ ਅਪਰੂਵਲ ਚਾਹੀਦੀ ਹੈ। ਜੇ ਮੈਨੇਜਮੈਂਟ ਦਾ ਕੋਈ ਮੈਂਬਰ ਕਿਸੇ ਟੀਚਰ ਨੂੰ ਕਹੇ ਕਿ ਮੇਰੇ ਬੱਚੇ ਨੂੰ ਪੜ੍ਹਾ ਦਿਆ ਕਰ ਅਤੇ ਉਹ ਇਨਕਾਰ ਕਰ ਦੇਵੇ ਤਾਂ ਉਸਨੂੰ ਸੱਸਪੈਂਡ ਕਰ ਦਿੱਤਾ ਜਾਂਦਾ ਹੈ। ਇਸ ਲਈ ਉਨ੍ਹਾਂ ਟੀਚਰਾਂ ਦੀ ਹੈਰਾਸਮੈਂਟ ਨੂੰ ਰੋਕਣ ਵਾਸਤੇ ਇਹ ਜ਼ਰੂਰੀ ਹੈ ਕਿ ਡੀ.ਪੀ.ਆਈ. ਤੋਂ ਸੱਸਪੈਂਡ ਕਰਨ ਤੋਂ ਪਹਿਲਾਂ ਪ੍ਰਾਇਰ ਅਪਰੂਵਲ ਲਈ ਜਾਵੇ। ਇਸ ਨਾਲ ਇੰਪਲਾਈਜ਼ ਨੂੰ ਜਸਟਿਸ ਮਿਲ ਸਕੇਗਾ। ਪ੍ਰਾਈਵੇਟ ਸਕੂਲਾਂ ਵਿੱਚ ਜੇ ਕੋਈ ਇੰਪਲਾਈ ਸੱਸਪੈਂਡ ਕਰ ਦਿੱਤਾ ਜਾਂਦਾ ਹੈ ਤਾਂ ਜਿਸ ਤਰ੍ਹਾਂ ਗੌਰਮਿੰਟ ਇੰਪਲਾਈ ਨੂੰ ਬੇਸਕ ਪੇ ਦਾ ਫਿਫਟੀ ਪਰਸੈਂਟ ਅਤੇ ਡੀ.ਏ. ਸਬਸਿਸਟੈਂਸ ਅਲਾਊਂਸ ਦੇ ਤੌਰ ਤੇ ਮਿਲਦੇ ਹਨ, ਪ੍ਰਾਈਵੇਟ ਸਕੂਲਾਂ ਵਿੱਚ ਇਹ ਟੀਚਰਾਂ ਨੂੰ ਨਹੀਂ ਮਿਲਦੇ। ਇਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਵੀ ਸਬਸਿਸਟੈਂਸ ਅਲਾਊਂਸ ਮਿਲਣਾ ਚਾਹੀਦਾ ਹੈ ਤਾਂ ਕਿ ਉਹ ਆਪਣਾ ਗੁਜ਼ਾਰਾ ਕਰ ਸਕਣ।

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਅਮੈਂਡਮੈਂਟ ਵੀ ਦਿੱਤੀ ਹੈ ਕਿ ਜਿਹੜੇ ਇੰਪਲਾਈਜ਼ ਅਤੇ ਮੈਨੇਜਮੈਂਟਾਂ ਵਿਚਕਾਰ ਪਹਿਲਾਂ ਐਗਰੀਮੈਂਟ ਹੋਏ ਹਨ, ਉਹ ਇਸ ਬਿਲ ਦੇ ਪਾਸ ਹੋਣ ਤੋਂ ਬਾਅਦ ਕੈਂਸਲ ਕਰ ਦੇਣੇ ਚਾਹੀਦੇ ਹਨ, ਕਿਉਂਕਿ ਉਹ ਸਾਰੇ ਅੰਡਰ ਡਿਊਰੈਸ, ਅੰਡਰ ਪਰੈਸ਼ਰ ਲਏ ਜਾਂਦੇ ਹਨ। ਉਦੋਂ ਮੈਨੇਜਮੈਂਟ ਵਾਲੇ ਟੀਚਰਾਂ ਨੂੰ ਇਹ ਕਹਿੰਦੇ ਹਨ ਕਿ ਜੇ ਤੂੰ ਇਹ ਕਰੇਂਗਾ ਤਾਂ ਤੈਨੂੰ ਸਰਵਿਸ ਦਿਆਂਗੇ। ਜਦੋਂ ਇਹ ਬਿੱਲ ਪਾਸ ਹੋ ਕੇ ਐਕਟ ਬਣ ਜਾਵੇ ਤਾਂ ਜਿਹੜੇ ਪਿਛਲੇ ਐਗਰੀ-ਮੈਂਟ ਇੰਪਲਾਈਜ਼ ਅਤੇ ਮੈਨੇਜਮੈਂਟ ਦੇ ਵਿਚਕਾਰ ਹੋਏ ਹਨ, ਉਹ ਸੁਪਰਸੀਡ ਕਰ ਦੇਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਪੇ ਸਕੇਲ, ਅਲਾਊਂਸਿਜ਼ ਅਤੇ ਸਰਵਿਸ ਰੂਲਜ਼ ਵਿੱਚ ਇਨ੍ਹਾਂ ਇੰਪ-ਲਾਈਜ਼ ਨੂੰ ਗੌਰਮਿੰਟ ਇੰਪਲਾਈਜ਼ ਨਾਲ ਪੈਰਿਟੀ ਮਿਲਣੀ ਚਾਹੀਦੀ ਹੈ। ਜੋ ਕੁਝ ਗੌਰਮਿੰਟ ਮੁਲਾਜ਼ਮ ਨੂੰ ਮਿਲਦਾ ਹੈ, ਉਹੀ ਇਨ੍ਹਾਂ ਨੂੰ ਵੀ ਮਿਲਣਾ ਚਾਹੀਦਾ ਹੈ। ਇਨ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਕੰਮ ਤਾਂ ਇਨ੍ਹਾਂ ਕੋਲੋਂ ਜ਼ਿਆਦਾ ਲਿਆ ਜਾਂਦਾ ਹੈ, ਪਰ ਛੁੱਟੀਆਂ ਨਹੀਂ ਦਿੱਤੀਆਂ ਜਾਂਦੀਆਂ। ਇਨ੍ਹਾਂ ਦੇ ਬਾਕਾਇਦਾ ਲੀਵ ਰੂਲਜ਼ ਬਣਨੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਕੰਟਰੀਬਿਊਟਰੀ ਪ੍ਰਾਵੀਡੈਂਟ ਫੰਡ ਜਿਹੜਾ ਹੈ, ਉਹ ਵੀ ਬਹੁਤ ਘੱਟ ਹੈ। ਮੈਂ ਸਮਝਦਾ ਹਾਂ ਕਿ ਇਹ 10% ਹੋਣਾ ਚਾਹੀਦਾ ਹੈ। ਇਸ ਤੋਂ ਘੱਟ ਨਹੀਂ ਹੋਣਾ ਚਾਹੀਦਾ। ਹਾਊਸ ਰੈਂਟ ਅਲਾਊਂਸ ਵੀ ਬਾਕਾਇਦਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਜਿਸ ਤਰ੍ਹਾਂ ਸਰਕਾਰੀ ਸਕੂਲਾਂ ਵਿਚ ਜਿਹੜਾ ਅਧਿਆਪਕ ਚਾਰ ਪੰਜ ਸਾਲ ਚੰਗਾ ਰਿਜ਼ਲਟ ਕੱਢ ਕੇ ਵਿਖਾਉਂਦਾ ਹੈ, ਉਨ੍ਹਾਂ ਨੂੰ ਆਨਰ ਕੀਤਾ ਜਾਂਦਾ ਹੈ ਜਾਂ ਪ੍ਰਾਈਜ਼ ਦਿੱਤਾ ਜਾਂਦਾ ਹੈ, ਉਸੇ ਤਰ੍ਹਾਂ ਪ੍ਰਾਈਵੇਟ ਸਕੂਲਾਂ ਵਿੱਚ ਵੀ ਜਿਹੜਾ ਟੀਚਰ ਚੰਗਾ ਰਿਜ਼ਲਟ ਦਿਖਾਵੇ, ਉਸਨੂੰ ਇਨਾਮ ਮਿਲਣਾ

[ਮਾਸਟਰ ਬਾਬੂ ਸਿੰਘ]

ਚਾਹੀਦਾ ਹੈ। ਡੀ.ਏ.ਵੀ. ਅਤੇ ਖਾਲਸਾ ਸਕੂਲਾਂ ਦੀ ਬੜੀ ਵੱਡੀ ਦੇਣ ਹੈ। ਜਿਥੇ ਸਾਡੀ ਸਰਕਾਰ ਨੇ ਅੱਜੇ ਵੀ ਸਕੂਲ ਨਹੀਂ ਖੋਲ੍ਹੇ, ਉਥੇ ਇਨ੍ਹਾਂ ਨੇ ਖੋਲ੍ਹੇ ਹੋਏ ਹਨ। ਸਾਡੀ ਸਰਕਾਰ ਕਹਿੰਦੀ ਹੈ ਕਿ ਫੰਡਜ਼ ਦੀ ਕਮੀ ਹੈ। ਸਰਦਾਰ ਸੁਖਜਿੰਦਰ ਸਿੰਘ ਤਾਂ ਕਰ ਗਏ ਸਨ। ਢੀਂਡਸਾ ਸਾਹਿਬ ਨੂੰ ਅੱਜੇ ਪੈਸੇ ਨਹੀਂ ਮਿਲੇ। ਜਿਥੇ ਜੈਨੂਅਨ ਡਿਮਾਂਡ ਹੋਵੇ ਉਥੇ ਸਕੂਲ ਖੋਲ੍ਹਣਾ ਚਾਹੀਦਾ ਹੈ। ਕਿਸੇ ਐਮ.ਐਲ.ਏ. ਜਾਂ ਜੱਥੇਦਾਰ ਦੀ ਰਿਕੁਮੈਂਡੇਸ਼ਨ ਨੂੰ ਨਹੀਂ ਮੱਖ ਰੱਖਣਾ ਚਾਹੀਦਾ। ਜੈਨੂਅਨ ਡਿਮਾਂਡ ਨੂੰ ਵੇਖ ਕੇ ਹੀ ਸਕੂਲ ਖੋਲ੍ਹਣਾ ਚਾਹੀਦਾ ਹੈ।

**ਪ੍ਰੋਫੈਸਰ ਜਗੀਰ ਸਿੰਘ** (ਬੈਠੇ, ਬੈਠੇ): ਜੱਥੇਦਾਰਾਂ ਤੋਂ ਤੁਹਾਨੂੰ ਕੀ ਤਕਲੀਫ ਹੈ ?

**ਮਾਸਟਰ ਬਾਬੂ ਸਿੰਘ**: ਮੈਂ ਤਾਂ ਜੱਥੇਦਾਰਾਂ ਦਾ ਪੂਰਾ ਸਤਿਕਾਰ ਕਰਦਾ ਹਾਂ। ਮੈਂ ਤਾਂ ਉਨ੍ਹਾਂ ਦੇ ਪੈਰ੍ਹਾਂ ਨੂੰ ਵੀ ਹੱਥ ਲਾਉਣ ਨੂੰ ਤਿਆਰ ਹਾਂ, ਜਿਨ੍ਹਾਂ ਨੇ ਅੰਮ੍ਰਿਤਸਰ ਦੇ ਮੋਰਚੇ ਵਿੱਚ ਜੇਲ੍ਹ ਕੱਟੀ ਅਤੇ ਕੁਰਕੀਆਂ ਕਰਵਾਈਆਂ। ਸਰਕਾਰ ਨੂੰ ਇਨ੍ਹਾਂ ਦਾ 95% ਡੇਫੀਸਿਟ ਵੀ ਮੀਟ ਆਊਟ ਕਰਨਾ ਚਾਹੀਦਾ ਹੈ। ਕੁਝ ਹੋਰ ਵੀ ਮਸਲੇ ਹਨ ਜਿਵੇਂ ਪ੍ਰਾਈਵੇਟ ਸਕੂਲਾਂ ਵਾਲੇ ਆਪਣੀਆਂ ਬਿਲਡਿੰਗਾਂ ਆਪ ਬਣਾਉਂਦੇ ਹਨ।

**ਸ੍ਰੀ ਡਿਪਟੀ ਸਪੀਕਰ**: ਮਾਸਟਰ ਜੀ ਤੁਹਾਡਾ ਸਮਾਂ ਹੋ ਗਿਆ ਹੈ। ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਬਾਬੂ ਸਿੰਘ**: ਟੀਚਰਜ਼ ਅਤੇ ਟਾਟ ਦਾ ਕੋਈ ਨਾਰਮ ਹੋਣਾ ਚਾਹੀਦਾ ਹੈ। ਮੇਰੇ ਇਲਾਕੇ ਵਿੱਚ ਇੱਕ ਸਕੂਲ ਹੈ, ਜਿਥੇ 295 ਬੱਚੇ ਹਨ ਅਤੇ ਕੇਵਲ ਇੱਕ ਟੀਚਰ ਉਨ੍ਹਾਂ ਨੂੰ ਪੜ੍ਹਾਉਣ ਲਈ ਹੈ। ਚੋਪੜਾ ਸਾਹਿਬ ਨੇ ਕਿਹਾ ਹੈ ਕਿ 20 ਜਾਂ 25 ਬੱਚਿਆਂ ਪਿੱਛੇ ਇੱਕ ਟੀਚਰ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਬੇਸ਼ਕ 35,40 ਬੱਚਿਆਂ ਪਿੱਛੇ ਇੱਕ ਟੀਚਰ ਹੋਵੇ। 295 ਬੱਚਿਆਂ ਦੀਆਂ ਪੰਜ ਕਲਾਸਾਂ ਨੂੰ ਇੱਕ ਟੀਚਰ ਕਿਵੇਂ ਪੜ੍ਹਾ ਸਕਦਾ ਹੈ ਅਤੇ ਕਿਵੇਂ ਅਸੀਂ ਉਸ ਕੋਲੋਂ ਚੰਗੇ ਰਿਜ਼ਲਟ ਦੀ ਮੰਗ ਕਰ ਸਕਦੇ ਹਾਂ।

**ਸ੍ਰੀ ਡਿਪਟੀ ਸਪੀਕਰ**: ਮਾਸਟਰ ਜੀ ਵਾਈਂਡ ਅੱਪ ਕਰੋ। ਕਿਰਪਾ ਕਰਕੇ ਬੈਠ ਜਾਓ।

**ਮਾਸਟਰ ਬਾਬੂ ਸਿੰਘ**: ਮੈਂ ਇੱਕ ਵਾਰੀ ਫਿਰ ਢੀਂਡਸਾ ਸਾਹਿਬ ਅਤੇ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇਹ ਕਦਮ ਚੁੱਕਿਆ ਹੈ।

**ਸ੍ਰੀ ਡਿਪਟੀ ਸਪੀਕਰ**: 1.30 ਵੱਜ ਗਏ ਹਨ। ਕੁਝ ਬਿਜ਼ਨੈਸ ਅਜੇ ਰਹਿੰਦਾ ਹੈ। ਜੇ ਸਦਨ ਦੀ ਮਰਜ਼ੀ ਹੋਵੇ ਤਾਂ ਇਹ ਬਿਜ਼ਨੈਸ ਸੈਕੰਡ ਸਿਟਿੰਗ ਤੇ ਲੈ ਜਾਇਆ ਜਾਵੇ। ਕੀ ਇਸ ਨਾਲ ਸਦਨ ਦੀ ਸਹਿਮਤੀ ਹੈ ?

**ਆਵਾਜ਼ਾਂ**: ਹਾਂ ਜੀ, ਹਾਂ ਜੀ।

**Mr. Deputy Speaker:** The House stands adjourned till 2.30 P.M. today.

(The Sabha then *adjourned till 2.30 P.M. today, the 16th October, 1979.)

*1.30 P.M.

# APPENDIX
# TO

## PUNJAB VIDHAN SABHA DEBATES

### Vol. II-No. 3

Dated 16th October, 1979 (Morning Sitting)

## STARRED QUESTION AND ANSWER

**Steps taken for Supervising the Welfare of the Farm Labour in the State**

***1879. Shri Om Parkash Gupta :** Will the Chief Minister be pleased to state:—

(a) the steps taken for supervising the welfare of farm labour in the State, the mode of payment of their wages and the details of other benefits (leave with wages, holidays, compensation for accidents and deaths on duty) being provided by the employers;

(b) the number of cases of infringement of farm labour laws detected by the Labour Department district-wise during 1976, 1977 and 1978 the action taken thereon;

(c) the number of districts in which labour-cum-conciliation officers for farm labour were appointed during the said period?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ, ਖੇਡਾਂ ਅਤੇ ਸਿਖਿਆ) : (ੳ) ਕਿਰਤ ਵਿਭਾਗ ਦੇ ਸਮੂਹ ਅਫ਼ਸਰਾਂ, ਤਹਿਸੀਲਦਾਰਾਂ, ਨਾਇਬ ਤਹਿਸੀਲਦਾਰਾਂ ਕਾਨੂਗੋਜ਼, ਪਟਵਾਰੀਆਂ, ਬਲਾਕ ਡਿਵੈਲਪਮੇਂਟ ਅਫ਼ਸਰਾਂ, ਸਹਿਕਾਰੀ ਸਭਾਵਾਂ ਦੇ ਇੰਸਪੈਕਟਰਾਂ ਅਤੇ ਜ਼ਿਲ੍ਹਾ ਭਲਾਈ ਅਫ਼ਸਰਾਂ ਨੂੰ ਅਲਪਤਮ ਮਜ਼ਦੂਰੀ, ਐਕਟ, 1948 ਅਧੀਨ ਖੇਤੀ ਬਾੜੀ ਫ਼ਾਰਮਾਂ ਵਿੱਚ ਲੱਗੇ ਕਿਰਤੀਆਂ ਦੇ ਨਰੀਖਣਾਂ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਕਿਰਤ ਤੇ ਸੁਲਾਹ ਅਫ਼ਸਰਾਂ ਦੀਆਂ 12 ਆਸਾਮੀਆਂ ਕਿਰਤ ਕਾਨੂੰਨਾਂ ਨੂੰ ਲਾਗੂ ਕਰਨ ਲਈ ਜੋ ਕਿ ਖੇਤ ਮਜ਼ਦੂਰਾਂ ਤੇ ਲਾਗੂ ਹੋਣ-ਯੋਗ ਹਨ,, ਰਚੀਆਂ ਗਈਆਂ ਹਨ। ਕਿਰਤੀਆਂ ਨੂੰ ਨਕਦ ਅਤੇ ਤਬਾਦਲੇ ਦੋਹਾਂ ਵਿੱਚ ਉਜ਼ਰਤਾਂ ਦੀ ਅਦਾਇਗੀ ਕੀਤੀ ਜਾਂਦੀ ਹੈ। ਅਲਪਤਮ ਮਜ਼ਦੂਰੀ ਐਕਟ, 1948 ਕਿਰਤੀਆਂ ਨੂੰ ਉਜਰਤਾਂ ਦੀ ਅਦਾਇਗੀ ਨਿਸ਼ਚਿਤ ਦਰਾਂ ਤੇ ਕੰਮ ਦੇ ਘੰਟਿਆਂ, ਹਫਤਾਵਾਰ ਛੁੱਟੀਆਂ ਅਤੇ ਨਿਯਤ ਮਿਤੀਆਂ ਤੇ ਉਜਰਤਾਂ ਦੀ ਅਦਾਇਗੀ ਵਗੈਰਾ, ਵਗੈਰਾ, ਵਿਨਿਯਮਤ ਕਰਦਾ ਹੈ। ਵਰਕਮੈਨਜ਼ ਕੰਪਨਸੇਸ਼ਨ ਐਕਟ, 1923 ਦੁਰਘਟਨਾਂ ਦੀ ਸੂਰਤ ਵਿਚ ਖੇਤ ਮਜ਼ਦੂਰਾਂ ਨੂੰ ਮੁਆਵਜ਼ੇ ਦੀ ਅਦਾਇਗੀ ਲਈ ਉਪਬੰਧ ਕਰਦਾ ਹੈ। ਇਸ ਸਬੰਧ ਵਿੱਚ ਦਾਅਵਾ (ਕਲੇਮ) ਵਰਕਮੈਨ ਕੰਪਨਸੇਸ਼ਨ ਕਮਿਸ਼ਨਰਜ਼ ਜੋ ਇਸ ਐਕਟ ਅਧੀਨ ਨਿਯੁਕਤ ਕੀਤੇ ਜਾਂਦੇ ਹਨ, ਦੁਆਰਾ ਨਿਪਟਾਏ ਜਾਂਦੇ ਹਨ।

(ਅ) ਲੋੜੀਂਦੀ ਸੂਚਨਾ ਨਾਲ ਨੱਥੀ ਸੂਚੀ ਤੇ ਦਿੱਤੀ ਜਾਂਦੀ ਹੈ।

(ੲ) ਨਹੀਂ ਜੀ, ਕਿਉਂਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਪਾਸੋਂ ਯੋਗ ਉਮੀਦਵਾਰਾਂ ਸਬੰਧੀ ਸਿਫਾਰਸ਼ਾਂ ਦੀ ਉਡੀਕ ਕੀਤੀ ਜਾ ਰਹੀ ਹੈ।

## ANNEXURE

| Sr. No. | Name of District | | Number of infringements/Complaints | | | Total | Cases where settlement was arrived at and un-paid dues were realised for the complainants or the workers did not pursue their claims | Cases where no settlement could be arrived at and the Workers were advised to file claims under the Minimum Wages Act within the competent judicial Courts. |
|---|---|---|---|---|---|---|---|---|
| 1 | 2 | | 3 | | | 4 | 5 | 6 |
| | | | 1976 | 1977 | 1978 | | | |
| 1 | Gurdaspur | .. | 3 | ... | 3 | 6 | 4 | 2 |
| 2 | Ludhiana | .. | 6 | 5 | 5 | 16 | 4 | 12 |
| 3 | Amritsar | .. | 2 | 1 | 1 | 4 | 3 | 1 |
| 4 | Jullundur | .. | .. | ... | 3 | 3 | 1 | 2 |
| 5 | Bhatinda | .. | 7 | 8 | 9 | 24 | 9 | 15 |
| 6 | Sangrur | .. | .. | 1 | 6 | 7 | 5 | 2 |
| 7 | Patiala | .. | 7 | 6 | 35 | 48 | 3 | 45 |
| 8 | Ropar | .. | .. | ... | ... | ... | .. | ... |
| 9 | Kapurthala | .. | ... | ... | ... | ... | ... | ... |
| 10 | Faridkot | .. | .. | ... | ... | .. | ... | ... |
| 11 | Ferozepur | .. | ... | ... | ... | ... | ... | ... |
| 12 | Hoshiarpur | .. | 15 | 9 | 7 | 31 | 15 | 16 |
| | Total | .. | 40 | 30 | 69 | 169 | 44 | 95 |

## UNSTARRED QUESTION AND ANSWER

### ਅਨੁਸੂਚਿਤ ਜਾਤੀਆਂ ਨੂੰ ਮਕਾਨਾਂ ਲਈ ਅਲਾਟ ਕੀਤੀਆਂ ਗਈਆਂ ਥਾਵਾਂ ਅਤੇ ਮਕਾਨ ਬਣਾਉਣ ਲਈ ਉਨ੍ਹਾਂ ਨੂੰ ਦਿਤੇ ਕਰਜ਼ੇ

485. **ਚੌਧਰੀ ਬਲਰਾਮ ਜਾਖੜ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1978-79 ਵਿਚ ਸਰਕਾਰ ਦੁਆਰਾ ਰਾਜ ਵਿਚ ਅਨੁਸੂਚਿਤ ਜਾਤੀਆਂ ਦੇ ਵਿਅੱਕਤੀਆਂ ਨੂੰ ਜ਼ਿਲ੍ਹਾਵਾਰ ਮਕਾਨਾਂ ਲਈ ਕੁੱਲ ਕਿੰਨੀਆਂ ਥਾਵਾਂ ਅਲਾਟ ਕੀਤੀਆਂ ਗਈਆਂ ;

(ਅ) 1 ਅਪ੍ਰੈਲ, 1979 ਤੋਂ 31 ਮਈ, 1979 ਤੱਕ ਦੇ ਸਮੇਂ ਦੇ ਦੌਰਾਨ ਫ਼ਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਅਨੁਸੂਚਿਤ ਜਾਤੀਆਂ ਨੂੰ ਮਕਾਨਾਂ ਲਈ ਕੁੱਲ ਕਿੰਨੀਆਂ ਥਾਵਾਂ ਅਲਾਟ ਕੀਤੀਆਂ ਗਈਆਂ ਅਤੇ ਉਨ੍ਹਾਂ ਨੂੰ ਮਕਾਨ ਬਣਾਉਣ ਲਈ ਕਰਜ਼ੇ ਦੀ ਕਿੰਨੀ ਰਕਮ ਦਿਤੀ ਗਈ ?

**ਸਰਦਾਰ ਰਣਧੀਰ ਸਿੰਘ ਚੀਮਾ :**

| (ੳ) ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਿੰਡਾਂ ਵਿਚ ਭੂਮੀਹੀਣ ਅਨੁਸੂਚਿਤ ਜਾਤੀਆਂ ਦੇ ਵਿਅੱਕਤੀਆਂ ਨੂੰ ਅਲਾਟ ਕੀਤੀਆਂ ਥਾਵਾਂ ਦੀ ਗਿਣਤੀ |
|---|---|---|
| 1. | ਹੁਸ਼ਿਆਰਪੁਰ | ਨਿੱਲ |
| 2. | ਸੰਗਰੂਰ | ਨਿੱਲ |
| 3. | ਜਲੰਧਰ | ਨਿੱਲ |
| 4. | ਅੰਮ੍ਰਿਤਸਰ | ਨਿੱਲ |
| 5. | ਲੁਧਿਆਣਾ | ਨਿੱਲ |
| 6. | ਕਪੂਰਥਲਾ | ਨਿੱਲ |
| 7. | ਫਿਰੋਜ਼ਪੁਰ | ਨਿੱਲ |
| 8. | ਰੂਪਨਗਰ | ਨਿੱਲ |
| 9. | ਪਟਿਆਲਾ | ਨਿੱਲ |
| 10. | ਬਠਿੰਡਾ | ਨਿੱਲ |
| 11. | ਗੁਰਦਾਸਪੁਰ | ਨਿੱਲ |
| 12. | ਫਰੀਦਕੋਟ | ਨਿੱਲ |

(ਅ) ......ਨਿੱਲ......ਜਿਥੋਂ ਤਕ ਪੇਂਡੂ ਇਲਾਕਿਆਂ ਦਾ ਸਬੰਧ ਹੈ।

---

41881 P.V.S.—Govt. Press, Chd.

# Punjab Vidhan Sabha Debates

*16th October, 1979*

(*Afternoon Sitting*)

Vol.-II No. 4

**OFFICIAL REPORT**

CONTENTS

*Tuesday, the* 16th *October,* 1979

(*Afternoon Sitting*)




Punjab Vidhan Sabha Secretariat, Chandigarh.

Price : Rs. 38.00 P.

## PUNJAB VIDHAN SABHA

*Tuesday, the 16th October, 1979*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhawan, Chandigarh, at 2.30 P.M. of the clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### ਰਾਜ ਵਿੱਚ ਇੰਪਰੂਵਮੈਂਟ ਟਰੱਸਟਾਂ ਦੇ ਸਭਾਪਤੀ ਅਤੇ ਮੈਂਬਰ

*1784. (1) **ਕਾਮਰੇਡ ਸੱਤ ਪਾਲ ਡਾਂਗ**
(2) **ਕਾਮਰੇਡ ਦਾਨਾ ਰਾਮ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ 1 ਜੂਨ, 1979 ਨੂੰ ਇੰਪਰੂਵਮੈਂਟ ਟਰੱਸਟਾਂ ਦੇ ਸਭਾਪਤੀਆਂ ਦੇ ਨਾਂ, ਪਤੇ ਅਤੇ ਯੋਗਤਾਵਾਂ ਕੀ ਕੀ ਸਨ;

(ਅ) ਉਪਰੋਕਤ ਮਿਤੀ ਨੂੰ ਰਾਜ ਵਿੱਚ ਇੰਪਰੂਵਮੈਂਟ ਟਰੱਸਟਾਂ ਦੇ ਨਾਮਜ਼ਦ ਮੈਂਬਰਾਂ ਦੇ ਨਾਂ, ਪਤੇ ਅਤੇ ਯੋਗਤਾਵਾਂ ਕੀ ਕੀ ਸਨ?

**ਸਰਦਾਰ ਬਲਵੰਤ ਸਿੰਘ**: (ੳ) ਤੇ (ਅ) ਸੂਚੀਆਂ 'ੳ' ਅਤੇ 'ਅ' ਜਿਨ੍ਹਾਂ ਵਿੱਚ ਲੋੜੀਂਦੀ ਸੂਚਨਾ ਦਿੱਤੀ ਗਈ ਹੈ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ।

ਸੂਚੀ 'ੳ'

| ਲੜੀ ਨੰ: | ਟਰੱਸਟ ਦਾ ਨਾਂ | ਚੇਅਰਮੈਨ ਦਾ ਨਾਂ | ਵਿਦਿਅਕ ਯੋਗਤਾਵਾਂ | ਪਤਾ |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ | ਸ੍ਰੀ ਜੇ. ਐਸ. ਭੂਟਾਨੀ, ਪੀ. ਸੀ. ਐਸ. | ਐਮ. ਏ. (ਇਕਨਾਮਿਕਸ) ਐਲ ਐਲ. ਬੀ. | ਏ-1 ਕੈਨਾਲ ਕਲੋਨੀ, ਅੰਮ੍ਰਿਤਸਰ |
| 2. | ਪਠਾਨਕੋਟ | ਸ੍ਰੀ ਜਗਨ ਨਾਥ ਸ਼ਰਮਾ | ਐਫ. ਐਸ. ਸੀ. | ਮੈਸਰਜ਼ ਜੇ ਰਾਮ ਐਂਡ ਸਨਜ਼, ਸਿਆਲੀ ਰੋਡ, ਪਠਾਨਕੋਟ। |

[ਵਿੱਤ ਮੰਤਰੀ]

| 1 | 2 | 3 | 4 | 5 |
|---|---|---|---|---|
| 3. | ਬਟਾਲਾ | ਸ੍ਰੀ ਜੀ. ਐਸ ਮੁਲਤਾਨੀ, ਪੀ. ਸੀ. ਐਸ., (ਲੋਕ ਸ਼ਿਕਾਇਤ ਨਿਵਾਰਨ ਅਫ਼ਸਰ, ਗੁਰਦਾਸਪੁਰ ਚੇਅਰਮੈਨ ਦਾ ਅਡੀਸ਼-ਨਲ ਚਾਰਜ | ... | ... |
| 4. | ਪਟਿਆਲਾ | ਗਿਆਨੀ ਅਰਜਣ ਸਿੰਘ | ਬੀ. ਏ. ਆਨਰਜ਼ ਇਨ ਪੰਜਾਬੀ, ਬੀ. ਐਡ. ਅਤੇ ਐਲ ਐਲ. ਬੀ. | ਹਾਊਸ ਨੰ: 25, ਪੰਜਾਬੀ ਬਾਗ, ਪਟਿਆਲਾ |
| 5. | ਸੰਗਰੂਰ | ਸ: ਰਜਿੰਦਰ ਸਿੰਘ | ਐਫ. ਐਸ. ਸੀ. | ਨਜ਼ਦੀਕ ਪਟਿਆਲਾ ਗੇਟ, ਸੰਗਰੂਰ |
| 6. | ਮਲੇਰਕੋਟਲਾ | ਸ. ਸਬੀਰ ਅਲੀ ਢਿੱਲੋਂ | ਬੀ. ਏ. | ਮੁਹੱਲਾ ਚੋਰ ਮਾਰਾਂ ਮਲੇਰਕੋਟਲਾ |
| 7. | ਬਰਨਾਲਾ | ਸ. ਜਗਜੀਤ ਸਿੰਘ | ਐਮ. ਏ. (ਪੰਜਾਬੀ ਅਤੇ ਰਿਲੀਜੀਅਸ ਸਟੱਡੀਜ਼) | ਪਿੰਡ ਅਤੇ ਡਾਕਖਾਨਾ ਠੀਕਰੀ-ਵਾਲਾ ਜ਼ਿਲ੍ਹਾ ਸੰਗਰੂਰ |
| 8. | ਰੋਪੜ | ਸ੍ਰੀ ਵੀ. ਵੀ. ਕੋਹਲੀ, ਆਈ. ਏ. ਐਸ., ਡਿਪਟੀ ਕਮਿਸ਼ਨਰ, ਰੋਪੜ (ਚੇਅਰਮੈਨ ਦਾ ਐਡੀਸ਼-ਨਲ ਚਾਰਜ) | ... | ... |
| 9. | ਖੰਨਾ | ਸ੍ਰੀ ਮਾਨ ਸਿੰਘ ਖੱਟੜਾ | ਬੀ. ਏ. | ਪਿੰਡ ਅਤੇ ਡਾਕਖਾਨਾ ਖੱਟੜਾ, ਜ਼ਿਲ੍ਹਾ ਲੁਧਿਆਣਾ। |
| 10. | ਜਲੰਧਰ | ਸ੍ਰੀ ਸੁਰਜੀਤ ਸਿੰਘ ਮਿਨ-ਹਾਸ | ਐਮ. ਏ., ਐਲ ਐਲ. ਬੀ. | ਬੀ. ਆਰ. 267 ਪੱਕਾ ਬਾਗ, ਨੇੜੇ ਪੁਰਾਣੀ ਕਚਹਿਰੀ ਜਲੰਧਰ |
| 11. | ਕਪੂਰਥਲਾ | ਡਾ: ਬਾਨਾ ਰਾਮ | ਮੈਟ੍ਰਿਕ | ਮੁਹੱਲਾ ਰਾਏਕਾ ਕਪੂਰਥਲਾ |
| 12. | ਫਗਵਾੜਾ | ਸ: ਜਗਤ ਸਿੰਘ ਪਲਾਹੀ | ਬੀ. ਏ. | ਪਿੰਡ ਅਤੇ ਡਾਕਖਾਨਾ ਪਲਾਹੀ, ਜ਼ਿਲ੍ਹਾ ਕਪੂਰਥਲਾ |

| 1 | 2 | 3 | 4 | 5 |
|---|---|---|---|---|
| 13. | ਹੁਸ਼ਿਆਰਪੁਰ | ਸ: ਪਰਨਾਮ ਸਿੰਘ | ਬੀ. ਏ., ਐਲ ਐਲ. ਬੀ. | ਨਜ਼ਦੀਕ, ਗੁਰਦੁਆਰਾ ਸਿੰਘ ਸਭਾ, ਰੇਲਵੇ ਰੋਡ, ਹੁਸ਼ਿਆਰਪੁਰ |
| 14. | ਮੋਗਾ | ਸ: ਰਜਿੰਦਰ ਸਿੰਘ | ਐਫ. ਏ. | ਸੋਭਾ ਸਿੰਘ ਭਵਨ, ਨਜ਼ਦੀਕ ਬੱਸ ਸਟੈਂਡ, ਮੋਗਾ |
| 15. | ਫਰੀਦਕੋਟ | ਸ: ਗੁਰਬਖਸ਼ ਸਿੰਘ ਗੋਸਲ, ਆਈ. ਏ. ਐਸ. ਡਿਪਟੀ ਕਮਿਸ਼ਨਰ, ਫਰੀਦਕੋਟ (ਚੇਅਰਮੈਨ ਦਾ ਅਡੀਸ਼-ਨਲ ਚਾਰਜ) | ... | ... |
| 16. | ਬਠਿੰਡਾ | ਸ੍ਰੀ ਜਗਦੀਸ਼ ਰਾਏ ਮੋਗਾ | ਅੰਡਰ ਮੈਟ੍ਰਿਕ | ਅਕਾਲ ਲੋਜ, ਬਠਿੰਡਾ |
| 17. | ਕੋਟਕਪੂਰਾ | ਸ: ਮੇਜਰ ਸਿੰਘ | ਮੈਟ੍ਰਿਕ | ਪਿੰਡ ਸਰਾਵਾਂ, ਤਹਿਸੀਲ ਅਤੇ ਜ਼ਿਲ੍ਹਾ ਫਰੀਦਕੋਟ |
| 18. | ਮਾਨਸਾ | ਸ: ਬਿਕਰਮਜੀਤ ਸਿੰਘ, ਆਈ. ਏ. ਐਸ, ਡਿਪਟੀ ਕਮਿਸ਼ਨਰ; ਬਠਿੰਡਾ (ਚੇਅਰਮੈਨ ਦਾ ਅਡੀਸ਼ਨਲ ਚਾਰਜ) | ... | ... |
| 19. | ਅਬੋਹਰ | ਸ੍ਰੀ ਬਜਰੰਗ ਦਾਸ ਜੈਨ | ਬੀ. ਏ., ਐਲ ਐਲ. ਬੀ. | ਸਰਕੂਲਰ ਰੋਡ, ਅਬੋਹਰ |
| 20. | ਫਿਰੋਜ਼ਪੁਰ | ਡਿਪਟੀ ਡਾਇਰੈਕਟਰ ਸਥਾ-ਨਕ ਸਰਕਾਰ , ਫਿਰੋਜ਼-ਪੁਰ (ਚੇਅਰਮੈਨ ਦਾ ਅਡੀਸ਼ਨਲ ਚਾਰਜ) | ... | ... |
| 21. | ਲੁਧਿਆਣਾ | ਸ: ਗੁਰਦੀਪ ਸਿੰਘ | ਬੀ. ਏ. | ਪਿੰਡ ਅਤੇ ਡਾਕਖਾਨਾ ਜੁਗਿਆਣਾ (ਸਾਹਨੇਵਾਲ), ਜ਼ਿਲ੍ਹਾ ਲੁਧਿਆਣਾ |

[ਵਿੱਤ ਮੰਤਰੀ]

ਸੂਚੀ 'ਅ'

| ਲੜੀ ਨੰ: | ਟਰੱਸਟ ਦਾ ਨਾਂ | ਮੈਂਬਰ ਦਾ ਨਾਂ | ਵਿਦਿਅਕ ਯੋਗਤਾਵਾਂ | ਪਤਾ |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ | 1. ਸ਼੍ਰੀ ਗੁਰਦਿਆਲ ਸਿੰਘ ਮੋਗਾ | ਬੀ. ਏ., ਐਲ ਐਲ. ਬੀ | ਬ੍ਰਹਮ ਨਗਰ ਲਾਰੈਂਸ ਰੋਡ, ਅੰਮ੍ਰਿਤਸਰ |
| | | 2. ਡਾ: ਮੋਹਨ ਲਾਲ ਸੰਗਲ | ਬੀ. ਏ. (ਆਨਰਜ਼), ਡੀ. ਯੂ. ਐਮ. ਐਸ. (ਲਖਨਊ) | 63 ਗੁਰੂ ਰਾਮ ਦਾਸ ਨਿਵਾਸ, ਅੰਮ੍ਰਿਤਸਰ |
| | | 3. ਸ਼੍ਰੀ ਬਲਦੇਵ ਸਿੰਘ ਚੌਹਾਨ | ਐਫ. ਏ. ਐਂਡ ਆਨ-ਰਜ਼ ਇਨ-ਪੰਜਾਬੀ | ਮਾਰਫਤ ਬੰਬੇ ਡਾਇੰਗ, ਕੱਟੜਾ ਜੈਮਲ ਸਿੰਘ, ਅੰਮ੍ਰਿਤਸਰ |
| | | 4 ਸ਼੍ਰੀ ਸਤਿਆ ਓਹਰੀ | ਅੰਡਰ ਮੈਟ੍ਰਿਕ | ਮਾਰਫਤ ਡੀ. ਸੀ. ਐਮ. ਰੀਟੇਲ ਸਟੋਰ, ਕੂਪਰ ਰੋਡ, ਅੰਮ੍ਰਿਤਸਰ |
| | | 5. ਸ਼੍ਰੀ ਸਤਿਆ ਪਾਲ ਮਹਾਜਨ | ਬੀ. ਏ., ਹਿੰਦੀ (ਆਨ-ਰਜ਼), ਸਾਹਿਤ ਰਤਨ | ਅਜੀਤ ਵਿਦਿਆਲਾ, ਆਊਟ ਸਾਇਡ ਸੁਲਤਾਨ ਵਿੰਡ ਗੇਟ, ਅੰਮ੍ਰਿਤਸਰ |
| | | 6. ਸ: ਗੁਪਾਲ ਸਿੰਘ ਖਾਲਸਾ | ਇੰਟਰਮੀਡੀਏਟ | ਆਊਟ ਸਾਇਡ ਗਿਲ ਵਾਲੀ ਗੇਟ ਕਲੋਨੀ, ਹਾਊਸ ਨੰ: 26, ਅੰਮ੍ਰਿਤਸਰ |
| 2. | ਪਠਾਨਕੋਟ | 1. ਸ਼੍ਰੀ ਖਰਾਇਤੀ ਲਾਲ | ਮੈਟ੍ਰਿਕ | ਗਿਆਲੀ ਕੋਟੀ ਬੈਂਡ ਅੰਦ-ਰੂਨ ਬਜ਼ਾਰ, ਪਠਾਨਕੋਟ। |
| | | 2. ਸ: ਮਨੋਹਰ ਸਿੰਘ | ਮੈਟ੍ਰਿਕ | ਪੁੱਤਰ ਜਥੇਦਾਰ ਕੇਸਰ ਸਿੰਘ, ਤੀਰਥ ਨਗਰ ਪਠਾਨਕੋਟ, |
| | | 3. ਸ: ਧਿਆਨ ਸਿੰਘ | ਅੰਡਰ ਮੈਟ੍ਰਿਕ | ਟਰਾਂਸਪੋਰਟਰ, ਗੁਰੂ ਨਾਨਕ ਨਗਰ ਪਠਾਨਕੋਟ |
| | | 4. ਸ਼੍ਰੀ ਰਤਨ ਚੰਦ | ਅੰਡਰ ਮੈਟ੍ਰਿਕ | ਮਾਰਫਤ ਮੈਸਰਜ਼ ਰਤਨ ਟੇਲਰਜ਼ ਨੇੜੇ ਇੰਦਰ ਹੋਟਲ, ਮੇਨ ਬਜ਼ਾਰ, ਪਠਾਨਕੋਟ |

| 1 | 2 | 3 | 4 | 5 |
|---|---|---|---|---|
| | | 5. ਸ੍ਰੀ ਵਿਸ਼ਨੂੰ ਦੱਤ ਸ਼ਰਮਾ | ਮੈਟ੍ਰਿਕ | ਵਾਈਸ ਪ੍ਰੈਜ਼ੀਡੈਂਟ ਬ੍ਰਹਮ ਸਭਾ, ਕੂਚਾ ਗੁਪਾਲ ਦਾਸ, ਮਿਸ਼ਨ ਰੋਡ, ਪਠਾਨਕੋਟ |
| | | 6. ਸ੍ਰੀ ਰਘੂਨਾਥ ਜ਼ਿਆ | ਮੈਟ੍ਰਿਕ | ਪ੍ਰਧਾਨ, ਬਾਰਬਰ ਯੂਨੀਅਨ ਗਾਂਧੀ ਨਗਰ, ਨੇੜੇ ਚੁੰਗੀ, ਗੁਰਦਾਸਪੁਰ ਰੋਡ, ਪਠਾਨਕੋਟ |
| 3. | ਬਟਾਲਾ | .... | ... | ... |
| 4. | ਪਟਿਆਲਾ | ... | ... | ... |
| 5. | ਸੰਗਰੂਰ | 1. ਸ੍ਰੀ ਰਾਮ ਸਰੂਪ | ਬੀ. ਏ., ਐਲ ਐਲ. ਬੀ. | ਐਡਵੋਕੇਟ, ਸੰਗਰੂਰ |
| | | 2. ਸ: ਬੀਰ ਸੁਖਪਾਲ ਸਿੰਘ | ਬੀ. ਏ., ਐਲ ਐਲ. ਬੀ. | ਐਡਵੋਕੇਟ, ਸੰਗਰੂਰ |
| | | 3. ਕੈਪਟਨ ਗੁਰਦਿਆਲ ਸਿੰਘ | ਮੈਟ੍ਰਿਕ | ਧੇਬੜ ਬਸਤੀ, ਸੰਗਰੂਰ |
| 6. | ਮਲੇਰਕੋਟਲਾ | 1. ਸ੍ਰੀ: ਮੁਹੰਮਦ ਬਸੀਨ | ਬੀ. ਏ. | ਮਾਰਫਤ ਚੌਧਰੀ ਜਨਰਲ ਸਟੋਰ, ਮਲੇਰਕੋਟਲਾ |
| | | 2. ਸ੍ਰੀ ਹੰਸਰਾਜ | ਮਿਡਲ | ਮੁਹੱਲਾ ਭਾਟਿੰਡੀਆਂ, ਮਲੇਰ-ਕੋਟਲਾ |
| | | 3. ਸ੍ਰੀ ਮੁਹੰਮਦ ਬਸ਼ੀਰ | ਐਫ. ਏ. | ਹੇਅਰ ਕਟਿੰਗ ਸ਼ਾਪ, ਸੱਟਾ ਬਜ਼ਾਰ, ਮਲੇਰਕੋਟਲਾ |
| | | 4. ਸ੍ਰੀ ਦਰਸ਼ਨ ਸਿੰਘ | ਮੈਟ੍ਰਿਕ | ਕਮਿਸ਼ਨ ਏਜੰਟ, ਨਿਊ ਗਰੇਨ ਮਾਰਕੀਟ ਮਲੇਰ-ਕੋਟਲਾ |
| | | 5. ਸ੍ਰੀ ਇਸਫਾਕ ਖਾਨ | ਨਿਲ | ਟਿੰਬਰ ਮਰਚੈਂਟ, ਮਿਲਖ ਬਜ਼ਾਰ, ਮਲੇਰਕੋਟਲਾ |
| | | 6. ਸ੍ਰੀਮਤੀ ਸਵਰਨ ਗੁਪਤਾ | ਬੀ. ਏ. | ਮਾਰਫਤ ਜੈਨ ਗਰਲਜ਼ ਹਾਈ ਸਕੂਲ, ਮਲੇਰਕੋਟਲਾ |
| 7. | ਬਰਨਾਲਾ | | | |
| | | 1. ਸ: ਗੁਰਬਖਸ਼ ਸਿੰਘ | ਨਿਲ | ਹਾਊਸ ਨੰ: 5, ਨਜ਼ਦੀਕ ਗੌਰਮਿੰਟ ਗਰਲਜ਼ ਹਾਈ ਸਕੂਲ, ਬਰਨਾਲਾ |

| 1 | 2 | 3 | 4 | 5 |
|---|---|---|---|---|
| | | 2. ਸ: ਮੋਹਿੰਦਰ ਸਿੰਘ | ਮੈਟ੍ਰਿਕ | ਮਕਾਨ ਨੰ: 175, ਕੱਚਾ ਕਾਲਜ ਰੋਡ, ਬਰਨਾਲਾ |
| | | 3. ਸ੍ਰੀ: ਰਾਜਕੁਮਾਰ | ਬੀ. ਏ. | ਮਕਾਨ ਨੰ: 3701/1 ਨਜ਼ਦੀਕ ਗੌਰਮਿੰਟ ਹਾਈ ਸਕੂਲ, ਬਰਨਾਲਾ |
| | | 4. ਸ: ਮਾਘ ਸਿੰਘ | ਨਿੱਲ | ਨਜ਼ਦੀਕ ਖਾਦੀ ਭੰਡਾਰ, ਬਰਨਾਲਾ |
| | | 5. ਸ੍ਰੀ ਗਿਆਨ ਚੰਦ | ਮੈਟ੍ਰਿਕ | ਮਾਰਫਤ ਸੁਭਾਸ਼ ਇਮਪੋਰੀਅਮ, ਸਦਰ ਬਜ਼ਾਰ, ਬਰਨਾਲਾ |
| | | 6. ਸ੍ਰੀ ਕਿਸ਼ਨ ਚੰਦ | ਮਿਡਲ | ਮਾਰਫਤ ਮੈਸਰਜ਼ ਤਿਪੜ ਚੰਦ ਬੁੱਧ ਰਾਮ, ਫਰਵਾਹੀ ਬਜ਼ਾਰ, ਬਰਨਾਲਾ |
| 8. | ਰੋਪੜ | ਨਿਲ | ਨਿਲ | ਨਿਲ |
| 9. | ਖੰਨਾ | 1. ਸ੍ਰੀ ਪ੍ਰੇਮ ਕ੍ਰਿਸ਼ਨ ਕਾਲੀਆ | ਮੈਟ੍ਰਿਕ | ਸਮਰਾਲਾ ਰੋਡ, ਖੰਨਾ |
| | | 2. ਸ੍ਰੀ ਮੇਹਰ ਸਿੰਘ | ਮੈਟ੍ਰਿਕ | ਵਾਰਡ ਨੰ: 5, ਮਕਾਨ ਨੰ: 1244, ਖੰਨਾ |
| | | 3. ਸ: ਕਰਨੈਲ ਸਿੰਘ | ਮੈਟ੍ਰਿਕ | ਵਾਰਡ ਨੰ: 8. ਮਕਾਨ ਨੰ: 157, ਖੰਨਾ |
| 10. | ਜਲੰਧਰ | 1. ਸ੍ਰੀ ਬ੍ਰਿਜੇਸ਼ ਕੁਮਾਰ ਚੋਪੜਾ | ਬੀ. ਏ., ਐਲ ਐਲ. ਬੀ. | ਐਡਵੋਕੇਟ ਨਿਊ ਕੋਰਟ. ਜਲੰਧਰ |
| | | 2. ਕੈਪਟਨ ਅਤਰ ਚੰਦ | ਮੈਟ੍ਰਿਕ | 235, ਦਾਦਾ ਕਲੋਨੀ, ਇੰਡਸਟਰੀਅਲ ਏਰੀਆਂ, ਜਲੰਧਰ-4 |
| | | 3. ਸ੍ਰੀ ਕੁਲਦੀਪ ਸਿੰਘ ਭਾਟੀਆਂ | ਮੈਟ੍ਰਿਕ | 490 ਮੋਤਾ ਸਿੰਘ ਨਗਰ, ਜਲੰਧਰ |
| | | 4. ਸ੍ਰੀ ਜਗਦੀਸ਼ ਨਰਾਇਣ | ਬੀ. ਏ. | ਐਕਸ ਮਿਊਂਸਪਲ ਕਮਿਸ਼ਨਰ, ਬਸਤੀ ਨੌਂ ਜਲੰਧਰ। |
| | | 5. ਸ੍ਰੀ ਮਹਾਰਾਜ ਕ੍ਰਿਸ਼ਨ ਖੰਨਾ | ਇੰਟਰਮੀਡੀਏਟ | ਨਿਊ ਰੇਲਵੇ ਰੋਡ, ਜਲੰਧਰ |
| | | 6. ਸ: ਪਰਤਾਪ ਸਿੰਘ | ਬੀ. ਏ., ਐਲ ਐਲ. ਬੀ. | ਐਡਵੋਕੇਟ ਰੇਲਵੇ ਰੋਡ, ਜਲੰਧਰ। |

| 1 | 2 | 3 | 4 | 5 |
|---|---|---|---|---|
| 11. | ਕਪੂਰਥਲਾ | 1. ਸ: ਗੁਰਸ਼ਨ ਸਿੰਘ ਜੋਸ਼ | ਬੀ. ਏ., ਐਲ ਐਲ. ਬੀ. | ਪੁੱਤਰ ਸ: ਉਜਾਗਰ ਸਿੰਘ, ਅਮਾਲ ਨਗਰ, ਕਪੂਰਥਲਾ |
| | | 2. ਸ੍ਰੀ ਧਰਮਿੰਦਰ ਸਿੰਘ ਕਾਲੀਆਂ | ਮੈਟ੍ਰਿਕ | ਪੁੱਤਰ ਸ੍ਰੀ ਲਭੂ ਰਾਮ ਕਾਲੀਆ, ਮੁਹੱਲਾ ਲਹੌਰੀ ਗੇਟ, ਕਪੂਰਥਲਾ |
| 12. | ਫਗਵਾੜਾ | 1. ਸ੍ਰੀ ਜੋਗਿੰਦਰ ਪਾਲ ਵਿਜ | ਬੀ. ਏ. | ਪੁੱਤਰ ਸ੍ਰੀ ਹਰੀਸ਼ਰਨ ਦਾਸ, ਮਾਰਫਤ ਮੈਸਰਜ਼ ਹਰੀਸ਼ਰਨ ਜੋਗਿੰਦਰਪਾਲ, ਦਾਣਾ ਮੰਡੀ, ਫਗਵਾੜਾ |
| | | 2. ਸ੍ਰੀ ਬੀਰਬਲ ਪਾਹਵਾ | ਮੈਟ੍ਰਿਕ | ਪੁੱਤਰ ਸ੍ਰੀ ਮਾਲਿਕ ਰਾਮ, ਮੁਹੱਲਾ ਸੱਚਰਾ, ਫਗਵਾੜਾ |
| | | 3. ਸ੍ਰੀ ਕੁਲਦੀਪ ਸਿੰਘ ਕੰਗ | ਐਫ. ਏ. | ਪੁੱਤਰ ਸ੍ਰੀ ਜਗੀਰ, ਦੱਦਲ ਮੁਹੱਲਾ ਫਗਵਾੜਾ |
| 13. | ਹੁਸ਼ਿਆਰਪੁਰ | 1. ਜਥੇਦਾਰ ਸਤਨਾਮ ਸਿੰਘ | ਮੈਟ੍ਰਿਕ | ਰੇਲਵੇ ਰੋਡ, ਹੁਸ਼ਿਆਰਪੁਰ |
| | | 2. ਸ੍ਰੀ ਹੀਰਾ ਸਿੰਘ ਸੇਠੀ | ਮਿਡਲ | ਗਲੀ ਬਲਬੀਰ ਸਿੰਘ, ਹੁਸ਼ਿਆਰਪੁਰ |
| | | 3. ਸ੍ਰੀ ਮੁਕੰਦ ਲਾਲ ਅਗਰਵਾਲ | ਮਿਡਲ | ਐਕਸ ਮਿਉਂਸਪਲ ਕਮਿਸ਼ਨਰ, ਹੁਸ਼ਿਆਰਪੁਰ |
| | | 4. ਸ੍ਰੀ ਹਰੀਸ਼ ਚੰਦਰ ਧਵਲ | ਮਿਡਲ | ਨਜ਼ਦੀਕ ਗੁਰਦੁਵਾਰਾ ਜੋਗਾ ਸਿੰਘ, ਹੁਸ਼ਿਆਰਪੁਰ |
| | | 5. ਸ੍ਰੀ ਗੁਰਬਚਨ ਸਿੰਘ | ਮਿਡਲ | ਬੱਸੀ ਵਵਾਜੂ, ਹੁਸ਼ਿਆਰਪੁਰ |
| | | 6. ਸ੍ਰੀ ਜਗਦੀਸ਼ ਚੰਦਰ ਮਰਵਾਹਾ | ਐਫ. ਏ. | ਆਪੋਜ਼ਿਟ ਆਰੀਆ ਸਮਾਜ ਮੰਦਰ, ਹੁਸ਼ਿਆਰਪੁਰ |
| 14. | ਮੋਗਾ | 1. ਸ੍ਰੀ ਹੇਮ ਰਾਜ | ਮੈਟ੍ਰਿਕ | ਬੀ. 8/868, ਪਰਤਾਪ ਰੋਡ, ਮੋਗਾ |
| | | 2. ਸ੍ਰੀ ਪਰਸ਼ੋਤਮ ਕੁਮਾਰ ਗੋਇਲ | ਬੀ. ਏ. | ਮਾਰਫਤ ਮੈਸਰਜ਼ ਜੋਹਰੀ ਲਾਲ ਪਰਸ਼ੋਤਮ ਕੁਮਾਰ, ਗਰੇਨ ਮਾਰਕੀਟ, ਮੋਗਾ |
| | | 3. ਸ: ਰਜਿੰਦਰ ਸਿੰਘ ਗਿੱਲ | ਹਾਇਰ ਸੈਕੰਡਰੀ ਪਾਰਟ II | ਹਾਕਮ ਕਾ ਅਗਵਾਹ, ਮੋਗਾ, ਅਜੀਤ ਸਿੰਘ |
| 15. | ਫਰੀਦਕੋਟ | ... | ... | ... |

[ਵਿੱਤ ਮੰਤਰੀ]

| 1 | 2 | 3 | 4 | 5 |
|---|---|---|---|---|
| 16. | ਬਠਿੰਡਾ | ... | ... | ... |
| 17. | ਕੋਟਕਪੂਰਾ | 1. ਸ: ਅਜਮੇਰ ਸਿੰਘ | ਬੀ. ਏ. | ਫਰੀਦਕੋਟ ਰੋਡ, ਕੋਟਕਪੂਰਾ ਰੋਡ ਕੋਟਕਪੂਰਾ |
| | | 2. ਸ: ਬਖਤਾਵਰ ਸਿੰਘ | ਨਿਲ | ਪ੍ਰੇਮ ਨਗਰ, ਕੋਟਕਪੂਰਾ |
| | | 3. ਸ੍ਰੀ: ਬੰਸੀ ਰਾਮ | ਅੰਡਰ ਮੈਟ੍ਰਿਕ | ਪੋਲੀਟੀਕਲ ਸਫ਼ਹਰ, ਕੋਟ-ਕਪੂਰਾ |
| | | 4. ਸ੍ਰੀ ਗੇਂਦਾ ਲਾਲ ਗੁਪਤਾ | ਐਫ. ਏ. | |
| | | 5. ਸ੍ਰੀ ਧਰਮਵੀਰ ਸ਼ਰਮਾ | ਐਮ. ਏ. | ਐਕਸ ਮਿਉਂਸਪਲ ਕਮਿਸ਼ਨਰ, ਕੋਟਕਪੂਰਾ |
| | | 6. ਡਾ: ਸ਼ਿਵਚਰਨ ਦਾਸ ਗੋਇਲ | ਮੈਟ੍ਰਿਕ | ਗੋਇਲ ਮੈਡੀਕਲ ਹਾਲ, ਕੋਟ-ਕਪੂਰਾ |
| 18 | ਮਾਨਸਾਂ | 1. ਸ ਕਰਨੈਲ ਸਿੰਘ | ਨਿਲ | ਸੂ ਮੇਕਰ, ਨਜ਼ਦੀਕ ਮਿਉਂਸਪਲ ਕਮੇਟੀ ਲਾਇਬ੍ਰੇਰੀ, ਮਾਨਸਾ |
| | | 2. ਸ: ਭਗਤ ਸਿੰਘ | ਨਿਲ | ਟੇਲਰਮਾਸਟਰ, ਮੇਨ ਬਜ਼ਾਰ, |
| | | 3. ਸ: ਬੱਗਾ ਸਿੰਘ | ਅੰਡਰ ਮੈਟ੍ਰਿਕ | ਮਾਨਸਾ ਟਰਾਂਸਪੋਰਟ ਸਪੇਅਰ ਪਾਰਟਸ ਸ਼ਾਪ, ਨਜ਼ਦੀਕ ਬੱਸ ਸਟੈਂਡ, ਮਾਨਸਾ |
| 19. | ਅਬੋਹਰ | 1. ਸ੍ਰੀ ਰਮੇਸ਼ ਅਰੋੜਾ | ਬੀ. ਏ | ਨਿਊ ਸੂਰਜ ਨਗਰੀ, ਅਬੋਹਰ |
| | | 2. ਸ੍ਰੀ ਸੁਖਵਿੰਦਰ ਸਿੰਘ | ਮੈਟ੍ਰਿਕ | ਜੰਮੂ ਬਸਤੀ, ਅਬੋਹਰ |
| | | 3. ਸ੍ਰੀ ਸਾਧੂ ਰਾਮ | ਮਿਡਲ | ਸੰਤ ਨਗਰ, ਅਬੋਹਰ |
| 20. | ਫਿਰੋਜ਼ਪੁਰ | ... | ... | ... |
| 21. | ਲੁਧਿਆਣਾ | 1. ਸ: ਸੁਰਜਨ ਸਿੰਘ ਠੇਕੇਦਾਰ | ਅੰਡਰ ਮੈਟ੍ਰਿਕ | ਚੌਕ ਕਰੀਮਪੁਰਾ, ਲੁਧਿਆਣਾ |
| | | 2. ਸ: ਗੁਰਨਾਮ ਸਿੰਘ | ਅੰਡਰ ਮੈਟ੍ਰਿਕ | ਕੇਅਰ ਔਫ ਆਰ. ਐਸ. ਮਸ਼ੀਨ ਟੂਲਜ਼, ਗਿਲ ਰੋਡ, ਲੁਧਿਆਣਾ |
| | | 3. ਸ: ਰਣਜੀਤ ਸਿੰਘ ਨਾਜ਼ | ਅੰਡਰ ਮੈਟ੍ਰਿਕ | ਗਊਸ਼ਾਲਾ ਰੋਡ, ਨੇੜੇ ਡਵੀਜ਼ਨ ਨੰ: 3, ਲੁਧਿਆਣਾ |
| | | 4. ਸ੍ਰੀ ਕੇ.ਕੇ. ਜੈਨ, ਐਡਵੋਕੇਟ | ਬੀ. ਏ., ਐਲ ਐਲ. ਬੀ | ਅਪੋਜ਼ਿਟ ਖਾਲਸਾ ਕਾਲਜ ਫਾਰ ਵੂਮੈਨ, ਸਿਵਲ ਲਾਇ-ਨਜ਼, ਲੁਧਿਆਣਾ |
| | | 5 ਸ੍ਰੀ ਸਤੀਸ਼ ਮਹਿੰਦਰੂ, ਐਡਵੋਕੇਟ | ਬੀ. ਏ., ਐਲ ਐਲ. ਬੀ. | ਡਾ: ਹੀਰਾ ਸਿੰਘ ਰੋਡ, ਸਿਵਲ ਲਾਇਨਜ਼, ਲੁਧਿਆਣਾ |
| | | 6. ਸ੍ਰੀ ਸੁਖਦੇਵ ਰਾਜ | ਅੰਡਰ ਮੈਟ੍ਰਿਕ | ਨਜ਼ਦੀਕ ਕੋਠੀ ਖਵਾਜਾ, ਅਹਿਮਦ ਡਵੀਜ਼ਨ ਨੰ: 3, ਲੁਧਿਆਣਾ |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕਪੂਰਥਲੇ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਮੈਟ੍ਰੀਕੁਲੇਟ ਹੈ। ਸਰਕਾਰ ਨੂੰ ਉਸ ਦੇ ਖਿਲਾਫ ਲਿਖ ਕੇ ਵੀ ਦਿੱਤਾ ਗਿਆ, ਇਨ੍ਹਾਂ ਨੂੰ (ਵਿੱਤ ਮੰਤਰੀ ਜੀ ਵੱਲ ਇਸ਼ਾਰਾ) ਅੌਰ ਚੀਫ਼ ਮਨਿਸਟਰ ਸਾਹਿਬ ਨੂੰ ਲਿਖ ਕੇ ਦਿੱਤਾ ਗਿਆ ਕਿ ਇਹ ਬੰਦਾ ਜਨਸੰਘ ਨਾਲ ਸਬੰਧ ਰੱਖਦਾ ਹੈ । ਇਹ ਮੈਟ੍ਰੀਕੁਲੇਟ ਨਹੀਂ ਸੀ । ਇਸ ਨੂੰ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਲਗਾਉਣ ਵਾਸਤੇ ਬਹੁਤ ਹੇਰਾਫੇਰੀ ਕੀਤੀ ਗਈ ਹੈ। ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੇ ਅਫ਼ਸਰਾਂ ਨਾਲ ਮਿਲ ਕੇ, ਇਸ ਨੂੰ ਰੂਲਜ਼ ਦੀ ਵਾਇਲੇਸ਼ਨ ਕਰਕੇ ਦੱਸਵੀਂ ਦੇ ਇਮਤਿਹਾਨ ਵਿਚ ਬਿਠਾਇਆ ਗਿਆ, ਨਕਲ ਮਰਵਾਈ ਗਈ ਅੌਰ ਨਕਲ ਦੇ ਆਧਾਰ ਤੇ ਸਰਟੀਫਿਕੇਟ ਦਿਵਾਇਆ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਬਾਰੇ ਕੋਈ ਇਨਕੁਆਇਰੀ ਕਰਵਾਈ ਹੈ?

**ਮੰਤਰੀ**: ਸਰ, ਕਾਨੂੰਨ ਦੇ ਮੁਤਾਬਿਕ ਜਿਹੜਾ ਆਦਮੀ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਲਗਾਉਣਾ ਹੋਵੇ, ਉਹ ਮੈਟ੍ਰੀਕੁਲੇਟ ਹੋਣਾ ਚਾਹੀਦਾ ਹੈ ਪਰ ਜੇਕਰ ਉਹ ਪੁਲੀਟੀਕਲ ਸਫਰੱਰ ਹੋਵੇ ਅੌਰ ਹਰਜੀਨ ਵੀ ਹੋਵੇ ਤਾਂ ਉਸ ਦੀ ਕੁਆਲੀਫਿਕੇਸ਼ਨ ਵਿਚ ਰਿਲੈਕਸ਼ੇਸ਼ਨ ਹੋ ਜਾਂਦੀ ਹੈ। ਇਸ ਦੇ ਬਾਰੇ ਲੋਕਲ ਐਮ. ਐਲ. ਏ. ਨੇ ਸਰਟੀਫਿਕੇਟ ਦਿੱਤਾ ਹੈ ਕਿ ਉਹ ਐਮਰਜੈਂਸੀ ਵੇਲੇ ਜੇਲ੍ਹ ਵਿਚ ਗਿਆ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜੇਕਰ ਇਹ ਕਹਿੰਦੇ ਕਿ ਉਹ ਅੰਡਰ ਮੈਟ੍ਰਿਕ ਹੈ, ਉਸ ਨੂੰ ਰਿਲੈਕਸੇਸ਼ਨ ਦਿੱਤੀ ਹੈ, ਤਾਂ ਤੇ ਇਨ੍ਹਾਂ ਦੀ ਗੱਲ ਦੀ ਸਮਝ ਆ ਸਕਦੀ ਸੀ। ਪਰ ਮੈਂ ਤਾਂ ਇਹ ਕਿਹਾ ਹੈ ਕਿ ਉਸ ਨੂੰ ਚੇਅਰਮੈਨ ਲਗਾਉਣ ਦੀ ਖਾਤਰ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੇ ਸਾਰੇ ਰੂਲਜ਼ ਵਾਇਲੇਟ ਕਰਕੇ, ਜੋ ਰੂਲਜ਼ ਐਡਮਿਸ਼ਨ ਫਾਰਮ ਵਿਚ ਛੱਪੇ ਹੋਏ ਹੁੰਦੇ ਹਨ ਉਨ੍ਹਾਂ ਰੂਲਜ਼ ਦੀ ਵਾਇਲੇਸ਼ਨ ਕਰਕੇ, ਇਕ ਐਗਜ਼ਾਮੀਨੇਸ਼ਨ ਸੈਂਟਰ ਵਿਚ ਬਿਠਾ ਕੇ ਉਸ ਨੂੰ ਨਕਲ ਮਰਵਾ ਕੇ ਮੈਟ੍ਰੀਕੁਲੇਸ਼ਨ ਦਾ ਸਰਟੀਫਿਕੇਟ ਦਿੱਤਾ ਗਿਆ ਹੈ । ਇਹ ਬਠਿੰਡੇ ਦੇ ਚੇਅਰਮੈਨ ਬਾਰੇ ਦੱਸ ਦੇਣ। ਉਸ ਦੀ ਜਨਸੰਘੀ ਕੁਆਲੀਫਿਕੇਸ਼ਨ ਜ਼ਰੂਰ ਹੈ, ਕੀ ਜਨਸੰਘੀਆਂ ਵਾਸਤੇ ਇਹ ਰੂਲਜ਼ ਵੇਵ ਆਫ ਹੁੰਦੇ ਹਨ? ਉਹ ਅੰਡਰ ਮੈਟ੍ਰਿਕ ਹੈ ।

**ਮੰਤਰੀ**: ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਜਿਹੜੇ ਵੀ ਲੋਕ ਐਮਰਜੈਂਸੀ ਵੇਲੇ ਤਾਨਾਸ਼ਾਹੀ ਦੇ ਖਿਲਾਫ ਜੇਲ੍ਹਾਂ ਵਿਚ ਗਏ ਉਨ੍ਹਾਂ ਨੂੰ ਪੁਲੀਟੀਕਲ ਸਫਰਰਜ਼ ਵਾਲੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਉਹ ਚੇਅਰਮੈਨ ਮੇਰੇ ਨਾਲ ਬਠਿੰਡੇ ਜੇਲ੍ਹ ਵਿਚ ਰਿਹਾ ਹੈ। ਪੰਜਾਬ ਸਰਕਾਰ ਨੇ ਉਸ ਨੂੰ ਪੁਲੀਟੀਕਲ ਸਫਰੱਰ ਡਿਕਲੇਅਰ ਕੀਤਾ ਹੈ। ਸਪੀਕਰ ਸਾਹਿਬ, ਇਹ ਗੌਰਮਿੰਟ ਪਾਸ ਪਾਵਰ ਹੈ ਕਿ ਉਹ ਪੁਲੀਟੀਕਲ ਸਫਰੱਰ ਦੇ ਸਿਲਸਿਲੇ ਵਿਚ ਕੁਆਲੀਫਿਕੇਸ਼ਨ ਦੀ ਰਿਲੈਕਸੇਸ਼ਨ ਕਰ ਸਕਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ**: ਉਸ ਨੂੰ ਫਿਰ ਕਿਸੇ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਲਗਾ ਦਿਓ। (ਹਾਸਾ)

**ਮੰਤਰੀ**: ਬਾਕੀ, ਸਪੀਕਰ ਸਾਹਿਬ, ਅਗਰ ਕਿਸੇ ਸੱਜਣ ਨੇ ਸਕੂਲ ਐਜੂਕੇਸ਼ਨ ਬੋਰਡ ਨਾਲ ਮਿਲ ਕੇ ਕਿਸੇ ਤਰ੍ਹਾਂ ਦਾ ਕੋਈ ਸਰਟੀਫਿਕੇਟ ਲਿਆ ਹੈ ਉਸ ਦੇ ਨਾਲ ਮੇਰੇ ਡਿਪਾਰਟਮੈਂਟ ਦਾ ਸਬੰਧ ਨਹੀਂ ਹੈ ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਸਾਰੇ ਇੰਪਰੂਵਮੈਂਟ ਟਰੱਸਟਾਂ ਵਿਚ ਚੇਅਰਮੈਨ ਲੱਗੇ ਹੋਏ ਹਨ ਪਰ ਸਾਡੇ ਫਰੀਦਕੋਟ ਇੰਪਰੂਵਮੈਂਟ ਟਰੱਸਟ ਦਾ ਕੋਈ ਚੇਅਰਮੈਨ

[ਸਰਦਾਰ ਮਨਮੋਹਨ ਸਿੰਘ ਬਰਾੜ]
ਨਹੀਂ ਲਗਾਇਆ ਗਿਆ। ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਵੀ ਕੋਈ ਚੇਅਰਮੈਨ ਲਗਾਉਣਾ ਹੈ ਜਾਂ ਸਾਨੂੰ ਲਾਵਾਰਸ ਰੱਖਣਾ ਹੈ। (ਹਾਸਾ)

**ਮੰਤਰੀ:** ਸਪੀਕਰ ਸਾਹਿਬ, ਉਥੇ ਵੀ ਚੇਅਰਮੈਨ ਤਾਂ ਹੈ ਪਰ ਉਹ ਸਰਕਾਰੀ ਅਫ਼ਸਰ ਹੈ।

**श्री य. विश्वनाथन** : स्पीकर साहिब, मैं मिनिस्टर साहिब से पूछना चाहूंगा कि Improvement Trust, Ludhiana के खिलाफ कलास फोर ऐम्पलाईज़ ने रिप्रैजेंटेशन दी है, इनजीनियरज़ की भी रिप्रेजैंटेशन है। तीन ई. ग्रोज़ दो सालों में बदले गये हैं। दो लीगल एडवाईज़र में से एक रिज़ाइन कर गया है और दूसरे ने लिख कर दिया है। बार ऐसोसिएशन, लुधियाना ने भी 10 पेजिज़ की शिकायत की है और कहा है कि इस चेयरमैन को हटाओ। मैं मिनिस्टर साहिब से यह पूछना चाहता हूं कि क्या कोई इन्कवायरी की गई है? क्या ऐसे अनपापुलर और मिसबिहेवड आदमी को सरकार हटा रही है या नहीं?

**ਮੰਤਰੀ** : ਸਪੀਕਰ ਸਾਹਿਬ, ਵੈਸੇ ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਤਾਂ ਨਹੀਂ ਉਠਦਾ। ਬਾਕੀ, ਸਪੀਕਰ ਸਾਹਿਬ, ਇਹ ਠੀਕ ਹੈ ਕਿ ਲੁਧਿਆਣਾ ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਦੇ ਖਿਲਾਫ਼ ਬਾਰ ਐਸੋਸੀਏਸ਼ਨ ਦੀ ਕੰਪਲੇਂਟ ਆਈ ਹੈ। ਲੀਗਲ ਐਡਵਾਈਜ਼ਰਜ਼ ਨੇ ਵੀ ਉਸ ਦੇ ਖਿਲਾਫ਼ ਲਿਖ ਕੇ ਦਿੱਤਾ ਹੈ। ਉਸ ਬਾਰੇ ਡਾਇਰੈਕਟਰ, ਲੋਕਲ ਬਾਡੀਜ਼, ਇਨਕੁਆਇਰੀ ਕਰ ਰਿਹਾ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਬਠਿੰਡੇ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਫਰੀਡਮ ਫਾਈਟਰ ਹੈ। ਇਹ ਲਫ਼ਜ਼ ਫਰੀਡਮ ਫਾਈਟਰ ਦਾ ਤਾਂ ਸੰਨ 1947 ਤੋਂ ਪਹਿਲਾਂ ਪਹਿਲਾਂ ਜਿਹੜੇ ਜੇਲ੍ਹਾਂ ਕੱਟ ਕੇ ਆਏ ਸਨ, ਉਨ੍ਹਾਂ ਲਈ ਅਪਲਾਈ ਹੁੰਦਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੈਬਨਿਟ ਨੇ ਇਹ ਸਮੁੱਚਾ ਫੈਸਲਾ ਕੀਤਾ ਹੈ ਕਿ ਜਿਹੜਾ ਐਮਰਜੈਂਸੀ ਵਿਚ ਵੀ ਜੇਲ੍ਹ ਜਾ ਕੇ ਆਇਆ ਹੋਵੇ, ਉਸ ਨੂੰ ਵੀ ਫਰੀਡਮ ਫਾਈਟਰ ਡਿਕਲੇਅਰ ਕਰ ਲਵੋ ਔਰ ਉਨ੍ਹਾਂ ਨੂੰ ਵੀ ਰਿਲੈਕਸੇਸ਼ਨ ਦੇ ਦਿਓ?

**ਮੰਤਰੀ**: ਸਪੀਕਰ ਸਾਹਿਬ, ਮੈਂ ਫਰੀਡਮ ਫਾਈਟਰ ਨਹੀਂ ਕਿਹਾ। ਮੈਂ ਤਾਂ ਪੁਲੀਟੀਕਲ ਸਫ਼ਰਰ ਕਿਹਾ ਹੈ। (ਹਾਸਾ) ਪੁਲੀਟੀਕਲ ਸਫਰਰ ਔਰ ਫਰੀਡਮ ਫਾਈਟਰ ਲਫਜ਼ਾਂ ਵਿਚ ਫਰਕ ਹੁੰਦਾ ਹੈ। (ਹਾਸਾ)।

**ਸ੍ਰੀ ਬਲਰਾਮਜੀ ਦਾਸ ਟੰਡਨ**: ਸਪੀਕਰ ਸਾਹਿਬ, ਜਿਸ ਤਰ੍ਹਾਂ ਸ੍ਰੀ ਵਿਸ਼ਵਾਨਾਥਨ ਜੀ ਨੇ ਕਿਹਾ ਹੈ ਕਿ ਚੇਅਰਮੈਨ, ਇੰਪਰੂਵਮੈਂਟ ਟਰੱਸਟ, ਲੁਧਿਆਣਾ ਦੇ ਖਿਲਾਫ ਡਾਇਰੈਕਟਰ, ਲੋਕਲ ਬਾਡੀਜ਼ ਇਨਕੁਆਇਰੀ ਕਰ ਰਹੇ ਹਨ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਰਾਏ ਮੇਹਰਬਾਨੀ ਵਜ਼ੀਰ ਸਾਹਿਬ ਇਹ ਦੱਸਣ ਕਿ ਇਹ ਇਨਕੁਆਇਰੀ ਕਦੋਂ ਤੱਕ ਕੰਪਲੀਟ ਹੋ ਜਾਵੇਗੀ ਔਰ ਕਦੋਂ ਤਕ ਇਨਕੁਆਇਰੀ ਦੀਆਂ ਫਾਈਂਡਿੰਗਜ਼ ਤੇ ਐਕਸ਼ਨ ਕੰਪਲੀਟ ਹੋ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਨੇ ਹਦਾਇਤ ਕੀਤੀ ਹੈ ਕਿ ਜਲਦੀ ਇਨਕੁਆਇਰੀ ਮੁਕੰਮਲ ਕੀਤੀ ਜਾਵੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਤਾਂ ਮੰਨ ਲਈ ਹੈ ਕਿ ਪੁਲੀਟੀਕਲ ਸਫਰਰ ਕਰਕੇ ਰਿਲੈਕਸੇਸ਼ਨ ਦਿੱਤੀ ਜਾਂਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਜਿਹੜੇ ਲੋਕ ਐਮਰਜੈਂਸੀ ਵੇਲੇ ਜੇਲ੍ਹਾਂ ਵਿਚੋਂ ਆ ਗਏ, ਮੁਆਫੀ ਨਾਮੇ ਦੇ ਦਿੱਤੇ ਔਰ ਬਾਹਰ ਆ ਗਏ, ਜਾਂ ਜਿਹੜੇ ਜ਼ਮਾਨਤਾਂ ਕਰਵਾ ਕੇ ਬਾਹਰ ਆ ਗਏ, ਕੀ ਉਨ੍ਹਾਂ ਨੂੰ ਵੀ ਉਹੀ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ਜੋ ਕਿ ਜਿਹੜੇ ਉਸ ਵੇਲੇ ਜੇਲ੍ਹਾਂ ਵਿਚ ਰਹੇ ਹਨ ਉਨ੍ਹਾਂ ਨੂੰ ਮਿਲਦੀਆਂ ਹਨ ? (ਕੋਈ ਉੱਤਰ ਨਹੀਂ ਆਇਆ )

**ਸ਼੍ਰੀ ਵਿਸ਼ਵਾਨਾਥਨ** : ਸਪੀਕਰ ਸਾਹਿਬ, ਜਿਹੜੇ ਸੰਨ 1942 ਦੇ ਗੱਦਾਰ ਸੀ ਔਰ ਜਿਹੜੇ ਸੰਨ 1975 ਦੀ ਸਰਕਾਰ ਦੇ ਚਮਚੇ ਸਨ ਕੀ ਸਰਕਾਰ ਉਨ੍ਹਾਂ ਨੂੰ ਵੀ ਪੁਲੀਟੀਕਲ ਸਫਰਰ ਕਹੇਗੀ? (ਹਾਸਾ)

**ਸ਼੍ਰੀ ਸਪੀਕਰ** : ਇਹ ਗੱਲ ਤਾਂ ਤੁਸੀਂ ਲੂੰਬਾ ਸਾਹਿਬ ਨੂੰ ਦੱਸੋ (ਹਾਸਾ) (ਵਿਘਨ)

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਪਿਛਲੀ ਐਮਰਜੈਂਸੀ ਦੇ ਦੌਰਾਨ ਬਹੁਤ ਸਾਰੇ ਦੇਸ਼ ਭਗਤ ਫੜੇ ਗਏ ਔਰ ਬਹੁਤ ਸਾਰੇ ਪੁਲੀਟੀਕਲ ਪਾਰਟੀਆਂ ਦੇ ਮੈਂਬਰ ਫੜੇ ਗਏ ਪਰ ਬਹੁਤ ਸਾਰੇ ਅਜਿਹੇ ਵੀ ਆਦਮੀ ਫੜੇ ਗਏ ਜਿਨ੍ਹਾਂ ਉਪਰ ਬਲੈਕ ਦੇ ਪਹਿਲਾਂ ਹੀ ਅੱਠ ਦਸ ਕੇਸ ਚਲ ਰਹੇ ਸਨ। ਪਰ ਹੁਣ ਸਰਕਾਰ ਵੱਲੋਂ ਉਨ੍ਹਾਂ ਨੂੰ ਵੀ ਤਾਮਰ ਪੱਤਰ ਮਿਲ ਰਹੇ ਹਨ। ਕੀ ਸਰਕਾਰ ਉਨ੍ਹਾਂ ਦੇ ਖਿਲਾਫ਼ ਇਨਕੁਆਇਰੀ ਕਰੇਗੀ ਕਿ ਕੀ ਉਹ ਸਿਆਸੀ ਪਾਰਟੀ ਦੇ ਆਦਮੀ ਸਨ ਜਾਂ ਬਲੈਕੀਏ ਸਨ?

**ਮੰਤਰੀ**: ਸਪੀਕਰ ਸਾਹਿਬ, ਗੌਰਮਿੰਟ ਦੀ ਪਾਲਿਸੀ ਬੜੀ ਕਲੀਅਰ ਹੈ ਕਿ ਜਿਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ, ਤਾਨਾਸ਼ਾਹੀ ਦੇ ਖਿਲਾਫ ਜਹਾਦ ਕੀਤਾ ਹੈ, ਜੇਲ੍ਹਾਂ ਵਿਚ ਗਏ ਹਨ, ਉਨ੍ਹਾਂ ਨੂੰ ਪੁਲੀਟੀ-ਕਲ ਸਫਰਰ ਕਿਹਾ ਜਾਂਦਾ ਹੈ। ਜੇ ਕੋਈ ਗ਼ਲਤੀ ਨਾਲ ਇਸ ਕਿਸਮ ਦਾ ਕਿਧਰੇ ਐਂਟੀ-ਸੋਸ਼ਲ ਐਲੀਮੈਂਟ ਵੀ ਵਿਚ ਆ ਗਿਆ ਹੈ ਤਾਂ ਉਸ ਨੂੰ ਪਤਾ ਲੱਗਣ ਤੇ ਕੱਢ ਦਿੱਤਾ ਜਾਵੇਗਾ । ਅਸੀਂ ਰਿਵਿਊ ਕਰ ਲਵਾਂਗੇ ।

**Rate of house rent allowance to the employees at Bhatinda**

***1764. Master Babu Singh : ** Will the Minister for Finance be pleased to state—

(a) whether it is a fact that the actual population of Bhatinda City is more than one lakh now-a-days ;

(b) whether it is a fact that the former Finance Minister announced in March, 1977 that the rate of house rent allowance will be increased to 12½ per cent of the pay by declaring Bhatinda as First Class City; if so, the reasons for non-implementation of the commitment ?

**ਸਰਦਾਰ ਬਲਵੰਤ ਸਿੰਘ**: (ੳ) 1971 ਦੀ ਮਰਦਮਸ਼ੁਮਾਰੀ ਮੁਤਾਬਕ ਬਠਿੰਡਾ ਸ਼ਹਿਰ ਦੀ ਆਬਾਦੀ 65318 ਸੀ। ਅੱਜ ਕੱਲ੍ਹ ਦੀ ਮੌਜੂਦਾ ਆਬਾਦੀ ਦੇ ਅੰਕੜੇ ਉਪਲਬਧ ਨਹੀਂ ਹਨ।

(ਅ) ਹਾਂ ਜੀ। ਅਜਿਹੀ ਇਕ ਖਬਰ ਮਿਤੀ 6 ਮਾਰਚ, 1977 ਦੀ 'ਟ੍ਰਿਬਿਊਨ' ਵਿਚ ਛਪੀ ਸੀ। ਪਰੰਤੂ ਰਾਜ ਸਰਕਾਰ ਦੀ ਵਰਤਮਾਨ ਪਾਲਿਸੀ ਅਨੁਸਾਰ ਬਠਿੰਡਾ ਸ਼ਹਿਰ ਉਨ੍ਹਾਂ

[ਵਿੱਤ ਮੰਤਰੀ]

ਕਲਾਸੀਫਾਈਡ ਸ਼ਹਿਰਾਂ ਦੀ ਸੂਚੀ ਵਿਚ ਨਹੀਂ ਆਉਂਦਾ ਹੈ ਜਿਨਤੇ ਕਿ 12½ ਪ੍ਰਤੀਸ਼ਤ ਦੇ ਹਿਸਾਬ ਨਾਲ ਮਕਾਨ ਕਿਰਾਇਆ ਭੱਤਾ ਦੇ ਪਾਤਰ ਹਨ ਕਿਉਂਕਿ 1971 ਦੀ ਮਰਦਮਸ਼ੁਮਾਰੀ ਅਨੁਸਾਰ ਸ਼ਹਿਰ ਪ੍ਰਮਾਣਿਕ ਆਬਾਦੀ ਦੇ ਅੰਕੜੇ ਇਕ ਲੱਖ ਤੋਂ ਘੱਟ ਬਣਦੇ ਹਨ। ਇਸ ਕਰਕੇ ਅਜੇ ਤਕ ਕੋਈ ਐਕਸ਼ਨ ਨਹੀਂ ਲਿਆ ਗਿਆ।

**ਮਾਸਟਰ ਬਾਬੂ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਇਹ ਸਿਰਫ ਅਖ਼ਬਾਰਾਂ ਦੀ ਹੀ ਗੱਲ ਨਹੀਂ ਬਲਕਿ ਕੈਬਨਿਟ ਦਾ ਫੈਸਲਾ ਹੈ ਕਿ ਜਿਥੇ ਅਬਾਦੀ ਵੱਧ ਜਾਵੇਗੀ ਉਥੇ ਹਾਊਸ ਰੈਂਟ ਜ਼ਿਆਦਾ ਰੇਟ ਤੇ ਦਿੱਤਾ ਜਾਵੇਗਾ। ਕੀ ਇਹ ਇਸ ਤੇ ਗੌਰ ਕਰਨਗੇ?

**ਮੰਤਰੀ**: ਇਹ ਕੈਬਨਿਟ ਦਾ ਫੈਸਲਾ ਨਹੀਂ, ਇਹ ਤਾਂ ਮੂੰਹ ਜ਼ਬਾਨੀ ਖ਼ਬਰ ਹੈ।

**ਸ਼੍ਰੀ ਹਿੱਤ ਅਭਿਲਾਸ਼ੀ**: ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਪਿਛਲੀ ਮਰਦਮਸ਼ੁਮਾਰੀ ਤੋਂ ਬਾਅਦ ਜੇ ਕਿਸੇ ਸ਼ਹਿਰ ਦੀ ਆਬਾਦੀ 3 ਗੁਣਾ ਵੀ ਵੱਧ ਜਾਵੇ ਤਾਂ ਇੰਪਲਾਈਜ਼ ਨੂੰ ਪੁਰਾਣੇ ਰੇਟ ਤੇ ਹੀ ਹਾਊਸ ਰੈਂਟ ਮਿਲਦਾ ਰਹੇਗਾ, ਇਸ ਦਾ ਮਤਲਬ ਇਹ ਹੈ ਕਿ 10 ਸਾਲ ਤੱਕ ਕੋਈ ਰੈਂਟ ਵਿਚ ਰਿਵੀਜ਼ਨ ਨਹੀਂ ਹੋ ਸਕੇਗੀ। ਇਸ ਲਈ ਕੀ ਵਜ਼ੀਰ ਸਾਹਿਬ ਵੱਧ ਰਹੀ ਆਬਾਦੀ ਦੇ ਮੁਤਾਬਿਕ ਇੰਪਲਾਈਜ਼ ਨੂੰ ਵੱਧ ਭੱਤਾ ਦੇਣ ਲਈ ਕੋਈ ਸਰਕਾਰ ਦੀ ਨੀਤੀ ਵਾਜ਼ਹ ਕਰਨਗੇ?

**ਮੰਤਰੀ** : ਸਰ, ਜੋ ਐਗਜ਼ਿਸਟਿੰਗ ਰੂਲਜ਼ ਹਨ ਉਨ੍ਹਾਂ ਦੇ ਮੁਤਾਬਿਕ ਹੀ ਭੱਤਾ ਦਿੱਤਾ ਜਾਂਦਾ ਹੈ। ਇਸ ਲਈ ਇਸ ਸਬੰਧ ਵਿਚ ਪਿਛਲੀ ਸੈਨਸਿਜ਼ ਨੂੰ ਭੀ ਆਧਾਰ ਰਖਿਆ ਜਾਂਦਾ ਹੈ। ਹੁਣ ਜੇ ਪੁਰਾਣੇ ਰੂਲਜ਼ ਨੂੰ ਰੀਵਿਊ ਕਰਨ ਦੀ ਲੋੜ ਹੋਈ ਤਾਂ ਅਸੀਂ ਗੌਰ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਪਹਿਲਾਂ ਵੀ ਸਵਾਲ ਕੀਤਾ ਸੀ ਕਿ ਇਹ ਜਿਹੜਾ ਕਰਾਇਆ ਦਿੰਦੇ ਹਨ, ਇਸ ਦੇ ਮੁਤਾਬਿਕ ਜਿਹੜੇ ਪਿੰਡ ਕਿਸੇ ਸ਼ਹਿਰ ਦੇ ਨੇੜੇ ਦੇ ਹੁੰਦੇ ਹਨ ਉਥੇ ਹੋਰ ਦਿੱਤਾ ਜਾਂਦਾ ਹੈ ਅਤੇ ਜਿਹੜੇ ਥੋੜ੍ਹੀ ਜਿਹੀ ਦੂਰੀ ਤੇ ਹੁੰਦੇ ਹਨ ਉਥੇ ਹੋਰ ਦਿੱਤਾ ਜਾਂਦਾ ਹੈ। ਇਹ ਇਨਕੁਆਇਰੀ ਕਰਵਾ ਕੇ ਵੇਖ ਲੈਣ। ਜਿਸ ਤਰ੍ਹਾਂ ਧੂਰੀ ਅਤੇ ਮਲੇਰਕੋਟਲਾ ਦੇ ਇਲਾਕੇ ਵਿਚ ਨੇੜੇ ਦੇ ਪਿੰਡਾਂ ਦੇ ਵਿਚ ਰੈਂਟ ਹੋਰ ਹੈ ਅਤੇ ਦੂਰ ਦੇ ਪਿੰਡਾਂ ਵਿਚ ਹੋਰ ਹੈ। ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣਗੇ ?

**ਮੰਤਰੀ**: ਜੇ ਕੋਈ ਲਕੂਨਾ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਰੂਲਜ਼ ਦੇ ਮੁਤਾਬਿਕ ਗੌਰ ਕਰਾਂਗੇ।

**Defaulters in making payment of Loans to the Co-operative Society Jalal, Tehsil Rampura Phul**

***1763. Master Babu Singh:** Will the Minister for Cooperation be pleased to state :—

(a) the names and addresses of the persons who were defaulters in the matter of re-payment of the cooperative society loans amounting to more than Rs. one thousand in each case of village Jalal, tehsil Rampura Phul, district Bhatinda as on 31st December, 1978 ;

(b) the action, if any taken against the defaulters of the above mentioned society during 1976, 1977 and 1978 ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਮੈਂਬਰਾਂ ਦੇ ਨਾਮ ਦੱਸਣਾ ਵਿਸ਼ਵਾਸਘਾਤ ਹੋਵੇਗਾ ਜਿਵੇਂ ਕਿ ਇਸ ਮਸਲੇ ਦਾ ਸਬੰਧ ਮੈਂਬਰਾਂ ਅਤੇ ਸਹਿਕਾਰੀ ਸਭਾਵਾਂ ਦੇ ਲੈਣ ਦੇਣ ਨਾਲ ਹੈ ਜਿਹੜੀਆਂ ਕਿ ਸਵਤੰਤਰ ਕਾਰਪੋਰੇਟ ਬਾਡੀਜ਼ ਹਨ ਅਤੇ ਉਨ੍ਹਾਂ ਦਾ ਪ੍ਰਬੰਧ ਵੀ ਆਪਣੇ ਤੌਰ ਤੇ ਅਲੱਗ ਹੀ ਕਰਦੀਆਂ ਹਨ।

(ਅ) ਪੰਜਾਬ ਸਹਿਕਾਰੀ ਸਭਾਵਾਂ 1961 ਐਕਟ ਅਧੀਨ ਕਾਰਵਾਈ ਚਾਲੂ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ "ਪੰਜਾਬ ਸਹਿਕਾਰੀ ਸਭਾਵਾਂ 1961 ਅਧੀਨ ਕਾਰਵਾਈ ਚਾਲੂ ਹੈ"। ਮੈਂ ਇਹ ਪੁੱਛਣਾ ਚਾਹੁੰਦਾ ਹਾਂ 3-4 ਸਾਲ ਤੋਂ ਜਿਹੜੇ ਡਿਫਾਲਟਰਜ਼ ਚਲੇ ਆ ਰਹੇ ਹਨ ਉਨ੍ਹਾਂ ਨੂੰ ਵਾਰੰਟ ਇਸ਼ੂ ਨਹੀਂ ਕੀਤੇ ਗਏ ਔਰ ਕਈ ਪੁਲਿਟੀਕਲ ਰਾਜਸੀ ਪਾਰਟੀ ਨਾਲ ਮਿਲੇ ਹੋਣ ਕਰਕੇ ਉਨ੍ਹਾਂ ਨੂੰ ਸ਼ੀਲਡ ਕੀਤਾ ਜਾ ਰਿਹਾ ਹੈ। ਕੀ ਵਜ਼ੀਰ ਸਾਹਿਬ ਇਹ ਇਨਕੁਆਇਰੀ ਕਰਵਾ ਕੇ ਐਕਸ਼ਨ ਲੈਣਗੇ ?

**ਮੰਤਰੀ** : ਜਿਥੋਂ ਤੱਕ ਕਿਸੇ ਨੂੰ ਸ਼ੀਲਡ ਕਰਨ ਦਾ ਸਵਾਲ ਹੈ ਅਸੀਂ ਕਿਸੇ ਨੂੰ ਸ਼ੀਲਡ ਨਹੀਂ ਕਰਦੇ। ਬਾਕੀ ਮੈਂ ਇਨ੍ਹਾਂ ਨੂੰ ਇਸ ਦੇ ਬਾਰੇ ਥੋੜ੍ਹੀ ਜਿਹੀ ਡਿਟੇਲ ਨਾਲ ਦੱਸ ਦਿੰਦਾ ਹਾਂ ਕਿ ਪਿੰਡ ਜਲਾਲ ਦੀ ਸੁਸਾਇਟੀ 8 ਮਈ, 1954 ਨੂੰ ਰਜਿਸਟਰ ਹੋਈ ਸੀ ਅਤੇ ਇਸ ਦੇ 28 ਮੈਂਬਰਜ਼ ਸਨ। (ੳ) 28 ਦੇ 28 ਮੈਂਬਰਜ਼ ਹੀ ਡੀਫਾਲਟਰਜ਼ ਹੋ ਗਏ ਸਨ। ਫਿਰ ਇਸ ਸੁਸਾਇਟੀ ਦੇ ਓਪਰੇਸ਼ਨ ਨੂੰ ਹੋਰ ਐਕਸਟੈਂਡ ਕੀਤਾ ਗਿਆ ਅਤੇ ਇਸ ਵਿਚ 4 ਪਿੰਡ ਹੋਰ ਸ਼ਾਮਲ ਕੀਤੇ ਗਏ। ਇਸ ਵੇਲੇ ਇਸ ਦੇ 1316 ਮੈਂਬਰਜ਼ ਹਨ ਔਰ ਇਨ੍ਹਾਂ ਵਿਚ 30 ਮੈਂਬਰਜ਼ ਐਸੇ ਹਨ ਜਿਨ੍ਹਾਂ ਦੇ ਅਗੇਂਸਟ 1 ਹਜ਼ਾਰ ਰੁਪਏ ਜਾਂ ਇਸ ਤੋਂ ਵੱਧ ਹੋਣ ਕਾਰਨ 31 ਦਸੰਬਰ, 1978 ਤੱਕ ਇਹ ਡੀਫਾਲਟਰਜ਼ ਹੋ ਗਏ। ਇਨ੍ਹਾਂ 30 ਮੈਂਬਰਜ਼ ਦੇ ਅਗੇਂਸਟ 67,262 ਰੁਪਏ ਦੀ ਰਕਮ ਆਊਟ-ਸਟੈਂਡਿੰਗ ਹੈ। ਫਿਰ ਜਿਨ੍ਹਾਂ ਡਿਫਾਲਟਰਜ਼ ਦੇ ਅਗੇਂਸਟ ਸੈਕਸ਼ਨ 67 'ਏ' ਦੇ ਅਨੁਸਾਰ ਪਰੋਸੀਡਿੰਗਜ਼ ਇਨੀਸ਼ੀਏਟ ਕੀਤੀਆਂ ਗਈਆਂ ਔਰ ਇਨ੍ਹਾਂ ਡਿਫਾਲਟਰਜ਼ ਨੂੰ ਵਾਰੰਟ ਇਸ਼ੂ ਕੀਤੇ ਗਏ। ਇਨ੍ਹਾਂ ਦੀ ਬਰੇਕ ਅੱਪ ਇਸ ਤਰ੍ਹਾਂ ਹੈ, ਇਹ ਵੀ ਮੈਂ ਦਸ ਦਿੰਦਾ ਹਾਂ।

1976 ਵਿਚ 16 ਡਿਫਾਲਟਰਜ਼ ਹੋਏ ਅਤੇ ਅਮਾਊਂਟ 31,438 ਰੁਪਏ ਦੀ ਉਨ੍ਹਾਂ ਵਲ ਡਿਊ ਹੈ। ਇਨ੍ਹਾਂ ਵਿਚੋਂ 13 ਡੀਫਾਲਟਰਜ਼ ਨੂੰ ਆਰਬਿਟਰੇਸ਼ਨ ਅਵਾਰਡਜ਼ ਦਿੱਤੇ ਗਏ ਅਤੇ ਵਾਰੰਟ ਵੀ ਇਸ਼ੂ ਕੀਤੇ ਗਏ। ਰਿਕਵਰੀ ਪਰੋਸੀਡਿੰਗਜ਼ ਸੈਕਸ਼ਨ 63 ਸੀ ਦੇ ਅਧੀਨ ਸਟਾਰਟ ਕਰ ਦਿੱਤੀਆਂ ਗਈਆਂ ਹਨ।

1977 ਦੇ ਵਿਚ 7 ਹੋਰ ਡਿਫਾਲਟਰਜ਼ ਹੋ ਗਏ ਜਿਨ੍ਹਾਂ ਵੱਲ 18,924 ਰੁਪਏ ਦੀ ਅਮਾਊਂਟ ਡਿਊ ਹੈ। ਇਨ੍ਹਾਂ 7 ਡਿਫਾਲਟਰਜ਼ ਨੂੰ ਅਤੇ 3 ਸੰਨ 1976 ਦੇ ਡਿਫਾਲਟਰਜ਼ ਨੂੰ ਆਰ-ਬਿਟਰੇਸ਼ਨ ਅਵਾਰਡਜ਼ ਦਿੱਤੇ ਗਏ ਅਤੇ ਵਾਰੰਟ ਵੀ ਇਨ੍ਹਾਂ ਨੂੰ ਇਸ਼ੂ ਕਰ ਦਿੱਤੇ ਗਏ ਹਨ। ਰਿਕਵਰੀ ਪ੍ਰੋਸੀਡਿੰਗਜ਼ ਸੈਕਸ਼ਨ 63 ਸੀ ਦੇ ਅਧੀਨ ਸਟਾਰਟ ਕਰ ਦਿੱਤੀਆਂ ਗਈਆਂ ਹਨ।

ਫਿਰ 1978 ਵਿਚ 7 ਹੋਰ ਡਿਫਾਲਟਰਜ਼ ਹੋ ਗਏ ਜਿਨ੍ਹਾਂ ਵਲ ਕਿ 16,900 ਰੁਪਏ ਦੀ ਅਮਾਊਂਟ ਡਿਊ ਹੈ। ਇਨ੍ਹਾਂ 7 ਡਿਫਾਲਟਰਜ਼ ਨੂੰ ਅਤੇ 7 ਪਿਛਲੇ ਸਾਲਾਂ ਦੇ ਡਿਫਾਲਟਰਜ਼ ਨੂੰ ਇਸ ਸਾਲ ਵਾਰੰਟ ਇਸ਼ੂ ਕੀਤੇ ਗਏ।

ਹੁਣ 30 ਜੂਨ, 1979 ਤੱਕ ਇਸ ਦੀ ਪੁਜ਼ੀਸ਼ਨ ਇਸ ਤਰ੍ਹਾਂ ਹੈ :—12 ਡਿਫਾਲਟਰਜ਼ ਕੋਲੋਂ 19,503 ਰੁਪਏ ਦੀ ਪੂਰੀ ਅਮਾਊਂਟ ਰਿਕਵਰ ਕਰ ਲਈ ਗਈ ਹੈ ਔਰ 3 ਡਿਫਾਲਟਰਜ਼ ਕੋਲੋਂ 3,460 ਰੁਪਏ ਪਾਰਟਲੀ ਰਿਕਵਰ ਕਰ ਲਏ ਗਏ ਹਨ। ਇਹ ਟੋਟਲ ਰਿਕਵਰੀ 22,963 ਰੁਪਏ ਦੀ ਬਣਦੀ ਹੈ।

[ਸਹਿਕਾਰਤਾ ਮੰਤਰੀ]

ਇਸ ਵੇਲੇ 16 ਡਿਫਾਲਟਰਜ਼ ਐਸੇ ਹਨ ਜਿਹੜੇ ਕਿ 1000 ਰੁਪਏ ਜਾਂ ਇਸ ਤੋਂ ਵੱਧ ਦੇਣ ਵਾਲੀ ਕੈਟੇਗਰੀ ਨਾਲ ਸਬੰਧ ਰਖਦੇ ਹਨ ਅਤੇ 44,299 ਰੁਪਏ ਦੀ ਅਮਾਊਂਟ ਰਿਕਵਰ ਹੋਣੀ ਰਹਿੰਦੀ ਹੈ।

ਬਾਕੀ ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਕਿਸੇ ਨੂੰ ਸ਼ੀਲਡ ਕਰਦੇ ਹਾਂ, ਇਹ ਬਿਲ-ਕੁਲ ਠੀਕ ਨਹੀਂ। ਅਸੀਂ ਕਿਸੇ ਨੂੰ ਪਰੋਟੈਕਟ ਨਹੀਂ ਕਰਦੇ ਅਤੇ ਨਾ ਹੀ ਕੀਤਾ ਜਾਵੇਗਾ। ਅਸੀਂ ਨਾ ਕਿਸੇ ਨਾਲ ਦੁਸ਼ਮਣੀ ਦੀ ਭਾਵਨਾ ਨਾਲ ਕੋਈ ਗੱਲ ਕੀਤੀ ਹੈ ਅਤੇ ਨਾ ਕਰਾਂਗੇ। ਜੇ ਕਈ ਐਸਾ ਕੇਸ ਹੈ ਤਾਂ ਮੇਰੇ ਨੋਟਿਸ ਵਿਚ ਲੈ ਆਉਣ ਅਸੀਂ ਗੌਰ ਕਰਾਂਗੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੇਰਾ ਕੁਐਸ਼ਚਨ ਬੜਾ ਕਲੀਅਰ ਹੈ ਕਿ ਇਕ ਹਜ਼ਾਰ ਰੁਪਏ ਤੋਂ ਵੱਧ ਵਾਲੇ ਡੀਫਾਲਟਰਜ਼ ਤੇ 1976 ਤੋਂ ਲੈ ਕੇ 1978 ਤਕ ਕੀ ਐਕਸ਼ਨ ਲਿਆ ਗਿਆ ਹੈ ? ਉਨ੍ਹਾਂ ਤੇ ਕੋਈ ਕਾਰਵਾਈ ਹੋਈ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਕਾਨੂੰਨ ਦੇ ਅੱਗੇ ਸਭ ਇਕੋ ਜਿਹੇ ਹਨ ਪਰ ਫਿਰ ਵੀ ਅਸੀਂ ਪੜਤਾਲ ਕਰਵਾ ਲਵਾਂਗੇ ; ਜੇ ਕੋਈ ਜ਼ਿੰਮੇਵਾਰ ਹੋਇਆ ਤਾਂ ਕਾਰਵਾਈ ਕਰਾਂਗੇ।

**ਸ੍ਰੀ ਮਦਨ ਮੋਹਨ ਮਿੱਤਲ** : ਸਾਰੇ ਪੰਜਾਬ ਵਿਚ ਖਾਸ ਕਰਕੇ ਕੰਡੀ ਏਰੀਆ ਵਿਚ ਸੋਕਾ ਰਿਹਾ ਹੈ। ਇਸ ਲਈ ਇਸ ਸਬੰਧ ਵਿਚ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਿਸਾਨਾਂ ਦੀਆਂ ਫਸਲਾਂ ਸੋਕੇ ਕਾਰਨ ਖਰਾਬ ਹੋ ਗਈਆਂ ਹਨ ਕੀ ਉਨ੍ਹਾਂ ਕੋਲੋ ਜਿਹੜੀ ਰਿਕਵਰੀ ਕਰਨੀ ਹੈ ਉਹ ਹਾਲੇ ਸਸਪੈਂਡ ਕਰ ਦੇਣਗੇ ? ਕੀ ਇਸ ਗੱਲ ਦਾ ਭਰੋਸਾ ਇਹ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਰਿਜ਼ਰਵ ਬੈਂਕ ਆਫ਼ ਇੰਡੀਆ ਦੀਆਂ ਹਦਾਇਤਾਂ ਦੇ ਮੁਤਾਬਿਕ ਹੀ ਕਿਸਾਨਾਂ ਨੂੰ ਲੋਨ ਦਿੱਤਾ ਜਾਂਦਾ ਹੈ। ਉਨ੍ਹਾਂ ਦੇ ਰੂਲਜ਼ ਦੇ ਮੁਤਾਬਿਕ ਹੀ ਸਾਨੂੰ ਲੈਣਾ ਪੈਂਦਾ ਹੈ। ਸਾਡੀ ਸਰਕਾਰ ਨੂੰ ਕਿਸਾਨਾਂ ਨਾਲ ਪੂਰੀ ਹਮਦਰਦੀ ਹੈ, ਉਹ ਪੰਜਾਬ ਦੀ ਰੀੜ੍ਹ ਦੀ ਹੱਡੀ ਹਨ। ਸੀ. ਐਮ. ਸਾਹਿਬ ਨੂੰ ਵੀ ਉਨ੍ਹਾਂ ਨਾਲ ਬੜੀ ਹਮਦਰਦੀ ਹੈ ਪਰ ਕਾਨੂੰਨ ਦੀ ਆੜ ਵਿਚ ਕਈ ਕੰਮ ਕਰਨੇ ਪੈਂਦੇ ਹਨ। ਇਸ ਲਈ ਅਸੀਂ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਦੀ ਮਦਦ ਕੀਤੀ ਜਾ ਸਕੇ।

**ਸ੍ਰੀ ਸਪੀਕਰ** : ਰਿਜ਼ਰਵ ਬੈਂਕ ਦੇ ਰੂਲਜ਼ ਅਮੈਂਡ ਹੋਣੇ ਚਾਹੀਦੇ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਦੋਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਸੈਂਟਰ ਵਿਚ ਮਨਿਸਟਰ ਸਨ ਤਾਂ ਇਨ੍ਹਾਂ ਦੀ ਉਨ੍ਹਾਂ ਦੇ ਨਾਲ ਇਸ ਸਬੰਧ ਵਿਚ ਮੀਟਿੰਗ ਹੋਈ ਸੀ ਅਤੇ ਇਨ੍ਹਾਂ ਨੇ ਉਨ੍ਹਾਂ ਨੂੰ ਕਿਹਾ ਸੀ ਕਿ ਕਈ ਵੱਡੇ ਵੱਡੇ ਲੋਨਜ਼ ਤੋਤਾ, ਮੈਨਾ ਦੇ ਨਾਂ ਤੇ ਲਏ ਗਏ ਹਨ। ਪਰ ਜਦੋਂ ਪਿਛੇ ਮੈਂ ਹੁਣ ਇਸ ਸਬੰਧ ਵਿਚ ਸਵਾਲ ਪੁੱਛਿਆ ਤਾਂ ਇਨ੍ਹਾਂ ਨੇ ਕਿਹਾ ਕਿ ਤੋਤਾ, ਮੈਨਾ ਦੇ ਨਾਂ ਤੇ ਕੋਈ ਲੋਨ ਨਹੀਂ ਦਿੱਤੇ ਗਏ। ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਇਨ੍ਹਾਂ ਦੀ ਉਹ ਦਿੱਲੀ ਵਾਲੀ ਗੱਲ ਸਹੀ ਹੈ ਜਾਂ ਇਹ ਸਵਾਲ ਦਾ ਜਵਾਬ ਸਹੀ ਹੈ ?

**ਸ੍ਰੀ ਸਪੀਕਰ** : ਇਸ ਸਵਾਲ ਦਾ ਇਸ ਨਾਲ ਕੋਈ ਸਬੰਧ ਨਹੀਂ ; ਪਰ ਜੇ ਵਜ਼ੀਰ ਸਾਹਿਬ ਜਵਾਬ ਦੇਣਾ ਚਾਹੁੰਦੇ ਹਨ ਤਾਂ ਦੇ ਦੇਣ।

**ਮੰਤਰੀ** : ਸਪੀਕਰ ਸਾਹਿਬ, ਬਹੁਤ ਵੱਡੇ ਬੰਦੇ ਹਨ ਜਿਹੜੇ ਇਹੋ ਜਿਹੀਆਂ ਹੇਰਾ ਫੇਰੀਆਂ ਕਰਦੇ ਹਨ । ਮੈਂ ਮਿਸਾਲ ਦੇ ਕੇ ਗਲ ਕੀਤੀ ਸੀ ਐਕਚੁਅਲੀ ਤੋਤਾ, ਮੈਨਾ ਦੀ ਕੋਈ ਗੱਲ ਨਹੀਂ ਸੀ। ਇਹੋ ਜਿਹੇ ਆਦਮੀਆਂ ਨੂੰ ਪਕੜਨ ਲਈ ਅਸੀਂ ਪੂਰੀ ਕੋਸ਼ਿਸ਼ ਕਰਦੇ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** : ਪਿਛੇ ਜਿਹੇ ਮੌਜੂਦਾ ਪ੍ਰਾਈਮ-ਮਨਿਸਟਰ ਸਾਹਿਬ ਜਦੋਂ ਯੂ.ਪੀ. ਦੇ ਦੌਰੇ ਤੇ ਗਏ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਸੋਕੇ ਵਾਲੇ ਇਲਾਕੇ ਨੂੰ ਰਿਆਇਤ ਦਿਆਂਗੇ । ਉਨ੍ਹਾਂ ਨੂੰ ਤਕਾਵੀਆਂ ਵਿਚ ਰਿਆਇਤ ਦਿਆਂਗੇ। ਜੇ ਉਥੇ ਇਸ ਸਬੰਧ ਵਿਚ ਰਿਲੈਕਸੇਸ਼ਨ ਹੋ ਸਕਦੀ ਹੈ ਤਾਂ ਇਥੇ ਸਾਡੀ ਸਟੇਟ ਵਿਚ ਵੀ ਸੋਕੇ ਦਾ ਸਾਰੀ ਸਟੇਟ ਵਿਚ ਅਸਰ ਹੋਇਆ ਹੈ, ਇਥੇ ਵੀ ਅਜਿਹੇ ਇਲਾਕੇ ਨੂੰ ਰਿਆਇਤ ਦੇਣੀ ਚਾਹੀਦੀ ਹੈ । ਹੁਣ ਵਸੂਲੀ ਹੋਣੀ ਮੁਸ਼ਕਿਲ ਹੈ । ਰਿਜ਼ਰਵ ਬੈਂਕ ਆਫ ਇੰਡੀਆ ਤੇ ਪਰੀਵੈਲ ਅਪੌਨ ਕਰਕੇ ਪੰਜਾਬ ਲਈ ਰਿਆਇਤਾਂ ਲੈਣੀਆਂ ਚਾਹੀਦੀਆਂ ਹਨ ਔਰ ਇਥੇ ਕਰਜ਼ੇ ਮੁਲਤਵੀ ਹੋਣੇ ਚਾਹੀਦੇ ਹਨ। ਕੀ ਇਸ ਲਈ ਕੋਈ ਆਸ਼ਵਾਸਨ ਦਿੱਤਾ ਜਾਵੇਗਾ ?

**ਮੰਤਰੀ** : ਮੈਂ ਤਾਂ ਦੋ ਸਾਲ ਤੋਂ ਉਨ੍ਹਾਂ ਤੇ ਪਰੀਵੇਲ ਅਪੌਨ ਹੋਣ ਦੀ ਕੋਸ਼ਿਸ਼ ਕਰ ਰਿਹਾ ਹਾਂ ਪਰ ਉਥੇ ਦਾ ਢਾਂਚਾ ਅਜਿਹਾ ਹੈ ਕਿ ਅਸੀਂ ਉਨ੍ਹਾਂ ਤੇ ਪਰੀਵੇਲ ਅਪੌਨ ਨਹੀਂ ਹੋ ਸਕੇ। ਅਸੀਂ ਫਿਰ ਕੋਸ਼ਿਸ਼ ਕਰਾਂਗੇ ਜੋ ਉਨ੍ਹਾਂ ਤੇ ਪਰੀਵੇਲ ਅਪੌਨ ਕਰ ਸਕੀਏ।

**Dairy Co-operative Society in Village Sayanwala, District Ferozepur**

***1875. Sardar Kirpal Singh** : Will the Minister for Cooperation be pleased to state—

(a) whether any Dairy Cooperative Society has been formed in village Sayanwala, district Ferozepur; if so, the date of its formation and the names of its members ;

(b) the total amount of loan advanced to each member since the date of its formation ;

(c) the total amount recovered from each member as loan and interest respectively uptil 30th June, 1979 ;

(d) whether any members were declared defaulters uptil 30th June, 1979, if so, their list and the amount due from each of them ;

(e) the steps taken for the recovery of the amount referred to in part (d) above and the result thereof ;

(f) whether the accounts of the society have been audited during the last 5 years, if so, when and if not, the reasons therefor ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਪਿੰਡ ਸਾਈਆਂਵਾਲਾ ਵਿਖੇ ਕੋਈ ਸਹਿਕਾਰੀ ਡੇਅਰੀ ਫਾਰਮਿੰਗ ਸਭਾ ਨਹੀਂ ਹੈ ਜੀ।

(ਅ), (ੲ), (ਸ), (ਹ), (ਕ) :—ਉਪਰੋਕਤ (ੳ) ਨੂੰ ਮੁਖ ਰਖਦੇ ਹੋਏ ਹੋਰ ਸਵਾਲ ਪੈਦਾ ਹੀ ਨਹੀਂ ਹੁੰਦੇ ਜੀ।

**ਸਰਦਾਰ ਕਿਰਪਾਲ ਸਿੰਘ** : ਕੋਈ ਟੈਕਨੀਕਲ ਐਰਰ ਹੋਣ ਕਰਕੇ ਜਵਾਬ ਮਨਿਸਟਰ ਸਾਹਿਬ ਨੇ ਇਸ ਤਰ੍ਹਾਂ ਦਾ ਦੇ ਦਿੱਤਾ ਹੈ। ਮੈਂ ਇਹ ਕਹਿੰਦਾ ਹਾਂ ਕਿ ਕੋਈ ਦੂਜੀ ਸੁਸਾਇਟੀ ਇਸ ਪਿੰਡ ਵਿਚ ਐਗਜ਼ਿਸਟ ਕਰਦੀ ਹੋਵੇਗੀ। ਉਸ ਬਾਰੇ ਇਹ ਜਵਾਬ ਦੇ ਦੇਣ। ਨਾਂ ਦਾ ਮਾੜਾ ਮੋਟਾ ਫਰਕ ਹੋ ਸਕਦਾ ਹੈ। ਟੈਕਨੀਕਲ ਗਲਤੀ ਦਾ ਫਾਇਦਾ ਉਠਾ ਕੇ ਇਨ੍ਹਾਂ ਨੇ ਇਸ ਤਰ੍ਹਾਂ 'ਨਹੀਂ ਜੀ' ਵਿਚ ਜਵਾਬ ਦੇ ਦਿੱਤਾ ਹੈ।

(ਕੋਈ ਉੱਤਰ ਨਹੀਂ ਆਇਆ।)

**Allotment of Custodian Land in the Urban Areas in the State**

***1797. Master Chand Singh :** Will the Minister for Revenue be pleased to state whether any applications for the allotment of Custodian land in the urban areas in the State were received during the year 1978 ; if so, the districtwise details thereof and the action taken thereon ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** : ਨਹੀਂ ਜੀ। ਪਰੰਤੂ 21 ਬਿਨੈਪੱਤਰ ਸ਼ਹਿਰੀ ਨਿਕਾਸੀ ਜਰਈ ਜ਼ਮੀਨ ਦੇ ਲੈਸੀਜ਼/ਸਬ-ਲੈਸੀਜ਼ ਤੋਂ ਆਪਣੇ ਪੱਟੇਵਾਲੀ ਜ਼ਮੀਨ ਨੂੰ ਡਿਸਪਲੇਸਡ ਪਰਸਨਜ਼ (ਕੰਪਨਸੇਸ਼ਨ ਐਂਡ ਰਿਹੈਬਲੀਟੇਸ਼ਨ) ਰੂਲਜ਼ 1955 ਦੇ ਅਧਿਆਏ V—A ਅਧੀਨ ਮੁੰਤਕਿਲ ਕਰਾਉਣ ਲਈ ਪ੍ਰਾਪਤ ਹੋਏ ਸਨ, ਜਿਨ੍ਹਾਂ ਦਾ ਵੇਰਵਾ ਨਾਲ ਨੱਥੀ ਅਨੁਲੱਗ ਵਿਚ ਦਿੱਤਾ ਹੋਇਆ ਹੈ।

ਅਨੁਲੱਗ

| ਲੜੀ ਨੰ: | ਕੇਸ ਦਾ ਨਾਮ | | ਰਕਬਾ ਜਿਸ ਜ਼ਿਲ੍ਹਾ ਵਿੱਚ ਵਾਕਿਆ ਹੈ | ਕੈਫੀਅਤ |
|---|---|---|---|---|
| | "ਜ਼ਿਲ੍ਹਾ ਅੰਮ੍ਰਿਤਸਰ" | | | |
| 1. | ਸ੍ਰੀ ਕੁੰਦਨ ਸਿੰਘ, ਪੁੱਤਰ ਸੁਰੈਣ ਸਿੰਘ | ... | ਪੱਟੀ | ਮਨਜ਼ੂਰ |
| 2. | ਸ੍ਰੀ ਜੋਗਿੰਦਰ ਸਿੰਘ, ਪੁੱਤਰ ਸਾਧਾ ਸਿੰਘ | ... | ਪੱਟੀ | ਮਨਜ਼ੂਰ |
| 3. | ਸ੍ਰੀ ਜਰਨੈਲ ਸਿੰਘ, ਪੁੱਤਰ ਕੁੰਦਨ ਸਿੰਘ | ... | ਪੱਟੀ | ਖਾਰਜ |
| 4. | ਸ੍ਰੀ ਕਾਲਾ ਸਿੰਘ, ਪੁੱਤਰ ਮਹਿਤਾਬ ਸਿੰਘ | ... | ਪੱਟੀ | ਖਾਰਜ |
| | "ਜ਼ਿਲ੍ਹਾ ਪਟਿਆਲਾ" | | | |
| 5. | ਸ੍ਰੀ ਜੀਵਨ ਸਿੰਘ | ... | ਪਟਿਆਲਾ | ਖਾਰਜ |
| | "ਜ਼ਿਲਾ ਹੁਸ਼ਿਆਰਪੁਰ" | | | |
| 6. | ਸ੍ਰੀ ਗੁਰਮੀਤ ਸਿੰਘ, ਪੁੱਤਰ ਭਗਵਾਨ ਸਿੰਘ | ... | ਗੜ੍ਹਸ਼ੰਕਰ | ਮਨਜ਼ੂਰ |
| 7. | ਸ੍ਰੀ ਪ੍ਰੀਤਮ ਸਿੰਘ, ਪੁੱਤਰ ਭਗਵਾਨ ਸਿੰਘ | ... | ਗੜ੍ਹਸ਼ੰਕਰ | ਮਨਜ਼ੂਰ |
| 8. | ਸ੍ਰੀ ਗੁਰਦਾਸ ਰਾਮ, ਪੁੱਤਰ ਬੂੜਾ ਰਾਮ | ... | ਬਹਾਦਰਪੁਰ | ਖਾਰਜ |
| 9. | ਸ੍ਰੀ ਭਗਤ ਰਾਮ, ਪੁੱਤਰ ਰਲਾ ਰਾਮ | ... | ਬਹਾਦਰਪੁਰ | ਖਾਰਜ |
| 10. | ਸ੍ਰੀ ਚੰਨਣ ਸਿੰਘ, ਪੁੱਤਰ ਦਲੀਪ ਸਿੰਘ | ... | ਸੁਤੈਹਰੀ ਜੱਟਾਂ | ਖਾਰਜ |
| 11. | ਸ੍ਰੀ ਕਿਸ਼ਨ ਦਾਸ, ਪੁੱਤਰ ਕਾਲੂ ਰਾਮ | ... | ਸੁਤੈਹਰੀ ਜੱਟਾਂ | ਖਾਰਜ |

| ਲੜੀ ਨੰ: | ਕੇਸ ਦਾ ਨਾਮ | | ਰਕਬਾ ਜਿਸ ਜ਼ਿਲ੍ਹਾ ਵਿਚ ਵਾਕਿਆ ਹੈ | ਕੈਫੀਅਤ |
|---|---|---|---|---|
| 12. | ਸ੍ਰੀ ਮਹਿੰਦਰਪਾਲ, ਪੁੱਤਰ ਬਤਨਾ | ... | ਸੁਤੈਹਰੀ ਜੱਟਾਂ | ਖਾਰਜ |
| 13. | ਸ੍ਰੀ ਅਜੀਤ ਸਿੰਘ, ਪੁੱਤਰ ਬੰਤਾ ਸਿੰਘ | ... | ਸੁਤੈਹਰੀ ਖੁਰਦ | ਖਾਰਜ |
| 14. | ਸ੍ਰੀ ਰਾਮ ਲਾਲ, ਪੁੱਤਰ ਰਲਾ ਰਾਮ | ... | ਬਹਾਦਰਪੁਰ | ਖਾਰਜ |
| 15. | ਸ੍ਰੀ ਉਤਮ ਚੰਦ, ਪੁੱਤਰ ਗੰਡਾ ਰਾਮ | ... | ਹੁਸ਼ਿਆਰਪੁਰ | ਖਾਰਜ |
| 16. | ਸ੍ਰੀ ਹਰਬੰਸ ਸਿੰਘ, ਪੁੱਤਰ ਹੁਕਮ ਸਿੰਘ | | ,, | ,, |
| 17. | ਸ੍ਰੀ ਛੁੱਮਣ ਸਿੰਘ, ਪੁੱਤਰ ਪ੍ਰੀਤਮ ਸਿੰਘ | ... | ,, | ,, |
| | "ਜ਼ਿਲ੍ਹਾ ਸੰਗਰੂਰ" | | ,, | ,, |
| 18. | ਸ੍ਰੀ ਪ੍ਰੀਤਮ ਸਿੰਘ, ਪੁੱਤਰ ਕਿਸ਼ਨ ਸਿੰਘ | ... | ਸੁਨਾਮ | ਖਾਰਜ |
| 19. | ਸ੍ਰੀ ਕ੍ਰਿਸ਼ਨ ਸਿੰਘ, ਪੁੱਤਰ ਹਰਨਾਮ | ... | ਸੁਨਾਮ | ਖਾਰਜ |
| | "ਜ਼ਿਲ੍ਹਾ ਗੁਰਦਾਸਪੁਰ" | | | |
| 20. | ਸ੍ਰੀ ਦਰਸ਼ਨ ਸਿੰਘ, ਪੁੱਤਰ ਰਾਮ ਸਿੰਘ | ... | ਬਟਾਲਾ | ਖਾਰਜ |
| | "ਜ਼ਿਲ੍ਹਾ ਫਿਰੋਜ਼ਪੁਰ" | | | |
| 21. | ਸ੍ਰੀ ਹਰਨਾਮ ਸਿੰਘ, ਪੁੱਤਰ ਜਵਾਲਾ ਸਿੰਘ | ... | ਫਿਰੋਜ਼ਪੁਰ | ਖਾਰਜ |

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦਿੱਤਾ ਹੈ "ਨਹੀਂ ਜੀ।" 21 ਬਿਨੈ ਪੱਤਰ ਇਨ੍ਹਾਂ ਨੂੰ ਮਿਲੇ ਹਨ। ਪਰ ਫਿਰ ਵੀ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ 'ਨਹੀਂ ਜੀ'। ਉੱਤਰ ਅਨੁਸਾਰ ਇਨ੍ਹਾਂ ਨੇ ਦਸਿਆ ਹੈ ਕਿ ਕਈ ਬਿਨੈ-ਪੱਤਰ ਮਨਜ਼ੂਰ ਕੀਤੇ ਹਨ ਔਰ ਕਈ ਖਾਰਜ ਕਰ ਦਿੱਤੇ ਹਨ। ਜਿਹੜੇ ਖਾਰਜ ਕੀਤੇ ਹਨ, ਜਿਨ੍ਹਾਂ ਕੋਲ ਕਬਜ਼ਾ ਸੀ, ਉਨ੍ਹਾਂ ਦੇ ਖਾਰਜ ਕਰਨ ਦੇ ਕੀ ਕਾਰਨ ਹਨ?

**ਮੰਤਰੀ**: ਸਪੀਕਰ ਸਾਹਿਬ, ਰੂਲ ਇਹ ਹੈ ਕਿ ਜਿਨ੍ਹਾਂ ਦਾ ਕਬਜ਼ਾ 1 ਜਨਵਰੀ, 1956 ਤੱਕ ਸੀ ਉਨ੍ਹਾਂ ਨੂੰ ਜ਼ਮੀਨ ਦਿੱਤੀ ਜਾ ਸਕਦੀ ਸੀ ਔਰ ਉਨ੍ਹਾਂ ਨੂੰ ਦੇ ਦਿੱਤੀ ਗਈ ਹੈ।

**ਸਰਦਾਰ ਕਿਰਪਾਲ ਸਿੰਘ** : ਪਿਛੇ ਜਿਹੇ ਨਿਕਾਸੀ ਜ਼ਮੀਨ ਵਾਸਤੇ ਇੱਕ ਸਟੇਟਮੈਂਟ ਗੌਰਮਿੰਟ ਵਲੋਂ ਆਈ ਸੀ ਤਦ ਵੀ ਅਸੀਂ ਇਹ ਪੁੱਛਿਆ ਸੀ ਕਿ ਹਰ ਸਾਲ ਸ਼ਹਿਰਾਂ ਵਿਚ ਜੋ ਗਰੀਬ ਆਦਮੀਆਂ ਕੋਲ ਜ਼ਮੀਨਾਂ ਹਨ ਉਨ੍ਹਾਂ ਦੀ ਕੀਮਤ 10% ਵਧਾ ਕੇ ਕਿਰਾਏ ਦੇ ਰੇਟ ਵਿਚ ਵਾਧਾ ਕਰ ਦਿੱਤਾ ਜਾਂਦਾ

[ਸਰਦਾਰ ਕਿਰਪਾਲ ਸਿੰਘ]

ਹੈ। ਇਸ ਤਰ੍ਹਾਂ ਕਰਨ ਨਾਲ ਐਨਾ ਮੁੱਲ ਵਧਾ ਦਿੱਤਾ ਹੈ ਕਿ ਗਰੀਬ ਆਦਮੀਆਂ ਨੂੰ ਬੜੀ ਮੁਸ਼ਕਿਲ ਪੇਸ਼ ਆ ਰਹੀ ਹੈ। ਕੀ ਗੌਰਮਿੰਟ ਇਸ ਬਾਰੇ ਕੋਈ ਪਾਲਿਸੀ ਸਟੇਟਮੈਂਟ ਦੇਣ ਨੂੰ ਤਿਆਰ ਹੈ ? ਬਾਦਲ ਸਾਹਿਬ ਨੇ ਵੀ ਇੱਕ ਜਗ੍ਹਾ ਤੇ ਮੌਕੇ ਤੇ ਜਾ ਕੇ ਕਿਹਾ ਸੀ ਕਿ ਕੀਮਤ ਨਹੀਂ ਵਧਾਉਣੀ ਚਾਹੀਦੀ। ਸਬੰਧਤ ਮਨਿਸਟਰ ਸਾਹਿਬ ਨੇ ਇਸ ਚੀਜ਼ ਦੇ ਬਾਵਜੂਦ ਵੀ ਕੋਈ ਸਟੇਟਮੈਂਟ ਨਹੀਂ ਦਿੱਤੀ ਹੈ। ਕਮ-ਅਜ਼-ਕਮ ਕੀ ਇਹ ਐਨੀ ਸਟੇਟਮੈਂਟ ਕਰਨ ਨੂੰ ਤਿਆਰ ਹਨ ਕਿ ਜਿਸ ਸਾਲ ਵਿਚ ਜਿਸ ਦਾ ਕਬਜ਼ਾ ਸੀ ਉਸੇ ਸਾਲ ਦਾ ਰੇਟ ਉਸ ਤੋਂ ਲਿਆ ਜਾਏਗਾ ਔਰ ਅੱਜ ਦਾ ਰੇਟ ਨਹੀਂ ਲਿਆ ਜਾਏਗਾ ? ਕੋਈ ਪਾਲਿਸੀ ਸਟੇਟਮੈਂਟ ਹੋਣੀ ਚਾਹੀਦੀ ਹੈ। ਜੇ ਅੱਜ ਨਹੀਂ ਤਾਂ ਇਹ ਕਿੰਨੀ ਜਲਦੀ ਕਰ ਸਕਣਗੇ, ਇਸ ਬਾਰੇ ਦਸਿਆ ਜਾਏ ?

**ਮੰਤਰੀ**: ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ**: ਲੋਕਾਂ ਦੇ ਪਲਾਟਸ ਹਨ, ਉਨ੍ਹਾਂ ਤੇ ਵੀ ਸਰਕਾਰ ਦੀ ਜ਼ਿਮੇਵਾਰੀ ਹੈ। ਇਨ੍ਹਾਂ ਨੇ ਉਸ ਤੇ ਪੋਚਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਕਹਿੰਦੇ ਹਨ ਕਿ ਜੱਥੇਦਾਰ ਸਾਹਿਬ ਸਿੱਧੇ ਆਦਮੀ ਹਨ, ਸਾਦਗੀ ਤੋਂ ਕੰਮ ਲੈਂਦੇ ਹਨ ਪਰ ਹੁਣ ਤਾਂ ਇਹ ਚਾਲਾਕੀ ਤੋਂ ਕੰਮ ਲੈ ਰਹੇ ਹਨ। ਇਹ ਇਸ ਤਰ੍ਹਾਂ ਕਰਕੇ ਆਪਣੀ ਰੇਪੂਟੇਸ਼ਨ ਖ਼ਰਾਬ ਕਰ ਰਹੇ ਹਨ।(ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ**: ਸ਼ਹਿਰਾਂ ਵਿਚ ਬਹੁਤ ਸਾਰੀ ਐਸੀ ਨਿਕਾਸੀ ਜ਼ਮੀਨ ਹੈ ਜਿਥੇ ਬਹੁਤ ਵੱਡੇ ਵੱਡੇ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ। ਕੀ ਮਨਿਸਟਰ ਸਾਹਿਬ ਇਸ ਬਾਰੇ ਆਸ਼ਵਾਸਨ ਦਿਵਾ ਸਕਣਗੇ ਕਿ ਉਹ ਇਨ੍ਹਾਂ ਲੋਕਾਂ ਤੋਂ ਖਾਲੀ ਕਰਵਾ ਸਕਣਗੇ।

ਦੂਸਰਾ ਸਵਾਲ ਮੇਰਾ ਇਹ ਹੈ ਕਿ ਪੰਜਾਬ ਵਿਚ ਬਹੁਤ ਸਾਰੀਆਂ ਐਸੀਆਂ ਜਾਤੀਆਂ ਹਨ ਜਿਨ੍ਹਾਂ ਤੇ ਪੁਲਿਸ ਕ੍ਰਿਮੀਨਲ ਟਾਇਪ ਦੇ ਝੂਠੇ ਮੁਕੱਦਮੇ ਬਣਾ ਦਿੰਦੀ ਹੈ। ਕੀ ਉਨ੍ਹਾਂ ਲੋਕਾਂ ਵਾਸਤੇ ਨਿਕਾਸੀ ਜ਼ਮੀਨ ਤੇ ਸ਼ਹਿਰਾਂ ਵਿਚ ਬਸਤੀਆਂ ਬਣਾਕੇ ਉਨ੍ਹਾਂ ਨੂੰ ਸਹੀ ਦਾਮ ਤੇ ਇਨਸਟਾਲਮੈਂਟ ਤੇ ਦੇ ਸਕਣਗੇ ਤਾਂਕਿ ਉਹ ਲੋਕ ਕਰਾਈਮ ਤੋਂ ਵੀ ਬਚ ਸਕਣ।

**ਮੰਤਰੀ**: ਇਹ ਜ਼ਰੱਈ ਨਿਕਾਸੀ ਜ਼ਮੀਨ ਦਾ ਮਸਲਾ ਹੈ। ਜੇ ਮੈਂਬਰ ਸਾਹਿਬ ਲਿਖ ਕੇ ਦੇਣ ਤਾਂ ਮੈਂ ਇਨਕੁਆਇਰੀ ਕਰਾ ਲਵਾਂਗਾ।

**ਸਾਥੀ ਧਰਮ ਪਾਲ ਸੱਭਰਵਾਲ**: ਬਹੁਤ ਸਾਰਾ ਇਲਾਕਾ ਅਜਿਹਾ ਹੈ ਜਿਥੇ ਸਰਮਾਇਦਾਰਾਂ ਅਤੇ ਜਾਗੀਰਦਾਰਾਂ ਨੇ ਪਟਵਾਰੀਆਂ ਨਾਲ ਮਿਲ ਕੇ ਗਿਰਦਾਵਰੀਆਂ ਆਪਣੇ ਨਾਂ ਕਰਾਈਆਂ ਹੋਈਆਂ ਹਨ। ਜਿਨ੍ਹਾਂ ਮਜ਼ਦੂਰ ਕਿਸਾਨਾਂ ਨੇ ਜ਼ਮੀਨਾਂ ਦੀ ਕਾਸ਼ਤ ਕੀਤੀ ਹੁੰਦੀ ਹੈ ਉਨ੍ਹਾਂ ਦਾ ਹੱਕ ਮਾਰਿਆ ਜਾਂਦਾ ਹੈ। ਕੀ ਇਨ੍ਹਾਂ ਨੇ ਕੋਈ ਅਜਿਹੀ ਕਮੇਟੀ ਬਣਾਈ ਹੈ ਜੋ ਕਿ ਮੌਕੇ ਤੇ ਜਾ ਕੇ ਇਹ ਵੇਖੇ ਕਿ ਸਹੀ ਆਦਮੀਆਂ ਦਾ ਹੱਕ ਤਾਂ ਨਹੀਂ ਮਾਰਿਆ ਜਾਂਦਾ ਤਾਂਕਿ ਉਨ੍ਹਾਂ ਨੂੰ ਇਨਸਾਫ ਮਿਲ ਸਕੇ ?

**ਮੰਤਰੀ**: ਇਹ ਮੇਰੇ ਨੋਟਿਸ ਵਿਚ ਲੈ ਆਉਣ, ਇਨਕੁਆਇਰੀ ਕਰਾ ਲਈ ਜਾਏਗੀ।

**Payment of Compensation to the Land owners for their lands acquired for Anandpur Sahib Hydel Channel**

*1897. **Shri Madan Mohan Mittal:** Will the Minister for Revenue be pleased to state—

(a) whether it is a fact that the land in Tehsil Anandpur Sahib has been acquired for Anandpur Sahib Hydel Channel ;

(b) if the reply to part (a) above is in the affirmative whether any compensation to the land owners for their land/and residential houses has been paid ; if not, the reasons therefor ?

**ਸਰਦਾਰ ਪਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : (ੳ) ਜੀ ਹਾਂ।

(ਅ) ਜੀ ਹਾਂ।

**ਸ਼੍ਰੀ ਮਦਨ ਮੋਹਨ ਮਿੱਤਲ** : ਮੁੱਖ ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਿਹਾ ਹੈ ਜ਼ਮੀਨ ਐਕੁਆਇਰ ਹੋਈ ਹੈ ਔਰ ਕੰਪਨਸੇਸ਼ਨ ਪੇ ਕਰ ਦਿੱਤਾ ਹੈ ਲੇਕਿਨ ਜੋ ਕੁਝ ਆਫ਼ਿਸ ਨੇ ਇਨ੍ਹਾਂ ਨੂੰ ਇਤਲਾਹ ਦਿੱਤੀ ਹੈ, ਉਹ ਗਲਤ ਹੈ। ਉਨ੍ਹਾਂ ਨੇ ਜ਼ਮੀਨ ਦੀ ਕੀਮਤ ਦੱਸੀ ਹੈ। ਉਸ ਉਤੇ ਬਣੀਆਂ ਇਮਾਰਤਾਂ ਨਾ ਉਠਾਈਆਂ ਗਈਆਂ ਹਨ ਔਰ ਨਾ ਕੰਪਨਸੇਸ਼ਨ ਅਸੈਸ ਕੀਤਾ ਗਿਆ ਹੈ। ਦੋਨਾਂ ਪਾਸੇ ਨਹਿਰ ਖੋਦ ਦਿੱਤੀ ਗਈ ਹੈ। ਲੋਕ ਉਥੋਂ ਆ ਨਹੀਂ ਸਕਦੇ ਔਰ ਨਾ ਹੀ ਜਾ ਸਕਦੇ ਹਨ। ਇੰਡੀਵੀਜੂਅਲ ਮਕਾਨ ਨਹੀਂ ਬਣਾ ਸਕਦੇ। ਜਿਸ ਤਰ੍ਹਾਂ ਭਾਖੜਾ ਡੈਮ ਪਰੋਜੈਕਟ ਜਾਂ ਥੀਨ ਡੈਮ ਪਰੋਜੈਕਟ ਬਣਿਆ ਹੈ, ਕੀ ਉਨ੍ਹਾਂ ਦੇ ਪੈਟਰਨ ਤੇ ਹੀ ਇਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਏਗਾ ਤਾਂਕਿ ਉਹ ਲੋਕ ਨਵੇਂ ਮਕਾਨ ਬਣਾ ਸਕਣ ? ਕੀ ਉਨ੍ਹਾਂ ਨੂੰ ਮਲਬੇ ਦੀ ਕੀਮਤ ਭਾਖੜਾ ਡੈਮ ਪਰੋਜੈਕਟ ਦੇ ਅਧਾਰ ਤੇ ਦਿਵਾਈ ਜਾਏਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮਕਾਨਾਂ ਦਾ ਕੰਪਨਸੇਸ਼ਨ ਸਾਢੇ ਸੱਤ ਲੱਖ ਰੁਪਏ ਦੇ ਕਰੀਬ ਦੇ ਦਿੱਤਾ ਹੈ, ਕੁਝ ਰਹਿੰਦਾ ਹੈ ਅਤੇ ਉਸ ਲਈ ਵੀ ਅਵਾਰਡ ਦੇ ਦੇਣ ਦੀ 22 ਅਕਤੂਬਰ, 1979 ਡੇਟ ਫਿਕਸ ਕਰ ਦਿੱਤੀ ਹੈ। ਇਸ ਡੇਟ ਤੱਕ ਜਾਂ ਕੁਝ ਦੇਰ ਬਾਅਦ ਉਹ ਵੀ ਦੇ ਦਿੱਤਾ ਜਾਏਗਾ।

**ਸ਼੍ਰੀ ਓਮ ਪਰਕਾਸ਼ ਭਾਰਦਵਾਜ** : ਐਕੁਈਜ਼ੀਸ਼ਨ ਦਾ ਸਵਾਲ ਇਸੇ ਤਰ੍ਹਾਂ ਦਾ ਪਠਾਨਕੋਟ ਤਹਿਸੀਲ ਨਾਲ ਸਬੰਧ ਰਖਦਾ ਹੈ। ਉਥੇ ਥੀਨ ਡੈਮ ਆਉਂਦਾ ਹੈ ਜਿਥੇ ਮਿਲਟਰੀ ਨੇ 14 ਪਿੰਡਾਂ ਦੀ ਜ਼ਮੀਨ ਐਕੁਆਇਰ ਕੀਤੀ ਹੈ। ਉਥੇ ਡਾਊਨ ਟਰਾਡਨ ਔਰ ਹਰੀਜਨਾਂ ਨੂੰ ਉਸ ਦਾ ਮੁਆਵਜ਼ਾ ਨਹੀਂ ਮਿਲਿਆ। ਉਸ ਦੇ ਨਾਲ ਹੀ ਪੰਚਾਇਤ ਦੀ ਜ਼ਮੀਨ ਸੀ, ਉਹ ਸਾਰਾ ਮੁਆਵਜ਼ਾ ਪੰਚਾਇਤ ਰਾਹੀਂ ਸਰਕਾਰ ਕੋਲ ਪਹੁੰਚ ਗਿਆ। ਕੀ ਇਨ੍ਹਾਂ ਗਰੀਬ ਆਦਮੀਆਂ ਨੂੰ ਮੁਆਵਜ਼ਾ ਦਿਵਾਇਆ ਜਾਏਗਾ ਜਾਂ ਹੋਰ ਕਿਤੇ ਜ਼ਮੀਨ ਦਿਵਾਈ ਜਾਏਗੀ ਤਾਂਕਿ ਉਹ ਲੋਕ ਆਪਣੇ ਮਕਾਨ ਬਣਾ ਸਕਣ ?

**ਮੁੱਖ ਮੰਤਰੀ** : ਇਸ ਬਾਰੇ ਸੈਪੇਰੇਟ ਨੋਟਿਸ ਦੀ ਲੋੜ ਹੈ।

---

## ਜਲੰਧਰ ਅਤੇ ਲੁਧਿਆਣੇ ਵਿਚਕਾਰ ਜੀ.ਟੀ.ਰੋਡ ਨੂੰ ਚੌੜਾ ਕਰਨਾ

*1838. **ਸ਼੍ਰੀ ਰਮੇਸ਼ ਚੰਦਰ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਅਤੇ ਲੁਧਿਆਣਾ ਵਿਚਕਾਰ ਜੀ.ਟੀ. ਰੋਡ ਨੂੰ ਚੌਹਰੀ ਸੜਕ ਬਣਾਉਣ ਲਈ ਚੌੜਾ ਕਰਨ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਕੰਮ ਦੇ ਕਦੋਂ ਤੱਕ ਸ਼ੁਰੂ ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਜੀ ਹਾਂ। ਵੱਡਵੀਂ ਦੋਹਰੀ ਸੜਕ ਬਣਾਉਣ ਦੀ ਆਈਟਮ ਭਾਰਤ ਸਰਕਾਰ ਦੀ ਡਰਾਫਟ ਛੇਵੀਂ ਪਲੈਨ ਵਿਚ ਸ਼ਾਮਲ ਕੀਤੀ ਹੋਈ ਹੈ। ਲੁਧਿਆਣਾ ਤੋਂ ਗੁਰਾਇਆ ਤੱਕ ਦੇ ਤਖਮੀਨੇ ਭਾਰਤ ਸਰਕਾਰ ਨੂੰ ਭੇਜੇ ਹੋਏ ਹਨ। ਭਾਰਤ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਹੋਣ ਉਪਰੰਤ ਕੰਮ ਚਾਲੂ ਕਰ ਦਿੱਤਾ ਜਾਵੇਗਾ।

**ਸ੍ਰੀ ਰਮੇਸ਼ ਚੰਦਰ:** ਸਪੀਕਰ ਸਾਹਿਬ ਇਹ ਸਵਾਲ ਪਿਛਲੇ 2 ਸਾਲਾਂ ਵਿਚ ਇਸ ਹਾਊਸ ਵਿਚ ਕਈ ਵਾਰ ਆ ਚੁੱਕਾ ਹੈ ਔਰ ਸਰਕਾਰ ਵਲੋਂ ਹਰ ਵਾਰੀ ਇਹੀ ਜਵਾਬ ਮਿਲਦਾ ਹੈ ਕਿ ਅਸੀਂ ਹਿੰਦ ਸਰਕਾਰ ਨੂੰ ਤਖ਼ਮੀਨੇ ਭੇਜੇ ਹੋਏ ਹਨ ਅਤੇ ਮੰਨਜ਼ੂਰੀ ਦੀ ਉਡੀਕ ਕੀਤੀ ਜਾ ਰਹੀ ਹੈ। ਇਹ ਠੀਕ ਹੈ ਕਿ ਇਸ ਸੜਕ ਲਈ ਪੈਸੇ ਗੌਰਮਿੰਟ ਆਫ਼ ਇੰਡੀਆ ਨੇ ਦੇਣੇ ਹਨ ਪਰ ਇਸ ਸੜਕ ਉਤੇ ਨੌਰਥ ਇੰਡੀਆ ਵਿਚ ਸਭ ਤੋਂ ਜ਼ਿਆਦਾ ਐਕਸੀਡੈਂਟ ਹੋ ਰਹੇ ਹਨ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਮ ਕਦੋਂ ਸ਼ੁਰੂ ਹੋ ਜਾਵੇਗਾ ਅਤੇ ਇਹ ਵੀ ਦੱਸਿਆ ਜਾਵੇ ਕਿ ਇਹ ਤਖ਼ਮੀਨੇ ਕਦੋਂ ਭੇਜੇ ਗਏ ਸਨ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਸੜਕ ਨੂੰ ਚੌੜਾ ਕਰਨ ਦਾ ਸਵਾਲ ਹੈ, ਇਸ ਵਿਚ ਮੈਂ ਅਤੇ ਸਾਡੇ ਮੁੱਖ ਮੰਤਰੀ ਜੀ ਨੇ ਬੜੇ ਯਤਨ ਕੀਤੇ ਹਨ ਅਤੇ ਸਾਨੂੰ ਲੁਧਿਆਣਾ-ਜਲੰਧਰ ਸੜਕ ਨੂੰ ਚੌੜਾ ਕਰਨ ਦਾ ਥੋੜ੍ਹਾ ਜਿਹਾ ਪੋਰਸ਼ਨ ਭਾਰਤ ਸਰਕਾਰ ਤੋਂ ਮਿਲਿਆ ਸੀ। ਇਸ ਦੀ ਮਨਜ਼ੂਰੀ 6ਵੀਂ ਪੰਜ ਸਾਲਾ ਪਲਾਨ ਦੇ ਵਿਚ ਮਿਲੀ ਹੈ, ਇਹ ਡਰਾਫਟ ਸਕੀਮ ਵਿਚ ਹੈ। ਮਿਤੀ 21 ਜੁਲਾਈ, 1979 ਅਤੇ 23 ਜੁਲਾਈ, 1979 ਨੂੰ ਐਸਟੀਮੇਟ ਬਣਾ ਕੇ ਭੇਜੇ ਗਏ ਸਨ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਆਇਆ ਮਨਿਸਟਰ ਸਾਹਿਬ ਦੇ ਇਹ ਨੋਟਿਸ ਵਿਚ ਹੈ ਕਿ ਜਿਸ ਸਮੇਂ ਲੁਧਿਆਣਾ ਅਤੇ ਜਲੰਧਰ ਸੜਕ ਨੂੰ ਚੌੜਾ ਕਰਨ ਦੀ ਮਨਜ਼ੂਰੀ ਲਈ ਕਿਹਾ ਗਿਆ ਸੀ ਉਸ ਸਮੇਂ ਹਰਿਆਣੇ ਨੇ ਵੀ ਦਿੱਲੀ ਤੋਂ ਸੋਨੀਪਤ ਤੱਕ ਸੜਕ ਚੌੜੀ ਕਰਨ ਲਈ ਕਿਹਾ ਸੀ। ਹਰਿਆਣੇ ਵਿਚ ਕੰਮ ਸ਼ੁਰੂ ਹੋ ਗਿਆ ਹੈ ਪਰ ਇਥੇ ਹਾਲੇ ਤਖ਼ਮੀਨੇ ਹੀ ਭੇਜੇ ਜਾ ਰਹੇ ਹਨ।

**ਮੰਤਰੀ :** ਸਪੀਕਰ ਸਾਹਿਬ, ਸੈਂਟਰ ਦੇ ਵਿਚ ਹਰਿਆਣੇ ਦਾ ਮਨਿਸਟਰ ਆਪ ਸੀ ਜਿਸ ਕਰਕੇ ਉਥੇ ਕੰਮ ਸ਼ੁਰੂ ਹੋ ਗਿਆ ਹੈ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦਿੱਲੀ ਤੋਂ ਅੰਮ੍ਰਿਤਸਰ ਵਿਚਕਾਰ ਟਰੈਫਿਕ 90 ਪ੍ਰਤੀਸ਼ਤ ਨਹੀਂ ਤਾਂ ਕਮ-ਸ-ਕਮ 80 ਪ੍ਰਤੀਸ਼ਤ ਪੰਜਾਬ ਦੀ ਹੈ। ਅਗਰ ਆਪ ਦਿੱਲੀ ਜਾਉ ਤਾਂ ਰਸਤੇ ਵਿਚ 10-12 ਡੈਥਸ ਐਕਸੀਡੈਂਟ ਦੇ ਕਾਰਨ ਹੋਈਆਂ ਹੁੰਦੀਆਂ ਹਨ ਅਤੇ ਟਰਕਾਂ ਅਤੇ ਬਸਾਂ ਦਾ ਨੁਕਸਾਨ ਵੀ ਹੁੰਦਾ ਹੈ। ਇਸ ਬਾਰੇ ਮੈਂ ਪੰਜਾਬ, ਹਰਿਆਣਾ ਅਤੇ ਦਿੱਲੀ ਦੇ ਮਨਿਸਟਰਾਂ ਨੂੰ ਵੀ ਲਿਖਿਆ ਸੀ ਕਿ ਇਸ ਸੜਕ ਨੂੰ ਚੌੜਾ ਕੀਤਾ ਜਾਵੇ ਔਰ ਜਵਾਬ ਆਇਆ ਸੀ ਕਿ ਕਰ ਰਹੇ ਹਾਂ ਕੀ ਚੀਫ਼ ਮਨਿਸਟਰ ਸਾਹਿਬ, ਪੰਜਾਬੀਆਂ ਦੀ ਜਾਨ ਬਚਾਉਣ ਲਈ ਆਪ ਖੁਦ ਕੋਸ਼ਿਸ਼ ਕਰਨ ਲਈ ਤਿਆਰ ਹਨ ਤਾਂਕਿ ਡੈਥ ਘੱਟ ਹੋ ਸਕਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਮਹੀਨੇ ਦੀ 22 ਤਾਰੀਖ ਨੂੰ ਦਿੱਲੀ ਜਾਣਾ ਹੈ ਅਤੇ ਮੈਂ ਆਪ ਪਰਸਨਲੀ ਇਸ ਮਨਿਸਟਰੀ ਵਿਚ ਜਾ ਕੇ ਜਿਹੜੀਆਂ ਵੀ ਉਨ੍ਹਾਂ ਦੀਆਂ ਫਾਰਮੈਲਿੱਟੀਜ਼ ਹਨ ਉਨ੍ਹਾਂ ਨੂੰ ਪੂਰਾ ਕਰਵਾਉਣ ਦੀ ਕੋਸ਼ਿਸ਼ ਕਰਾਂਗਾ ਅਤੇ ਜਿਹੜਾ ਬਾਕੀ ਦਾ ਪੋਰਸ਼ਨ ਰਹਿ ਗਿਆ ਹੈ ਉਸ ਦੀ ਵੱਧ ਤੋਂ ਵੱਧ ਮਨਜ਼ੂਰੀ ਲੈਣ ਦੀ ਕੋਸ਼ਿਸ਼ ਕਰਾਂਗਾ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਸਾਡੇ ਗੋਇੰਦਵਾਲ ਵਿਖੇ ਪੁਲ ਬਣਾਇਆ ਹੈ ਅਤੇ ਕਪੂਰਥਲਾ ਤੋਂ ਸੁਲਤਾਨਪੁਰ ਤੱਕ ਜਿਹੜੀ ਸੜਕ ਹੈ ਉਹ ਛੋਟੀ ਹੈ ਉਥੇ ਐਕਸੀਡੈਂਟ ਬਹੁਤ ਹੁੰਦੇ ਹਨ। ਇਨ੍ਹਾਂ ਐਕਸੀਡੈਂਟਸ ਨੂੰ ਖ਼ਤਮ ਕਰਨ ਲਈ ਕੀ ਇਹ ਸੜਕ ਨੂੰ ਚੌੜਾ ਕਰਨ ਲਈ ਤਿਆਰ ਹਨ ?

**ਲੋਕ ਕਾਰਜ ਮੰਤਰੀ :** ਸਪੀਕਰ ਸਾਹਿਬ, ਸਾਡੀ ਸਰਕਾਰ ਦੀ ਹਮੇਸ਼ਾ ਨੀਤੀ ਰਹੀ ਹੈ ਕਿ ਸੜਕਾਂ ਨੂੰ ਚੌੜਾ ਕੀਤਾ ਜਾਵੇ।

**ਸ੍ਰੀ ਅ. ਵਿਸ਼ਵਾਨਾਥਨ :** ਸਪੀਕਰ ਸਾਹਿਬ, ਰਾਜਪੁਰੇ ਤੋਂ ਜਲੰਧਰ ਤੱਕ ਇੰਡਸਟਰੀਅਲ ਬੈਲਟ ਹੈ। ਇਸ ਸੜਕ ਉਤੇ ਹਰ ਤਰ੍ਹਾਂ ਦੀਆਂ ਗੱਡੀਆਂ ਚਲਦੀਆਂ ਹਨ। ਸਾਈਕਲ, ਗੱਡਾ, ਖੋਤਾ ਗਾੜੀ, ਬੈਲ ਗਾੜੀ, ਕਾਰਾਂ, ਬਸਾਂ ਆਦਿ ਚਲਦੀਆਂ ਹਨ। ਪਿਛਲੇ 2 ਸਾਲ ਹੋਏ ਮੈਂ ਇਕ ਚਿੱਠੀ ਲਿਖੀ ਸੀ ਕਿ ਸਾਈਡ ਸਲੋਅ ਮੂਵਿੰਗ ਟਰੈਫਿਕ ਦੇ ਲਈ ਰੋਡ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਜਾਵੇ। (ਵਿਘਨ) ਅਗਰ ਇਹ ਦਿੱਲੀ ਤੋਂ ਅੰਮ੍ਰਿਤਸਰ ਤੱਕ ਸੜਕ ਬਣਾਉਣਾ ਚਾਹੁੰਦੇ ਹਨ ਤਾਂ ਬਣਾ ਦੇਣ। ਅਗਰ ਆਪ ਨੂੰ ਸੈਂਟਰਲ ਗੌਰਮਿੰਟ ਸੜਕ ਨੂੰ ਚੌੜਾ ਕਰਨ ਲਈ ਪੈਸਾ ਨਹੀਂ ਦਿੰਦੀ ਤਾਂ ਫਿਰ ਦੂਜੀਆਂ ਸੰਸਥਾਵਾਂ, ਜਿਵੇਂ ਐਨ. ਐਨ. ਸੀ. ਹੋਮ ਗਾਰਡ ਅਤੇ ਹੋਰ ਸੰਸਥਾਵਾਂ ਤੋਂ ਸੜਕ ਬਣਾਉਣ ਵਿਚ ਹਿੱਸਾ ਲਿਆ ਜਾ ਸਕਦਾ ਹੈ, ਪਿੰਡਾਂ ਦੇ ਲੋਕਾਂ ਦਾ ਸਾਥ ਲਿਆ ਜਾ ਸਕਦਾ ਹੈ ? (ਵਿਘਨ)

**ਸ੍ਰੀ ਸਪੀਕਰ :** ਸਾਡੀਆਂ ਪਿੰਡਾਂ ਦੀਆਂ ਸੜਕਾਂ ਤਾਂ ਹਾਲੇ ਤੱਕ ਬਣੀਆਂ ਨਹੀਂ ਸ਼ਹਿਰਾਂ ਦੀ ਤੁਸੀਂ ਗੱਲ ਕਰਦੇ ਹੋ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਬੜੀ ਜਾਇਜ਼ ਹੈ ਕਿ ਟਰੈਫਿਕ ਵੱਧਣ ਕਰਕੇ ਐਕਸੀ - ਡੈਂਟ ਵੱਧ ਗਏ ਹਨ। ਇਹ ਸਾਰਾ ਕੰਮ ਸੈਂਟਰਲ ਗੌਰਮਿੰਟ ਦਾ ਹੈ। ਅਸੀਂ ਹਿੰਦ ਸਰਕਾਰ ਨੂੰ ਪਰੋਪੋਜ਼ਲ ਭੇਜੀ ਸੀ ਕਿ ਹਰਿਆਣਾ ਬਾਰਡਰ ਤੋਂ ਲੈ ਕੇ ਪਾਕਿਸਤਾਨ ਬਾਰਡਰ ਤੱਕ ਸੜਕ ਨੂੰ ਚੌੜਾ ਕੀਤਾ ਜਾਵੇ। ਸਾਡੇ ਮੁੱਖ ਮੰਤਰੀ ਜੀ ਆਪ ਵੀ ਖੁਦ ਸੈਂਟਰ ਦੇ ਮਨਿਸਟਰ ਨੂੰ ਮਿਲੇ ਸਨ ਅਤੇ 2 ਵਾਰ ਮੈਂ ਵੀ ਮਿਲ ਕੇ ਆਇਆ ਹਾਂ। ਸਾਨੂੰ ਕੇਵਲ ਲੁਧਿਆਣਾ ਅਤੇ ਜਲੰਧਰ-ਵਿਚਕਾਰ ਜੀ. ਟੀ. ਰੋਡ ਦਾ ਕੁਝ ਪੋਰਸ਼ਨ ਮਿਲਿਆ ਹੈ (ਵਿਘਨ) ਕਿਉਂਕਿ ਹਰਿਆਣਾ ਦਾ ਆਪਣਾ ਸੈਂਟਰ ਦਾ ਮਨਿਸਟਰ ਸੀ ਇਸ ਲਈ ਉਹ ਪਹਿਲਾਂ ਮਨਜ਼ੂਰੀ ਲੈ ਗਏ ਹਨ।

**ਸ੍ਰੀ ਹਿੱਤ ਅਭਿਲਾਸ਼ੀ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੀ. ਟੀ. ਰੋਡ ਤੋਂ ਇਲਾਵਾ ਇਕ ਆਲਟਰਨੇਟਿਵ ਜੀ. ਟੀ. ਰੋਡ ਜਿਹੜੀ ਕਿ ਅੰਮ੍ਰਿਤਸਰ ਤੋਂ ਤਰਨ ਤਾਰਨ, ਮੋਗਾ, ਬਰਨਾਲਾ ਅਤੇ ਸੰਗਰੂਰ ਤੋਂ ਹੁੰਦਿਆਂ ਹੋਇਆਂ ਜੀਂਦ ਰੋਹਤਕ ਤੱਕ ਪਹੁੰਚ ਜਾਵੇ, ਇਸ ਤਰ੍ਹਾਂ ਦੀ ਇਕ ਪਰੋਪੋਜ਼ਲ ਤੇ ਸਰਵੇ ਹੋਇਆ ਸੀ, ਆਇਆ ਸਰਕਾਰ ਇਸ ਗੱਲ ਤੇ ਵਿਚਾਰ ਕਰਨ ਲਈ ਤਿਆਰ ਹੈ ਤਾਕਿ ਜੀ. ਟੀ. ਰੋਡ ਤੇ ਟਰੈਫਿਕ ਘੱਟ ਜਾਵੇ ਔਰ ਆਲਟਰਨੇਟਿਵ ਜੀ. ਟੀ. ਰੋਡ ਬਣਾਉਣ ਲਈ ਸੈਂਟਰਲ ਗੌਰਮਿੰਟ ਨੂੰ ਕਿਹਾ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਇਕ ਨੈਸ਼ਨਲ ਹਾਈਵੇ ਅੰਮ੍ਰਿਤਸਰ ਤੋਂ ਫਰੀਦਕੋਟ, ਗੰਗਾਨਗਰ ਤੱਕ ਨਿਕਲਦੀ ਹੈ। ਉਸ ਤੇ ਟਰੈਫਿਕ ਵੱਧਦੀ ਜਾ ਰਹੀ ਹੈ ਅਤੇ ਲਿੰਕ ਰੋਡ ਨਾਲ ਮਿਲਾਇਆ ਜਾ ਰਿਹਾ ਹੈ।

**ਸ੍ਰੀ ਹਿੱਤ ਅਭਿਲਾਸ਼ੀ :** ਸਪੀਕਰ ਸਾਹਿਬ, ਮੇਰੀ ਗੱਲ ਦਾ ਜਵਾਬ ਨਹੀਂ ਆਇਆ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਜੀ. ਟੀ. ਰੋਡ ਦੇ ਆਸ ਪਾਸ ਦੇ ਇਲਾਕੇ ਵਿਚ ਫੈਕਟਰੀਆਂ ਅਤੇ ਮਕਾਨਾਂ ਵਾਲਿਆਂ ਵਲੋਂ ਅਨਅਥੋਰਾਈਜ਼ਡ ਕੰਸਟਰੱਕਸ਼ਨ ਕੀਤੀ ਜਾ ਰਹੀ ਹੈ ਜਿਸ ਦੇ ਨਾਲ ਸੜਕ ਨੂੰ ਚੌੜਾ ਕਰਨ ਦੇ ਯਤਨ ਅਸਫਲ ਹੋ ਜਾਣਗੇ। ਕੀ ਇਹ ਗਲਤ ਕਿਸਮ ਦੀ ਕੰਸਟਰਕਸ਼ਨ ਨੂੰ ਰੋਕਣ ਲਈ ਕਦਮ ਚੁਕਣਗੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਪਰਪੋਜ਼ਲ ਬੜੀ ਅੱਛੀ ਹੈ। ਇਸ ਲਈ ਕਾਨੂੰਨ ਬਣਾਇਆ ਹੋਇਆ ਹੈ ਕਿ 100 ਗਜ਼ ਤੋਂ ਦੂਰ ਤਕ ਕੰਸਟਰਕਸ਼ਨ ਕੀਤੀ ਜਾ ਸਕਦੀ ਹੈ। ਜੇਕਰ ਕੋਈ ਗਲਤ ਕੰਸਟਰਕਸ਼ਨ ਕਰਦਾ ਹੈ ਤਾਂ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ।

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਸੜਕਾਂ ਨੂੰ ਚੌੜਾ ਕਰਨ ਦੀ ਗੱਲ ਚਲ ਰਹੀ ਹੈ ਕੀ ਇਹ ਹਿੰਦ ਸਰਕਾਰ ਤੋਂ ਜ਼ਿਆਦਾ ਪਾਵਰ ਲੈਣ ਲਈ, ਗੱਲ ਬਾਤ ਕਰਨ ਲਈ ਤਿਆਰ ਹਨ ?

(ਕੋਈ ਉਤਰ ਨਹੀਂ ਆਇਆ)

## ਰਾਜ ਵਿੱਚ ਦਿਹਾਤੀ ਇਲਾਕਿਆਂ ਲਈ ਸਹੂਲਤਾਂ

*1482. **ਚੌਧਰੀ ਬਲਰਾਮ ਜਾਖੜ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਦੇ ਦਿਹਾਤੀ ਇਲਾਕਿਆਂ ਵਿੱਚ ਜਨ ਸਿਹਤ ਦੀਆਂ ਸਹੂਲਤਾਂ ਮੁਹੱਈਆਂ ਕਰਨ ਲਈ ਸਾਲ 1975–76 ਤੋਂ 1977–78 ਤੱਕ ਸਾਲ ਵਾਰ ਬਜਟ ਵਿੱਚ ਕੁਲ ਕਿੰਨਾਂ ਉਪਬੰਧ ਕੀਤਾ ਗਿਆ;

(ਅ) ਉਕਤ ਸਮੇਂ ਦੇ ਦੌਰਾਨ ਇਸ ਮੰਤਵ ਲਈ ਸਾਲ–ਵਾਰ ਕੁਲ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਅਤੇ (ਅ) ਸੂਚਨਾ ਸਦਨ ਦੀ ਮੇਜ਼ ਦੇ ਰੱਖੀ ਜਾਂਦੀ ਹੈ।

ਸੂਚਨਾ

| (ੳ) 1975–76 ਤੋਂ 1977–78 ਤੱਕ ਸਾਲਵਾਰ ਬਜਟ ਵਿੱਚ ਜਿਨ੍ਹਾਂ 2 ਦਿਹਾਤੀ ਇਲਾਕਿਆਂ ਵਿੱਚ ਪਾਈਪਡ ਜਲ ਸਪਲਾਈ ਸਕੀਮਾਂ ਲਈ ਉਪਬੰਧ ਕੀਤਾ ਗਿਆ | | 1975–76 ਤੋਂ 1977–78 ਤੱਕ ਸਾਲਵਾਰ ਬਜਟ ਵਿੱਚ ਜਿਨ੍ਹਾਂ 2 ਦਿਹਾਤੀ ਇਲਾਕਿਆਂ ਵਿਚ ਜਨ ਸਿਹਤ ਸਹੂਲਤਾਂ ਮੁਹੱਈਆਂ ਕਰਨ ਲਈ ਉਪਬੰਧ ਕੀਤਾ ਗਿਆਂ | |
|---|---|---|---|
| ਸਾਲ | ਰੁਪਏ (ਲੱਖਾਂ ਵਿਚ) | ਸਾਲ | ਰੁਪਏ (ਲੱਖਾਂ ਵਿੱਚ) |
| 1975–76 | 300—00 | 1975–76 | 110.36 |
| 1976–77 | 400–00 | 1976–77 | 117.26 |
| 1977–78 | 505–00 | 1977–78 | 98.02 |
| ਕੁੱਲ | 1205–00 | ਕੁੱਲ | 325.64 |

| (ਅ) ਖਰਚ ਹੋਈ ਰਕਮ ਦਾ ਸਾਲਵਾਰ ਵੇਰਵਾ | | ਕੁੱਲ ਰਕਮ ਜੋ ਇਸ ਮਨੋਰਥ ਲਈ ਉਕਤ ਸਮੇਂ ਦੇ ਦੌਰਾਨ ਸਾਲਵਾਰ ਖਰਚ ਕੀਤੀ ਗਈ | |
|---|---|---|---|
| ਸਾਲ | ਰੁਪਏ (ਲੱਖਾਂ ਵਿਚ) | ਸਾਲ | ਰੁਪਏ (ਲੱਖਾਂ ਵਿਚ) |
| 1975–76 | 368.00 | 1975–76 | 127.15 |
| 1976–77 | 415.00 | 1976–77 | 117.53 |
| 1977–78 | 633.00 | 1977–78 | 153.90 |
| ਕੁੱਲ | 1416.00 | ਕੁੱਲ | 398.90 |

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਨੂੰ ਦੇਖਕੇ ਅਤੇ ਜੋ ਮੈਂ ਮੌਕੇ ਤੇ ਦੇਖਿਆ ਹੈ ਪੰਜਾਬ ਦੇ ਪਿੰਡਾਂ ਵਿਚ ਇਸ ਤੋਂ ਤਸੱਲੀ ਨਹੀਂ ਹੋਈ। ਇਸ ਲਈ ਜ਼ਰੂਰੀ ਹੈ ਕਿ ਹੋਰ ਪੈਸਾ ਦਿੱਤਾ ਜਾਵੇ ਅਤੇ ਪਾਣੀ ਦਾ ਜ਼ਰੂਰੀ ਤੌਰ ਤੇ ਜਲਦੀ ਪ੍ਰਬੰਧ ਕੀਤਾ ਜਾਵੇ। ਕੀ ਮੰਤਰੀ ਸਾਹਿਬਾ ਵਿਸ਼ਵਾਸ ਦਿਵਾਉਣਗੇ ਅਤੇ ਇਸ ਲਈ ਹੋਰ ਪੈਸੇ ਦਾ ਉਪਬੰਧ ਕਰਨਗੇ ? ਕਿਉਂਕਿ, ਸਪੀਕਰ ਸਾਹਿਬ, ਜਿਥੇ 50 ਹਜ਼ਾਰ ਮੀਟਰ ਪਾਈਪ ਚਾਹੀਦੀ ਹੈ ਉਥੇ 1 ਹਜ਼ਾਰ ਜਾਂ 5 ਸੌ ਮੀਟਰ ਹੀ ਮਿਲਦੀ ਹੈ। ਜਿਥੇ 50 ਲੱਖ ਰੁਪਿਆ ਚਾਹੀਦਾ ਹੈ ਉਥੇ 50 ਹਜ਼ਾਰ ਰੁਪਿਆ ਹੀ ਦਿੱਤਾ ਜਾਂਦਾ ਹੈ ਜੋ ਕਿ ਮੁਲਾਜ਼ਮਾਂ ਦੀਆਂ ਤਨਖਾਹਾਂ ਵਿਚ ਹੀ ਪੂਰਾ ਹੋ ਜਾਂਦਾ ਹੈ। ਇਸ ਤਰ੍ਹਾਂ ਕੰਮ ਅੱਗੇ ਨਹੀ ਚੱਲ ਸਕੇਗਾ। ਕੀ ਇਹ ਕੋਈ ਅਜਿਹਾ ਪ੍ਰਬੰਧ ਕਰਨਗੇ ਕਿ ਲੋਕਾਂ ਨੂੰ ਪੀਣ ਦਾ ਪਾਣੀ ਮੁਹੱਈਆ ਹੋ ਸਕੇ ?

**ਮੰਤਰੀ**: ਜਿਹੜੇ ਪਿੰਡਾਂ ਵਿਚ ਪਾਣੀ ਦੀ ਸਕੇਅਰਸਿਟੀ ਹੈ ਉਸ ਵਾਸਤੇ 120 ਕਰੋੜ ਰੁਪਿਆ ਚਾਹੀਦਾ ਹੈ। ਜਿਸ ਤਰ੍ਹਾਂ ਜਿਸ ਤਰ੍ਹਾਂ, ਪੈਸਾ ਮਿਲਦਾ ਜਾਵੇਗਾ ਉਸੇ ਹਿਸਾਬ ਨਾਲ ਅਸੀਂ ਪੀਣ ਦੇ ਪਾਣੀ ਦਾ ਪ੍ਰਬੰਧ ਕਰਦੇ ਜਾਵਾਂਗੇ। ਸਾਨੂੰ ਤਾ ਹਾਲਾਂ ਦੋ ਸਾਲ ਹੀ ਰਾਜ ਕਰਦਿਆਂ ਹੋਇਆ ਹੈ ਪਰ ਫਿਰ ਵੀ ਅਸੀਂ ਇਤਨੇ ਸਮੇਂ ਵਿਚ ਪੂਰੀ ਕੋਸ਼ਿਸ਼ ਕੀਤੀ ਹੈ ਕਿ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਪਾਣੀ ਦਿੱਤਾ ਜਾਵੇ।

**ਸਰਦਾਰ ਬੇਅੰਤ ਸਿੰਘ**: ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਪੀਣ ਦੇ ਪਾਣੀ ਦਾ ਪ੍ਰਬੰਧ ਕਰਾਂਗੇ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਨਵਾਇਰਨਮੈਂਟਲ ਸਕੀਮ ਹੈ, ਬਸਤੀ ਸੁਧਾਰ ਸਕੀਮ ਹੈ, ਉਸ ਬਾਰੇ ਪਿੰਡਾਂ ਦੀ ਹਾਲਤ ਇਹ ਹੈ ਕਿ ਜਿਹੜੀਆਂ ਉਥੇ ਦੀਆਂ ਗਲੀਆਂ ਪੱਕੀਆਂ ਹੋਣੀਆਂ ਹਨ ਉਹ ਪੱਕੀਆਂ ਨਹੀ ਹੋਈਆਂ ਅਤੇ ਇਹ ਇਨ੍ਹਾਂ ਦੀ ਸਕੀਮ ਫੇਲ੍ਹ ਹੋਈ ਹੈ। ਕੀ ਇਹ ਉਨ੍ਹਾਂ ਹਰੀਜਨ ਬਸਤੀਆਂ ਦੀਆਂ ਗਲੀਆਂ ਆਦਿ ਪੱਕੀਆਂ ਕਰਨ ਬਾਰੇ ਕੋਈ ਕਰੈਸ਼ ਪ੍ਰੋਗਰਾਮ ਬਣਾਉਣਗੇ ਤਾਂਕਿ ਇਹ ਗਲੀਆਂ ਆਦਿ ਜਲਦੀ ਤੋਂ ਜਲਦੀ ਪੱਕੀਆਂ ਹੋ ਸਕਣ ?

**ਮੰਤਰੀ**: ਇਸ ਸਵਾਲ ਵਿੱਚੋਂ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ। ਇਹ ਸੈਪਰੇਟ ਨੋਟਿਸ ਦੇ ਦੇਣ।

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਤਹਿਸੀਲ ਅਨੰਦਪੁਰ ਸਾਹਿਬ ਵਿਚ ਜੋ ਵੀ ਪਾਣੀ ਪ੍ਰੋਵਾਈਡ ਕੀਤਾ ਗਿਆ ਹੈ, ਇਹ ਸੈਮੀ ਹਿੱਲੀ ਏਰੀਆ ਹੈ, ਉਸ ਬਾਰੇ ਇਸ ਤਰ੍ਹਾਂ ਹੈ ਕਿ ਉਥੇ ਦੋ ਤਿੰਨ ਬਸਤੀਆਂ ਵਿੱਚੋਂ ਇਕ ਅੱਧੇ ਪਿੰਡ ਨੂੰ ਵਾਟਰ ਕੁਨੈਕਸ਼ਨ ਦੇ ਦਿੱਤਾ ਅਤੇ ਕਹਿ ਦਿੱਤਾ ਕਿ ਅਸੀਂ ਸਾਰੇ ਪਿੰਡ ਦੇ ਘਰਾਂ ਨੂੰ ਪਾਣੀ ਦੇ ਦਿੱਤਾ ਹੈ। ਕੀ ਇਹ ਐਸ਼ੋਰੈਂਸ ਦਿਵਾਉਣਗੇ ਕਿ ਉਥੇ ਹਰੀਜਨ ਬਸਤੀਆਂ ਵਿਚ ਐਡੀਸ਼ਨਲ ਵਾਟਰ ਪਾਈਪਸ ਲਾ ਕੇ ਸਾਰੇ ਪਿੰਡ ਨੂੰ ਪਾਣੀ ਦਿੱਤਾ ਜਾਵੇਗਾ ? ਕੀ ਇਹ ਉਥੇ ਐਡੀਸ਼ਨਲ ਟੈਪਸ ਲਾ ਕੇ ਪਾਣੀ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਇਹ ਮੈਨੂੰ ਦੱਸ ਦੇਣ ਜਿਥੇ ਪਾਣੀ ਨਹੀਂ ਪਹੁੰਚਿਆ। ਜਿਥੇ ਟੈਪਸ ਚਾਹੀਦੇ ਹਨ, ਇਹ ਦੱਸ ਦੇਣ।

**ਸਾਥੀ ਧਰਮ ਪਾਲ ਸੱਭਰਵਾਲ**: ਕੰਡੀ ਏਰੀਏ ਵਿਚ ਪਾਣੀ ਨਹੀਂ ਮਿਲਦਾ ਪਰ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਹ ਏਰੀਆ ਦੱਸੋ ਜਿੱਥੇ ਲੋਕਾਂ ਨੂੰ ਪਾਣੀ ਨਹੀਂ ਦਿੱਤਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੋਵੇਗੀ ਕਿ ਕੰਡੀ ਏਰੀਆ, ਖਾਸ ਕਰਕੇ ਰੋਪੜ ਤੋਂ ਲੈ ਕੇ ਤਲਵਾੜਾ ਅਤੇ ਪਠਾਨਕੋਟ ਤੱਕ ਜੋ ਕੰਡੀ ਦਾ ਏਰੀਆ ਹੈ ਉਥੇ ਲੋਕਾਂ ਨੂੰ ਪੀਣ ਵਾਲਾ ਪਾਣੀ ਨਹੀਂ ਮਿਲ ਰਿਹਾ। ਦੂਸਰਾ ਇਹ ਕਿ 1971 ਵਿਚ ਸਰਵੇ ਕੀਤਾ ਗਿਆ ਸੀ। ਉਸ ਦੇ ਮੁਤਾਬਿਕ

[ਸਾਥੀ ਧਰਮ ਪਾਲ ਸੱਭਰਵਾਲ]

ਜਿਥੇ ਜਿਥੇ ਪਾਣੀ ਦਿੱਤਾ ਗਿਆ ਹੈ ਉਥੇ ਟੂਟੀਆਂ ਲਗਾਈਆਂ ਗਈਆਂ ਹਨ ਪਰ 1971 ਤੋਂ ਬਾਅਦ ਐਸਾ ਏਰੀਆ ਜਿਹੜਾ ਕਿ ਉਸ ਸਮੇਂ ਰੱਕੜ ਕਿਹਾ ਜਾਂਦਾ ਸੀ ਪਰ ਹੁਣ ਉਹ ਏਰੀਆ ਆਬਾਦ ਹੋ ਗਿਆ ਹੈ, ਕੀ ਸਰਕਾਰ ਉਥੇ ਦੁਬਾਰਾ ਸਰਵੇ ਕਰਵਾ ਕੇ ਉਥੇ ਵੀ ਟੂਟੀਆਂ ਦੇਵੇਗੀ ਤਾਂਕਿ ਉਥੇ ਵੀ ਲੋਕਾਂ ਨੂੰ ਪੀਣ ਵਾਲਾ ਪਾਣੀ ਦਿੱਤਾ ਜਾਵੇ ?

**ਮੰਤਰੀ**: ਜਿਹੜਾ ਰਕਬਾ ਆਬਾਦ ਹੋ ਗਿਆ ਹੈ ਅਤੇ ਲੋਕ ਵਸ ਗਏ ਹਨ ਉਥੇ ਵੀ ਪਾਣੀ ਦਿੱਤਾ ਜਾਵੇਗਾ।

---

**Scheme to supply thrashers to land owners on subsidised rates**

***1787. (1) Comrade Sarwan Singh**
**(2) Comrade Satya Pal Dang** } Will the Minister for Ariculture and Forests be pleased to state—

(a) whether there is any scheme under which thrashers are supplied to land owners with an element of subsidy in it ; if so, the details thereof ;

(b) whether in the month of May, 1979 or thereabout the Agricultural Officer, Amritsar received any complaint(s) that the thrashers supplied were sub-standard ; if so, the names and addresses of the persons who lodged these complaints ;

(c) whether the above mentioned complaints were enquired into; If so, the details of the findings and action if any, taken thereon ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ, ਛੋਟੇ ਕਿਸਾਨਾਂ ਨੂੰ 25% ਅਤੇ ਕੰਡੀ ਦੇ ਕਿਸਾਨਾਂ ਨੂੰ 33⅓% ਉਪਾਦਨ ਦਿੱਤਾ ਗਿਆ ਸੀ।

(ਅ) ਨਹੀਂ ਜੀ ।

(ੲ) ਸਵਾਲ ਪੈਦਾ ਨਹੀਂ ਹੁੰਦਾ ਜੀ।

**ਕਾਮਰੇਡ ਸੱਤ ਪਾਲ ਡਾਂਗ**: ਇਨ੍ਹਾਂ ਨੇ ਕਿਹਾ ਹੈ ਕਿ ਚੀਫ ਐਗਰੀਕਲਚਰਲ ਅਫ਼ਸਰ, ਅੰਮ੍ਰਿਤਸਰ ਨੂੰ ਕੋਈ ਸ਼ਿਕਾਇਤ ਨਹੀਂ ਮਿਲੀ। ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਮਹਿਕਮੇ ਵਿਚ ਕਿਸੇ ਹੋਰ ਪੱਧਰ ਦੇ ਅਫ਼ਸਰ ਦੀ ਇਨ੍ਹਾਂ ਨੂੰ ਕੋਈ ਸ਼ਿਕਾਇਤ ਰਿਸੀਵ ਹੋਈ ਹੈ, ਜੇ ਰਿਸੀਵ ਹੋਈ ਤਾਂ ਕੀ ਉਸ ਦੀ ਇਨਕੁਆਇਰੀ ਹੋਈ ਹੈ ?

**ਮੰਤਰੀ**: ਮਈ, 1979 ਵਿਚ ਨਹੀਂ ਬਲਕਿ ਅਗਸਤ, 1979 ਵਿਚ ਕਾਮਰੇਡ ਸਰਵਣ ਸਿੰਘ ਸਪੁੱਤਰ ਸਰਦਾਰ ਉਜਾਗਰ ਸਿੰਘ ਦੀ ਸ਼ਿਕਾਇਤ ਮਿਲੀ ਸੀ। ਇਹ ਸ਼ਿਕਾਇਤ ਜਲੰਧਰ ਦੇ ਕਮਿਸ਼ਨਰ ਨੂੰ ਭੇਜੀ ਗਈ ਹੈ। ਉਸ ਦੀ ਰਿਪੋਰਟ ਆਉਣ ਤੇ ਯੋਗ ਕਾਰਵਾਈ ਹੋਵੇਗੀ।

**ਕਾਮਰੇਡ ਸੱਤ ਪਾਲ ਡਾਂਗ**: ਇਹ ਕਦੋਂ ਤੱਕ ਇਸ ਨੂੰ ਐਕਸਪੀਡਾਈਟ ਕਰਾਉਣਗੇ ਇਸ ਗੱਲ ਦੀ ਰੌਸ਼ਨੀ ਵਿਚ ਕਿ ਹੇਠਾਂ ਹੋਰ ਵੀ ਕੰਪਲੇਂਟਸ ਹਨ ? ਅੰਮ੍ਰਿਤਸਰ ਦੀ ਗਰੀਵੇਂਸਿਜ਼ ਕਮੇਟੀ ਦੀ ਮੀਟਿੰਗ ਵਿਚ ਪਿਛਲੀ ਵਾਰ ਵੀ ਸ਼ਿਕਾਇਤ ਆਈ ਸੀ।

**ਮੰਤਰੀ**: ਮੈਂ ਦੁਬਾਰਾ ਕਮਿਸ਼ਨਰ ਨੂੰ ਲਿਖਾਂਗਾ ਕਿ ਉਹ ਇਸ ਦੀ ਰਿਪੋਰਟ ਜਲਦੀ ਤੋਂ ਜਲਦੀ ਭੇਜ ਦੇਵੇ ਤਾਂਕਿ ਜਲਦੀ ਐਕਸ਼ਨ ਹੋ ਸਕੇ।

**ਸਰਦਾਰ ਦਲੀਪ ਸਿੰਘ** ਪਾਂਧੀ : ਸਪੀਕਰ ਸਾਹਿਬ, ਕੰਪਲੇਂਟਸ ਪਟਿਆਲੇ ਅਤੇ ਸੰਗਰਰ ਦੀਆਂ ਵੀ ਹਨ। ਜਿਹੜੇ ਜ਼ਿਮੇਵਾਰ ਅਫ਼ਸਰ ਲੋਨ ਦਿਵਾਉਂਦੇ ਹਨ ਉਹ ਇਨੀਸ਼ੀਏਟਿਵ ਨਹੀਂ ਲੈਂਦੇ ਜਿਸ ਕਰਕੇ ਬੈਂਕ ਪੈਸਾ ਐਡਵਾਂਸ ਨਹੀਂ ਕਰਦਾ ਅਤੇ ਰਿਕਵਰੀ ਨਹੀਂ ਹੁੰਦੀ। ਇਹ ਸੈਂਟਰਲੀ ਸਪੌਂਸਰਡ ਸਕੀਮ ਹੈ, ਇਸ ਲਈ ਕੀ ਐਗਰੀਕਲਚਰ ਮਨਿਸਟਰ ਸਾਹਿਬ ਇਨੀਸ਼ੀਏਟਿਵ ਲੈ ਕੇ ਐਸਾ ਪ੍ਰਬੰਧ ਕਰਨਗੇ ਕਿ ਜੋ ਛੋਟੇ ਕਿਸਾਨਾਂ ਨੂੰ, ਟੇਨੈਂਟਸ ਨੂੰ, ਸਬਸਿੱਡੀ ਦੇਣੀ ਹੈ ਉਸ ਬਾਰੇ ਬੈਂਕ ਪੈਸਾ ਛੇਤੀ ਦੇਵੇ ?

**ਮੰਤਰੀ** : ਆਮ ਤੌਰ ਤੇ ਜੋ ਸਬਸਿੱਡੀ ਜਾਂ ਲੋਨ ਦੇਣਾ ਹੁੰਦਾ ਹੈ ਉਸ ਦੇ ਮੁਤਾਬਿਕ ਰੁਪਿਆ ਰੱਖਿਆ ਜਾਂਦਾ ਹੈ। ਉਹ ਸਾਰਾ ਰੁਪਿਆ ਡਿਸਟ੍ਰਿਕਟ ਵਿਚ ਖ਼ਰਚ ਹੋ ਜਾਂਦਾ ਹੈ। ਇਸ ਤਰ੍ਹਾਂ ਗੌਰ-ਮਿੰਟ ਦੀ ਪ੍ਰੋਗਰੈਸ ਸੈਂਟ ਪਰਸੈਂਟ ਸ਼ੋ ਹੋ ਜਾਂਦੀ ਹੈ। ਬਾਕੀ ਜੇ ਕਿਤੇ ਇਨ੍ਹਾਂ ਨੂੰ ਕੋਤਾਹੀ ਦਿਸੇ, ਉਹ ਦੱਸਣ, ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

---

## Installation of a Factory for the Manufacture of Cement from Rice Husk

***1839. Shri Romesh Chander** : Will the Chief Minister be pleased to state—

(a) whether there is any proposal to set up a factory for the manufacture of cement from rice husk in the State ;

(b) if the reply to part (a) above be in the affirmative, the progress so far made in this direction ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) ਵਧੀਆ ਸੀਮਿੰਟ ਬਣਾਉਣ ਲਈ, ਪ੍ਰਾਈਵੇਟ ਸੈਕਟਰ ਵਿਚ ਛੋਟੇ ਉਦਯੋਗਾਂ ਨੂੰ ਉਤਸਾਹ ਦੇਣ ਲਈ ਸੰਭਾਵਨਾਵਾਂ ਦਾ ਪਤਾ ਲਗਾਇਆ ਜਾ ਰਿਹਾ ਹੈ।

(ਅ) ਪ੍ਰਸ਼ਨ ਹੀ ਨਹੀਂ ਉਠਦਾ।

---

**ਸ਼੍ਰੀ ਰਮੇਸ਼ ਚੰਦਰ** : ਇਨ੍ਹਾਂ ਨੇ ਕਿਹਾ ਹੈ ਕਿ ਇਸ ਬਾਰੇ ਸਵਾਲ ਨਹੀਂ ਉਠਦਾ। ਮੈਂ ਸਵਾਲ ਕੀਤਾ ਸੀ ਕਿ ਰਾਈਸ ਹਸਕ ਤੋਂ ਸੀਮੈਂਟ ਬਣਾਉਣ ਵਾਸਤੇ ਕੋਈ ਪਰੋਪੋਜ਼ਲ ਸਿਰੇ ਚੜ੍ਹੀ ਹੈ ਜਾਂ ਨਹੀਂ, ਸੀ.ਐਮ. ਨੇ ਖੁਦ ਇਸ ਬਾਰੇ ਟੈਕਨੀਕਲ ਆਦਮੀ ਬਾਹਰ ਭੇਜੇ ਸ਼ਨ ਅਤੇ ਉਹ ਟਰੇਨਿੰਗ ਲੈ ਕੇ ਆਏ ਸ਼ਨ। ਇਹ ਜਿਹੜਾ ਕਿਹਾ ਗਿਆ ਹੈ ਕਿ ਸਟੱਡੀ ਕੀਤੀ ਜਾ ਰਹੀ ਹੈ ਇਹ ਦੱਸ ਦੇਣ ਕਿ ਕਿੰਨੇ ਛੋਟੇ ਉਦਯੋਗਾਂ ਨੂੰ ਇਸ ਬਾਰੇ ਕੰਟੈਕਟ ਕੀਤਾ ਗਿਆ ਅਤੇ ਉਨ੍ਹਾਂ ਨੇ ਇਸ ਬਾਰੇ ਕੀ ਜਵਾਬ ਦਿੱਤਾ ਹੈ ? ਆਇਆ ਇਹ ਸਕੀਮ ਮੁਨਾਫੇ ਵਾਲੀ ਹੈ ਜਾਂ ਨਹੀਂ ? ਆਇਆ ਛੋਟੇ ਉਦਯੋਗਾਂ ਨੂੰ ਇਹ ਹੱਥ ਵਿਚ ਲੈਣ ਨੂੰ ਤਿਆਰ ਹਨ ਜਾਂ ਨਹੀਂ ? ਵੱਡੇ ਉਦਯੋਗਾਂ ਨੂੰ ਇਸ ਬਾਰੇ ਕੰਟੈਕਟ ਕਿਉਂ ਨਹੀਂ ਕੀਤਾ ਗਿਆ ? ਸੀਮੈਂਟ ਦੀ ਪੰਜਾਬ ਵਿਚ ਸ਼ਾਰਟੇਜ ਹੈ ਪਰ ਦੂਜੇ ਪਾਸੇ ਝੋਨੇ ਦੀ ਹਸਕ ਪੰਜਾਬ ਵਿਚ ਰੁਲ ਰਹੀ ਹੈ।

**ਵਿੱਤ ਮੰਤਰੀ** : ਡਾਕਟਰ ਪੀ.ਸੀ. ਕਪੂਰ, ਇਨਸਟੀਚਿਊਟ ਆਫ ਟੈਕਨਾਲੋਜੀ, ਕਾਨਪੁਰ ਨੇ ਰਿਸਰਚ ਕੀਤੀ ਹੈ ਕਿ ਝੋਨੇ ਦੀ ਫੱਕ ਤੋਂ ਸੀਮਿੰਟ ਬਣਾਇਆ ਜਾਵੇ। ਚੀਫ ਮਨਿਸਟਰ ਸਾਹਿਬ ਨੇ ਪੰਜਾਬ ਵਿਚ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਰਾਹੀਂ ਇਸ ਨੂੰ ਪਰਮੋਟ ਕਰਨ ਦੀ ਕੋਸ਼ਿਸ਼ ਕੀਤੀ ਅਤੇ ਤਜ਼ਰਬੇ ਕੀਤੇ ਹਨ ਪਰ ਸਾਡਾ ਜਿਹੜਾ ਰਾਈਸ ਹਸਕ ਹੈ ਇਹ ਸੀਮਿੰਟ ਲਾਈਨਜ਼ ਦੇ ਨਾਲੋਂ ਡਿਫਰੇਂਟ ਹੈ ਜਿਸ ਕਰਕੇ ਕੋਈ ਅੱਛਾ ਰਿਜ਼ਲਟ ਨਹੀਂ ਨਿਕਲਿਆ। ਫਿਰ ਪੀ.ਸੀ. ਕਪੂਰ ਨੂੰ

[ਵਿੱਤ ਮੰਤਰੀ]

ਇਥੇ ਬੁਲਾਇਆ ਗਿਆ। ਉਨ੍ਹਾਂ ਨਾਲ ਮਿਲਕੇ ਐਕਸਪੈਰੀਮੈਂਟ ਕੀਤੇ ਗਏ। ਉਨ੍ਹਾਂ ਨੇ ਹੋਰ ਡਿਫਰੈਂਟ ਫਾਰਮੂਲਾ ਕੱਢਿਆ ਅਤੇ ਅੱਧਾ ਸੀਮਿੰਟ ਅਤੇ ਅੱਧਾ ਰਾਈਸ ਹਸਕ ਪਾ ਕੇ ਉਸ ਦੇ ਨਾਲ 140 ਸੀ.ਐਮ. ਦੀ ਸਟਰੈਂਗਥ ਪੈਦਾ ਹੋਈ ਜਦ ਕਿ ਨਾਰਮਲ ਸੀਮਿੰਟ ਦੀ ਸਟਰੈਂਗਥ 200 ਤੋਂ 250 ਸੀ.ਐਮ. ਹੈ ਪਰ ਅਸੀਂ 140 ਸੀ.ਐਮ. ਪੈਦਾ ਕੀਤੀ ਹੈ। ਇਸ ਨੂੰ ਅਸੀਂ ਕਾਮਯਾਬ ਤਜਰਬਾ ਹੀ ਸਮਝਦੇ ਹਾਂ। ਇਹ ਜੋ ਸੀਮਿੰਟ ਬਣਾਇਆ ਹੈ ਇਹ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਥੀਨ ਡੈਮ ਨੂੰ ਫਾਰਮੇਕਿੰਗ ਬਲਾਕਸ ਦਿੱਤਾ ਹੈ ਅਤੇ ਹਾਊਸਿੰਗ ਬੋਰਡ ਨੂੰ ਫਾਰ ਮੇਕਿੰਗ ਕਲੋਨੀਜ਼ ਦਿੱਤਾ ਹੈ (ਵਿਘਨ) ਥੀਨ ਡੈਮ ਨੂੰ ਜੋ ਦਿੱਤਾ ਹੈ ਉਹ ਕਲੋਨੀਜ਼, ਮਕਾਨ ਬਣਾਉਣ ਵਾਸਤੇ ਦਿੱਤਾ ਹੈ। ਇਹ ਸੀਮੈਂਟ ਡੈਮ ਤੇ ਇਸਤੇਮਾਲ ਨਹੀਂ ਹੋਣਾ। ਇਹ ਥੀਨ ਡੈਮ ਦੀ ਕਾਲੋਨੀ, ਹਾਊਸਿੰਗ ਤੇ ਲੱਗਣਾ ਹੈ ਅਤੇ ਇਸੇ ਤਰ੍ਹਾਂ ਹੀ ਇਹ ਹਾਊਸਿੰਗ ਬੋਰਡ ਦੀਆਂ ਕਾਲੋਨੀਜ਼, ਹਾਊਸਿੰਗ ਤੇ ਲੱਗਣਾ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਅੱਜ ਦੇ ਪ੍ਰੈਜ਼ੈਂਟ ਹਾਲਾਤ ਦੇ ਮੁਤਾਬਿਕ ਇਸ ਨੂੰ ਦੇਖਣਗੇ ਕਿ ਆਇਆ ਇਹ ਇਕਨਾਮੀਕਲ ਹੈ ਜਾਂ ਨਹੀਂ ਕਿਉਂਕਿ ਇਹ ਜਿਹੜੀ ਫੱਕ ਹੈ ਇਹ ਹੁਣ ਭੱਠਿਆਂ ਅਤੇ ਬੁਆਇਲਰ ਵਿਚ ਜਲ ਰਹੀ ਹੈ ਅਤੇ ਹੁਣ ਇਸ ਦੀ ਕੀਮਤ ਹੋ ਗਈ ਹੈ। ਜਿਥੇ ਪਹਿਲਾਂ ਇਸ ਦੀ ਪ੍ਰਾਬਲਮ ਸੀ ਕਿ ਇਸ ਨੂੰ ਸੰਭਾਲੀਏ ਕਿਥੇ, ਲੋਕੀਂ ਐਵੇਂ ਹੀ ਜਲਾ ਦਿੰਦੇ ਸਨ, ਹੁਣ ਅੱਜ ਦੇ ਜ਼ਮਾਨੇ ਵਿਚ ਕੋਲਾ ਨਾ ਮਿਲਣ ਕਰਕੇ ਬੁਆਇਲਰਾਂ ਵਾਲਿਆਂ ਅਤੇ ਭਠਿਆਂ ਵਾਲਿਆਂ ਨੇ ਇਸ ਨੂੰ ਖਰੀਦਣਾ ਸ਼ੁਰੂ ਕਰ ਦਿੱਤਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਇਸ ਦੀ ਹੁਣ ਕੀਮਤ ਪੈ ਗਈ ਹੈ। ਕੀ ਮਨਿਸਟਰ ਸਾਹਿਬ ਨੇ ਇਸ ਪਾਸੇ ਕੁਝ ਦੇਖਿਆ ਹੈ ਕਿ ਜਿਹੜੀ ਇਸ ਤੇ ਖੇਚਲ ਅਤੇ ਮਿਹਨਤ ਕਰਕੇ ਅਤੇ ਲਾਈਮ ਵਗੈਰਾ ਦੀ ਕੀਮਤ ਪਾ ਕੇ ਕੁਝ ਇਕਨਾਮੀਕਲ ਵੀ ਰਹੇਗਾ ਜਾਂ ਇਹ ਸੀਮਿੰਟ ਦੇ ਭਾਅ ਤੋਂ ਹੋਰ ਵੀ ਵੱਧ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਦੀ ਇਕਨਾਮੀਕਲ ਵਿਜ਼ੀਬਿਲਟੀ ਨੂੰ ਦੇਖਿਆ ਹੈ। ਜਿਹੜੀ ਸੀਮਿੰਟ ਦੀ ਬੋਰੀ ਹੈ ਉਹ 25 ਰੁਪਏ ਹੈ ਅਤੇ ਇਸ ਐਕਸਪੈਰੀਮੈਂਟ ਨਾਲ ਜਿਹੜਾ ਸੀਮਿੰਟ ਬਣਦਾ ਹੈ ਉਸ ਦਾ ਮੁੱਲ 18 ਰੁਪਏ ਬੋਰੀ ਬਣਦਾ ਹੈ।

**ਸ੍ਰੀ ਹਿੱਤ ਅਭਿਲਾਸ਼ੀ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਹੀ ਬਠਿੰਡਾ ਥਰਮਲ ਪਲਾਂਟ ਵਿਚ ਜਿਹੜੀ ਰਾਖ ਨਿਕਲਦੀ ਹੈ ਉਹ ਬੜੀ ਭਾਰੀ ਤਾਦਾਦ ਵਿਚ ਨਿਕਲਦੀ ਹੈ ਕਿਉਂਕਿ ਉਥੇ ਬੜੀ ਭਾਰੀ ਤਾਦਾਦ ਵਿਚ ਕੋਲਾ ਜਲਦਾ ਹੈ ਅਤੇ ਉਥੇ ਰਾਖ ਦੀ ਡਿਸਪੋਜ਼ਲ ਦੀ ਸਮੱਸਿਆ ਸਾਹਮਣੇ ਆਉਂਦੀ ਹੈ। ਆਇਆ ਸਰਕਾਰ ਨੇ ਇਸ ਵੱਲ ਵੀ ਆਪਣਾ ਕੁਝ ਧਿਆਨ ਦੇ ਕੇ ਕੋਈ ਯਤਨ ਕੀਤਾ ਹੈ ਕਿ ਉਸ ਰਾਖ ਦਾ ਇਸਤੇਮਾਲ ਕਰਕੇ ਕੋਈ ਸੀਮਿੰਟ ਦੇ ਕਾਰਖਾਨੇ ਲਗਾਏ ਜਾਣ; ਅਗਰ ਯਤਨ ਕੀਤੇ ਹਨ ਤਾਂ ਉਹ ਕੀ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਇਸ ਦੇ ਵਿਚੋਂ ਤਾਂ ਸਵਾਲ ਉਠਦਾ ਨਹੀਂ ਪਰ ਇਹ ਸਹੀ ਹੈ ਕਿ ਉਸ ਪਲਾਂਟ ਵਿਚੋਂ ਜੋ ਰਾਖ ਨਿਕਲਦੀ ਹੈ ਇਹ ਸਾਡੇ ਪੰਜਾਬ ਵਿਚ ਹੀ ਪ੍ਰਾਬਲਮ ਨਹੀਂ ਹੈ ਬਲਕਿ ਇਸ ਤਰ੍ਹਾਂ ਦੀ ਰਾਖ ਦੀ ਪ੍ਰਾਬਲਮ ਸਾਰੀ ਵਰਲਡ ਵਿਚ ਹੈ । ਇਸ ਰਾਖ ਦੇ ਵਿਚ ਕੁਝ ਪਾਰਟ ਸੀਮਿੰਟ ਦਾ ਪਾ ਕੇ ਪੰਜਾਬ ਸਰਕਾਰ ਸੋਚ ਰਹੀ ਹੈ ਕਿ ਇਸ ਨੂੰ ਕਿਸੇ ਢੰਗ ਨਾਲ ਮੋਬਲਾਈਜ਼ ਕੀਤਾ ਜਾਵੇ।

**ਸਰਦਾਰ ਬਲਦੇਵ ਸਿੰਘ ਮਾਨ**: ਸਪੀਕਰ ਸਾਹਿਬ, ਜਿਸ ਤਰ੍ਹਾਂ ਪਹਿਲਾਂ ਵੀ ਇਥੇ ਜ਼ਿਕਰ ਆਇਆ ਹੈ ਕਿ ਕੋਲੇ ਦੀ ਸ਼ਾਰਟੇਜ ਹੋਣ ਕਰਕੇ ਪਿਛਲੇ ਦਿਨੀਂ 2 ਹਜ਼ਾਰ ਰੁਪਏ ਦਾ ਟਰੱਕ ਰਾਈਸ ਹਸਕ ਦਾ ਵਿਕਿਆ ਹੈ। ਕੀ ਪੰਜਾਬ ਸਰਕਾਰ ਇਸ ਪਾਸੇ ਵੱਲ ਕੋਈ ਤਜਰੱਬਾ ਕਰੇਗੀ ਕਿ ਇਸ ਨੂੰ ਸਾਡੇ ਥਰਮਲ ਪਲਾਂਟ ਔਰ ਬੁਆਇਲਰ ਵਿਚ ਵਰਤਿਆ ਜਾਵੇ ਤਾਂਕਿ ਸਾਨੂੰ ਕੋਲਾ ਦੂਰੋਂ ਨਾ ਮੰਗਵਾਉਣਾ ਪਵੇ ?

**ਮੰਤਰੀ**: ਸਰ, ਇਹ ਇਕ ਬਿਲਕੁਲ ਨਵੀਂ ਚੀਜ਼ ਹੈ। ਇਸ ਦੇ ਬਾਰੇ ਮੈਂ ਕੋਈ ਗੱਲ ਨਹੀਂ ਕਹਿ ਸਕਦਾ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਸਰਕਾਰ ਭੰਬਲ ਭੂਸਿਆਂ ਵਿਚ ਪੈ ਰਹੀ ਹੈ, ਤਜਰ-ਬਿਆਂ ਵਿਚ ਪੈ ਰਹੀ ਹੈ। ਚੀਫ਼ ਮਨਿਸਟਰ ਸਾਹਿਬ ਨੇ ਬਾਰ ਬਾਰ ਕਾਨਫਰੰਸਾਂ ਵਿਚ ਐਲਾਨ ਕੀਤਾ ਹੈ ਕਿ 2 ਸੀਮਿੰਟ ਦੇ ਕਾਰਖਾਨੇ ਹਿਮਾਚਲ ਵਿਚ--ਇਕ ਉਸ ਪਾਸੇ ਅਤੇ ਇਕ ਇਸ ਪਾਸੇ-ਲਗਾਉਣੇ ਹਨ। (ਵਿਘਨ) ਕੀ ਇਤਨਾ ਕੁਝ ਕਰਨ ਦੀ ਥਾਂ ਇਸ ਪਾਸੇ ਵੱਲ ਧਿਆਨ ਦੇਣਗੇ ਅਤੇ ਕੋਸ਼ਿਸ਼ ਕਰਨਗੇ ਤਾਂ ਕਿ ਸੀਮਿੰਟ ਮਿਲ ਸਕੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਹਿਮਾਚਲ ਸਰਕਾਰ ਨਾਲ ਗੱਲ ਬਾਤ ਚਲ ਰਹੀ ਹੈ। ਲਾਈਮ ਸਟੋਨ ਹਿਮਾਚਲ ਵਿਚ ਜੋ ਹੈ ਅਸੀਂ ਯਤਨ ਕਰ ਰਹੇ ਹਾਂ ਕਿ ਲਾਈਮ ਸਟੋਨ ਲੈ ਕੇ ਸੀਮਿੰਟ ਬਣਾਉਣ ਦਾ ਯਤਨ ਕੀਤਾ ਜਾਵੇ।

---

**Opening of a Children Welfar Hospital at Amritsar**

***1677. Shri Harbans Lal Khanna** : Will the Chief Minister be pleased to state whether the Government is considering any scheme for opening Children Hospital at Amritsar; if so, the details thereof ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)** : ਨਹੀਂ ਜੀ, ਸਵਾਲ ਪੈਦਾ ਨਹੀਂ ਹੁੰਦਾ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਮੰਤਰੀ ਜੀ ਦੇ ਇਹ ਧਿਆਨ ਵਿਚ ਹੈ ਕਿ ਐਤਕੀ ਸਾਲ ਸਾਰੇ ਵਰਲਡ ਵਿਚ ਇੰਟਰ ਨੈਸ਼ਨਲ ਈਅਰ ਫਾਰ ਚਿਲਡਰਨ ਮੰਨਾਇਆ ਜਾ ਰਿਹਾ ਹੈ ਔਰ ਬੱਚਿਆਂ ਦਾ ਹਸਪ-ਤਾਲ ਹੋਣਾ ਜਿਥੇ ਅੱਤੀ ਜ਼ਰੂਰੀ ਹੈ ਉਸ ਬਾਰੇ ਵਿਕਾਸ ਮੰਤਰੀ ਜੀ ਜਵਾਬ ਦਿੰਦੇ ਹਨ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ। ਆਇਆ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਇੰਟਰ ਨੈਸ਼ਨਲ ਈਅਰ ਵਿਚ ਇਨ੍ਹਾਂ ਦੀ ਕੀ ਯੋਜਨਾ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇਕ ਹਸਪਤਾਲ ਬਣਾਇਆ ਜਾ ਰਿਹਾ ਹੈ ਪਰ ਉਸ ਦੀ ਸਾਈਟ ਅੰਮ੍ਰਿਤਸਰ ਨਹੀਂ ਸਗੋਂ ਉਹ ਬਠਿੰਡੇ ਬਣਾਇਆ ਜਾ ਰਿਹਾ ਹੈ। (ਥੰਪਿੰਗ) ਉਸ ਦਾ ਕਾਰਨ ਇਹ ਹੈ ਕਿ ਇਹ ਸੈਲਫ ਜਨਰੇਟਿੰਗ ਸਕੀਮ ਹੈ ਔਰ ਜੋ ਪਹਿਲਾਂ ਹਸਪ-ਤਾਲ ਹੈ ਉਸ ਦੀ ਜਗ੍ਹਾ ਬਹੁਤ ਵੱਡੀ ਹੈ ਅਤੇ ਅੰਦਾਜ਼ਾ ਹੈ ਕਿ ਉਹ ਇਕ ਕਰੋੜ ਵਿਚ ਵਿਕ ਜਾਵੇਗੀ ਔਰ ਉਸ ਇਕ ਕਰੋੜ ਰੁਪਏ ਨਾਲ ਉਥੇ ਇਹ ਹਸਪਤਾਲ ਬਣ ਜਾਵੇਗਾ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਇਕ ਕਰੋੜ ਰੁਪਏ ਦਾ ਹਸਪਤਾਲ ਬਠਿੰਡੇ ਵਿਚ ਬਣਾਇਆ ਜਾਵੇਗਾ। ਮੇਰਾ ਇਹ ਸਵਾਲ ਹੈ ਕਿ ਅੰਮ੍ਰਿਤਸਰ ਵਿਚ ਆਲ ਇੰਡੀਆ ਕਮਪਲੈਕਸ ਹੈ, ਉਥੇ ਬਚਿਆਂ ਦੀਆਂ ਬਿਮਾਰੀਆਂ ਦੀ ਦੇਖ ਭਾਲ

ਕਰਨ ਵਾਸਤੇ ਬਿਗ ਡਾਕਟਰਜ਼ ਹਨ ਔਰ ਉਥੇ ਹਸਪਤਾਲ ਹੋਣ ਨਾਲ ਉਨ੍ਹਾਂ ਨੂੰ ਹੋਰ ਮੌਕਾ ਮਿਲੇਗਾ ਫਿਰ ਇਹ ਅੰਮ੍ਰਿਤਸਰ ਦੀ ਬਜਾਏ ਬਠਿੰਡੇ ਵਿਚ ਬਣਾਉਣ ਦਾ ਕਿਉਂ ਵਿਚਾਰ ਹੈ, ਉਸ ਦਾ ਰੀਜ਼ਨ ਕੀ ਹੈ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਰੀਜ਼ਨ ਇਹ ਹੈ ਕਿ ਬਜਟ ਤੋਂ ਇਲਾਵਾ ਉਹ ਸੈਲਫ ਜਨਰੇਟਿੰਗ ਸਕੀਮ ਹੈ। ਉਥੋਂ ਪੈਸਾ ਆ ਜਾਣਾ ਹੈ ਅਤੇ ਸਰਕਾਰ ਨੂੰ ਕੁਝ ਨਹੀਂ ਲਾਉਣਾ ਪੈਣਾ। ਖੰਨਾ ਸਾਹਿਬ ਨੇ ਅੰਮ੍ਰਿਤਸਰ ਦੀ ਗੱਲ ਕੀਤੀ ਹੈ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸੇ ਸੈਲਫ ਜੈਨਰੇਟਿੰਗ ਸਕੀਮ ਅਧੀਨ ਉਥੇ ਮਿਨੀ ਸੈਕਟਰੀਏਟ ਬਣਾ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜਿਹੜਾ ਦੱਸਿਆ ਹੈ ਕਿ ਉਥੋਂ ਪੈਸੇ ਵੱਟੇ ਜਾ ਸਕਦੇ ਹਨ। ਅੰਮ੍ਰਿਤਸਰ ਵਿਚ ਸਾਰੇ ਹਸਪਤਾਲ ਦਾ ਕਮਪਲੈਕਸ਼ ਬਣਨ ਤੋਂ ਬਾਅਦ ਸ਼ਹਿਰ ਵਿਚ ਜਿਹੜੇ ਦੋ ਹਸਪਤਾਲ ਹਨ, ਇਕ ਜ਼ਨਾਨਾ ਅਤੇ ਦੂਸਰਾ ਪੁਰਾਣਾ ਵੀ. ਜੇ. ਹਸਪਤਾਲ ਜਿਸ ਦਾ ਨਾਮ ਹੁਣ ਗੁਰੂ ਤੇਗ ਬਹਾਦਰ ਹਸਪਤਾਲ ਰੱਖਿਆ ਗਿਆ ਹੈ, ਬੜੇ ਆਲਾ ਕਿਸਮ ਦੇ ਕੁਮੱਰਸ਼ਲ ਏਰੀਏ ਹਨ ਸ਼ਾਇਦ ਇਕ ਅੱਧਾ ਖਾਲ੍ਹੀ ਹੋ ਜਾਵੇ ਤਾਂ ਉਥੇ ਇਕ ਕਰੋੜ ਰੁਪਏ ਤੋਂ ਵੀ ਵੱਧ ਵਟਿਆ ਜਾ ਸਕਦਾ ਹੈ। ਅੰਮ੍ਰਿਤਸਰ ਦੀ ਆਬਾਦੀ 6 ਲੱਖ ਦੀ ਹੈ। ਇਤਨੀ ਵੱਡੀ ਆਬਾਦੀ ਹੋਵੇ ਔਰ ਸਾਰੀਆਂ ਡਾਕਟਰੀ ਸਹੂਲਤਾਂ ਹੋਣ ਦੇ ਬਾਵਜੂਦ ਇਹ ਵੀ ਸ਼ਰਤ ਪੂਰੀ ਹੁੰਦੀ ਹੋਵੇ ਤਾਂ ਅੰਮ੍ਰਿਤਸਰ ਨੂੰ ਪਰੈਫਰ ਕਿਉਂ ਨਾ ਕੀਤਾ ਜਾਵੇ ?

**ਵਿਕਾਸ ਮੰਤਰੀ:** ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ ਬੱਚਿਆਂ ਲਈ ਅੱਗੇ ਹੀ ਪੂਰਾ ਪ੍ਰਬੰਧ ਹੈ ਅਤੇ ਬਾਕਾਇਦਾ ਤੌਰ ਇਲਾਜ ਦਾ ਹਰ ਪ੍ਰਬੰਧ ਹੈ। ਜੇ ਹੋਰ ਲੋੜ ਪਈ ਤਾਂ ਹੋਰ ਪ੍ਰਬੰਧ ਕੀਤਾ ਜਾਵੇਗਾ।

**ਸਰਦਾਰ ਬੇਅੰਤ ਸਿੰਘ:** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ, ਚੀਫ਼ ਮਨਿਸਟਰ ਸਾਹਿਬ ਨੇ ਜੋ ਫ਼ੁਰਮਾਇਆ ਹੈ ਕਿ ਬਠਿੰਡੇ ਵਿਚ ਹਸਪਤਾਲ ਖੋਲ੍ਹਿਆ ਜਾਵੇਗਾ ਉਸ ਦੇ ਨਾਲ ਸਾਰੇ ਪੰਜਾਬ ਦੀ ਸਮੱਸਿਆ ਹੱਲ ਨਹੀਂ ਹੋਣੀ। ਮੇਰੇ ਪੁੱਛਣ ਤੋਂ ਭਾਵ ਹੈ ਕਿ ਕੀ ਕੋਈ ਐਸੀ ਸਕੀਮ ਸਰਕਾਰ ਦੇ ਜ਼ੇਰੇ ਗੌਰ ਹੈ ਕਿ ਹਰ ਸਰਕਾਰੀ ਹਸਪਤਾਲ ਵਿਚ ਜ਼ਿਲ੍ਹਾ ਲੈਵਲ ਉਤੇ ਇਕ ਚੰਗਾ ਵਾਰਡ ਬੱਚਿਆਂ ਵਾਸਤੇ ਹੋਵੇ ?

**ਮੰਤਰੀ:** ਸਪੀਕਰ ਸਾਹਿਬ, ਇਸ ਵੇਲੇ ਪਟਿਆਲੇ ਵਿਚ ਪ੍ਰਬੰਧ ਹੈ, ਬਠਿੰਡੇ ਵਿਚ ਹੋ ਰਿਹਾ ਹੈ ਅਤੇ ਅੰਮ੍ਰਿਤਸ਼ਰ ਵਿਚ ਵੀ ਪ੍ਰਬੰਧ ਹੈ। ਬਾਕੀ ਜੋ ਮੈਂਬਰ ਸਾਹਿਬ ਨੇ ਕਿਹਾ ਹੈ ਇਸ ਤੇ ਵਿਚਾਰ ਕਰ ਲਵਾਂਗੇ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਬਠਿੰਡੇ ਵਿਚ ਹਸਪਤਾਲ ਬਣ ਰਿਹਾ ਹੈ। ਇੰਟਰਨੈਸ਼ਨਲ ਚਿਲਡਰਨ ਈਅਰ ਚਲ ਰਿਹਾ ਹੈ। This is not the central place of the whole city. ਅਗਰ ਅਸੀਂ ਬਠਿੰਡੇ ਨੂੰ ਲੇਂਦੇ ਹਾਂ ਤਾਂ ਅਸੀਂ ਪਟਿਆਲਾ ਵੀ ਲੈ ਸਕਦੇ ਹਾਂ, ਲੁਧਿਆਣਾ ਵੀ ਲੈ ਸਕਦੇ ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸੇ ਪੈਟਰਨ ਤੇ ਇੰਟਰ ਨੈਸ਼ਨਲ ਈਅਰ ਨੂੰ ਮਦੇ ਨਜ਼ਰ ਰਖਦੇ ਹੋਏ ਲੁਧਿਆਣੇ, ਪਟਿਆਲਾ ਵਗੈਰਾ ਥਾਵਾਂ ਤੇ ਹਸਪਤਾਲ ਬਣਾਏ ਜਾਣਗੇ ਜਾਂ ਕੋਈ ਤਜਵੀਜ਼ ਹੈ ?

**ਮੰਤਰੀ:** ਅਜੇ ਕੋਈ ਤਜਵੀਜ਼ ਨਹੀਂ ਹੈ ਜੀ।

---

## ਪਿੰਡ ਰਾਮਗੜ੍ਹ ਭੁੱਡਾ, ਬਲਾਕ ਡੇਰਾਬੱਸੀ, ਜ਼ਿਲ੍ਹਾ ਪਟਿਆਲਾ ਦੇ ਸਾਬਕਾ-ਸਰਪੰਚ ਵਿਰੁੱਧ ਕੀਤੀ ਗਈ ਵਿਭਾਗੀ ਜਾਂਚ ਪੜਤਾਲ

*1753. **ਮਾਸਟਰ ਚੰਦ ਸਿੰਘ**: ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਨਵੰਬਰ, 1978 ਦੇ ਮਹੀਨੇ ਦੇ ਦੌਰਾਨ ਪਿੰਡ ਰਾਮਗੜ੍ਹ ਭੁੱਡਾ, ਬਲਾਕ ਡੇਰਾ-ਬੱਸੀ, ਜ਼ਿਲ੍ਹਾ ਪਟਿਆਲਾ ਦੇ ਸਾਬਕਾ, ਸਰਪੰਚ ਦੇ ਵਿਰੁਧ ਕੋਈ ਵਿਭਾਗੀ ਜਾਂਚ-ਪੜਤਾਲ ਕੀਤੀ ਗਈ ਸੀ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸਰਪੰਚ ਦੇ ਵਿਰੁੱਧ ਕਿਸੇ ਗਬਨ ਦਾ ਪਤਾ ਲਗਾ ਹੈ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਇਸ ਸਬੰਧੀ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਆਤਮਾ ਸਿੰਘ** : (ੳ) ਹਾਂ, ਜੀ ।

(ਅ) ਪੜਤਾਲ ਤੋਂ ਬਾਅਦ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਰਾਜਪੁਰਾ ਨੇ ਰਿਪੋਰਟ ਕੀਤੀ ਸੀ ਕਿ ਸਾਬਕਾ ਸਰਪੰਚ ਗਰਾਮ ਪੰਚਾਇਤ ਰਾਮਗੜ੍ਹ ਭੁੱਡਾ ਵਲੋਂ ਸਕੂਲ ਬਿਲਡਿੰਗ ਦੀ ਉਸਾਰੀ, ਗਲੀਆਂ, ਨਾਲੀਆਂ ਪੱਕੀਆਂ ਕਰਨ ਤੇ 5,689.49 ਰੁਪਏ ਵਾਧੂ ਖਰਚਾ ਪਾਇਆ ਗਿਆ ਸੀ ਪਰ ਸਾਬਕਾ ਸਰਪੰਚ ਵਲੋਂ ਮਿਤੀ 14 ਜਨਵਰੀ, 1979 ਨੂੰ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਪਟਿਆਲਾ ਨੂੰ ਦਰਖਾਸਤ ਦਿਤੀ ਕਿ ਉਸ ਵਿਰੁੱਧ ਅਸੈਸਮੈਂਟ ਉਸ ਦੀ ਗ਼ੈਰ-ਹਾਜ਼ਰੀ ਵਿਚ ਕੀਤੀ ਗਈ ਕਰ ਕੇ ਠੀਕ ਨਹੀਂ ਕੀਤੀ ਗਈ ਸੀ । ਉਸ ਤੇ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਪਟਿਆਲਾ ਵਲੋਂ ਉਪ-ਮੰਡਲ ਅਫਸਰ (ਪੰਚਾਇਤੀ ਰਾਜ), ਪਟਿਆਲਾ ਨੂੰ ਮੌਕੇ ਤੇ ਜਾ ਕੇ ਦੁਬਾਰਾ ਤਸ਼ਖੀਸ਼ ਕਰਨ ਦਾ ਆਦੇਸ਼ ਦਿੱਤਾ ਗਿਆ ਜਿਸ ਤੇ ਉਪ-ਮੰਡਲ ਅਫਸਰ, ਪੰਚਾਇਤੀ ਰਾਜ, ਨੇ ਮੌਕੇ ਤੇ ਸਾਬਕਾ ਸਰਪੰਚ ਦੀ ਹਾਜ਼ਰੀ ਵਿੱਚ, ਉਸ ਵਿਰੁਧ 5,196.49 ਰੁਪਏ ਦੇ ਵਾਧੂ ਆਏ ਖਰਚੇ ਦੀ ਤਸਖੀਸ਼ ਕੀਤੀ। ਸਾਬਕਾ-ਸਰਪੰਚ ਨੂੰ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਡੇਰਾ ਬੱਸੀ ਵਲੋਂ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 105 ਅਧੀਨ ਇਕ ਮਹੀਨੇ ਦਾ ਨੋਟਿਸ ਦਿੱਤਾ ਗਿਆ ਹੈ, ਜਿਸ ਦਾ ਸਮਾਂ ਪੂਰਾ ਹੋਣ ਤੇ ਸਾਬਕਾ-ਸਰਪੰਚ ਕੋਲੋਂ ਵਸੂਲੀ ਕੀਤੀ ਜਾਵੇਗੀ ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਰਪੰਚ ਤੋਂ ਪਹਿਲਾਂ 5,689.49 ਰੁਪਏ ਬਕਾਇਆ ਕੱਢੇ ਸਨ । ਫਿਰ ਉਸ ਤੋਂ ਬਾਅਦ ਦੁਬਾਰਾ ਤਫਤੀਸ਼ ਕੀਤੀ ਤਾਂ 5,196 ਰੁਪਏ ਕੱਢੇ ਗਏ। ਇਸ ਨੇ ਜਿਹੜੀ ਸਕੂਲ ਦੀ ਬਿਲਡਿੰਗ ਬਣਵਾਈ ਅਜੇ ਉਸ ਨੂੰ ਚਾਰ ਸਾਲ ਵੀ ਪੂਰੇ ਨਹੀਂ ਹੋਏ ਉਸ ਇਮਾਰਤ ਵਿਚ ਸਾਰੀਆਂ ਤਰੇੜਾਂ ਪੈ ਗਈਆਂ ਹਨ। ਉਥੇ ਮਾਲ ਘਟੀਆ ਲਗਿਆ ਹੈ ਅਤੇ ਉਹ ਸਾਰੀ ਬਿਲਡਿੰਗ ਚੋਂਦੀ ਹੈ। ਮੈਂ ਪੁੱਛਦਾ ਹਾਂ ਕਿ ਕੀ ਉਸ ਨੂੰ ਇਨ੍ਹਾਂ ਚੀਜ਼ਾਂ ਬਾਰੇ ਕੋਈ ਨੋਟਿਸ ਦਿਤਾ ਹੈ ਅਤੇ ਜੇ ਦਿਤਾ ਹੈ ਤਾਂ ਉਸ ਦੀ ਮਿਆਦ ਕਦੋਂ ਪੂਰੀ ਹੋਣ ਵਾਲੀ ਹੈ ?

**ਮੰਤਰੀ**: ਨੋਟਿਸ ਦਾ ਸਮਾਂ ਪੂਰਾ ਹੋਣ ਵਾਲਾ ਹੈ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅੰਮ੍ਰਿਤਸਰ ਵਿਚ ਮਿੱਟੀ ਦਾ ਤੇਲ, ਕੁਕਿੰਗ ਗੈਸ ਅਤੇ ਇੱਟਾਂ ਦੀ ਸਪਲਾਈ ਵਿਚ ਕਮੀ।

*1661. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1978-79 ਦੇ ਦੌਰਾਨ ਅੰਮ੍ਰਿਤਸਰ ਵਿੱਚ ਮਿੱਟੀ ਦਾ ਤੇਲ, ਕੁਕਿੰਗ ਗੈਸ ਅਤੇ ਇੱਟਾਂ ਦੀ ਸਪਲਾਈ ਵਿੱਚ ਕਮੀ ਆਈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਕਮੀ ਨੂੰ ਕਦੋਂ ਤਕ ਦੂਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਹਾਂ, ਜੀ। ਮਿੱਟੀ ਦੇ ਤੇਲ ਦੇ ਅਤੇ ਕੁਕਿੰਗ ਗੈਸ ਦੀ ਥੁੜ੍ਹ ਤੇਲ ਕੰਪਨੀਆਂ ਵਲੋਂ ਇਨ੍ਹਾਂ ਵਸਤੂਆਂ ਦੀ ਘੱਟ ਸਪਲਾਈ ਕੀਤੇ ਜਾਣ ਕਾਰਨ ਹੈ। ਇੱਟਾਂ ਦੀ ਘਾਟ ਕਿਸੇ ਹੱਦ ਤੱਕ ਭੱਠੇ ਮਾਲਕਾਂ ਵਲੋਂ ਕੀਤੀ ਗਈ ਹੜਤਾਲ ਅਤੇ ਭੱਠਿਆਂ ਵਿਚ ਜਲਾਣ ਵਾਲੇ ਸਪਾਂਸਰਡ ਕੋਲੇ ਦੀ, ਜੋ ਕਿ ਆਮ ਤੌਰ ਤੇ ਰੇਲ ਰਾਹੀਂ ਲਿਆਇਆ ਜਾਂਦਾ ਹੈ, ਥੁੜ੍ਹ ਦੇ ਕਾਰਨ ਹੈ ਜੋ ਕਿ ਅਕਤੂਬਰ-ਦਸੰਬਰ, 1978 ਦੇ ਦੌਰਾਨ ਅਨੁਭਵ ਕੀਤੀ ਗਈ। ਇੱਟਾਂ ਦੀ ਥੁੜ੍ਹ ਦੂਰ ਕਰਨ ਲਈ ਕੋਲੇ ਦੀ ਸੜਕ ਰਾਹੀਂ ਆਵਾਜਾਈ ਦੀ ਆਗਿਆ ਦਿੱਤੀ ਗਈ ਅਤੇ ਨਾਨ-ਸਪਾਂਸਰਡ ਕੋਲੇ ਤੋਂ ਬਣੀਆਂ ਇੱਟਾਂ ਤੋਂ ਮੁੱਲ ਕੰਟਰੋਲ ਭੀ ਅਪ੍ਰੈਲ, 1979 ਵਿੱਚ ਹਟਾ ਦਿਤਾ ਗਿਆ। ਭਾਰਤ ਸਰਕਾਰ ਵਲੋਂ ਪ੍ਰਦੇਸ਼ ਨੂੰ ਅਲਾਟ ਕੀਤੇ ਜਾਣ ਵਾਲੇ ਮਿੱਟੀ ਦੇ ਤੇਲ ਦੀ ਵੰਡ ਰਾਸ਼ਨ ਕਾਰਡਾਂ ਦੁਆਰਾ ਕੀਤੀ ਜਾਂਦੀ ਹੈ। ਰਾਸ਼ਨ ਕਾਰਡਾਂ ਨੂੰ ਵਿਸ਼ੇਸ਼ ਪ੍ਰਚੂਨ ਆਊਟ-ਲੈਟਸ ਨਾਲ ਜੋੜਿਆ ਜਾਂਦਾ ਹੈ। ਮਿੱਟੀ ਦੇ ਤੇਲ ਅਤੇ ਕੁਕਿੰਗ ਗੈਸ ਦੀ ਥੁੜ੍ਹ ਜੋ ਬੇਸਿਕ ਪੈਦਾਵਾਰ ਅਤੇ ਢੋਆ ਢੁਆਈ ਵਿਚ ਆਉਣ ਵਾਲੀਆਂ ਕਠਨਾਈਆਂ ਕਾਰਨ ਹੈ, ਦੇ ਬਣੇ ਰਹਿਣ ਦੀ ਸੰਭਾਵਨਾ ਹੈ।

---

### ਬਲਾਕ ਸਮਾਣਾ ਜ਼ਿਲਾ ਪਟਿਆਲਾ ਵਿਚ ਪਨਸਪ ਦੀਆਂ ਦੁਕਾਨਾਂ

*1864. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਕੀ ਪਨਸਪ ਨੇ ਬਲਾਕ ਸਮਾਣਾ ਜ਼ਿਲ੍ਹਾ ਪਟਿਆਲਾ ਵਿਖੇ ਕੋਈ ਦੁਕਾਨਾਂ ਖੋਲ੍ਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਸਥਾਨਾਂ ਦੇ ਨਾਂ ਕੀ ਕੀ ਹਨ ਜਿਥੇ ਇਹ ਖੋਲ੍ਹੀਆਂ ਗਈਆਂ ਹਨ ਅਤੇ ਇਨ੍ਹਾਂ ਤੋਂ ਕੀ ਕੀ ਵਸਤਾਂ ਮਿਲਦੀਆਂ ਹਨ ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਹਾਂ, ਸਮਾਣਾ ਬਲਾਕ ਵਿੱਚ 5 ਦੁਕਾਨਾਂ ਖੋਲ੍ਹੀਆਂ ਗਈਆਂ ਸਨ। 2 ਸਮਾਣਾ ਵਿਖੇ, ਇਕ ਇਕ ਪਾਤੜਾਂ, ਕਕਰਾਲਾ ਅਤੇ ਕੁਲਾਰਾਂ ਵਿਖੇ। ਕਕਰਾਲਾ ਅਤੇ ਕੁਲਾਰਾਂ ਦੀਆਂ ਦੋ ਦੁਕਾਨਾਂ ਜੋ ਪੇਂਡੂ ਇਲਾਕੇ ਵਿੱਚ ਪੈਂਦੀਆਂ ਹਨ, ਹੁਣੇ ਹੀ ਸਹਿਕਾਰੀ ਸਭਾਵਾਂ ਦੀਆਂ ਦੁਕਾਨਾਂ ਦੇ ਪੱਖ ਵਿਚ ਬੰਦ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਸਬਸੀਡਾਈਜ਼ਡ ਖੁਰਾਕ ਦੀਆਂ ਚੀਜ਼ਾਂ ਜਿਵੇਂ ਕਿ ਆਟਾ, ਦਾਲ ਅਤੇ ਵਨਸਪਤੀ ਅਤੇ ਨਾਲ ਦੂਜੀਆਂ ਕਈ ਐਸੀਆਂ ਵਸਤਾਂ ਵੰਡਦੀਆਂ ਹਨ। ਕਣਕ ਦਾ ਆਟਾ, ਘੀ, ਦਾਲਾਂ, ਚਾਹ, ਸਾਬਣ, ਆਦਿ ਜ਼ਰੂਰੀ ਵਸਤਾਂ ਪਨਸਪ ਦੁਕਾਨਾਂ ਤੇ ਵੇਚੀਆਂ ਜਾਂਦੀਆਂ ਹਨ।

---

### ਆਪਣੇ ਅਖਤਿਆਰੀ ਫੰਡ ਵਿਚੋਂ ਦਿੱਤੀ ਗਈ ਰਕਮ

*1463 **ਚੌਧਰੀ ਬਲਰਾਮ ਜਾਖੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) 1978-79 (20.2.79) ਤੱਕ ਦੇ ਦੌਰਾਨ ਆਪਣੇ ਅਖਤਿਆਰੀ ਫੰਡ ਵਿਚੋਂ ਕੁੱਲ ਕਿੰਨੀ ਰਕਮ ਅਦਾ ਕੀਤੀ ਗਈ ਅਤੇ ਪ੍ਰਾਪਤ ਕਰਤਿਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਗਰਾਂਟਾਂ ਕਿੰਨਾਂ ਮੰਤਵਾਂ ਲਈ ਮਨਜ਼ੂਰ ਕੀਤੀਆਂ ਗਈਆਂ ਸਨ ;

(ਅ) ਕੀ ਮਨਜ਼ੂਰ ਕੀਤੀਆਂ ਗਈਆਂ ਗਰਾਂਟਾਂ ਉਨ੍ਹਾਂ ਮੰਤਵਾਂ ਲਈ ਹੀ ਖਰਚ ਕੀਤੀਆਂ ਗਈਆਂ ਹਨ ਜਿਨ੍ਹਾਂ ਲਈ ਇਹ ਦਿੱਤੀਆਂ ਗਈਆਂ ਸਨ; ਜੇਕਰ ਨਹੀਂ ਤਾਂ ਕਿੰਨੇ ਕੇਸਾਂ ਵਿਚ ਰਕਮ ਅਣਵਰਤੀ ਪਈ ਹੈ ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ) :** (ੳ) ਸਾਲ 1978-79 ਵਿਚ (20.2.79 ਤੱਕ) ਮੁੱਖ ਮੰਤਰੀ ਜੀ ਵਲੋਂ ਆਪਣੇ ਅਖਤਿਆਰੀ ਫੰਡ ਵਿਚੋਂ ਮਨਜ਼ੂਰ ਕੀਤੀ ਕੁੱਲ ਰਕਮ ਦੀ ਸੂਚੀ ਅਤੇ ਪ੍ਰਾਪਤ ਕਰਤਿਆਂ ਦੇ ਨਾਂ ਅਤੇ ਪਤੇ ਅਤੇ ਮੰਤਵਾਂ ਸਮੇਤ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

(ਅ) ਜਿਹੜੀਆਂ ਗਰਾਂਟਾਂ 31 ਦਸੰਬਰ, 1978 ਤੱਕ ਮਨਜ਼ੂਰ ਕੀਤੀਆਂ ਗਈਆਂ ਉਨ੍ਹਾਂ ਦੀ ਵਰਤੋਂ 31 ਮਾਰਚ, 1979 ਤੱਕ ਕੀਤੀ ਜਾ ਸਕਦੀ ਸੀ ਅਤੇ ਜਿਹੜੀਆਂ ਗਰਾਂਟਾਂ ਜਨਵਰੀ ਤੋਂ 31 ਮਾਰਚ, 1979 ਤੱਕ ਮਨਜ਼ੂਰ ਕੀਤੀਆਂ ਗਈਆਂ ਉਨ੍ਹਾਂ ਦੀ ਵਰਤੋਂ 30.9.79 ਤੱਕ ਕੀਤੀ ਜਾ ਸਕਦੀ ਹੈ ।

**Statement showing the Total amount Paid out of Discretionary Funds of the Chief Minister, Punjab, during 1978-79 (upto 20th February, 1979)**

| Serial No. | District | Name and Address of the recipient | Purpose for which grants were sanctioned | Date of sanction by the Govt. | Amount |
|---|---|---|---|---|---|
| 1 | 2 | 3 | 4 | 5 | 6 |
| | | | | | Rs |
| 1 | Patiala | Sarpanch, Village Panchayat Ghanaur | Construction of Library building at village Ghanaur | 2-8-78 | 7,500 |
| 2 | Patiala | Sarpanch, Village Nandpur Kesho | Pavement of Chawk in front of the school at village Nandpur Kesho | 22-12-78 | 5,000 |
| 3 | Ropar | Commandant B.S.F. (J&K) Srinagar | Welfare of Jawans of the Border Security Force (J & K) Srinagar | 26-7-78 | 15,000 |
| 4 | Ropar | Chairman, Lalit Kala Acadamy, Govt. College of Art Sector-10, Chandigarh | Promotion of art by the Punjab Lalit Kala Academys Govt. College of Art, sector 10, Chandigarh | 25-7-78 | 15,000 |
| 5 | Ropar | Sarpanch, G.P. Bahman Majra (Ropar) | Construction of Jang Ghar at village Bahman Majra | 28-7-78 | 7,500 |
| 6 | Ropar | Principal, Goswami Ganesh Dutta, S.D. College, Chandigarh | For Development of Library of Goswami Ganesh Datta Sanatam Dharam College, Chandigarh | 28-7-78 | 7,500 |
| 7 | Ropar | Principal, Maharana Partap College for Girls, Mandi Dabwali, (Haryana) | Construction/Development of building of Maharana Partap College for Girls, Mandi Dabwali (Haryana) | 1-8-78 | 5,000 |
| 8 | Ropar | Commanding Officer, 1st Bihar, C/o 56 A P O | Welfare of Jawans and Officers of the 1st Bihar Btl. at Gulmarg (J & K) | 1-8-78 | 10,000 |

| | | | | | |
|---|---|---|---|---|---|
| 9 | Ropar | Sarpanch, G.P. Tibba Taprian | Extension of High School building at village Tiba Tapprian | 2-8-78 | 7,500 |
| 10 | Ropar | Sarpanch, G.P. Abiana (Ropar) | Construction of water tank at village Abiana | 1-8-78 | 5,000 |
| 11 | Ropar | Sarpanch, G.P. Kotwala | Construction /Extension of Primary School building, Kotwala | 1-8-78 | 5,000 |
| 12 | Ropar | Sarpanch, G P. Massewal (Ropar) | Completion of Civil Hospital building Village Massewal | 1-8-78 | 2,500 |
| 13 | Ropar | Sarpanch, G. P. Lodhi Majra | Construction of additional Rooms of Primary School at village Lodhi Majra | 1-8-78 | 5,000 |
| 14 | Ropar | Sarpanch, G.P. Balewal (Ropar) | Extension of High Schcol building at village Balewal | 2-8-78 | 5,000 |
| 15 | Ropar | Sarpanch, G.P. Kartarpur (Ropar) | Construction of additionals rooms in the Primary School building, Kartarpur | 2-8-78 | 5,000 |
| 16 | Ropar | Commandent, 20 lancers C/o 56 APO | For Welfare of The Jawan of 20 lancers C/o 56 APO | 15-1-79 | 10,000 |
| 17 | Ropar | Headmaster, Guru Nanak Model School, Bara Mula (J.K.) | Construction of building of Guru Nanak Modle School at village Baramula ( J&K) | 1-8-78 | 15,000 |
| 18 | Ropar | President, J&K Punjabi Sahit Sabha, Srinagar | Purchase of Punjabi Typewriters for J & K Punjabi Sahit Sabha, Srinagar | 2-8-78 | 5,000 |
| 19 | Ropar | Commandant, 8th Sikh L. 1 Panagarh (Bihar) | Purchase of Roll of Honour Trophy for installation in the quarters Guard of 8 Sikh L. 1 Panagarh (Bihar) | 2-8-78 | 5,000 |
| 20 | Ropar | Secretary, Press, Club, Azad, Maidan, Bombay | Purchase of equipment for Press Club Azad Maidan (Bombay) | 2-8-78 | 10,000 |
| 21 | Ropar | Sarpanch, G.P., Jalamana (Karnal) | Construction of additional rooms in the Primary School, Jalmana (Karnal) | 17-2-79 | 10,000 |
| 22 | Ropar | President Indian Ex-Services League, Punjab Doomchheri (Ropar) | Purchase of office equipment and Furniture by the Indian Ex-Services League, Punjab | 14-2-79 | 5,000 |

| 1 | 2 | 3 | 4 | 5 | 6 |
|---|---|---|---|---|---|
| 23. | Ropar | Principal, Goswami Ganesh Dutta, S.D. College, Chandigarh | For Development of Library of Gosuani Ganesh Dutta S.D. College, Chandigarh | 15-1-79 | 7,500 |
| 24. | Ropar | Secretary, Indian Red Cross Society, Punjab State Branch, Chandigarh | Purchase of Vehicle for Indian Red Cross Society Punjab State Branch, Chandigarh | 1-8-78 | 2,500 |
| 25. | Ropar | Sarpanch, G.P., Chaparchiri (Ropar) | Constrction of additional rooms in the Primary School building at village Chaperchiri | 2-8-78 | 5,000 |
| 26. | Ropar | Sarpanch, G.P., Chandpur Asmani | Extension of School Building | 28-7-78 | 5,000 |
| 27. | Ludhiana | Incharge, Training and Rehabilitation centre for the blinds, Ludhiana | Construction of building of Training and Rehabilitation centre for the blind, at Ludhiana | 27-7-78 | 7,500 |
| 28. | Ludhiana | Sarpanch, G.P., Mohi (Ludhiana) | Pavement of Phirni, i.e., Circular Road in village Mohi | 28-7-78 | 7,500 |
| 29. | Ludhiana | Sarpanch, G.P., Mansuran | For Development of Bhai Bura Girls High School, Mansuran | 1-8-78 | 5,000 |
| 30. | Ludhiana | The President, Sports, Club, Budewal, Ludhiana | Promotion of sports activities at village Budhewal | 8-8-78 | 2,500 |
| 31. | Ludhiana | Sarpanch, G.I, Budhewal | Construction of Middle School building at V. Budhewal | 15-1-1979 | 5,000 |
| 32. | Sangrur | Baba Budha Ji Govt. High School Behlon | Purchase of electric Fans for Baba Budha Ji Govt. High School Village Behlan | 1-8-78 | 500 |
| 33. | Sangrur | G.P., Behlon | Completion of building of Dispensary at Village Behlan | 2-8-78 | 5,000 |
| 34. | Sangrur | G.P., Pakhoke | Construction of residential quarters in the Dispensary at Village Pakhoke. | 10-8-78 | 5,000 |
| 35, | Sangrur | Principal Khalsa. High School, Sangrur | Development Works of Khalsa Girls High School, Sangrur | 26-12-78 | 10,000 |

| | | | | | |
|---|---|---|---|---|---|
| 36. | Jullundur | SDO (Civil), Jullundur | Construction of Community centre in the Defence Colony, Jullundur. | 2-8-78 | 7,500 |
| 37. | Jullundur | Principal, Kanya Maha Vidhalaya Jullundur | Construction of building and other Development Schemes of Kanya Maha Vidalaya Jullundur. | 28-7-78 | 70,000 |
| 38. | Jullundur | Principal, Guru Nanak Khalsa College, Daroli Kalan | Completion of building i.e. flooring of class rooms of Guru Nanak Khalsa College, Daroli Kalan | 15-1-79 | 10,000 |
| 39. | Jullundur | Headmistress, Shiv Devi Girls High School, Jullundur | Purchase of apparatus and equipments for Science Block of Shiv Devi Girls High School, Jullundur | 25-1-79 | 10,000 |
| 40. | Hoshiarpur | Sarpanch, G.P. Ghorewaha | For Development Works in Village Ghorewaha. | 1-8-78 | 5,000 |
| 41. | Hoshiarpur | Sarpanch G.P. Pajjewal through SDO(C) Gharshankar | Improvement of building Government Middle School, Pajjewal | 12-1-79 | 15,000 |
| 42. | Hoshiarpur | Sarpanch, GP, Bagowal (H.Pur) | Construction of building of Government Primary School Begowal | 20-2-79 | 10,000 |
| 43. | Gurdaspur | Principal, Guru Nanak College, Gurdaspur | Construction of building of Guru Nanak College Gurdaspur | 1-8-78 | 7,500 |
| 44. | Gurdaspur | Principal, Guru Nanak College Batala | Construction of building of Guru Nanak College Batala | 2-8-78 | 5,000 |
| 45. | Gurdaspur | Sarpanch, G.P. Katalaur | Construction of two rooms for the Vety. Dispensary at Village Katalaur | 26-8-78 | 5,000 |
| 46. | Gurdaspur | Principal, Smt. Ram Piari Aggarwal Adarsh Bhartya College Pathankot | Construction of building of Smt. Ram Piari Aggarwal Adarsh Bhartya College Pathankot | 22-12-78 | 10,000 |
| 47. | Gurdaspur | Sarpanch, G.P. Sharif Chak | Purchase of land for Vety. Dispensary at Village Sharif Chak | 1-8-78 | 5,000 |
| 48. | Gurdaspur | Headmaster Milne Memorial School, Dhariwal | For the library of Milne Memorial High School, Dhariwal | 15-1-79 | 10 000 |

[ਵਿੱਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 49. | Gurdaspur | Principal Sikh National College, Qudian | Construction of building for Sikh National College, Quadian | 15-1-79 | 10,000 |
| 50. | Gurdaspur | Sikh Commandent 59th Battalion BSF Dera Baba Nanak, District Gurdaspur | Purchase of two TV Sets for the entertainment of Jawans of 59th Battalian BSF Dera Baba Nanak at Shikarmachhian. | 25-1-79 | 4,850 |
| 51. | Amritsar | President Shaheed Sohan Lal Memorial Committee, Patti | Construction of Shaheed Sohan Lal Memorial at Patti | 28-7-78 | 5,000 |
| 52. | Amritsar | Sarpanch, G.P. Warnala (Amritsar) | Construction of School building at village Warnala | 8-8-78 | 5,000 |
| 53. | Amritsar | Sarpanch, G.P. Brahampur | Repair of building at Government Girls High School, Brahampur | 18-9-78 | 5,000 |
| 54. | Amritsar | Secretary, Lions Club, Tarn Taran | Construction of Children Park at Tarn Taran | 26-12-78 | 10,000 |
| 55. | Amritsar | Principal, Shahid Baba Partap Singh Public School, Sultan Wind | Construction of building of Shaheed Baba Partap Singh Memorial Public School Ajit Nagar, Sultanwind Road, Amritsar | 27-12-78 | 10,000 |
| 56. | Ferozepur | Sarpanch, G.P. Nukerian | Construction of Government High School, Nukerian | 2-8-78 | 5,000 |
| 57. | Ferozepur | Sarpanch, G.P. Chak Budhoke | Chak Budhoke | 2-8-78 | 5,000 |
| 58. | Ferozepur | Sarpanch, G.P. Alyana | Repair of Middle School building, Alyana | 26-12-78 | 10,000 |
| 59. | Ferozepur | Sarpanch, G.P. Chhajrana | Repair of Middle School, building, Chhajrana | 26-12-78 | 10,000 |
| 60. | Ferozepur | Principal, Gopi Chand Arya Mahila College, Abohar | Construction of Hall-cum-auditorium of Gopi Chand Arya Mahila College, Abohar | 15-1-79 | 10,000 |
| 61. | Bhatinda | Sarpanch, G.P. Rai Kikalan (Bhatinda) | Construction of building of Girls High School, Rai Keklan | 2-8-78 | 5,000 |

| | | | | | |
|---|---|---|---|---|---|
| 62. | Faridkot | Sarpanch, G.P. Mothanwali | Extension of Primary School Building at village Mothanwali | 28-7-78 | 5,000 |
| 63. | Faridkot | Sarpanch, G.P. Buttar Bakhuia | Construction of School building at village Buttar Bakhuia | 28-7-78 | 10,000 |
| 64. | Faridkot | Sarpanch, G.P. Matta | For Development Works of village Matta | 1-8-78 | 7,500 |
| 65. | Faridkot | Sarpanch, G.P. Dalian Wali | Construction/Improvement of the Primary School building, village Dalian Wali | 2-8-78 | 5,000 |
| 66. | Faridkot | Sarpanch, G.P. Adhanian | Repair of Bazigar Dharamshala at village Adhanian | 2-8-78 | 2,500 |
| 67. | Faridkot | Sarpanch, G.P. Mohni Khera | Construction of Veterinary Hospital at village Mohni Khera | 1-8-78 | 5,000 |
| 68. | Faridkot | Shri Babu Ram Pacheria, Ward No. 10, near Hanuman Mandir, Malaut (Faridkot) | Construction/maintenance of Dharamshala in Ward No. 10 near Hanuman Mandir, Mohalla Harijan Dhanak | 1-8-78 | 5,000 |
| 69. | Faridkot | S.D.O. (Civil), Muktsar | Construction of Tank in Gaushala at Giddarbaha | 2-8-78 | 5,000 |
| 70. | Faridkot | Sarpanch, G.P. Roorianwali | Construction of Dharamshala at village Dabwali Roorianwali | 2-8-78 | 3,000 |
| 71. | Faridkot | Sarpanch, G.P. Killianwali | Acquisition of land for way Path in Harijan Basti in village Killianwali | 2-8-78 | 3,000 |
| 72. | Faridkot | Sarpanch, G.P. Chak Madrassa | Construction/Improvement of the Primary School Building at village Madrassa | 2-8-78 | 10,000 |
| 73. | Faridkot | Sarpanch, G.P. Fatuhi Khera | Construction of Middle School building at village Patuhi Khera | 2-8-78 | 5,000 |
| 74. | Faridkot | Sarpanch, G.P. Bander Jatana | Construction of Panchayat Ghar at village Bandar Jatana | 2-8-78 | 5,000 |
| 75. | Faridkot | Sarpanch, G.P. Sarawan | Pavement of streets and Construction of Panchayat Ghar, village Sarawan | 2-8-78 | 10,000 |

| 1 | 2 | 3 | 4 | 5 | 6 |
|---|---|---|---|---|---|
| 76. | Faridkot | President, Municipal Committee, Giddarbaha | Repair of Dharamshala at Lambi Road, Ward No. 14, Giddarbaha | 16-11-78 | 3,000 |
| 77. | Faridkot | Secretary, Muktsar Lions Club, District Faridkot | For Welfare activities of the Club | 26-11-78 | 5,000 |
| 78. | Faridkot | President, Baurie Dharamshala Committee, Tibbi Sahib, Mukatsar | Construction of Baurie Dharamshala at Muktsar | 26-12-78 | 10,000 |
| 79. | Faridkot | S.D.O. (Civil), Muktsar | Construction of a tank in Gaushala Giddarbaha | 26-12-78 | 5,000 |
| 80. | Faridkot | Principal, Guru Nanak College, Dabwali, Faridkot | Construction of building of Guru Nanak College, Dabwali (Killanwali) | 26-12-78 | 10,000 |
| 81. | Faridkot | Sarpanch, G.P. Behbal Khurd | Construction of Panchayat Ghar at village Behbal Khurd | 15-1-79 | 10,000 |
| 82. | Faridkot | Sarpanch, G.P. Chak Giljewala | Comletion of Harijan Dharamshala Chak Gilljewala | 15-1-79 | 2,000 |
| 83. | Faridkot | President, Dasmesh Club, Mallan (Faridkot) | Purchase of Library Books/furniture by Dasmesh Club, Mallan | 22-12-78 | 2,000 |
| 84. | Faridkot | Civil Surgeon, Faridkot | Construction of Dispensary building, Bhalaiana | 26-12-78 | 10,000 |
| 85. | Faridkot | Secretary, Leo Club, Giddarbaha (Faridkot) | Leo Club Giddarbaha for Welfare activities | 15-1-79 | 2,500 |
| 86. | Faridkot | Sarpanch, G.P. Bhagu | Extension of Harijan Dharamshala village Bhagu | 15-1-79 | 3,000 |
| 87. | Faridkot | Secretary, Giddarbaha Lions Club, District Faridkot | Giddarbaha Lions Club, Faridkot for Welfare Activities | 15-1-79 | 5,000 |
| 88. | Faridkot | Principal, Zafarnama Girls College, Patto Hira Singh | For Development of Zafarnama Girls College, Patto Hira Singh | 23-1-79 | 5,000 |
| 89. | Faridkot | Sarpanch, G.P. Kotbhai (Faridkot) | Repair of Ramdasia Dharamshala, village Kotbhai | 23-1-79 | 2,000 |
| | | | | Grand Total | Rs. 5,95,850 |

## ਚੌਥੇ ਦਰਜੇ ਦੇ ਸਰਕਾਰੀ ਮੁਲਾਜ਼ਮਾਂ ਦੁਆਰਾ ਅੰਦੋਲਨ

*1430. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਚੌਥੇ ਦਰਜੇ ਦੇ ਸਰਕਾਰੀ ਮੁਲਾਜ਼ਮਾਂ ਦੀ ਯੂਨੀਅਨ ਨੇ ਫਰਵਰੀ, 1979 ਦੇ ਮਹੀਨੇ ਦੌਰਾਨ ਆਪਣੀਆਂ ਮੰਗਾਂ ਮਨਵਾਉਣ ਲਈ ਰਾਜ ਭਰ ਵਿਚ ਅੰਦੋਲਨ ਦਾ ਨੋਟਿਸ ਦਿੱਤਾ ਸੀ । ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀਆਂ ਮੰਗਾਂ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਸਬੰਧੀ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਦਰਜਾ ਚਾਰ ਕਰਮਚਾਰੀਆਂ ਦੀ ਕਿਸੇ ਵੀ ਯੂਨੀਅਨ ਵਲੋਂ ਆਪਣੀਆਂ ਮੰਗਾਂ ਦੇ ਸਬੰਧ ਵਿਚ ਫਰਵਰੀ, 1979 ਦੇ ਮਹੀਨੇ ਵਿੱਚ ਰਾਜ ਪੱਧਰ ਤੇ ਅੰਦੋਲਨ ਦਾ ਕੋਈ ਨੋਟਿਸ ਪ੍ਰਾਪਤ ਨਹੀਂ ਹੋਇਆ ਸੀ ।

---

## Cancellation of Licences of Cinema Houses in the State

*1788. 1. **Comrade Dana Ram**
2. **Comrade Satya Pal Dang** :Will the Chief Minister be pleased to state—

(a) the names of Cinema Houses in the State, town-wise, the licences of which were cancelled by the district authorities during the first half of 1979 togetherwith the reasons therefor in each case ;

(b) the names and addresses of owners (and partners) of each of the Cinemas referred to in part (a) above ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਏ. ਸੀ. ਪੈਲੇਸ ਸਿਨੇਮਾ, ਪਟਿਆਲਾ ਦਾ ਲਇਸੰਸ, ਮਿਤੀ 11-6-79 ਨੂੰ ਜ਼ਿਲ੍ਹਾ ਮੈਜਿਸਟਰੇਟ, ਪਟਿਆਲਾ ਵਲੋਂ, ਲਾਇਸੰਸ ਦੀਆਂ ਕੁਝ ਸ਼ਰਤਾਂ ਕਥਿਤ ਪੂਰੀਆਂ ਨਾ ਹੋਣ ਕਾਰਨ ਰੀਵੋਕ ਕੀਤਾ ਗਿਆ ਸੀ ।

(ਅ) ਏ. ਸੀ. ਪੈਲੇਸ ਸਿਨੇਮਾ, ਪਟਿਆਲਾ ਦਾ ਲਾਇਸੰਸ, ਸ਼੍ਰ: ਜਤਿੰਦਰ ਸਿੰਘ ਢਿੱਲੋਂ, ਹਾਊਸ, ਦੀ ਮਾਲ, ਪਟਿਆਲਾ ਅਤੇ ਮਿਸਿਜ਼ ਸੁਰਜੀਤ ਧਾਲੀਵਾਲ, ਜੰਡਿਆਲਾ ਰੋਡ, ਬਰਨਾਲਾ, ਦੇ ਨਾਮ ਹੈ ।

---

## Thikri Pehra imposed in the State

*1898. **Shri Madan Mohan Mittal** : Will the Chief Minister be pleased to state whether it is a fact that thikri Pehra has been imposed in the State, since when and the reasons therefor?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਲੋੜੀਂਦੀ ਸੂਚਨਾ ਅੰਤਕਾ 'ੳ' ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

ਅੰਤਕਾ 'ੳ'

ਠੀਕਰੀ ਪਹਿਰਾ ਪੰਜਾਬ ਦੇ ਹੇਠ ਲਿਖੇ ਗਏ ਜ਼ਿਲ੍ਹਿਆਂ ਵਿਚ ਇਸ ਸਮੇਂ ਲਗਿਆ ਹੋਇਆ ਹੈ। ਜਿਸ ਮਿਤੀ ਤੇ ਜਿਸ ਕਾਰਨ ਠੀਕਰੀ ਪਹਿਰਾ ਲਗਿਆ ਉਸ ਦੇ ਸਾਹਮਣੇ ਲਿਖਿਆ ਹੈ :--

| ਲੜੀ ਨੰ: | ਜ਼ਿਲ੍ਹਾ | ਮਿਤੀ | ਕਾਰਣ |
|---|---|---|---|
| 1. | ਰੋਪੜ | 28--12--77 | ਡੀ. ਐਮ. ਰੋਪੜ ਨੇ ਜ਼ਿਲ੍ਹਾ ਰੋਪੜ ਵਿਚ ਜਨ-ਸੰਪਤੀ ਅਤੇ ਰੇਲਵੇ ਲਾਈਨਾਂ ਦੀ ਤੋੜ ਫੋੜ ਦੀਆਂ ਕਾਰਵਾਈਆਂ ਹੋਣ ਤੋਂ ਸੁਰੱਖਿਆ ਕਰਣ ਲਈ ਠੀਕਰੀ ਪਹਿਰੇ ਦਾ ਹੁਕਮ ਜਾਰੀ ਕੀਤਾ ਹੋਇਆ ਹੈ । |
| 2. | ਕਪੂਰਥਲਾ | 28--12--77 | ਡੀ. ਐਮ. ਕਪੂਰਥਲੇ ਨੇ ਜ਼ਿਲ੍ਹਾ ਕਪੂਰਥਲੇ ਵਿਚ ਜਨ-ਸੰਪਤੀ ਅਤੇ ਰੇਲਵੇ ਲਾਈਨਾਂ ਦੀ ਤੋੜ ਫੋੜ ਦੀਆਂ ਕਾਰਵਾਈਆਂ ਹੋਣ ਤੋਂ ਸੁਰਖਿਆ ਕਰਨ ਲਈ ਠੀਕਰੀ ਪਹਿਰੇ ਦਾ ਹੁਕਮ ਜਾਰੀ ਕੀਤਾ ਹੋਇਆ ਹੈ। |
| 3. | ਲੁਧਿਆਣਾ | 2--8--79 ਤੋਂ 15--10--79 ਤਕ | ਡੀ. ਐਮ. ਲੁਧਿਆਣੇ ਨੇ ਜ਼ਿਲ੍ਹਾ ਲੁਧਿਆਣੇ ਵਿਚ ਚੋਰੀਆਂ ਅਤੇ ਰਾਹਜ਼ਨੀ ਦੀ ਸਮੱਸਿਆ ਤੋਂ ਉਤਪੰਨ ਹੋਈ ਹਾਲਤ ਨੂੰ ਮੁੱਖ ਰਖਦਿਆਂ ਹੋਇਆਂ ਅਤੇ ਇਹ ਵੇਖਦਿਆਂ ਹੋਇਆਂ ਕਿ ਪਿੰਡਾਂ ਦੇ ਲੋਕ ਆਪਣੇ ਆਪ ਪਹਿਰੇ ਲਈ ਇੰਤਜ਼ਾਮ ਨਹੀਂ ਕਰ ਰਹੇ, ਮਿਤੀ 2 ਅਗਸਤ, 1979 ਤੋਂ 15 ਅਕਤੂਬਰ, 1979 ਤਕ ਰਾਤ ਦੇ 12.00 ਵਜੇ ਤੋਂ ਸਵੇਰ ਦੇ 5.00 ਵਜੇ ਤਕ ਠੀਕਰੀ ਪਹਿਰਾ ਲਗਾਉਣ ਦਾ ਹੁਕਮ ਜਾਰੀ ਕੀਤਾ । |
| 4. | ਫਿਰੋਜ਼ਪੁਰ | 21--9--79 (1 ਮਹੀਨਾ) | ਡੀ. ਐਮ. ਫਿਰੋਜ਼ਪੁਰ ਨੇ 11 ਪਿੰਡਾਂ ਵਿਚ ਜੋ ਲੰਬੀ ਅਤੇ ਸੁਖਚੈਨ ਡਿਸਟ੍ਰੀਬਿਊਟਰੀ ਦੇ ਪਾਸ ਹਨ, ਵਿਚ ਨਹਿਰ ਅਤੇ ਸੂਏ ਕਟਾਂ ਦੀ ਗੰਭੀਰ ਸਮੱਸਿਆ ਤੋਂ ਜਨ-ਸੁਰਖਿਆ ਲਈ ਮਿਤੀ 21 ਸਤੰਬਰ, 1979 ਤੋਂ ਇਕ ਮਹੀਨੇ ਲਈ ਠੀਕਰੀ ਪਹਿਰਾ ਲਗਾਉਣ ਦਾ ਹੁਕਮ ਜਾਰੀ ਕੀਤਾ । |

ਠੀਕਰੀ ਪਹਿਰਾ ਤੁਰੰਤ ਹਟਾਉਣ ਦਾ ਆਦੇਸ਼ ਜਾਰੀ ਕਰ ਦਿੱਤਾ ਗਿਆ ਹੈ।

---

**ਅੰਮ੍ਰਿਤਸਰ ਜ਼ਿਲ੍ਹੇ ਵਿਚ ਜੰਡਿਆਲਾ ਗੁਰੂ ਅਤੇ ਗਹਿਰੀ ਮੰਡੀ ਦੇ ਗੁਦਾਮਾਂ ਵਿਚ ਖਰਾਬ ਹੋ ਗਈ ਕਣਕ**

*1431. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਜਨਵਰੀ ਅਤੇ ਫਰਵਰੀ, 1979 ਦੇ ਮਹੀਨਿਆਂ ਦੇ ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਜੰਡਿਆਲਾ ਗੁਰੂ ਅਤੇ ਗਹਿਰੀ ਮੰਡੀ ਦੇ ਗੁਦਾਮਾਂ ਵਿੱਚ ਲੱਗ ਭੱਗ ਦਸ ਲੱਖ ਰੁਪਏ ਦੇ ਮੁੱਲ ਦੀ ਕਣਕ ਜੋ ਕਿ ਪਨਸਪ ਅਤੇ ਮਾਲ ਗੁਦਾਮ ਕਾਰਪੋਰੇਸ਼ਨ ਨੇ ਉਥੇ ਰੱਖੀ ਹੋਈ ਸੀ, ਖਰਾਬ ਹੋ ਗਈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਉਕਤ ਨੁਕਸਾਨ ਕਿਉਂ ਅਤੇ ਕਿਵੇਂ ਹੋਇਆ ਅਤੇ ਇਸ ਲਈ ਜ਼ਿਮੇਵਾਰ ਪਾਏ ਗਏ ਕਰਮਚਾਰੀਆਂ ਅਤੇ ਵਿਅਕਤੀਆਂ ਦੇ ਨਾਂ ਕੀ ਕੀ ਹਨ ?

**ਸਰਦਾਰ ਬਲਵੰਤ ਸਿੰਘ**(ਵਿੱਤ ਮੰਤਰੀ) : (ੳ) 6,738 ਕਣਕ ਦੀਆਂ ਬੋਰੀਆਂ, ਮੁੱਲ 8.08 ਲੱਖ, ਜਿਹੜੀਆਂ ਕਿ ਪੰਜਾਬ ਰਾਜ ਗੁਦਾਮ ਨਿਗਮ ਦੇ ਭੰਡਾਰ ਵਿੱਚ ਜੂਨ, 1977 ਤੋਂ ਰੱਖੀਆਂ ਗਈਆਂ ਸਨ, ਖਰਾਬ ਹੋ ਗਈਆਂ। ਉਨ੍ਹਾਂ ਨੂੰ ਫਰਵਰੀ/ਮਾਰਚ, 1979 ਵਿੱਚ ਬੋਲੀ ਰਾਹੀਂ ਵੇਚਣਾ ਪਿਆ । ਇਸ ਵੱਜੋਂ 1,04,570 ਰੁਪਏ ਦਾ ਨੁਕਸਾਨ ਹੋਇਆ ।

(ਅ) ਖਰੀਦ ਸਮੇਂ ਇਹ ਭਿੱਜੜ ਕਣਕ ਸੀ ਅਤੇ ਸਟੋਰ ਕਰਨ ਨਾਲ ਖਰਾਬ ਹੋ ਗਈ । ਭਾਵੇਂ ਇਸ ਸਮੇਂ ਇਸ ਤੇ ਦਵਾਈਆਂ ਦਾ ਛਿੜਕਾਅ ਲਗਾਤਾਰ ਕੀਤਾ ਜਾ ਰਿਹਾ ਸੀ । ਇਸ ਨੁਕਸਾਨ ਦੇ ਬਾਰੇ ਜ਼ਿਮੇਵਾਰੀ ਨਿਸ਼ਚਿਤ ਕਰਨ ਲਈ ਵਿਭਾਗੀ ਪੜਤਾਲ ਕਰਵਾਈ ਜਾ ਰਹੀ ਹੈ।

---

**One Day's strike by the Industrial Workers at Ludhiana on 12th June, 1979**

***1794. 1. Comrade Sarwan Singh**
**2. Comrade Satya Pal Dang** : Will the Chief Minister be pleased to state —

(a) whether on 12th June, 1979, Industrial Workers of engineering textile and Woollen factories of Ludhiana observed one days token strike ;

(b) whether the said strikers submitted any memorandum to the Labour and Concilliation Officer or any other Officer of the Labour Department at Ludhiana ; if so, the details thereof ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ) : (ੳ) ਹਾਂ ਜੀ, ਮੈਸ: ਕਾਂਸਲ ਹੋਜ਼ਰੀ ਫੈਕਟਰੀ, ਮੈਸ: ਨਿਊ ਇਰਾ ਵੂਲਨ ਮਿਲਜ਼, ਮੈਸ: ਨਿਟਿੰਗ ਮਸ਼ੀਨਰੀ ਸਿੰਡੀਕੇਟ ਅਤੇ ਮੈਸ: ਰਘੂ ਬੀਰਾ ਫੈਲਟ ਮਿਲਜ਼ ਦੇ 250 ਕਿਰਤੀਆਂ ਨੇ 12 ਜੂਨ, 1979 ਨੂੰ ਹੜਤਾਲ ਕੀਤੀ।

(ਅ) ਜੀ ਹਾਂ, ਮੈਮੋਰੰਡਮ ਵਿੱਚ ਇਹ ਇਲਜ਼ਾਮ ਲਾਇਆ ਗਿਆ ਸੀ ਕਿ 'ਸਾਈ' ਸਕੀਮ ਅਧੀਨ ਲੁਧਿਆਣਾ ਵਿਖੇ ਮਕਾਨਾਂ ਦੀ ਅਲਾਟਮੈਂਟ ਕਰਨ ਲਈ ਤਿਆਰ ਕੀਤੀ ਅਰਜ਼ੀਆਂ ਦੀ ਸੂਚੀ ਕਿਸੀ ਇਕ ਖਾਸ ਵਿਅਕਤੀ ਦੇ ਕਹਿਣ ਤੇ ਅਤੇ ਉਸ ਨਾਲ ਮਿਲ ਕੇ ਤਿਆਰ ਕੀਤੀ ਗਈ ਸੀ ।

---

## UNSTARRED QUESTIONS AND ANSWERS

### Regularisation of Work charged Employees of the Irrigation Department

**425. Comrade Satya Pal Dang** : Will the Chief Minister be pleased to state :—

(a) the number of work-charged employees in the Irrigation Department who had 5 year's or more service as on 1st April, 1977 and 1st April, 1978 ;

(b) whether it is a fact that the services of all the employees referred to in part (a) above have not yet been regularised ; if so, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ੳ) ਸਿੰਜਾਈ ਵਿਭਾਗ ਦੇ ਵਰਕਚਾਰਜਡ ਕਰਮਚਾਰੀ ਜਿਨ੍ਹਾਂ ਨੇ 5 ਸਾਲ ਯਾ ਵਧੇਰੇ ਸੇਵਾ ਕਰ ਲਈ ਹੈ, ਦੀ ਗਿਣਤੀ ਹੇਠ ਪਰਕਾਰ ਹੈ :—

| 1 ਅਪ੍ਰੈਲ, 1976 | 1 ਅਪ੍ਰੈਲ, 1977 | 1 ਅਪ੍ਰੈਲ, 1978 |
|---|---|---|
| 814 | 759 | 663 |

(ਅ) ਹਾਂ, ਜੀ। ਉਪਰੋਕਤ (ੳ) ਵਿਚੋਂ 1168 ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਹੋ ਚੁਕੀਆਂ ਹਨ ਅਤੇ ਬਾਕੀ 1,068 ਕਰਮਚਾਰੀਆਂ ਸਬੰਧੀ ਕੁਝ ਮੰਗੀ ਸੂਚਨਾ ਹੇਠਲੇ ਹਲਕਿਆਂ ਵਲੋਂ ਪ੍ਰਾਪਤ ਨਹੀਂ ਹੋਈ । ਜਦੋਂ ਜ਼ਰੂਰੀ ਸੂਚਨਾ ਇਕੱਤਰ ਹੋ ਗਈ ਉਨ੍ਹਾਂ ਦੇ ਕੇਸ ਸ਼ੀਘਰ ਨਿਪਟਾਏ ਜਾਣਗੇ ।

### ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿਤ ਕਾਰਪੋਰੇਸ਼ਨ

428. **ਕਾਮਰੇਡ ਸੱਤ ਪਾਲ ਡਾਂਗ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਪਛੜੀਆਂ ਸ਼੍ਰੇਣੀਆਂ ਦੀ ਉਨਤੀ ਲਈ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰਨੀ ਸਤਵੰਤ ਕੌਰ ਸੰਧੂ** : ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਤੇ ਵਿੱਤ ਨਿਗਮ ਅਨੁਸੂਚਿਤ ਜਾਤੀਆਂ ਦੀ ਭਲਾਈ ਦੇ ਮੰਤਵ ਲਈ ਹੈ ਨਾ ਕਿ ਪਛੜੀਆਂ ਸ਼੍ਰੇਣੀਆਂ ਲਈ।

---

### ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਕਥਿਤ ਭ੍ਰਿਸ਼ਟਾਚਾਰ ਸਬੰਧੀ ਵਿਦਿਆਰਥੀਆਂ ਦੇ ਸੰਗਠਨਾਂ ਵਲੋਂ ਯਾਦਪੱਤਰ

429. **ਕਾਮਰੇਡ ਸੱਤ ਪਾਲ ਡਾਂਗ**: ਕੀ ਮੁੱਖ ਮੰਤਰੀ 12 ਅਗਸਤ, 1974 ਲਈ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿੱਚ ਕਥਿਤ ਭ੍ਰਿਸ਼ਟਾਚਾਰ ਸਬੰਧੀ ਵਿਦਿਆਰਥੀਆਂ ਦੇ ਸੰਗਠਨਾਂ ਵਲੋਂ ਯਾਦ ਪੱਤਰ ਦੇ ਵਿਸ਼ੇ ਤੇ ਨਿਸ਼ਾਨ ਵਾਲੇ ਪ੍ਰਸ਼ਨ ਨੰ: 2763 ਦੇ ਉਤਰ ਦੇ ਹਵਾਲੇ ਨਾਲ ਦੱਸਣਗੇ ਕਿ —

(ੳ) ਕੀ ਉੱਤਰ ਦੇ ਭਾਗ (ਅ) ਵਿੱਚ ਵਰਣਿਤ ਅਗਲੇਰੀ ਕਾਰਵਾਈ ਕਰਨ ਬਾਰੇ ਸਰਕਾਰ ਨੇ ਕੋਈ ਫੈਸਲਾ ਕਰ ਲਿਆ ਹੈ ;

(ਅ) ਸਰਕਾਰ ਦੁਆਰਾ ਅਸਲ ਵਿਚ ਕੀਤੀ ਗਈ ਅਗਲੇਰੀ ਕਾਰਵਾਈ ਦਾ ਵੇਰਵਾ ਕੀ ਹੈ ਅਤੇ ਇਸ ਦੇ ਸਿੱਟੇ ਕੀ ਨਿਕਲੇ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਇਨਕਵਾਰੀ ਅਫ਼ਸਰ ਦੀ ਰਿਪੋਰਟ ਤੇ ਸਾਬਕਾ ਚਾਂਸਲਰ ਨੇ ਵਿਚਾਰ ਮਗਰੋਂ ਫ਼ੈਸਲਾ ਕੀਤਾ ਸੀ ਕਿ ਸਾਬਕਾ ਵਾਈਸ ਚਾਂਸਲਰ ਦੇ ਵਿਰੁਧ ਭ੍ਰਿਸ਼ਟਾਚਾਰ ਦੇ ਦੋਸ਼ ਨਿਰਆਧਾਰ ਸਨ।

(ਅ) ਇਸ ਵਿਧਾਨ ਸਭਾ ਸਵਾਲ ਤੇ ਆਸ਼ਵਾਸਨ ਬਣ ਗਿਆ ਸੀ, ਇਹ ਸਿੱਟਾ ਕੱਢਿਆ ਗਿਆ ਸੀ ਕਿ ਸਾਬਕਾ ਵਾਈਸ ਚਾਂਸਲਰ ਦੇ ਵਿਰੁਧ ਭ੍ਰਿਸ਼ਟਾਚਾਰ ਦੇ ਦੋਸ਼ ਨਿਰਆਧਾਰ ਸਨ, ਉਕਤ ਆਸ਼ਵਾਸਨ ਡਰਾਪ ਕਰਵਾ ਦਿੱਤਾ ਗਿਆ ਹੈ।

---

## ਪਨਸਪ ਦੇ ਮੌਜੂਦਾ ਸਭਾਪਤੀ ਦੀਆਂ ਸੇਵਾ ਸ਼ਰਤਾਂ

430. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪਨਸਪ ਦੇ ਮੌਜੂਦਾ ਸਭਾਪਤੀ ਨੂੰ ਕਿਹੜੀਆਂ ਸ਼ਰਤਾਂ ਤੇ ਨਿਯੁਕਤ ਕੀਤਾ ਗਿਆ ਸੀ ਅਤੇ ਉਹ ਕਿਸ ਦਰ ਤੇ ਮਕਾਨ ਕਿਰਾਇਆ ਭੱਤੇ ਦਾ ਹੱਕਦਾਰ ਹੈ ;

(ਅ) ਕੀ ਇਹ ਠੀਕ ਹੈ ਕਿ ਉਕਤ ਸਭਾਪਤੀ ਨੇ ਨਿਯਮਾਂ ਅਧੀਨ ਮਿਲਣਯੋਗ ਨਾਲੋਂ ਕਈ ਮਹੀਨਿਆਂ ਲਈ ਵੱਧ ਦਰ ਤੇ ਕਿਰਾਏ ਦਾ ਦਾਹਵਾ ਕੀਤਾ/ਨੂੰ ਅਦਾ ਕੀਤਾ ਗਿਆ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਉਸ ਨੂੰ ਕਿੰਨੀ ਰਕਮ ਵਾਧੂ ਅਦਾ ਕਤੀ ਗਈ ;

(ੲ) ਕੀ ਸਭਾਪਤੀ ਨੂੰ ਵਾਧੂ ਅਦਾ ਕੀਤੀ ਗਈ ਰਕਮ ਦੀ ਵਸੂਲੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : (ੳ) ਜਿਨ੍ਹਾਂ ਸ਼ਰਤਾਂ ਤੇ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਦੇ ਮੌਜੂਦਾ ਪ੍ਰਧਾਨ ਜੀ ਨੂੰ ਨਿਯੁਕਤ ਕੀਤਾ ਗਿਆ ਉਨ੍ਹਾਂ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਹੀਂ, ਜਨਾਬ ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

## ORDER

In exercise of powers conferred upon him under Article 73(a) and (c) of Article of Association of Punjab State Civil Supplies Corporation Lt., —read with Punjab Government Notification No. GA-2-78/94/589, dated the 3rd J nuary, 1978, the Governor of Punjab is ple sed to determine the following terms and conditions of appointment of Shri Shanti Sarup Sharma as Chairman, Punjab State Civil Supplier Corporation Limited —

**1. Tenure :**

The appointment will be for a period of three years from the date of assuming Office i.e. 5th January, 1978.

**2. Honorarium :**

He will draw Rs 1,500/- P.M. (Rupees fifteen hundred only) as honorarium.

[ਵਿੱਤ ਮੰਤਰੀ]

3. T. A.

He will get T.A. as admissible to the State Government Officers drawing pay of Rs. 1,000/- P.M.

4. **Accommodation**

He will get House Rent Allowance up to Rs. 900/- P.M. for hired residential accommodation.

5. **Telephone facility :**

A telephone will be provided at the office as well as at the residence, provided the total number of calls from the residential telephone shall not exceed 3000 (three thousand) for the quarter. The cost of private trunck calls shall be recovered.

6. **Staff Car :**

A staff car will be placed at his disposal for local use and journeys on tour. If he possess and uses his own car, he would be granted an allowance for its maintenance at the rate of not exceeding Rs 300/- P.M.

7. **Medical facility**

He shall be provided medical facility under the rules of the Company so long as he functions as Chairman.

8. **Staff**

Necessary staff will be provided as assessed and approved by the competent authority. As per requirement of the Finance Department Circular No. 2699-FD(IC)SA-2-78, dated the 20th June, 1978, necessary directive to this effect is also being issued separately.

2. The aforesaid expenditure will be borne by the Punjab State Civil Supplies Corporation Ltd.,

3. This sanction issued with the concurrence of the Finance Department conveyed *vide* their U.O. No. 890-DF(IC)-SA-2-78, dated the 23rd June, 1978.

Dated Chandigarh the
27th June, 1978

TEJENDRA KHANNA,
Secretary to Government, Punjab,
Food and Supplies Department.

---

**ਵਿਕਾਸ ਮੰਤਰੀ ਦਾ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਬੁਕੈਨਵਾਲਾ ਦਾ ਦੌਰਾ**

487. **ਚੌਧਰੀ ਬਲ ਰਾਮ ਜਾਖੜ :** ਕੀ ਵਿਕਾਸ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ—

(ੳ) ਕੀ ਉਨ੍ਹਾਂ ਨੇ 19 ਮਾਰਚ, 1979 ਨੂੰ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿੱਚ ਪਿੰਡ ਬੁਕੈਨ ਵਾਲਾ ਦਾ ਦੌਰਾ ਕੀਤਾ ਸੀ ;

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਪਿੰਡ ਦੇ ਦੌਰੇ ਸਮੇਂ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਖੂਹੀਆਂ ਸਰਵਰ ਉਨ੍ਹਾਂ ਦੇ ਨਾਲ ਗਏ ਸਨ, ਜੇਕਰ ਅਜਿਹਾ ਹੋਵੇ, ਤਾਂ ਕਿਸ ਮਕਸਦ ਲਈ ?

**ਸਰਦਾਰ ਆਤਮਾ ਸਿੰਘ :** (ੳ) ਨਹੀਂ ਜੀ ।

(ਅ) ਨਹੀਂ ਜੀ ।

---

**ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਡੀ. ਐਸ. ਪੀ. ਫਾਜ਼ਿਲਕਾ ਦੁਆਰਾ ਮੁਆਇਨਾ ਕੀਤੇ ਗਏ ਪਿੰਡ।**

488. **ਚੌਧਰੀ ਬਲ ਰਾਮ ਜਾਖੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) 1 ਮਈ, 1979 ਤੋਂ 20 ਮਈ, 1979 ਤੱਕ ਦੇ ਸਮੇਂ ਦੇ ਦੌਰਾਨ ਫਾਜ਼ਿਲਕਾ ਦੇ ਡੀ. ਐਸ. ਪੀ. ਦੁਆਰਾ ਫਾਜ਼ਿਲਕਾ ਵਿਧਾਨ ਸਭਾ ਚੋਣ ਹਲਕੇ ਵਿਚ ਕਿੰਨੇ ਪਿੰਡਾਂ ਦਾ ਦੌਰਾ ਕੀਤਾ ਗਿਆ ;

(ਅ) ਕੀ ਉਕਤ ਡੀ.ਐਸ.ਪੀ. ਨੇ ਉਕਤ ਸਮੇਂ ਦੇ ਦੌਰਾਨ ਪਿੰਡ ਬੁਕੈਨਵਾਲਾ ਦਾ ਦੌਰਾ ਕੀਤਾ, ਜੇਕਰ ਕੀਤਾ ਤਾਂ ਕਿਸ ਮੰਤਵ ਲਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਡਿਪਟੀ ਸੁਪਰਡੰਟ ਪੁਲਿਸ, ਫਾਜ਼ਿਲਕਾ, ਸਬ-ਡਵੀਜ਼ਨ ਨੇ 17 ਪਿੰਡਾਂ ਦਾ ਅਤੇ ਡਿਪਟੀ ਸੁਪਰਡੰਟ ਪੁਲਿਸ, ਡਿਟੈਕਟਿਵ, ਫਾਜ਼ਿਲਕਾ ਨੇ 35 ਪਿੰਡਾਂ ਦਾ ਮਿਤੀ 1 ਮਈ, 1979 ਤੋਂ 20 ਮਈ, 1979 ਦੇ ਅਰਸੇ ਵਿਚ ਫਾਜ਼ਿਲਕਾ ਅਸੈਂਬਲੀ ਚੋਣ ਹਲਕੇ ਦਾ ਦੌਰਾ ਕੀਤਾ।

(ਅ) ਮਿਤੀ 19 ਮਈ, 1979 ਨੂੰ ਡਿਪਟੀ ਸੁਪਰਡੰਟ ਪੁਲਿਸ, ਡਿਟੈਕਟਿਵ, ਫਾਜ਼ਿਲਕਾ ਨੇ ਬੁਕੈਣ ਵਾਲਾ ਪਿੰਡ ਦਾ ਦੌਰਾ ਕੀਤਾ ਜੋ ਪੁਲਿਸ ਕਰਮਚਾਰੀਆਂ ਨੂੰ ਹਦਾਇਤਾਂ ਕਰਨ ਅਤੇ ਥਾਣਾ ਖੂਈਆਂ ਸਰਵਰ, ਸਦਰ ਅਬੋਹਰ ਅਤੇ ਸਦਰ ਫਾਜ਼ਿਲਕਾ ਦੇ ਇਲਾਕੇ ਵਿਚ ਪੋਲਿੰਗ ਸਟੇਸ਼ਨਾਂ ਵਿਖੇ ਪੁਲਿਸ ਪ੍ਰਬੰਧਾਂ ਦੀ ਚੈਕਿੰਗ ਬਾਰੇ ਸੀ। ਫਿਰ ਮਿਤੀ 20 ਮਈ, 1979 ਨੂੰ ਡਿਪਟੀ ਸੁਪਰਡੰਟ ਪੁਲਿਸ ਡਿਟੈਕਟਿਵ ਫਾਜ਼ਿਲਕਾ ਨੇ ਬੁਕੈਨ ਵਾਲਾ ਪਿੰਡ ਵਿਖੇ ਫਾਜ਼ਿਲਕਾ ਅਸੈਂਬਲੀ ਚੋਣ ਹਲਕਾ ਸੈਗਮੈਂਟ ਵਿਚ ਲੋਕ ਸਭਾ ਚੋਣਾਂ ਦੇ ਸਬੰਧ ਵਿਚ ਪੁਲਿਸ ਪ੍ਰਬੰਧ ਦੀ ਨਿਗਰਾਨੀ ਬਾਰੇ ਦੌਰਾ ਕੀਤਾ ਸੀ।

---

**Amount sanctioned for various Drainage Projects/works in the Fazilka Assembly Constituency**

948. **Chaudhri Bal Ram Jakhar** : Will the Chief Minister be pleased to state the total amount sanctioned by the Irrigation Department in the Fazilka Assembly Constituency during the period from 1st April, 1979 to 31st May, 1979 for various drainage projects/works and the amount spent thereon upto 31st May, 1979 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅਪ੍ਰੈਲ, 1979 ਵਿਚ ਫਾਜ਼ਿਲਕਾ ਚੋਣ ਹਲਕੇ ਵਿਚ ਬੁਰਜੀ 0-50,000 ਜਲਾਲਾਬਾਦ ਮੇਨ ਡਰੇਨ ਅਤੇ ਲਧੂਕਾ ਡਰੇਨ ਦੇ ਬੰਨ੍ਹਾਂ ਦੀ ਮੇਨਟੇਨੈਂਸ ਲਈ 1997 ਰੁਪਏ ਦੀ ਮਨਜ਼ੂਰ ਸ਼ੁਦਾ ਰਕਮ ਵਿਚੋਂ 1944 ਰੁਪਏ ਖਰਚ ਕੀਤੇ ਗਏ। ਇਸ ਤੋਂ ਇਲਾਵਾ ਹੋਰ ਕੋਈ ਰਕਮ ਪ੍ਰਵਾਨ ਨਹੀਂ ਕੀਤੀ ਗਈ। ਫਿਰ ਵੀ ਸਾਬੂਨਾ ਅਤੇ ਕੋੜਿਆਂ ਵਾਲੀ ਡਰੇਨ ਤੇ ਸੁਧਾਈ ਦਾ ਕੰਮ ਚਲਦਾ ਰਿਹਾ ਹੈ।

---

UNSTARRED QUESTION NO. 500

Extension has been asked for in Respect of Unstarred Question No. 500

ਬਿਨਾਂ ਤਾਰਾ ਚਿੰਨ ਅੰਕਿਤ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 500 ਜੋ ਚੌਧਰੀ ਬਲਰਾਮ ਜਾਖੜ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਤਿਆਰ ਨਹੀਂ ਹੈ।

**ਸ਼੍ਰੀ ਡਿਪਟੀ ਸਪੀਕਰ**: ਤੁਹਾਡੀ ਗਲ ਸੁਣ ਲਈ ਹੈ ਇਹ ਬਾਰ ਬਾਰ ਰੇਜ਼ ਨਾ ਕਰੋ । (ਵਿਘਨ)

Sardar Beant Singh Ji, please take your seat.

**Sardar Beant Singh:** All right, I will take my seat, Sir.

**ਸ਼੍ਰੀ ਡਿਪਟੀ ਸਪੀਕਰ**: ਮੈਂ ਤੁਹਾਡੇ ਗਿਆਤ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਇਨਫਰਮੇਸ਼ਨ ਦਿਤੀ ਤਾਂ ਉਸੇ ਵੇਲੇ ਇਸ ਦੀ ਇਨਕੁਆਇਰੀ ਵਾਸਤੇ ਕਿਹਾ ਗਿਆ ਸੀ। ਇਸ ਦੀ ਪਰਾਪਰ ਇਨਕੁਆਇਰੀ ਹੋ ਰਹੀ ਹੈ, ਇਸ ਦੇ ਪੂਰੇ ਪੂਰੇ ਅਰੇਂਜਮੈਂਟ ਕੀਤੇ ਜਾਣਗੇ। (ਵਿਘਨ) ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ**: ਡਿਪਟੀ ਸਪੀਕਰ ਸਾਹਿਬ, ਕੱਲ ਨੂੰ ਹਾਊਸ ਉਠ ਖੜ੍ਹੇਗਾ ਔਰ ਇਨਕੁਆਇਰੀ ਵਿੱਚੇ ਰਹਿ ਜਾਏਗੀ। (ਵਿਘਨ)

**ਸ਼੍ਰੀ ਬਲਰਾਮਜੀ ਦਾਸ ਟੰਡਨ** (ਅੰਮ੍ਰਿਤਸਰ ਕੇਂਦਰੀ) : ਡਿਪਟੀ ਸਪੀਕਰ ਸਾਹਿਬ, ਅੱਜ ਜਿਹੜੀ ਅਵੱਸਥਾ ਉਪਰ ਅਸੀਂ ਡਿਸਕਸ਼ਨ ਕਰ ਰਹੇ ਹਾਂ, ਅੰਡਰ ਰੂਲ 77 ਤੇ, ਇਸ ਦਾ ਬਹੁਤ ਸਾਰਾ ਸਬੰਧ ਇਸ ਗਲ ਨਾਲ ਹੈ ਕਿ ਦੇਸ਼ ਵਿਚ ਇਕ ਬੜਾ ਵੱਡਾ ਸੋਕਾ ਪਿਆ ਹੈ, ਅਤੇ ਉਸ ਦੇ ਕਾਰਨ ਇਕ ਬੜੀ ਵੱਡੀ ਅਜੀਬ ਜਿਹੀ ਹਾਲਤ ਪੈਦਾ ਹੋ ਗਈ ਹੈ। ਦੇਸ਼ ਦੇ ਬਹੁਤ ਸਾਰੇ ਹਿੱਸਿਆਂ ਵਿਚ ਬਹੁਤ ਭੈੜੀ ਹਾਲਤ ਹੋਈ ਹੈ। ਇਹ ਠੀਕ ਹੈ ਕਿ ਸਾਡੀ ਖੁਸ਼ਕਿਸਮਤੀ ਹੈ ਕਿ ਪੰਜਾਬ ਦੇ ਵਿਚ ਕਿਉਂਕਿ ਸਾਡਾ ਨਹਿਰੀ ਸਿਸਟਮ ਹੈ, ਕੈਨਾਲ ਸਿਸਟਮ ਹੈ ਔਰ ਉਸ ਦੇ ਨਾਲ ਸਾਡੇ ਲੋਕ ਟਿਊਬਵੈਲਜ਼ ਦੇ ਜ਼ਰੀਏ ਇਰੀਗੇਸ਼ਨ ਕਰਦੇ ਹਨ ਇਸ ਲਈ ਬਾਕੀਆਂ ਦੇ ਮੁਕਾਬਲਤਨ ਸਾਡੇ ਉਤੇ ਥੋੜ੍ਹਾ ਜਿਹਾ ਘੱਟ ਅਸਰ ਹੋਇਆ ਹੈ। ਦੇਸ਼ ਵਿਚ ਇਹ ਇਕ ਅਨਪ੍ਰੇਸੀਡੈਂਟਿਡ ਚੀਜ਼ ਹੈ। ਲੋਕਾਂ ਦੀ ਯਾਦਾਸ਼ਤ ਵਿਚ ਐਸਾ ਸੋਕਾ ਕਦੇ ਨਹੀਂ ਆਇਆ ਜਿਤਨਾ ਕਿ ਇਸ ਵਾਰ ਆਇਆ ਹੈ। ਜਿਸ ਕਰਕੇ ਸਾਰੇ ਦੇਸ਼ ਵਿਚ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋ ਗਏ ਹਨ ਜਿਸ ਦਾ ਸਰਕਾਰ ਨੇ ਪ੍ਰਬੰਧ ਕਰਨਾ ਹੈ। ਇਸੇ ਕਾਰਨ ਡੀਜ਼ਲ ਦੀ ਜ਼ਿਆਦਾ ਜ਼ਰੂਰਤ ਹੈ, ਬਿਜਲੀ ਦੀ ਜ਼ਿਆਦਾ ਜ਼ਰੂਰਤ ਹੈ ਇਰੀਗੇਸ਼ਨ ਵਾਸਤੇ ਪਾਣੀ ਦੀ ਜ਼ਿਆਦਾ ਜ਼ਰੂਰਤ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੇ ਹਾਲਾਤ ਇਸ ਸਿਚੂਏਸ਼ਨ ਕਰਕੇ ਪੈਦਾ ਹੋਏ ਹਨ ਔਰ ਜਿਸ ਦੇ ਕਰਕੇ ਅੱਜ ਸਾਡੇ ਸਾਹਮਣੇ ਇਹ ਸਾਰੀ ਪੋਜੀਸ਼ਨ ਪੈਦਾ ਹੋਈ ਹੈ ਮੈਨੂੰ ਥੋੜ੍ਹਾ ਜਿਹਾ ਅਫਸੋਸ ਹੈ ਕਿ ਇਸ ਦੇ ਵਾਸਤੇ ਸਾਨੂੰ ਜੋ ਜੋ ਸਟੈਪਸ ਕਿਸਾਨ ਲਈ ਲੈਣੇ ਚਾਹੀਦੇ ਸਨ ਜਿਹੜਾ ਕਿ ਸਰਕਾਰ ਤੇ ਬਹੁਤ ਡਿਪੈਂਡੈਂਟ ਹੈ, ਉਹ ਨਹੀਂ ਲਏ ਗਏ ਅਤੇ ਉਸ ਦਾ ਨੁਕਸਾਨ ਹੋਇਆ ਹੈ। ਪੈਡੀ ਦਾ ਨੁਕਸਾਨ ਹੋਇਆ ਹੈ, ਹੋਰ ਵੀ ਨੁਕਸਾਨ ਹੋਇਆ ਹੈ, ਸਰਕਾਰ ਉਸ ਦੇ ਵਾਸਤੇ ਜੋ ਕੁਝ ਕਰ ਸਕਦੀ ਹੈ ਉਹ ਤਾਂ ਕਰੇ ਪਰ ਉਹ ਨਾ ਕਰਕੇ ਮੈਂ ਸਮਝਦਾ ਹਾਂ ਕਿ ਸਰਕਾਰ ਉਨ੍ਹਾਂ ਦੇ ਜ਼ਖਮਾਂ ਤੇ ਫੋਹਿਆ ਰੱਖਣ ਦੀ ਥਾਂ ਤੇ ਨਮਕ ਛਿੜਕਣ ਲਗੀ ਹੋਈ ਹੈ। ਮਾਰਕਿਟ ਵਿਚ ਪੈਡੀ ਆ ਰਹੀ ਹੈ ਪਰ ਪਰਚੇਜ਼ ਕਰਨ ਲਈ ਐਫ. ਸੀ. ਆਈ. ਨਹੀਂ ਆਈ। ਪਹਿਲਾਂ ਕਿਸਾਨ ਦਾ ਨੁਕਸਾਨ ਹੋਇਆ ਇਸ ਕਰਕੇ ਕਿ ਉਸਨੂੰ ਪਾਣੀ ਨਹੀਂ ਮਿਲਿਆ ਔਰ ਜੋ ਥੋੜ੍ਹੀ ਬਹੁਤ ਫਸਲ ਬਚੀ ਤਾਂ ਉਹ ਕਿਸਾਨ ਮਾਰਕਿਟ ਵਿਚ ਲੈ ਕੇ ਆਇਆ ਤਾਂ ਖਰੀਦਣ ਵਾਸਤੇ ਕੋਈ ਏਜੰਸੀ ਨਹੀਂ। ਗੌਰਮਿੰਟ ਦਾ ਆਪਣਾ ਕੋਈ ਸਿਸਟਮ ਨਹੀਂ, ਸ਼ੈਲਰਜ਼ ਵਾਲੇ ਨਹੀਂ। ਇਸ ਤਰ੍ਹਾਂ ਕਿਸਾਨ ਤੇ ਇਹ ਦੂਸਰੀ ਸੱਟ ਵੱਜੀ ਅਤੇ ਉਹ ਆਪਣੇ ਆਪ ਨੂੰ ਸੰਭਾਲ ਨਹੀਂ ਸਕਦਾ।

ਡਿਪਟੀ ਸਪੀਕਰ ਸਾਹਿਬ, ਪਾਣੀ ਕਿਸਾਨ ਨੂੰ ਨਹੀਂ ਮਿਲਿਆ। ਇਸ ਦੇ ਲਈ ਦੋ ਚੀਜ਼ਾਂ ਦੀ ਜ਼ਰੂਰਤ ਸੀ; ਇਕ ਤਾਂ ਇਹ ਸੀ ਕਿ ਉਸ ਦੇ ਵਾਸਤੇ ਡੀਜ਼ਲ ਦਾ ਪ੍ਰਬੰਧ ਕਰਦੇ ਉਸ ਦੀ

[ਸ੍ਰੀ ਬਲਰਾਮਜੀ ਦਾਸ ਟੰਡਨ]

ਪ੍ਰਾਪਰ ਡਿਸਟਰੀਬਿਊਸ਼ਨ ਕਰਦੇ ਪਰ ਸਾਡੀ ਬਦਕਿਸਮਤੀ ਹੈ ਕਿ ਅਸੀਂ ਉਹ ਨਹੀਂ ਕਰ ਸਕੇ । ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਪਣੀਆਂ ਗਲਾਂ ਵਿਚੋਂ, ਆਪਣੀਆਂ ਮੁਸ਼ਕਿਲਾਂ ਦੇ ਬਾਵਜੂਦ ਭਾਵੇਂ ਦੂਸਰਿਆਂ ਬੰਦਿਆਂ ਦੀ ਡਿਊਟੀ ਲਗਾਉਂਦੇ ਸੈਂਟਰ ਦੀ ਸਰਕਾਰ ਨੂੰ ਬੇਨਤੀ ਕਰਨੀ ਚਾਹੀਦੀ ਸੀ ਅਤੇ ਕੋਸ਼ਿਸ਼ ਕਰਨੀ ਚਾਹੀਦੀ ਸੀ ਅਤੇ ਸੈਂਟਰ ਦੀ ਸਰਕਾਰ ਦਾ ਇਧਰ ਧਿਆਨ ਦਿਲਾਉਣਾ ਚਾਹੀਦਾ ਸੀ ਤਾਂ ਕਿ ਵੱਧ ਤੋਂ ਵੱਧ ਕਿਸਾਨ ਦੇ ਲਈ ਜੋ ਕੁਝ ਇਹ ਕਰ ਸਕਦੇ ਸੀ ਉਨ੍ਹਾਂ ਲਈ ਕਰਦੇ ਪਰ ਨਹੀਂ ਕੀਤਾ। ਉਨ੍ਹਾਂ ਲੋਕਾਂ ਨੇ ਧਰਨੇ ਮਾਰੇ ਪਰ ਕੁਝ ਨਹੀਂ ਬਣਿਆ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਵੱਧ ਤੋਂ ਵੱਧ ਚੀਜ਼ਾਂ ਮੁਹੱਈਆ ਕੀਤੀਆਂ ਜਾਣ ਅਤੇ ਨਾਲ ਹੀ ਡਿਸ-ਟਰੀਬਿਊਸ਼ਨ ਸਿਸਟਮ ਵੀ ਠੀਕ ਰਖਿਆ ਜਾਵੇ। ਚੰਦ ਆਦਮੀ ਉਨ੍ਹਾਂ ਨੂੰ ਐਕਸਪਲਾਇਟ ਨਾ ਕਰਨ। ਇਸ ਤੋਂ ਅਗੇ ਮੈਂ ਪੰਜਾਬ ਸਰਕਾਰ ਨੂੰ ਵਾਰਨ ਕਰਨਾ ਚਾਹੁੰਦਾ ਹਾਂ ਅਤੇ ਜਿਹੜੀ ਬਿਜਲੀ ਦੇ ਪੁਆਇੰਟ ਤੇ ਸੁਚੇਤ ਕਰਨਾ ਚਾਹੁੰਦਾ ਹਾਂ ਕਿ ਅਸੀਂ ਇਸ ਹਾਊਸ ਵਿਚ ਐਸ਼ੋਅਰ ਕੀਤਾ ਸੀ ਕਿ ਅਸੀਂ ਬਿਜਲੀ ਦਾ ਪ੍ਰਬੰਧ ਇਸ ਤਰ੍ਹਾਂ ਕਰਾਂਗੇ ਕਿ ਕਿਤੇ ਵੀ ਕੋਈ ਕੱਟ ਨਹੀਂ ਆਵੇਗੀ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਆਉਣ ਵਾਲੇ ਹਾਲਾਤ ਬੜੇ ਭਿਆਨਕ ਹਨ। ਸਾਡਾ ਮੇਨ ਸੋਰਸ ਬਿਜਲੀ ਦਾ ਭਾਖੜਾ ਡੈਮ ਹੈ ਜਿਸ ਤੇ ਅਸੀਂ ਡਿਪੈਂਡ ਕਰਦੇ ਹਾਂ। ਅਸੀਂ ਇਹ ਵੇਖਣਾ ਹੈ ਕਿ ਉਸ ਦੇ ਕੈਚ-ਮੈਂਟ ਏਰੀਆ ਵਿਚ ਕਿੰਨੀ ਬਾਰਸ਼ ਹੋਈ ਔਰ ਜਿਹੜਾ ਰੇਜ਼ਰਵਾਇਰ ਹੈ ਉਸ ਦੇ ਵਿਚ ਕਿੰਨਾ ਪਾਣੀ ਇਕੱਠਾ ਹੋਇਆ ਹੈ ਇਸ ਨਾਲ ਕਿੰਨੀ ਬਿਜਲੀ ਪੈਦਾ ਕੀਤੀ ਜਾਵੇਗੀ ਅਤੇ ਕਿੰਨਾ ਪਾਣੀ ਨਹਿਰਾਂ ਨੂੰ ਦਿੱਤਾ ਜਾਏਗਾ। ਕਿੰਨੀ ਬਿਜਲੀ ਇੰਡਸਟਰੀ ਵਾਸਤੇ ਅਤੇ ਕਿੰਨੀ ਇਰੀਗੇਸ਼ਨ ਵਾਸਤੇ ਦਿਤੀ ਜਾਏਗੀ। ਇਹ ਸਾਰੀਆਂ ਗਲਾਂ ਧਿਆਨ ਵਿਚ ਰਖਣੀਆਂ ਚਾਹੀਦੀਆਂ ਹਨ। ਡੇਹਰਾ ਵਿਚ ਜਿਤਨੀ ਬਿਜਲੀ ਪੈਦਾ ਹੋਣੀ ਚਾਹੀਦੀ ਸੀ ਉਤਨੀ ਨਹੀਂ ਹੋਈ। ਇਸ ਵਕਤ ਥੋੜ੍ਹੀ ਬਹੁਤ ਬਿਜਲੀ ਇਸ ਵਾਸਤੇ ਜ਼ਿਆਦਾ ਪੈਦਾ ਹੋਈ ਹੈ ਕਿਉਂਕਿ ਜ਼ਮੀਨਾਂ ਵਾਸਤੇ ਪਾਣੀ ਛੱਡ ਰਹੇ ਹਨ । ਆਉਣ ਵਾਲੇ ਸਮੇਂ ਵਿਚ ਸਾਨੂੰ ਪਾਣੀ ਦੀ ਜ਼ਰੂਰਤ ਨਹੀਂ ਹੋਵੇਗੀ ਉਸ ਵੇਲੇ ਬਿਜਲੀ ਦੀ ਹਾਲਤ ਹੋਰ ਭੈੜੀ ਹੋ ਜਾਵੇਗੀ। ਜਿੰਨਾ ਪਾਣੀ ਛੱਡਾਂਗੇ ਉਤਨੀ ਬਿਜਲੀ ਪੈਦਾ ਹੋਵੇਗੀ। ਆਉਣ ਵਾਲੇ ਸਮੇਂ ਵਿਚ ਜਦੋਂ ਇਰੀਗੇਸ਼ਨ ਲਈ ਪਾਣੀ ਨਹੀਂ ਛੱਡਾਂਗੇ ਤਾਂ ਘੱਟ ਛੱਡਾਂਗੇ ਤਾਂ ਬਿਜਲੀ ਦੀ ਬੜੀ ਘਾਟ ਹੋਵੇਗੀ। ਉਸ ਸਮੇਂ ਲਈ ਇੰਡਸਟਰੀ ਵਾਸਤੇ ਕੀ ਪ੍ਰਬੰਧ ਕੀਤਾ ਹੈ ਕੋਈ ਪਤਾ ਨਹੀਂ। ਉਸ ਵਕਤ ਕੱਟ ਲਗਣਗੀਆਂ ਔਰ ਇੰਡਸਟਰੀ ਦਾ ਬੜਾ ਨੁਕਸਾਨ ਹੋਵੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਉਸ ਪਾਸੇ ਇਸ ਵੇਲੇ ਧਿਆਨ ਦੇਣਾ ਚਾਹੀਦਾ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਦੇ ਵਾਸਤੇ ਹੁਣ ਤੋਂ ਸੋਚੋ। ਇਸ ਦੇ ਲਈ ਸਾਨੂੰ ਪਲਾਨਿੰਗ ਪਹਿਲਾਂ ਹੀ ਕਰਨੀ ਪਏਗੀ। ਜੇਕਰ ਰਾਜਸਥਾਨ, ਮੱਧ ਪ੍ਰਦੇਸ਼, ਹਿਮਾਚਲ ਹੈ ਅਗਰ ਨੈਸ਼ਨਲ ਗਰਿਡ ਰਾਹੀਂ ਕੋਈ ਬਿਜਲੀ ਦਾ ਪ੍ਰਬੰਧ ਹੋ ਸਕੇ ਤਾਂ ਬੜੀ ਅੱਛੀ ਗਲ ਹੈ ਅਤੇ ਇਸ ਦੇ ਲਈ ਹੁਣ ਤੋਂ ਕੀ ਪਲੈਨਿੰਗ ਕਰਨੀ ਚਾਹੀਦੀ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਪਰ ਯੂਨਿਟ ਅਗਰ ਜ਼ਿਆਦਾ ਪੈਸਾ ਦੇ ਕੇ ਵੀ ਪ੍ਰਬੰਧ ਹੋ ਸਕੇ ਤਾਂ ਸਾਨੂੰ ਕਰਨਾ ਚਾਹੀਦਾ ਹੈ ਨਹੀਂ ਤਾਂ ਆਉਣ ਵਾਲੇ ਸਮੇਂ ਵਿਚ ਸਾਡਾ ਨੁਕਸਾਨ ਹੋਰ ਵੱਧ ਜਾਏਗਾ।

ਇਸ ਦੇ ਨਾਲ ਹੀ ਜਿਹੜੀ ਦੂਸਰੀ ਗਲ ਹੈ ਉਹ ਹੈ ਬਠਿੰਡਾ ਥਰਮਲ ਪਲਾਂਟ ਦੀ। ਉਸ ਦੀ ਹਾਲਤ ਵੀ ਅੱਜ ਬਹੁਤ ਭੈੜੀ ਹੈ। ਇਹ ਖੁਸ਼ਕਿਸਮਤੀ ਦੀ ਗੱਲ ਹੈ ਕਿ ਉਸ ਦੇ 4 ਯੂਨਿਟ ਹਨ ਅਤੇ ਚਾਰੇ ਦੇ ਚਾਰੇ ਖੜ੍ਹੇ ਹੋ ਗਏ। ਇਹ ਠੀਕ ਹੈ ਕਿ ਜਾਖੜ ਸਾਹਿਬ ਉਸ ਬਾਰੇ ਬੋਲੇ ਹਨ ਮੈਂ ਕਹਾਂਗਾ ਕਿ ਉਨ੍ਹਾਂ ਦੇ ਵਕਤ ਤਾਂ ਇਹ ਪੋਜੀਸ਼ਨ ਸੀ ਕਿ ਪਤਾ ਵੀ ਨਹੀਂ ਲਗਦਾ ਸੀ

ਕਿ ਆਇਆ ਕਟ 18 ਘੰਟੇ ਹੈ ਜਾਂ ਸਾਰਾ ਦਿਨ ਹੈ। ਉਨ੍ਹਾਂ ਦੀ ਸਰਕਾਰ ਦੇ ਸਮੇਂ ਤਾਂ ਸਾਰਾ ਸਿਸਟਮ ਹੀ ਖ਼ਤਮ ਹੋ ਗਿਆ ਸੀ। 1969 ਵਿਚ ਥਰਮਲ ਪਲਾਂਟ ਦਾ ਇਕ ਯੂਨਿਟ ਚਾਲੂ ਹੋਇਆ ਸੀ ਅਤੇ 1977 ਵਿਚ ਚਾਰੇ ਦੇ ਚਾਰੇ ਯੂਨਿਟ ਚਾਲੂ ਹੋ ਗਏ। ਮੈਂ ਕਹਿੰਦਾ ਹਾਂ ਕਿ ਪਲਾਨਿੰਗ ਦੇ ਮੁਤਾਬਿਕ ਇੰਪਲੀਮੈਂਟੇਸ਼ਨ ਠੀਕ ਔਰ ਜ਼ਿਆਦਾ ਹੋਣੀ ਚਾਹੀਦੀ ਹੈ। .. (ਵਿਘਨ) ਫੈਸਲਾ ਕੀਤਾ ਗਿਆ ਸੀ ਕਿ ਚਾਰੇ ਦੇ ਚਾਰੇ ਯੂਨਿਟ ਚਲਣ ਪਰ ਕੋਲੇ ਦੀ ਸਪਲਾਈ ਪਰਾਪਰ ਨਾ ਹੋਣ ਕਾਰਨ, ਡਿਪਟੀ ਸਪੀਕਰ ਸਾਹਿਬ, ਤਿੰਨ ਯੂਨਿਟ ਬੰਦ ਹਨ ਅਤੇ ਚੌਥਾ ਯੂਨਿਟ ਵੀ ਅੱਧੀ ਕਪੈਸਟੀ ਦੇ ਨਾਲ ਚਲਦਾ ਪਿਆ ਹੈ। ਆਉਣ ਵਾਲੇ ਸਮੇਂ ਵਿਚ ਭਿਆਨਕ ਨਤੀਜੇ ਨਿਕਲ ਸਕਦੇ ਹਨ ਜਿਨ੍ਹਾਂ ਦਾ ਪ੍ਰਬੰਧ ਕਰਨ ਦੀ ਹੁਣ ਤੋਂ ਜ਼ਰੂਰਤ ਹੈ। ਮੈਂ ਸਮਝਦਾ ਹਾਂ ਕਿ ਕੋਲੇ ਦਾ ਪ੍ਰਬੰਧ ਨਹੀਂ ਹੋਇਆ। ਪਾਣੀ ਦਾ ਪ੍ਰਬੰਧ ਨਹੀਂ ਹੋਇਆ। ਇਸ ਦੇ ਬਹੁਤ ਭਿਆਨਕ ਨਤੀਜੇ ਨਿਕਲਣਗੇ। ਇਸ ਲਈ ਇਨ੍ਹਾਂ ਵਲ ਵਿਸ਼ੇਸ਼ ਧਿਆਨ ਦੇਣ ਦੀ ਜ਼ਰੂਰਤ ਹੈ। . . . . . . . .

ਜਿੱਥੋਂ ਤੱਕ ਕਿਸਾਨ ਦਾ ਤੁਅੱਲਕ ਹੈ ਮੈਂ ਪਹਿਲਾਂ ਹੀ ਦੱਸਿਆ ਹੈ ਕਿ ਕਿਸਾਨਾਂ ਦੇ ਨਾਲ ਧੱਕਾ ਹੋਇਆ ਹੈ। ਪੈਡੀ ਕਰਾਪ ਨੂੰ ਮੰਡੀਆਂ ਦੇ ਵਿਚ ਚੁੱਕਣ ਲਈ ਐਫ. ਸੀ. ਆਈ. ਜੇਕਰ ਨਹੀਂ ਆਉਂਦੀ ਤਾਂ ਪੰਜਾਬ ਸਰਕਾਰ ਨੂੰ ਕੋਈ ਹੋਰ ਪ੍ਰਬੰਧ ਕਰਨਾ ਚਾਹੀਦਾ ਹੈ। ਰਿਜ਼ਰਵ ਬੈਂਕ ਜਾਂ ਡਿਸਟ੍ਰਿਕਟ ਦੇ ਲੀਡ ਬੈਂਕਾਂ ਨੂੰ ਕਹਿਣਾ ਚਾਹੀਦਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੋਈ ਆਲਟਰਨੇਟਿਵ ਅਰੇਂਜਮੈਂਟ ਕੀਤਾ ਜਾਵੇ। ਉਨ੍ਹਾਂ ਦੀ ਮੀਟਿੰਗ ਬੁਲਾ ਕੇ ਕੋਈ ਅੱਛਾ ਤਰੀਕਾ ਸੋਚਣ। ਪੰਜਾਬ ਸਰਕਾਰ ਨੂੰ ਡੈਫੀਨੇਟਲੀ ਕੋਈ ਸਟੈਪ ਉਠਾਉਣਾ ਚਾਹੀਦਾ ਹੈ ਤਾਂਕਿ ਕਿਸਾਨਾਂ ਨੂੰ ਜਿਸ ਤਰ੍ਹਾਂ ਪਹਿਲਾਂ ਧੱਕਾ ਲੱਗਾ ਹੈ ਫਿਰ ਉਸੇ ਤਰ੍ਹਾਂ ਦਾ ਧੱਕਾ ਨਾ ਲੱਗੇ।

. . . . . . . . .

ਫਿਰ ਆਲੂਆਂ ਦਾ ਜੋ ਹਾਲ ਹੋਇਆ ਹੈ ਉਹ ਸਭ ਨੂੰ ਪਤਾ ਹੈ। ਚਾਰ ਰੁਪਏ ਜਾਂ 10 ਰੁਪਏ ਤਕ ਬੋਰੀ ਵਿਕੀ। (ਵਿਘਨ) ਫਿਰ ਕੋਲਡ ਸਟੋਰੇਜ ਵਿਚ ਆਲੂ ਰਖਣ ਲਈ ਆਰਡਰ ਕੱਢੇ ਗਏ ਕਿ 11 ਜਾਂ 11.50 ਰੁਪਏ ਬੋਰੀ ਲੈਣੀ ਹੈ। ਜੋ ਵੀ ਮਯੀਅਰਜ਼ ਲਏ ਗਏ ਹਨ, ਉਹ ਜ਼ਰੂਰ ਇਸ ਸਬੰਧ ਵਿਚ ਸਟ੍ਰਿਕਟਲੀ ਉਠਾਉਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਦੀ ਪਰਡਕਸ਼ਨ ਘੱਟ ਹੋ ਰਹੀ ਹੈ। ਇੰਡਸਟਰੀਅਲਿਸਟਾਂ ਵਿਚ ਬੇਚੈਨੀ ਪੈਦਾ ਹੋ ਰਹੀ ਹੈ। ਇਸ ਨਾਲ ਭਿਆਨਕ ਸਿੱਟੇ ਨਿਕਲਣਗੇ। ਬਿਜਲੀ ਦੀ ਕਮੀ ਕਾਰਨ ਲੋਕ ਦੁਖੀ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਸੁਜੈਸ਼ਨਾਂ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ। ਡੇਢ ਦੋ ਮਹੀਨਿਆਂ ਤੋਂ ਬਾਰਸ਼ਾਂ ਨਹੀਂ ਹੋਈਆਂ। ਹੁਣ ਇਹ ਨਿਸਚਿਤ ਹੋ ਗਿਆ ਹੈ ਕਿ ਬਾਰਸ਼ਾਂ ਨਹੀਂ ਆਉਣੀਆਂ। ਇਸ ਗਲ ਨੂੰ ਸਾਹਮਣੇ ਰੱਖਦੇ ਹੋਏ ਜੋ ਪ੍ਰਬੰਧ ਕਰਨੇ ਜ਼ਰੂਰੀ ਹਨ ਉਹ ਜ਼ਰੂਰ ਕਰ ਲੈਣੇ ਚਾਹੀਦੇ ਹਨ। ਕਈ ਸੂਬਿਆਂ ਦੇ ਵਿਚ ਫੋਡਰ ਨਹੀਂ ਮਿਲਦਾ ਪਰ ਸਾਡੇ ਸੂਬੇ ਵਿਚ ਭਗਵਾਨ ਦੀ ਕ੍ਰਿਪਾ ਹੈ ਅਤੇ ਬੰਦਿਆਂ ਲਈ ਤਾਂ ਫੋਡਰ ਮਿਲ ਜਾਵੇਗਾ ਪਰ ਡੰਗਰਾਂ ਲਈ ਨਹੀਂ ਮਿਲੇਗਾ। ਦੂਜੇ ਕਈ ਸੂਬਿਆਂ ਨੇ ਅਗਸਤ ਅਤੇ ਸਤੰਬਰ ਵਿਚ ਹੀ ਪਲੈਨਿੰਗ ਕਰਨੀ ਸ਼ੁਰੂ ਕਰ ਦਿਤੀ ਹੈ। ਅਸੀਂ ਇਨ੍ਹਾਂ ਪਰਾ-ਬਲਮਾਂ ਵੱਲ ਧਿਆਨ ਨਹੀਂ ਦਿੰਦੇ ਪਰ ਪੰਜਾਬ ਦੇ ਵਿਚ ਵੀ ਇਹੋ ਹਾਲਤ ਪੈਦਾ ਹੋ ਸਕਦੇ ਹਨ। ਇਸ ਲਈ ਜ਼ਰੂਰੀ ਸੋਚਣਾ ਚਾਹੀਦਾ ਹੈ। ਫੀਲਡ ਵਿਚੋਂ ਰਿਪੋਰਟਾਂ ਮੰਗਵਾ ਕੇ ਮੁਨਾਸਿਬ ਪ੍ਰਬੰਧ ਕਰਨਾ ਚਾਹੀਦਾ ਹੈ।

. . . . . . . . .

ਡਿਪਟੀ ਸਪੀਕਰ ਸਾਹਿਬ, ਸੀਮਿੰਟ ਦੀ ਸ਼ਾਰਟੇਜ ਓਵਰ ਸਾਈਟ ਨਹੀਂ ਹੋ ਸਕਦੀ ਲੇਕਿਨ ਉਸ ਵਾਸਤੇ ਵੀ ਕੁਝ ਸਟੈਪਸ ਉਠਾਉਣੇ ਚਾਹੀਦੇ ਹਨ। ਅੱਜ ਕੁਐਸ਼ਚਨ ਆਵਰ ਦੇ ਵਿਚ ਵੀ ਡਿਸਕਸ਼

[ਸ੍ਰੀ ਬਲਰਾਮਜੀ ਦਾਸ ਟੰਡਨ]
ਹੋਇਆ ਸੀ। ਇਸ ਲਈ ਡਿਪਟੀ ਸਪੀਕਰ ਸਾਹਿਬ, ਇਸ ਵੱਲ ਡੈਫੀਨਿਟਲੀ ਸਟੈਪਸ ਉਠਾਉਣੇ ਚਾਹੀਦੇ ਹਨ। ਅਗਰ ਇਹ ਕੰਮ ਬਣ ਗਿਆ ਤਾਂ ਸਾਡੇ ਪਾਸ ਰਾ-ਮੈਟੀਰੀਅਲ ਇਤਨਾ ਹੈ ਕਿ ਬਹੁਤ ਕਮ ਹੋ ਸਕੇਗਾ। (ਵਿਘਨ)

ਚੌਧਰੀ ਸੁੰਦਰ ਸਿੰਘ : ** ** **
(ਹਾਸਾ) (ਵਿਘਨ)

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਬਲਰਾਮਜੀ ਦਾਸ ਟੰਡਨ**: ਕਦੇ ਤਾਂ ਤੁਸੀਂ ਕੋਈ ਚੰਗੀ ਗਲ ਕਹਿ ਦਿਓ। (ਹਾਸਾ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਪਾਣੀ ਦੀ ਸ਼ਾਰਟੇਜ ਰਹੀ ਅਤੇ ਜਿਨ੍ਹਾਂ ਦੀ ਵਾਰੀ ਹੁੰਦੀ ਸੀ ਉਨ੍ਹਾਂ ਨੂੰ ਪਾਣੀ ਨਹੀਂ ਮਿਲਿਆ। ਇਸ ਬਾਰੇ ਮੈਂ ਡਿਪਟੀ ਸਪੀਕਰ ਸਾਹਿਬ, ਆਪ ਰਾਹੀਂ ਪੁਰਜ਼ੋਰ ਲਫਜ਼ਾਂ ਵਿਚ ਕਹਾਂਗਾ ਕਿ ਜਿਨ੍ਹਾਂ ਦੀ ਪਾਣੀ ਦੀ ਵਾਰੀ ਸੀ ਪਰ ਉਨ੍ਹਾਂ ਨੂੰ ਪਾਣੀ ਨਹੀਂ ਮਿਲਿਆ ਤਾਂ ਉਨ੍ਹਾਂ ਦਾ ਜੋ ਆਬਿਆਨਾ ਬਣਦਾ ਹੈ ਪੰਜਾਬ ਸਰਕਾਰ ਨੂੰ ਉਹ ਮੁਆਫ ਕਰਨਾ ਚਾਹੀਦਾ ਹੈ। ਪਾਣੀ ਨਾ ਮਿਲਣ ਕਰਕੇ ਇਕ ਮਾਰ ਤਾਂ ਵਿਚਾਰਿਆਂ ਨੂੰ ਪਹਿਲਾਂ ਹੋ ਗਈ ਅਤੇ ਦੂਸਰੀ ਮਾਰ ਸਾਡੇ ਵਲੋਂ ਵੀ ਹੋ ਸਕਦੀ ਹੈ ਕਿ ਆਬਿਆਨਾ ਦੇ ਦਿਉ ਚਾਹੇ ਪਾਣੀ ਮਿਲਿਆ ਹੈ ਜਾਂ ਨਹੀਂ। ਇਸ ਲਈ ਸੀ. ਐਮ. ਸਾਹਿਬ ਨੂੰ ਆਉਣ ਵਾਲੇ ਹਾਲਾਤ ਨੂੰ ਸਾਹਮਣੇ ਰੱਖ ਕੇ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਆਬਿਆਨਾ ਮਾਫ ਕੀਤਾ ਜਾਵੇ। ਉਨ੍ਹਾਂ ਨੂੰ ਬਿਜਲੀ ਪੂਰੀ ਦਿਤੀ ਜਾਵੇ ਅਤੇ ਕੋਲੇ ਦਾ ਵੀ ਪ੍ਰਬੰਧ ਕੀਤਾ ਜਾਵੇ। ਕੋਲੇ ਦੇ ਪ੍ਰਬੰਧ ਲਈ ਭਾਂਵੇਂ ਸੈਂਟਰ ਵਿਚ ਕੋਈ ਅਫਸਟ ਬਿਠਾਉਣ ਜਾਂ ਕੋਈ ਹੋਰ ਪਰਬੰਧ ਕਰਨ। (ਵਿਘਨ)

ਸਾਥੀ ਰੂਪ ਲਾਲ : ** ** **
(ਵਿਘਨ)

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਬਲਰਾਮਜੀ ਦਾਸ ਟੰਡਨ**: ਇਹ ਠੀਕ ਹੈ ਕਿ ਟੋਪੀ ਦੇ ਨਾਲ ਅਕਲ ਕੁਝ ਆਉਂਦੀ ਹੈ। (ਵਿਘਨ) (ਸ਼ੋਰ)

(ਇਸ ਵੇਲੇ ਕੁਝ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ) ** **

**ਸ੍ਰੀ ਡਿਪਟੀ ਸਪੀਕਰ** : ਜੋ ਵੀ ਮੈਂਬਰ ਸਾਹਿਬਾਨ ਮੇਰੀ ਪਰਮਿਸ਼ਨ ਤੋਂ ਬਗੈਰ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

5.20 ਸ਼ਾਮ

(ਇਸ ਸਮੇਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸ੍ਰੀ ਬਲਰਾਮਜੀ ਦਾਸ ਟੰਡਨ: ਚੇਅਰਮੈਨ ਸਾਹਿਬ, ਇਹ ਸਾਰੇ ਜ਼ਰੂਰੀ ਸੁਝਾਉ ਹਨ ਜੋ ਸਟੇਟ ਲੈਵਲ ਤੇ ਜਾਂ ਬੈਂਕਾਂ ਦੇ ਰਿਸੋਰਸਿਜ਼ ਰਾਹੀਂ ਮਿਲਕੇ ਹੱਲ ਕੀਤੇ ਜਾਣ। ਸਾਰੀਆਂ ਚੀਜ਼ਾਂ ਵਾਸਤੇ ਪਲੈਨਿੰਗ ਕਰਕੇ ਸਟੈਪ ਉਠਾਉਣੇ ਚਾਹੀਦੇ ਹਨ ਔਰ ਮੈਨੂੰ ਆਸ ਹੈ ਕਿ ਸਰਕਾਰ ਡੈਫੀਨੇਟਲੀ ਹੀ ਕਦਮ ਚੁੱਕੇਗੀ।

** Not recorded as ordered by the chair.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (**ਗੜ੍ਹਸ਼ੰਕਰ**) : ਸਤਿਕਾਰਯੋਗ ਚੇਅਰਮੈਨ ਸਾਹਿਬ ਪੰਜਾਬ ਅੱਜ ਗਭੀਰ ਸੰਕਟ ਵਿਚੋਂ ਲੰਘ ਰਿਹਾ ਹੈ। ਨੁਕਸਾਨ ਜਿਹੜਾ ਐਗਰੀਕਲਚਰ ਅਤੇ ਇੰਡਸ-ਟਰੀ ਦਾ ਹੋਇਆ ਹੈ ਇਹ ਕਾਫੀ ਭਿਆਨਕ ਹੈ। ਜੋ ਕੱਲ ਇਥੇ ਬਿਆਨ ਰੈਵਿਨਿਊ ਮਨਿਸਟਰ ਸਾਹਿਬ ਨੇ ਸੋਕੇ ਦੇ ਬਾਰੇ ਵਿੱਚ ਪੜ੍ਹਿਆ, ਉਸ ਦੇ ਸਬੰਧ ਵਿੱਚ ਬਹੁਤ ਸਾਰੇ ਤੱਥ, ਅੰਕੜੇ ਦਿੱਤੇ ਗਏ ਸਨ ਕਿ ਨੁਕਸਾਨ ਇਤਨਾ ਹੋਇਆ, ਇਤਨਾ ਨਹੀਂ ਹੋਇਆ ਪਰ ਜੇ ਸਰਕਾਰ ਦਾ ਇਹ ਬਿਆਨ ਧਿਆਨ ਨਾਲ ਵੇਖਿਆ ਜਾਵੇ ਤਾਂ ਇਹ ਨਿਹਾਇਤ ਹੀ ਅਵੇਸਲਾ ਬਿਆਨ ਹੈ ਅਤੇ ਜੇ ਇਸ ਅਵੇਸਲੇਪਨ ਨੂੰ ਨਾ ਛੱਡਿਆ ਗਿਆ ਤਾਂ ਜਿਥੇ ਇਸ ਸੰਕਟ ਦਾ ਪਿਛਲੇ ਦਿਨਾਂ ਵਿੱਚ ਠੀਕ ਮੁਕਾਬਲਾ ਨਹੀਂ ਹੋਇਆ ਉਥੇ ਆਉਣ ਵਾਲੇ ਦਿਨਾਂ ਵਿੱਚ ਇਹ ਮੁਕਾਬਲਾ ਬਿਲਕੁਲ ਨਹੀਂ ਹੋਣਾ। ਮੇਰੇ ਕੋਲ ਇਹ ਰਿਪੋਰਟ ਹੈ। ਕੱਲ ਦੀ ਲਿਖੀ ਹੋਈ ਕਿਤਾਬ ਤਾਂ ਸਾਨੂੰ ਮਿਲੀ ਨਹੀਂ। ਮੇਰੇ ਕੋਲ ਇਹ ਅੱਜ ਮਿਤੀ 16 ਅਕਤੂਬਰ, 1979 ਦਾ ਟ੍ਰਿਬਿਊਨ ਹੈ। ਇਸ ਦੇ ਵਿੱਚ ਲਿਖਿਆ ਹੋਇਆ ਹੈ, ਰੈਵਿਨਿਊ ਮਨਿਸਟਰ ਸਾਹਿਬ ਨੇ ਫਰਮਾਇਆ ਹੈ,

'That the current drought had adversely affected the agriculture production. He, however, said that the picture was not as gloomy in Punjab as it was in other States.,

ਇਨ੍ਹਾਂ ਨੇ ਕਿਹਾ ਹੈ ਕਿ ਹਾਲਤ ਐਨੀ ਮਾੜੀ ਨਹੀਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਸਾਡਾ ਮੁਕਾਬਲਾ ਬਿਹਾਰ ਜਾਂ ਯੂ.ਪੀ. ਨਾਲ ਕਰਨਾ ਚਾਹੁੰਦੇ ਹਨ ਜਿਥੋਂ ਹਜ਼ਾਰਾਂ, ਲੱਖਾਂ ਲੋਕ ਉਜੜ ਕੇ ਇਥੇ ਆਉਂਦੇ ਹਨ। ਕੀ ਹਾਲਤ ਉਸ ਵੇਲੇ ਇਥੇ ਗਲੂਮੀ ਹੋਵੇਗੀ ਜਦੋਂ ਇਥੇ ਵੀ ਉਨ੍ਹਾਂ ਸਟੇਟਾਂ ਵਰਗੇ ਹਾਲਾਤ ਹੋਣਗੇ। ਮੇਰੇ ਕੋਲ ਇੱਕ ਹੋਰ ਰਿਪੋਰਟ ਹੈ। ਪਿਛਲੇ ਮਹੀਨੇ ਦੀ 29 ਤਾਰੀਖ ਦਾ ਇੰਡੀਅਨ ਐਕਸਪਰੈਸ ਹੈ। ਉਸ ਦੇ ਵਿੱਚ ਪਹਿਲਾ ਸਨਟੈਂਸ ਇਹ ਹੈ ਕਿ ਖਰੀਫ ਸੀਜ਼ਨ ਵਿੱਚ ਪ੍ਰੋਡਕਸ਼ਨ ਵਿੱਚ ਸਬਸਟਾਂਸ਼ਲ ਫਾਲ ਹੋਵੇ-ਗੀ। ਇਹ ਦਰੁਸਤ ਹੈ ਕਿ 1906 ਤੋਂ ਬਾਅਦ ਇਸ ਵਾਰੀ ਹਮੇਸ਼ਾਂ ਨਾਲੋਂ ਗੰਭੀਰ ਸੋਕਾ ਪਿਆ ਹੈ। ਲੇਕਿਨ ਇਸ ਸੋਕੇ ਕਾਰਨ ਵੀ ਜੋ ਲਾਸ ਹੋਇਆ ਹੈ ਉਸ ਦੇ ਬਾਰੇ ਵਿੱਚ ਹਾਲਤ ਇਹ ਹੈ ਕਿ 30 ਫੀ ਸਦੀ ਦੇ ਕਰੀਬ ਫਸਲਾਂ ਦਾ ਨੁਕਸਾਨ ਹੋਇਆ ਹੈ। ਮੇਰੇ ਕੋਲ ਇਹ ਇੰਡੀਅਨ ਐਕਸਪਰੈਸ ਦੀ ਰਿਪੋਰਟ ਹੈ। ਇਸ ਦੇ ਵਿੱਚ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਨੇ ਨੁਕਸਾਨ ਬਾਰੇ ਆਪਣਾ ਜਾਇਜ਼ਾ ਦਿੱਤਾ ਹੈ ਕਿ 30 ਫੀ ਸਦੀ ਝੋਨੇ ਦੀ ਫਸਲ ਦਾ ਨੁਕਸਾਨ ਹੋਇਆ ਹੈ, ਮੱਕੀ ਦਾ ਨੁਕਸਾਨ 70 ਫੀ ਸਦੀ ਹੋਇਆ ਹੈ, ਗੰਨੇ ਦਾ 15 ਤੋਂ 20 ਫੀ ਸਦੀ ਨੁਕਸਾਨ ਹੋਇਆ ਹੈ ਅਤੇ ਇਸੇ ਤਰ੍ਹਾਂ ਮੂੰਗਫਲੀ ਦਾ ਤਕਰੀਬਨ ਇਤਨਾ ਹੀ ਨੁਕਸਾਨ ਹੋਇਆ ਹੈ। ਸਰਕਾਰ ਕੋਲ ਤਾਂ ਤਹਿਸੀਲਦਾਰਾਂ ਨੇ ਗਿਰਦਾਵਰੀਆਂ ਦਾ ਸਿਲਸਿਲਾ ਲਿਖ ਕੇ ਭੇਜਣਾ ਹੈ ਉਸ ਵੇਲੇ ਰਿਪੋਰਟ ਆਵੇਗੀ ਪਰ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਚਾਰੇ ਦਾ ਨੁਕਸਾਨ ਇਸ ਨਾਲੋਂ ਵੀ ਕਿਤੇ ਜ਼ਿਆਦਾ ਹੋਇਆ ਹੈ ਕਿਸਾਨ ਪਾਣੀ ਨਹੀਂ ਦੇ ਸਕਿਆ। ਜੇ ਪਾਣੀ ਦੇਣਾ ਵੀ ਚਾਹਿਆ ਤਾਂ ਕਿਸਾਨ ਕਿਆਰੇ ਨਹੀਂ ਪਾ ਸਕਿਆ। ਉਸ ਨੂੰ ਆਸ ਸੀ ਕਿ ਬਾਰਿਸ਼ ਪੈ ਜਾਵੇਗੀ। ਕਿਸਾਨ ਤਾਂ ਵਿਚਾਰਾ ਝੋਨਾ ਪਾਲਣ ਲਈ ਪਾਣੀ ਦਿੰਦਾ ਰਿਹਾ। ਬਾਕੀ ਫਸਲ ਨੂੰ ਉਸ ਨੇ ਇੱਕ ਪਾਸੇ ਛੱਡ ਦਿੱਤਾ। ਇਸ ਕਾਰਨ ਚਾਰਾ ਬਿਲ-ਕੁਲ ਨਹੀਂ ਹੋਇਆ। ਇਸ ਲਈ ਬਾਰਸ਼ਾਂ ਨਾ ਹੋਣ ਕਾਰਣ ਚਾਰੇ ਦਾ ਸਭ ਨਾਲੋਂ ਜ਼ਿਆਦਾ ਨੁਕਸਾਨ ਹੋਇਆ ਹੈ। ਝੋਨਾ ਅਤੇ ਮੱਕੀਆਂ ਖੜ੍ਹੀਆਂ ਰਹਿ ਗਈਆਂ। ਮੇਰੇ ਕੰਡੀ ਦੇ ਇਲਾਕੇ ਵਿੱਚ ਮੱਕੀ ਨੂੰ ਛੱਲੀ ਨਹੀਂ ਪਈ। ਟਾਂਡਾ ਥੋਥਾ ਹੀ ਰਹਿ ਗਿਆ। ਇਸ ਹਾਲਤ ਵਿੱਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਨੁਕਸਾਨ ਹੋਇਆ ਹੈ, ਜੇ ਉਹ ਪੂਰਾ ਨਹੀਂ ਕੀਤਾ ਜਾ ਸਕਦਾ ਤਾਂ ਕਦਮ ਜ਼ਰੂਰ ਲਾਜ਼ਮੀ ਤੌਰ ਤੇ ਗੰਭੀਰਤਾ ਨਾਲ ਚੁੱਕਣੇ ਚਾਹੀਦੇ ਹਨ। ਠੀਕ ਹੈ, ਬਾਰਸ਼ ਨਹੀਂ ਹੋਈ, ਇਹ ਤਾਂ ਕੁਦਰਤ ਦੇ ਹੱਥ ਵਿੱਚ ਹੈ। ਝੋਨਾ ਬਾਰਸ਼ ਨਾ ਹੋਣ ਕਾਰਨ ਤਬਾਹ ਹੋਇਆ ਹੈ। ਇਹ ਕਹਿਣਾ ਕਿ ਇਹ ਸਾਡੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵੱਸ ਦੀ ਗੱਲ ਨਹੀਂ ਠੀਕ ਨਹੀਂ। ਪੰਜਾਬ ਵਿੱਚ 80 ਫੀ ਸਦੀ ਜ਼ਮੀਨ ਨੂੰ ਪਾਣੀ ਲਗਦਾ ਹੈ। ਇਸ ਜ਼ਮੀਨ ਨੂੰ ਪਾਣੀ ਜਾਂ ਤਾਂ ਨਹਿਰਾਂ ਤੋਂ ਲਗਦਾ ਹੈ ਜਾਂ ਫਿਰ ਟਿਊਬਵੈਲਾਂ ਰਾਹੀਂ ਲਗਦਾ ਹੈ। ਇਹ ਘੱਟੋ ਘੱਟ ਟਿਊਬਵੈਲਾਂ ਵਾਲੇ ਭਾਗ ਵਿੱਚ ਹੋਏ ਨੁਕਸਾਨ ਲਈ ਤਾਂ ਜ਼ਿੰਮੇਵਾਰ ਹਨ। ਨਹਿਰਾਂ ਵੀ ਅੱਜੇ ਤਕ ਕੁਝ ਨਾ ਕੁਝ ਪਾਣੀ ਦੇ ਰਹੀਆਂ ਹਨ। ਜਿਸ ਤਰ੍ਹਾਂ ਮੇਰੇ ਤੋਂ ਪਹਿਲੇ ਸਪੀਕਰ ਨੇ ਕਿਹਾ ਹੈ ਕਿ ਆਉਣ ਵਾਲੇ ਮਹੀਨਿਆਂ ਵਿੱਚ, ਨਵੰਬਰ-ਦਸੰਬਰ ਵਿਚ ਹੋਰ ਜ਼ਿਆਦਾ ਮੁਸ਼ਕਲ ਆਵੇਗੀ ਜਦੋਂ ਨਹਿਰਾਂ ਵਿੱਚ ਪਾਣੀ ਘੱਟ ਜਾਵੇਗਾ। ਲੇਕਿਨ ਜਿਥੋਂ ਤੱਕ ਟਿਊਬਵੈਲਾਂ ਨੂੰ ਬਿਜਲੀ ਦੇਣ ਦਾ ਇੰਤ-ਜ਼ਾਮ ਕਰਨ ਦਾ ਤੁਅੱਲਕ ਹੈ, ਇਸ ਦਾ ਪ੍ਰਬੰਧ ਤਾਂ ਸਰਕਾਰ ਨੇ ਕਰਨਾ ਹੈ। ਇਸ ਦੇ ਵਿੱਚ ਤਾਂ ਕੁਦਰਤ ਨਹੀਂ ਆਉਂਦੀ। ਇਥੇ ਤਾਂ ਸਭ ਕੁਝ ਮਨੁੱਖ ਨੇ ਕਰਨਾ ਹੈ। ਅਗਰ ਥਰਮਲ ਪਲਾਂਟ ਬਠਿੰਡੇ ਦਾ ਚਲਣਾ ਹੈ ਅਤੇ ਉਸ ਲਈ ਕੋਲਾ ਚਾਹੀਦਾ ਹੈ ਤਾਂ ਇਹ ਕਹਿਣਾ ਕਿ ਹਮਾਰੇ ਬਸ ਸੇ ਬਾਹਰ ਹੈ, ਇਹ ਕੋਈ ਗੰਭੀਰਤਾ ਨਾਲ ਸੋਚਣ ਵਾਲੀ ਗੱਲ ਨਹੀਂ। ਕੀ ਬਿਜਲੀ ਬਚਾ ਕੇ ਕਿਸਾਨਾਂ ਨੂੰ ਦੇਣ ਲਈ ਕੋਈ ਉਪਰਾਲਾ ਸਰਕਾਰ ਨੇ ਕੀਤਾ ? ਕੀ ਸਿਨੇਮਿਆਂ ਦਾ ਕੋਈ ਸ਼ੋਅ ਘੱਟ ਕੀਤਾ ਗਿਆ ? ਕੀ ਅਮੀਰ ਲੋਕਾਂ ਦੇ ਐਸ਼ੋ-ਇਸ਼ਰਤ ਵਿੱਚ ਕੰਮ ਆਉਣ ਵਾਲੀ ਬਿਜਲੀ ਤੇ ਪਾਬੰਦੀ ਲਾਈ ਗਈ ? ਜਿਹੜੇ ਰਾਤ ਨੂੰ ਲਾਟੂ ਜਗਦੇ ਹਨ ਕੀ ਉਨ੍ਹਾਂ ਤੇ ਰੋਕ ਲਾਈ ਗਈ ? ਕੀ ਇੱਕ ਦਿਨ ਵੀ ਇਹ ਹੁਕਮ ਦਿੱਤਾ ਗਿਆ ਕਿ ਏਅਰ-ਕੰਡੀਸ਼ਨ ਬੰਦ ਕੀਤੇ ਜਾਣ ਕਿਉਂਕਿ ਪੰਜਾਬ ਦੇ ਕਿਸਾਨ ਦੀਆਂ ਫਸਲਾਂ ਸੁੱਕ ਰਹੀਆਂ ਹਨ ? ਉਸ ਦੀਆਂ ਫਸਲਾਂ ਨੂੰ ਪਾਣੀ ਦੇਣ ਲਈ ਬਿਜਲੀ ਚਾਹੀਦੀ ਹੈ। ਇਸੇ ਤਰ੍ਹਾਂ ਜੇ ਥਰਮਲ ਪਲਾਂਟ ਲਈ ਕੋਲਾ ਚਾਹੀਦਾ ਹੈ ਤਾਂ ਉਹ ਬਿਹਾਰ ਤੋਂ ਕਿਉਂ ਨਹੀਂ ਆ ਸਕਦਾ। ਪੁਰਾਣੇ ਜ਼ਮਾਨੇ ਵਿੱਚ ਤਾਂ ਇਹ ਕਿਹਾ ਜਾਂਦਾ ਸੀ ਕਿ ਦਿੱਲੀ ਵਿੱਚ ਹੋਰ ਸਰਕਾਰ ਹੈ ਅਤੇ ਇਥੇ ਅਕਾਲੀ ਸਰਕਾਰ ਹੈ, ਇਸ ਲਈ ਉਹ ਸਾਡੀ ਪੇਸ਼ ਨਹੀਂ ਚਲਣ ਦਿੰਦੇ। ਲੇਕਿਨ ਹੁਣ ਤਾਂ ਇਥੇ ਵੀ ਕਿਸਾਨ ਹਮਦਰਦ ਸਰਕਾਰ ਹੈ ਅਤੇ ਦਿੱਲੀ ਵਿੱਚ ਵੀ ਉਹੀ ਸਰਕਾਰ ਬੈਠੀ ਹੈ। ਫਿਰ ਕਿਉਂ ਨਹੀਂ ਥਰਮਲ ਪਲਾਂਟ ਚਲਾਉਣ ਲਈ ਕੋਲਾ ਆਉਂਦਾ ? ਜੇ ਇਹ ਨਹੀ ਆਉਂਦਾ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਮਨਿਸਟਰਾਂ, ਅਧਿਕਾਰੀਆਂ ਨੂੰ ਇਸ ਗੱਲ ਲਈ ਦੰਡ ਮਿਲਣਾ ਚਾਹੀਦਾ ਹੈ। ਅੱਜ ਕਿਸਾਨ ਸਰਕਾਰ ਨੂੰ ਜ਼ਰੂਰ ਪੁੱਛੇਗਾ ਕਿ ਜੇ ਗੱਡੀਆਂ ਨਹੀ ਤੁਰਦੀਆਂ ਤਾਂ ਜ਼ਿੰਮੇ-ਵਾਰੀ ਕਿਸ ਦੀ ਹੈ ? ਜੇ ਕੋਲਾ ਖਾਨਾਂ ਵਿੱਚ ਨਹੀਂ ਪੁੱਟਿਆ ਜਾਂਦਾ ਤਾਂ ਜ਼ਿੰਮੇਵਾਰੀ ਕਿਸ ਦੀ ਹੈ ? ਇਸ ਗਲ ਦਾ ਜਵਾਬ ਪੰਜਾਬ ਦੇ ਲੋਕ ਜ਼ਰੂਰ ਮੰਗਣਗੇ। ਬਿਜਲੀ ਦੀ ਗੱਲ ਇੱਕ ਪਾਸੇ ਰੱਖ ਲਓ। ਇਥੇ ਬਿਆਨ ਦਿੱਤਾ ਗਿਆ ਕਿ ਸੰਨ 1978 ਵਿਚ ਜੂਨ ਤੋ ਲੈ ਕੇ ਸਤੰਬਰ ਤਕ ਪੰਜਾਬ ਨੂੰ 2,12,675 ਕਿਲੋ ਲੀਟਰ ਡੀਜ਼ਲ ਦਿੱਤਾ ਗਿਆ। 1979 ਵਿੱਚ ਹੁਣ 2,24,000 ਲੀਟਰ ਡੀਜ਼ਲ ਪੰਜਾਬ ਵਿੱਚ ਆਇਆ ਹੈ। ਇਹ ਕਹਿੰਦੇ ਹਨ ਕਿ ਪਹਿਲਾਂ ਸਾਨੂੰ ਦਿੱਲੀ ਦੀ ਸਰਕਾਰ ਕਹਿੰਦੀ ਸੀ ਕਿ ਅਸੀ ਤੁਹਾਨੂੰ 5 ਪ੍ਰਤੀਸ਼ਤ ਜ਼ਿਆਦਾ ਡੀਜ਼ਲ ਨਹੀ ਦੇਣਾ ਕੀ ਮਹਾਨ ਪ੍ਰਾਪਤੀ ਹੈ ਕਿ ਉਨ੍ਹਾਂ ਨੇ ਸਾਨੂੰ 5.3% ਵੱਧ ਡੀਜ਼ਲ ਦੇ ਦਿੱਤਾ ਗਿਆ। ਇਹ ਮੁਕਾਬਲਾ ਪਿਛਲੇ ਸਾਲ ਨਾਲ ਕਰਦੇ ਹਨ ਜਦੋ ਬਾਰਸ਼ ਕਾਫੀ ਹੋਈ ਸੀ। ਉਦੋਂ ਤੋਂ 75 ਪ੍ਰਤੀਸ਼ਤ ਬਾਰਸ਼ ਘੱਟ ਹੋਈ ਹੈ। ਕਿਸੇ ਜਗ੍ਹਾ 25, 30 ਫ਼ੀ ਸਦੀ ਬਾਰਸ਼ ਹੋਈ ਹੈ। ਇਹ ਮੁਕਾਬਲਾ ਉਸ ਸਾਲ ਨਾਲ ਕਰਦੇ ਹਨ ਜਦੋਂ ਬਾਰਸ਼ ਬਾਰਸ਼ ਬਹੁਤ ਸੀ। ਇਥੇ ਅਖ਼ਬਾਰ ਵਿੱਚ ਇਹ ਫਿਗਰ ਵੀ ਦਿੱਤੀ ਗਈ ਹੈ ਕਿ 1978 ਵਿੱਚ ਰੇਨਫਾਲ ਪਲੱਸ 171 ਪੁਆਇੰਟ ਸੀ ਜਦੋਂ ਕਿ 1979 ਵਿਚ ਉਹ ਮਾਈਨਸ 391 ਪੁਆਇੰਟ ਹੈ। ਪਿਛਲੇ ਸਾਲ ਡੀਜ਼ਲ ਬਾਲਣ ਦੀ ਕਿਸਾਨ ਨੂੰ ਲੋੜ ਕੀ ਸੀ। ਪਿਛਲੇ ਸਾਲ ਇਨ੍ਹਾਂ ਨੇ ਕਿਸ ਲਈ ਡੀਜ਼ਲ ਦਾ ਇੰਤਜ਼ਾਮ ਕਰਨਾ ਸੀ। ਇਹ ਕਹਿੰਦੇ ਹਨ ਕਿ ਇਰਾਨ ਵਿੱਚ ਸੰਕਟ ਹੋ ਗਿਆ ਇਸ ਲਈ ਸਾਨੂੰ ਡੀਜ਼ਲ ਨਹੀਂ ਮਿਲਿ-ਆ। ਉਥੇ ਤਾਂ ਡੇਢ ਦੋ ਸਾਲ ਦਾ ਜੂਤ ਖੜਕਦਾ ਪਿਆ ਹੈ। ਇਹ ਲਿਬੀਆ, ਇਰਾਕ ਅਤੇ ਰੂਸ

ਕੋਲੋਂ ਡੀਜ਼ਲ ਲੈਣ ਦਾ ਪ੍ਰਬੰਧ ਕਰਦੇ। ਮੈਂ ਮੰਨਦਾ ਹਾਂ ਕਿ ਪੰਜਾਬ ਸਰਕਾਰ ਨੇ ਡੀਜ਼ਲ ਇਮਪੋਰਟ ਕਰਾਉਣ ਦਾ ਪ੍ਰਬੰਧ ਨਹੀਂ ਕਰਨਾ। ਪੰਜਾਬ ਨੇ ਤਾਂ ਆਪਣਾ ਹਿੱਸਾ ਮੰਗਣਾ ਹੈ। ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਅਤੇ ਦੂਜੇ ਸੱਜਣ ਸੈਂਟਰਲ ਗੌਰਮਿੰਟ ਪਾਸ ਜਾ ਕੇ ਕਿਉਂ ਨਹੀਂ ਵਾਸਤਾ ਪਾਉਂਦੇ ਕਿ ਜਿਥੇ ਪੰਜਾਬ ਸਾਰੇ ਦੇਸ ਨੂੰ ਅੰਨ ਖਲਾਉਂਦਾ ਹੈ, ਸਾਰੇ ਦੇਸ ਦੀ ਲੋੜ ਦਾ 63 ਫੀ ਸਦੀ ਕਣਕ ਦਾ ਸ਼ੇਅਰ ਪਾਉਂਦਾ ਹੈ ਅਤੇ ਚਾਵਲ 56 ਫ਼ੀ ਸਦੀ ਸਪਲਾਈ ਕਰਦਾ ਹੈ ਤਾਂ ਫਿਰ ਕਿਉਂ ਨਹੀਂ ਦਿੱਲੀ ਵਾਲੀ ਸਰਕਾਰ ਸਾਨੂੰ ਡੀਜ਼ਲ ਦਿੰਦੀ। ਦਿੱਲੀ ਦੀ ਸਰਕਾਰ ਨੂੰ ਕੀ ਇਹ ਦੱਸ ਨਹੀਂ ਸਕਦੇ ਕਿ ਇਸ ਸਟੇਟ ਦੀ ਡੀਜ਼ਲ ਦੀ ਲੋੜ ਨੂੰ ਪੂਰਾ ਕਰਨਾ ਚਾਹੀਦਾ ਹੈ, ਕਿਉਂ ਨਹੀਂ ਪੰਜਾਬ ਸਰਕਾਰ ਇਸ ਗਲ ਤੇ ਰੋਸ ਪ੍ਰਗਟ ਕਰਦੀ? ਮੈਂ ਤਾਂ ਕਹਿੰਦਾ ਹਾਂ ਕਿ ਭਾਵੇਂ ਵਜ਼ੀਰਾਂ ਨੂੰ ਜਾ ਕੇ ਉਥੇ ਧਰਨਾ ਮਾਰਨਾ ਪਵੇ, ਚਾਹੇ ਉਥੇ ਚਰਨ ਸਿੰਘ ਪ੍ਰਧਾਨ ਮੰਤਰੀ ਹੋਵੇ ਜਾਂ ਡਿਸਾਈ ਹੋਵੇ। ਇਕ ਪਾਸੇ ਤਾਂ ਪੰਜਾਬ ਉਜੜਦਾ ਹੋਵੇ ਅਤੇ ਦੂਜੇ ਪਾਸੇ ਇਹ ਬਿਆਨ ਦਿੱਤੇ ਜਾਣ ਕਿ ਅਸੀਂ 5 ਫੀ ਸਦੀ ਜ਼ਿਆਦਾ ਡੀਜ਼ਲ ਲੈ ਆਂਦਾ ਹੈ ਪਿਛਲੇ ਸਾਲ ਨਾਲੋਂ ਅਤੇ ਇਥੇ ਥੋੜ੍ਹੀ ਜਿਹੜੀ ਹਾਲਤ ਮਾੜੀ ਹੈ, ਅਜੇ ਪਿਕਚਰ ਇਤਨੀ ਗਲੂਮੀ ਨਹੀਂ ਹੋਈ। ਮੈਂ ਕਹਿੰਦਾ ਹਾਂ ਕਿ ਜੇ ਗਲੂਮੀ ਪਿਕਚਰ ਵੇਖਣੀ ਹੈ ਤਾਂ ਇਹ ਮੇਰੇ ਨਾਲ ਚਲਣ ਕੰਡੀ ਦੇ ਇਲਾਕੇ ਵਿੱਚ। ਕੰਡੀ ਦਾ ਕੋਈ ਥੋੜ੍ਹਾ ਜਿਹਾ ਇਲਾਕਾ ਨਹੀਂ। 3 ਜ਼ਿਲ੍ਹੇ ਉਸ ਵਿਚ ਆਉਂਦੇ ਹਨ ਅਤੇ ਤਿੰਨਾਂ ਜ਼ਿਲ੍ਹਿਆਂ ਦੀ 10 ਲੱਖ ਪਾਪੂਲੇਸ਼ਨ ਹੈ। ਰੋਪੜ ਦਾ ਏਰੀਆ ਗਿਣ ਲਓ, ਥੋੜ੍ਹਾ ਜਿਹਾ ਪਟਿਆਲੇ ਦਾ ਹੈ, ਹੁਸ਼ਿਆਰ-ਪੁਰ ਦਾ ਅੱਧਾ ਏਰੀਆ ਹੈ ਅਤੇ ਅੱਗੇ ਗੁਰਦਾਸਪੁਰ ਦਾ ਏਰੀਆ ਹੈ। 10 ਲੱਖ ਦੀ ਆਬਾਦੀ ਕੋਈ ਘੱਟ ਹੈ? ਇਕੱਲੇ ਹੁਸ਼ਿਆਰਪੁਰ ਵਿੱਚ 4 ਲੱਖ ਏਕੜ ਜ਼ਮੀਨ ਹੈ ਜਿਸ ਨੂੰ ਪਾਣੀ ਦਾ ਤੁਪਕਾ ਤੱਕ ਨਹੀਂ ਮਿਲਿਆ। ਉਥੇ ਕੋਈ ਝੋਨੇ ਦੀ ਫਸਲ ਨਹੀਂ ਹੋਈ। ਉਥੇ ਕੋਈ ਗਰੀਨ ਰੈਵੋਲਿਊਸ਼ਨ ਨਹੀਂ ਹੈ। ਜੋ ਸਹੂਲਤਾਂ ਬਾਕੀ ਜਗ੍ਹਾ ਦਿੱਤੀਆਂ ਜਾਂਦੀਆਂ ਹਨ ਉਹ ਉਥੇ ਨਹੀਂ ਦਿੱਤੀਆਂ ਜਾਂਦੀਆਂ। ਉਥੇ ਦੇ ਕਿਸਾਨ ਦਾ ਸਾਰਾ ਦਾਰੋਮਦਾਰ ਮੱਕੀ ਅਤੇ ਖਰੀਫ ਦੀ ਫਸਲ ਉਤੇ ਹੁੰਦਾ ਹੈ। ਜੇ ਜ਼ਮੀਨ ਵਿਚ ਗਿਲ ਨਾ ਹੋਵੇ ਤਾਂ ਪਤਾ ਨਹੀਂ ਉਥੇ ਕਣਕ ਬੀਜੀ ਵੀ ਜਾਣੀ ਹੈ ਜਾਂ ਨਹੀਂ। ਮੱਕੀ 80 ਫੀ ਸਦੀ ਤੱਕ ਤਬਾਹ ਹੋ ਗਈ ਹੈ। ਕੋਈ ਗਿਰਦਾਵਰੀ ਕਰਾਉਣ ਦੀ ਲੋੜ ਨਹੀਂ। ਉਥੇ ਸੋਕਾ ਹੀ ਲਭੇਗਾ। ਮਨਿਸਟਰ ਸਾਹਿਬ ਉਥੇ ਚਲੇ ਜਾਣ, ਕੋਈ ਮੁਹਰਲੀ ਕਣਕ ਬੀਜੀ ਨਹੀਂ ਜਾਣੀ। ਭੁੱਖ-ਮਰੀ ਦੀ ਹਾਲਤ ਇਸ ਸਾਲ ਉਥੇ ਬਣੀ ਹੋਈ ਹੈ। ਪਸ਼ੂਆਂ ਲਈ ਕੋਈ ਚਾਰਾ ਨਹੀਂ। ਸਾਰੇ ਇਲਾਕੇ ਦੀ ਬੁਰੀ ਹਾਲਤ ਹੈ। ਲੋਕ ਰੋਂਦੇ ਹਨ। ਮੈਂ ਨਹੀਂ ਕਹਿੰਦਾ ਕਿ ਬਾਕੀ ਦਾ ਪੰਜਾਬ ਸੌਖਾ ਹੈ। ਐਤਕੀ ਪੰਜਾਬ ਵਿਚ ਡੀਜ਼ਲ ਬਹੁਤ ਘੱਟ ਮਿਲਿਆ ਹੈ। ਲੋਕਾਂ ਨੂੰ ਕਪਾਹ ਦੇ ਸਹੀ ਭਾਅ ਨਹੀਂ ਮਿਲੇ। ਭਾਅ ਸਹੀ ਕਿਸ ਨੇ ਉਸ ਨੂੰ ਦੇਣੇ ਹਨ? ਇਹੀ ਸਰਕਾਰ ਜਿਹੜੀ ਚਾਰ ਸਾਲ ਪਹਿਲਾਂ ਜਲੂਸ ਕੱਢਦੀ ਸੀ ਕਿ ਨਰਮੇ ਦਾ ਭਾਅ 500, 600 ਰੁਪਏ ਹੋਣਾ ਚਾਹੀਦਾ ਹੈ ਪਰ ਇਸ ਵਾਰੀ 250 ਤੋਂ 300 ਰੁਪਏ ਤਕ ਇਹ ਚੱਲ ਰਿਹਾ ਹੈ। ਆਲੂ ਇਥੇ ਕਿਸਾਨ ਦਾ ਪੰਜ ਰੁਪਏ ਬੋਰੀ ਵਿਕਿਆ ਹੈ। ਅਜੇ ਦੋ ਚਾਰ ਦਿਨਾਂ ਦੀ ਗਲ ਹੈ ਕਿ ਕਿਸੇ ਸੱਜਣ ਕੋਲ ਮੈਂ ਗਿਆ ਸੀ। ਉਥੇ ਦਸਿਆ ਗਿਆ ਕਿ ਇਸ ਸਾਲ ਕਿਸਾਨ ਵਿਚਾਰਾ ਡਰਦਾ ਆਲੂ ਬੀਜਦਾ ਨਹੀਂ। ਜੇ ਕੋਈ ਜ਼ਿਮੀਂਦਾਰ ਆਪਣੇ ਆਲੂ ਬੀਜ ਵਾਲੇ ਲੈ ਕੇ ਜਾਂਦਾ ਹੈ ਤਾਂ ਦੁਕਾਨਦਾਰ ਕਹਿੰਦਾ ਹੈ ਕਿ 11 ਰੁਪਏ ਬੋਰੀ ਦੇ ਲੱਗ ਜਾਣਗੇ ਅਤੇ ਜੇ ਕਿਸਾਨ ਨੇ ਖਰੀਦਣਾ ਹੋਵੇ ਤਾਂ ਬੋਰੀ ਦੇ ਕਹਿੰਦੇ ਹਨ 47 ਰੁਪਏ ਲੱਗਣਗੇ। ਜੇ ਵੇਚਣਾ ਹੈ ਤਾਂ 11 ਰੁਪਏ ਭਾਅ ਮਿਲੇਗਾ ਕਿਆ ਬਾਤ ਹੈ? ਪਤਾ ਨਹੀਂ ਇਹ ਗਾਂਧੀਵਾਦ ਦਾ ਸਮਾਜਵਾਦ ਹੈ, ਜਨਤਾ ਦਾ ਸਮਾਜਵਾਦ ਹੈ ਜਾਂ ਕੋਈ ਹੋਰ ਸਮਾਜਵਾਦ ਹੈ ਜਾਂ ਅਕਾਲੀ ਦਲ ਦੇ ਮੈਨੀਫੈਸਟੋ ਵਿਚ ** ** ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹੋ ਜਿਹੀ ਕਿਸਾਨ ਲੋਕਾਂ ਦੀ ਹਾਲਤ

**Expunged as orderd by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਹੋਈ ਹੈ। ਆਰਥਕਤਾ ਜਿਹੜੀ ਹੈ ਉਸ ਦਾ ਬੜਾ ਬੁਰਾ ਹਾਲ ਹੋਇਆ ਹੈ ਔਰ ਆਉਣ ਵਾਲੇ ਸਮੇਂ ਵਿਚ ਪਤਾ ਨਹੀਂ ਹੈ ਕਿ ਕੀ ਹੋਣਾ ਹੈ। ਉਸ ਸਮੇਂ ਵਾਸਤੇ ਮੈਂ ਇਹ ਦੀਦਾ-ਦਾਨਿਸਤਾ ਕਹਿੰਦਾ ਹਾਂ ਕਿ ........

**ਮਾਲ ਮੰਤਰੀ**: ਚੇਅਰਮੈਨ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਇਸ ਤਰ੍ਹਾਂ ਇਨ੍ਹਾਂ ਨੂੰ ਨਹੀਂ ਜੋੜਨਾ ਚਾਹੀਦਾ। ਇਹ ਗਲਤ ਗੱਲ ਹੈ।

**ਸ੍ਰੀ ਸਭਾਪਤੀ**: ਜੱਥੇਦਾਰ ਸਾਹਿਬ, ਤੁਸੀਂ ਬੈਠ ਜਾਓ ਜੀ। ਡਾਕਟਰ ਭਗਤ ਸਿੰਘ ਜੀ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦੇ ਹਨ।

**ਡਾਕਟਰ ਭਗਤ ਸਿੰਘ**: ਚੇਅਰਮੈਨ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੁਪਨਾ ਨਹੀਂ ਸੀ ਉਨ੍ਹਾਂ ਨੇ ਤਾਂ ਇਕ ਸੰਸਾਰੀ ਮਿਸਾਲ ਪੇਸ਼ ਕੀਤੀ ਹੈ। ਇਸ ਲਈ ਇਹ ਆਪਣੇ ਲਫਜ਼ ਜੋ ਗੁਰੂ ਸਾਹਿਬ ਬਾਰੇ ਕਹੇ ਹਨ ਵਾਪਿਸ ਲੈ ਲੈਣ ਨਹੀਂ ਤਾਂ ਇਤਿਹਾਸ ਨੂੰ ਚੰਗੀ ਤਰ੍ਹਾਂ ਸਟੱਡੀ ਕਰਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਚੇਅਰਮੈਨ ਸਾਹਿਬ, ਮੇਰੇ ਮਨ ਵਿਚ ਗੁਰੂ ਗੋਬਿੰਦ ਸਿੰਘ ਜੀ ਲਈ ਪੂਰੀ ਸ਼ਰਧਾ ਹੈ।

**ਸ੍ਰੀ ਸਭਾਪਤੀ**: ਕਨੇਡੀਅਨ ਸਾਹਿਬ ਨੇ ਜੋ ਲਫਜ਼ ਵਰਤੇ ਹਨ ਉਹ ਐਕਸਪੰਜ ਕਰ ਦਿਓ।

**ਇਕ ਅਵਾਜ਼**: ਸਾਰੀ ਸਪੀਚ ਹੀ ਐਕਸਪੰਜ ਕਰ ਦਿਓ ਜੀ। (ਹਾਸਾ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਮਹਾਰਾਜ ਜੀ, ਉਤਨੇ ਹੀ ਲਫਜ਼ ਐਕਸਪੰਜ ਕੀਤੇ ਹਨ ਜਾਂ ਸਾਰੀ ਸਪੀਚ ਹੀ ਐਕਸਪੰਜ ਕਰ ਦਿੱਤੀ ਹੈ ?

**ਸ੍ਰੀ ਸਭਾਪਤੀ**: ਉਤਨੇ ਹੀ ਕੀਤੇ ਹਨ, ਤੁਸੀਂ ਹੁਣ ਵਾਈਂਡ ਅੱਪ ਕਰੋ ਜੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਮੈਂ ਤਾਂ ਅਜੇ ਕੋਈ ਗੱਲ ਹੀ ਨਹੀਂ ਕੀਤੀ ਜੀ।

**ਸ੍ਰੀ ਸਭਾਪਤੀ**: ਕਨੇਡੀਅਨ ਸਾਹਿਬ, ਤਿੰਨ ਘੰਟੇ ਦਾ ਸਾਰਾ ਟਾਈਮ ਇਸ ਵਾਸਤੇ ਹੈ, ਅਜੇ ਸੀ.ਐਮ. ਸਾਹਿਬ ਨੇ ਜਵਾਬ ਦੇਣਾ ਹੈ। ਤੁਸੀਂ ਆਪਣਾ ਟਾਈਮ ਖ਼ਤਮ ਕਰ ਲਿਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਉਹ ਤਾਂ ਰੌਲੇ ਗੌਲੇ ਵਿਚ ਹੀ ਨਿਕਲ ਗਿਆ ਹੈ।

**ਸ੍ਰੀ ਸਭਾਪਤੀ**: ਰੌਲਾ ਗੌਲਾ ਤੁਸੀਂ ਵੀ ਤਾਂ ਕਰਦੇ ਹੋ। ਤੁਸੀਂ ਹੁਣ ਵਾਈਂਡ ਅੱਪ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸਾਂ ਕਿ ਬਿਜਲੀ ਦੀ ਹਾਲਤ ਬਹੁਤ ਮਾੜੀ ਹੈ। ਬਿਜਲੀ ਪੈਦਾ ਕਰਨ ਵਾਲੇ ਯੂਨਿਟ ਬੰਦ ਪਏ ਹਨ, ਉਨ੍ਹਾਂ ਲਈ ਕੋਲਾ ਨਹੀਂ ਮਿਲਦਾ। ਫਿਰ ਡੀਜ਼ਲ ਦੀ ਥੁੜ੍ਹ ਹੈ। ਇਸੇ ਤਰ੍ਹਾਂ ਹੀ ਮਜ਼ਦੂਰਾਂ ਦਾ ਜਿੱਥੋਂ ਤਕ ਤੁਅੱਲਕ ਹੈ, ਜਿਨ੍ਹਾਂ ਨੂੰ ਕੰਮ ਪੂਰਾ ਨਹੀਂ ਮਿਲਦਾ, ਉਨ੍ਹਾਂ ਦਾ ਸਾਰਾ ਹੀ ਜੀਵਨ ਦਾ ਆਧਾਰ ਖ਼ਤਮ ਹੁੰਦਾ ਜਾ ਰਿਹਾ ਹੈ। ਇਸ ਲਈ ਸਰਕਾਰ ਨੂੰ ਕਦਮ ਚੁਕਣੇ ਚਾਹੀਦੇ ਹਨ, ਉਨ੍ਹਾਂ ਦਾ ਜੀਵਨ ਬਰਕਰਾਰ ਰੱਖਣ ਲਈ ਉਨ੍ਹਾਂ ਨੂੰ ਕੋਈ ਸਹਾਇਤਾ ਮਿਲਣੀ ਚਾਹੀਦੀ ਹੈ।

**ਸ੍ਰੀ ਸਭਾਪਤੀ**: ਤੁਸੀਂ ਵਾਈਂਡ ਅੱਪ ਕਰੋ ਜੀ। ਤੁਹਾਡਾ ਟਾਈਮ ਹੋ ਗਿਆ ਹੈ। ਤਿੰਨ ਘੰਟੇ ਸਨ ਡਿਸਕਸ਼ਨ ਵਾਸਤੇ, ਅਜੇ ਸੀ.ਐਮ. ਸਾਹਿਬ ਨੇ ਬੋਲਣਾ ਹੈ। ਤੁਹਾਡੀ ਪਾਰਟੀ ਦਾ ਜੋ ਟਾਈਮ ਸੀ ਉਹ ਖਤਮ ਹੋ ਗਿਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਚੇਅਰਮੈਨ ਸਾਹਿਬ, ਜਿਹੜੇ ਨੁਕਤੇ ਹਨ ਉਹ ਤਾਂ ਕਹਿ ਲੈਣ ਦਿਓ ਜੀ।

**ਸ੍ਰੀ ਸਭਾਪਤੀ** : ਵੇਖੋ ਜੀ, ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ; ਤੁਸੀਂ ਟਾਈਮ ਦੇ ਮੁਤਾਬਿਕ ਬੋਲੋ, ਇਸ ਤਰ੍ਹਾਂ ਗੱਲ ਚਲ ਨਹੀਂ ਸਕੇਗੀ। ਅਕਾਲੀ ਪਾਰਟੀ ਦੇ ਹਿੱਸੇ 1.20 ਮਿੰਟ ਹਨ, ਜਨਤਾ ਪਾਰਟੀ ਦੇ ਹਿੱਸੇ 35 ਮਿੰਟ, ਕਾਂਗਰਸ (ਆਈ) ਦੇ ਹਿੱਸੇ 25 ਮਿੰਟ, ਸੀ.ਪੀ.ਐਮ. ਦੇ ਹਿੱਸੇ 12 ਮਿੰਟ ਔਰ ਸੀ.ਪੀ.ਆਈ. ਦੇ ਹਿੱਸੇ 11 ਮਿੰਟ ਆਉਂਦੇ ਹਨ। ਤੁਸੀਂ ਵਾਧੂ ਟਾਈਮ ਲੈ ਰਹੇ ਹੋ ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਵਧੀਕੀ ਨਾ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਮੈਂ ਗੁਜ਼ਾਰਿਸ਼ ਕਰ ਰਿਹਾ ਸੀ ਕਿ ਸਰਕਾਰ ਨੂੰ ਕਦਮ ਚੁੱਕਣੇ ਚਾਹੀਦੇ ਹਨ। ਮਜ਼ਦੂਰਾਂ ਦੀ ਮੱਦਦ ਕਰਨੀ ਚਾਹੀਦੀ ਹੈ। ਜਿਹੜਾ ਕੰਡੀ ਦਾ ਇਲਾਕਾ ਹੈ ਉਹ ਫੈਮਿਨ ਕੰਡੀਸ਼ਨਡ ਡਿਕਲੇਅਰ ਹੋਣਾ ਚਾਹੀਦਾ ਹੈ ਤਾਕਿ ਉਸ ਇਲਾਕੇ ਦੇ ਲੋਕਾਂ ਨੂੰ ਬਚਾਇਆ ਜਾ ਸਕੇ। (ਘੰਟੀ) ਚੇਅਰਮੈਨ ਸਾਹਿਬ, ਤੁਸੀਂ ਘੰਟੀ ਵਜਾਉਣ ਲਗ ਗਏ ਹੋ ਮੈਨੂੰ ਦੋ ਤਿੰਨ ਮਿੰਟ ਤਾਂ ਹੋਰ ਦੇ ਦਿਓ।

**ਸ੍ਰੀ ਸਭਾਪਤੀ** : ਜਿਤਨਾਂ ਟਾਈਮ ਤੁਹਾਡਾ ਬਣਦਾ ਸੀ ਉਸ ਤੋਂ ਜ਼ਿਆਦਾ ਟਾਈਮ ਤੁਸੀਂ ਲੈ ਗਏ ਹੋ। ਹੁਣ ਤਸ਼ਰੀਫ ਰਖੋ।

**ਡਾਕਟਰ ਸਾਧੂ ਰਾਮ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਕਹੋ ਕਿ ਬਾਕੀ ਰਹਿੰਦਾ 9 ਸੈਕਟਰ ਵਿਚ ਜਾ ਕੇ ਬੋਲ ਲੈਣ। (ਹਾਸਾ)

(ਇਸ ਸਮੇਂ ਕਾਮਰੇਡ ਦਲੀਪ ਸਿੰਘ ਟਪਿਆਲਾ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਭਾਪਤੀ** : ਟਪਿਆਲਾ ਸਾਹਿਬ, ਤੁਹਾਡੇ ਹਿੱਸੇ 12 ਮਿੰਟ ਹਨ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਠੀਕ ਹੈ ਜੀ। ਮੈਂ ਕੋਸ਼ਿਸ਼ ਕਰਾਂਗਾ ਕਿ ਟਾਈਮ ਵਿਚ ਹੀ ਖ਼ਤਮ ਕਰ ਦੇਵਾਂ। ਚੇਅਰਮੈਨ ਸਾਹਿਬ, ਅੱਜ ਡੀਜ਼ਲ ਦੀ ਸ਼ਾਰਟੇਜ ਹੈ। ਮੌਨਸੂਨ ਨਾ ਹੋਣ ਨਾਲ ਨਹਿਰਾਂ ਦਾ ਪਾਣੀ ਘਟਿਆ ਹੈ, ਬਾਰਸ਼ਾਂ ਨਹੀਂ ਹੋਈਆਂ। ਇਸ ਕਰਕੇ ਇਨ੍ਹਾਂ ਸਾਰੀਆਂ ਚੀਜ਼ਾਂ ਕਾਰਨ ਪੰਜਾਬ ਵਿਚ ਆਰਥਿਕ ਸੰਕਟ ਪੈਦਾ ਹੋਇਆ ਹੈ। ਇਸ ਨਾਲ ਸਾਡੇ ਆਰਥਿਕ ਢਾਂਚੇ ਨੂੰ ਕਾਫੀ ਸੱਟ ਵੱਜੀ ਹੈ। ਸਾਉਣੀ ਦੀ ਫਸਲ ਕਰੋੜਾਂ ਰੁਪਏ ਦੀ ਤਬਾਹ ਹੋ ਗਈ ਹੈ। ਲੇਕਿਨ ਜਿੱਥੋਂ ਤੱਕ ਉਜਰਤਾਂ ਦਾ ਸਵਾਲ ਹੈ ਉਸ ਸਬੰਧ ਵਿਚ ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਵੇਲੇ ਇਨਸਾਨ ਸੰਸਾਰ ਅੰਦਰ ਕੁਦਰਤ ਦੇ ਸਾਰੇ ਭੰਡਾਰ ਜੋ ਹਨ ਉਹ ਕੋਸ਼ਿਸ ਕਰ ਰਿਹਾ ਹੈ ਕਿ ਲੋਕਾਂ ਦੇ ਭਲੇ ਲਈ ਵਰਤੇ ਜਾ ਸਕਣ, ਕੁਦਰਤ ਦੇ ਭੰਡਾਰਾਂ ਦੇ ਸਾਰੇ ਭੇਦ ਜਾਣੇ ਜਾਣ। ਜੇਕਰ ਇਸ ਪੱਖ ਵਿਚ ਮਨੁੱਖ ਕਾਮਯਾਬ ਹੋ ਗਿਆ ਤਾਂ ਆਸ ਹੈ ਕਿ ਬਾਰਸ਼ ਦੀ ਕਮੀਂ ਵੀ ਦੂਰ ਹੋ ਜਾਇਆ ਕਰੇਗੀ ਹੁਣ ਵੇਖਣਾ ਇਹ ਹੈ ਕਿ ਸੈਂਟਰ ਦੀ ਸਰਕਾਰ ਨੇ ਇਸ ਪੱਖ ਵਿਚ ਕੀ ਕੀਤਾ ਹੈ। ਅਸੀਂ, ਚੇਅਰ-ਮੈਨ ਸਾਹਿਬ, ਸੈਂਟਰਲ ਪੂਲ ਵਾਸਤੇ 60% ਅਨਾਜ ਦਿੰਦੇ ਹਾਂ, 60% ਅਨਾਜ ਇਕੱਲਾ ਪੰਜਾਬ ਦਿੰਦਾ ਹੈ ਪਰ ਜਿੱਥੋਂ ਤਕ ਡੀਜ਼ਲ ਜਾਂ ਹੋਰ ਲੋੜੀਂਦੀਆਂ ਚੀਜ਼ਾਂ ਦਾ ਤੁਅੱਲਕ ਹੈ, ਖਾਦ ਦਾ ਤੁਅੱਲਕ ਹੈ, ਮੈਂ ਸਮਝਦਾ ਹਾਂ ਕਿ ਸੈਂਟਰਲ ਸਰਕਾਰ ਸਾਡੇ ਨਾਲ ਸੁਤੇਲੀ ਮਾਂ ਵਾਲਾ ਸਲੂਕ ਕਰ ਰਹੀ ਹੈ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਕਿ ਸਾਡੀ ਪੰਜਾਬ ਗੌਰਮਿੰਟ ਨੂੰ, ਪੰਜਾਬ ਦੇ ਲੋਕਾਂ ਦੇ ਨੁਮਾਇੰਦਿਆਂ ਨੂੰ ਇਕ ਮੁੱਠ ਹੋ ਕੇ ਲੜਨਾ ਚਾਹੀਦਾ ਹੈ। (ਥੰਪਿੰਗ) ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸੈਂਟਰ ਦੀ ਸਰਕਾਰ ਨਾਲ ਇਸ ਇਸ਼ੂ ਤੇ ਇਕ ਮੁੱਠ ਹੋ ਕੇ ਲੜਨਾ ਚਾਹੀਦਾ ਹੈ। ਪਰ ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਜਿਤਨਾਂ ਡੀਜ਼ਲ ਮਿਲਿਆ ਹੈ ਉਸ ਦੀ ਵੰਡ ਵਾਸਤੇ ਆਪਣੀ ਗੌਰਮਿੰਟ ਫੇਲ੍ਹ ਹੋਈ ਹੈ। ਜਿੱਥੋਂ ਤਕ ਡੀਜ਼ਲ ਦੀ ਸਪਲਾਈ ਦਾ ਤੁਅੱਲਕ ਹੈ, ਠੀਕ ਹੈ ਡੀਜ਼ਲ ਦੀ ਪੂਰੀ ਸਪਲਾਈ ਨਹੀਂ ਮਿਲੀ ਲੇਕਿਨ ਜਿਹੜੀ ਮਿਲੀ ਹੈ ਉਸ ਦੀ ਯੋਗ ਡਿਸਟ੍ਰੀਬਿਊਸ਼ਨ ਨਹੀਂ ਹੋਈ। ਤੁਸੀਂ, ਚੇਅਰਮੈਨ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਸਾਹਿਬ, ਬਾਹਰ ਜਾ ਕੇ ਵੇਖੋ ਡੀਜ਼ਲ ਪੰਪਾਂ ਵਾਲਿਆਂ ਨੇ ਕਿਤਨੀ ਬਲੈਕ ਕੀਤੀ ਹੈ। ਪੰਪਾਂ ਤੇ ਕਈ ਬੰਦੇ ਹਥਿਆਰ ਨਾਲ ਲੈ ਕੇ ਜ਼ਬਰਦਸਤੀ ਡਰੰਮ ਡੀਜ਼ਲ ਦੇ ਭਰ ਕੇ ਲੈ ਗਏ ਹਨ। ਚੇਅਰਮੈਨ ਸਾਹਿਬ, ਪਿਛਲੀ ਵਾਰੀ ਜਦੋਂ ਇਸ ਤਰ੍ਹਾਂ ਸੰਕਟ ਪੈਦਾ ਹੋਇਆ ਸੀ ਤਾਂ ਪੰਪਾਂ ਤੇ ਕਈ ਵਾਰੀ ਸਰਕਾਰ ਦੇ ਅਫ਼ਸਰ ਖੜ੍ਹੇ ਹੁੰਦੇ ਸਨ ਪਰ ਮੈਨੂੰ ਪਤਾ ਨਹੀਂ ਹੈ ਕਿ ਇਸ ਵਾਰੀ ਇਸ ਤਰ੍ਹਾਂ ਸਰਕਾਰ ਨੇ ਮੁਦਾਖਲਤ ਕਿਉਂ ਨਹੀਂ ਕੀਤੀ, ਕਿਉਂ ਨਹੀਂ ਪਟਰੋਲ ਪੰਪਾਂ ਵਾਲਿਆਂ ਨੂੰ ਚੈਕ ਕੀਤਾ ਗਿਆ? ਪਤਾ ਨਹੀਂ ਕਿ ਇਹ ਕਿਹੜੇ ਕੰਮਾਂ ਵਿਚ ਰੁੱਝੇ ਰਹੇ। ਲੋਕ ਡੀਜ਼ਲ ਲੈਣ ਲਈ ਕਤਾਰਾਂ ਬੰਨ੍ਹ ਕੇ ਖੜ੍ਹੇ ਹੁੰਦੇ ਸਨ। ਪਰ ਡੀਜ਼ਲ ਦੀ ਬਲੈਕ ਹੁੰਦੀ ਸੀ ਅਤੇ ਤਕੜੇ ਲੋਕ ਜ਼ਬਰਦਸਤੀ ਡੀਜ਼ਲ ਲੈ ਜਾਂਦੇ ਸਨ। ਪਤਾ ਨਹੀਂ ਹੈ ਕਿ ਸਰਕਾਰੀ ਕਰਮਚਾਰੀ ਕਿਉਂ ਨਹੀਂ ਹਰਕਤ ਵਿਚ ਆਏ?

ਦੂਸਰੀ ਗੱਲ ਨਹਿਰਾਂ ਦੇ ਪਾਣੀ ਦੀ ਹੈ। ਇਹ ਠੀਕ ਹੈ ਕਿ ਬਾਰਸ਼ਾਂ ਘੱਟ ਹੋਣ ਕਰਕੇ ਪਾਣੀ ਵੀ ਨਹਿਰਾਂ ਵਿਚ ਘੱਟ ਰਿਹਾ ਹੈ ਪਰ ਜਿਹੜਾ ਹੈ ਵੀ ਉਸ ਦੇ ਵਾਸਤੇ, ਉਸ ਦੀ ਵੰਡ ਵਾਸਤੇ ਵੀ ਸਰਕਾਰ ਨੇ ਠੀਕ ਧਿਆਨ ਨਹੀਂ ਦਿੱਤਾ। ਕਈਆਂ ਲੋਕਾਂ ਨੇ ਬੰਦੂਕਾਂ ਲੈ ਕੇ ਨਹਿਰ ਵਿਚ ਨਾਲੀਆਂ ਲਗਾਈਆਂ ਔਰ ਉਹ ਅਜੇ ਤਕ ਵੀ ਚਲ ਰਹੀਆਂ ਹਨ ਜੇਕਰ ਕੋਈ ਸ਼ਿਕਾਇਤ ਕਰਦਾ ਹੈ ਤਾਂ ਉਸ ਦੀ ਕੋਈ ਸੁਣਵਾਈ ਨਹੀਂ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ) ਜੇਕਰ ਇਸ ਤਰ੍ਹਾਂ ਜਿਹੜਾ ਨਾਜਾਇਜ਼ ਪਾਣੀ ਲੈਂਦੇ ਸਨ ਅਗਰ ਸਰਕਾਰ ਉਸ ਨੂੰ ਬੰਦ ਕਰਦੀ ਤਾਂ ਪਾਣੀ ਜ਼ਰੂਰ ਟੇਲਾਂ ਤੇ ਵੀ ਪੁੱਜਦਾ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਗੱਲ ਸਰਕਾਰ ਨੂੰ ਮਹਿਸੂਸ ਕਰਨੀ ਚਾਹੀਦੀ ਹੈ ਕਿ ਸਰਕਾਰ ਇਸ ਗੱਲ ਤੇ ਫੇਲ੍ਹ ਹੋਈ ਹੈ।

ਜਿੱਥੋਂ ਤਕ ਖਾਦ ਦਾ ਤੁਅੱਲਕ ਹੈ। ਖਾਦ ਆਈ ਹੈ ਪਰ ਹਰ ਬੋਰੀ ਵਿਚ ਤਿੰਨ ਤਿੰਨ ਚਾਰ ਚਾਰ ਕਿੱਲੋ ਘੱਟ ਆਈ ਹੈ। ਜੇਕਰ ਲੋਕ ਪੁੱਛਦੇ ਹਨ ਤਾਂ ਉਹ ਲੋਕ ਜਿਹੜੇ ਖਾਦ ਵੇਚਦੇ ਹਨ ਕਹਿ ਦਿੰਦੇ ਹਨ ਕਿ ਸਾਨੂੰ ਨਹੀਂ ਪਤਾ, ਪਿੱਛੋਂ ਹੀ ਇਸ ਤਰ੍ਹਾਂ ਆਈ ਹੈ। ਲੇਕਿਨ ਚੇਅਰਮੈਨ ਸਾਹਿਬ, ਕੋਈ ਸਰਕਾਰੀ ਕਰਮਚਾਰੀ ਮੁਦਾਖਲਤ ਕਰਨ ਲਈ ਅੱਗੇ ਨਹੀਂ ਆਇਆ। ਇਸੇ ਤਰ੍ਹਾਂ ਜਿੱਥੋਂ ਤਕ ਇੱਟਾਂ ਦਾ ਸਬੰਧ ਹੈ, ਸੀਮਿੰਟ ਦਾ ਵੀ ਤੁਅੱਲਕ ਹੈ, ਮੈਂ ਇਸ ਸਿਲਸਿਲੇ ਵਿਚ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ, ਮੇਰੇ ਭਾਈ ਗੁੱਸਾ ਨਾ ਕਰਨ, ਉਹ ਮਨਾਪਲੀ ਇਨ੍ਹਾਂ ਆਦਮੀਆਂ (ਜਨਤਾ ਪਾਰਟੀ ਵੱਲ ਇਸ਼ਾਰਾ) ਦੀ ਹੈ ਜਿਨ੍ਹਾਂ ਨਾਲ ਤੁਸੀਂ ਜੁੜੇ ਬੈਠੇ ਹੋ। (ਥੰਪਿੰਗ) ਮੈਂ ਸਮਝਦਾ ਹਾਂ ਕਿ ਜਦੋਂ ਕਦੇ ਇਸ ਦੇ ਖਿਲਾਫ਼ ਅਵਾਜ਼ ਉਠਾਈ ਜਾਂਦੀ ਹੈ ਤਾਂ ਇਸ ਨੂੰ ਦਬਾਇਆ ਜਾਂਦਾ ਹੈ। ਬਾਦਲ ਸਾਹਿਬ ਇਥੇ ਬੈਠੇ ਹਨ ਉਨ੍ਹਾਂ ਨੂੰ ਇਹ ਗੱਲਾਂ ਸੁਣ ਕੇ ਇਨ੍ਹਾਂ ਹਾਲਾਤ ਵੱਲ ਧਿਆਨ ਦੇਣਾ ਚਾਹੀਦਾ ਹੈ। ਚੰਡੀਗੜ੍ਹ ਦੇ ਇਰਦ ਗਿਰਦ ਜਿਤਨੇ ਵੀ ਵਡੇ ਵਡੇ ਕਾਰਖਾਨੇ ਹਨ ਉਥੇ ਜਦੋਂ ਹੜਤਾਲਾਂ ਹੁੰਦੀਆਂ ਹਨ ਤਾਂ ਮਜ਼ਦੂਰਾਂ ਨੂੰ ਗ੍ਰਿਫ਼ਤਾਰ ਕੀਤਾ ਜਾਂਦਾ ਹੈ, ਉਨ੍ਹਾਂ ਤੇ ਅਤਿਆ-ਚਾਰ ਕੀਤਾ ਜਾਂਦਾ ਹੈ, ਜ਼ੁਲਮ ਕੀਤਾ ਜਾਂਦਾ ਹੈ ਪਰ ਇਹ ਜਿਹੜੇ ਮਾਲਕ ਹਨ ਜਿਹੜੇ ਰਬ ਦੇ ਪੁੱਤਰ ਬਣੇ ਬੈਠੇ ਹਨ ਇਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਂਦਾ। ਪਤਾ ਨਹੀਂ ਗੌਰਮਿੰਟ ਇਨ੍ਹਾਂ ਨੂੰ ਹੱਥ ਪਾਉਣ ਤੋਂ ਕਿਉਂ ਡਰਦੀ ਹੈ ਜਦੋਂ ਵੀ ਕੋਈ ਮਜ਼ਦੂਰ ਜਮਾਤ ਦੇ ਹੱਕ ਵਿਚ ਕੋਈ ਅਵਾਜ਼ ਉਠਦੀ ਹੈ ਤਾਂ ਉਸ ਨੂੰ ਦਬਾਇਆ ਜਾਂਦਾ ਹੈ। ਇਸ ਲਈ ਮੈਂ ਬਾਦਲ ਸਾਹਿਬ ਨੂੰ ਫਿਰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗਲਤੀਆਂ ਪਹਿਲੇ ਹੋਈਆਂ ਹਨ ਉਨ੍ਹਾਂ ਨੂੰ ਫਿਰ ਨਾ ਹੋਣ ਦੇਣ ਅਤੇ ਇਸ ਤੇ ਕਾਬੂ ਪਾਉਣ।

ਹੁਣ ਚੌਧਰੀ ਚਰਨ ਸਿੰਘ ਦੀ ਸਰਕਾਰ ਨੇ ਜੋ ਝੋਨੇ ਦਾ ਭਾਅ 95 ਰੁਪਏ ਫਿਕਸ ਕੀਤਾ ਹੈ, ਇਸ ਰੇਟ ਤੇ ਕੋਈ ਵੀ ਸ਼ੈਲਰ ਝੋਨਾ ਨਹੀਂ ਚੁੱਕ ਰਿਹਾ। ਕਿਸਾਨਾਂ ਦਾ ਝੋਨਾ ਮੰਡੀਆਂ ਵਿਚ ਰੁਲ

ਰਿਹਾ ਹੈ। ਕਿਤੇ 80 ਰੁਪਏ, ਕਿਤੇ 85 ਰੁਪਏ ਅਤੇ ਕਿਤੇ 90 ਰੁਪਏ ਦੇ ਭਾਅ ਝੋਨਾ ਜਾ ਰਿਹਾ ਹੈ। 95 ਰੁਪਏ ਕਿਤੇ ਨਹੀਂ ਮਿਲ ਰਿਹਾ। ਸੈਂਟਰ ਗੌਰਮਿੰਟ ਨੇ ਆਰਡਰਜ਼ ਕਰ ਦਿੱਤੇ ਹਨ ਪਰ ਸ਼ੈਲਰਾਂ ਵਾਲੇ ਉਹ ਝੋਨਾ ਇਸ ਭਾਅ ਤੇ ਚੁਕਦੇ ਹੀ ਨਹੀਂ। ਉਹ ਇਹ ਝੋਨਾ ਖਰੀਦਣ ਤੋਂ ਇਨਕਾਰ ਕਰ ਰਹੇ ਹਨ ਪਰ ਇਹ ਸਰਕਾਰ ਉਨ੍ਹਾਂ ਸ਼ੈਲਰਾਂ ਵਾਲਿਆਂ ਨੂੰ ਕੁਝ ਨਹੀਂ ਕਹਿ ਰਹੀ । ਇਸ ਲਈ ਉਹ ਯੋਗ ਭਾਅ ਤੇ ਇਹ ਝੋਨਾ ਖਰੀਦਦੇ ਹੀ ਨਹੀਂ ਹਨ।

**ਸ਼੍ਰੀ ਹੁਕਮ ਚੰਦ :** ** ** **

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਲੀਪ ਸਿੰਘ ਟਪਿਆਲਾ :** ਮੈਂ ਇਹ ਬੇਨਤੀ ਕਰਨਾਂ ਚਾਹੁੰਦਾ ਹਾਂ ਕਿ ਅੱਜ ਇਸ ਸਰਕਾਰ ਨੇ ਜਿਹੜੀ ਇਸ ਨੂੰ ਜ਼ਿੰਮੇਵਾਰੀ ਡੀਜ਼ਲ ਅਤੇ ਨਹਿਰਾਂ ਦੇ ਪਾਣੀ ਸਪਲਾਈ ਕਰਨ ਲਈ ਨਿਭਾ-ਉਣੀ ਚਾਹੀਦੀ ਸੀ ਉਹ ਇਸ ਨੇ ਨਹੀਂ ਨਿਭਾਈ। ਇਸੇ ਤਰ੍ਹਾਂ ਹੀ ਤੁਸੀਂ ਭੱਠੇ ਵਾਲਿਆਂ ਨੂੰ ਵੀ ਵੇਖ ਲਓ। ਉਹ ਕੀ ਕਰ ਰਹੇ ਹਨ ? ਉਨ੍ਹਾਂ ਨੇ ਇੱਟਾਂ ਦਾ ਭਾਅ 350 ਰੁਪਏ ਕਰ ਦਿੱਤਾ ਹੈ ਪਰ ਉਨ੍ਹਾਂ ਨੂੰ ਕੋਈ ਨਹੀਂ ਪੁੱਛਦਾ। ਮੈਂ ਪੁੱਛਦਾ ਹਾਂ ਕਿ ਕੀ ਇਹ ਗਰੀਬ ਆਦਮੀ ਜਾਂ ਦਰਮਿਆਨੇ ਤਬਕੇ ਦਾ ਆਦਮੀ ਇਸ ਭਾਅ ਤੇ ਇੱਟਾਂ ਖਰੀਦ ਕੇ ਇਕ ਕੋਠਾ ਵੀ ਪਾ ਸਕਦਾ ਹੈ ? ਪਰ ਸਰਕਾਰ ਆਪ ਤਮਾਸ਼ਾ ਬਣਾ ਕੇ ਵੇਖ ਰਹੀ ਹੈ । ਇਹ ਜਿਹੜੇ ਸ਼ੈਲਰਾਂ ਵਾਲੇ ਹਨ ਜਾਂ ਭੱਠੇ ਵਾਲੇ ਹਨ ਇਨ੍ਹਾਂ ਨੂੰ ਖੁਲ੍ਹੀ ਛੁੱਟੀ ਦਿਤੀ ਹੋਈ ਹੈ; ਇਹ ਜੋ ਮਰਜ਼ੀ ਆਏ ਕਰਨ। ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਹਾਨੂੰ ਕੁਝ ਤਾਂ ਕਿਸਾਨਾਂ ਦੇ ਹੱਕਾਂ ਦਾ ਵੀ ਖਿਆਲ ਕਰ ਲੈਣਾ ਚਾਹੀਦਾ ਹੈ । ਉਨ੍ਹਾਂ ਦੇ ਹੱਕਾਂ ਦੀ ਵੀ ਰਾਖੀ ਕਰਨੀ ਚਾਹੀਦੀ ਹੈ। ਪਰ ਉਨ੍ਹਾਂ ਨੂੰ ਦਬਾਇਆ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਗਲਤ ਗੱਲ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਜਿਹੜਾ ਵੀ ਡੀਜ਼ਲ ਮਿਲਦਾ ਹੈ ਉਸ ਦੀ ਡਿਸਟ੍ਰੀ-ਬਿਊਸ਼ਨ ਠੀਕ ਢੰਗ ਨਾਲ ਕਰੇ । ਇਸ ਵਿਚ ਕੋਈ ਨਜਾਇਜ਼ੀ ਨਹੀਂ ਹੋਣੀ ਚਾਹੀਦੀ। ਕਿਸੇ ਜਗ੍ਹਾਂ ਤੇ ਤਾਂ 2-2 ਟਰੱਕ ਡੀਜ਼ਲ ਦੇ ਜਾ ਰਹੇ ਹਨ ਅਤੇ ਕਿਤੇ ਇਕ ਵੀ ਨਹੀਂ ਜਾਂਦਾ। ਇਹ ਠੀਕ ਨਹੀਂ ਸਰਕਾਰ ਨੂੰ ਇਸ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ।

ਅੱਜ ਜਿਹੜਾ ਕਿਸਾਨ ਨੂੰ ਮੰਡੀਆਂ ਵਿਚ ਲੁਟਿਆ ਜਾ ਰਿਹਾ ਹੈ, ਉਸ ਦਾ ਝੋਨਾ ਰੁਲ ਰਿਹਾ ਹੈ ਇਸ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਕਪਾਹ ਦਾ ਹਾਲ ਵੇਖ ਲਓ ਕੀ ਹੋ ਰਿਹਾ ਹੈ ? ਇਸ ਪਾਸੇ ਵਲ ਸਰਕਾਰ ਨੂੰ ਸਖਤ ਕਦਮ ਚੁੱਕਣੇ ਚਾਹੀਦੇ ਹਨ। ਮਜ਼ਦੂਰਾਂ ਦੀ ਹਾਲਤ ਨੂੰ ਸਾਹਮਣੇ ਰਖ ਕੇ ਉਨ੍ਹਾਂ ਦਾ ਤਮਾਸ਼ਾ ਨਹੀਂ ਵੇਖਣਾ ਚਾਹੀਦਾ। ਭੱਠਿਆਂ ਵਾਲਿਆਂ ਅਤੇ ਸ਼ੈਲਰਾਂ ਵਾਲਿਆਂ ਨੂੰ ਖੁਲ੍ਹੀ ਛੁੱਟੀ ਨਹੀਂ ਦੇਣੀ ਚਾਹੀਦੀ। ਉਨ੍ਹਾਂ ਨੂੰ ਕਾਬੂ ਕਰਨਾ ਚਾਹੀਦਾ ਹੈ । ਅੱਜ ਜੇ ਕੋਈ ਗਰੀਬ ਆਦਮੀ ਮਾੜੀ ਜਿਹੀ ਗਲਤੀ ਕਰਦਾ ਹੈ ਤਾਂ ਉਸ ਨੂੰ ਥਾਣੇ ਤੋਂ ਕਈ ਦਿਨ ਤਕ ਬਾਹਰ ਨਹੀਂ ਕੱਢਿਆ ਜਾਂਦਾ ਪਰ ਵੱਡੇ ਵੱਡੇ ਆਦਮੀਆਂ ਨੂੰ ਖੁਲ੍ਹ ਦਿੱਤੀ ਹੋਈ ਹੈ। ਮੈਂ ਸਮਝਦਾ ਹਾਂ ਕਿ ਇਸ ਤੇ ਜ਼ਰੂਰ ਕਾਬੂ ਕਰਨਾ ਚਾਹੀਦਾ ਹੈ ।

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਪਿਛਲੇ 2-3 ਮਹੀਨਿਆਂ ਵਿਚ ਜੋ ਪੰਜਾਬ ਵਿਚ ਹਾਲਤ ਹੋਈ ਹੈ ਉਸ ਤੇ ਹੁਣ ਕੰਟਰੋਲ ਕਰਨਾ ਚਾਹੀਦਾ ਹੈ ਔਰ ਧਿਆਨ ਦੇਣਾ ਚਾਹੀਦਾ ਹੈ ਔਰ ਗਰੀਬ ਲੋਕਾਂ ਨੂੰ ਤਬਾਹ ਹੋਣ ਤੋਂ ਬਚਾਉਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਖ਼ਤਮ ਕਰਦਾ ਹਾਂ ।

---

**Expunged as ordered by the Chair.

**ਡਾਕਟਰ ਜੋਧ ਸਿੰਘ** (ਫਤਿਹਗੜ੍ਹ) **:** ਚੇਅਰਮੈਨ ਸਾਹਿਬ, ਇਹ ਜੋ ਬਿਜਲੀ ਦੀ ਘਾਟ ਦਾ ਮਸਲਾ ਜਾਂ ਡੀਜ਼ਲ ਦੀ ਘਾਟ ਦਾ ਮਸਲਾ ਸਾਡੇ ਸਾਹਮਣੇ ਆਇਆ ਹੈ ਮੈਂ ਸਮਝਦਾ ਹਾਂ ਕਿ ਇਸ ਦਾ ਕਾਰਣ ਕੁਝ ਮੁਨਾਫਾਖੋਰ ਹਨ ਜਿਹੜੇ ਕਿ ਇਸ ਪ੍ਰਡੱਕਸ਼ਨ ਨੂੰ ਠੀਕ ਨਹੀਂ ਹੋਣ ਦੇ ਰਹੇ ਪ੍ਰੰਤੂ ਸਾਡੀ ਸਰਕਾਰ ਨੇ ਤਾਂ ਇਸ ਘਾਟ ਨੂੰ ਪੂਰਾ ਕਰਨ ਵਾਸਤੇ ਪੂਰਾ ਪੂਰਾ ਹਿੱਸਾ ਪਾਇਆ ਹੈ।

ਇਸ ਦਾ ਦੂਜਾ ਕਾਰਣ ਇਹ ਹੈ ਕਿ ਈਰਾਨ ਤੋਂ ਤਾਂ ਤੇਲ ਆਉਂਦਾ ਰਿਹਾ ਪਰ ਬੰਬਈ ਬੰਦਰਗਾਹ ਤੇ ਤੇਲ ਮਜ਼ਦੂਰਾਂ ਨੇ ਹੜਤਾਲ ਕਰ ਦਿਤੀ ਔਰ ਇਹ ਲੋਕ (ਸੀ. ਪੀ. ਆਈ. ਵਲ ਇਸ਼ਾਰਾ ਕਰਕੇ) ਉਨ੍ਹਾਂ ਮਜ਼ਦੂਰਾਂ ਨੂੰ ਜਾ ਕੇ ਭੜਕਾਉਂਦੇ ਰਹੇ ਔਰ ਕਿਸਾਨਾਂ ਨੂੰ ਵੀ ਉਕਸਾਉਂਦੇ ਰਹੇ ਕਿ ਹਾਲਾਤ ਖ਼ਰਾਬ ਹੋਣ। ਸਾਡੀ ਸਰਕਾਰ ਨੇ ਤਾਂ ਸੈਂਟਰ ਨਾਲ ਗਲਬਾਤ ਕਰਕੇ ਇਸ ਘਾਟ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਪਰ ਇਹ ਸਿਆਸੀ ਤੌਰ ਤੇ ਕਿਸਾਨਾਂ ਨੂੰ ਉਕਸਾਉਂਦੇ ਰਹੇ। ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ** ** **

**ਸ੍ਰੀ ਸਭਾਪਤੀ ;** ਤੁਸੀਂ ਬੈਠ ਜਾਓ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਜੋਧ ਸਿੰਘ :** ਬਾਦਲ ਸਾਹਿਬ ਦੀ ਸਰਕਾਰ ਨੇ ਪੂਰੀ ਪੂਰੀ ਕੋਸ਼ਿਸ਼ ਕੀਤੀ ਹੈ ਜੇ ਡੀਜ਼ਲ ਦੀ ਘਾਟ ਹੈ ਤਾਂ ਇਹ ਸੈਂਟਰ ਦੀ ਸਰਕਾਰ ਦੀ ਵਜ੍ਹਾ ਕਾਰਣ ਹੈ। ਇਸ ਕਰਕੇ ਹੀ ਤਾਂ ਅਸੀਂ ਕਹਿੰਦੇ ਹਾਂ ਕਿ ਸਟੇਟਸ ਨੂੰ ਵਧੇਰੇ ਅਧਿਕਾਰ ਮਿਲਣੇ ਚਾਹੀਦੇ ਹਨ ਤਾਂ ਕਿ ਇਹ ਮਸਲੇ ਹੱਲ ਹੋ ਸਕਣ। ਇਸ ਦੇ ਨਾਲ ਹੀ ਮੈਂ ਬਾਦਲ ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਕਿਸਾਨਾਂ ਨੂੰ ਖਾਦ ਦੇ ਵਾਸਤੇ ਜਿਹੜੇ ਕਰਜ਼ੇ ਦਿੱਤੇ ਗਏ ਹਨ ਉਹ ਮੁਆਫ਼ ਕਰ ਦੇਣੇ ਚਾਹੀਦੇ ਹਨ ਤਾਂ ਕਿ ਉਹ ਕਿਸਾਨ ਅੱਗੇ ਵਾਸਤੇ ਤੰਗ ਨਾ ਹੋਣ। ਬਾਕੀ ਮੈਂ ਸਮਝਦਾ ਹਾਂ ਕਿ ਇਹ ਇਕਲਾ ਸਾਡੀ ਸਟੇਟ ਦਾ ਮਸਲਾ ਨਹੀਂ, ਇਹ ਤਾਂ ਸਾਰੀ ਕੌਮ ਦਾ ਮਸਲਾ ਹੈ। ਇਸ ਲਈ ਸਾਰੀਆਂ ਪਾਰਟੀਆਂ ਨੂੰ ਰਲਕੇ, ਇਕਠੇ ਹੋ ਕੇ ਇਸ ਵਾਸਤੇ ਸੋਚਣਾ ਚਾਹੀਦਾ ਹੈ। ਇਨ੍ਹਾਂ ਨੂੰ ਇਹ ਗੱਲਾਂ ਹੁਣ ਸਿਰਫ਼ ਭੰਡੀ ਪਰਚਾਰ ਵਾਸਤੇ ਨਹੀਂ ਕਰਨੀਆਂ ਚਾਹੀਦੀਆਂ। ਇਹ ਠੀਕ ਹੈ ਕਿ ਪੰਜਾਬ ਦਾ ਕਿਸਾਨ ਬੜਾ ਤਬਾਹ ਹੋਇਆ ਹੈ, ਫਸਲਾਂ ਦਾ ਨੁਕਸਾਨ ਹੋਇਆ ਹੈ, ਇਸ ਦੇ ਵਾਸਤੇ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਜਿਨ੍ਹਾਂ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ ਉਸ ਦਾ ਸਰਵੇਅ ਕਰਵਾਕੇ ਉਨ੍ਹਾਂ ਨੂੰ ਯੋਗ ਮੁਆਵਜ਼ਾ ਦੇਣ ਤਾਂ ਹੀ ਉਨ੍ਹਾਂ ਗਰੀਬ ਲੋਕਾਂ ਦੀ ਕੁਝ ਸਹਾਇਤਾ ਹੋ ਸਕਦੀ ਹੈ।

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਹ ਕਹਾਂਗਾ ਕਿ ਫਸਲਾਂ ਦੀ ਬਿਜਾਈ ਆ ਰਹੀ ਹੈ, ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਹੁਣ ਤੋਂ ਹੀ ਬੀਜਾਂ ਦਾ ਅਤੇ ਖਾਦ ਦਾ ਪ੍ਰਬੰਧ ਕੀਤਾ ਜਾਏ। ਸ਼ਿਕਾਇਤ ਹੈ ਕਿ ਖਾਦ ਘੱਟ ਤੋਲੀ ਜਾਂਦੀ ਹੈ। ਇਸ ਵਲ ਧਿਆਨ ਦੇਣਾ ਚਾਹੀਦਾ ਹੈ ਕੁਆਪਰੇਟਿਵ ਮਨਿਸਟਰ ਸਾਹਿਬ ਪਾਸ ਮੈਂ ਬੇਨਤੀ ਕਰਾਂਗਾ ਕਿ ਝੋਨੇ ਦੀ ਫਸਲ ਅਜੇ ਨਹੀਂ ਆਈ। ਕਈ ਇਲਾਕਿਆਂ ਵਿਚ ਪ੍ਰਿੰਸੀਪਲ ਸੁਸਾਇਟੀਆਂ ਦੀਆਂ ਚੋਣਾਂ ਹੋ ਰਹੀਆਂ ਹਨ। ਇਨ੍ਹਾਂ ਚੋਣਾਂ ਨੂੰ ਮੁਲਤਵੀ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਝੋਨੇ ਦੀ ਫਸਲ ਵੇਚ ਸਕਣ।

ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮਸਲਾ ਬੜਾ ਗੰਭੀਰ ਹੈ ਔਰ ਇਸ ਤੇ ਸਾਰੇ ਹਾਊਸ ਨੂੰ ਪਿਆਰ ਨਾਲ ਵਿਚਾਰ ਕਰਨਾ ਚਾਹੀਦਾ ਹੈ।

---

**Expunged as ordered by the Chair.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ ਸੀ.) : ਚੇਅਰਮੈਨ ਸਾਹਿਬ, ਇਹ ਬੜੇ ਚਿਰ ਤੋਂ ਸੰਗੀਨ ਮਾਮਲਾ ਬਣਿਆ ਹੋਇਆ ਹੈ। ਇਸ ਦੀ ਜ਼ਿੰਮੇਵਾਰੀ ਸਟੇਟ ਤੇ ਹੈ ਪਰ ਕਾਂਸਟੀਚਿਊਸ਼ਨ ਦੇ ਮੁਤਾਬਿਕ ਇਸ ਚੀਜ਼ ਦਾ ਸੈਂਟਰ ਦੇ ਨਾਲ ਸਬੰਧ ਹੈ ਕਿ ਬਾਹਰਲੀਆਂ ਸਟੇਟਾਂ ਤੋਂ ਮਾਲ ਡੀਜ਼ਲ ਵਗੈਰਾ ਲੈ ਕੇ ਆਉਣਾ । ਇਸ ਕਰਕੇ ਆਵਾਜ਼ ਬੁਲੰਦ ਹੋਈ ਹੈ ਕਿ ਸਟੇਟਾਂ ਨੂੰ ਜ਼ਿਆਦਾ ਅਧਿਕਾਰ ਮਿਲਣੇ ਚਾਹੀਦੇ ਹਨ ਔਰ ਅਧਿਕਾਰਾਂ ਦੇ ਨਾਲ ਸਟੇਟਾਂ ਨੂੰ ਪੈਸੇ ਵੀ ਜ਼ਿਆਦਾ ਆਉਣੇ ਚਾਹੀਦੇ ਹਨ। ਆਪਣੀ ਪੰਜਾਬ ਸਟੇਟ ਦੀ ਆਮਦਨ ਜ਼ਿਆਦਾ ਹੈ, ਇਥੇ ਟੈਕਸਿਜ਼ ਵੀ ਜ਼ਿਆਦਾ ਹਨ, ਜਿਸ ਤੋਂ ਸੈਂਟਰ ਦੀ ਸਰਕਾਰ ਪੈਸੇ, ਜ਼ਿਆਦਾ ਲੈ ਜਾਂਦੀ ਹੈ। ਇਸ ਦੇ ਨਾਲ ਇਹ ਪਰੋਵੀਜ਼ਨ ਹੈ ਕਿ ਸੈਂਟਰ ਦੀ ਸਰਕਾਰ ਸਟੇਟਾਂ ਨੂੰ ਗਰਾਂਟ ਇਨ ਏਡ ਜਾਂ ਮਦਦ ਜਾਂ ਕਰਜ਼ੇ ਦੇ ਰੂਪ ਵਿਚ ਪੈਸੇ ਦੇਵੇ । ਲੇਕਿਨ ਇਸ ਸਿਲਸਿਲੇ ਵਿਚ ਪੰਜਾਬ ਨਾਲ ਵਿੱਤਕਰਾ ਹੋ ਰਿਹਾ ਹੈ । ਚੇਅਰਮੈਨ ਸਾਹਿਬ, ਤੁਹਾਨੂੰ ਸਾਊਥ ਵਿਚ ਜਾਣ ਦਾ ਮੌਕਾ ਮਿਲਿਆ ਹੋਣਾ ਹੈ ਉਥੇ ਉਨ੍ਹਾਂ ਦੀਆਂ ਸਰਕਾਰਾਂ ਦੇ ਆਪਣੇ ਹੋਟਲ ਹਨ ਅਤੇ ਉਨ੍ਹਾਂ ਨੂੰ ਆਪਣੀ ਆਮਦਨ ਬਹੁਤ ਜ਼ਿਆਦਾ ਹੈ। ਸਾਰੇ ਭਾਰਤ ਨੂੰ ਪੰਜਾਬ ਅੰਨ ਦਿੰਦਾ ਹੈ ਪਰ ਪੰਜਾਬ ਦਾ ਕਿਸਾਨ ਬਦਕਿਸਮਤ ਹੈ, ਉਸ ਨਾਲ ਬੇ-ਇਨਸਾਫੀ ਹੋ ਰਹੀ ਹੈ । ਪੰਜਾਬੀ ਸੂਬਾ ਬਣਿਆ ਲੇਕਿਨ ਇਸ ਨਾਲ ਵਿਵੱਕਰਾ ਹੋਇਆ । ਹੁਣ ਕੋਲਾ ਨਹੀਂ ਮਿਲ ਰਿਹਾ। ਐਫ. ਸੀ. ਆਈ. ਵਾਲੇ ਸਾਮਾਨ ਨਹੀਂ ਚੁਕ ਰਹੇ ਅਤੇ ਕਣਕ ਮੰਡੀਆਂ ਵਿਚ ਜਮ੍ਹਾਂ ਪਈ ਹੈ । ਪਿਛਲੀ ਸੈਂਟਰ ਦੀ ਸਰਕਾਰ ਵੇਲੇ ਨੈਸ਼ਨੇਲਾਈਜੇਸ਼ਨ ਦੀ ਪਾਲਿਸੀ ਚੱਲੀ, ਜਿਸ ਨੇ ਸਾਰਾ ਮੁਲਕ ਮਾਰ ਦਿਤਾ। ਆਏ ਦਿਨ ਬੱਸਾਂ ਬੰਦ ਹੋ ਜਾਂਦੀਆਂ ਹਨ, ਗੱਡੀਆਂ ਬੰਦ ਹੋ ਜਾਂਦੀਆਂ ਹਨ। ਠੀਕ ਹੈ ਮਜ਼ਦੂਰਾਂ ਦਾ ਹੱਕ ਮਿਲਣਾ ਚਾਹੀਦਾ ਹੈ, ਗਰੀਬਾਂ ਦੀ ਗਲ ਜਾਣਨੀ ਚਾਹੀਦੀ ਹੈ ਪਰ ਇਹ ਨਹੀਂ ਕਿ ਜਦੋਂ ਮਰਜ਼ੀ ਦੁਕਾਨਾਂ ਬੰਦ ਕਰ ਦੇਈਏ। ਪੰਜਾਬ ਸਟੇਟ ਸੈਂਟਰ ਸਰਕਾਰ ਦੀ ਮਰਜ਼ੀ ਤੇ ਹੈ ਸਾਨੂੰ ਉਹ ਡੀਜ਼ਲ, ਸੀਮਿੰਟ ਅਤੇ ਕੋਲਾ ਦੇਵੇ ਜਾਂ ਨਾ ਦੇਵੇ । ਪੰਜਾਬ ਦੀ ਬਦਕਿਸਮਤੀ ਹੈ ਕਿ ਲੋੜ ਦੇ ਮੁਤਾਬਿਕ ਇਸ ਨੂੰ ਸੈਂਟਰ ਤੋਂ ਕੋਈ ਚੀਜ਼ ਨਹੀਂ ਮਿਲਦੀ । ਕਦੇ ਸੈਂਟਰ ਦੇ ਬੰਦੇ ਨੂੰ ਕਿਸੇ ਨੂੰ ਭੁਖੋਂ ਮਰਦੇ ਨਹੀਂ ਵੇਖਿਆ। ਪੰਜਾਬ ਸਾਰਾ ਹਿੰਦੁਸਤਾਨ ਦਾ ਢਿੱਡ ਭਰਦਾ ਹੈ। ਸਾਰੇ ਹਿੰਦੁਸਤਾਨ ਦੀ ਲੇਬਰ ਪੰਜਾਬ ਵਿਚ ਆਉਂਦੀ ਹੈ। ਯੂ. ਪੀ. ਦੇ ਪੂਰਬੀਏ ਜਦੋਂ ਇੰਦਰਾ ਗਾਂਧੀ ਦਾ ਰਾਜ ਸੀ ਅਤੇ ਜਦੋਂ ਮਾਰੂਤੀ ਵਰਗੇ ਪਲਾਂਟ ਲਗ ਰਹੇ ਸਨ ਤਾਂ ਉਹ ਵਿਚਾਰੇ ਪੂਰਬੀਏ ਇਥੇ ਪੰਜਾਬ ਵਿਚ ਰੋਂਦੇ ਫਿਰਦੇ ਸਨ । ਇਸੇ ਤਰ੍ਹਾਂ ਹੀ ਬਿਹਾਰ ਦੇ ਲੋਕ ਭੁਖੇ ਮਰਦੇ ਇਥੇ ਮਜ਼ਦੂਰੀ ਲਈ ਆਉਂਦੇ ਸਨ ਅਤੇ ਪੰਜਾਬ ਦਾ ਮਜ਼ਦੂਰ ਭੁਖਾ ਮਰਦਾ ਸੀ। (ਵਿਘਨ) ਇਸ ਚੀਜ਼ ਦੀ ਜ਼ਿੰਮੇਵਾਰੀ ਇਨ੍ਹਾਂ ਲੋਕਾਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਤੇ ਹੈ ਜੋ ਕਿ ੩੦ ਸਾਲ ਇਥੇ ਰਾਜ ਕਰਦੇ ਰਹੇ। ਇਨ੍ਹਾਂ ਨੇ ਕੋਈ ਚੰਗੇ ਪਲੈਨਜ਼ ਨਹੀਂ ਬਣਾਏ। ਇਸ ਸਟੇਟ ਦੀ ਲੋੜ ਨੂੰ ਕਦੇ ਇਨ੍ਹਾਂ ਨੇ ਮੁੱਖ ਨਹੀਂ ਰਖਿਆ ਅਤੇ ਨਾ ਹੀ ਇਸ ਦਾ ਕੋਈ ਇਲਾਜ ਸੋਚਿਆ ਹੈ।

**ਚੌਧਰੀ ਸੁੰਦਰ ਸਿੰਘ** : ** ** -** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਪੰਜਾਬ ਦੇ ਰੇਲਵੇ ਸਟੇਸ਼ਨਾਂ ਤੇ ਦੇਖੋ ਕਣਕ ਉਥੇ ਜਮ੍ਹਾਂ ਪਈ ਹੈ, ਐਫ. ਸੀ. ਆਈ. ਵਾਲੇ ਉਸ ਨੂੰ ਚੁਕਦੇ ਨਹੀਂ ਹਨ। ਕੋਲਾ ਇਹ ਲਿਆ ਨਹੀਂ ਸਕਦੇ। ਮੈਂ ਕਹਿਣਾ ਨਹੀਂ ਸੀ ਚਾਹੁੰਦਾ। ਪਿਛੇ ਜਿਹੇ ਇਨ੍ਹਾਂ ਨੇ ਪੰਜਾਬ ਸਰਕਾਰ ਨੇ ਇੱਟਾਂ ਦੇ ਰੇਟ ਮੁਕਰਰ ਕਰਨ ਲਈ ਇਕ ਕਮੇਟੀ ਬਣਾਈ। ਉਸ ਕਮੇਟੀ ਦੇ ਟਪਿਆਲਾ ਸਾਹਿਬ ਵੀ ਮੈਂਬਰ ਸਨ। ਇਨ੍ਹਾਂ

---

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਨੇ ਇਕ ਮੀਟਿੰਗ ਵੀ ਅਟੈਂਡ ਨਹੀਂ ਕੀਤੀ। ਇੱਟਾਂ ਦੇ ਰੇਟ ਮੁਕੱਰਰ ਕਰਨੇ ਸਨ। ਰਮੇਸ਼ ਜੀ ਸਾਡੇ ਨਾਲ ਸਨ। 136/- ਰੁਪਏ ਦਾ ਰੇਟ ਮੁਕੱਰਰ ਕੀਤਾ ਲੇਕਿਨ ਭੱਠੇ ਵਾਲਿਆਂ ਨੇ ਸੀ. ਐਮ. ਸਾਹਿਬ ਨਾਲ ਮਿਲ ਕੇ ਵੱਧ ਰੇਟ ਕਰ ਲਿਆ। ਪੰਜਾਬ ਸਰਕਾਰ ਰੇਟ ਫਿਕਸ ਕਰਨ ਵਿਚ ਫੇਲ੍ਹ ਹੋਈ ਹੈ। ਇਸ ਨਾਲ ਸਾਰੇ ਪੰਜਾਬ ਦੀ ਡਿਵੈਲਪਮੈਂਟ ਬੰਦ ਪਈ ਹੈ।

**ਸਾਥੀ ਰੂਪ ਲਾਲ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਇੱਕ ਸਮੱਗਲਰ ਲੁਧਿਆਣੇ ਰਹਿੰਦਾ ਹੈ। ਉਹ ਜਿੰਨਾਂ ਮਰਜ਼ੀ ਮਾਲ ਆਪਣੇ ਟਰੱਕਾਂ ਤੇ ਲੈ ਆਉਂਦੇ ਹਨ ਅਤੇ ਬਲੈਕ ਵਿਚ ਵੇਚ ਸਕਦੇ ਹਨ ਪਰ ਸਰਕਾਰੀ ਤੌਰ ਤੇ ਮਾਲ ਨਹੀਂ ਆ ਰਿਹਾ। ਕੋਈ ਕਾਨੂੰਨ ਬਣਾ ਦਿਓ ਇਥੇ ਦੀ ਜੋ ਬਿਓਰੋ-ਕਰੇਸੀ ਹੈ ਉਹ ਚੱਲਣ ਨਹੀਂ ਦਿੰਦੀ ਸਰਕਾਰ ਦੀਆਂ ਹਦਾਇਤਾਂ ਵੀ ਹੋ ਜਾਂਦੀਆਂ ਹਨ ਪਰ ਉਨ੍ਹਾਂ ਤੇ ਅਮਲ ਨਹੀਂ ਹੁੰਦਾ। ਸਰਕਾਰੀ ਹਦਾਇਤਾਂ ਹਨ ਕਿ ਸੀਮਿੰਟ ਵਿਚ ਬਲੈਕ ਨਹੀਂ ਹੋਣੀ ਚਾਹੀਦੀ ਅਤੇ ਪੈਟਰੋਲ ਪੰਪਾਂ ਤੇ ਖੜ੍ਹੇ ਹੋ ਕੇ ਡੀਜ਼ਲ ਦੀ ਵੰਡ ਠੀਕ ਤਰ੍ਹਾਂ ਨਾਲ ਕੀਤੀ ਜਾਏ। ਪਰ ਵੈਸਟਿਡ ਇੰਟ੍ਰਸਟ ਇਤਨਾ ਹੈ ਔਰ ਪਤਾ ਨਹੀਂ ਕੀ ਹੋ ਗਿਆ ਹੈ ਅਤੇ ਰਿਸ਼ਵਤ ਦਾ ਰਾਜ ਕਿਸ ਤਰ੍ਹਾਂ ਚੱਲ ਪਿਆ ਹੈ, ਕਿ ਕਾਨੂੰਨ ਦੀ ਇੰਪਲੀਮੈਂਟੇਸ਼ਨ ਹੀ ਨਹੀਂ ਹੁੰਦੀ ਹੈ। ਖੰਨਾ ਵਿਚ 45 ਰੁਪਏ ਪ੍ਰਤੀ ਥੈਲਾ ਜਿੰਨਾ ਮਰਜ਼ੀ ਸੀਮਿੰਟ ਲੈ ਲਓ ਬਲਕਿ ਸੀਮਿੰਟ ਇਸ ਰੇਟ ਤੇ ਘਰੀਂ ਪਹੁੰਚਾ ਦਿੰਦੇ ਹਨ।

ਇਸੇ ਤਰ੍ਹਾਂ ਹੀ ਪਾਣੀ ਦੀ ਸ਼ਾਰਟੇਜ ਹੈ। ਐਮਰਜੈਂਸੀ ਦੇ ਸਮੇਂ ਹਰਿਆਣਾ ਦੇ ਮੁੱਖ-ਮੰਤਰੀ ਪਾਣੀ ਜ਼ਿਆਦਾ ਲੈਣ ਵਿਚ ਕਾਮਯਾਬ ਹੋਏ। ਉਸ ਵੇਲੇ ਇਹ ਚੀਜ਼ ਆਮ ਮਸ਼ਹੂਰ ਸੀ ਕਿ ਨਸਬੰਦੀ ਤੇਰੇ ਤਿੰਨ ਦਲਾਲ,

"ਇੰਦਰਾ, ਸੰਜੇ, ਬੰਸੀ ਲਾਲ"

ਗੁਰੂ ਨਾਨਕ ਥਰਮਲ ਪਲਾਂਟ ਬਾਰੇ ਤੁਹਾਨੂੰ ਪਤਾ ਹੈ ਕਿ ਕਲੀਅਰੈਂਸ ਨਹੀਂ ਦਿੰਦੇ ਸਨ। ਉਸ ਦੇ ਚਲਾਉਣ ਲਈ ਕੋਲਾ ਨਹੀਂ। ਟਰਾਂਬੇ ਮੈਂ ਆਪ ਗਿਆ ਸਾਂ। ਸੈਂਟਰ ਦੀ ਸਰਕਾਰ ਚਾਹੇ ਤਾਂ ਐਨਰਜੀ ਪਲਾਂਟ ਦੇ ਸਕਦੀ ਹੈ। ਅਜੇ ਤੱਕ ਰੋਪੜ ਦਾ ਥਰਮਲ ਪਲਾਂਟ ਅਤੇ ਹੋਰ ਕਈ ਇਥੇ ਪੰਜਾਬ ਦੀਆਂ ਲੋੜਾਂ ਪੂਰੀਆਂ ਨਹੀਂ ਹੋ ਰਹੀਆਂ। ਇਸ ਲਈ ਪੰਜਾਬ ਦੇ ਲੋਕਾਂ ਨੂੰ ਇਕੱਠੇ ਹੋ ਕੇ ਸੰਘਰਸ਼ ਕਰਨਾ ਪਏਗਾ। ਇਹ ਠੀਕ ਨਹੀਂ ਕਿ ਵਿਧਾਨ ਸਭਾਵਾਂ ਵਿਚ ਫੋਕੀਆਂ ਤਕਰੀਰਾਂ ਕੀਤੀਆਂ ਜਾਣ ਤਾਂ ਕਿ ਅਖਬਾਰਾਂ ਵਿਚ ਨਾ ਆ ਜਾਏ। ਇਹ ਸਾਰੀਆਂ ਘਾਟਾਂ ਇਸ ਕਰਕੇ ਹਨ ਕਿ ਸੈਂਟਰ ਦੀ ਸਰਕਾਰ ਨੇ ਪੰਜਾਬ ਨੂੰ ਕੁਝ ਦਿਤਾ ਨਹੀਂ ਹੈ। ਸੈਂਟਰ ਵਿਚ ਚਾਹੇ ਸਟੇਟ ਦੀ ਨੁਮਾਇੰਦਗੀ ਸੀ, ਪਰ ਫਿਰ ਵੀ ਪੰਜਾਬ ਨਾਲ ਬੇ-ਇਨਸਾਫੀ ਹੋਈ ਹੈ। ਪੰਜਾਬੀ ਰੱਜ ਕੇ ਰੋਟੀ ਖਾਂਦਾ ਹੈ ਔਰ ਚਿੱਟੇ ਕੱਪੜੇ ਪਾਉਂਦਾ ਹੈ, ਇਹ ਚੀਜ਼ ਸਾਡੇ ਖਿਲਾਫ ਗਈ ਹੈ। ਇਥੇ ਸੀਮਿੰਟ, ਡੀਜ਼ਲ ਔਰ ਬਿਜਲੀ ਆਦਿ ਦੀ ਸ਼ਾਰਟੇਜ ਹੈ। ਇਸ ਬਾਰੇ ਇਥੇ ਪਲਾਂਟ ਲਗਾਉਣੇ ਚਾਹੀਦੇ ਹਨ ਪਰ ਇਸ ਕੰਮ ਲਈ ਕਲੀਅਰੈਂਸ ਨਹੀਂ ਦਿਤੀ ਗਈ। ਪੰਜਾਬੀਆਂ ਨੂੰ ਇਕੱਠੇ ਹੋ ਕੇ ਲੜਾਈ ਲੜਨੀ ਚਾਹੀਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ

---

**Expunged as ordered by the Chair.

ਜਿੰਨ੍ਹਾਂ ਚਿਰ ਸਟੇਟਾਂ ਨੂੰ ਵੱਧ ਅਧਿਕਾਰ ਨਹੀਂ ਮਿਲਦੇ, ਬਹੁਤ ਤਾਕਤ ਨਹੀਂ ਮਿਲਦੀ, ਆਪਣੀ ਮਰਜ਼ੀ ਨਾਲ ਪੈਸਾ ਨਹੀਂ ਖਰਚ ਕਰ ਸਕਦੇ ਉਨ੍ਹਾਂ ਚਿਰ ਇਥੇ ਸ਼ਾਰਟੇਜਿਜ਼ ਹੁੰਦੀਆਂ ਹੀ ਰਹਿਣਗੀਆਂ। ਇਥੇ ਦਾ ਨੁਕਸਾਨ ਹੁੰਦਾ ਹੀ ਰਹੇਗਾ। ਅੱਜ ਪੰਜਾਬ ਦਾ ਕਿਸਾਨ ਕਿਸ ਤਰ੍ਹਾਂ ਨਾਲ ਸੜਕਾਂ ਤੇ ਡੀਜ਼ਲ ਨੂੰ ਰੁਲ ਰਿਹਾ ਹੈ। ਤੁਹਾਨੂੰ ਪਤਾ ਹੀ ਹੈ ਕਿ ਅੱਜ ਪੈਟਰੋਲ ਪੰਪਾਂ ਤੇ ਕੀ ਹੋ ਰਿਹਾ ਹੈ ? ਪਾਣੀ ਵੀ ਨਹੀਂ ਮਿਲਦਾ। ਇਸ ਕਰਕੇ ਸੋਕੇ ਕਰਕੇ ਬੜਾ ਭਾਰੀ ਨੁਕਸਾਨ ਹੋ ਰਿਹਾ ਹੈ। ਜੋ ਪੰਜਾਬੀਆਂ ਨੇ ਬੜੀ ਮੁਸ਼ਕਲ ਨਾਲ ਆਪਣੀ ਫਸਲ ਪੈਦਾ ਕੀਤੀ ਹੈ ਤਾਂ ਐਫ. ਸੀ. ਆਈ ਵਾਲੇ ਇਸ ਦੀ ਖਰੀਦ ਨਹੀਂ ਕਰਦੇ ਹਨ। ਪੰਜਾਬ ਨੂੰ ਵੱਧ ਅਧਿਕਾਰ ਲੈਣ ਵਾਸਤੇ ਸੈਂਟਰ ਨਾਲ ਲੜਨਾ ਪਏਗਾ। ਇਸ ਵਲੋ ਸੈਂਟਰ ਪੰਜਾਬ ਨਾਲ ਬੜੀ ਭਾਰੀ ਬੇ-ਇਨਸਾਫੀ ਕਰਦਾ ਪਿਆ ਹੈ। ਤੁਸੀਂ ਕੱਲ ਅਖਬਾਰ ਵਿਚ ਪੜ੍ਹਿਆ ਹੋਵੇਗਾ ਕਿ ਰੇਲਵੇ ਵੈਗਨ ਲੈਣ ਲਈ ਰੇਲਵੇ ਦੇ ਹਰ ਬੰਦੇ ਨੂੰ ਗਾਰਡ ਤੱਕ ਨੂੰ ਵੀ ਮਿਲਣਾ ਪੈਂਦਾ ਹੈ ਤਾਂ ਜਾਕੇ ਕਿਤੇ ਰੇਲਵੇ ਵੈਗਨ ਮਿਲਦੇ ਹਨ। ਚਾਹੀਦਾ ਇਹ ਹੈ ਕਿ ਜੇ ਇਥੋਂ ਕਣਕ ਜਾਵੇ ਤਾਂ ਉਧਰੋਂ ਕੋਲਾ ਆਵੇ। ਇਸੇ ਤਰ੍ਹਾਂ ਹੀ ਸ਼ਾਡੀ ਜੀਰੀ ਜਦੋਂ ਬਾਹਰ ਜਾਵੇ ਤਾਂ ਉਧਰੋਂ ਤੇਲ ਆਵੇ। ਬਾਦਲ ਸਾਹਿਬ ਨੇ ਬੜੀ ਕੋਸ਼ਿਸ਼ ਕੀਤੀ ਕਿ ਤੇਲ ਲਈ ਲਾਈਨ ਜਲੰਧਰ ਆ ਜਾਏ ਅਤੇ ਤੇਲ ਦੀ ਚੋਰੀ ਨੂੰ ਰੋਕਿਆ ਜਾ ਸਕੇ, ਪਰ ਇਹ ਸਕੀਮ ਵੀ ਹਾਲੇ ਤੱਕ ਸਿਰੇ ਨਹੀਂ ਚੜ੍ਹੀ। ਬਿਜਨੈਸਮੈਨ ਟਰੱਕਾਂ ਦੇ ਟਰੱਕ ਮਾਲ ਦੇ ਲੈ ਕੇ ਇਧਰ ਬਲੈਕ ਵਿਚ ਵੇਚਦਾ ਹੈ। ਫਿਰ ਪੰਜਾਬ ਦੇ ਕਿਸਾਨਾਂ ਨੇ ਬੜੀ ਮਿਹਨਤ ਨਾਲ, ਆਪਣੇ ਖੂਨ ਪਸੀਨੇ ਨਾਲ ਫਸਲਾਂ ਪਾਲੀਆਂ ਹਨ। ਜੇ ਉਨ੍ਹਾਂ ਨੂੰ ਇਸ ਉਪਜ ਦਾ ਠੀਕ ਮੁਲ ਨਹੀਂ ਮਿਲੇਗਾ ਤਾਂ ਉਨ੍ਹਾਂ ਦਾ ਭਾਰੀ ਨੁਕਸਾਨ ਹੋ ਸਕਦਾ ਹੈ। ਪੰਜਾਬ ਨੂੰ ਲੁਕ ਵੀ ਨਹੀਂ ਮਿਲ ਰਹੀ। ਕੋਲਾ ਨਾ ਆਉਣ ਕਰਕੇ ਇਥੇ ਡਿਵੈਲਪਮੈਂਟ ਦੇ ਕੰਮ ਨਹੀਂ ਹੋ ਰਹੇ। ਟੈਕਸਿਜ਼ ਨਾ ਲਗਾਉਣ ਕਰਕੇ ਇਥੇ ਤਰੱਕੀ ਨਹੀਂ ਹੋ ਰਹੀ।

ਇਹ ਸਾਰੇ ਪੰਜਾਬ ਦੇ ਮਸਲੇ ਹਨ ਇਨ੍ਹਾਂ ਨੂੰ ਸਾਰੀਆਂ ਪਾਰਟੀਆਂ ਨੂੰ ਸਮੁੱਚੇ ਤੌਰ ਤੇ ਇਕ ਮੰਚ ਤੇ ਇਕੱਠੇ ਹੋ ਕੇ ਸਾਹਮਣਾ ਕਰਨਾ ਚਾਹੀਦਾ ਹੈ। ਭਾਵੇਂ ਸਟੇਟ ਵਿਚ ਕਿਸੇ ਪਾਰਟੀ ਦਾ ਵੀ ਰਾਜ ਹੋਵੇ, ਸੈਂਟਰ ਦੇ ਨਾਲ ਸਮੁੱਚੇ ਤੌਰ ਤੇ ਲੜਾਈ ਕਰਨੀ ਚਾਹੀਦਾ ਹੈ ਅਤੇ ਆਪਣੇ ਹੱਕਾਂ ਦੀ ਰਾਖੀ ਲਈ ਲੜਾਈ ਕਰਨੀ ਚਾਹੀਦੀ ਹੈ। ਪਿਛਲੀ ਹੁਕਮਰਾਨ ਪਾਰਟੀ ਨੇ ਗਲਤੀਆਂ ਕੀਤੀਆਂ ਸਨ, ਉਸ ਦਾ ਲੋਕਾਂ ਨੂੰ ਵੀ ਪਤਾ ਹੈ, ਉਸ ਸਮੇਂ ਦੀ ਸਰਕਾਰ ਦੀ ਪਲਾਨਿੰਗ ਗਲਤ ਸੀ ਜਿਸ ਕਰਕੇ ਅਜ ਇਨ੍ਹਾਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। (ਘੰਟੀ)

(ਇਸ ਸਮੇਂ ਸਾਥੀ ਰੂਪ ਲਾਲ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਤੁਹਾਡੀ ਪਾਰਟੀ ਬਹੁਤ ਛੋਟੀ ਜਿਹੀ ਹੈ, ਇਸ ਲਈ ਤੁਹਾਡਾ 3 ਮਿੰਟ ਟਾਈਮ ਬਣਦਾ ਹੈ ਪਰ ਮੈਂ ਤੁਹਾਨੂੰ 4 ਮਿੰਟ ਦਾ ਸਮਾਂ ਦੇਵਾਂਗਾ। (ਹਾਸਾ)

**ਸਾਥੀ ਰੂਪ ਲਾਲ** (ਮੋਗਾ) : ਚੇਅਰਮੈਨ ਸਾਹਿਬ, ਅਗਰ ਤੁਸੀਂ ਮੈਨੂੰ 3 ਮਿੰਟ ਹੀ ਬੋਲਣ ਦੇਣਾ ਹੈ ਫਿਰ ਮੈਂ ਬੋਲਦਾ ਹੀ ਨਹੀਂ। ਇਤਨੇ ਥੋੜ੍ਹੇ ਸਮੇਂ ਦੇ ਵਿਚ ਮੈਂ ਸਾਰਾ ਕੁਝ ਨਹੀਂ ਕਹਿ ਸਕਦਾ। ਜਿਸ ਤਰ੍ਹਾਂ ਦੇ ਹਾਲਾਤ ਅੱਜ ਕੱਲ ਦੇਸ਼ ਵਿਚ ਚੱਲ ਰਹੇ ਹਨ ਕਿ ਇਕ ਪਾਸੇ ਤਾਂ ਸੋਕਾ ਪੈ ਰਿਹਾ ਹੈ, ਦੂਜੇ ਪਾਸੇ ਡੀਜ਼ਲ, ਬਿਜਲੀ, ਪਾਣੀ, ਮਿੱਟੀ ਦਾ ਤੇਲ, ਸੀਮਿੰਟ, ਕੋਲਾ ਆਦਿ ਮਾਰਕਿਟ ਵਿਚ ਮਿਲ ਨਹੀਂ ਰਿਹਾ। ਇਸ ਬਾਰੇ ਸਾਨੂੰ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ। ਇਸ ਦੀ ਕਮੀ ਹੈ ਨਹੀਂ ਬਲਕਿ ਬਲੈਕ ਕਰਨ ਵਾਲਿਆਂ ਵਲੋਂ ਤੰਗੀ ਕੀਤੀ ਹੋਈ ਹੈ ਅਤੇ ਸਰਕਾਰ ਵੰਡ ਦੇ ਸਿਸਟਮ ਦੇ ਵਿਚ ਬਿਲਕੁਲ ਫੇਲ੍ਹ ਹੋਈ ਹੈ। ਇਸ ਦੇ ਵਿਚ

[ਸਾਥੀ ਰੂਪ ਲਾਲ]

ਸਰਕਾਰ ਦੀ ਜ਼ਿੰਮੇਵਾਰੀ ਆਉਂਦੀ ਹੈ । ਅਗਰ ਇਸ ਵਾਰ ਬਾਰਸ਼ਾਂ ਨਹੀਂ ਹੋਈਆਂ ਤਾਂ ਕੋਈ ਗੱਲ ਨਹੀਂ ਪਰ ਕਿਸਾਨਾਂ ਨੂੰ ਤਾਂ ਨਹਿਰੀ ਪਾਣੀ ਵੀ ਨਹੀਂ ਮਿਲਿਆ । ਇਹ ਸਾਰਾ ਕੁਝ ਪਿਛਲੇ ਮਨਿਸਟਰ ਦੀ ਨੀਤੀ ਕਰਕੇ ਅਤੇ ਗਲਤ ਸਿਸਟਮ ਆਫ ਡਿਸਟਰੀਬਿਊਸ਼ਨ ਕਰਕੇ ਕਮੀ ਪੇਸ਼ ਆ ਰਹੀ ਹੈ । ਜਿਹੜਾ ਸਾਡਾ ਪਹਿਲਾ ** ** ਫੂਡ ਮਨਿਸਟਰ ਸੀ ਉਸ ਦੀ ਅਕਲ ਦਾ ਖਾਨਾ ਖਾਲੀ ਸੀ । ਉਸ ਦੇ ਮਹਿਕਮੇ ਨੇ ਠੀਕ ਕੰਮ ਨਹੀਂ ਕੀਤਾ ।

**ਸ਼੍ਰੀ ਸਭਾਪਤੀ** : ** ** ** ਦਾ ਨਾਂ ਐਕਸਪੰਜ ਕਰ ਦਿਤਾ ਜਾਵੇ ।

**ਸ਼੍ਰੀ ਅ. ਵਿਸ਼ਵਾਨਾਥਨ** : ** ** **

**ਸ਼੍ਰੀ ਸਭਾਪਤੀ** : ਇਹ ਰਿਮਾਰਕਸ ਐਕਸਪੰਜ ਕਰ ਦਿਤੇ ਜਾਣ ।

**ਸਾਥੀ ਰੂਪ ਲਾਲ** : ਇਹ ਜਿਹੜੀਆਂ ਕਮੀਆਂ ਮਾਰਕਿਟ ਵਿਚ ਹਨ ਇਹ ਸੈਂਟਰ ਦੀ ਗਲਤ ਨੀਤੀ ਕਾਰਨ ਨਹੀਂ ਹਨ, ਇਹ ਤਾਂ ਸਟੇਟ ਸਰਕਾਰ ਦੀ ਗਲਤ ਪਾਲਿਸੀ ਆਫ਼ ਡਿਸਟਰੀਬਿਊਸ਼ਨ ਕਰਕੇ ਕਮੀ ਆ ਰਹੀ ਹੈ ਅਤੇ ਸਾਰੀਆਂ ਚੀਜ਼ਾਂ ਬਲੈਕ ਵਿਚ ਮਿਲ ਜਾਂਦੀਆਂ ਹਨ ਪਰ ਆਮ ਮਾਰਕਿਟ ਵਿਚ ਨਹੀਂ ਮਿਲਦੀਆਂ । ਅੱਜ ਕੱਲ ਜਿਸ ਤਰੀਕੇ ਨਾਲ ਜ਼ਖੀਰੇਬਾਜ਼ੀ ਹੋ ਰਹੀ ਹੈ ਇਸ ਦੀ ਮਿਸਾਲ ਪਹਿਲੇ ਕਿਧਰੇ ਨਹੀਂ ਮਿਲਦੀ । ਵੱਡੇ ਵੱਡੇ ਲੈਂਡਲਾਰਡਾਂ ਨੇ ਟੈਂਕ ਡੀਜ਼ਲ ਦੇ ਭਰਕੇ ਰੱਖੇ ਹੋਏ ਹਨ ਪਰ ਛੋਟੇ ਆਦਮੀਆਂ ਲਈ ਥੋੜ੍ਹਾ ਜਿਹਾ ਵੀ ਡੀਜ਼ਲ ਨਹੀਂ ਮਿਲਦਾ । ਉਨ੍ਹਾਂ ਟੈਂਕਾਂ ਦੇ ਵਿਚ 9, 9 ਹਜ਼ਾਰ ਲਿਟਰ ਡੀਜ਼ਲ ਆ ਜਾਂਦਾ ਹੈ ਅਤੇ ਸਰਕਾਰ ਉਨ੍ਹਾਂ ਨੂੰ ਫੜ ਨਹੀਂ ਰਹੀ ।

**ਸ਼੍ਰੀ ਸਭਾਪਤੀ** : ਸਾਥੀ ਸਾਹਿਬ, ਇਹ ਵੀ ਤਾਂ ਦੱਸੋ ਕਿ ਉਹ ਡੀਜ਼ਲ ਦੇ ਟੈਂਕ ਕਿਥੇ ਹਨ ਤਾਂ ਕਿ ਸਰਕਾਰ ਉਨ੍ਹਾਂ ਨੂੰ ਫੜ ਸਕੇ ।

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਟੈਂਕਾਂ ਨੂੰ ਫੜਾਵਾਂਗਾ । ਜ਼ਖੀਰੇਬਾਜ਼ੀ ਕਿਸ ਤਰ੍ਹਾਂ ਹੋ ਰਹੀ ਹੈ ਕੀ ਇਸ ਦਾ ਸਰਕਾਰ ਨੂੰ ਪਤਾ ਹੈ ? ਖਾਲੀ ਲੋਹੇ ਦਾ ਵੱਡਾ ਢੋਲ ਪਹਿਲੇ 47 ਰੁਪਏ ਦਾ ਮਿਲਦਾ ਸੀ ਜਿਹੜਾ ਹੁਣ 175 ਰੁਪਏ ਵਿਚ ਮਿਲਦਾ ਹੈ । ਵੱਡੇ ਵੱਡੇ ਜ਼ਿਮੀਦਾਰਾਂ ਨੇ ਵੱਡੇ ਵੱਡੇ ਡਰੰਮ ਰੱਖੇ ਹੋਏ ਹਨ, ਉਨ੍ਹਾਂ ਨੇ 10--10 ਅਤੇ 20--20 ਡਰੰਮ ਰੱਖੇ ਹੋਏ ਹਨ ਅਤੇ ਉਸ ਦੇ ਵਿਚ ਡੀਜ਼ਲ ਭਰਿਆ ਹੋਇਆ ਹੈ । ਜਿਹੜੇ ਛੋਟੇ ਛੋਟੇ ਕਿਸਾਨ ਹਨ ਉਨ੍ਹਾਂ ਨੇ ਛੋਟੀਆਂ ਛੋਟੀਆਂ ਕੇਨੀਆਂ ਡੀਜ਼ਲ ਵਾਸਤੇ ਰੱਖੀਆਂ ਹੋਈਆਂ ਹਨ ਪਰ ਉਨ੍ਹਾਂ ਨੂੰ ਉਸ ਦੇ ਲਈ ਵੀ ਪਟਰੋਲ ਪੰਪਾਂ ਤੋਂ ਤੇਲ ਨਹੀਂ ਮਿਲ ਰਿਹਾ । ਸਾਰਾ ਸਾਰਾ ਦਿਨ ਉਹ ਕੇਨੀਆਂ ਲੈ ਕੇ ਪਟਰੋਲ ਪੰਪਾਂ ਤੇ ਖੜ੍ਹੇ ਰਹਿੰਦੇ ਹਨ । ਡੀਜ਼ਲ ਦੀ ਬਲੈਕ ਹੋ ਰਹੀ ਹੈ ਅਤੇ ਇਸ ਦੇ ਵਿਚ ਸਿਵਲ ਸਪਲਾਈ ਦੇ ਇੰਸਪੈਕਟਰਾਂ ਨੇ ਬੜੀ ਕਮਾਈ ਕੀਤੀ ਹੈ ਅਤੇ ਸਰਕਾਰ ਨੂੰ ਇਸ ਦੀ ਇੰਨਕੁਆਇਰੀ ਕਰਵਾਉਣੀ ਚਾਹੀਦੀ ਹੈ । ਪੈਟਰੋਲ ਪੰਪਾਂ ਵਾਲਿਆਂ ਨੇ 700 ਰੁਪਏ ਦਾ ਡੀਜ਼ਲ ਦਾ ਢੋਲ ਵੇਚਿਆ । ਮੈਂ ਇਕ ਪੈਟਰੋਲ ਪੰਪ ਤੇ ਗਿਆ ਅਤੇ ਉਹ ਲੋਕਾਂ ਨੂੰ ਡੀਜ਼ਲ ਨਹੀਂ ਦੇ ਰਿਹਾ ਸੀ । ਉਸ ਨੂੰ ਮੈਂ ਰਜਿਸਟਰ ਵਿਖਾਉਣ ਨੂੰ ਕਿਹਾ ਤਾਂ ਉਹ ਕਹਿਣ ਲੱਗਾ ਕਿ ਓ ਲਾਲਾ ਮੁੜ ਕੇ ਨਾ ਕਹੀਂ । ਉਹ ਗਾਲਾਂ ਕੱਢਣ ਲੱਗ ਗਿਆ । ਬਾਅਦ ਵਿਚ ਕਿਸੇ ਨੇ ਕਿਹਾ ਕਿ ਇਹ ਤਾਂ ਐਮ. ਐਲ. ਏ. ਹੈ । ਜਦੋਂ ਰਜਿਸਟਰ ਦੇਖਿਆ ਤਾਂ ਉਸ ਕੋਲ 853 ਲੀਟਰ ਡੀਜ਼ਲ ਹਾਲੇ ਬਕਾਇਆ ਪਿਆ ਹੋਇਆ ਸੀ । ਇਸ ਤਰ੍ਹਾਂ ਇਹ ਡੀਜ਼ਲ ਬਲੈਕ ਵਿਚ ਵੇਚਦੇ ਹਨ । ਡੀਜ਼ਲ ਕਿਥੋਂ ਚਲਦਾ

**Expunged as ordered by the Chair

ਹੈ ? ਇਹ ਕੋਟਕਪੂਰੇ ਤੋਂ, ਜਲੰਧਰ ਤੋਂ, ਅੰਬਾਲੇ ਤੋਂ ਚਲਦਾ ਹੈ ਅਤੇ ਇਹ ਡੀਜ਼ਲ ਦੇ ਟੈਂਕਰ ਕਿਥੇ ਪਹੁੰਚਦੇ ਹਨ? ਇਸ਼ ਦੀ ਇਨਕੁਆਇਰੀ ਸਰਕਾਰ ਨੂੰ ਕਰਵਾਉਣੀ ਚਾਹੀਦੀ ਹੈ। ਸਿਵਲ ਸਪਲਾਈ ਦੇ ਇੰਸਪੈਕਟਰ ਪੈਟਰੋਲ ਪੰਪਾਂ ਵਾਲਿਆਂ ਨਾਲ ਮਿਲ ਕੇ ਹਜ਼ਾਰਾਂ ਰੁਪਏ ਕਮਾ ਰਹੇ ਹਨ। (ਘੰਟੀ)

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਤੁਹਾਡਾ ਟਾਈਮ ਖਤਮ ਹੋ ਗਿਆ ਹੈ, ਇਸ ਲਈ ਵਾਈਂਡ-ਅੱਪ ਕਰ ਦਿਓ।

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਬਾਦਲ ਸਾਹਿਬ ਤਾਂ ਆਪ ਠੀਕ ਹਨ ਪਰ ਜਿਹੜੇ ਇਨ੍ਹਾਂ ਦੇ ਨਾਲ ਆਲੇ ਦੁਆਲੇ ਲੱਗੇ ਹੋਏ ਹਨ ਉਹ ਰਿਸ਼ਵਤਖੋਰ ਹਨ। ਕੁਝ ਜਨਤਾ ਪਾਰਟੀ ਨੇ ਹਾਹਾਕਾਰ ਮਚਾਈ ਹੋਈ ਸੀ। ਇਹ ਰਿਸ਼ਵਤਖੋਰ ਬਾਦਲ ਸਾਹਿਬ ਦੀ ਇਕ ਵੀ ਪੇਸ਼ ਨਹੀਂ ਚੱਲਣ ਦਿੰਦੇ। ਬਾਦਲ ਵਿਚਾਰਾ ਕੀ ਕਰੇ, ਕਿਉਂਕਿ ਇਹ ਬਾਦਲ ਦਾ ਪਿੱਛਾ ਨਹੀਂ ਛਡਦੇ। (ਘੰਟੀ) ਬਾਕੀ ਜਿਹੜੀ ਗੱਲ ਪਾਂਧੀ ਸਾਹਿਬ ਨੇ ਕਹੀ ਹੈ ਕਿ ਸਾਡੇ ਕੋਲ ਰਿਸੋਰਸਿਜ਼ ਬਹੁਤ ਹਨ ਪਰ ਇਨ੍ਹਾਂ ਰਿਸੋਰਸਿਜ਼ ਦਾ ਇਸਤੇਮਾਲ ਠੀਕ ਢੰਗ ਨਾਲ ਨਹੀਂ ਹੋ ਰਿਹਾ। (ਵਿਘਨ) ਬਾਕੀ ਸੈਂਟਰ ਦੇ ਪਾਸੋਂ ਹੋਰ ਮਾਲ ਅਖਤਿਆਰ ਲੈਣ ਦੀ ਕੋਸ਼ਿਸ਼ ਕਰਨ, ਹੋਰ ਪੁਲਿਟੀਕਲ ਪਾਵਰਜ਼ ਲੈਣ ਦੀ ਕੋਸ਼ਿਸ਼ ਕਰਨ ਤਾਂ ਕਿ ਸੂਬੇ ਦੀ ਤਰੱਕੀ ਹੋ ਸਕੇ। (ਘੰਟੀ) (ਵਿਘਨ)

**ਸ੍ਰੀ ਹਿੱਤ ਅਭਿਲਾਸ਼ੀ (ਬਠਿੰਡਾ)** : ਚੇਅਰਮੈਨ ਸਾਹਿਬ, ਮਸਲਾ ਅੱਜ ਇਕ ਐਸਾ ਹੈ ਜਿਸ ਉਤੇ ਸਾਰਾ ਹਾਊਸ ਇਕੱਠਾ ਹੈ। ਅੱਜ ਡੀਜ਼ਲ ਦੀ, ਸੀਮਿੰਟ ਦੀ, ਪਾਣੀ ਦੀ, ਬਿਜਲੀ ਦੀ, ਲੋਹੇ ਦੀ, ਕੋਲੇ ਦੀ ਅਤੇ ਇੱਟਾਂ ਦੀ ਘਾਟ ਹੈ। ਇਸ ਨਾਲ ਪੰਜਾਬ ਦੇ ਅੰਦਰ ਇਕ ਬੜੀ ਗੰਭੀਰ ਸਮੱਸਿਆ ਪੈਦਾ ਹੋਈ ਹੈ। ਇਸ ਵੇਲ ਖਾਸ ਤੌਰ ਉਤੇ ਕਿਸਾਨ ਨੂੰ ਜੋ ਚੀਜ਼ ਨਹੀਂ ਮਿਲ ਰਹੀ ਖਾਸ ਕਰਕੇ ਪੰਜਾਬ ਦਾ ਕਿਸਾਨ ਇਸ ਗੱਲ ਤੋਂ ਬੜਾ ਤੰਗ ਹੈ ਕਿ ਉਸ ਨੂੰ ਡੀਜ਼ਲ ਨਹੀਂ ਮਿਲ ਰਿਹਾ, ਬਿਜਲੀ ਨਹੀਂ ਮਿਲ ਰਹੀ ਅਤੇ ਪਾਣੀ ਨਹੀਂ ਮਿਲ ਰਿਹਾ। ਬੜੀ ਅਜੀਬ ਕਿਸਮ ਦੀ ਹਾਲਤ ਹੋਈ ਹੋਈ ਹੈ। ਅੱਜ ਰਾਸ਼ਟਰਪਤੀ ਜੀ ਨੇ ਤਰਸ ਖਾ ਕੇ ਸਾਡੇ ਦੇਸ਼ ਦੇ ਅੰਦਰ ਇਕ ਐਸੇ ਬੰਦੇ ਨੂੰ ਪ੍ਰਧਾਨ ਮੰਤਰੀ ਬਣਾਇਆ ਹੈ ਜਿਹੜਾ ਆਪਣੇ ਆਪ ਨੂੰ ਕਿਸਾਨ ਕਹਿੰਦਾ ਹੈ। ਮੈਂ ਨਹੀਂ ਕਹਿੰਦਾ ਕਿ ਉਹ ਕਿਸਾਨ ਹੋਵੇਗਾ ਜਾਂ ਕਿੰਨਾਂ ਉਸ ਨੇ ਹੱਲ ਚਲਾਇਆ ਹੈ ਅਤੇ ਕਿੰਨਾਂ ਉਸ ਨੇ ਕਿਰਸਾਣੀ ਦਾ ਕੰਮ ਕੀਤਾ ਹੈ, ਇਸ ਬਾਰੇ ਤਾਂ ਮੈਂ ਕੁੱਝ ਨਹੀਂ ਕਹਿਣਾ ਚਾਹੁੰਦਾ ਪਰ ਉਹ ਆਪਣੇ ਆਪ ਨੂੰ ਕਿਸਾਨ ਜ਼ਰੂਰ ਕਹਿੰਦਾ ਹੈ।

**ਸਾਥੀ ਰੂਪ ਲਾਲ** : * * *

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹਿੱਤ ਅਭਿਲਾਸ਼ੀ** : ਅੱਜ ਦੇਸ਼ ਵਿਚ ਕਿਸਾਨ ਸਭ ਨਾਲੋਂ ਤੰਗ ਹੈ। ਜਿਸ ਤਰ੍ਹਾਂ ਇਥੇ ਮੇਰੇ ਸਾਥੀ ਪਾਂਧੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਡੀਜ਼ਲ ਵਾਸਤੇ, ਕੋਲੇ ਵਾਸਤੇ, ਲੋਹੇ ਵਾਸਤੇ ਅਤੇ ਸੀਮਿੰਟ ਵਾਸਤੇ ਸੈਂਟਰ ਤੇ ਨਿਰਭਰ ਕਰਦੇ ਹਾਂ, ਇਹ ਬਿਲਕੁਲ ਠੀਕ ਗਲ ਹੈ। ਮੈਂ ਉਨ੍ਹਾਂ ਦਾ ਸਮੱਰਥਨ ਕਰਦਾ ਹਾਂ। ਕਿ ਸਾਰੀਆਂ ਪਾਰਟੀਆਂ ਨੂੰ ਇਕੱਠੇ ਹੋ ਕੇ ਪੰਜਾਬ ਵੱਲੋਂ ਸੈਂਟਰ ਕੋਲ ਇਹ ਮੰਗ ਰੱਖਣੀ ਚਾਹੀਦੀ ਹੈ ਕਿ ਪੰਜਾਬ ਇਕ ਐਸਾ ਸੂਬਾ ਹੈ ਜਿਸ ਨੇ ਦੇਸ਼ ਵਿਚੋਂ ਅਨਾਜ ਦੀ ਭੁੱਖ ਦੂਰ ਕੀਤੀ ਹੈ ਅਤੇ ਜਿਸ ਨੇ ਐਨਾ ਅਨਾਜ ਪੈਦਾ ਕੀਤਾ ਹੈ ਕਿ ਜਿਹੜਾ ਅਨਾਜ ਬਾਹਰਲੇ ਮੁਲਕਾਂ ਤੋਂ ਇਥੇ ਆਉਂਦਾ ਸੀ ਉਹ ਇਸ ਨੇ ਬੰਦ ਕਰਵਾ ਦਿਤਾ ਹੈ। ਬਾਹਰੋਂ ਅਨਾਜ ਮੰਗਵਾਉਣ ਦੇ ਬਦਲੇ ਜਿਹੜਾ ਇਥੋਂ ਕਰੋੜਾਂ ਰੁਪਏ ਦਾ

*Expunged as ordered by the Chair

[ਸ੍ਰੀ ਹਿਤ ਅਭਿਲਾਸ਼ੀ]

ਫਾਰੇਨ ਐਕਸਚੇਂਜ ਬਾਹਿਰ ਜਾਂਦਾ ਸੀ ਉਸ ਨੂੰ ਰੋਕਿਆ ਹੈ। ਇਹ ਪੰਜਾਬ ਦਾ ਹੀ ਕਿਸਾਨ ਹੈ ਜੋ ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਜ਼ਿਆਦਾ ਅਨਾਜ ਪੈਦਾ ਕਰਦਾ ਹੈ ਪਰ ਉਸ ਦੀ ਅੱਜ ਹਾਲਤ ਇਹ ਹੈ ਕਿ ਉਹ ਤੇਲ ਲੈਣ ਵਾਸਤੇ ਤੜਫਦਾ ਹੈ। ਉਹ ਕੇਨੀਆਂ ਲੈ ਕੇ ਤੇਲ ਲਈ ਦੌੜਦਾ ਹੈ। ਉਹ ਬਿਜਲੀ ਲਈ ਤੜਫਦਾ ਹੈ। ਉਸ ਨੂੰ ਪਾਣੀ ਨਹੀਂ ਮਿਲਦਾ। ਅੱਜ ਉਸ ਨੂੰ ਬੜੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਕ ਪਾਸੇ ਕਿਸਾਨ ਨੂੰ ਇਹ ਚੀਜ਼ਾਂ ਨਹੀਂ ਮਿਲਦੀਆਂ ਦੂਜੇ ਪਾਸੇ ਟਰੱਕਾਂ ਵਾਲੇ ਵੀ ਕਹਿੰਦੇ ਹਨ ਕਿ ਸਾਨੂੰ ਪੂਰਾ ਕੋਟਾ ਨਹੀਂ ਮਿਲਦਾ। ਉਹ ਕਹਿੰਦੇ ਹਨ ਕਿ ਜੇ ਅਸੀਂ ਅੰਮ੍ਰਿਤਸਰ ਤੋਂ, ਬਠਿੰਡੇ ਤੋਂ ਜਾਂ ਲੁਧਿਆਣੇ ਤੋਂ ਦਿੱਲੀ ਜਾਣਾ ਹੋਵੇ ਤਾਂ ਕਈ ਕਈ ਦਿਨ ਰਸਤੇ ਵਿਚ ਰੁਕਣਾ ਪੈਂਦਾ ਹੈ ਕਿਉਂਕਿ ਡੀਜ਼ਲ ਨਹੀਂ ਮਿਲਦਾ। ਕਿਸਾਨ ਇਹ ਵੀ ਸ਼ਿਕਾਇਤ ਕਰਦੇ ਹਨ ਕਿ ਜਿਨ੍ਹਾਂ ਦੇ 20 ਹਾਰਸ ਪਾਵਰ ਦੇ ਇੰਜਨ ਹਨ ਉਨ੍ਹਾਂ ਨੂੰ ਵੀ ਉਤਨਾ ਹੀ ਡੀਜ਼ਲ ਮਿਲਦਾ ਹੈ ਜਿਤਨਾ ਕਿ 5 ਹਾਰਸ ਪਾਵਰ ਵਾਲੇ ਇੰਜਨਾਂ ਨੂੰ ਮਿਲਦਾ ਹੈ। ਸੋ ਇਹ ਇਕ ਬੜੀ ਅਜੀਬ ਕਿਸਮ ਦੀ ਸਮੱਸਿਆ ਹੈ। ਕੀਮਤਾਂ ਦਿਨ-ਬ-ਦਿਨ ਵੱਧ ਰਹੀਆਂ ਹਨ। ਛੋਟੀ ਇੰਡਸਟਰੀ ਹੀ ਲੈ ਲਵੋ, ਉਸ ਨੂੰ ਲੋਹਾ ਨਹੀਂ ਮਿਲਦਾ ਆਇਰਨ ਨਹੀਂ ਮਿਲਦਾ ਮਜ਼ਦੂਰਾਂ ਦੀਆਂ ਛਾਂਟੀਆਂ ਹੋ ਰਹੀਆਂ ਹਨ ਬਿਜਲੀ ਦੀ ਕੱਟ ਹੋਣ ਕਾਰਣ ਮਿੱਲਾਂ ਨਹੀਂ ਚੱਲਦੀਆਂ। ਮਿੱਲਾਂ ਵਾਲੇ ਕਹਿੰਦੇ ਹਨ ਕਿ ਅਸੀਂ ਕਪਾਹ, ਰੂਈ ਖਰੀਦ ਨਹੀਂ ਸਕਦੇ ਕਿਉਂਕਿ ਉਨ੍ਹਾਂ ਨੂੰ ਪੂਰੀ ਬਿਜਲੀ ਨਹੀਂ ਮਿਲਦੀ। ਕਿਸਾਨ ਨੂੰ ਕਿਹਾ ਗਿਆ ਸੀ ਅਸੀਂ ਤੁਹਾਨੂੰ ਰੀਜ਼ਨੇਬਲ ਰੇਟ ਦਿਆਂਗੇ ਪਰ ਉਹ ਵੀ ਵਾਅਦਾ ਪੂਰਾ ਨਹੀਂ ਕੀਤਾ ਗਿਆ। ਬਿਜਲੀ ਪੂਰੀ ਨਹੀਂ ਦਿਤੀ ਜਾ ਰਹੀ। ਇੰਡਸਟਰੀ ਦਾ ਵੀ ਇਹੀ ਹਾਲ ਹੈ। ਇਸੇ ਕਰਕੇ ਕਿਸਾਨ ਦੀ ਕਪਾਹ, ਨਰਮੇ ਦੀ ਫਸਲ ਨਹੀਂ ਚੁੱਕੀ ਜਾ ਰਹੀ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸ ਪਾਸੇ ਕੁੱਝ ਸੋਚਣਾ ਚਾਹੀਦਾ ਹੈ। ਕਿਸਾਨ ਨੂੰ ਵੀ ਉਸ ਦੀ ਫਸਲ ਦਾ ਪੂਰਾ ਭਾਅ ਦੇਣਾ ਚਾਹੀਦਾ ਹੈ। ਇਕ ਪਾਸੇ ਸੋਕਾ ਹੈ ਪਰ ਦੂਜੇ ਪਾਸੇ ਜਿੰਨੀ ਫਸਲ ਹੋਣੀ ਹੈ ਉਸ ਦਾ ਵੀ ਕਿਸਾਨ ਨੂੰ ਪੂਰਾ ਭਾਅ ਨਾ ਮਿਲੇ ਤਾਂ ਫਿਰ ਕਿਸਾਨ ਵਾਸਤੇ ਬਹੁਤ ਵੱਡੀ ਮੁਸ਼ਕਲ ਹੋਵੇਗੀ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਗੱਲ ਵਾਸਤੇ ਸਰਕਾਰ ਖਾਸ ਤੌਰ ਤੇ ਧਿਆਨ ਦੇਵੇ।

ਇਥੇ ਟਪਿਆਲਾ ਜੀ ਨੇ ਬੜੇ ਜੋਸ਼ ਵਿਚ ਆ ਕੇ ਗਲਾਂ ਕੀਤੀਆਂ। ਸ਼ਾਇਦ ਉਨ੍ਹਾਂ ਦੀ ਪਾਰਟੀ ਦਾ ਇਹ ਤਰੀਕਾ ਹੈ ਕਿ ਇਸ ਤਰ੍ਹਾਂ ਜ਼ੋਰ ਲਗਾ ਕੇ ਗੱਲ ਕਹੀ ਜਾਵੇ। (ਵਿਘਨ) ਉਨ੍ਹਾਂ ਨੇ ਕਿਹਾ ਕਿ ਝੋਨਾਂ ਮਾਰਕਿਟ ਵਿਚ ਆ ਰਿਹਾ ਹੈ ਪਰ ਰਾਈਸ ਸ਼ੈਲਰਾਂ ਵਾਲੇ ਖਰੀਦ ਨਹੀਂ ਰਹੇ। ਐਫ. ਸੀ. ਆਈ. ਵਾਲੇ ਨਹੀਂ ਖਰੀਦ ਰਹੇ। ਪਹਿਲਾਂ ਉਹ ਰਾਈਸ ਸ਼ੈਲਰਾਂ ਵਾਲਿਆਂ ਤੇ ਬਰਸੇ। (ਵਿਘਨ) ਮੈਂ ਸਮਝਦਾ ਹਾਂ ਕਿ ਜੇ ਰਾਈਸ ਸ਼ੈਲਰਾਂ ਵਾਲੇ ਕਿਸਾਨ ਦੀ ਐਕਸਪਲਾਇਟੇਸ਼ਨ ਕਰਦੇ ਹਨ ਤਾਂ ਉਨ੍ਹਾਂ ਨੂੰ ਇਸ ਦੀ ਇਜ਼ਾਜ਼ਤ ਨਹੀਂ ਦੇਣੀ ਚਾਹੀਦੀ। ਪਰ ਇਹ ਗੱਲ ਵੀ ਨਹੀਂ ਹੋਣੀ ਚਾਹੀਦੀ ਕਿ ਸਰਕਾਰ ਆਪਣੀਆਂ ਕਮਜ਼ੋਰੀਆਂ ਨੂੰ ਛੁਪਾਉਣ ਦੀ ਖਾਤਰ ਐਫ.ਸੀ. ਆਈ. ਜਾਂ ਰਾਈਸ ਸ਼ੈਲਰ ਵਾਲਿਆਂ ਦਾ ਕਸੂਰ ਕੱਢੇ। (ਵਿਘਨ) ਅੱਜ ਐਫ. ਸੀ. ਆਈ ਮਾਰਕਿਟ ਵਿਚ ਕਿਉਂ ਨਹੀਂ ਆਉਂਦੀ? ਮਾਰਕਫੈਡ ਮੰਡੀਆਂ ਵਿਚੋਂ ਝੋਨਾ ਕਿਉਂ ਨਹੀਂ ਖਰੀਦਦੀ? ਕਿਸਾਨਾਂ ਨੂੰ ਪੂਰਾ ਭਾਅ ਕਿਉਂ ਨਹੀਂ ਦਿਤਾ ਜਾਂਦਾ? ਸਰਕਾਰੀ ਏਜੰਸੀ ਪਨਸਪ ਮੰਡੀਆਂ ਵਿਚੋਂ ਕਿਉਂ ਨਹੀਂ ਖਰੀਦਦੀ? ਮੈਂ ਸਮਝਦਾ ਹਾਂ ਕਿ ਇਸ ਵਿਚ ਸਰਕਾਰ ਦੀ ਆਪਣੀ ਕਮਜ਼ੋਰੀ ਹੈ। (ਵਿਘਨ) ਮੈਂ ਇਸ ਬਾਰੇ ਬਹੁਤੀ ਲੰਬੀ ਗੱਲ ਨਹੀਂ ਕਰਨੀ ਚਾਹੁੰਦਾ।

ਇਹ ਜੋ ਬਿਜਲੀ ਦੀ ਕੱਟ ਲਗਾਈ ਗਈ ਹੈ ਉਸ ਬਾਰੇ ਜ਼ਿਮੀਦਾਰ ਆਪਣੇ ਤੌਰ ਤੇ ਕਹਿੰਦਾ ਹੈ ਅਤੇ ਇੰਡਸਟਰੀ ਵਾਲੇ ਆਪਣੇ ਤੌਰ ਤੇ ਕਹਿੰਦੇ ਹਨ। ਪਤਾ ਨਹੀਂ ਇਲੈਕਟ੍ਰਿਸਿਟੀ ਬੋਰਡ ਕਿਸ ਤਰ੍ਹਾਂ ਕੰਮ ਕਰਦਾ ਹੈ। ਇੰਡਸਟਰੀ ਵਾਲੇ ਕਹਿੰਦੇ ਹਨ ਕਿ ਸਾਨੂੰ 8 ਘੰਟੇ ਦੀ ਇਕ ਸ਼ਿਫਟ ਦੀ ਪੂਰੀ ਬਿਜਲੀ ਦੇ ਦਿਉ। ਪਰ ਹੁੰਦਾ ਕੀ ਹੈ ਕਿ ਦੋ ਘੰਟੇ ਬਿਜਲੀ ਆ ਜਾਂਦੀ ਹੈ ਅਤੇ ਫਿਰ 3 ਘੰਟੇ ਚਲੀ ਜਾਂਦੀ ਹੈ। ਇਸ ਤਰ੍ਹਾਂ ਜਦ ਦੋ ਘੰਟੇ ਬਿਜਲੀ ਆ ਕੇ ਫਿਰ ਤਿੰਨ ਘੰਟੇ ਬਿਜਲੀ ਨਹੀਂ ਆਉਂਦੀ ਤਾਂ ਕੀ

ਇੰਡਸਟਰੀ ਵਾਲੇ ਆਪਣੀ ਲੇਬਰ ਨੂੰ ਕਹਿਣ ਕਿ ਤੁਸੀਂ ਤਿੰਨ ਘੰਟੇ ਛਟੀ ਕਰੋ ਅਤੇ ਫਿਰ ਆ ਜਾਣਾ। ਇਸ ਤਰ੍ਹਾਂ ਉਹ ਲੇਬਰ ਨੂੰ ਜਿੰਨਾਂ ਚਿਰ ਬਿਜਲੀ ਚਲੀ ਜਾਂਦੀ ਹੈ ਛੁੱਟੀ ਨਹੀਂ ਕਰ ਸਕਦੇ। ਉਹ ਉਨ੍ਹਾਂ ਨੂੰ ਇਹ ਨਹੀਂ ਕਹਿ ਸਕਦੇ ਕਿ ਤੁਸੀਂ ਦੋ ਘੰਟੇ ਕੰਮ ਕਰੋ ਅਤੇ ਤਿੰਨ ਘੰਟੇ ਚਲੇ ਜਾਓ ਅਤੇ ਫਿਰ ਆ ਜਾਣਾ। ਇਸ ਲਈ ਇਸ ਤਰ੍ਹਾਂ ਚਾਹੀਦਾ ਹੈ ਕਿ ਅਗਰ ਇੰਡਸਟਰੀ ਨੂੰ ਬਿਜਲੀ ਦੇਣੀ ਹੈ ਤਾਂ ਉਨ੍ਹਾਂ ਨੂੰ ਇਕ ਸ਼ਿਫਟ ਦੀ ਪੂਰੇ ਘੰਟਿਆਂ ਦੀ ਬਿਜਲੀ ਦਿਤੀ ਜਾਵੇ ਤਾਕਿ ਲੇਬਰ ਨੂੰ ਪੂਰੀ ਤਰ੍ਹਾਂ ਅੰਗੇਜ ਕਰ ਸਕਣ ਨਹੀਂ ਤਾਂ ਉਨ੍ਹਾਂ ਦੀ ਕਾਸਟ ਆਫ ਪਰੋਡਕਸ਼ਨ ਵਧ ਜਾਵੇਗੀ ਅਤੇ ਚੀਜ਼ਾਂ ਵੀ ਮਹਿੰਗੀਆਂ ਹੋ ਜਾਣਗੀਆਂ। ਇਸ ਪਾਸੇ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਕਿਸਾਨ ਨੂੰ ਵੀ ਪੂਰੀ ਬਿਜਲੀ ਮਿਲਣੀ ਚਾਹੀਦੀ ਹੈ। ਲੇਕਿਨ ਅੱਜ ਬਿਜਲੀ ਦੀ ਬੁਰੀ ਹਾਲਤ ਹੈ। ਅੱਜ ਕਿਸਾਨ ਪਾਣੀ ਲਈ ਤੜਫਦਾ ਫਿਰਦਾ ਹੈ। ਜਿਹੜੇ ਕਿਸਾਨ ਟੇਲ ਤੇ ਹਨ ਉਨ੍ਹਾਂ ਦਾ ਬਹਤ ਬੁਰਾ ਹਾਲ ਹੈ। ਟੇਲ ਤੇ ਜਿਹੜੇ ਕਿਸਾਨ ਹਨ ਉਹ ਬਹੁਤ ਸਾਰੇ ਮੇਰੇ ਕੋਲ ਆਏ ਅਤੇ ਕਹਿਣ ਲਗੇ ਕਿ ਜਿਸ ਵੇਲੇ ਪਾਣੀ ਫਾਲਤੂ ਹੁੰਦਾ ਹੈ ਅਤੇ ਫਸਲਾਂ ਪਾਣੀ ਨਾਲ ਮਰ ਰਹੀਆਂ ਹੁੰਦੀਆਂ ਹਨ ਤਾਂ ਉਸ ਵੇਲੇ ਸਾਡਾ ਪਾਣੀ ਉਧਰ ਭੇਜ ਦਿੰਦੇ ਹਨ ਜਿਸ ਕਾਰਣ ਸਾਡੀਆਂ ਫਸਲਾਂ ਖਰਾਬ ਹੋ ਜਾਂਦੀਆਂ ਹਨ ਪਰ ਜਿਸ ਵੇਲੇ ਪਾਣੀ ਦੀ ਘਾਟ ਹੁੰਦੀ ਹੈ ਉਸ ਵੇਲੇ ਸਾਡੇ ਪਾਸੇ ਟੇਲ ਤੇ ਪਾਣੀ ਪਹੁੰਚਦਾ ਹੀ ਨਹੀਂ ਹੈ। ਇਸ ਗੱਲ ਵੱਲ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ। ਅੱਜ ਜਿਤਨਾ ਪਾਣੀ ਸਾਡੇ ਕੋਲ ਹੈ ਉਸ ਦੀ ਈਕੁਅਲ ਡਿਸਟਰੀਬਿਊਸ਼ਨ ਹੋਣੀ ਚਾਹੀਦੀ ਹੈ ਅਤੇ ਟੇਲ ਤੇ ਪਾਣੀ ਪਹੁੰਚਣਾ ਚਾਹੀਦਾ ਹੈ। ਜਦ ਪਾਣੀ ਦੀ ਘਾਟ ਹੁੰਦੀ ਹੈ ਤਾਂ ਸਰਕਾਰੀ ਕਰਮਚਾਰੀ ਫੱਟੇ ਲਾ ਕੇ ਪਾਣੀ ਬੰਦ ਕਰ ਦਿੰਦੇ ਹਨ ਜਿਸ ਨਾਲ ਕੁਰੱਪਸ਼ਨ ਸ਼ੁਰੂ ਹੋ ਜਾਂਦੀ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਦੇ ਹਾਲਾਤ ਨੂੰ ਮੁੱਖ ਰੱਖਦੇ ਹੋਏ ਕਿਸਾਨਾਂ ਨੂੰ ਜੋ ਕਰਜ਼ੇ ਦਿਤੇ ਗਏ ਹਨ ਉਨ੍ਹਾਂ ਕਰਜ਼ਿਆਂ ਦੀ ਵਸੂਲੀ ਮੁਆਫ ਹੋਣੀ ਚਾਹੀਦੀ ਹੈ। ਸਰਕਾਰ ਉਨ੍ਹਾਂ ਵਾਸਤੇ ਕੋਈ ਛੋਟ ਦੇਵੇ ਅਤੇ ਫਿਰ ਵਸੂਲ ਕਰ ਲਵੇ। ਇਸ ਕਿਸਮ ਦੀ ਸਹੂਲਤ ਕਿਸਾਨਾਂ ਨੂੰ ਦੇਣ ਦੀ ਲੋੜ ਹੈ। ਕਨੇਡੀਅਨ ਜੀ ਨੇ ਸ਼ਾਹ ਨਹਿਰ ਦਾ ਜ਼ਿਕਰ ਕੀਤਾ ਸੀ। (ਵਿਘਨ) ਉਨ੍ਹਾਂ ਨੇ ਕਿਹਾ ਕਿ ਲੈਟਰ ਆਫ ਕਰੇਡਿਟ ਨਹੀਂ ਪਹੁੰਚਿਆ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਮੁਲਾਜ਼ਮ ਛਾਂਟੀ ਹੋ ਰਹੇ ਹਨ। ਵਰਕਰਾਂ ਨੂੰ ਪੈਸੇ ਨਹੀਂ ਮਿਲ ਰਹੇ। ਨਹਿਰ ਦਾ ਬਣਨਾ ਪਿੱਛੇ ਪੈ ਰਿਹਾ ਹੈ। ਇਨ੍ਹਾਂ ਗੱਲਾਂ ਵੱਲ ਧਿਆਨ ਦੇਣ ਦੀ ਲੋੜ ਹੈ। ਚੇਅਰਮੈਨ ਸਾਹਿਬ, ਮੈਂ ਹਾਊਸ ਦੀ ਇਸ ਰਾਇ ਦੇ ਨਾਲ ਮੁਤਫਿਕ ਹਾਂ ਅਤੇ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਨਤਾ ਪਾਰਟੀ ਪਿਛੇ ਨਹੀਂ ਰਹੇਗੀ ਕਿ ਸਾਰੀਆਂ ਪਾਰਟੀਆਂ ਨੂੰ ਸੈਂਟਰ ਪਾਸ ਜਾ ਕੇ ਉਥੇ ਪਰੋਟੈਸਟ ਕਰਨਾ ਚਾਹੀਦਾ ਹੈ ਅਤੇ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਗੱਲ ਕਰਨੀ ਚਾਹੀਦੀ ਹੈ ਕਿ ਪੰਜਾਬ ਦੇ ਕਿਸਾਨ ਨੂੰ ਪਾਣੀ ਨਹੀਂ ਮਿਲ ਰਿਹਾ, ਉਸ ਨੂੰ ਡੀਜ਼ਲ ਨਹੀਂ ਮਿਲ ਰਿਹਾ। ਇੰਡਸਟਰੀ ਲਈ ਕੋਲਾ ਨਹੀਂ ਮਿਲ ਰਿਹਾ। ਪੰਜਾਬ ਦਾ ਕਿਸਾਨ ਜਿਸਨੇ ਸਾਰੇ ਹਿੰਦੁਸਤਾਨ ਦੀ ਅਨਾਜ ਦੀ ਕਮੀ ਨੂੰ ਦੂਰ ਕੀਤਾ ਹੈ ਉਸ ਦੀ ਭਲਾਈ ਦਾ ਕੋਈ ਇੰਤਜ਼ਾਮ ਕੀਤਾ ਜਾ ਸਕੇ। ਇਸ ਪਾਸੇ ਇਕੱਠੇ ਹੋ ਕੇ ਸਾਨੂੰ ਕੁਝ ਕਰਨਾ ਚਾਹੀਦਾ ਹੈ। (ਤਾੜੀਆਂ)

**ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ .......

---

## WALK-OUT

**ਸਰਦਾਰ ਗੁਰਦਰਸ਼ਨ ਸਿੰਘ:** ਤੁਸੀਂ ਮੈਨੂੰ ਲਿਖ ਕੇ ਕਿਉਂ ਭੇਜਿਆ ਸੀ ਕਿ ਡਿਸਕਸ ਕਰ ਲੈਣਾ। (ਵਿਘਨ) ਜਿਹੜੀ ਅਸੀਂ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਉਸ ਦੇ ਜਵਾਬ ਵਿਚ ਤੁਸੀਂ ਮੈਨੂੰ ਲਿਖ ਕੇ ਭੇਜਿਆ ਸੀ ਕਿ ਅੰਡਰ ਰੂਲ 77 ਡਿਸ਼ਕਸ਼ਨ ਹੋ ਰਹੀ ਹੈ, ਉਥੇ ਤੁਸੀਂ ਡਿਸਕਸ ਕਰ ਲੈਣਾ। ਹੁਣ ਮੈਨੂੰ ਟਾਈਮ ਦੇਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਤੁਹਾਡੀ ਪਾਰਟੀ ਨੂੰ 25 ਮਿੰਟ ਅਲਾਟ ਹੋਏ ਸਨ, ਉਹ ਤੁਸੀਂ ਆਪਣਾ ਟਾਈਮ ਲੈ ਲਿਆ ਹੈ । 25 ਮਿੰਟ ਦੀ ਬਜਾਏ ਸਗੋਂ 33 ਮਿੰਟ ਲੈ ਲਏ ਹਨ।

**ਸਰਦਾਰ ਗੁਰਦਰਸ਼ਨ ਸਿੰਘ** : ਫਿਰ ਤੁਹਾਨੂੰ ਲਿਖ ਕੇ ਭੇਜਣ ਦੀ ਕੀ ਲੋੜ ਸੀ ?

**ਸ੍ਰੀ ਸਭਾਪਤੀ** : ਤੁਸੀਂ ਅਗੇ ਹੀ ਟਾਈਮ ਜ਼ਿਆਦਾ ਲੈ ਲਿਆ ਹੈ, sorry। (ਵਿਘਨ)।

**Sardar Gurdarshan Singh** : I walk-out as a protest. (At this stage Sardar Gurdarshan Singh, alongwith the Members of his party, staged a walk-out)

---

## MOTION UNDER RULE 77 (*Resumption of Discussion*)

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਚੇਅਰਮੈਨ ਸਾਹਿਬ, ਮੈਂ ਸਪੀਕਰ ਸਾਹਿਬ ਦਾ ਅਤੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦਾ ਇਸ ਗਲ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ 3 ਘਟੇ ਦੀ ਡਿਸਕਸ਼ਨ ਇਨ੍ਹਾਂ ਜ਼ਰੂਰੀ ਆਈਟਮਜ਼ ਵਾਸਤੇ ਰਖੀ। ਮੈਂ ਧੰਨਵਾਦ ਇਸ ਕਰਕੇ ਵੀ ਕਰਦਾ ਹਾਂ ਕਿ ਇਸ ਡਿਸਕਸ਼ਨ ਵਿਚ ਮੇਰੇ ਜੋ ਆਨਰੇਬਲ ਮੈਂਬਰਜ਼ ਹਨ ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਤੁਅਲਕ ਰਖਦੇ ਹਨ ਉਨ੍ਹਾਂ ਦੇ ਖਿਆਲਾਤ ਸੁਣਨ ਦਾ ਮੈਨੂੰ ਮੌਕਾ ਮਿਲਿਆ ਹੈ ਔਰ ਮੈਂ ਜਿਆਦਾ ਧੰਨਵਾਦੀ ਇਸ ਕਰਕੇ ਵੀ ਹਾਂ ਕਿ ਮੈਨੂੰ ਮੌਕਾ ਮਿਲਿਆ ਹੈ ਕਿ ਸਰਕਾਰ ਦੇ ਸਾਰੇ ਪੱਖ ਸਾਰੇ ਹਾਊਸ ਦੇ ਸਾਹਮਣੇ ਰਖ ਸਕਾਂ ਔਰ ਇਸ ਪਵਿਤਰ ਹਾਊਸ ਦੇ ਰਾਹੀਂ ਮੈਂ ਜਨਤਾ ਦੇ ਅੱਗੇ ਸਾਰੇ ਪੱਖ ਰਖ ਸਕਾਂ। ਇਸ ਬਹਿਸ ਦਾ ਆਗਾਜ਼ ਕੀਤਾ ਚੌਧਰੀ ਬਲਰਾਮ ਜੀ ਨੇ ਔਰ ਉਨ੍ਹਾਂ ਦਾ ਇਨਟਰਸਟ ਜੋ ਇਸ ਕਾਜ਼ ਨਾਲ ਹੈ ਉਹ ਇਥੋਂ ਹੀ ਪਤਾ ਲਗਦਾ ਹੈ ਕਿ ਉਹ ਡਿਸਕਸ਼ਨ ਨੂੰ ਕਿੰਨੀ ਮਹਾਨਤਾ ਦਿੰਦੇ ਹਨ। ਕੁਝ ਗੱਲਾਂ ਉਹ ਆਪ ਕਹਿ ਗਏ ਲੇਕਿਨ ਉਨ੍ਹਾਂ ਦਾ ਫਰਜ਼ ਬਣਦਾ ਸੀ ਕਿ ਉਹ ਉਨ੍ਹਾਂ ਗਲਾਂ ਦਾ ਜਵਾਬ ਸੁਣਨ ਵਾਸਤੇ ਵੀ ਜ਼ਰੂਰ ਇਥੇ ਰਹਿੰਦੇ। ਜੇ ਐਸਾ ਹੀ ਇਨਟਰਸਟ ਹੋਵੇ ਕਿ ਗਲਾਂ ਕਰ ਛਡੀਏ ਭਾਵੇਂ ਸੱਚੀਆਂ ਹੋਣ ਤੇ ਭਾਵੇਂ ਝੂਠੀਆਂ ਹੋਣ ਅਤੇ ਉਨ੍ਹਾਂ ਗਲਾਂ ਦਾ ਜਵਾਬ ਨਾ ਲੈਣਾ ਹੋਵੇ ਤਾਂ ਤੁਸੀਂ, ਚੇਅਰਮੈਨ ਸਾਹਿਬ, ਆਪ ਹੀ ਦੇਖ ਲਓ ਕਿ ਉਨ੍ਹਾਂ ਦੀ ਦਿਲਚਸਪੀ ਕਿਸ ਤਰ੍ਹਾਂ ਦੀ ਹੋ ਸਕਦੀ ਹੈ। ਉਨ੍ਹਾਂ ਨੇ ਸ਼ੁਰੂ ਤੋਂ ਹੀ ਐਗਰੀਕਲਚਰਿਸਟ ਲਈ ਹਮਦਰਦੀ ਦੇ ਲਫਜ਼ ਕਹੇ, ਮੈਂ ਇਹ ਨਹੀਂ ਕਹਿੰਦਾ ਕਿ ਉਨ੍ਹਾਂ ਦੇ ਦਿਲ ਵਿਚ ਹਮਦਰਦੀ ਨਹੀਂ। ਉਹ ਕਿਸਾਨ ਹਨ। ਮੈਂ ਤਾਂ ਸਮਝਦਾ ਹਾਂ ਕਿ ਪੰਜਾਬ ਦੇ ਵਿਚ ਹਰ ਇਕ ਇਸ ਹਾਊਸ ਦੇ ਸਤਿਕਾਰਯੋਗ ਮੈਂਬਰ ਦੀ ਕਿਸਾਨ ਦੇ ਨਾਲ ਹਮਦਰਦੀ ਹੈ। ਪਰ ਇਕ ਗਲ ਮੈਂ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਉਹ ਪਾਰਟੀ ਜਿਸਦੇ ਲੀਡਰ ਸ੍ਰੀ ਬਲਰਾਮ ਜੀ ਹੋਣ, ਜਾਖੜ ਸਾਹਿਬ ਹੋਣ, ਉਨ੍ਹਾਂ ਦੀ ਜ਼ਾਤ ਵਿਚ ਮੈਨੂੰ ਕੋਈ ਸ਼ੱਕ ਨਹੀਂ, ਉਨ੍ਹਾਂ ਦੀ ਜ਼ਾਤ ਤੇ ਮੈਂ ਕੋਈ ਸ਼ੱਕ ਨਹੀਂ ਕਰਦਾ ਪਰ ਉਨ੍ਹਾਂ ਦੀ ਪਾਰਟੀ ਦੇ ਦਿਲ ਵਿਚ ਕਿਸਾਨਾਂ ਦੀ ਬਿਲਕੁਲ ਕੋਈ ਹਮਦਰਦੀ ਨਹੀਂ ਹੈ। ਉਹ ਮੈਂ ਇਸ ਕਰਕੇ ਕਹਿੰਦਾ ਹਾਂ ਕਿ ਇਸ ਮੁਲਕ ਤੇ ਇਸ ਪਾਰਟੀ ਦਾ 32 ਸਾਲ ਰਾਜ ਰਿਹਾ ਹੈ। ਮੈਂ ਸਾਰੇ ਰਾਜ ਦੀ ਗਲ ਨਹੀਂ ਕਰਦਾ ਪਰ ਮੈਂ 5 ਸਾਲ ਦੇ ਰਾਜ ਦੀ ਗਲ ਕਰਦਾ ਹਾਂ ਜਿਸ ਦੇ ਵਿਚ ਚੌਧਰੀ ਬਲਰਾਮ ਜੀ ਜਾਖੜ ਬੜੀ ਇਮਪਾਰਟੈਂਟ ਪੁਜ਼ੀਸ਼ਨ ਵਿਚ ਸਨ ਔਰ ਉਹ ਇਨ੍ਹਾਂ ਗਲਾਂ ਦੇ ਹੀ ਇਨਚਾਰਜ ਸਨ ਔਰ ਅੱਜ ਉਨ੍ਹਾਂ ਨੇ ਜੋ ਗਲਾਂ ਕਹੀਆਂ ਹਨ ਉਹ ਵਾਕਫੀਅਤ ਤੋਂ ਬਿਨਾਂ ਹੀ ਕਹਿ ਦਿਤੀਆਂ। ਜਦੋਂ ਇਹ ਲੀਡਰ ਆਫ ਦੀ ਆਪੋਜ਼ੀਸ਼ਨ ਸਨ ਉਦੋਂ ਵੀ ਇਨ੍ਹਾਂ ਨੂੰ ਸਾਰੀਆਂ ਫੈਸਲਿਟੀਜ਼ ਇਸ ਕਰਕੇ ਦਿਤੀਆਂ ਸਨ ਕਿ ਸਾਰੀ ਵਾਕਫੀਅਤ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਹੀ ਹੋਵੇ ਲੇਕਿਨ ਉਹ ਇਸ ਤਰ੍ਹਾਂ ਦੀਆਂ ਗਲਾਂ ਕਹਿ ਗਏ ਜਿਸ ਤਰ੍ਹਾਂ ਸਾਨੇ ਢਾਈ ਸਾਲ ਦੇ ਰਾਜ ਵਿਚ ਅਸੀਂ ਐਗਰੀਕਲਚਰ ਵਾਸਤੇ ਕੁਝ ਕੀਤਾ ਹੀ ਨਹੀਂ ਅਤੇ ਉਨ੍ਹਾਂ ਦੇ ਜ਼ਮਾਨੇ ਵਿਚ ਐਗਰੀਕਲਚਰ ਲਈ ਬਹੁਤ ਕੁਝ ਹੋਇਆ ਸੀ। ਚੇਅਰਮੈਨ ਸਾਹਿਬ,

ਇਹ ਫੈਕਟਸ ਐਂਡ ਫਿਗਰਜ਼ ਦੀ ਗੱਲ ਹੈ ਕਿ ਤਰੱਕੀ ਕਿਹੜੇ ਰਾਜ ਵਿਚ ਹੋਈ? ਮੈਂ ਸਮਝਦਾ ਹਾਂ ਕਿ ਹਾਊਸ ਵਿਚ ਫੈਕਟਸ ਦੀ ਗਲੂਮੀ ਪਿਕਚਰ ਦੇਣਾ ਇਕ ਗਲਤ ਗੱਲ ਹੈ। ਕਿਸੇ ਗਲ ਦੀ ਤਰੱਕੀ, ਕਿਸੇ ਸੂਬੇ ਜਾਂ ਕਿਸੇ ਸਰਕਾਰ ਦਾ ਚੰਗਾ ਹੋਣਾ ਜਾਂ ਬੁਰਾ ਹੋਣਾ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਉਸ ਰਾਜ ਵਿਚ ਐਗਰੀਕਲਚਰ ਜਾਂ ਇੰਡਸਟਰੀਜ਼ ਜਾਂ ਦੋਨੋਂ ਨੇ ਕਿੰਨੀ ਤਰੱਕੀ ਕੀਤੀ ਹੈ, ਕਿੰਨਾ ਗਰੋਥ ਰੇਟ ਹੋਇਆ ਹੈ। ਅੱਜ ਅਗਰ ਪੰਜਾਬ ਦੇ ਵਿਚ ਗਰੋਥ ਰੇਟ ਵਧਿਆ ਹੈ ਤਾਂ ਉਹ ਇਸ ਕਰਕੇ ਵੱਧਿਆ ਹੈ ਕਿ ਇਹ ਜੋ ਭਰਾ ਸਾਡੇ ਬੈਠੇ ਹਨ ਉਨ੍ਹਾਂ ਦੇ ਦਿਲ, ਦਿਮਾਗ ਔਰ ਖ਼ੂਨ ਦਾ ਇਕ ਇਕ ਕਤਰਾ, ਜਿਸਮ ਦਾ ਇਕ ਇਕ ਰੋਮ ਕਿਸਾਨ ਵਾਸਤੇ ਹੈ ਔਰ ਗਰੀਬ ਵਾਸਤੇ ਹੈ ਔਰ ਅੱਜ ਇਨ੍ਹਾਂ ਦੇ ਸਦਕੇ ਹੀ ਐਗਰੀਕਲਚਰ ਵਿਚ ਤਰੱਕੀ ਹੋਈ ਹੈ। ਚੇਅਰਮੈਨ ਸਾਹਿਬ, ਮੈਂ ਐਗਰੀਕਲਚਰ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਦੋਂ 1971 ਵਿਚ ਅਕਾਲੀ ਪਾਰਟੀ ਦੀ ਸਰਕਾਰ ਸੀ, ਜਦੋਂ ਅਸੀਂ ਰਾਜ ਛੱਡਿਆ ਸੀ, ਤਾਂ ਉਸ ਵੇਲੇ 56 ਲੱਖ ਟਨ ਪ੍ਰੋਡਕਸ਼ਨ ਸੀ। ਇਸ ਬਦਕਿਸਮਤੀ ਨਾਲ ਪੰਜਾਬ ਦੇ ਵਿਚ ਕਾਂਗਰਸ ਦਾ ਰਾਜ ਆਇਆ। ਹਮੇਸ਼ਾਂ ਹੀ ਇਹ ਹੁੰਦਾ ਰਿਹਾ ਹੈ, ਚੇਅਰਮੈਨ ਸਾਹਿਬ, ਜਿਹੜੀ ਪਾਰਟੀ ਅੱਗੇ ਨੂੰ ਰਾਜ ਕਰਨ ਲਈ ਆਉਂਦੀ ਹੈ ਉਹ ਕੋਸ਼ਿਸ਼ ਕਰਦੀ ਹੈ ਕਿ ਅਗੇ ਨਾਲੋਂ ਪ੍ਰੋਡਕਸ਼ਨ ਵੱਧੇ ਲੇਕਿਨ ਤੁਸੀਂ ਦੇਖੋ ਕਿ ਇਨ੍ਹਾਂ ਦੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਰਾਜ ਵਿਚ ਉਹ 56 ਲੱਖ ਟਨ ਪ੍ਰੋਡਕਸ਼ਨ ਤੋਂ ਇਨ੍ਹਾਂ ਦੇ ਰਾਜ ਵਿਚ ਅਗਲੇ ਸਾਲ ਹੀ ਯਾਨੀ 1972 ਵਿਚ 53 ਲੱਖ ਟਨ ਹੋ ਗਈ ਔਰ ਫਿਰ ਇਹ 51 ਲੱਖ ਟਨ ਹੋ ਗਈ। ਫਿਰ ਇਸ ਤਰ੍ਹਾਂ ਕਦੇ 53 ਲੱਖ ਟਨ ਅਤੇ ਫਿਰ ਕਦੇ 51 ਲੱਖ ਟਨ ਹੁੰਦੀ ਰਹੀ। ਐਗਰੀ-ਕਲਚਰਲ ਪ੍ਰੋਡਕਸ਼ਨ ਇਨ੍ਹਾਂ ਦੇ 5 ਸਾਲਾਂ ਦੇ ਰਾਜ ਵਿਚ ਸਟੈਗਨੈਂਟ ਹੋ ਗਈ। ਚੇਅਰਮੈਨ ਸਾਹਿਬ, ਇਹ ਗਰੋਥ ਰੇਟ ਦੀ ਗਲ ਕਰਦੇ ਹਨ। ਜੇ ਅਸੀਂ ਗਰੋਥ ਰੇਟ ਨੂੰ ਵੀ ਲਈਏ ਤਾਂ ਆਪ ਨੂੰ ਪਤਾ ਲਗੇਗਾ ਕਿ ਇਨ੍ਹਾਂ ਦੇ ਰਾਜ ਵਿਚ ਕੇਵਲ ਢਾਈ ਪਰਸੈਂਟ ਹੀ ਗਰੋਥ ਰੇਟ ਵਿਚ ਵਾਧਾ ਹੋਇਆ ਹੈ ਔਰ ਸਾਡੇ ਹੁਣ ਦੇ ਸਮੇਂ ਇਤਨੇ ਜਿਹੇ ਸਮੇਂ ਵਿਚ ਪੰਜਾਬ ਦੀ 8% ਗਰੋਥ ਰੇਟ ਐਗਰੀਕਲਚਰਲ ਵਿਚ ਹੋਇਆ ਹੈ। । ਡਾਂਗ ਸਾਹਿਬ ਬੜਾ ਸਟੱਡੀ ਕਰਦੇ ਹਨ। ਜੇ ਰੱਤੀ ਭਰ ਵੀ ਇਸ ਗਲ ਵਿਚ ਕਮੀ ਹੈ ਤਾਂ ਉਹ ਦੱਸਣ ਕਿ ਹੋਰ ਅਸਲੀਅਤ ਕੀ ਹੈ। ਇਨ੍ਹਾਂ ਦੇ ਸਾਰੇ ਰਾਜ ਵਿਚ ਢਾਈ ਪਰਸੈਂਟ ਔਰ ਸਾਡੇ ਰਾਜ ਦੇ ਇਤਨੇ ਥੋੜੇ ਜਿਹੇ ਸਮੇਂ ਵਿਚ 8% ਔਰ ਫਿਰ ਇਹ ਸਾਨੂੰ ਕਹਿੰਦੇ ਹਨ ਕਿ ਇਹ ਐਗਰੀਕਲਚਰਿਸਟ ਦਾ ਖਿਆਲ ਨਹੀਂ ਕਰਦੇ, ਉਨ੍ਹਾਂ ਦੇ ਨਾਲ ਹਮਦਰਦੀ ਨਹੀਂ ਰਖਦੇ। ਇਹ ਤਾਂ ਚੇਅਰਮੈਨ ਸਾਹਿਬ, ਵ੍ਹੀਟ ਦੀ ਪ੍ਰੋਡਕਸ਼ਨ ਦੀ ਮੈਂ ਗੱਲ ਕੀਤੀ ਹੈ। ਚੌਲਾਂ ਦੀ ਜੋ ਪ੍ਰੋਡਕਸ਼ਨ ਹੋਈ ਹੈ ਉਸ ਨੇ ਤਾਂ ਸਾਰੇ ਏਸ਼ੀਆ ਦਾ ਰਿਕਾਰਡ ਹੀ ਮਾਤ ਕਰ ਦਿੱਤਾ ਹੈ। 1976-77 ਵਿਚ ਇਹ 17.55 ਲੱਖ ਟਨ ਪੈਦਾ ਹੋਇਆ ਸੀ ਜਦੋਂ ਇਨ੍ਹਾਂ ਦਾ ਰਾਜ ਸੀ ਔਰ ਅਸੀਂ ਇਸ ਤੋਂ ਅਗਲੇ ਸਾਲ ਹੀ ਪੈਦਾਵਾਰ ਨੂੰ 24.94 ਲੱਖ ਟਨ ਤਕ ਕੀਤਾ ਔਰ ਉਸ ਤੋਂ ਅਗਲੇ ਸਾਲ 31 ਲੱਖ ਟਨ ਪੈਦਾਵਾਰ ਕੀਤੀ। ਇਸ ਤਰ੍ਹਾਂ ਚੇਅਰਮੈਨ ਸਾਹਿਬ, 76% ਇਨਕਰੀਜ਼ ਹੋਈ ਹੈ। (ਥੰਪਿੰਗ) ਜਿਹੜੀ ਦੁਨੀਆਂ ਦੇ ਰਿਕਾਰਡ ਵਿਚ ਕਦੇ ਇਤਨੀ ਇਨਕਰੀਜ਼ ਨਹੀਂ ਹੋਈ। ਜੇ ਫਿਰ ਵੀ ਕਹੋ ਕਿ ਇਸ ਰਾਜ ਵਿਚ ਐਗਰੀਕਲਚਰਿਸਟਸ ਲਈ ਕੁਝ ਨਹੀਂ ਕੀਤਾ ਤਾਂ ਫਿਰ ਤਾਂ ਕੁਝ ਗੱਲ ਨਹੀਂ ਬਣਦੀ। ਮੈਂ ਇਹ ਨਹੀਂ ਕਹਿੰਦਾ ਕਿ ਇਸ ਦਾ ਸਾਰਾ ਕਰੈਡਿਟ ਸਰਕਾਰ ਨੂੰ ਜਾਂਦਾ ਹੈ। ਪੰਜਾਬ ਦੇ ਮਿਹਨਤੀ ਕਿਸਾਨਾਂ ਅਗੇ ਮੇਰਾ ਸਿਰ ਝੁਕਦਾ ਹੈ, ਮੇਰੇ ਦਿਲ ਵਿਚ ਉਨ੍ਹਾਂ ਲਈ ਬੜਾ ਇਹਤਰਾਮ ਹੈ ਜਿਸ ਦਾ ਮੈਂ ਬਿਆਨ ਨਹੀਂ ਕਰ ਸਕਦਾ। ਚੇਅਰਮੈਨ ਸਾਹਿਬ, ਇਹ ਪ੍ਰੋਡਕਸ਼ਨ ਵਧੀ ਤਾਂ ਹੀ ਜੇ ਅਸੀਂ ਸਸਤੀਆਂ ਇਨਪੁਟਸ ਦਿਤੀਆਂ, ਸਸਤਾ ਫਰਟੇਲਾਈਜ਼ ਦਿਤਾ, ਸਸਤੀ ਬਿਜਲੀ ਦਿਤੀ। ਹੁਣ ਭਾਵੇਂ ਕੁਝ ਕਹੀ ਜਾਉ। ਜਿਹੜੀ ਮੋਟਰ ਦਾ 17.5 ਰੁਪਏ ਪਰ ਹਾਰਸ ਪਾਵਰ ਰੇਟ ਸੀ ਉਸ ਨੂੰ ਘਟਾ ਕੇ 11.5 ਰੁਪਏ ਕਰ ਦਿਤਾ। ਬਰਾੜ ਸਾਹਿਬ ਦੇ ਕੋਲ ਕੋਆਪਰੇਟਿਵ ਦਾ ਮਹਿਕਮਾ ਹੈ। ਤੁਸੀਂ ਦੇਖਿਆ ਹੋਣਾ ਹੈ ਕਿ ਅਸੀਂ ਲੋਕਾਂ ਨੂੰ ਕਰੈਡਿਟ ਖਾਦ ਲਈ ਦਿਤਾ ਹੈ ਕਿ ਜਿੰਨੀ ਮਰਜ਼ੀ ਕੋਈ ਖਾਦ ਲਈ ਜਾਵੇ। ਪਿਛਲੇ ਪੰਜ ਸਾਲਾਂ ਵਿਚ ਯਾਨੀ 1972 ਤੋਂ 1977 ਤਕ 62 ਕਰੋੜ ਰੁਪਏ ਤੋਂ ਜਾਂ 65 ਕਰੋੜ

[ਮੁੱਖ ਮੰਤਰੀ]

ਰੁਪਏ ਤੋਂ ਵੱਧ ਕਰਜ਼ਾ ਨਹੀਂ ਮਿਲਦਾ ਰਿਹਾ ਪਰ ਅਸੀਂ ਇਨ੍ਹਾਂ ਸਾਲਾਂ ਵਿਚ 110 ਕਰੋੜ ਰੁਪਿਆ ਕਰੈਡਿਟ ਦਿੱਤਾ ਹੈ, ਫਿਰ ਇਹੀ ਨਹੀਂ ਸੂਦ ਦਾ ਜੋ ਰੇਟ ਸੀ ਉਹ ਵੀ ਅੱਗੇ ਨਾਲੋਂ 2% ਘਟਾ ਦਿਤਾ ਹੈ। ਇਹ ਸਾਰੀਆਂ ਸਹੂਲਤਾਂ ਅਸੀਂ ਲਗਾਤਾਰ ਕਿਸਾਨ ਨੂੰ ਦਿਤੀਆਂ ਹਨ ਤਾਂ ਹੀ ਸਾਡੀ ਪੈਦਾਵਾਰ ਵਧੀ ਹੈ। ਫਿਰ ਚੇਅਰਮੈਨ ਸਾਹਿਬ, ਇਹ ਨਹੀਂ ਕਿ ਅਸੀਂ ਕਿਸਾਨਾਂ ਨੂੰ ਇਨਪੁਟਸ ਸਸਤੀਆਂ ਦਿੱਤੀਆਂ, ਇਨ੍ਹਾਂ ਦੇ ਰਾਜ ਵਿਚ ਕਣਕ ਦੀ ਕੀਮਤ 105 ਰੁਪਏ ਕੁਇੰਟਲ ਸੀ ਉਹ ਹੁਣ 115 ਰੁਪਏ ਰੇਟ ਕਿਸਾਨ ਨੂੰ ਮਿਲਿਆ ਔਰ ਇਸੇ ਤਰ੍ਹਾਂ ਪੈਡੀ ਦਾ ਭਾਅ ਵੀ ਵੱਧ ਕਿਸਾਨ ਨੂੰ ਮਿਲਿਆ।

ਚੇਅਰਮੈਨ ਸਾਹਿਬ, ਤੁਸੀਂ ਇਹ ਵੀ ਦੇਖਿਆ ਹੋਣਾ ਹੈ ਕਿ ਜਦੋਂ ਕਿਸਾਨ ਤੇ ਕੋਈ ਕੁਦਰਤੀ ਮੁਸੀਬਤ ਆਈ ਤਾਂ ਅਸੀਂ ਉਸ ਮੁਸੀਬਤ ਦੇ ਵੇਲੇ ਵੀ ਉਸ ਦੇ ਨਾਲ ਪੂਰੀ ਹਮਦਰਦੀ ਕੀਤੀ ਅਤੇ ਉਸ ਨੂੰ ਹਰ ਤਰ੍ਹਾਂ ਦਾ ਕਨਸੈਸ਼ਨ ਦਿਤਾ। ਐਤਕੀ ਸੋਕਾ ਆਇਆ ਹੈ ਔਰ ਉਸ ਸੋਕੇ ਨੂੰ ਦੇਖਦਿਆਂ ਹੋਇਆ ਅਸੀਂ ਕਨਸੈਸ਼ਨ ਦਿੱਤੀਆਂ ਹਨ। ਪਿਛਲੀ ਵਾਰੀ ਫਲੱਡ ਆਇਆ ਸੀ। ਇਹ ਕੁਦਰਤੀ ਗੱਲਾਂ ਹਨ ਕਿ ਕਦੇ ਫਲੱਡ ਆ ਗਿਆ ਤੇ ਕਦੇ ਸੋਕਾ ਆ ਗਿਆ ਪਰ ਜਦੋਂ ਵੀ ਕੋਈ ਕਿਸਾਨ ਤੇ ਮੁਸੀਬਤ ਆਉਂਦੀ ਹੈ ਅਸੀਂ ਉਸ ਦੀ ਹਰ ਤਰ੍ਹਾਂ ਮਦਦ ਕਰਦੇ ਹਾਂ। ਚੇਅਰਮੈਨ ਸਾਹਿਬ, ਕਾਂਗਰਸ ਦੇ ਰਾਜ ਵਿਚ ਜਦੋਂ ਕਦੇ ਫਲੱਡ ਆਇਆ ਤਾਂ ਕਦੇ ਕਿਸੇ ਨੂੰ ਕੋਈ ਮਦਦ ਨਹੀਂ ਦਿਤੀ ਗਈ ਸੀ, ਇਨ੍ਹਾਂ ਦੇ 32 ਸਾਲਾਂ ਦੇ ਰਾਜ ਵਿਚ ਕਦੇ ਇਸ ਦੇ ਲਈ ਕੋਈ ਪੈਸਾ ਨਹੀਂ ਦਿੱਤਾ ਗਿਆ ਸੀ ਲੇਕਿਨ ਇਸ ਸਰਕਾਰ ਦੇ ਵੇਲੇ ਇਹ ਪਹਿਲੀ ਦਫ਼ਾ ਸੀ ਕਿ ਜਿਸ ਤਰ੍ਹਾਂ ਪਹਿਲਾਂ ਫੈਸਲਾ ਕੀਤਾ ਸੀ ਹੇਲ ਸਟਾਰਮ ਵਿਚ ਰਿਲੀਫ ਦੇਣ ਦਾ, ਜਿਸ ਦਾ ਹੇਲ ਸਟਾਰਮਜ਼ ਨਾਲ ਨੁਕਸਾਨ ਹੋ ਜਾਂਦਾ ਸੀ ਉਨ੍ਹਾਂ ਨੂੰ ਰਿਲੀਫ ਦਿੱਤੀ ਜਾਂਦੀ ਸੀ ਅਸੀਂ ਇਸੇ ਤਰ੍ਹਾਂ ਫਲੱਡਜ਼ ਵਿਚ ਕੀਤਾ ਹੈ ਕਿ ਇਹ ਰਿਲੀਫ਼ ਦਿਤੀ ਜਾਵੇ। ਇਹੀ ਗੱਲ ਨਹੀਂ, ਚੇਅਰਮੈਨ ਸਾਹਿਬ, ਆਲੂਆਂ ਦੇ ਭਾਅ ਡਿਗੇ, ਗੰਨੇ ਦੇ ਭਾਅ ਡਿਗੇ, ਕਾਟਨ ਦੇ ਭਾਅ ਡਿਗੇ ਤਾਂ ਅਸੀਂ ਸਾਰੇ ਪੰਜਾਬ ਦਾ ਲੈਂਡ ਰੈਵੀਨਿਊ ਮੁਆਫ ਕਰ ਦਿਤਾ। ਇਰੀਗੇਸ਼ਨ ਚਾਰਜਿਜ਼ ਦੋ ਕਰੋੜ ਦੇ ਮੁਆਫ ਕਰ ਦਿੱਤੇ। ਏਰੀਅਲ ਸਪਰੇਅ ਦਾ ਇਕ ਕਰੋੜ ਦਸ ਲੱਖ ਰੁਪਿਆ ਬਣਦਾ ਸੀ ਉਹ ਅਸੀਂ ਅਗਾਂਹ ਪਾ ਦਿਤਾ। ਜਦੋਂ ਕਿਸ਼ਾਨ ਦਾ ਨੁਕਸਾਨ ਹੁੰਦਾ ਹੈ ਸਾਡਾ ਜੀਅ ਕਰਦਾ ਹੈ ਕਿ ਸਾਰਾ ਖਜ਼ਾਨਾ ਉਸਨੂੰ ਦਿੱਤਾ ਜਾਏ ਪਰ ਸਾਡੇ ਕੋਲ ਇਤਨੇ ਸਾਧਨ ਨਹੀਂ ਹੁੰਦੇ ਔਰ ਜਿਤਨੇ ਸਾਧਨ ਹੁੰਦੇ ਹਨ ਉਹ ਸਾਰੇ ਵਰਤ ਕੇ ਅਸੀਂ ਉਸ ਦੀ ਮਦਦ ਕਰਦੇ ਹਾਂ।

ਇਸ ਤਰ੍ਹਾਂ, ਚੇਅਰਮੈਨ ਸਾਹਿਬ, ਇੰਡਸਟਰੀ ਦੀ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਉਹ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਸਾਰੇ ਹੀ ਚਲੇ ਗਏ ਉਨ੍ਹਾਂ ਨੂੰ ਪਤਾ ਸੀ ਕਿ ਮੈਂ ਫਿਗਰਜ਼ ਦੇਣੀਆਂ ਹਨ ਔਰ ਜਦੋਂ ਸੁਣਨਗੇ ਤਾਂ ਉਨ੍ਹਾਂ ਦਾ ਸਿਰ ਸ਼ਰਮ ਨਾਲ ਝੁਕ ਜਾਏਗਾ। ਮੈਂ ਦਸਦਾ ਹਾਂ ਕਿ ਗਰੋਥ 8% ਤੋਂ 10.2% ਹੋ ਗਈ। ਮੈਂ ਇਹ ਪਹਿਲੋਂ ਸਾਰੀ ਬੈਕਗਰਾਊਂਡ ਦੱਸਦਾ ਸੀ। ਮੈਂ ਪਾਵਰ ਦੀ ਗੱਲ ਕਰਦਾ ਹਾਂ। ਅੱਜ ਮੇਨ ਬਹਿਸ ਬਿਜਲੀ ਦੀ ਸਾਰਟੇਜ ਦੇ ਸਿਲਸਲ ਵਿਚ ਹੋ ਰਹੀ ਹੈ। ਸਾਨੂੰ ਸਾਰੇ ਐਂਗਲਜ਼ ਤੋਂ ਵੇਖਣਾ ਚਾਹੀਦਾ ਹੈ ਕਿ ਇਹ ਨਹੀਂ ਕਿ ਕ੍ਰਿਟੀਸਿਜ਼ਮ ਫਾਰ ਕ੍ਰਿਟੀਸਿਜ਼ਮ ਕਰਦੇ ਚਲੇ ਜਾਵੋ। ਉਸ ਦਾ ਕੋਈ ਲਾਭ ਨਹੀਂ ਹੁੰਦਾ। ਕਨੇਡੀਅਨ ਸਾਹਿਬ ਨੇ ਤੇ ਕਿਹਾ ਹੈ ਕਿ ਇਕ ਵਾਰੀ 75% ਬਾਰਸ਼ ਘੱਟ ਹੋਈ ਹੈ।

6.31 ਸ਼ਾਮ | (ਇਸ ਸਮੇਂ ਸ੍ਰੀ ਸਪੀਕਰ ਸਾਹਿਬ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਦੂਸਰਾ ਇਹ ਹੈ ਕਿ ਸੋਇੰਗ ਏਰੀਆ ਵੱਧਾ ਦਿਤਾ। ਸਪੀਕਰ ਸਾਹਿਬ ਸ਼ਾਡਾ ਜੋ ਢਾਈ ਸਾਲਾਂ ਦੀ ਸੇਵਾ ਦਾ ਸਮਾਂ ਹੈ ਉਸ ਵਿਚ ਸਾਡਾ ਟੀਚਾ

ਰਿਹਾ ਹੈ ਕਿ ਪੰਜਾਬ ਦੇ ਲੋਕਾਂ ਤਕ ਬਿਜਲੀ ਵੱਧ ਤੋਂ ਵੱਧ ਪਹੁੰਚਾਉਣੀ ਹੈ। ਟਿਊਬਵੈੱਲ ਕੁਨੈਕਸ਼ਨਜ਼ ਵੱਧ ਤੋਂ ਵੱਧ ਦੇਣੇ ਹਨ। ਇੰਡਸਟਰੀ ਦੇ ਕੁਨੈਕਸ਼ਨ ਵਧਾ ਦਿਤੇ। ਸਰਕਾਰ ਦਾ ਕੰਮ ਇਹ ਨਹੀਂ ਹੁੰਦਾ ਕਿ ਕੁਨੈਕਸ਼ਨਜ਼ ਹੀ ਨਾ ਦਿਉ ਕਾਂਗਰਸ ਵਾਲੇ ਕਰਦੇ ਰਹੇ ਹਨ। ਨਾ ਇੰਡਸਟਰੀਜ਼ ਲਈ ਕੁਨੈਕਸ਼ਨਜ਼ ਤੇ ਨਾ ਇਰੀਗੇਸ਼ਨਜ਼ ਲਈ ਕੁਨੈਕਸ਼ਨਜ਼। ਮੈਂ ਫਿਗਰਜ਼ ਦੇ ਕੇ ਦਸਾਂਗਾ ਕਿ ਅਸੀਂ ਕਾਂਗਰਸੀਆਂ ਦੇ ਰਾਜ ਨਾਲੋਂ ਕਿੰਨੇ ਵੱਧ ਕੁਨੈਕਸ਼ਨਜ਼ ਦਿਤੇ ਹਨ। ਸਪੀਕਰ ਸਾਹਿਬ, ਹਾਊਸਿਜ਼ ਦੇ ਕੁਨੈਕਸਨਜ਼ ਜਿਹੜੇ ਕਿ 1972-73 ਤੋਂ 1976-77 ਤਕ ਹਰ ਸਾਲ ਵਿਚ 67,630 ਕੁਨੈਕਸਨਜ਼ ਦਿਤੇ ਗਏ ਅਤੇ ਜਦੋਂ ਅਗਲੇ ਸਾਲ ਸਾਡੀ ਵਾਰੀ ਆਈ ਤਾਂ ਅਸੀਂ 1,11,708 ਕਰ ਦਿੱਤੇ। ਤਕਰੀਬਨ ਦੁਗਨੇ ਕੁਨੈਕਸ਼ਨ ਹੋ ਗਏ। ਅਗਲੇ ਸਾਲ ਉਸ ਤੋਂ ਵੱਧਾ ਦਿਤੇ ਯਾਨੀ 1,47,273 ਕੁਨੈਕਸਨਜ਼ ਦਿੱਤੇ ਪਹਿਲੇ ਨਾਲੋਂ 30-40 ਹਜ਼ਾਰ ਵੱਧ ਕੁਨੈਕਸ਼ਨਜ਼ ਦਿੱਤੇ। ਅੱਜੇ ਅੱਧਾ ਸਾਲ ਹੀ ਗੁਜ਼ਰਿਆ ਹੈ ਅਸੀਂ 61,322 ਕੁਨੈਕਸਨਜ਼ ਦੇ ਚੁਕੇ ਹਾਂ। ਇਸੇ ਤਰ੍ਹਾਂ ਇੰਡਸਟਰੀ ਦੇ ਕੁਨੈਕਸ਼ਨਜ਼ ਹਨ। ਇਨ੍ਹਾਂ ਦੇ ਸਮੇਂ ਵਿਚ ਪਿਛਲੇ 5 ਸਾਲਾਂ ਵਿਚ 1772 ਕੁਨੈਕਸ਼ਨਜ਼ ਦਿਤੇ ਸੀ ਅਸੀਂ 4461 ਕੁਨੈਕਸਨਜ਼ ਦਿਤੇ, ਇਹ ਨਹੀਂ ਕਿ ਡਿਊਢੇ, ਦੁਗਣੇ ਬਲਕਿ ਚਾਰ ਗੁਣਾ ਜ਼ਿਆਦਾ ਕੁਨੈਕਸਨਜ਼ ਦਿੱਤੇ। ਅਗਲੇ ਸਾਲ ਫਿਰ 4084 ਕੁਨੈਕਸ਼ਨਜ਼ ਦਿਤੇ ਹੁਣ ਅੱਧਾ ਸਾਲ ਪਿਆ ਹੈ ਦੋ ਹਜ਼ਾਰ ਦੇ ਕਰੀਬ ਕੁਨੈਕਸਨਜ਼ ਦੇ ਚੁੱਕੇ ਹਾਂ।

ਟਿਊਬਵੈਲਜ਼ ਦੇ ਕੁਨੈਕਸ਼ਨ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) 14320 ਹਰ ਸਾਲ ਦਿੰਦੇ ਸਨ ਅਸੀਂ ਇਨ੍ਹਾਂ ਨਾਲੋਂ ਆਉਂਦੇ ਹੀ ਦੁਗਣੇ ਕਰ ਦਿਤੇ ਤੇ 28772 ਕੁਨੈਕਸ਼ਨਜ਼ ਦਿਤੇ। ਇਸ ਤੋਂ ਅਗਲੇ ਸਾਲ ਦੁਗਣਿਆਂ ਤੋਂ ਵੀ ਜ਼ਿਆਦਾ ਯਾਨੀ 38 ਹਜ਼ਾਰ ਕੁਨੈਕਸ਼ਨ ਦਿਤੇ। ਐਤਕੀ ਅੱਧੇ ਸਾਲ ਵਿਚ 21 ਹਜ਼ਾਰ ਕੁਨੈਕਸ਼ਨ ਦਿਤੇ ਹਨ। ਇਸ ਤਰ੍ਹਾਂ ਅਸੀਂ ਇਤਨੇ ਕੁਨੈਕਸ਼ਨਜ਼ ਦੇ ਰਹੇ ਹਾਂ। ਅਸੀਂ ਚਾਹੁੰਦੇ ਹਾਂ ਕਿ ਹਰ ਕਿਸਾਨ ਦੇ ਟਿਊਬਵੈੱਲ ਲਗ ਜਾਵੇ।

**(ਇਸ ਸਮੇਂ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰਜ਼ ਆਪਣੀਆਂ ਬੈਂਚਾਂ ਤੇ ਤਸ਼ਰੀਫ ਲੈ ਆਏ)**
ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਕਿ ਇਹ ਤਸ਼ਰੀਫ਼ ਲੈ ਆਏ ਹਨ। ਸੀਮਿੰਟ ਤਾਂ ਖਾ ਜਾਂਦੇ ਹਨ ਪਰ ਬਿਜਲੀ ਤਾਂ ਨਹੀਂ ਮੂੰਹ ਵਿਚ ਪਾਈ ਜਾ ਸਕਦੀ। ਬਿਜਲੀ ਦੀ ਜਿਹੜੀ ਜੈਨਰੇਸ਼ਨ ਹੈ ਉਹ 1972-73 ਤੋਂ 1976-77 ਤੱਕ 2420 ਮਿਲੀਅਨ ਯੂਨਿਟ ਹੋਈ ਹੈ ਅਤੇ ਅਸੀਂ 1977-78 ਵਿਚ 3338 ਮਿਲੀਅਨ ਯੂਨਿਟ ਅਤੇ 1978-79 ਵਿਚ 4682 ਮਿਲੀਅਨ ਯੂਨਿਟ ਅਤੇ ਹੁਣ 5700 ਮਿਲੀਅਨ ਯੂਨਿਟ ਯਾਨੀ ਦੁਗਣੀ ਬਿਜਲੀ ਜੈਨਰੇਟ ਕਰਕੇ ਦੇ ਦਿਤੀ ਹੈ। ਬਲਰਾਮ ਜੀ, ਮੈਂ ਤੁਹਾਨੂੰ ਦਸਦਾ ਹਾਂ ਕਿ ਉਠ ਇਕ ਜਾਨਵਰ ਹੈ ਉਸ ਦਾ ਬੁਲ ਲਟਕਦਾ ਸੀ, ਉਹ ਇਕ ਗਿਦੜ ਨੇ ਦੇਖ ਲਿਆ ਅਤੇ ਸੋਚਣ ਲਗਾ ਕਿ ਇਹ ਬੁਲ ਡਿਗੇਗਾ ਤੇ ਮੈਂ ਖਾਵਾਂਗਾ। ਉਹ ਉਠ ਦੇ ਪਿਛੇ ਪਿਛੇ ਫਿਰਦਾ ਰਿਹਾ ਉਸਨੇ ਕਿਹਾ ਕਿ ਇਹ ਬੁਲ ਡਿਗਦਾ ਹੀ ਨਹੀਂ। ਮੈਂ ਕਹਿੰਦਾ ਹਾਂ ਕਿ ਇਹ ਅਕਾਲੀ ਪਾਰਟੀ ਹੈ ਇਸ ਵਿਚ ਫੁੱਟ ਨਹੀਂ ਪੈਣੀ। ਜੇਕਰ ਇਹ ਸਮਝੀ ਬੈਠੇ ਹੋਵੇ ਕਿ ਉਨ੍ਹਾਂ ਵਿਚ ਫੁਟ ਪੈ ਜਾਵੇਗੀ ਅਤੇ ਸਾਡਾ ਦਾਅ ਲਗ ਜਾਵੇਗਾ ਇਹ ਭੁਲ ਜਾਵੋ। (ਥੰਪਿੰਗ, ਥੰਪਿੰਗ) ਮੈਂ ਐਵਰੇਜ਼ ਕਨਜ਼ੰਪਸ਼ਨ ਜੁਲਾਈ, ਅਗਸਤ ਤੇ ਸਤੰਬਰ ਦੀ ਦਸਦਾ ਹਾਂ। ਆਪੇ ਬਲਰਾਮ ਜੀ ਵੇਖ ਲੈਣ। 1977 ਵਿਚ 100 ਲੱਖ ਯੂਨਿਟ ਕੰਨਜ਼ੰਪਸ਼ਨ ਸੀ, 1978 ਵਿਚ 155 ਲੱਖ ਯੂਨਿਟ ਹੋ ਗਈ ਅਤੇ 1979 ਵਿਚ ਇਹ 200 ਲੱਖ ਯੂਨਿਟ ਹੋ ਗਈ। ਪੂਰੀ ਦੁੱਗਣੀ ਹੋ ਗਈ। ਸੀ.ਪੀ. ਆਈ. ਦੇ ਇਕ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਇਨ੍ਹਾਂ ਨੇ ਕੋਈ ਉਚੇਚੀ ਗਲ ਨਹੀਂ ਕੀਤੀ ਜਿਹੜੀ ਇਹ ਦਸ ਸਕਣ ਕਿ ਕਿਸਾਨਾਂ ਨਾਲ ਕੀਤੀ ਹੋਵੇ। ਅਸੀਂ ਬਿਜਲੀ ਦੀ ਵੇਸਟ ਘਟਾਈ ਹੈ। ਇਹ ਨਹੀਂ ਕਿ ਸਾਡਾ ਇੰਡਸਟਰੀ ਨਾਲ ਪਿਆਰ ਨਹੀਂ ਹੈ ਪਰ ਜ਼ਰੂਰਤ ਅਨੁਸਾਰ ਅਸੀਂ ਇੰਡਸਟਰੀ ਦੇ ਮਿਨੀ ਸਟੀਲ ਪਲਾਂਟਸ 10 ਦਿਨਾਂ ਵਾਸਤੇ ਬੰਦ ਕਰ ਦਿਤੇ, ਹੁਣ ਵੀ ਉਨ੍ਹਾਂ ਨੂੰ ਬਿਜਲੀ 6 ਘੰਟੇ ਘੱਟ ਕਰ ਰਹੇ ਹਾਂ। ਇਕ ਮੈਗਾਵਾਟ ਤੋਂ ਜਿਹੜੇ ਕਾਰਖਾਨੇ ਵੱਧ ਬਿਜਲੀ ਲੈਂਦੇ ਸਨ

[ਮੁੱਖ ਮੰਤਰੀ]

ਉਨ੍ਹਾਂ ਨੂੰ ਫੀ ਘੱਟ ਕਰ ਦਿੱਤੀ । ਇਹ ਵੀ ਕਿਹਾ ਗਿਆ ਕਿ ਏਅਰ ਕੰਡੀਸ਼ਨਰ ਬਦ ਕਰ ਦਿਉ। ਮੈਂ ਆਰਡਰ ਕਰ ਦਿਤੇ ਸੀ ਕਿ ਏਅਰ ਕੰਡੀਸ਼ਨਰ ਸਾਰੇ ਬੰਦ ਕਰ ਦਿਤੇ ਜਾਣ, ਸ਼ਾਇਦ ਇਸ ਗਲ ਦਾ ਆਨਰੇਬਲ ਮੈਂਬਰਜ਼ ਨੂੰ ਪਤਾ ਨਹੀਂ । ਇਸ ਤਰ੍ਹਾਂ ਹੋਰ ਜਿਹੜੀਆਂ ਸ਼ਾਦੀਆਂ ਵਿਚ ਲਾਈਟਸ ਕਰਦੇ ਸਨ ਉਹ ਵੀ ਬੰਦ ਕਰ ਦਿੱਤੀਆਂ ਹਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗਲ ਦੀ ਕੋਈ ਰਿਸਰਚ ਹੋਵੇ, ਕੋਈ ਪੇਪਰ ਪੜ੍ਹਿਆ ਜਾਵੇ ਤਾਂ ਪਤਾ ਲਗੇ ਕਿ ਅਸੀਂ ਕੀ ਕੀਤਾ ਹੈ ? ਇਥੇ ਪਲਾਨਿੰਗ ਦੀ ਗਲ ਕੀਤੀ ਗਈ ਸੀ। ਇਹ ਕਿਹਾ ਗਿਆ ਕਿ ਪਲਾਨਿੰਗ ਨਹੀਂ ਕਰ ਰਹੇ। ਮੈਂ ਦੱਸਦਾ ਹਾਂ ਕਿ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਕਾਂਗਰਸ ਦਾ ਰਾਜ ਸੀ। ਕਾਂਗਰਸ ਨੇ ਆਜ਼ਾਦ ਦੇਸ਼ ਦੀ ਜ਼ਰੂਰਤ ਨੂੰ ਮੁੱਖ ਰਖ ਕੇ ਕੋਈ ਗਲ ਨਹੀਂ ਕੀਤੀ। ਅਗਰ ਥੋੜ੍ਹੀ ਜਿਹੀ ਪਲਾਨਿੰਗ ਕਰ ਲੈਂਦੇ ਤਾਂ ਅੱਜ ਮੇਰਾ ਹਿੰਦੁਸਤਾਨ ਸਾਰੀ ਦੁਨੀਆਂ ਨਾਲੋਂ ਅਮੀਰ ਮੁਲਕ ਹੁੰਦਾ। ਹਿੰਦੁਸਤਾਨ ਉਹ ਮੁਲਕ ਹੈ ਜਿਸ ਨੂੰ ਸੋਨੇ ਦੀ ਚਿੜੀਆ ਕਿਹਾ ਜਾਂਦਾ ਸੀ। ਅਜ ਇਸ ਸੋਨੇ ਦੀ ਚਿੜੀਆ ਦਾ ਇਸ ਕਾਂਗਰਸ ਪਾਰਟੀ ਨੇ ਜੋ ਹਾਲ ਕੀਤਾ ਹੈ ਉਹ ਸਾਡੇ ਸਾਹਮਣੇ ਹੈ। ਅਕਾਲੀ ਪਾਰਟੀ ਨੇ ਪਲਾਨਿੰਗ ਕੀਤੀ ਹੈ। ਅਸੀਂ ਅੱਜ ਦੀ ਨਹੀਂ ਸੋਚਦੇ ਅਸੀਂ ਆਉਣ ਵਾਲੇ 5 , 7 ਸਾਲਾਂ ਦੀ ਸੋਚਦੇ ਹਾਂ ਅਤੇ ਸੋਚਦੇ ਹਾਂ ਕਿ ਜੋ ਚੀਜ਼ ਬਣ ਸਕੇ, ਬਣਾਈ ਜਾਵੇ , ਮੈਂ ਤੁਹਾਡੇ ਸਾਹਮਣੇ ਸਾਰੇ ਅੰਕੜੇ ਰਖੇ ਹਨ। ਉਨ੍ਹਾਂ ਦੇ ਦੌਰਾਨ ਕਿੰਨੇ ਬਿਜਲੀ ਦੇ ਸੋਰਸਿਜ਼ ਜੈਨਰੇਟ ਹੋਏ। ਸਾਰੇ ਪੰਜਾਬ ਵਿਚ ਭਾਖੜਾ ਡੈਮ ਜਾਂ ਯੂ.ਬੀ.ਡੀ.ਸੀ. ਦਾ ਸੋਰਸ ਸੀ ਜਿਸ ਰਾਹੀਂ 691 ਮੈਗਾਵਾਟ ਬਿਜਲੀ ਤਿਆਰ ਹੋਈ ਪਰ ਅਸੀਂ ਇਨ੍ਹਾਂ ਦੋ ਢਾਈ ਸਾਲਾਂ ਵਿਚ 592 ਮੈਗਾਵਾਟ ਐਡੀਸ਼ਨਲ ਬਿਜਲੀ ਪੈਦਾ ਕੀਤੀ। ਸਪੀਕਰ ਸਾਹਿਬ, ਪਿਛੇ ਕਾਂਗਰਸੀਆਂ ਨੇ 32 ਸਾਲਾਂ ਦੇ ਰਾਜ ਵਿਚ ਕੁੱਝ ਨਹੀਂ ਕੀਤਾ ਪਰ ਅਸੀਂ ਢਾਈ ਸਾਲਾਂ ਦੇ ਰਾਜ ਵਿਚ ਇਤਨੀ ਪਲਾਨਿੰਗ ਕਰ ਰਹੇ ਹਾਂ ਕਿ 20 ਸਾਲਾਂ ਬਾਅਦ ਵੀ ਰਾਜ ਕਰ ਰਹੀ ਪਾਰਟੀ ਯਾਦ ਰਖੇਗੀ ਕਿ ਅਕਾਲੀ ਸਰਕਾਰ ਦਾ ਰਾਜ ਆਇਆ ਸੀ। (ਥੰਪਿੰਗ) ਅੱਜ ਥੀਨ ਡੈਮ ਬਾਰੇ ਆਪੋਜ਼ੀਸ਼ਨ ਦੇ ਭਰਾ ਕਹਿੰਦੇ ਹਨ ਕਿ ਕੁੱਝ ਨਹੀਂ ਹੋ ਰਿਹਾ ਹੈ ਪਰ ਮੈਂ ਕਹਿੰਦਾ ਹਾਂ ਕਿ ਥੀਨ ਡੈਮ ਤੇ ਵਾਰ ਲੈਵਲ ਤੇ ਕੰਮ ਹੋ ਰਿਹਾ ਹੈ। ਸ਼ਾਹਪੁਰ ਕੰਢੀ ਦੀ ਸੜਕ ਬਣ ਰਹੀ ਹੈ ਔਰ ਰੇਲਵੇ ਲਾਈਨ ਵਿਛ ਰਹੀ ਹੈ। ਤੁਸੀਂ ਕਦੇ ਤਕਲੀਫ ਕਰੋ, ਮੈਂ ਆਪ ਮੈਂਬਰ ਸਾਹਿਬਾਨ ਨੂੰ ਲਿਜਾਣ ਲਈ ਤਿਆਰ ਹਾਂ, ਤੁਸੀਂ ਉਥੇ ਜਾ ਕੇ ਖੁਸ਼ ਹੋਵੋਗੇ ਕਿ ਥੀਨ ਡੈਮ ਦਾ ਕੰਮ ਵਾਰ ਲੈਵਲ ਤੇ ਚਲ ਰਿਹਾ ਹੈ ਇਸ ਤੋਂ ਸਾਨੂੰ 480 ਮੈਗਾਵਟ ਬਿਜਲੀ ਮਿਲਣੀ ਹੈ। ਰੋਪੜ ਥਰਮਲ ਪਲਾਂਟ ਜੇਕਰ ਕੋਲਾ ਨਾ ਮਿਲਣ ਕਰਕੇ ਬੰਦ ਹੋ ਗਿਆ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਪਲਾਨਿੰਗ ਹੀ ਨਾ ਕਰੀਏ। ਸਪੀਕਰ ਸਾਹਿਬ, ਤੁਸੀਂ ਆਪ ਇੰਜਨੀਅਰ ਹੋ। ਤੁਹਾਨੂੰ ਪਤਾ ਹੈ ਕਿ ਉਸ ਦੀ ਹੈਲਪ ਵਾਸਤੇ ਥਰਮਲ ਜੈਨਰੇਸ਼ਨ ਜਰੂਰੀ ਹੈ। ਮੈਂ 1971 ਵਿਚ ਇਹ ਫਾਈਲ ਬਣਾ ਕੇ ਗਿਆ ਸੀ ਪਰ ਉਹ ਫਾਈਲ ਉਥੇ ਦੀ ਉਥੇ ਹੀ ਪਈ ਰਹੀ। ਫਾਈਲ ਨੂੰ ਬੇਸ਼ਕ ਗਰਦਾ ਪੈ ਗਿਆ ਸੀ। ਇਹ ਫਾਈਲ ਮੈ ਆਕੇ ਫਿਰ ਚਲਾਈ। ਜੇਕਰ ਥਰਮਲ ਪਲਾਂਟ ਚਲ ਪਿਆ ਤਾਂ 1000 ਮੈਗਾਵਾਟ ਬਿਜਲੀ ਪੈਦਾ ਹੋਵੇਗੀ ਅਤੇ ਆਉਣ ਵਾਲੀ ਜੈਨਰੇਸ਼ਨ ਵੀ ਯਾਦ ਰਖੇਗੀ ( ਥਪਿੰਗ) ਅਨੰਦਪੁਰ ਅਤੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਅਤੇ ਹੋਰ ਸਾਰੀਆਂ ਚੀਜ਼ਾਂ ਦੇ ਨਾਲ 2006 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਪਹਿਲਾਂ 691 ਮੈਗਾਵਾਟ ਬਿਜਲੀ ਪੈਦਾ ਹੁੰਦੀ ਸੀ। ਅਸੀਂ ਸਾਰੇ ਪਲਾਨ ਦਾ ਕੰਮ ਸ਼ੁਰੂ ਕਰ ਦਿਤਾ ਹੈ। (ਥੰਪਿੰਗ) ਇਸ ਨਾਲ 2000 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਸਪੀਕਰ ਸਾਹਿਬ, ਮੈ ਤੁਹਾਨੂੰ ਬੇਨਤੀ ਕਰਾਂਗਾ ਕਿ ਅਸੀ 25 ਤਾਰੀਖ ਨੂੰ ਇਥੇ ਇਕ ਬਹੁਤ ਵੱਡਾ ਕੈਨੇਡਾ ਤੋਂ ਐਕਸਪਰਟ ਸਦ ਰਹੇ ਹਾਂ ਔਰ ਅਸੀ ਸਰਵੇ ਕਰ ਰਹੇ ਹਾਂ ਕਿ ਪਾਣੀ ਦੀ ਫਾਲ ਤੋਂ ਬਿਜਲੀ ਪੈਦਾ ਕਰਾਈ ਜਾਵੇ। ਮੈ ਚਾਹੁੰਦਾ ਹਾਂ ਕਿ ਜਿਥੇ ਵੀ ਕੋਈ ਛੋਟਾ ਜਿਹਾ ਫਾਲ ਮਿਲ ਜਾਵੇ, ਤਾਂ ਪੰਜਾਬ ਵਿਚ ਬਿਜਲੀ ਘਰ ਪੈਦਾ ਕਰ ਦੇਈਏ। ਉਸ ਦੀ ਸਰਵੇ ਕਰਾ ਲਈ ਜਾਵੇਗੀ। ਇਸ ਨਾਲ ਫਾਲਤੂ 130 ਮੈਗਾਵਾਟ ਬਿਜਲੀ ਮਿਲ ਸਕਦੀ ਹੈ। ਐਕਸਪਰਟ 25 ਅਕਤੂਬਰ, 1979 ਨੂੰ ਪੰਜਾਬ ਦੇ ਵਿਚ ਆ ਰਿਹਾ ਹੈ। ਮਾਈਕਰੋ ਹਾਈਡਲ ਟਰਬਾਈਨ ਕੈਨਾਲ ਫਾਲ ਤੇ ਲਗਾਇਆ ਜਾਏਗਾ

ਅਤੇ ਉਸ ਤੋਂ ਬਿਜਲੀ ਪੈਦਾ ਕੀਤੀ ਜਾਵੇਗੀ । ਇਹ ਸਾਡਾ ਫਿਊਚਰ ਪਲਾਨ ਹੈ (ਵਿਘਨ) ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਕ ਮਿੰਟ ਵੀ ਮੈਂ ਸੋਚ ਨਹੀਂ ਸੀ ਸਕਦਾ ਕਿ ਬਾਰਸ਼ ਨਹੀਂ ਹੋਵੇਗੀ। ਜੇਕਰ ਬਾਰਸ਼ ਹੁੰਦੀ ਤਾਂ ਇਕ ਮਿੰਟ ਵੀ ਟਿਊਬਵੈੱਲ ਬੰਦ ਨਹੀਂ ਸੀ ਹੋਣੇ ਅਤੇ ਇਕ ਮਿੰਟ ਵੀ ਇੰਡਸਟਰੀ ਬੰਦ ਨਹੀ ਸੀ ਹੋਣੀ। ਇਸ ਲਈ ਮੈਂ ਸਮਝਦਾ ਹਾਂ ਕਿ ਜੋ ਸਾਡੀ ਪਲਾਨਿੰਗ ਹੈ ਜੋ ਕੁੱਝ ਅਸੀਂ ਕੀਤਾ ਹੈ ਅਤੇ ਜੋ ਕੁਝ ਅਸੀਂ ਕਰ ਰਹੇ ਹਾਂ ਉਨ੍ਹਾਂ ਨੂੰ ਵੇਖਦੇ ਹੋਏ ਪੰਜਾਬ ਸਰਕਾਰ ਨੂੰ ਜ਼ਿੰਮੇਵਾਰ ਨਹੀਂ ਠਹਿਰਾਉਣਾ ਚਾਹੀਦਾ ਬਲਕਿ ਮੈਂ ਤਾਂ ਇਹ ਕਹਾਂਗਾ ਤੁਸੀਂ ਸਾਰੇ ਆਨਰੇਬਲ ਮੈਂਬਰ ਲੋਕਾਂ ਨੂੰ ਗਾਈਡ ਕਰੋ। ਇਹ ਸਿਰਫ ਸਰਕਾਰ ਦਾ ਹੀ ਫਰਜ਼ ਨਹੀਂ ਹੁੰਦਾ ਬਲਕਿ ਆਪੋਜ਼ੀਸ਼ਨ ਦਾ ਵੀ ਕੰਮ ਹੁੰਦਾ ਹੈ।

ਡੀਜ਼ਲ ਦੀ ਵੀ, ਸਪੀਕਰ ਸਾਹਿਬ, ਕਮੀ ਹੋਈ ਹੈ, ਇਸ ਦਾ ਮੈਨੂੰ ਬੜਾ ਦੁੱਖ ਹੋਇਆ ਹੈ। ਇਸ ਦਾ ਵੱਡਾ ਕਾਰਣ ਇਹ ਹੈ ਕਿ ਬਾਰਸ਼ ਨਹੀਂ ਹੋਈ । ਜੇਕਰ ਬਾਰਸ਼ ਹੋ ਜਾਂਦੀ ਤਾਂ ਕਿਸੇ ਨੇ ਡੀਜ਼ਲ ਲੈਣ ਲਈ ਕਤਾਰਾਂ ਵਿਚ ਨਹੀਂ ਸੀ ਖੜ੍ਹਾ ਹੋਣਾ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਡਿਵੈਲਪਮੈਂਟ ਵਿਚ ਨੇਚਰ ਬਹੁਤ ਪਾਰਟ ਪਲੇਅ ਕਰਦੀ ਹੈ। ਕਰੂਡ ਆਇਲ ਦੀ ਰਿਕੁਆਇਰਮੈਂਟ ਸਾਡੀ 28 ਮਿਲੀਅਨ ਟਨ ਹੈ। 10 ਮਿਲੀਅਨ ਟਨ ਅਸੀਂ ਆਪਣੇ ਦੇਸ਼ ਵਿਚੋਂ ਕਰਦੇ ਸੀ ਅਤੇ ਬਾਕੀ 18 ਮਿਲੀਅਨ ਟਨ ਬਾਹਰਲੇ ਦੇਸ਼ਾਂ ਵਿਚੋਂ ਆਉਂਦਾ ਸੀ। ਜਿਹੜਾ ਬਾਹਰਲੇ ਦੇਸ਼ਾਂ ਦੇ ਵਿਚੋਂ ਆਉਣਾ ਸੀ, ਉਹ ਨਹੀਂ ਆਇਆ। ਇਸ ਵਿਚ ਬਾਹਰਲੇ ਦੇਸ਼ਾਂ ਦਾ ਕਸੂਰ ਹੈ, ਇਸ ਵਿਚ ਮੈਂ ਕੀ ਕਰ ਸਕਦਾ ਹਾਂ। ਜੋ ਕਾਂਡਲਾ ਡੈਮ ਬਰਸਟ ਹੋ ਗਿਆ, ਇਸ ਕਰਕੇ ਵੀ ਮੁਸ਼ਕਲ ਆਈ ਹੈ। ਹਾਈ ਪਰਾਈਸਿਜ਼ ਹੋਈਆਂ ਸਪੀਕਰ ਸਾਹਿਬ, ਨੈਸ਼ਨਲ ਲੈਵਲ ਤੇ ਇਸ ਬਾਰੇ ਸੱਟ ਲਗੀ ਹੈ। ਇਹ ਗੱਲ ਮੈਂ ਮੰਨਦਾ ਹਾਂ ਕਿ ਇਸ ਵਿਚ ਸੈਂਟਰਲ ਗੌਰਮਿੰਟ ਦੀ ਵੀ ਇਨਐਫੀਸੈਂਸੀ ਹੈ। ਸੈਂਟਰਲ ਗੌਰਮਿੰਟ ਨੇ ਸਾਡੀਆਂ ਕੋਲੇ ਦੀਆਂ ਵੈਗਨਜ਼ ਦਾ ਇੰਤਜ਼ਾਮ ਨਹੀਂ ਕਰ ਸਕੀ। ਮੈਂ ਇਸ ਬਾਰੇ ਸੈਂਟਰ ਦੇ ਮਨਿਸਟਰ ਸਾਹਿਬ ਨੂੰ ਵੀ ਕਿਹਾ ਕਿ ਬੇਸ਼ਕ ਦੋ ਪੈਸੰਜਰ ਗਡੀਆਂ ਬੰਦ ਕਰ ਦਿਉ ਸਾਨੂੰ ਦੋ ਰੇਲ ਗਡੀਆਂ ਡੀਜ਼ਲ ਅਤੇ ਕੋਲੋਂ ਦੀਆ ਦੇ ਦਿਉ। ਸੈਕਟਰੀ ਸਾਹਿਬ ਮੈਨੂੰ ਕਹਿਣ ਲਗੇ ਬਾਦਲ ਸਾਹਿਬ ਪੈਸੰਜਰ ਗੱਡੀਆਂ ਬੰਦ ਹੋ ਜਾਣਗੀਆਂ ਡੀਜ਼ਲ ਅਤੇ ਕੋਲਾ ਫਿਰ ਵੀ ਸਪਲਾਈ ਨਹੀਂ ਹੋਣਾ। ਇਸ ਲਈ ਤੁਸੀਂ ਰਹਿਣ ਦਿਉ। ਮੈਂ ਵੀ ਮੰਨ ਗਿਆ ਕਿ ਕਿਤੇ ਪੈਸੰਜਰ ਗੱਡੀਆਂ ਬੰਦ ਹੀ ਨਾ ਹੋ ਜਾਣ। (ਹਾਸਾ) ਅਸੀਂ ਰੇਲ ਮੰਤਰੀ ਕੋਲ ਗਏ ਤਾਂ ਰੇਲ ਮੰਤਰੀ ਜੀ ਕਹਿਣ ਲਗੇ ਕਿ ਮੇਰੇ ਕੋਲ ਡੱਬਾ ਤਿਆਰ ਹੈ ਪਰ ਕੋਲਾ ਤਿਆਰ ਨਹੀਂ। ਅਸੀਂ ਕੋਲ ਮਨਿਸਟਰ ਪਾਸ ਗਏ ਤਾਂ ਕੋਲ ਮਨਿਸਟਰ ਸਾਹਿਬ ਕਹਿਣ ਲਗੇ ਕਿ ਕੋਲਾ ਤਿਆਰ ਹੈ ਪਰ ਡੱਬਾ ਤਿਆਰ ਨਹੀਂ ਅਸੀਂ ਪ੍ਰਧਾਨ ਮੰਤਰੀ ਜੀ ਪਾਸ ਵੀ ਡੱਬਾ ਅਤੇ ਕੋਲ ਮੰਤਰੀ ਸਾਹਿਬ ਦਾ ਮੇਲ ਮਿਲਾਉਣ ਲਈ ਕਿਹਾ। ਸਪੀਕਰ ਸਾਹਿਬ, ਢਾਈ ਸਾਲਾਂ ਤੋਂ ਅਸੀਂ ਬਹੁਤ ਜ਼ੋਰ ਲਗਾਇਆ ਹੈ। ਜੇਕਰ ਸੈਂਟਰ ਦੀ ਸਰਕਾਰ ਕੁਝ ਕਰਦੀ ਤਾਂ ਹਾਲਾਤ ਕੁੱਝ ਸੁਧਰ ਸਕਦੇ ਸੀ। ਜੂਨ ਅਤੇ ਸਤੰਬਰ ਵਿਚ ਪਿਛਲੇ ਸਾਲ 1978 ਵਿਚ 2,12,678 ਕਿਲੋਮੀਟਰ ਡੀਜ਼ਲ ਮਿਲਦਾ ਸੀ ਅਤੇ ਤੁਸੀਂ ਆਪ ਵੇਖਦੇ ਹੋ ਕਿ ਐਤਕੀਂ 2,24,000 ਆਇਆ ਹੈ। ਇਸ ਨਾਲ 5.3% ਅਸੀਂ ਇਨਕਰੀਜ਼ ਕਰ ਸਕੇ ਹਾਂ। ਡੀਜ਼ਲ ਮਿਲੇ ਤਾਂ ਬੜੀ ਖੁਸ਼ੀ ਦੀ ਗੱਲ ਹੈ। ਅਕਤੂਬਰ ਵਿਚ ਸਾਡੀ ਐਲੋਕੇਸ਼ਨ 51,908 ਕਿਲੋਲਿਟਰ ਸੀ ਅਤੇ ਹੁਣ 68,839 ਕਿਲੋਲਿਟਰ ਇਸ ਮਹੀਨੇ ਵਿਚ ਕਰ ਦਿਤੀ ਹੈ। ਇਸ ਤਰ੍ਹਾਂ 17% ਇਨਕਰੀਜ਼ ਹੋਇਆ। ਸਪੀਕਰ ਸਾਹਿਬ, ਅਗਲੇ ਮਹੀਨੇ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਦਾ ਕੋਟਾ ਹੋਰ ਵਧਾਈਏ ਜਿਸ ਦੇ ਨਾਲ ਅਸੀਂ ਪੰਜਾਬ ਦੇ ਲੋਕਾਂ ਨੂੰ ਰਾਹਤ ਦੇ ਸਕੀਏ। ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਵਿਚ ਵੀ ਕੋਈ ਕਮੀ ਹੋ ਸਕਦੀ ਹੈ। 100 ਫੀਸਦੀ ਅਸੀਂ ਠੀਕ ਨਹੀਂ ਹੋ ਸਕਦੇ, ਕੁੱਝ ਕਮੀ ਅਫਸਰਾਂ ਦੀ ਵੀ ਹੋ ਸਕਦੀ ਹੈ (ਵਿਘਨ)।

[ਮੁੱਖ ਮੰਤਰੀ]

ਸਪੀਕਰ ਸਾਹਿਬ, ਹੁਣ ਮੈਂ ਤੇਲ ਬਾਰੇ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਾਰਮਰਜ਼, ਕੰਜਿਉਮਰਜ਼ ਅਤੇ ਟਰਾਂਸਪੋਰਟਰਜ਼ ਇਨ੍ਹਾਂ ਸਾਰਿਆਂ ਦੇ ਰਾਸ਼ਨ ਕਾਰਡ ਬਣਾ ਦਿਤੇ ਗਏ ਹਨ। ਰਾਸ਼ਨ ਕਾਰਡ ਪੈਟਰੋਲ ਪੰਪਾਂ ਤੇ ਫਿਕਸਡ ਕਰ ਦਿਤੇ ਗਏ ਹਨ। ਪੰਜ ਮੇਨ ਸਪਲਾਈ ਕੇਂਦਰ ਹਨ। ਕੋਟਕਪੂਰਾ, ਅੰਮ੍ਰਿਤਸਰ, ਜਲੰਧਰ, ਪਠਾਨਕੋਟ ਅਤੇ ਪਟਿਆਲਾ ਉਨ੍ਹਾਂ ਸਭ ਤੇ ਇਕ ਸੀਨੀਅਰ ਅਫਸਰ ਬਿਠਾਇਆ ਹੋਇਆ ਹੈ ਅਤੇ ਹਰ ਪੈਟਰੋਲ ਪੰਪ ਤੇ ਇਕ ਇੰਸਪੈਕਟਰ ਹੋਰ ਬਠਾਇਆ ਹੋਇਆ ਹੈ ਇਸ ਤੋਂ ਇਲਾਵਾ ਏ.ਡੀ.ਸੀ. ਦੀ ਮੀਟਿੰਗ ਕਰਕੇ ਡਿਊਟੀ ਲਗਾਈ ਹੈ ਕਿ ਹਰ ਪੈਟਰੋਲ ਪੰਪ ਤੇ ਜਾ ਕੇ ਚੈਕਿੰਗ ਕਰੇ ਤਾਕਿ ਵੱਧ ਤੋਂ ਵੱਧ ਮਦਦ ਕਰ ਸਕੀਏ। ਇਹ ਵੀ ਗਲ ਕੀਤੀ ਹੈ ਕਿ ਜਿਹੜਾ ਐਗਰੀਕਲਚਰਲ ਦਾ ਕੋਟਾ ਸੀ, ਉਹ 70% ਤੋਂ ਵਧਾ ਕੇ 75% ਕਰ ਦਿਤਾ ਹੈ। ਟਰਾਂਸਪੋਰਟ ਦਾ ਕੋਟਾ 30% ਤੋਂ ਘਟਾ ਕੇ 25% ਕਰ ਦਿਤਾ ਹੈ। ਮੈਂ ਸਮਝਦਾ ਹਾਂ ਕਿ ਮਥੁਰਾ ਪਾਈਪ ਲਾਈਨ ਦਾ ਕੰਮ ਵੀ 1981 ਵਿਚ ਕੰਪਲੀਟ ਹੋ ਜਾਵੇਗਾ। (ਵਿਘਨ) ਜਲੰਧਰ ਵਿਚ ਅਸੀਂ ਉਨ੍ਹਾਂ ਨੂੰ ਜਗ੍ਹਾ ਦੇ ਦਿਤੀ ਹੈ ਅਤੇ ਸੈਂਟਰਲ ਗੌਰਮਿੰਟ ਦੀ ਪਲਾਨ ਜਿਹੜੀ ਹੈ ਉਸ ਦੇ ਮੁਤਾਬਿਕ ਸਾਡੀ ਕੋਸ਼ਿਸ਼ ਨਾਲ 1981 ਵਿਚ ਇਹ ਕੰਪਲੀਟ ਹੋ ਜਾਣੀ ਹੈ। ਫਿਰ ਸਾਰਾ ਡੀਜ਼ਲ ਰੇਲ ਰਾਹੀਂ ਨਹੀਂ ਆਵੇਗਾ ਬਲਕਿ ਪਾਈਪਲਾਈਨ ਦੇ ਥਰੂ ਆਵੇਗਾ।

ਸਪੀਕਰ ਸਾਹਿਬ, ਅੱਗੇ ਸਵਾਲ ਆ ਜਾਂਦਾ ਹੈ ਇਰੀਗੇਸ਼ਨ ਦਾ। ਸਪੀਕਰ ਸਾਹਿਬ, ਮੈਂ ਫੈਕਟਸ ਐਂਡ ਫਿਗਰਜ਼ ਦੇ ਕੇ ਗੱਲ ਕਰਨਾ ਚਾਹੁੰਦਾ ਹਾਂ। ਆਖਿਰ ਵਿਚ ਸਵਾਲ ਇਹੀ ਆ ਜਾਂਦਾ ਹੈ ਕਿ ਬਾਰਸ਼ ਨਹੀਂ ਹੋਈ। ਲੇਕਿਨ ਇਹ ਵੇਖਣ ਵਾਲੀ ਗੱਲ ਹੈ ਕਿ ਅਸੀਂ ਕਿਤਨਾ ਏਰੀਆ ਇਰੀਗੇਸ਼ਨ ਦਾ ਇਨਕਰੀਜ਼ ਕੀਤਾ ਹੈ। 1976-77 ਤੱਕ 52,500 ਏਕੜ ਦੇ ਕਰੀਬ ਹਰ ਸਾਲ ਇਰੀਗੇਟਡ ਏਰੀਏ ਵਿੱਚ ਇਨਕਰੀਜ਼ ਹੁੰਦੀ ਸੀ। 1976-77 ਵਿਚ ਜਦੋਂ ਬਲ ਰਾਮ ਜੀ ਇਰੀਗੇਸ਼ਨ ਦੇ ਇਨਚਾਰਜ ਸਨ ਉਦੋਂ ਤਕ 52,500 ਏਕੜ ਇਕ ਸਾਲ ਵਿਚ ਇਰੀਗੇਸ਼ਨ ਵਿਚ ਇਨਕਰੀਜ਼ ਹੁੰਦਾ ਸੀ। 1977-78 ਵਿਚ ਅਸੀਂ ਤਿੰਨ ਗੁਣਾ ਏਰੀਆ ਇਨਕਰੀਜ਼ ਕੀਤਾ ਹੈ। 1,95,000 ਏਕੜ ਦੀ ਇਰੀ-ਗੇਸ਼ਨ ਦੀ ਇਨਕਰੀਜ਼ ਅਸੀਂ ਕੀਤੀ ਹੈ। ਉਸ ਤੋਂ ਅਗਲੇ ਸਾਲ ਵਿਚ ਅਸੀਂ 1,15,000 ਏਕੜ ਏਰੀਆ ਇਰੀਗੇਸ਼ਨ ਦਾ ਹੋਰ ਵਧਾਇਆ ਹੈ। ਜਿਥੇ ਇਰੀਗੇਸ਼ਨ ਵਿਚ ਅਸੀਂ ਨੈਟ ਇਨਕਰੀਜ਼ ਕੀਤੀ ਹੈ ਉਥੇ ਅਸੀਂ ਇਰੀਗੇਸ਼ਨ ਸੁਧਾਰਨ ਲਈ ਲਾਈਨਿੰਗ ਆਫ ਚੈਨਲਜ਼ ਅਤੇ ਲਾਈਨਿੰਗ ਆਫ ਆਊਟਲੈਟ ਤੇ ਜ਼ੋਰ ਦਿਤਾ ਹੈ। ਕਾਂਗਰਸ ਦੇ 32 ਸਾਲ ਦੇ ਰਾਜ ਵਿਚ ਕੇਵਲ 480 ਕਿਲੋਮੀਟਰ ਚੈਨਲਜ਼ ਪੱਕੀਆਂ ਹੋਈਆਂ ਸਨ। ਇਸਦੇ ਮੁਕਾਬਲੇ ਵਿਚ ਦੋ ਸਾਲਾਂ ਵਿਚ ਹੀ ਅਸੀਂ 985 ਕਿਲੋਮੀਟਰ ਚੈਨਲਜ਼ ਪੱਕੀਆਂ ਕਰ ਦਿਤੀਆਂ। ਤਕਰੀਬਨ ਦੁਗਣੀਆਂ ਅਸੀਂ ਦੋ ਸਾਲਾਂ ਵਿਚ ਪੱਕੀਆਂ ਕਰ ਦਿਤੀਆਂ। 1979-80 ਵਿਚ 730 ਕਿਲੋ ਮੀਟਰ ਚੈਨਲਜ਼ ਪੱਕੇ ਕੀਤੇ ਹਨ। ਇਸੇ ਤਰ੍ਹਾਂ ਵਾਟਰ-ਕੋਰਸਿਜ਼ ਦੀ ਹਾਲਤ ਹੈ। 750 ਕਿਲੋ-ਮੀਟਰ ਕਾਂਗਰਸ ਰਾਜ ਵਿਚ ਮਾਰਚ, 1977 ਤਕ ਪੱਕੇ ਕੀਤੇ ਗਏ ਸਨ। ਅਸੀਂ 1977-78 ਵਿਚ 2,287 ਕਿਲੋ ਮੀਟਰ ਸੂਏ ਪੱਕੇ ਕਰ ਦਿਤੇ ਅਤੇ 1978-79 ਵਿਚ 2,200 ਕਿਲੋਮੀਟਰ ਪੱਕੇ ਕੀਤੇ ਹਨ। ਇਸ ਸਾਲ 3,000 ਕਿਲੋਮੀਟਰ ਸੂਏ ਪੱਕੇ ਕਰਨ ਦਾ ਸਾਡਾ ਟੀਚਾ ਹੈ। ਸਪੀਕਰ ਸਾਹਿਬ, ਜੇ ਇਰੀਗੇਸ਼ਨ ਇੰਪਰੂਵ ਕਰਨ ਵਾਸਤੇ ਅਸੀਂ ਦੋ ਸਾਲਾਂ ਵਿਚ 32 ਸਾਲ ਦੇ ਰਾਜ ਨਾਲੋਂ ਜ਼ਿਆਦਾ ਕੰਮ ਕੀਤਾ ਹੋਵੇ ਤਾਂ ਫਿਰ ਵੀ ਇਹੀ ਕਹੀ ਜਾਣਾ ਕਿ ਇਹ ਸਰਕਾਰ ਕੁਝ ਨਹੀਂ ਕਰ ਰਹੀ, ਇਹ ਠੀਕ ਨਹੀਂ ਹੈ। ਇਹ ਆਪ ਫੈਸਲਾ ਕਰ ਲੈਣ। ਅਸੀਂ ਸਪੈਸ਼ਲ ਮਈਯਰਜ਼ ਵੀ ਇਸ ਸਾਲ ਲਈਆਂ ਹਨ। ਡਰਾਊਟ ਕੰਡੀਸ਼ਨਜ਼ ਦੀ ਵਜ੍ਹਾ ਕਾਰਣ ਇਸ ਸਾਲ ਅਸੀਂ ਰਿਕਲੇਮੇਸ਼ਨ ਵਾਸਤੇ ਅਤੇ ਇੰਡੀਵਿਜੁਅਲ ਵਾਟਰ ਆਊਟਲੇਟ ਦਿਤੇ ਹਨ। ਅਗੇ ਇਹ ਹੁੰਦਾ ਸੀ ਕਿ ਫਲਾਣੇ ਏਰੀਏ ਵਿਚ ਮੋਘਾ ਬਿਲਕੁਲ ਨਹੀਂ ਦੇਣਾ। ਅਸੀਂ ਦੇਖਿਆ ਕਿ ਇਹ ਸੋਕੇ ਦਾ ਸਾਲ ਹੈ ਇਸ ਲਈ ਜਿਥੇ ਕਿਤੇ ਵੀ ਰਿਕਲੇਮੇਸ਼ਨ ਵਾਸਤੇ ਕੋਈ ਡਿਮਾਂਡ ਆਏ ਉਥੇ ਹੀ ਅਸੀ ਦਿਤਾ ਹੈ ਇਰੀਗੇਸ਼ਨ ਨੂੰ ਮਾਡਰੇਨਾਈਜ਼ ਕਰਨ ਵਾਸਤੇ ਸਪ੍ਰਿੰਕਲਿੰਗ ਇਰੀਗੇਸ਼ਨ ਵੀ ਇੰਟਰਡਿਊਸ ਕਰ ਰਹੇ ਹਾਂ।

ਸਪੀਕਰ ਸਾਹਿਬ, ਕਨੇਡੀਅਨ ਸਾਹਿਬ, ਨੇ ਗੱਲ ਛੇੜੀ ਹੈ। ਇਨ੍ਹਾਂ ਨੂੰ ਆਪ ਪਤਾ ਹੈ ਸਾਰੀ ਹਾਲਤ ਦਾ। ਠੀਕ ਹੈ ਇਨ੍ਹਾਂ ਦੀਆਂ ਕਈ ਮੁਸ਼ਕਲਾਂ ਹਨ, ਪਾਰਟੀ ਦੇ ਕਾਰਣ ਕਹਿ ਨਹੀਂ ਸਕਦੇ। ਮੈਂ ਕਨੇਡੀਅਨ ਸਾਹਿਬ ਨੂੰ ਕਹਿੰਦਾ ਹਾਂ ਕਿ 32 ਸਾਲ ਕਦੇ ਕਿਸੇ ਨੇ ਕੰਡੀ ਦੇ ਏਰੀਏ ਦਾ ਸੋਚਿਆ ਹੈ ? ਇਹ ਅਕਾਲੀ ਪਾਰਟੀ ਹੀ ਹੈ ਜਿਸ ਨੇ ਇਸ ਬਾਰੇ ਸੋਚਿਆ ਹੈ। ਅੱਜ ਇਹ ਕਹਿੰਦੇ ਹਨ ਕਿ ਮੱਕੀ ਨੂੰ ਛੱਲੀਆਂ ਨਹੀਂ ਲੱਗੀਆਂ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਸੇ ਛੱਲੀਆਂ ਵਾਲੀ ਥਾਂ ਤਿੰਨ ਸਾਲਾਂ ਦੇ ਅੰਦਰ ਅੰਦਰ ਸੰਗਤਰੇ ਅਤੇ ਮਾਲਟੇ ਬਲਰਾਮ ਜੀ ਦੇ ਏਰੀਏ ਨਾਲੋਂ ਵੀ ਚੰਗੇ ਹੋਣਗੇ। ਜੇ ਨਾ ਹੋਏ ਤਾਂ, ਮੈਨੂੰ ਕਹਿਣਾਂ ਪਰ ਇਹ ਇਕ ਗਲ ਕਰ ਲੈਣ ।ਜੇ ਇਹ ਗੱਲ ਠੀਕ ਹੋ ਜਾਵੇ ਤਾਂ ਅਕਾਲੀ ਪਾਰਟੀ ਦੇ ਜੈਕਾਰੇ ਜ਼ਰੂਰ ਬੁਲਵਾ ਦੇਣ। ਕਦੇ ਕੋਈ ਸੋਚ ਸਕਦਾ ਸੀ ਕਿ ਕੰਡੀ ਦੇ ਏਰੀਏ ਵਿਚ ਨਹਿਰ ਕੱਢੀ ਜਾ ਵੇਗੀ। ਅਸੀਂ ਸਾਰੇ ਸੁਣਦੇ ਹਾਂ ਕਿ ਸ਼ੀਰੀ ਨੇ ਕਿਹਾ ਸੀ ਅਤੇ ਫਰਿਆਦ ਨੇ ਪਹਾੜ ਦੇ ਵਿਚੋਂ ਨਹਿਰ ਕੱਢ ਦਿੱਤੀ ਸੀ। ਮੈਂ ਕਨੇਡੀਅਨ ਸਾਹਿਬ ਨੂੰ ਸ਼ੀਰੀ ਕਹਿੰਦਾ ਹਾਂ ਅਤੇ ਆਪਣੇ ਆਪ ਨੂੰ ਫਰਿਆਦ। ਮੈਂ ਉਥੇ ਕੰਡੀ ਕੈਨਾਲ ਕਢ ਦੇਣੀ ਹੈ। ਅੱਗੇ ਕਨੇਡੀਅਨ ਸਾਹਿਬ ਵਫਾ ਕਰਨ ਜਾਂ ਨਾ ਕਰਨ । (ਤਾੜੀਆਂ) ਇਸ ਕੈਨਾਲ ਤੇ 22 ਕਰੋੜ ਰੁਪਿਆ ਖਰਚ ਹੋਣਾ ਹੈ। ਇਹ ਪੰਜ, ਦਸ ਹਜ਼ਾਰ ਏਕੜ ਦੀ ਗੱਲ ਕਰਦੇ ਹਨ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿੰਦਾ ਹਾਂ ਕਿ ਪੁਰਾਣੇ ਕਾਂਗਰਸ ਵਾਲੇ ਅੰਕੜੇ ਛੱਡ ਦਿਉ। ਇਸ ਕੈਨਾਲ ਨਾਲ 90,000 ਏਕੜ ਏਰੀਆ ਸੈਰਾਬ ਹੋਣਾ ਹੈ। ਡਿਜ਼ਾਇਨ ਇਸਦਾ ਕੰਪਲੀਟ ਹੋ ਗਿਆ ਹੈ। ਕੰਮ ਸ਼ੁਰੂ ਕਰ ਦਿਤਾ ਹੈ। ਪਰ ਇਸ ਨਾਲ ਵੀ ਮੇਰੀ ਤਸੱਲੀ ਨਹੀਂ ਹੋਈ। ਮੈਂ ਚਾਹੁੰਦਾ ਹਾਂ ਕਿ ਕੰਡੀ ਦੇ ਇਲਾਕੇ ਵਿਚੋਂ ਨਹਿਰਾਂ ਹੀ ਨਹਿਰਾਂ ਫਿਰਨ। ਸਪੀਕਰ ਸਾਹਿਬ, ਤੁਹਾਡਾ ਵੀ ਇਹੀ ਇਲਾਕਾ ਹੈ। ਮੈਂ ਕਹਿੰਦਾ ਹਾਂ ਕਿ ਇਹ ਸਾਡੇ ਕੋਲ ਆ ਕੇ ਕਹਿਣ ਕਿ ਐਨੀਆਂ ਨਹਿਰਾਂ ਬਣ ਗਈਆਂ ਹਨ, ਐਨਾ ਪਾਣੀ ਹੋ ਗਿਆ ਹੈ ਕਿ ਸਾਡੀ ਤਾਂ ਸੇਮ ਹੋ ਗਈ ਹੈ, ਇਸ ਦਾ ਪ੍ਰਬੰਧ ਕੀਤਾ ਜਾਵੇ । ਉਥੇ ਢੋਲਬਾਹਾ ਡੈਮ ਚਾਰ ਕਰੋੜ ਰੁਪਇਆ ਲਾ ਕੇ ਬਣਾ ਰਹੇ ਹਾਂ। ਉਸ ਨਾਲ 10,000 ਏਕੜ ਜ਼ਮੀਨ ਹੋਰ ਸੈਰਾਬ ਹੋਵੇਗੀ। ਕਨੇਡੀਅਨ ਸਾਹਿਬ, ਇਹ ਗੱਲਾਂ ਸੁਣ ਕੇ ਖੁਸ਼ ਹੋਣਗੇ ਪਰ ਮੈਂ ਤਾਂ ਇਸ ਤੋਂ ਵੀ ਵੱਧ ਕਰ ਰਿਹਾ ਹਾਂ। ਗੜ੍ਹਸ਼ੰਕਰ ਵਿਚ ਲਿਫਟ ਇਰੀਗੇਸ਼ਨ ਦੀ ਸਕੀਮ ਮਨਜ਼ੂਰ ਕਰਵਾ ਦਿਤੀ ਹੈ। ਇਨ੍ਹਾਂ ਨੂੰ ਆਪ ਇਸ ਦਾ ਜ਼ਿਕਰ ਕਰਨਾ ਚਾਹੀਦਾ ਸੀ । ਲ਼ਿਫਟ ਇਰੀਗੇਸ਼ਨ ਸਕੀਮ ਅਸੀਂ ਬਣਾ ਰਹੇ ਹਾਂ। ਐਡੀਆਂ ਵੱਡੀਆਂ ਸਕੀਮਾਂ ਅਸੀਂ ਬਣਾ ਰਹੇ ਹਾਂ ਜਿਸ ਦੇ ਨਾਲ ਖੇਤੀਬਾੜੀ ਵਿਚ ਸੁਧਾਰ ਹੋਵੇਗਾ । ਫਿਰ ਇਹ ਕਹਿਣਾ ਕਿ ਇਥੇ ਆਫਤ ਆ ਗਈ , ਪੰਜਾਬ ਵਿਚ ਲੁੱਟ ਪੈ ਗਈ, ਠੀਕ ਨਹੀਂ। ਮੈਂ ਕਹਿੰਦਾ ਹਾਂ ਕਿ ਜੱਟ ਤਗੜਾ ਹੁੰਦਾ ਹੈ। ਉਹ ਕਿਧਰੇ ਨਾ ਕਿਧਰੇ ਹੇਰਾਫੇਰੀ ਕਰ ਲੈਂਦਾ ਹੈ। ਨਹਿਰਾਂ ਦੇ ਕੱਟਸ ਨੂੰ ਰੋਕਣ ਵਾਸਤੇ ਮੈਂ ਸਪੈਸ਼ਲ ਸਟਾਫ ਲਾਇਆ ਹੈ। ਐਸ.ਪੀ. ਅਤੇ ਥਾਣੇਦਾਰ ਨੂੰ ਇਸ ਕੰਮ ਤੇ ਲਾਇਆ ਹੈ ਤਾਕਿ ਪੰਜਾਬ ਦੇ ਕਿਸੇ ਏਰੀਏ ਵਿਚ ਵੀ ਕੋਈ ਨਹਿਰ ਨੂੰ ਕੱਟ ਨਾ ਲਾਵੇ। ਇਸ ਤੇ ਬੜੀ ਚੰਗੀ ਤਰ੍ਹਾਂ ਅਮਲ ਕੀਤਾ ਜਾਵੇਗਾ।

## EXTENSION OF TIME OF THE SITTING

**ਸ਼੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਕਰਾਂਗਾ ਕਿ ਸਾਡੇ ਹਾਊਸ ਦੀ ਸਿਟਿੰਗ 7.00 ਵਜੇ ਤੱਕ ਸੀ। ਲੇਕਿਨ ਅਜੇ ਸਪਲੀਮੈਂਟਰੀ ਐਸਟੀਮੇਟਸ ਦੀਆਂ ਡਿਮਾਂਡਜ਼ ਤੇ ਵੋਟਿੰਗ ਅਤੇ ਡਿਸਕੱਸ਼ਨ ਹੋਣੀ ਹੈ, ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਦੋ ਘੰਟਿਆਂ ਵਾਸਤੇ ਹਾਊਸ ਹੋਰ ਵੱਧਾ ਲਿਆ ਜਾਵੇ। Is it the pleasure of the House that the time of the stitting of the House be extended upto 9.00 P.M. ?

(Voices: Yes, Yes)

**Mr. Speaker:** The time of the sitting of the House is extended upto 9.00 P.M.

MOTION UNDER RULE 77

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਜੀਅ ਕਰਦਾ ਸੀ ਕਿ ਅੱਜ ਮੈਂ ਇਨ੍ਹਾਂ ਦੀ ਪੂਰੀ ਤਸੱਲੀ ਕਰਾਉਂਦਾ। ਲੇਕਿਨ ਸਾਰੇ ਮਹਿਸੂਸ ਕਰਦੇ ਹਨ ਕਿ ਸਮਾਂ ਘੱਟ ਹੈ। ਇਸ ਲਈ ਮੈਂ ਛੇਤੀ ਹੀ ਖ਼ਤਮ ਕਰ ਦਿਆਂਗਾ।

ਸਪੀਕਰ ਸਾਹਿਬ, ਪਿਗ ਆਇਰਨ ਦੀ ਸ਼ਾਰਟੇਜ ਹੈ। ਟੰਡਨ ਸਾਹਿਬ ਇਥੇ ਬੈਠੇ ਹਨ। ਇਨ੍ਹਾਂ ਨੂੰ ਸਾਰੀਆਂ ਫਿਗਰਜ਼ ਦਾ ਪਤਾ ਹੈ। ਕਾਂਗਰਸ ਰਾਜ ਦੇ ਸਮੇਂ ਵਿੱਚ ਪਿਗ ਆਇਰਨ ਦੀ ਐਕਚੂਅਲ ਸਪਲਾਈ 22,823 ਟਨ ਹੁੰਦੀ ਸੀ। ਅਗਲੇ ਸਾਲ ਜਦੋਂ ਸਾਡਾ ਰਾਜ ਆਇਆ ਤਾਂ ਅਸੀਂ 1977-78 ਵਿੱਚ ਇਹ ਸਪਲਾਈ ਵਧਵਾ ਕੇ 67, 685 ਟਨ ਕਰਵਾ ਦਿੱਤੀ ਅਤੇ 1978-79 ਵਿੱਚ ਇਹ ਸਪਲਾਈ ਵੱਧ ਕੇ 93,000 ਟਨ ਦੇ ਕਰੀਬ ਹੋ ਗਈ। ਇਸ ਤਰ੍ਹਾਂ ਤਕਰੀਬਨ ਚਾਰ ਗੁਣਾ ਕਾਂਗਰਸ ਦੇ ਰਾਜ ਨਾਲੋਂ ਪਿਗ ਆਇਰਨ ਆਇਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਟੀਲ ਦੀਆਂ ਫਿਗਰਜ਼ ਵੀ ਮੈਂ ਦੱਸ ਦਿੰਦਾ ਹਾਂ। ਇਨ੍ਹਾਂ ਦੇ ਵੇਲੇ 7,843 ਟਨ ਸਟੀਲ ਆਉਂਦਾ ਸੀ। ਅਸੀਂ 1977-78 ਵਿੱਚ ਇਹ ਚਾਰ ਗੁਣਾ ਵਧਾ ਦਿੱਤਾ ਅਤੇ 28,845 ਟਨ ਇਥੇ ਸਟੀਲ ਆਇਆ ਅਤੇ 1978-79 ਵਿੱਚ 39,000 ਟਨ ਸਟੀਲ ਪੰਜਾਬ ਵਿੱਚ ਆਇਆ। ਇਸ ਸਾਲ ਵਾਸਤੇ ਸਾਡੀ ਬੁਕਿੰਗ 45,000 ਟਨ ਦੀ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਕੋਲੇ ਦੀ ਹਾਲਤ ਹੈ। ਇਹ ਕੋਲਾ ਜਿਹੜਾ ਇੰਡਸਟਰੀ ਲਈ ਚਾਹੀਦਾ ਹੈ ਇਹ ਵੀ ਇਨ੍ਹਾਂ ਦੇ ਰਾਜ ਨਾਲੋਂ ਹਰ ਸਾਲ ਜ਼ਿਆਦਾ ਪੰਜਾਬ ਵਿੱਚ ਅਸੀਂ ਲਿਆਂਦਾ ਹੈ। ਮੈਂ ਜ਼ਿਆਦਾ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਇੱਟ ਬੜੀ ਮਹਿੰਗੀ ਲੈਣੀ ਪੈਂਦੀ ਹੈ। ਲੇਕਿਨ ਸਾਡੀ ਬਦਕਿਸਮਤੀ ਹੈ ਕਿ ਸੈਂਟਰ ਦੀ ਸਰਕਾਰ ਨੇ ਸਾਨੂੰ ਕੋਲੇ ਦੇ ਰੈਕਸ ਨਹੀਂ ਦਿੱਤੇ। ਅਸੀਂ ਫਿਰ ਵੀ ਕੋਸ਼ਿਸ਼ ਕਰਾਂਗੇ। ਅਸੀਂ ਇਸ ਸਬੰਧ ਵਿੱਚ ਇੱਕ ਬੋਲਡ ਐਕਸਪੈਰੀਮੈਂਟ ਕਰ ਰਹੇ ਹਾਂ। ਮੈਨੂੰ ਆਸ ਹੈ ਕਿ ਸਾਨੂੰ ਉਸਦੇ ਵਿੱਚ ਜ਼ਰੂਰ ਸਫਲਤਾ ਮਿਲੇਗੀ। ਪਨਸਪ ਦੀ ਡਿਊਟੀ ਲਾਈ ਹੈ ਕਿ ਕੋਲ ਫੀਲਡਜ਼ ਵਿੱਚ ਜਾਕੇ ਸੈਂਕੜੇ, ਹਜ਼ਾਰਾਂ ਟਰੱਕਾਂ ਰਾਹੀਂ ਪੰਜਾਬ ਵਿੱਚ ਕੋਲਾ ਲਿਆਉਣ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਕੁਝ ਰਿਲੀਫ ਮਿਲ ਸਕੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸੀਮਿੰਟ ਦੀ ਇਥੇ ਸ਼ਾਰਟੇਜ ਹੈ। ਇਸ ਦੇ ਵਾਸਤੇ ਵੀ ਅਸੀਂ ਪਨਸਪ ਦੀ ਡਿਊਟੀ ਲਾਈ ਹੈ। ਇਹ ਪਹਿਲੀ ਦਫਾ ਹੈ ਕਿ 114 ਬਲਾਕ ਲੈਵਲ ਤੇ ਸੈਂਟਰਜ਼ ਖੋਲ੍ਹ ਦਿੱਤੇ ਹਨ ਅਤੇ ਪਿੰਡਾਂ ਵਿੱਚ ਹੁਣ ਪਨਸਪ ਦੇ ਥਰੂ ਸੀਮਿੰਟ ਮਿਲੇਗਾ। ਇਹ ਹੁਣ ਪਿੰਡਾਂ ਵਿੱਚ ਜਾਣਾ ਸ਼ੁਰੂ ਹੋ ਗਿਆ ਹੈ। ਇਸ ਸਬੰਧ ਵਿੱਚ ਅਸੀਂ ਹੋਰ ਵੀ ਯਤਨ ਕਰ ਰਹੇ ਹਾਂ।

ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਸਮਾਂ ਨਹੀਂ ਲੈਂਦਾ। ਮੈਂ ਉਨ੍ਹਾਂ ਸਾਰਿਆਂ ਮਾਨਯੋਗ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੜੀਆਂ ਚੰਗੀਆਂ ਸੁਜੈਸ਼ਨਜ਼ ਦਿੱਤੀਆਂ ਹਨ ਅਤੇ ਮੈਂ ਕੋਸ਼ਿਸ਼ ਕਰਾਂਗਾ ਕਿ ਉਨ੍ਹਾਂ ਦੀ ਸਿਆਣੀ ਰਾਏ ਤੇ ਹਕੂਮਤ ਵੱਧ ਤੋਂ ਵੱਧ ਅਮਲ ਕਰੇ। ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਅਪੀਲ ਕਰਦਾ ਹਾਂ ਕਿ ਇਸ ਸਾਲ ਸੋਕੇ ਕਾਰਨ ਸਪੈਸ਼ਲ ਤਕਲੀਫ ਹੋਈ ਹੈ, ਇਸ ਲਈ ਮੈਂ ਸਾਰੇ ਵੀਰਾਂ ਕੋਲੋਂ, ਸਾਰੀਆਂ ਪਾਰਟੀਆਂ ਕੋਲੋਂ ਕੁਆਪਰੇਸ਼ਨ ਮੰਗਦਾ ਹਾਂ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜੇ ਮੈਂ ਕਿਸੇ ਨੂੰ ਕੋਈ ਅਜਿਹਾ ਕਿਹਾ ਹੋਵੇ ਜਿਸ ਨਾਲ ਉਸ ਨੂੰ ਦੁੱਖ ਹੋਇਆ ਹੋਵੇ ਤਾਂ ਮੈਂ ਤੁਹਾਡੇ ਰਾਹੀਂ ਮੁਆਫੀ ਮੰਗਦਾ ਹਾਂ। ਬਹੁਤ ਬਹੁਤ ਧੰਨਵਾਦ।

---

## SUPPLEMENTARY ESTIMATES (FIRST INSTALMENT) FOR THE YEAR 1979-80

### (i) Discussion on the estimates of the Expenditure charged on the Revenues of the State

**Mr. Speaker** : Thc House will first take up discussion on the Estimates of the expenditure charged on the revenues of the State. Any hon. Member who wants to raise discussion on the charged items, he may kindly do so. (No one rose to speak).

### (ii) Discussion and Voting of the Demands for Supplementary Grants

**Mr. Speaker:** There are 15 Demands for Grants for discussion. If the House agrees, all the demands may be deemed to have been read and moved.

(Voices: Yes, Yes)

**Mr Speaker:** I would request the Hon. Members that while raising discussion they must indicate the Demand Number on which the discussion is sought to be raised.

DEMAND NO. 1

That a Supplementary sum not exceeding Rs. 2,40,000 be granted to the Governor to defray the charges that will come in course of payment for the year ending 31st March, 1980 in respect of State Legislatures.

DEMAND NO. 2

That a Supplementary sum not exceeding Rs. 7,00,000 be granted to the Governor to defray the charges that will come in course of payment for the year ending 31st March, 1980, in respect of that Council of Ministers.

DEMAND NO. 4

That a Supplementary sum not exceeding Rs. 58,94,000 be granted to the Governor to defray the charges that will come in course of payment for the year ending 31st March, 1980, in respect of Elections.

DEMAND NO. 5

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1980, in respect of Revenue.

DEMAND NO. 7

That a Supplementary sum not exceeding Rs. 15,00000 be granted to the Governor to defray the chargesthat will come in course of payment for the year ending 31st March, 1980, in respect of Finance.

DEMAND NO. 18

That a Supplementary sum not exceeding Rs 45,13,000 be granted to the Governor to defray the charges that will come in course of payment for the year ending 31st March, 1980, in respect of Housing and Urban Development.

DEMAND NO. 19

That a Supplementary sum not exceeding Rs.9,00,000 be granted to the Governor to defray the charges that will come in course of payment for the year ending 31st March, 1980, in respect of Informaton and Publictty.

[Mr. Speaker]

DEMAND NO. 21

That a Supplementary sum not exceeding Rs. 8,16,000 be ganted to the Govenor to defray the charges that will come in cou se of payment for the year ending 31st March, 1980, in respet of Labour, Employment and Industrial Training.

DEMAND NO. 22

That a Supplementary sum not exceeding Rs. 1,05,00,000 be granted to the Governor to defray the charges that will come in course of payment for the year ending 31st March, 1980, in respect of Social Security and Welfare.

DEMAND NO. 24

That a Supplementary sum not exceeding Rs. 2,53,20,000 be granted to the Governor to defray the charges that will come in course of payment for the year ending 31st March, 1980, in respect of Co-operation.

DEMAND NO. 25

That a Supplementary sum not exceeding Rs. 1,09,00,000 be granted to the Governor to defray the charges that will come in course of payment for the year ending 31st March, 1980, in respect of Agriculture.

DEMAND NO. 27

That a Supplementary sum not exceeding Rs. 42,15,95,000 be granted to the Governor to defray the charges that will come in course of payment for the year ending 31st March, 1980, in respect of Food.

DEMAND NO. 32

That a Supplementary sum not exceeding Rs. 2,67,81,000 be granted to the Governor to defray the charges that will come in course of payment for the year ending 31st March, 1980, in respect of Community Development.

DEMAND NO. 39

That a Supplementary sum not exceeding Rs. 26,90,000 be granted to the Governor to defray the charges that will come in course of payment for the year ending 31st March, 1980, in respect of Buildings.

DEMAND NO. 40

That a Supplementary sum not exceeding Rs. 4,55,15,000 be granted to the Governor to defray the charges that will come in course of payment for the year ending 31st March' 1980, in respect of Loans and Advances by the State Government.

(ਇਸ ਸਮੇਂ ਸ਼੍ਰੀ ਓਮ ਪ੍ਰਕਾਸ਼ ਗੁਪਤਾ ਬੋਲਣ ਲਈ ਖੜੇ ਸਨ।)

**ਸ਼੍ਰੀ ਸਪੀਕਰ** : ਗੁਪਤਾ ਸਾਹਿਬ, ਤੁਸੀਂ ਬੋਲਣ ਲੱਗਿਆਂ ਡਿਮਾਂਡ ਨੰਬਰ ਦੱਸ ਦੇਣਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ (ਲੁਧਿਆਣਾ ਪੂਰਵ)** : ਠੀਕ ਹੈ, ਜੀ। ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 1, 4, 5, 18, 19, 21, 22, 27 ਅਤੇ 40 ਉਤੇ ਆਪਣੇ ਵਿਚਾਰ ਰੱਖਾਂਗਾ। ਠੀਕ ਹੈ, ਸਪੀਕਰ ਸਾਹਿਬ, ਸਰਕਾਰ ਨੂੰ ਪੈਸੇ ਦੀ ਲੋੜ ਹੁੰਦੀ ਹੈ ਔਰ ਸਾਨੂੰ ਇਸ ਗੱਲ ਵਿਚ ਸਹਿਮਤ ਵੀ ਹੋਣਾ ਚਾਹੀਦਾ ਹੈ ਪਰ ਸਹਿਮਤੀ ਤਾਂ ਉਦੋਂ ਹੀ ਸੋਹਣੀ ਲਗਦੀ ਹੈ ਜੇਕਰ ਪਿਛਲੀ ਪਿਕਚਰ ਅੱਛੀ ਨਜ਼ਰ ਆਵੇ। ਮੈਂ ਜ਼ਿਆਦਾ ਹੋਰ ਕੁਝ ਨਾ ਕਹਿੰਦਾ ਹੋਇਆ ਤੁਹਾਡੇ ਸਾਹਮਣੇ ਅਰਬਨ ਡਿਵੈਲਪਮੈਂਟ ਦੀ ਗਲ ਦੱਸਦਾ ਹਾਂ। ਸਪੀਕਰ ਸਾਹਿਬ, ਅਰਬਨ ਡਿਵੈਲਪਮੈਂਟ ਵਾਸਤੇ ਗੌਰਮਿੰਟ ਦੀਆਂ ਤਿੰਨ ਚਾਰ ਏਜੰਸੀਆਂ ਕੰਮ ਕਰ ਰਹੀਆਂ ਹਨ, ਜਿਸ ਤਰ੍ਹਾਂ ਕਿ ਇੰਪਰੂਵਮੈਂਟ ਟਰੱਸਟ ਹਨ, ਹਾਊਸਿੰਗ ਬੋਰਡ ਹੈ,

ਅਤੇ ਗੌਰਮਿੰਟ ਦਾ ਮਹਿਕਮਾ ਹੈ। ਇਸ ਤਰ੍ਹਾਂ ਇਨ੍ਹਾਂ ਦੀਆਂ ਤਿੰਨ ਚਾਰ ਏਜੰਸੀਆਂ ਕੰਮ ਕਰਦੀਆਂ ਹਨ ਮਗਰ ਅੱਜ ਇਹ ਹਾਲਤ ਹੈ ਕਿ ਉਨ੍ਹਾਂ ਏਜੰਸੀਆਂ ਨੂੰ ਨਾ ਇੱਟਾਂ ਮਿਲਦੀਆਂ ਹਨ ਨਾ ਸੀਮਿੰਟ ਮਿਲਦਾ ਹੈ, ਨਾ ਡੀਜ਼ਲ ਮਿਲਦਾ ਹੈ ਜਿਸ ਨਾਲ ਕਿ ਉਨ੍ਹਾਂ ਦੀਆਂ ਮਸ਼ੀਨਾਂ ਚਲ ਸਕਣ। ਇਸੇ ਤਰ੍ਹਾਂ ਹੀ ਪੀ. ਡਬਲਯੂ. ਡੀ. ਦੇ ਕੰਮ ਬੰਦ ਹੋਏ ਪਏ ਹਨ। ਗਰੀਵੇਂਸਿਜ਼ ਕਮੇਟੀ ਦੀ ਮੀਟਿੰਗ ਵਿਚ ਜੇਕਰ ਗੱਲ ਕਰੋ ਤਾਂ ਇਹੀ ਸਵਾਲ ਆਉਂਦਾ ਹੈ ਕਿ ਇਹ ਚੀਜ਼ਾਂ, ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਮਿਲਦੀਆਂ ਨਹੀਂ ਹਨ। ਇਨ੍ਹਾਂ ਦੀ ਕਮੀ ਹੈ। ਸਪੀਕਰ ਸਾਹਿਬ, ਦੋ ਢਾਈ ਸਾਲ ਪਹਿਲਾਂ ਜਦੋਂ ਕਾਂਗਰਸ ਦਾ ਰਾਜ ਸੀ ਤਾਂ ਕਾਂਗਰਸ ਸਰਕਾਰ ਨੇ ਬਾਕਾਇਦਾ ਪਲਾਨ ਬਣਾ ਕੇ ਡਿਵੈਲਪਮੈਂਟ ਕੀਤੀ ਸੀ। 11 ਸਾਲ ਸ਼੍ਰੀਮਤੀ ਇੰਦਰਾਗਾਂਧੀ ਦਾ ਰਾਜ ਰਿਹਾ ਹੈ ਔਰ ਉਸ ਰਾਜ ਦੇ ਵਿਚ ਜਿਤਨੀ ਡਿਵੈਲਪਮੈਂਟ ਪਹਿਲੇ 19 ਸਾਲਾਂ ਵਿਚ ਹੋਈ ਸੀ ਉਸ ਤੋਂ ਜ਼ਿਆਦਾ 11 ਸਾਲਾਂ ਵਿਚ ਹੋਈ ਸੀ। ਇਹ ਅੰਕੜੇ ਤੁਹਾਡੀਆਂ ਕਿਤਾਬਾਂ ਦੇ ਹੀ ਹਨ । ਤੁਹਾਡੀ ਲਾਇਬ੍ਰੇਰੀ ਵਿਚ ਅੰਕੜਿਆਂ ਵਾਲੀਆਂ ਕਿਤਾਬਾਂ ਪਈਆਂ ਹਨ, ਇਹ ਰਿਕਾਰਡ ਦੀ ਗੱਲ ਹੈ । ਮੈਂ ਇਸ ਨੂੰ ਦੁਹਰਾਉਂਦਾ ਨਹੀਂ । ਇਕ ਜਨਤਾ ਪਾਰਟੀ ਦੇ ਨਾਮ ਤੇ ਸਰਕਾਰ ਬਣੀ। ਸਾਨੂੰ ਖੁਸ਼ੀ ਸੀ ......

**ਸਰਦਾਰ ਬਲਦੇਵ ਸਿੰਘ ਮਾਨ**: ਸਪੀਕਰ ਸਾਹਿਬ, ਇਹ ਡਿਮਾਂਡ ਤੇ ਨਹੀਂ ਬੋਲ ਰਹੇ......

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਡਿਵੈਲਪਮੈਂਟ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਦੋ ਢਾਈ ਸਾਲ ਪਹਿਲਾਂ ਜਨਤਾ ਪਾਰਟੀ ਦੀ ਇਕ ਸਰਕਾਰ ਬਣੀ ਸੀ । ਬੜੀ ਖੁਸ਼ੀ ਸੀ ਲੋਕਾਂ ਨੂੰ ਔਰ ਲੋਕਾਂ ਨੇ ਵੋਟਾਂ ਉਸ ਨੂੰ ਪਾਈਆਂ। ਠੀਕ ਹੈ ਇਹ ਲੋਕਾਂ ਦਾ ਹੱਕ ਹੈ। ਇਸ ਕੰਮ ਵਿਚ ਕਿਸੇ ਵੀ ਪਾਰਟੀ ਨੇ ਕੋਈ ਵੀ ਰੁਕਾਵਟ ਨਹੀਂ ਪਾਈ। ਮਗਰ ਬਦਕਿਸਮਤੀ ਸਾਡੀ ਇਹ ਹੋਈ ਕਿ ਦੋ ਢਾਈ ਸਾਲ ਦੇ ਅੰਦਰ ਇਹ ਆਪਸ ਵਿੱਚ ਹੀ ਲੜਦੇ ਰਹੇ ਔਰ ਆਪਣੇ ਆਪ ਹੀ ਇਹ ਸਰਕਾਰ ਡਿੱਗ ਪਈ। ਇਸ ਤਰ੍ਹਾਂ ਇਹ ਸਰਕਾਰ ਡਿਵੈਲਪਮੈਂਟ ਵੱਲ ਕੋਈ ਧਿਆਨ ਨਾ ਕਰ ਸਕੀ।

**ਸ਼੍ਰੀ ਸਪੀਕਰ**: ਵੈਸੇ ਗੁਪਤਾ ਸਾਹਿਬ, ਇਸ ਵਿਚ ਜਨਤਾ ਪਾਰਟੀ ਦੀ ਕਿਹੜੀ ਡਿਮਾਂਡ ਆ ਗਈ ਹੈ ? (ਹਾਸਾ) ਮਾਨ ਸਾਹਿਬ ਠੀਕ ਹੀ ਕਹਿੰਦੇ ਸਨ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ ਉਸ ਲੜਾਈ ਦਾ ਅਸਰ ਸਾਡੀ ਡਿਵੈਲਪਮੈਂਟ ਤੇ ਪਿਆ ਹੈ। ਇਸ ਲਈ ਉਸ ਦਾ ਜ਼ਿਕਰ ਕੀਤਾ ਹੈ .........

**ਸਾਥੀ ਰੂਪ ਲਾਲ**: ** ** **

**Mr. Speaker**: Sorry, it is no point of order.

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਦੇਸ਼ ਦੀ ਅਕਾਨੋਮੀ ਦੇ ਕੁਝ ਰੂਲਜ਼ ਹੁੰਦੇ ਹਨ। ਸੋਨਾ ਜਿਹੜਾ ਹੈ, ਸਪੀਕਰ ਸਾਹਿਬ, ਇਹ ਵੀ ਕਿਸੇ ਦੇਸ਼ ਦੀ ਅਕਾਨੋਮੀ ਦੀ ਫਾਊਂਡੇਸ਼ਨ ਹੁੰਦਾ ਹੈ। ਪਰ ਜਨਤਾ ਸਰਕਾਰ ਨੇ ਆਉਂਦਿਆਂ ਹੀ ਸੋਨਾ ਵੇਚਣਾ ਸ਼ੁਰੂ ਕਰ ਦਿੱਤਾ ਔਰ ਸਾਢੇ ਛੇ ਸੌ ਰੁਪਏ ਨੂੰ ਵੇਚ ਦਿੱਤਾ। ਹੁਣ ਉਹੀ ਸੋਨਾ 15 ਸੌ ਰੁਪਏ ਤੋਲਾ ਵਿਕ ਰਿਹਾ ਹੈ।......

**Expunged as ordered by the Chair.

**ਸ੍ਰੀ ਸਪੀਕਰ**: ਗੁਪਤਾ ਸਾਹਿਬ, ਇਹ ਤਾਂ ਪਾਰਲੀਮੈਂਟ ਦਾ ਮਸਲਾ ਹੈ। ਸਾਡੀ ਤਾਂ ਇਹ ਸਟੇਟ ਅਸੰਬਲੀ ਹੈ। ਤੁਸੀਂ ਆਪਣੀ ਸਪੀਚ ਨੂੰ ਕੰਫਾਈਨ ਕਰੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਜਨਤਾ ਪਾਰਟੀ ਦੀ ਢਾਈ ਸਾਲਾਂ ਦੀ ਕਾਰਕਰਦਗੀ ਦੱਸਣ ਲੱਗਾ ਹਾਂ। ਜਿਹੜੀਆਂ ਇਸ ਤਰ੍ਹਾਂ ਦੀਆਂ ਗੱਲਾਂ ਹੋਈਆਂ ਹਨ ਉਸ ਦਾ ਅਸਰ ਸਾਡੀ ਅਕਾਨੋਮੀ ਤੇ ਪਿਆ ਹੈ ਔਰ ਮਹਿੰਗਾਈ ਵੱਧੀ ਹੈ। ਅੱਜ ਇਹ ਹਾਲਤ ਹੈ ਕਿ, ਜਿਸ ਤਰ੍ਹਾਂ ਸੀ. ਐਮ. ਸਾਹਿਬ ਨੇ ਦੱਸਿਆ ਹੈ, ਕੋਸ਼ਿਸ਼ਾਂ ਕੀਤੀਆਂ ਹਨ ਪਰ ਮਿਲਿਆ ਕੁਝ ਨਹੀਂ ਹੈ।

ਸਪੀਕਰ ਸਾਹਿਬ, ਸਾਰਿਆਂ ਵਿਚੋਂ ਅਸੈਂਸ਼ੀਅਲ ਆਈਟਮ ਪਾਵਰ ਦੀ ਹੈ ਪੈਸੇ ਅਸੀਂ ਉਧਾਰੇ ਵੀ ਮੰਗ ਸਕਦੇ ਹਾਂ, ਵਿਆਜ ਤੇ ਵੀ ਕਿਸੇ ਤੋਂ ਲੈ ਸਕਦੇ ਹਾਂ, ਕੱਚਾ ਮਾਲ ਵੀ ਕਿਤੋਂ ਨਾ ਕਿਤੋਂ ਬਲੈਕ ਵਿਚ ਮਿਲ ਜਾਵੇਗਾ ਪਰ ਬਿਜਲੀ ਇਸ ਤਰ੍ਹਾਂ ਨਹੀਂ ਮਿਲ ਸਕੇਗੀ। ਸੰਨ 1974 ਵਿਚ ਵੀ ਥੋੜ੍ਹੀ ਜਿਹੀ ਪਾਵਰ ਦੀ ਸ਼ਾਰਟੇਜ ਆਈ ਸੀ ਤਾਂ ਉਦੋਂ ਪੰਜਾਬ ਦੀ ਸਰਕਾਰ ਨੇ ਉਸ ਦੇ ਨੁਮਾਇੰਦਿਆਂ ਨੇ ਪ੍ਰਾਈਮ ਮਨਿਸਟਰ ਨਾਲ ਬੈਠ ਕੇ ਮੀਟਿੰਗ ਕੀਤੀ ਔਰ ਯੂ.ਪੀ. ਅਤੇ ਰਾਜਿਸਥਾਨ ਤੋਂ, ਜਿੱਥੋਂ ਵੀ ਬਿਜਲੀ ਮਿਲ ਸਕੀ, ਲਿਆਂਦੀ। ਇਸ ਤਰ੍ਹਾਂ ਉਸ ਵੇਲੇ ਐਫਰਟਸ ਕੀਤੀਆਂ ਗਈਆਂ ਸਨ ਪਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਤਾਂ ਆਪਣਾ ਹੀ ਫੈਸਲਾ ਨਹੀਂ ਹੋਣ ਵਿਚ ਆਉਂਦਾ ਕਿ ਕਿਹੜੀ ਸਰਕਾਰ ਨਾਲ ਜਾਣਾ ਹੈ, ਪਹਿਲੀ ਨਾਲ ਜਾਣਾ ਹੈ ਜਾਂ ਹੁਣ ਵਾਲੀ ਚੌਧਰੀ ਚਰਨ ਸਿੰਘ ਜੀ ਦੀ ਸਰਕਾਰ ਨਾਲ ਜਾਣਾ ਹੈ। ਇਸੇ ਕਰਕੇ ਸਾਡੀ ਸਟੇਟ ਦੀ ਡਿਵੈਲਪਮੈਂਟ ਨਹੀਂ ਹੁੰਦੀ।

ਸਪੀਕਰ ਸਾਹਿਬ, ਦੂਸਰੀ ਅਰਜ਼ ਹੈ, ਠੀਕ ਹੈ ਕਿ ਨੇਚੂਰਲ ਕਲੈਮਿਟੀਜ਼ ਵੀ ਹੁੰਦੀਆਂ ਹਨ ਪਰ ਜਿਹੜੀ ਕਲੈਮਿਟੀ ਅੱਜ ਇੰਡਸਟਰੀ ਤੇ ਆਈ ਹੋਈ ਹੈ, ਉਸ ਦਾ ਮੈਂ ਜ਼ਿਕਰ ਕਰਦਾ ਹਾਂ। ਲੇਬਰ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਠੀਕ ਹੈ ਇੰਡਸਟਰੀ ਤੇ ਜੋ ਕਲੈਮਿਟੀ ਹੈ ਉਸ ਦੀ ਮੱਦਦ ਕਰੋ। ਅੱਜ ਤੋਂ ਦੋ ਸਾਲ ਪਹਿਲਾਂ ਪਿੱਗ ਆਇਰਨ ਐਂਡ ਸਟੀਲ 1500 ਰੁਪਏ ਟਨ ਸੀ ਔਰ ਅੱਜ 4 ਹਜ਼ਾਰ ਰੁਪਏ ਟਨ ਹੈ। ਇਸੇ ਤਰ੍ਹਾਂ ਹੀ ਹੋਰਨਾਂ ਚੀਜ਼ਾਂ ਦੇ ਭਾਅ ਉਪਰ ਚਲੇ ਗਏ ਹਨ। ਫਿਰ ਪਿੱਗ ਆਇਰਨ ਮਿਲਦਾ ਹੀ ਨਹੀਂ ਹੈ, ਬਲੈਕ ਵਿਚ ਮਿਲਦਾ ਹੈ ਔਰ ਉਸ ਦਾ ਨਤੀਜਾ ਇਹ ਹੋਇਆ ਹੈ ਕਿ ਕਾਰਖਾਨੇਦਾਰਾਂ ਨੇ ਆਪਣੇ ਕਾਰਖਾਨੇ ਬੰਦ ਕਰ ਦਿੱਤੇ ਹਨ। ਠੀਕ ਹੈ ਕਾਰਖਾਨੇਦਾਰ ਤਾਂ ਅਮੀਰ ਆਦਮੀ ਹੁੰਦੇ ਹਨ ਤੁਸੀਂ ਉਨ੍ਹਾਂ ਦੀ ਨਹੀਂ ਮੱਦਦ ਕਰਨੀ ਨਾ ਕਰੋ ਪਰ ਮਜ਼ਦੂਰਾਂ ਦੀ ਮੱਦਦ ਤਾਂ ਕਰੋ। ਜਿਹੜਾ ਮਜ਼ਦੂਰ ਅੱਜ ਬੇਕਾਰ ਬੈਠਾ ਹੈ, ਉਸ ਦੀ ਮੱਦਦ ਤਾਂ ਕਰੋ। ਜੇਕਰ ਉਹ ਵਿਚਾਰਾ ਹੜਤਾਲ ਕਰਦਾ ਹੈ ਤਾਂ ਸਰਕਾਰ ਦਾ ਡੰਡਾ ਪੈਂਦਾ ਹੈ, ਕੰਮ ਉਸ ਨੂੰ ਮਿਲ ਨਹੀਂ ਰਿਹਾ ਔਰ ਉਸ ਦੇ ਬੱਚੇ ਭੁੱਖੇ ਮਰ ਰਹੇ ਹਨ। ਇਸ ਲਈ ਸਰਕਾਰ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਸ ਵੇਲੇ ਹਾਲਤ ਇਹ ਹੈ ਕਿ ਸਾਰੀਆਂ ਚੀਜ਼ਾਂ ਜਿੰਨੀਆਂ ਵੀ ਕੈਮੀਕਲਜ਼ ਵਗੈਰਾ ਹਨ ਉਨ੍ਹਾਂ ਸਾਰੀਆਂ ਦੇ ਰੇਟਸ ਕਾਫੀ ਵੱਧ ਗਏ ਹਨ। ਇਨ੍ਹਾਂ ਦੇ ਰੇਟਸ ਐਨੇ ਹਾਈ ਹੋ ਗਏ ਹਨ ਕਿ ਇਸ ਦਾ ਇੰਡਸਟਰੀ ਤੇ ਬਹੁਤ ਬੁਰਾ ਅਸਰ ਪਿਆ ਹੈ। ਸਾਡੇ ਪੰਜਾਬ ਵਿਚ ਪਾਵਰ ਲੂਮ ਦਾ ਕਾਫੀ ਕੰਮ ਹੈ। ਲੁਧਿਆਣਾ ਅਤੇ ਅੰਮ੍ਰਿਤਸਰ ਵਿਚ ਕਾਫੀ ਪਾਵਰ ਲੂਮਾਂ ਲਗੀਆਂ ਹੋਈਆਂ ਹਨ ਪਰ ਅੱਜ ਉਨ੍ਹਾਂ ਦੀ ਇਹ ਹਾਲਤ ਹੈ ਕਿ ਉਨ੍ਹਾਂ ਨੂੰ ਧਾਗਾ ਨਹੀਂ ਮਿਲ ਰਿਹਾ। ਧਾਗੇ ਦਾ ਭਾਅ ਬਹੁਤ ਹਾਈ ਹੋ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ। ਇਹ ਜਿਹੜੀਆਂ ਪਰਾਬਲਮਜ਼ ਹਨ ਇਸ ਦਾ ਨਤੀਜਾ ਇਹ ਹੋਇਆ ਹੈ ਕਿ ਇਥੇ ਬੇਕਾਰੀ ਵੱਧ ਰਹੀ ਹੈ ਅਤੇ ਪਰੋਡਕਸ਼ਨ ਘੱਟ ਰਹੀ ਹੈ। ਇਸ ਦਾ ਅਸਰ ਇੰਡਸਟਰੀ ਤੇ ਬਹੁਤ ਪਿਆ ਹੈ। ਇਸੇ ਤਰ੍ਹਾਂ ਹੋਰ ਕਈ ਸਕੈਂਡਲਜ਼ ਹਨ ਜਿਸ ਦਾ ਕਿ ਪੰਜਾਬ ਤੇ ਅਸਰ ਪੈ ਰਿਹਾ ਹੈ।......

**ਸ੍ਰੀ ਸਪੀਕਰ :** ਗੁਪਤਾ ਜੀ ਵਾਈਂਡ ਅੱਪ ਕਰੋ। ਤੁਸੀਂ 2 ਮਿੰਟ ਹੋਰ ਲੈ ਸਕਦੇ ਹੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਫਿਰ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਾਂ ਕਿ ਇਨ੍ਹਾਂ ਦੇ ਵਜ਼ੀਰ ਸਾਹਿਬ ਨੇ ਕਈ ਪਾਵਰ ਲੂਮਾਂ ਦੇ ਲਾਈਸੈਂਸ ਕੈਂਸਲ ਕਰਕੇ ਨਵੇਂ ਆਦਮੀਆਂ ਨੂੰ ਦੇ ਦਿੱਤੇ ਹਨ ਜਿਸ ਕਰਕੇ ਉਨ੍ਹਾਂ ਆਦਮੀਆਂ ਵਿਚ ਬੜੀ ਰਿਜ਼ੈਂਟਮੈਂਟ ਹੋ ਰਹੀ ਹੈ ਕਿਉਂਕਿ ਉਨ੍ਹਾਂ ਨਾਲ ਜ਼ਿਆਦਤੀ ਕੀਤੀ ਗਈ ਹੈ।

ਫਿਰ ਸਪੀਕਰ ਸਾਹਿਬ, ਇੰਡਸਟਰੀ ਲੋਨਜ਼ ਅਤੇ ਬੈਂਕ ਲੋਨਜ਼ ਆਦਿ ਇਹ ਸਾਰੇ ਹੀ ਬੰਦ ਕਰ ਦਿੱਤੇ ਗਏ ਹਨ। ਫਾਈਨੈਂਸ਼ੀਅਲ ਕਾਰਪੋਰੇਸ਼ਨ ਜਿਹੜੀ ਹੈ ਇਸ ਦੀ ਵਰਕਿੰਗ ਦਾ ਵੀ ਬਹੁਤ ਬੁਰਾ ਹਾਲ ਹੈ। ਇਹ ਵੀ ਇੰਡਸਟਰੀ ਦੀ ਡਿਵੈਲਪਮੈਂਟ ਲਈ ਕੋਈ ਮੱਦਦ ਨਹੀਂ ਕਰ ਰਹੀ ਕੋਈ ਲੋਨਜ਼ ਵਗੈਰਾ ਨਹੀਂ ਦੇ ਰਹੀ। ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੇ ਲੋਨਜ਼ ਦਿੱਤੇ ਗਏ ਹਨ ਜੇ ਉਹ ਹਾਲੇ ਮੁਆਫ਼ ਨਹੀਂ ਕੀਤੇ ਜਾ ਸਕਦੇ ਤਾਂ ਉਨ੍ਹਾਂ ਦੀ ਰਿਕਵਰੀ ਹਾਲੇ ਜ਼ਰੂਰ ਬੰਦ ਕਰਾ ਦੇਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਸਾਡੇ ਪੰਜਾਬ ਵਿਚ ਸਾਈ-ਕਲ ਇੰਡਸਟਰੀ ਬਹੁਤ ਜ਼ਿਆਦਾ ਹੈ ਇਸ ਦੇ ਨਾਲ ਸਟੇਟ ਨੂੰ ਰੈਵਿਨਿਊ ਵੀ ਆਉਂਦਾ ਹੈ ਅਤੇ ਇੰਪਲਾਇਮੈਂਟ ਵੀ ਮਿਲਦੀ ਹੈ ਪਰ ਸੈਂਟਰ ਦੀ ਸਰਕਾਰ ਨੇ ਇਸ ਤੇ ਐਕਸਾਈਜ਼ ਡਿਊਟੀ ਲਾ ਦਿੱਤੀ ਹੈ। ਇਸ ਨਾਲ ਇਹ ਇੰਡਸਟਰੀ ਬੰਦ ਹੋ ਰਹੀ ਹੈ। ਇਸ ਦੀ ਪਰੋਡਕਸ਼ਨ ਬੰਦ ਹੋ ਰਹੀ ਹੈ। ਕਿਉਂਕਿ ਸਰਕਾਰ ਨੇ ਲਿਮਿਟ ਫਿਕਸ ਕਰ ਦਿੱਤੀ ਹੈ ਇਸ ਕਰਕੇ ਉਹ ਇੰਡਸਟਰੀ ਵਾਲੇ ਉਸ ਲਿਮਿਟ ਤੋਂ ਅੱਗੇ ਨਹੀਂ ਜਾਂਦੇ। ਇਸ ਲਈ ਮੈਂ ਇਹ ਕਹਾਂਗਾ ਕਿ ਸਾਡੀ ਸਰਕਾਰ ਨੂੰ ਸੈਂਟਰ ਦੀ ਸਰਕਾਰ ਨੂੰ ਇਹ ਸਿਫਾਰਸ਼ ਕਰਨੀ ਚਾਹੀਦੀ ਹੈ ਕਿ ਇਹ ਜਿਹੜੀ ਐਕਸਾਈਜ਼ ਡਿਊਟੀ ਲਗਾਈ ਹੈ ਇਹ ਜ਼ਰੂਰ ਹਟਾ ਦਿੱਤੀ ਜਾਵੇ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਤੁਸੀਂ ਵੇਖੋ ਕਿ ਮਹਿੰਗਾਈ ਵੀ ਕਿੰਨੀ ਵੱਧ ਰਹੀ ਹੈ। ਪਿਛਲੇ 2 ਸਾਲਾਂ ਵਿਚ ਕਿੰਨੀ ਮਹਿੰਗਾਈ ਵੱਧ ਗਈ ਹੈ। ਪਿਛਲੇ ਸਾਲ ਮਹਿੰਗਾਈ 8 ਪੁਆਇੰਟ ਵੱਧੀ ਸੀ ਪਰ ਇਸ ਸਾਲ ਇਹ 17 ਪੁਆਇੰਟ ਵੱਧ ਗਈ ਹੈ। ਜਿਸ ਦਾ ਨਤੀਜਾ ਇਹ ਹੋਇਆ ਹੈ ਕਿ 2 ਸਾਲਾਂ ਵਿਚ ਤਕਰੀਬਨ 25 ਪੁਆਇੰਟ ਮਹਿੰਗਾਈ ਵੱਧ ਗਈ ਹੈ। ਪ੍ਰੰਤੂ ਇਸ ਦੇ ਮੁਕਾਬਲੇ ਵਿੱਚ ਮਜ਼ਦੂਰਾਂ ਦੀਆਂ ਤਨਖਾਹਾਂ ਐਨੀਆਂ ਨਹੀਂ ਵੱਧੀਆਂ। ਜਿਹੜੇ ਸਰਕਾਰੀ ਮੁਲਾਜ਼ਮ ਹਨ ਉਨ੍ਹਾਂ ਦਾ ਵੀ ਬੁਰਾ ਹਾਲ ਹੈ, ਉਨ੍ਹਾਂ ਦੀਆਂ ਵੀ ਤਨਖਾਹਾਂ ਨਹੀਂ ਵੱਧੀਆਂ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਪੇ ਕਮਿਸ਼ਨ ਦਾ ਜਿਹੜਾ ਫੈਸਲਾ ਹੈ ਇਹ ਜਲਦੀ ਤੋਂ ਜਲਦੀ ਲਾਗੂ ਕਰਨਾ ਚਾਹੀਦਾ ਹੈ ਤਾਂਕਿ ਇੰਪਲਾਈਜ਼ ਦੀ ਰਿਜ਼ੈਂਟਮੈਂਟ ਖਤਮ ਹੋ ਸਕੇ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪਿਛੇ ਜਿਹੜੀ ਪੁਲਿਸ ਐਜੀਟੇਸ਼ਨ ਚਲੀ ਸੀ ਉਸ ਵੇਲੇ ਬਹੁਤ ਸਾਰੇ ਆਦਮੀਆਂ ਤੇ ਮੁਕੱਦਮੇ ਬਣਾਏ ਗਏ ਸਨ ਅਤੇ ਗ੍ਰਿਫਤਾਰ ਵੀ ਕੀਤਾ ਗਿਆ ਸੀ। ਇਸ ਤੋਂ ਬਾਅਦ ਸਰਕਾਰ ਨੇ ਬਿਆਨ ਦਿੱਤਾ ਸੀ ਕਿ ਉਨ੍ਹਾਂ ਨੂੰ ਬਹਾਲ ਕਰ ਦਿੱਤਾ ਜਾਵੇਗਾ ਅਤੇ ਮੁਕਦਮੇ ਵਾਪਸ ਲਏ ਜਾਣਗੇ। ਮੈਂ ਕਹਿੰਦਾ ਹਾਂ ਕਿ ਇਹ ਜਲਦੀ ਹੀ ਮੁਕੱਦਮੇ ਵਾਪਸ ਲੈ ਲੈਣੇ ਚਾਹੀਦੇ ਹਨ।

ਫਿਰ ਸਪੀਕਰ ਸਾਹਿਬ, ਜਿਹੜਾ ਸੈਂਟਰ ਨੇ ਪਰੀਵੈਂਟਿਵ ਡਿਟੈਨਸ਼ਨ ਐਕਟ ਲਾਗੂ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਸ ਤੇ ਸਾਡੀ ਸਰਕਾਰ ਨੂੰ ਅਮਲ ਨਹੀਂ ਕਰਨਾ ਚਾਹੀਦਾ। ਸਪੀਕਰ ਸਾਹਿਬ,

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਇਸ ਦੀ ਬੈਕਗਰਾਊਂਡ ਇਹ ਹੈ ਕਿ ਇਲੈਕਸ਼ਨ ਵਾਸਤੇ ਪੈਸਾ ਇਕੱਠਾ ਕਰਨਾ ਹੈ। ਇਸ ਨਾਲ ਮਹਿੰਗਾਈ ਨਹੀਂ ਰੁਕਣੀ। ਕਦੇ ਇਕ ਨੂੰ ਬੁਲਾ ਲਿਆ ਅਤੇ ਕਦੇ ਦੂਜੇ ਨੂੰ, ਫਿਰ ਉਨ੍ਹਾਂ ਤੋਂ ਪੈਸਾ ਲੈ ਕੇ ਛੱਡ ਦਿੱਤਾ। ਇਹ ਸਿਰਫ ਇਲੈਕਸ਼ਨਾਂ ਦੇ ਵਾਸਤੇ ਪੈਸਾ ਇਕੱਠਾ ਕਰਨ ਲਈ ਐਕਟ ਬਣਾਇਆ ਗਿਆ ਹੈ। ਇਸ ਲਈ ਇਸ ਤੇ ਅਮਲ ਨਹੀਂ ਹੋਣਾ ਚਾਹੀਦਾ।

ਸਪੀਕਰ ਸਾਹਿਬ, ਇਕ ਗੱਲ ਮੈਂ ਤੁਹਾਡੇ ਨੋਟਿਸ ਵਿਚ ਹੋਰ ਲਿਆਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬ ਦੇ ਇਕ ਆਰ.ਐਸ.ਐਸ. ਦੇ ਬੜੇ ਵਡੇ ਲੀਡਰ ਹਨ ਜਿਨ੍ਹਾਂ ਦਾ ਨਾਂ ਸ਼੍ਰੀ ਕਪੂਰ ਚੰਦ ਜੈਨ ਹੈ; ਉਨ੍ਹਾਂ ਨੇ ਮੈਨੂੰ ਇਕ ਚਿੱਠੀ ਲਿਖੀ ਹੈ, ਉਹ ਮੈਂ ਪੜ੍ਹ ਕੇ ਸੁਣਾਉਂਣਾ ਚਾਹੁੰਦਾ ਹਾਂ:-

In respect of the problem faced by the industry I am at a loss to illuminate the same. For instance take the suply position of pig iron, steel, coke, diesel oil and furnace oil and less said the better about electricity.

ਇਹ ਜਨਤਾ ਪਾਰਟੀ ਦੇ ਜਾਂ ਆਰ.ਐਸ.ਐਸ. ਦੇ ਖਿਆਲਾਤ ਹਨ ਜਿਹੜੇ ਕਿ ਉਨ੍ਹਾਂ ਨੇ ਮੈਨੂੰ ਇਸ ਹਾਊਸ ਵਿੱਚ ਪੜ੍ਹ ਕੇ ਸੁਣਾਉਣ ਲਈ ਲਿਖੇ ਹਨ। (ਵਿਘਨ) ਸਪੀਕਰ ਸਾਹਿਬ, ਪਿਛਲੇ ਕੁਝ ਮਹੀਨਿਆਂ ਵਿਚ ਹਾਲਾਤ ਐਸੇ ਹੋ ਗਏ ਹਨ ਕਿ ਅਕਾਲੀ ਦਲ ਵਿਚ ਵੀ ਫਰਕ ਪੈ ਗਿਆ ਸੀ ਅਤੇ ਜਨਤਾ ਪਾਰਟੀ ਵੀ ਅਲਹਿਦਾ ਹੋ ਗਈ ਸੀ। ਇਹ ਅਲਹਿਦਾ ਹੋਣਾ ਤਾਂ ਨਹੀਂ ਸੀ ਚਾਹੁੰਦੇ ਪਰ ਇਨ੍ਹਾਂ ਨੂੰ ਧੱਕੇ ਮਾਰ ਕੇ ਉਧਰੋਂ ਇਧਰ ਕਰ ਦਿੱਤਾ ਹੈ। ਇਨ੍ਹਾਂ ਦੀ ਇਹ ਹਾਲਤ ਹੈ ਕਿ......

'ਯੇ ਮਿਲਾ ਉਨ ਕੇ ਦੋਸਤਾਨੇ ਸੇ,
ਹਮ ਹੈਂ ਮਹਿਰੂਮ ਮੁਸਕਰਾਨੇ ਸੇ।'

ਇਸ ਦੇ ਨਾਲ ਹੀ ਇਕ ਹੋਰ ਵੀ ਸ਼ੇਅਰ ਜੁੜਦਾ ਹੈ। ਉਹ ਇਹ ਹੈ ਕਿ:--

'ਰਿਸ਼ਤਾ ਉਲਫਤ ਅਭੀ ਅੱਛੀ ਤਰਹ ਟੂਟਾ ਨਹੀਂ,
ਦਿਲ ਧੜਕਤਾ ਹੈ ਅਭੀ ਤੁਝ ਕੋ ਬਿਲਮੁਕਾਬਲ ਦੇਖ ਕਰ।'

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਇਹ ਜਿਹੜੀਆਂ ਡੀਮਾਂਡਜ਼ ਪੇਸ਼ ਹੋਈਆਂ ਹਨ ਜਿਨ੍ਹਾਂ ਤੇ ਡਿਸਕਸ਼ਨ ਹੋ ਰਹੀ ਹੈ, ਇਸ ਬਾਰੇ ਮੈਂ ਐਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਟਾਈਮ ਵਿਚ ਜਦੋਂ ਅਸੀਂ ਵੀ ਇਨ੍ਹਾਂ ਦੇ ਨਾਲ ਸੀ ਤਾਂ ਗੌਰਮਿੰਟ ਨੇ ਕੁਰਪਸ਼ਨ ਨੂੰ ਖਤਮ ਕਰਨ ਦੀ ਬੜੀ ਕੋਸ਼ਿਸ਼ ਕੀਤੀ ਸੀ। ਜਿਹੜੀ ਪਾਰਟੀ ਦਾ ਸਾਡੇ ਦੇਸ਼ ਵਿਚ ਪਿਛਲੇ 32 ਸਾਲਾਂ ਦਾ ਰਾਜ ਸੀ ਉਸ ਨੇ ਬਦ-ਦਿਆਨਤੀ ਅਤੇ ਬੇਈਮਾਨੀ ਤੋਂ ਸਿਵਾਏ ਹੋਰ ਦੇਸ਼ ਨੂੰ ਕੁਝ ਨਹੀਂ ਦਿਤਾ। ਉਨ੍ਹਾਂ ਲੋਕਾਂ ਦਾ ਮਕਸਦ ਹੀ ਨੈਪੋਟਿਜ਼ਮ ਕਰਨਾ ਅਤੇ ਕੁਰਪਸ਼ਨ ਕਰਨਾ ਰਿਹਾ ਸੀ। ਅਸਲ ਵਿਚ ਤਾਂ ਉਨ੍ਹਾਂ ਦਾ ਨਾਂ ਹੀ ਇਹੋ ਪੈ ਗਿਆ ਸੀ ਜਿਹੜਾ ਉਹ ਕੰਮ ਕਰਦੇ ਰਹੇ ਹਨ। ਫਿਰ ਜਦੋਂ ਇਲੈਕਸ਼ਨਾਂ ਹੋਈਆਂ ਤਾਂ ਇਹ ਉਮੀਦ ਰੱਖੀ ਗਈ ਕਿ ਇਹ ਨਵੀਂ ਗੌਰਮਿੰਟ ਹਰ ਪਾਸੇ ਵਲ ਚਾਹੇ ਇਹ ਕਾਰਪੋਰੇਸ਼ਨ ਦਾ ਕੰਮ ਹੋਵੇ ਜਾਂ ਮਾਰਕਫੈਡ ਦਾ ਹੋਵੇ ਜਾਂ ਡਿਪਾਰਟਮੈਂਟ ਵਿਚ ਬਿਓਰੋਕਰੇਸੀ ਦਾ ਹੋਵੇ ਉਸ ਵਿਚੋਂ ਕੁਰਪਸ਼ਨ ਨੂੰ ਖਤਮ ਕਰੇਗੀ ਔਰ ਇਨ੍ਹਾਂ ਵਿਚੋਂ ਪੁਰਾਣੇ ਪਾਪੀਆਂ ਨੂੰ ਹੱਥ ਪਾਕੇ ਕੱਢੇਗੀ। ਲੇਕਿਨ ਪਿਛਲੇ 2 ਸਾਲਾਂ ਦੇ ਰਾਜ ਵਿਚ ਉਹ ਸਾਰੇ ਪਾਪੀ ਗੁਣ ਗੁਣਾਂਦੇ ਫਿਰਦੇ ਰਹੇ ਔਰ ਉਨ੍ਹਾਂ ਨੂੰ ਕੁਝ ਨਾ ਕਿਹਾ ਗਿਆ। ਇਸ ਦੇ ਨਾਲ ਹੋਰ ਵੀ ਕਈ ਬੰਦਿਆਂ ਨੂੰ ਐਨਕਰੇਜਮੈਂਟ ਹੋ ਗਈ ਕਿ ਇਹ ਕੰਮ ਜ਼ਿਆਦਾ ਚੰਗਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਕਿਸੀ ਡਿਮਾਂਡ ਦਾ ਨੰਬਰ ਨਹੀਂ ਲਿਆ ਅਤੇ ਐਬਰਪਟਲੀ ਉਨ੍ਹਾਂ ਨੇ ਬੋਲਣਾ ਸ਼ੁਰੂ ਕਰ ਦਿੱਤਾ ਹੈ।

**ਸ਼੍ਰੀ ਸਪੀਕਰ** : ਇਨ੍ਹਾਂ ਦਾ ਪੁਆਇੰਟ ਆਫ਼ ਆਰਡਰ ਸਸਟੇਨ ਕੀਤਾ ਜਾਂਦਾ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਸਾਰੀਆਂ ਡੀਮਾਂਡਾਂ ਤੇ ਬੋਲ ਰਿਹਾ ਹਾਂ। ਇਸ ਲਈ ਮੇਰਾ ਹੱਕ ਸਾਰੀਆਂ ਡੀਮਾਂਡਜ਼ ਤੇ ਬੋਲਣ ਦਾ ਹੈ।

**ਸ਼੍ਰੀ ਸਪੀਕਰ** : ਉਹ ਚਾਹੁੰਦੇ ਸਨ ਕਿ ਤੁਸੀਂ ਕਾਂਟਾ ਬਦਲੋ।

**ਸਰਦਾਰ ਕਿਰਪਾਲ ਸਿੰਘ** : ਮੈਂ ਜਿਹੜੇ ਕਾਂਟੇ ਦੀ ਗੱਲ ਕਰ ਰਿਹਾ ਹਾਂ ਜਿੰਨਾ ਉਨ੍ਹਾਂ ਨਾਲ ਉਸ ਦਾ ਤੁਅੱਲਕ ਰਖਦਾ ਸੀ, ਉਸ ਦਾ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੈ। ਫਿਰ ਸਾਡੀ ਇਨ੍ਹਾਂ ਨਾਲ ਮਿਲੀ ਜੁਲੀ ਸਰਕਾਰ ਦੀ ਫੇਲੂਅਰਨੈਂਸੀ ਸੀ ਅਤੇ ਫਿਰ ਅਕਾਲੀ ਸਰਕਾਰ ਦੇ ਜੋ ਨੁਕਾਇਸ ਹਨ, ਉਨ੍ਹਾਂ ਨੂੰ ਦੱਸਣ ਬਾਰੇ ਨਾ ਪਹਿਲਾਂ ਗੁਰੇਜ਼ ਕੀਤਾ ਹੈ ਔਰ ਨਾ ਅੱਗੇ ਨੂੰ ਗੁਰੇਜ਼ ਕਰਨਾ ਹੈ। ਇਸ ਵੇਲੇ ਗਲ ਇਹ ਹੈ ਕਿ ਇਨ੍ਹਾਂ ਦਾ ਸਭ ਤੋਂ ਜ਼ਿਆਦਾ ਗੁਨਾਹ ਜਾਂ ਕਸੂਰ ਇਹ ਹੈ ਕਿ ਜਿੰਨੇ ਪੁਰਾਣੇ ਗੈਰ ਸਮਾਜਿਕ ਅਨਸਰ ਸੀ ਉਸ ਦੇ ਨਾਲ ਨਾਲ ਨਵੇਂ ਅਜਿਹੇ ਬੰਦੇ ਵੀ ਹੋਰ ਜੰਮ ਪਏ ਹਨ। ਪੁਰਾਣਿਆਂ ਨੂੰ ਕਿਸੇ ਨੂੰ ਹੱਥ ਨਹੀਂ ਪਿਆ ਅਤੇ ਨਵੇਂ ਹੋਰ ਜੰਮ ਪਏ ਹਨ। ਇਹ ਸਵਾਲ ਪਿਛਲੇ ਪੰਦਰਾਂ ਸਾਲਾਂ ਤੋਂ ਚਲਦਾ ਆ ਰਿਹਾ ਹੈ ਕਿ ਕੋਆਪ੍ਰੇਟਿਵ ਨੂੰ, ਪੰਚਾਇਤਾਂ ਨੂੰ, ਪੰਚਾਂ ਨੂੰ, ਸਰਪੰਚਾਂ ਨੂੰ ਔਰ ਬੀ. ਡੀ. ਓਜ਼. ਨੂੰ ਜੋ ਅਧਿਕਾਰ ਦਿੱਤੇ ਹਨ (ਵਿਘਨ)

**ਚੌਧਰੀ ਬਲਰਾਮ ਜਾਖੜ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਨਾ ਪਹਿਲਾਂ ਤਕਲੀਫ ਸੀ ਅਤੇ ਨਾ ਕੋਈ ਹੁਣ ਤਕਲੀਫ ਹੈ।

ਆਪਣੇ ਸਾਹਮਣੇ ਸਯਾਦ ਨੇ ਲੂਟਾ ਥਾ ਨਸ਼ੇਮਨ ਕੋ,
ਜਲਤਾ ਹੁਆ ਸਯਾਦ ਕਾ ਘਰ ਦੇਖ ਰਹਾ ਹੂੰ।

ਮੈਨੂੰ ਕੋਈ ਡਰ ਨਹੀਂ ਹੈ। ਹਿੰਦੁਸਤਾਨ ਨੂੰ ਲੁੱਟਿਆ ਸੀ ਔਰ ਲੁੱਟਣ ਵਾਲਿਆਂ ਨੂੰ ਹਿੰਦੁਸਤਾਨ ਨੇ ਸਬਕ ਸਿਖਾਇਆ।

'ਨਏ ਜਾਲ ਲਾਏ ਪੁਰਾਣੇ ਸ਼ਿਕਾਰੀ'।

ਹੁਣ ਕੋਈ ਨਵਾਂ ਜਾਲ ਸਾਹਮਣੇ ਆ ਰਿਹਾ ਹੈ। ਉਸ ਵਿਚ ਕਿੰਨੇ ਫਸ ਸਕਦੇ ਹਨ ਉਹ ਤੁਸੀਂ ਵੀ ਵੇਖ ਲਓਗੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਡੀਮਾਂਡਜ਼ ਵਿਚੋਂ ਜਿਥੋਂ ਤਕ ਲੋਕਲ ਗੌਰਮਿੰਟ ਦੀਆਂ ਡੀਮਾਂਡਜ਼ ਦਾ ਤੁਅੱਲਕ ਹੈ ਸੰਨ 1975 ਜਾਂ 1976 ਵਿਚ ਐਮਰਜੈਂਸੀ ਦੇ ਦਿਨਾਂ ਵਿਚ ਮਿਊਂਸਪਲ ਕਾਰਪੋਰੇਸ਼ਨ ਐਕਟ ਬਣਿਆ। ਉਸ ਐਕਟ ਦੀ ਇੰਪਲੀਮੈਂਟੇਸ਼ਨ ਵਿਚ ਇਸ ਵੇਲੇ ਹਾਲਤ ਇਹ ਹੈ ਕਿ ਸ਼ਹਿਰੀ ਇਲਾਕੇ ਵਿਚ ਹਰ ਇੱਕ ਦੇ ਪ੍ਰੋਫੈਸ਼ਨ ਤੇ ਭਾਵੇਂ ਕੋਈ ਨਾਈ ਦੀ ਦੁਕਾਨ ਕਰਦਾ ਹੈ ਜਾਂ ਕੋਈ ਸੁਨਿਆਰਾ ਤੀਲੀਆਂ ਬਣਾ ਰਿਹਾ ਹੈ ਜਾਂ ਲੋਹਾਰ ਖੁਰੀਆਂ ਲਗਾਉਣ

**Expunged as ordered by the Chair.

[ਸਰਦਾਰ ਕਿਰਪਾਲ ਸਿੰਘ]

ਦਾ ਕੰਮ ਕਰ ਰਿਹਾ ਹੈ ਜਾਂ ਫਿਰ ਚਾਹੇ ਕੋਈ ਮੋਚੀ ਜੁੱਤੀਆਂ ਗੰਢਣ ਦਾ ਕੰਮ ਕਰ ਰਿਹਾ ਹੈ, ਇਨ੍ਹਾਂ ਸਾਰਿਆਂ ਤੇ ਟੈਕਸਿਜ਼ ਦੀ ਭਰਮਾਰ ਕਰ ਦਿੱਤੀ ਗਈ ਹੈ। ਜਦੋਂ ਐਮਰਜੈਂਸੀ ਵਿਚ ਮਿਊਂਸਪਲ ਕਾਰਪੋਰੇਸ਼ਨ ਐਕਟ ਬਣਿਆ ਸੀ, ਉਸਦੀ ਰੂਹ ਨਾਲ ਇਹ ਟੈਕਸਿਜ਼ ਲਗਾਉਣੇ ਜ਼ਰੂਰੀ ਹਨ। ਇਹ ਸਰਕਾਰ ਦਾ ਆਰਡਰ ਹੈ। ਪਰ ਅਜ ਦੀ ਸਰਕਾਰ ਨੂੰ ਇਹ ਟੈਕਸਿਜ਼ ਲਗਾਉਣ ਤੋਂ ਪਹਿਲਾਂ ਹਜ਼ਾਰਾਂ ਵਾਰ ਸੋਚਣਾ ਚਾਹੀਦਾ ਹੈ। ਐਮਰਜੈਂਸੀ ਵਿਚ ਬਣੇ ਹੋਏ ਐਕਟ ਦੀਆਂ ਖਰਾਬੀਆਂ ਨੂੰ ਆਪਣੇ ਸਿਰ ਤੇ ਨਹੀਂ ਚੁੱਕਣਾ ਚਾਹੀਦਾ ਬਲਕਿ ਉਸ ਵਿਚ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਸਰਕਾਰ ਵਲੋਂ ਸੀਵਰੇਜ਼ ਦਾ ਸ਼ਹਿਰਾਂ ਵਿਚ ਪਰਬੰਧ ਕਰਨ ਲਈ ਵਰਲਡ ਬੈਂਕ ਤੋਂ ਕਰਜ਼ਾ ਜੋ ਲਿਆ ਗਿਆ ਹੈ ਉਸ ਵਿਚ ਇਹ ਗੱਲਾਂ ਪਾ ਦਿਤੀਆਂ ਗਈਆਂ ਹਨ, ਜਿਸ ਨਾਲ ਕਾਨੂੰਨ ਬਣ ਗਿਆ ਹੈ ਕਿ ਕੋਈ ਆਦਮੀ ਜਿਸ ਦੇ ਘਰ ਤੋਂ 30 ਫੁੱਟ ਦੇ ਫਾਸਲੇ ਤੇ ਸੀਵਰੇਜ ਜਾ ਰਿਹਾ ਹੈ, ਜੇ ਉਹ ਇਸ ਲਈ ਕੁਨੈਕਸ਼ਨ ਨਹੀਂ ਲੈਂਦਾ ਤਾਂ ਉਸ ਗਰੀਬ ਨੂੰ 5 ਰੁਪਏ ਮਹੀਨਾ ਦੇਣਾ ਪਏਗਾ। ਇਹ ਗਲਤ ਗੱਲ ਹੈ। ਜੇ ਕੋਈ ਆਪਣੇ ਘਰ ਮੋਟਰ ਲਗਾਕੇ ਆਪਣਾ ਟਿਊਬਵੈੱਲ ਲਗਾਕੇ ਪਾਣੀ ਦਾ ਇਸਤੇਮਾਲ ਕਰਦਾ ਹੈ ਔਰ ਅਗਰ ਉਹ ਫਲੱਸ਼ ਦਾ ਕੁਨੈਕਸ਼ਨ ਨਹੀਂ ਲੈ ਰਿਹਾ ਤਾਂ ਉਸ ਤੋਂ ਕਿਤੇ 25 ਰੁਪਏ ਪਰ ਹਾਰਸ ਪਾਵਰ ਲਿੱਤਾ ਜਾ ਰਿਹਾ ਹੈ, ਕਿਤੇ 10 ਰੁਪਏ ਪਰ ਹਾਰਸ ਪਾਵਰ ਲਿਆ ਜਾ ਰਿਹਾ ਹੈ। ਇਸ ਕਿਸਮ ਦੇ ਟੈਕਸਿਜ਼ ਹਨ ਜਿਨ੍ਹਾਂ ਦਾ ਐਲਾਨ ਹੋਇਆ ਹੈ। ਇਸ ਤੋਂ ਇਲਾਵਾ ਬਿਲਡਿੰਗ ਪਨੈਲਟੀਜ਼ ਹਨ। ਐਮਰਜੈਂਸੀ ਦੇ ਬੜੇ ਕਾਨੂੰਨ ਹਨ। ਜਿਹੜਾ ਬਿਲਡਿੰਗ ਬਿਨਾਂ ਪਰਮਿਸ਼ਨ ਬਣਾਉਂਦਾ ਹੈ ਉਸ ਨੂੰ ਸਿਵਾਏ ਢਾਉਣ ਦੇ ਹੋਰ ਕੋਈ ਚਾਰਾ ਨਹੀਂ ਹੈ। ਐਮਰ-ਜੈਂਸੀ ਵਿਚ ਹਜ਼ਾਰਾਂ ਮਕਾਨ ਢਾਏ ਗਏ ਹਨ। ਐਡੇ ਵੱਡੇ ਜੁਰਮਾਨਿਆਂ ਨਾਲ ਲੋਕ ਬੱਚ ਨਹੀਂ ਸਕਣਗੇ। ਇਨ੍ਹਾਂ ਤੇ ਵਿਚਾਰ ਕਰਨਾ ਚਾਹੀਦਾ ਹੈ।

ਮੇਰੇ ਕੋਲ ਐਸੇ ਕਈ ਲੋਕ ਹਨ ਜਿਨ੍ਹਾਂ ਨੇ ਪੰਜਾਬੀ ਸੂਬੇ ਦੀ ਐਜੀਟੇਸ਼ਨ ਵਿਚ ਕਾਫੀ ਸਜਾਵਾਂ ਕੱਟੀਆਂ। ਉਨ੍ਹਾਂ ਵਿਚੋਂ ਇੱਕ ਸੱਜਣ ਮੇਰੇ ਪਾਸ ਆਇਆ। ਉਸ ਨੇ ਮੈਨੂੰ ਕਿਹਾ ਕਿ ਉਸ ਨੇ ਪੰਜਾਬੀ ਸੂਬੇ ਦੀ ਐਜੀਟੇਸ਼ਨ ਵਿਚ ਸਜ਼ਾ ਕੱਟੀ ਹੈ। ਮੇਰੀ ਜ਼ਮੀਨ ਬੰਜਰ ਹੈ। ਉਥੇ ਟਿਊਬਵੈੱਲ ਲਗਣ ਵਿਚ ਪ੍ਰੈਫਰੈਂਸ ਮਿਲਣੀ ਚਾਹੀਦੀ ਹੈ। ਉਸ ਨੇ ਕਿਹਾ ਕਿ ਉਹ ਇਕ ਪੁਲੀਟੀਕਲ ਸਫਰਰ ਹੈ। ਮੈਂ ਉਸਨੂੰ ਕਿਹਾ ਕਿ ਅਕਾਲੀ ਸਰਕਾਰ ਹੈ ਔਰ ਉਸਨੇ ਪੰਜਾਬੀ ਸੂਬੇ ਲਈ ਸਜ਼ਾ ਕੱਟੀ ਹੋਈ ਹੈ ਫਿਰ ਵੀ ਉਸਨੂੰ ਟਿਊਬਵੈੱਲ ਲਗਣ ਵਿਚ ਪਰੈਫਰੈਂਸ ਨਹੀਂ ਮਿਲ ਰਹੀ ਤਾਂ ਫਿਰ ਹੋਰ ਕਦੋਂ ਉਸਦਾ ਕੰਮ ਹੋਏਗਾ। ਮੈਂ ਕਿਹਾ ਕਿ ਮੈਂ ਇਸ ਬਾਰੇ ਅਸੈਂਬਲੀ ਵਿਚ ਜ਼ਿਕਰ ਕਰ ਦਿਆਂਗਾ। ਇਸ ਵੇਲੇ ਮੇਰੇ ਅਕਾਲੀ ਦੋਸਤ ਰਾਜ ਕਰਦੇ ਹਨ। ਮੈਂ ਉਨ੍ਹਾਂ ਨੂੰ ਦੱਸਾਂਗਾ ਕਿ ਕਿਨ੍ਹਾਂ ਦੀ ਬਦੌਲਤ ਉਹ ਰਾਜ ਕਰ ਰਹੇ ਹਨ। ਜੇ ਪੰਜਾਬੀ ਸੂਬਾ ਨਾ ਬਣਦਾ ਤਾਂ ਇਨ੍ਹਾਂ ਦਾ ਰਾਜ ਆਉਣਾ ਨਹੀਂ ਸੀ। ਜੇ ਪੰਜਾਬੀ ਸੂਬੇ ਲਈ ਮਾਰ ਖਾਣ ਵਾਲੇ ਵਰਕਰਾਂ ਨੂੰ 5 ਜਾਂ 10 ਹਾਰਸ ਪਾਵਰ ਦਾ ਕੁਨੈਕਸ਼ਨ ਦੇਣ ਨੂੰ ਇਹ ਤਿਆਰ ਨਹੀਂ ਤਾਂ ਫਿਰ ਹੋਰਾਂ ਦਾ ਕੀ ਸੰਵਰ ਜਾਏਗਾ।

ਇਸ ਵੇਲੇ ਜਿੰਨੀ ਵੀ ਇਲੈਕਟਰੀਸਿਟੀ ਦੀ ਸ਼ਾਰਟੇਜ ਹੈ, ਇਸ ਨੂੰ ਦੂਰ ਕਰਨਾ ਸਾਡੀ ਸਟੇਟ ਦੇ ਵੱਸ ਦੀ ਗੱਲ ਨਹੀਂ ਹੈ। ਯੂ. ਪੀ. ਵਿਚ, ਮਹਾਰਾਸ਼ਟਰਾ ਵਿਚ ਅਟਾਨੋਮਿਕ ਐਨਰਜੀ ਦੇ ਪਲਾਂਟ ਲਗ ਰਹੇ ਹਨ। ਜਿਹੜੀਆਂ ਸਟੇਟਾਂ ਕੋਲੇ ਦੇ ਨਜ਼ਦੀਕ ਹਨ ਉਥੇ ਤਾਂ ਅਟਾਨੋਮਿਕ ਐਨਰਜੀ ਦੇ ਪਲਾਂਟ ਦਿੱਤੇ ਜਾ ਰਹੇ ਹਨ ਔਰ ਜੋ ਪੰਜਾਬ ਵਰਗੀ ਸਟੇਟ ਕੋਲੇ ਤੋਂ ਦੂਰ ਹੈ ਉਥੇ ਅਜਿਹੇ ਪਲਾਂਟ ਨਹੀਂ ਦਿੱਤੇ ਜਾਂਦੇ। ਪੰਜਾਬ ਵਿਚ ਅਟਾਨੋਮਿਕ ਐਨਰਜੀ ਦਾ ਪਲਾਂਟ ਲਗਾਉਣ ਲਈ ਸੈਂਟਰ ਤੋਂ ਮਨਜ਼ੂਰੀ ਲੈਣੀ ਚਾਹੀਦੀ ਹੈ। ਇਸ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਬਾਰੇ ਮਨਜ਼ੂਰੀ ਲੈ ਕੇ ਆਉਣੀ ਚਾਹੀਦੀ ਹੈ।

ਹੁਣ ਮੈਂ ਜਨਰਲ ਐਡਮਨਿਸਟਰੇਸ਼ਨ ਤੇ ਬੋਲਣਾ ਚਾਹੁੰਦਾ ਹਾਂ। ਜਿਹੜੀ ਪੁਲਿਸ ਦੀ ਐਜੀ-ਟੇਸ਼ਨ ਹੋਈ ਇਸ ਸਬੰਧ ਵਿਚ ਬਹੁਤ ਦੇਰ ਤੋਂ ਮੈਂ ਇਸ ਹਾਊਸ ਵਿਚ ਕਿਹਾ ਸੀ ਅਤੇ ਹੋਰ ਵੀ ਕਈ ਮੈਂਬਰ ਸਾਹਿਬਾਨ ਨੇ ਇਸ ਬਾਰੇ ਇਥੇ ਕਿਹਾ ਸੀ ਪਰ ਉਸ ਤੇ ਕੋਈ ਧਿਆਨ ਨਹੀਂ ਦਿੱਤਾ ਗਿਆ। ਅਸੀਂ ਕਿਹਾ ਸੀ ਕਿ ਥਾਣਿਆਂ ਵਿਚ ਰਹਿਣ ਦਾ, ਬਹਿਣ ਦਾ ਜਾਂ ਪਾਖਾਨੇ ਦਾ ਅਤੇ ਹੋਰ ਵੀ ਕਿਸੇ ਕਿਸਮ ਦਾ ਕੋਈ ਪਰਬੰਧ ਨਹੀਂ ਹੈ। ਅੰਮ੍ਰਿਤਸਰ ਸ਼ਹਿਰ ਦੇ ਥਾਣੇ ਤਾਂ ਘੋੜਿਆਂ ਦੇ ਅਸਤਬਲ ਵਰਗੇ ਹਨ। ਉਸ ਚੀਜ਼ ਨੂੰ ਕੁਝ ਲੋਕਾਂ ਨੇ ਐਕਸਪਲਾਇਟ ਕਰ ਲਿਆ। ਉਨ੍ਹਾਂ ਦੀ ਐਜੀਟੇਸ਼ਨ ਬੇ-ਮੌਕਾ ਸੀ ਪਰ ਉਹ ਉਨ੍ਹਾਂ ਨਾਲ ਬੇ-ਇਨਸਾਫੀ ਦਾ ਅਸਰ ਸੀ। ਅੱਜ ਉਹ ਬੇ-ਇਨਸਾਫੀ ਦੇ ਕੰਮ ਜੇ ਤੇਜ਼ੀ ਨਾਲ ਦਰਸਤ ਨਾ ਕੀਤੇ ਜਾਣ ਤਾਂ ਫਿਰ ਮੈਂ ਇਹ ਕਹਿ ਸਕਦਾ ਹਾਂ ਕਿ ਆਈਂਦਾ ਲਈ ਕੋਈ ਕਾਬਲੇ ਫਖਰ ਬਾਤ ਨਹੀਂ ਹੋਏਗੀ। ਕੋਈ ਗੱਲ ਐਜੀਟੇਸ਼ਨ ਤੋਂ ਬਗੈਰ ਨਾ ਕਰਨਾ ਇਹ ਪੁਰਾਣੀ ਗਲ ਹੋ ਚੁਕੀ ਹੈ। ਜੇ ਇਨਸਾਫ ਕਰਨਾ ਚਾਹੁੰਦੇ ਹੋ ਤਾਂ ਐਜੀਟੇਸ਼ਨ ਤੋਂ ਪਹਿਲਾਂ ਇਨ੍ਹਾਂ ਨੂੰ ਦਿਓ। ਗਲਤ ਗਲਾਂ ਕਰਕੇ ਫਿਜ਼ਾ ਨੂੰ ਖਰਾਬ ਨਹੀਂ ਕਰਨਾ ਚਾਹੀਦਾ। ਮਾਰਕਿਟ ਕਮੇਟੀਆਂ ਵਿਚ, ਕੋਆ-ਪ੍ਰੇਟਿਵ ਸੁਸਾਇਟੀਆਂ ਵਿਚ ਅਤੇ ਮਾਰਕਿਟਿੰਗ ਸੁਸਾਇਟੀਆਂ ਵਿਚ ਅਨੇਕ ਜ਼ੋਰਦਾਰ ਗਬਨ ਹਨ ਔਰ ਪੰਚਾਂ ਤੇ ਸਰਪੰਚਾਂ ਨੇ ਗਬਨ ਕੀਤੇ ਹੋਏ ਹਨ, ਉਹ ਟਰੇਸ ਨਹੀਂ ਹੋਏ। ਇਨ੍ਹਾਂ ਅਦਾਰਿਆਂ ਵਿਚ ਕਾਫੀ ਲੁਟ ਮਚੀ ਹੋਈ ਹੈ ਔਰ ਇਨ੍ਹਾਂ ਲਈ ਕੋਈ ਖਬਰਗੀਰ ਨਹੀਂ ਹੈ। ਕੀ ਇਸ ਬਾਰੇ ਗੌਰਮਿੰਟ ਕੋਈ ਅੰਕੜੇ ਪੇਸ਼ ਨਹੀਂ ਕਰ ਸਕਦੀ। ਮਾਰਕਿਟ ਕਮੇਟੀਆਂ ਵਿਚ ਕਰੋੜਾਂ ਰੁਪਏ ਦਾ ਗਬਨ ਹੈ ਪਰ ਇਨ੍ਹਾਂ ਨੇ ਕਿਸੇ ਦੇ ਖਿਲਾਫ ਕੋਈ ਐਕਸ਼ਨ ਲਿਆ ਹੋਵੇ ਤਾਂ ਦੱਸਣ। ਇਹ ਕਹਿੰਦੇ ਸਨ ਕਿ ਜਿਨ੍ਹਾਂ ਨੇ ਜ਼ਿਆਦਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਸਜ਼ਾਵਾਂ ਦੇਵਾਂਗੇ। ਅਨਾਜ ਦੀ ਜਿਹੜੀ ਪਰਚੇਜ਼ ਭਾਵੇਂ ਮਾਰਕਫੈਡ ਕਰਦਾ ਹੈ ਜਾਂ ਐਫ. ਸੀ. ਆਈ. ਕਰਦਾ ਹੈ ਜਾਂ ਵੇਅਰ ਹਾਊਸਿੰਗ ਵਿਚ ਜਿਹੜਾ ਅਨਾਜ ਰਖਿਆ ਜਾਂਦਾ ਹੈ ਇਨ੍ਹਾਂ ਮਹਿਕਮਿਆਂ ਵਿਚ ਹਫੜਾ ਦਫੜੀ ਮਚੀ ਹੋਈ ਹੈ। ਇਨ੍ਹਾਂ ਸਾਰੇ ਮਹਿਕਮਿਆਂ ਵਿਚ ਕੁਰੱਪਸ਼ਨ ਦਾ ਇਕ ਦੌਰ ਚਲ ਰਿਹਾ ਹੈ। ਇਸ ਕੁਰੱਪਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ। ਮੈਂ ਕੋਈ ਇਸ ਸਬੰਧ ਵਿਚ ਲੰਮੀ ਚੌੜੀ ਸਪੀਚ ਨਹੀਂ ਕਰਨੀ ਚਾਹੁੰਦਾ। ਜਿਸ ਤਰ੍ਹਾਂ ਅੰਮ੍ਰਿਤਸਰ ਸ਼ਹਿਰ ਵਿਚ ਲੋਕ ਪਾਕਿਸਤਾਨ ਤੋਂ ਆ ਕੇ ਵਸੇ ਹੋਏ ਹਨ ਇਸੇ ਤਰ੍ਹਾਂ ਪੰਜਾਬ ਦੇ ਹੋਰ ਸ਼ਹਿਰਾਂ ਵਿਚ ਵੀ ਵਸੇ ਹੋਏ ਹਨ। ਉਹ ਇਥੇ ਪੰਜਾਬ ਵਿਚ ਆਕੇ ਛੋਟੀਆਂ ਛੋਟੀਆਂ ਗਲੀਆਂ ਵਿਚ ਸਲੱਮ ਏਰੀਏ ਵਿਚ ਮਕਾਨਾਂ ਤੇ ਕਬਜ਼ਾ ਕਰਕੇ ਬੈਠੇ ਹੋਏ ਹਨ। ਭਾਵੇਂ ਉਨ੍ਹਾਂ ਦਾ ਕਬਜ਼ਾ 1952 ਦਾ ਹੈ ਜਾਂ 1962 ਦਾ ਹੈ। ਪੰਜਾਬ ਸਰਕਾਰ ਨੇ ਪੈਕਿਜ ਡੀਲ ਐਕਟ ਅਧੀਨ ਇਹ ਜ਼ਮੀਨ ਆਪਣੇ ਪਾਸ ਲਈ ਹੈ। ਉਨ੍ਹਾਂ ਜ਼ਮੀਨਾਂ ਤੇ ਜਿਨ੍ਹਾਂ ਲੋਕਾਂ ਦਾ ਕਬਜ਼ਾ ਹੈ, ਜਿਹੜੇ ਕਾਫੀ ਦੇਰ ਤੋਂ ਆ ਕੇ ਵਸੇ ਹੋਏ ਹਨ ਉਨ੍ਹਾਂ ਨੂੰ ਉਸੇ ਰੇਟ ਤੇ ਜ਼ਮੀਨ ਦਿੱਤੀ ਜਾਣੀ ਚਾਹੀਦੀ ਹੈ ਜਿਸ ਭਾਅ ਤੇ ਸਾਡੀ ਸਰਕਾਰ ਨੇ ਪੈਕਿਜ਼ ਡੀਲ ਐਕਟ ਅਧੀਨ ਸੈਂਟਰ ਦੀ ਸਰਕਾਰ ਕੋਲ ਜਮ੍ਹਾਂ 10% ਹੋਰ ਪਾਕੇ ਭਾਅ ਤੇ ਜ਼ਮੀਨ ਦੇ ਦੇਣੀ ਚਾਹੀਦੀ ਹੈ ਨਾ ਕਿ ਉਨ੍ਹਾਂ ਲੋਕਾਂ ਨੂੰ ਅੱਜ ਦੇ ਭਾਅ ਤੇ ਜ਼ਮੀਨਾਂ ਦਿਓ। ਜਿਸ ਤਰ੍ਹਾਂ ਤੁਸੀਂ 100 ਰੁਪਏ ਦੇ ਹਿਸਾਬ ਨਾਲ ਲਈ ਔਰ ਉਹ 110 ਰੁਪਏ ਦੇ ਦਿਓ। ਇਹ ਨਹੀਂ ਕਿ ਅਗਲੇ ਸਾਲ 110 ਰੁਪਏ ਦੇ 122 ਰੁਪਏ ਹੋ ਗਏ ਤੇ ਫਿਰ ਅਗਲੇ ਸਾਲ 122 ਰੁਪਏ ਦੇ 137 ਰੁਪਏ ਹੋ ਗਏ। ਇਸ ਤਰ੍ਹਾਂ ਹਰ ਸਾਲ ਇਨ੍ਹਾਂ ਜ਼ਮੀਨਾਂ ਦੇ ਭਾਅ ਵੱਧਾ ਦਿੱਤੇ ਅਤੇ ਇਹ 8-10 ਗੁਣਾ ਭਾਅ ਵਧ ਗਏ ਹਨ। ਤੁਸੀਂ ਇਹ ਕਰ ਦਿਓ ਕਿ ਜਿਸ ਸਾਲ ਤੋਂ ਕਿਸੇ ਦਾ ਕਬਜ਼ਾ ਪੂਰਾ ਹੋ ਜਾਂਦਾ ਹੈ ਉਸ ਨੂੰ ਉਸੇ ਸਾਲ ਦੇ ਰੇਟ ਮੁਤਾਬਿਕ ਪੈਕਿਜ ਡੀਲ ਐਕਟ ਦੇ ਅਧੀਨ ਜ਼ਮੀਨ ਦੇ ਦੇਵੋ। ਇਸ ਗੱਲ ਵੱਲ ਸਾਡੇ ਮਾਲ ਮੰਤਰੀ ਜੀ ਨੇ ਕੋਈ ਧਿਆਨ ਨਹੀਂ ਦਿੱਤਾ ਅਤੇ ਟਾਲਣ ਦੀ ਕੋਸ਼ਿਸ਼ ਕੀਤੀ ਗਈ ਹੈ।

[ਸਰਦਾਰ ਕਿਰਪਾਲ ਸਿੰਘ]

ਬਾਕੀ ਜਿਥੋਂ ਤੱਕ, ਸਪੀਕਰ ਸਾਹਿਬ, ਸਾਡੇ ਰਿਸੋਰਸਿਜ਼ ਦਾ ਸਬੰਧ ਹੈ ਅਸੀਂ ਹਰ ਵਾਰੀ ਇਹ ਮੰਗ ਕਰਦੇ ਹਾਂ ਕਿ ਸਾਨੂੰ ਮੋਰ ਪਾਵਰਜ਼ ਦਿੱਤੀਆਂ ਜਾਣ ਤਾਕਿ ਅਸੀਂ ਆਪਣੀ ਤਰੱਕੀ ਆਪ ਕਰ ਸਕੀਏ। ਕਈ ਪੁਰਾਣੇ ਐਸੇ ਆਦਮੀ ਹਨ ਜਿਹੜੇ ਇਸ ਵੱਧ ਮਾਲੀ ਅਧਿਕਾਰਾਂ ਨੂੰ ਗਲਤ ਰੰਗ ਦੇਣ ਦੀ ਕੋਸ਼ਿਸ਼ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਕੇਂਦਰ ਤੋਂ ਅਲੱਗ ਹੋਣ ਵਾਲੀ ਗੱਲ ਹੈ ਅਤੇ ਬੂ ਆਉਣ ਲਗ ਜਾਂਦੀ ਹੈ ਕਿ ਇਹ ਸੈਂਟਰ ਤੋਂ ਅਲਹਿਦਗੀ ਚਾਹੁੰਦੇ ਹਨ। ਇਸ ਲਈ ਜਿਹੜਾ ਗਲਤ ਅਨਸਰ ਹੈ ਉਸ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਹਿਣ ਦਾ ਮੌਕਾ ਨਹੀਂ ਦੇਣਾ ਚਾਹੀਦਾ। ਜਿਹੜਾ ਪੁਰਾਣਾ ਅਨਸਰ ਹੈ, ਉਹ ਇਸ ਦੀ ਵਿਰੋਧਤਾ ਕਰ ਰਿਹਾ ਹੈ। (ਘੰਟੀ) ਬਸ, ਸਪੀਕਰ ਸਾਹਿਬ, 2 ਮਿੰਟ ਵਿਚ ਹੀ ਖ਼ਤਮ ਕਰ ਦੇਵਾਂਗਾ। ਅਸੀਂ ਪੰਜਾਬੀਆਂ ਨੇ ਐਮਰ ਜੈਂਸੀ ਦੇ ਖਿਲਾਫ ਲੜਾਈ ਲੜੀ ਅਤੇ 19 ਮਹੀਨੇ ਜੇਲ੍ਹਾਂ ਕੱਟੀਆਂ ਹਨ, ਫਿਰ ਲੋਕਾਂ ਨੇ ਸਾਨੂੰ ਤਾਕਤ ਦਿੱਤੀ ਅਤੇ ਅਸੀਂ ਲੋਕਾਂ ਦੇ ਲਈ ਕਾਫੀ ਵਿਕਾਸ ਦੇ ਕੰਮ ਕੀਤੇ ਪਰ ਜਿਹੜੀ ਥਾਂ ਥਾਂ ਕੁਰੱਪਸ਼ਨ ਫੈਲ ਗਈ ਹੈ ਉਸ ਨੂੰ ਦੂਰ ਕਰਨ ਦੇ ਵਿਚ ਨਾਕਾਮਯਾਬ ਰਹੇ ਹਾਂ। ਕੁਰੱਪਸ਼ਨ ਹਟਾਉਣ ਦੇ ਵਿਚ ਕੋਈ ਕਾਬਲੇ ਕਦਰ ਕੰਮ ਨਹੀਂ ਕਰ ਸਕੇ। ਨਵੇਂ ਆਦਮੀਆਂ ਤੇ ਇਸ ਦਾ ਜ਼ਰੂਰ ਅਸਰ ਪਿਆ ਹੋਵੇਗਾ ਪਰ ਜਿਹੜੇ ਪੁਰਾਣੇ ਆਦਮੀ ਹਨ ਉਨ੍ਹਾਂ ਦੇ ਦਿਲ ਔਰ ਦਿਮਾਗ ਵਿਚ ਕੁਰੱਪਸ਼ਨ ਰਚ ਗਈ ਹੈ। ਅਕਾਲੀ ਪਾਰਟੀ ਵਿਚ ਆਪਸੀ ਲੜਾਈ ਦੇ ਕਾਰਣ ਕੋਈ ਕੰਮ ਨਹੀਂ ਹੋ ਰਿਹਾ ਅਤੇ ਕੁਰੱਪਸ਼ਨ ਦਿਨੋ ਦਿਨ ਵੱਧ ਰਿਹੀ ਹੈ। ਇਸ ਨੂੰ ਰੋਕਣ ਵਿਚ ਸਰਕਾਰ ਨਾਕਾਮਯਾਬ ਰਹੀ ਹੈ ਅਤੇ ਸਰਕਾਰ ਲੋਕਾਂ ਦੀਆਂ ਮੁਸ਼ਕਲਾਂ ਨੂੰ ਦੂਰ ਨਹੀਂ ਕਰ ਸਕੀ। ਇਨ੍ਹਾਂ ਨੂੰ ਵਕਤ ਦਾ ਚੈਲੰਜ ਕਬੂਲ ਕਰਨਾ ਚਾਹੀਦਾ ਹੈ ਅਤੇ ਇਮਾਨਦਾਰੀ ਦੇ ਨਾਲ ਪੰਜਾਬ ਦੇ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ। ਲੋਕਾਂ ਨੂੰ ਸਾਫ਼ ਸੁਥਰੀ ਐਡਮਿਨਸਟਰੇਸ਼ਨ ਦੇਣੀ ਚਾਹੀਦੀ ਹੈ ਤਾਕਿ ਲੋਕਾਂ ਦੇ ਵੱਧ ਤੋਂ ਵੱਧ ਕੰਮ ਹੋ ਸਕਣ ਅਤੇ ਲੋਕਾਂ ਦੀ ਸੇਵਾ ਹੋ ਸਕੇ।

'ਕਿਆ ਕਿਆ ਉਮੀਦੇਂ ਥੀਂ ਤੇਰੇ ਅਹਿਦ ਮੇਂ ਹਮ ਕੋ,
ਕਿਆ ਕਿਆ ਨਾ ਤੇਰੇ ਅਹਿਦ ਮੇਂ ਹਮ ਦੇਖ ਰਹੇ ਹੈਂ'।

ਮੈਂ, ਸਪਕਿਰ ਸਾਹਿਬ ਫਿਗਰਜ਼ ਕੋਟ ਕਰਦਾ ਹਾਂ ਕਿ ਜਨਤਾ ਪਾਰਟੀ ਦੇ ਸਮੇਂ ਵਿਚ ਚੀਜ਼ਾਂ ਦੇ ਰੇਟ ਕੀ ਸਨ ਅਤੇ ਹੁਣ ਦੇ ਰਾਜ ਵਿਚ ਕੀ ਰੇਟ ਹਨ ? ਗਰਾਊਂਡ ਨੈਟ ਆਇਲ ਇੰਦਰਾ ਗਾਂਧੀ ਦੇ ਰਾਜ ਵਿਚ 12.00 ਰੁਪਏ ਪ੍ਰਤੀ ਕਿਲੋ ਸੀ ਜਦ ਕਿ ਜਨਤਾ ਪਾਰਟੀ ਦੇ ਰਾਜ ਵਿਚ 1977-1979 ਤਕ 6.75 ਰੁਪਏ ਸੀ ਅਤੇ ਹੁਣ ਇਸ ਦਾ ਭਾਅ 13.00 ਰੁਪਏ ਹੋ ਗਿਆ ਹੈ। ਇਸੇ ਤਰ੍ਹਾਂ ਦੂਜੇ ਤੇਲ ਦਾ ਭਾਅ ਇੰਦਰਾ ਗਾਂਧੀ ਦੇ ਸਮੇਂ 9.00 ਰੁਪਏ ਸੀ ਔਰ ਜਨਤਾ ਪਾਰਟੀ ਦੇ ਰਾਜ ਵਿਚ 5.50 ਰੁਪਏ ਸੀ ਅਤੇ ਹੁਣ ਫਿਰ 9.00 ਰੁਪਏ ਵਿਕ ਰਿਹਾ ਹੈ। ਸ਼ਗਰ 1977 ਤੋਂ ਪਹਿਲਾਂ 5.00 ਰਪਏ ਕਿਲੋ ਸੀ 1977 ਤੋਂ 1979 ਤਕ ਜਨਤਾ ਪਾਰਟੀ ਦੇ ਰਾਜ ਸਮੇਂ ਇਹ ਰੁਪਏ 2.10 ਪੈਸੇ ਕਿਲੋ ਸੀ ਅਤੇ ਹੁਣ ਇਹ 3.50 ਰੁਪਏ ਕਿਲੋ ਹੋ ਗਈ ਹੈ। ਇਸੇ ਤਰ੍ਹਾਂ ਗੁੜ 1977 ਤੋਂ ਪਹਿਲਾਂ 2.75 ਰੁਪਏ ਕਿਲੋ ਸੀ ਅਤੇ 1977 ਤੋਂ 1979 ਤਕ 1.30 ਰੁਪਏ ਕਿਲੋ ਸੀ ਅਤੇ ਹੁਣ ਇਸ ਦਾ ਭਾਅ 3.00 ਰੁਪਏ ਕਿਲੋ ਹੋ ਗਿਆ ਹੈ। ਜਵਾਰ ਦਾ ਭਾਅ 1977 ਤੋਂ ਪਹਿਲਾਂ 1.70 ਰੁਪਏ ਕਿਲੋ ਸੀ ਜਨਤਾ ਪਾਰਟੀ ਦੇ 1977 ਤੋਂ 1979 ਤਕ ਦੇ ਰਾਜ ਵਿਚ ਇਹ 0.90 ਪੈਸੇ ਕਿਲੋ ਰਿਹਾ ਹੈ ਅਤੇ ਹੁਣ ਇਸ ਦਾ ਭਾਅ ਵੱਧ ਕੇ 1.40 ਰੁਪਏ ਕਿਲੋ ਹੋ ਗਿਆ ਹੈ। ਇਸੇ ਤਰ੍ਹਾਂ ਵ੍ਹੀਟ ਦਾ ਭਾਅ 1977 ਤੋਂ ਪਹਿਲਾਂ 2.70 ਰੁਪਏ ਕਿਲੋ ਸੀ ਅਤੇ 1977 ਤੋਂ 1979 ਤੱਕ ਜਨਤਾ ਰਾਜ ਵਿਚ ਇਹ ਭਾਅ 1.15 ਰੁਪਏ ਕਿਲੋ ਰਿਹਾ ਹੈ ਅਤੇ ਹੁਣ ਇਹ ਵੱਧ ਕੇ 1.60 ਰੁਪਏ ਕਿਲੋ ਹੋ ਗਿਆ ਹੈ। ਰਾਈਸ ਦਾ ਭਾਅ 1977 ਤੋਂ ਪਹਿਲਾਂ 5.00 ਰੁਪਏ ਕਿਲੋ ਸੀ ਅਤੇ ਜਨਤਾ ਰਾਜ ਵਿਚ 1979 ਤੱਕ ਇਹ 1.50 ਰੁਪਏ ਕਿਲੋ ਹੋ ਗਿਆ ਅਤੇ ਹੁਣ ਇਹ ਵੱਧ ਕੇ 2.60 ਰੁਪਏ ਕਿਲੋ ਹੋ

ਗਿਆ ਹੈ । ਦਾਲ ਉੜਦ ਪਹਿਲੇ 1977 ਵਿਚ 4 ਰੁਪਏ ਕਿਲੋ ਸੀ ਸਾਡੇ ਜਨਤਾ ਰਾਜ ਵਿਚ ਇਸ ਦਾ ਭਾਅ 3.25 ਰੁਪਏ ਕਿਲੋ ਹੋ ਗਿਆ ਅਤੇ ਹੁਣ ਇਹ ਫਿਰ 4.75 ਰੁਪਏ ਕਿਲੋ ਹੋ ਗਿਆ ਹੈ। ਇਸ਼ੇ ਤਰ੍ਹਾਂ ਦਾਲ ਚਨਾ 1977 ਤੋਂ ਪਹਿਲਾਂ 3.50 ਰੁਪਏ ਕਿਲੋ ਸੀ ਔਰ ਇਹ 1977 ਤੋਂ 1979 ਤਕ 2.20 ਰੁਪਏ ਹੋ ਗਈ ਅਤੇ ਹੁਣ ਇਸ ਸਮੇਂ ਇਸ ਦਾ ਭਾਅ 3.10 ਰੁਪਏ ਕਿਲੋ ਹੈ। ਹੁਣ ਤੁਸੀਂ ਇਨ੍ਹਾਂ ਫਿਗਰਜ਼ ਤੋਂ ਪਤਾ ਲਗਾ ਸਕਦੇ ਹੋ ਕਿ ਮਹਿੰਗਾਈ ਹੁਣ ਦੇ ਰਾਜ ਵਿਚ ਅਤੇ ਇੰਦਰਾ ਗਾਂਧੀ ਦੇ ਰਾਜ ਵਿਚ ਸੀ ਜਾਂ ਜਨਤਾ ਪਾਰਟੀ ਦੇ ਰਾਜ ਵਿਚ ਸੀ ? ਹੁਣ ਇਹ ਕਹਿੰਦੇ ਹਨ ਕਿ ਸੋਨੇ ਦਾ ਭਾਅ ਵੱਧ ਗਿਆ ਹੈ । ਸੋਨੇ ਦਾ ਭਾਅ ਵਰਲਡ ਮਾਰਕਿਟ ਦੇ ਵਿਚ ਵੱਧ ਗਿਆ ਹੈ। ਇਨ੍ਹਾਂ ਨੂੰ ਦਾਲਾਂ ਦੇ ਭਾਅ ਦਾ ਫਿਕਰ ਨਹੀਂ ਹੈ ਬਲਕਿ ਇਹ ਸੋਨੇ ਦੇ ਭਾਅ ਨੂੰ ਚੇਤੇ ਕਰਦੇ ਹਨ । ਜਨਤਾ ਪਾਰਟੀ ਨੇ ਸੋਨੇ ਦਾ ਭਾਅ ਨਹੀਂ ਵੱਧਾਇਆ ਬਲਕਿ ਵਰਲਡ ਮਾਰਕਿਟ ਨੇ ਵਧਾਇਆ ਹੈ। ਸੋਨੇ ਦੇ ਭਾਅ ਦਾ ਇਨ੍ਹਾਂ ਨੂੰ ਬੜਾ ਫਿਕਰ ਹੈ, ਜਿਸ ਤਰ੍ਹਾਂ ਇਹ ਸ਼ੁਰੂ ਤੋਂ ਹੀ ਸੋਨਾ ਖਾਂਦੇ ਆਏ ਹਨ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਆਪਣੀ ਅਕਾਲੀ ਪਾਰਟੀ ਨੂੰ ਕਹਾਂਗਾ ਕਿ ਉਹ ਆਪਸੀ ਲੜਾਈ ਝਗੜਿਆਂ ਨੂੰ ਛੱਡ ਕੇ ਲੋਕਾਂ ਦੀ ਸੇਵਾ ਵਿਚ ਕੰਮ ਕਰਨ ਅਤੇ ਪੰਜਾਬ ਦੀ ਬੇਹਤਰੀ ਲਈ ਕੰਮ ਕਰਨ ਤਾਕਿ ਜਿਸ ਕੰਮ ਲਈ ਇਨ੍ਹਾਂ ਨੂੰ ਲੋਕਾਂ ਨੇ ਭੇਜਿਆ ਹੈ ਉਹ ਪੂਰਾ ਕਰ ਸਕਣ ਨਾਕਿ ਆਪਸੀ ਲੜਾਈ ਦੇ ਵਿਚ ਟਾਈਮ ਗੁਜ਼ਾਰ ਦੇਣ ।

> "ਪਾਪੋਸ਼ ਮੇਂ ਲਗਾਈ ਕਿਰਨ ਆਫਤਾਬ ਕੀ,
> ਜੋ ਬਾਤ ਕੀ, ਖੁਦਾ ਕੀ ਕਸਮ ਲਾਜਵਾਬ ਕੀ ।"

ਅਕਾਲੀ ਪਾਰਟੀ ਦਾ ਹਾਲ ਇਸ ਸਮੇਂ ਸ਼ੇਅਰ ਦੇ ਵਿਚ ਹੀ ਆ ਜਾਂਦਾ ਹੈ । ਹਰ ਪਾਸੇ ਅੱਗ ਲਗੀ ਹੋਈ ਹੈ ਅਤੇ ਸਮੁੰਦਰ ਦੇ ਵਿਚ ਤੂਫਾਨ ਉਠ ਰਿਹਾ ਹੈ, ਸਾਰੇ ਪਾਸੇ ਹਨੇਰਾ ਹੀ ਹਨੇਰਾ ਨਜ਼ਰ ਆ ਰਿਹਾ ਹੈ ਅਤੇ ਇਨ੍ਹਾਂ ਦੀ ਕਿਸ਼ਤੀ ਤੂਫਾਨ ਦੇ ਵਿਚ ਘਿਰ ਗਈ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਆਪਣੇ ਆਪਸੀ ਮਤਭੇਦ ਮਿਟਾ ਕੇ ਲੋਕਾਂ ਦੀ ਸੇਵਾ ਇਮਾਨਦਾਰੀ ਦੇ ਨਾਲ ਕਰਨੀ ਚਾਹੀਦੀ ਹੈ ਅਤੇ ਜਿਹੜੇ ਬੇਈਮਾਨੀ ਕਰਦੇ ਹਨ ਉਨ੍ਹਾਂ ਨੂੰ ਪੱਕੇ ਹੱਥ ਪਾਉਣੇ ਚਾਹੀਦੇ ਹਨ । ਕੁਰੱਪਸ਼ਨ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਇਨ੍ਹਾਂ ਡੀਮਾਂਡਾਂ ਰਾਹੀਂ ਮੰਗੀ ਗਈ ਰਕਮ ਨੂੰ ਇਸਤੇਮਾਲ ਕਰਕੇ ਨੇਕ ਨੀਅਤੀ ਦੇ ਨਾਲ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸ਼ੁਤਰਾਣਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਗੱਲ ਲਈ ਸਰਕਾਰ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 42 ਕਰੋੜ ਰੁਪਏ ਤੋਂ ਵੱਧ ਝੋਨਾ ਖਰੀਦਣ ਲਈ ਪੈਸਾ ਇਸ ਸਪਲੀਮੈਂਟਰੀ ਡਿਮਾਂਡਜ਼ ਦੇ ਵਿਚੋਂ ਲੈਣ ਦੀ ਗੱਲ ਕੀਤੀ ਹੈ । ਬੜੀ ਚੰਗੀ ਗੱਲ ਹੈ ਕਿ ਇਸ ਤਰ੍ਹਾਂ ਕਿਸਾਨਾਂ ਦਾ ਜਿਹੜਾ ਝੋਨਾ ਮੰਡੀਆਂ ਵਿਚ ਰੁਲਣਾ ਹੈ ਉਹ ਬਚ ਜਾਵੇਗਾ । ਉਸ ਵਾਸਤੇ ਇਹ ਜਿਹੜੀ ਇਨ੍ਹਾਂ ਪੈਸੇ ਦੀ ਵਿਵਸਥਾ ਕੀਤੀ ਹੈ ਇਹ ਬੜਾ ਚੰਗਾ ਕੰਮ ਕੀਤਾ ਗਿਆ ਹੈ । ਲੇਕਿਨ ਇਸ ਦੇ ਨਾਲ ਹੀ ਮੈਂ ਫਾਈਨੈਂਸ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਝੋਨੇ ਦਾ ਭਾਅ 95/- ਰੁਪਏ ਪ੍ਰਤੀ ਕੁਇੰਟਲ ਮੁਕੱਰਰ ਕੀਤਾ ਹੈ। ਪਹਿਲੋ ਜਦ ਝੋਨੇ ਦਾ ਭਾਅ ਘੱਟ ਮੁਕਰਰ ਹੋਇਆ ਸੀ ਤਾਂ ਇਥੇ ਹਾਊਸ ਵਿਚ ਐਲਾਨ ਕੀਤਾ ਗਿਆ ਸੀ ਕਿ ਇਹ ਭਾਅ ਘੱਟ ਹੈ ਅਤੇ ਉਸ ਭਾਅ ਤੋਂ ਇਲਾਵਾ ਕਿਸਾਨਾਂ ਨੂੰ ਪੰਜਾਬ ਸਰਕਾਰ ਵੱਲੋਂ ਦੋ ਰੁਪਏ ਸਬਸਿਡੀ ਦਿਤੀ ਗਈ ਸੀ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਫਾਈਨੈਂਸ ਮਨਿਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਹਾਊਸ ਵਿਚ ਹੁਣ ਐਲਾਨ ਕਰਨ ਕਿਉਂਕਿ ਲੋਕਾਂ ਵਿਚ ਇਸ ਬਾਰੇ ਬੜੀ ਰੀਜ਼ੈਂਟਮੈਂਟ ਹੈ ਅਤੇ ਜਦ ਕਿ ਸੈਂਟਰ ਦੀ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਸਰਕਾਰ ਨੇ 95 ਰੁਪਏ ਝੋਨੇ ਦਾ ਭਾਅ ਮੁਕਰਰ ਕੀਤਾ ਹੈ ਉਸ ਉਤੇ ਪੰਜਾਬ ਦੀ ਸਰਕਾਰ 5 ਰੁਪਏ ਸਬਸਿਡੀ ਦੇ ਤੌਰ ਤੇ ਐਡ ਕਰ ਕੇ ਦੇਵੇ ਤਾ ਕਿ ਪੰਜਾਬ ਦੇ ਕਿਸਾਨ ਦਾ ਸੋਕੇ ਨਾਲ ਫਸਲ ਦਾ ਜਿਹੜਾ ਨੁਕਸਾਨ ਹੋਇਆ ਹੈ ਉਹ ਨੁਕਸਾਨ ਪੂਰਾ ਹੋ ਸਕੇ ।

ਹੁਣ ਮੈਂ ਡੀਜ਼ਲ ਦੀ ਗੱਲ ਕਰਦਾ ਹਾਂ। ਇਹ ਡਿਮਾਂਡ ਨੰਬਰ 27 ਹੈ ਇਸ ਸਬੰਧ ਵਿਚ ਮੈਂ ਸਿਰਫ ਇਕ ਪੁਆਇੰਟ ਹੀ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਵਿਚਾਰੇ ਢੋਲੀਆਂ ਲੈ ਕੇ ਡੀਜ਼ਲ ਲਈ ਦੌੜਦੇ ਫਿਰਦੇ ਹਨ। ਡੀਜ਼ਲ ਦਾ ਢੋਲ 700 ਰੁਪਏ ਵਿਚ ਵਿਕ ਰਿਹਾ ਹੈ ਅਤੇ ਢੋਲੀ 70 ਰੁਪਏ ਵਿਚ ਵਿਕ ਰਹੀ ਹੈ ਜਦ ਕਿ ਉਸ ਦਾ ਭਾਅ ਦੋ ਰੁਪਏ ਪ੍ਰਤੀ ਲਿਟਰ ਤੋਂ ਥੱਲੇ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਤੁਸੀਂ ਅਕਲ ਦੀ ਗੱਲ ਕਰੋ ਅਤੇ ਲੋਕਾਂ ਨੂੰ ਗੁਮਰਾਹ ਨਾ ਕਰੋ । ਇਨ੍ਹਾਂ ਚੀਜ਼ਾਂ ਦੀ ਸ਼ਾਰਟੇਜ ਪੈਦਾ ਕਰਨ ਵਾਲੀ ਜਿਹੜੀ ਬਿਮਾਰੀ ਹੈ ਉਹ ਇਕ ਖਾਸ ਕਮਿਊਨਿਟੀ ਹੈ, ਉਹ ਹੈ ਵਿਉਪਾਰੀ ਟੋਲਾ। ਉਹ ਕਮਿਊਨਿਟੀ ਇਨ੍ਹਾਂ ਚੀਜ਼ਾਂ ਦੀ ਕਿਲਤ ਪੈਦਾ ਕਰ ਰਿਹੀ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ । ਤੁਸੀਂ ਪਨਸਪ ਦੀ ਗੱਲ ਲੈ ਲਵੋ ਜਾਂ ਹੋਰ ਜਿਹੜੀਆਂ ਫੇਅਰ ਪ੍ਰਾਈਸ ਸ਼ਾਪਸ ਹਨ ਉਨ੍ਹਾਂ ਦੀ ਗੱਲ ਲੈ ਲਵੋ ਜਿਥੋਂ ਕਿ ਸਸਤੇ ਭਾਅ ਤੇ ਚੀਜ਼ਾਂ ਦਿਤੀਆਂ ਜਾਂਦੀਆਂ ਹਨ, ਉਥੋਂ ਲੋਕਾਂ ਨੂੰ ਚੀਜ਼ਾਂ ਨਹੀਂ ਮਿਲ ਰਹੀਆਂ। ਇਹ ਉਨ੍ਹਾਂ ਦੁਕਾਨਾਂ ਨੂੰ ਬੰਦ ਕਰ ਰਹੇ ਹਨ। ਉਨ੍ਹਾਂ ਦੁਕਾਨਾਂ ਨੂੰ ਬੰਦ ਨਹੀਂ ਕਰਨਾ ਚਾਹੀਦਾ ਸਗੋਂ ਉਥੋਂ ਜਿਹੜੀ ਚੀਜ਼ ਮਿਲਣੀ ਹੁੰਦੀ ਹੈ ਉਸ ਦੀ ਡਿਸਟਰੀਬਿਊਸ਼ਨ ਠੀਕ ਕਰੋ । ਉਥੇ ਚੀਜ਼ ਆਉਂਦੀ ਮਗਰੋਂ ਹੈ ਪਰ ਉਸ ਦੀ ਵੰਡ ਪਹਿਲਾਂ ਹੋ ਜਾਂਦੀ ਹੈ । ਜੇ ਉਥੇ 40 ਪੀਪੇ ਘੀ ਦੇ ਆਉਂਦੇ ਹਨ ਤਾਂ 30 ਪੀਪੇ ਤਾਂ ਇਨ੍ਹਾਂ ਦੇ ਮਹਿਕਮੇਂ ਵਾਲੇ ਹੀ ਖਾ ਜਾਂਦੇ ਹਨ ਅਤੇ ਬਾਕੀ ਜਿਹੜੇ 10 ਪੀਪੇ ਰਹਿ ਜਾਂਦੇ ਹਨ ਉਹ ਬੋਗਸ ਰਾਸ਼ਨ ਕਾਰਡਾਂ ਤੇ ਭਰ ਕੇ ਖਾ ਜਾਂਦੇ ਹਨ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਮਹਿਕਮੇਂ ਵਿਚ ਬੜਾ ਸੁਧਾਰ ਕਰਨ ਦੀ ਲੋੜ ਹੈ । ਇਸ ਮਹਿਕਮੇਂ ਦੀ ਬੜੀ ਭੈੜੀ ਹਾਲਤ ਹੋ ਚੁਕੀ ਹੈ । ਮੈਂ ਕਹਿੰਦਾ ਹਾਂ ਕਿ ਦੁਕਾਨਾਂ ਬੰਦ ਨਾ ਕਰੋ ਬਲਕਿ ਉਨ੍ਹਾਂ ਦਾ ਸੁਧਾਰ ਕਰੋ । ਬਲੈਕ ਮਾਰਕਿਟ ਰੋਕੀ ਜਾਵੇ। ਮੈਂ ਇਨ੍ਹਾਂ ਨੂੰ ਵਾਰਨਿੰਗ ਦੇਣੀ ਚਾਹੁੰਦਾ ਹਾਂ ਕਿ ਪਹਿਲਾਂ ਕਣਕ ਦੇ ਸਮੇਂ ਕਿਸਾਨਾਂ ਦਾ ਬਹੁਤ ਬੁਰਾ ਹਾਲ ਹੋਇਆ ਸੀ। ਉਨ੍ਹਾਂ ਦੀ ਕਣਕ ਰੁਲਦੀ ਰਹੀ ਅਤੇ ਕਿਸਾਨ ਬੜੇ ਪਰੇਸ਼ਾਨ ਹੋਏ। ਅੱਜ ਫਿਰ ਉਸੇ ਤਰ੍ਹਾਂ ਕਿਸਾਨਾਂ ਦੀ ਹਾਲਤ ਹੋ ਰਹੀ ਹੈ। ਪਹਿਲਾਂ ਬਾਰਦਾਨੇ ਤੋਂ ਬਗੈਰ ਕਣਕ ਰੁਲਦੀ ਰਹੀ ਹੈ ਅਤੇ ਹੁਣ ਫਿਰ ਬਾਰਦਾਨੇ ਤੋਂ ਬਗੈਰ ਝੋਨੇ ਦਾ ਵੀ ਇਹੀ ਹਾਲ ਹੋਣਾ ਹੈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਸਰਕਾਰ ਨੂੰ ਬਾਰਦਾਨੇ ਦੀ ਘਾਟ ਨਹੀਂ ਹੋਣ ਦੇਣੀ ਚਾਹੀਦੀ । (ਵਿਘਨ)

ਇਥੇ ਸਰਦਾਰ ਕਿਰਪਾਲ ਸਿੰਘ ਨੇ ਠੀਕ ਕਿਹਾ ਸੀ ਕਿ ਪੰਜਾਬ ਦੇ ਕਿਸਾਨ ਨੇ ਬੜੀ ਮਿਹਨਤ ਕੀਤੀ ਹੈ ਅਤੇ ਉਸ ਨੇ ਕੱਲਰ ਵਾਲੀ ਜ਼ਮੀਨ ਨੂੰ ਆਬਾਦ ਕੀਤਾ ਹੈ । ਪਰ ਸਾਨੂੰ ਉਸ ਦੀ ਪੂਰੀ ਮਿਹਨਤ ਨਹੀਂ ਮਿਲਦੀ । ਮੈਂ ਕਹਿੰਦਾ ਹਾਂ ਕਿ ਇਸ ਦਾ ਇਕੋ ਇਕ ਹੱਲ ਇਹ ਹੈ ਕਿ ਇਥੇ ਪੰਜਾਬ ਵਿਚ ਐਟਾਮਿਕ ਅਨਰਜੀ ਦਾ ਪਲਾਂਟ ਲਗਾਇਆ ਜਾਵੇ । ਇਸ ਪਾਸੇ ਚੀਫ ਮਨਿਸਟਰ ਸਾਹਿਬ ਧਿਆਨ ਦੇਣ। ਜਦ ਦੂਜੇ ਸੂਬਿਆਂ ਵਿਚ ਇਹੋ ਜਿਹੇ ਪਲਾਂਟ ਲੱਗ ਸਕਦੇ ਹਨ ਤਾਂ ਪੰਜਾਬ ਜਿਹੜਾ ਕਿ ਅਨਾਜ ਦਾ 60-65 ਫੀ ਸਦੀ ਭੰਡਾਰ ਹਿੰਦੁਸਤਾਨ ਨੂੰ ਦਿੰਦਾ ਹੈ, ਇਥੇ ਕਿਉਂ ਨਹੀਂ ਅਜਿਹਾ ਪਲਾਂਟ ਲੱਗ ਸਕਦਾ ?

ਇਸ ਤੋਂ ਅੱਗੇ ਐਗਰੀਕਲਚਰ ਦੀ ਡਿਮਾਂਡ ਨੰ: 25 ਹੈ। ਸਪੀਕਰ ਸਾਹਿਬ, ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਕਾਟਨ ਦੇ ਭਾਅ ਕੁਝ ਠੀਕ ਮਿਲਦੇ ਸੀ ਪਰ ਹੁਣ ਪੂਰੇ ਭਾਅ ਨਹੀਂ ਮਿਲਦੇ। ਪਿਛਲੇ ਸਾਲ ਸਰਕਾਰ ਕਹਿੰਦੀ ਰਹੀ ਕਿ ਅਸੀਂ ਕਾਟਨ ਕਾਰਪੋਰੇਸ਼ਨ ਬਣਾਉਣੀ ਹੈ । ਜਦੋਂ

ਅਸੈਂਬਲੀ ਵਿਚ ਗੱਲ ਆਈ ਤਾਂ ਕਹਿਣ ਲੱਗੇ ਕਿ ਸੈਂਟਰ ਨੇ ਮਨਜ਼ੂਰੀ ਨਹੀਂ ਦਿੱਤੀ । ਹੁਣੇ ਜਿਹੇ ਇਥੇ ਮਹਾਰਾਸ਼ਟਰਾ ਦੀ ਕਮੇਟੀ ਆਈ ਸੀ ਉਸ ਨੇ ਦੱਸਿਆ ਕਿ ਸੈਂਟਰ ਤੋਂ ਮਨਜ਼ੂਰੀ ਲੈਣ ਦੀ ਕੋਈ ਜ਼ਰੂਰਤ ਨਹੀਂ ਹੈ । (ਘੰਟੀ) ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਆਪ ਕਰ ਲਿਆ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਕਾਟਨ ਕਾਰਪੋਰੇਸ਼ਨ ਜ਼ਰੂਰ ਬਣਾਉਣੀ ਚਾਹੀਦੀ ਹੈ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਲਤ ਖਰਚਿਆਂ ਨੂੰ ਬੰਦ ਕਰਨਾ ਚਾਹੀਦਾ ਹੈ । ਇਹ ਕਹਿੰਦੇ ਹਨ ਕਿ ਇੰਪੋਰਟਿਡ ਕਾਰ ਲੈਣੀ ਹੈ। ਉਹ ਕਾਰ ਕੋਈ 40-50 ਹਜ਼ਾਰ ਰੁਪਏ ਦੀ ਨਹੀਂ ਆਉਂਦੀ, ਸਿਰਫ 7 ਲੱਖ ਰੁਪਏ ਦੀ ਆਉਂਦੀ ਹੈ। ਮੈਂ ਕਹਿੰਦਾ ਹਾਂ ਕਿ 7 ਲੱਖ ਰੁਪਏ ਦੀ ਇੰਪੋਰਟਿਡ ਕਾਰ ਦੀ ਕੀ ਲੋੜ ਹੈ ? (ਵਿਘਨ)

ਸਪੀਕਰ ਸਾਹਿਬ, ਹੁਣ ਮੈਂ ਤੁਹਾਡੇ ਰਾਹੀਂ ਕਮਿਊਨਿਟੀ ਡਿਵੈਲਪਮੈਂਟ ਦੀ ਮੱਦ ਉਤੇ ਕੁਝ ਕਹਿਣਾ ਚਾਹੁੰਦਾ ਹਾਂ । ਸਾਡੇ ਡਿਵੈਲਪਮੈਂਟ ਮਨਿਸਟਰ ਨੂੰ ਹੋਰ ਕੋਈ ਫਿਕਰ ਨਹੀਂ ਹੈ, ਉਨ੍ਹਾਂ ਨੂੰ ਸਿਰਫ ਇਕੋ ਹੀ ਫਿਕਰ ਹੈ ਕਿ ਹਿੰਦੁਸਤਾਨ ਵਿਚ ਲਾਲ ਹਨੇਰੀ ਆ ਰਹੀ ਹੈ। ਮੈਂ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਕਹਾਂਗਾ ਕਿ ਤੁਸੀਂ ਉਨ੍ਹਾਂ ਨੂੰ ਸਮਝਾਓ । ਉਨ੍ਹਾਂ ਨੂੰ ਕਹੋ ਕਿ ਉਹ ਆਰਾਮ ਨਾਲ ਸੌਣ । ਇਹ ਲਾਲ ਹਨੇਰੀ ਤਾਂ ਆਉਣੀ ਹੀ ਹੈ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿੰਨੀ ਹੇਰਾ ਫੇਰੀ ਹੋਈ ਅਤੇ ਲੁੱਟ ਮਚੀ ਇਹ ਸਾਰੀ ਜਨ ਸੰਘ ਦੇ ਰਾਜ ਵਿਚ ਹੋਈ ਹੈ । ਇਨ੍ਹਾਂ ਦੇ ਇਕ ਮੈਂਬਰ ਨੇ ਪਟਨੇ ਵਿਚ ਇਕ ਪਾਸੇ ਤਾਂ ਨੱਥੂ ਰਾਮ ਗੌਡਸੇ ਜ਼ਿੰਦਾ ਬਾਦ ਅਤੇ ਦੂਜੇ ਪਾਸੇ ਮਹਾਤਮਾ ਗਾਂਧੀ ਜ਼ਿੰਦਾ ਬਾਦ ਦੇ ਨਾਹਰੇ ਮਾਰੇ ਸਨ। (ਵਿਘਨ) (ਸ਼ੋਰ) ਮੈਂ ਦਸਣਾ ਚਾਹੁੰਦਾ ਹਾਂ ਕਿ ਜਨ ਸੰਘ ਦੇ ਆਦਮੀ ਬਲੈਕ ਮਾਰਕਿਟ ਕਰਦੇ ਹਨ। ਵਿਉਪਾਰੀ ਤਬਕਾ ਇਨ੍ਹਾਂ ਦੇ ਹੱਥ ਵਿਚ ਹੈ ਅਤੇ ਉਹ ਸਭ ਗੜ-ਬੜ ਕਰ ਰਿਹਾ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ ।

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। This is no point of order.

**ਕਾਮਰੇਡ ਬਲਦੇਵ ਸਿੰਘ ਲੂੰਬਾ** : ਨੱਥੂ ਰਾਮ ਗੌਡਸੇ ਆਰ. ਐਸ. ਐਸ. ਦਾ ਆਦਮੀ ਸੀ। (ਵਿਘਨ)

**ਸ੍ਰੀ ਸਪੀਕਰ** : ਇਸ ਦੀ ਇਸ ਨਾਲ ਕੋਈ ਰੈਲੇਵੈਂਸੀ ਨਹੀਂ ਹੈ।

**ਸ੍ਰੀ ਹਿੱਤ ਅਭਿਲਾਸੀ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ 1947 ਤੋਂ ਬਾਅਦ . . . . (ਵਿਘਨ)

**ਸ੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇੰਟ ਆਫ ਆਰਡਰ ਸਰ।

**ਸ੍ਰੀ ਸਪੀਕਰ** : ਖਿਆਲਾ ਸਾਹਿਬ ਨੂੰ ਬੋਲਣ ਦਿਓ। ਨੋ ਪੁਆਇੰਟ ਆਫ ਆਰਡਰ ਡਿਕਲੇਅਰ ਹੋ ਜਾਣਾ ਹੈ, ਕੀ ਫਾਇਦਾ। ਤਸ਼ਰੀਫ ਰਖੋ । (ਵਿਘਨ)

---

**Not recorded as ordered by the Chair.

**ਸਰਦਾਰ ਬਲਦੇਵ ਸਿੰਘ ਖਿਆਲਾ :** ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਬਹੁਤਾ ਕਾਂਗਰਸ ਪਾਰਟੀ ਨੂੰ ਹੀ ਲੈ ਲਓ ਜਾਂ ਹੋਰ ਦੂਸਰੀਆਂ ਸਾਰੀਆਂ ਪਾਰਟੀਆਂ ਨੇ ਉਨ੍ਹਾਂ ਦੇ ਹੱਕ ਵਿਚ ਬਹੁਤ ਪ੍ਰਚਾਰ ਕੀਤਾ ਕਿ ਅਸੀਂ ਪਛੜੀਆਂ ਸ਼੍ਰੇਣੀਆਂ ਦੇ ਬੰਦਿਆਂ ਨੂੰ ਬੜਾ ਉਤਾਂਹ ਚੁਕ ਦਿਤਾ ਹੈ ਔਰ ਉਨ੍ਹਾਂ ਲਈ ਅਸੀਂ ਬੜਾ ਕੁਝ ਕਰ ਰਹੇ ਹਾਂ । ਅਸੀਂ ਉਨ੍ਹਾਂ ਨੂੰ ਜ਼ਮੀਨਾਂ ਦੇਵਾਂਗੇ, ਇਹ ਦੇਵਾਂਗੇ, ਉਹ ਦੇਵਾਂਗੇ ਇਸੇ ਤਰ੍ਹਾਂ ਮੈਨੂੰ ਲਗਦਾ ਹੈ ਕਿ ਸਾਰੇ ਲੋਕ ਹੁਣ ਕਿਸਾਨ ਦਾ ਨਾਮ ਲੈ ਕੇ ਉਸ ਦੇ ਨਾਮ ਦਾ ਫਾਇਦਾ ਉਠਾਉਣਾ ਚਾਹੁੰਦੇ ਹਨ। ਜਿਹੜਾ ਕੋਈ ਵੀ ਉਠਦਾ ਹੈ ਉਹੀ ਕਿਰਸਾਨੀ ਦੀ ਗੱਲ ਕਰਦਾ ਹੈ । ਮੈਨੂੰ ਸਮਝ ਨਹੀਂ ਆਉਂਦੀ ਔਰ ਮੈਨੂੰ ਡਰ ਹੈ ਕਿ ਇਹ ਸਾਰੇ ਲੋਕ ਕਿਸਾਨਾਂ ਤੋਂ ਵੀ ਉਸੇ ਤਰ੍ਹਾਂ ਦਾ ਫਾਇਦਾ ਉਠਾਉਣਾ ਚਾਹੁੰਦੇ ਹਨ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਪਛੜੇ ਵਰਗ ਤੋਂ ਉਠਾਇਆ ਹੈ। ਇਹ (ਆਪੋਜ਼ੀਸ਼ਨ ਵਲ ਇਸ਼ਾਰਾ) ਚਾਹੁੰਦੇ ਹਨ ਕਿ ਮਗਰ ਮੱਛ ਵਾਲੇ ਹੰਝੂ ਕੇਰ ਕੇ ਅਸੀਂ ਰਾਜ ਪ੍ਰਬੰਧ ਦੀ ਕੁਰਸੀ ਤੇ ਬੈਠੀਏ । ਪਰ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਅਸਲੀ ਕਿਸਾਨਾਂ ਦੇ ਹਮਾਇਤੀ ਦਾ ਪਰੈਕਟੀਕਲ ਗੱਲਾਂ ਤੋਂ ਪਤਾ ਲਗਦਾ ਹੈ ਕਿ ਕਿਹੜੇ ਕਿਸਾਨਾਂ ਦੇ ਹੱਕਾਂ ਵਿਚ ਹਨ, ਕਿਹੜੇ ਕਿਸਾਨਾਂ ਦੀ ਮਦਦ ਕਰਦੇ ਹਨ। ਸਪੀਕਰ ਸਾਹਿਬ, ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੀ ਹੈ ਜਿਹੜੀ ਕਿਸਾਨਾਂ ਦੀ ਪ੍ਰੈਕਟੀਕਲੀ ਮਦਦ ਕਰਦੀ ਹੈ । ਜਦੋਂ ਵੀ ਕਿਸਾਨਾਂ ਤੇ ਕੋਈ ਆਫਤ ਆਉਂਦੀ ਹੈ ਤਾਂ ਉਸ ਨੇ ਇਸ ਦੀ ਮਦਦ ਕੀਤੀ ਹੈ। ਸਪੀਕਰ ਸਾਹਿਬ, ਆਲੂਆਂ ਦੇ ਰੇਟ ਕਾਂਗਰਸ ਦੇ ਰਾਜ ਵਿਚ ਵੀ ਘਟੇ ਸਨ ਪਰ ਉਸ ਰਾਜ ਵਿਚ ਕਿਸਾਨ ਨੂੰ ਇਕ ਪੈਸਾ ਵੀ ਸਬਸਿਡੀ ਨਹੀਂ ਸੀ ਦਿਤੀ ਗਈ । ਇਸ ਵਾਰੀ ਤੁਹਾਨੂੰ ਪਤਾ ਹੈ ਕਿ ਜਦੋਂ ਆਲੂਆਂ ਦਾ ਰੇਟ ਘਟਿਆ ਤਾਂ ਅਕਾਲੀ ਪਾਰਟੀ ਦੀ ਸਰਕਾਰ ਨੇ ਜਿੰਨੀ ਵੀ ਉਹ ਕਿਸਾਨਾਂ ਦੀ ਵੱਧ ਤੋਂ ਵੱਧ ਮਦਦ ਕਰ ਸਕਦੀ ਸੀ ਉਸ ਨੇ ਵੱਧ ਤੋਂ ਵੱਧ ਸਬਸਿਡੀ ਦੇ ਕੇ ਅੱਜ ਕਿਸਾਨ ਦਾ ਘਾਟਾ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਸੇ ਤਰ੍ਹਾਂ ਹੀ ਗੰਨੇ ਦੇ ਬਾਰੇ ਵੀ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਪਤਾ ਲਗਿਆ ਕਿ ਕਿਸਾਨ ਨਾਲ ਲੁੱਟ ਹੋ ਰਹੀ ਹੈ ਤਾਂ ਸੁਣਦੇ ਸਾਰ ਹੀ ਉਸ ਦੇ ਲਈ ਉਪਰਾਲਾ ਕੀਤਾ। (ਵਿਘਨ) ਡੀਮਾਂਡ ਨੰਬਰ 27 ਵਿਚ 42 ਕਰੋੜ ਰੁਪਏ ਦਾ ਸਰਕਾਰ ਨੇ ਪ੍ਰਬੰਧ ਕੀਤਾ ਹੈ ਤਾਂ ਕਿ ਗੰਨਾ ਪੈਦਾ ਕਰਨ ਵਾਲੇ ਕਿਸਾਨ ਨੂੰ ਘਾਟਾ ਨਾ ਪਵੇ । ਇਸ ਗੱਲ ਤੋਂ ਪਤਾ ਲਗਦਾ ਹੈ ਕਿ ਜੋ ਮੌਜੂਦਾ ਸਰਕਾਰ ਹੈ ਉਹ ਕਿਸਾਨ ਨਾਲ ਪੂਰੀ ਹਮਦਰਦੀ ਕਰਦੀ ਹੈ ਅਤੇ ਕਿਸਾਨ ਦੀ ਹਰ ਤਰ੍ਹਾਂ ਨਾਲ ਉਸ ਨੇ ਸਹੀ ਮਾਅਨਿਆਂ ਵਿਚ ਮਦਦ ਕੀਤੀ । ਜਿਥੇ ਪਛੜੇ ਵਰਗ ਦੀ ਗੱਲ ਆਈ ਤਾਂ ਇਹ ਸਾਹਮਣੇ ਬੈਠੇ ਕਾਂਗਰਸੀ ਵੀਰ ਕਹਿੰਦੇ ਸਨ ਕਿ ਅਸੀਂ ਜ਼ਮੀਨਾਂ ਦੇ ਕਿਲੇ ਇਨ੍ਹਾਂ ਨੂੰ ਦੇ ਦਿਤੇ, ਇਤਨੀਆਂ ਜ਼ਮੀਨਾਂ ਇਨ੍ਹਾਂ ਨੂੰ ਦੇ ਦਿਤੀਆਂ ਪਰ ਦਿਤਾ ਦਿਵਾਇਆ ਕੁਝ ਨਹੀਂ । ਹਰਚੰਦ ਸਿੰਘ ਕਮੇਟੀ ਬਣੀ ਉਸ ਨੇ ਕੁਝ ਜ਼ਮੀਨਾਂ ਦਾ ਜ਼ਿਕਰ ਕੀਤਾ ਪਰ ਇਨ੍ਹਾਂ ਨੇ ਉਹ ਵੀ ਉਨ੍ਹਾਂ ਲੋਕਾਂ ਤੋਂ ਜ਼ਮੀਨਾਂ ਲੈ ਕੇ ਨਹੀਂ ਦਿੱਤੀਆਂ । ਫਿਰ ਜ਼ਮੀਨਾਂ ਦੇ ਕਿਲੇ ਦੀਆਂ ਗਲਾਂ ਕਰਦੇ ਕਰਦੇ ਪਲਾਟਾਂ ਤੇ ਆ ਗਏ ਕਿ ਅਸੀਂ ਇਨ੍ਹਾਂ ਪਛੜੇ ਵਰਗ ਦੇ ਲੋਕਾਂ ਨੂੰ ਇੰਨੇ ਪਲਾਟ ਦਿਤੇ ਹਨ ਔਰ ਇਤਨੇ ਦੇਣੇ ਹਨ ਪਰ ਦਿੱਤਾ ਕਿਸੇ ਨੂੰ ਕੁਝ ਵੀ ਨਹੀਂ ਕਈ ਵੀਰਾਂ ਨੂੰ ਤਾਂ ਐਵੇਂ ਹੀ ਪਲਾਟ ਅਲਾਟ ਕਰ ਦਿੱਤੇ । ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਕਾਂਗਰਸੀ ਭਰਾਵਾਂ ਨੇ ਆਪਣੇ ਸਮੇਂ ਪਛੜੇ ਵਰਗ ਦੇ ਲੋਕਾਂ ਨਾਲ ਪ੍ਰੈਕਟੀਕਲੀ ਕੋਈ ਮਦਦ ਨਹੀਂ ਕੀਤੀ । ਹੁਣ ਪਛੜੇ ਵਰਗ ਦੀ ਮਦਦ ਕਰਨ ਵਾਸਤੇ ਅਕਾਲੀ ਦੱਲ ਦੀ ਸਰਕਾਰ ਮੂਹਰੇ ਹੋ ਕੇ ਨਿਤਰੀ ਹੈ । ਇਸ ਸਰਕਾਰ ਨੇ 25 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ ਤਾਕਿ ਇਹ ਲੋਕ ਆਪਣਾ ਕੋਈ ਕਾਰੋਬਾਰ ਕਰ ਕੇ ਰੋਜ਼ੀ ਕਮਾ ਸਕਣ। ਲੋਕਾਂ ਨੂੰ 25 ਕਰੋੜ ਰੁਪਏ ਦੇ ਕਰਜ਼ੇ ਛੋਟੇ ਛੋਟੇ ਕੰਮਾਂ ਵਾਸਤੇ ਆਪਣਾ ਕਾਰੋਬਾਰ ਕਰਨ ਲਈ ਦਿੱਤੇ ਜਾਣਗੇ ਔਰ ਫਿਰ 1 ਕਰੋੜ ਰੁਪਏ ਦਾ ਪ੍ਰਬੰਧ ਇਸ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ ਕੀਤਾ ਹੈ ਕਿ ਇਸ ਰੁਪਏ ਦਾ ਸੂਦ ਆਪਣੇ ਖਜ਼ਾਨੇ ਵਿਚੋਂ ਪਾ ਕੇ ਗਰੀਬ ਪੱਛੜੇ ਵਰਗ ਨੂੰ 25 ਕਰੋੜ ਰੁਪਿਆ ਦਿਵਾਉਣਾ ਹੈ ਤਾਕਿ ਉਹ ਆਪਣੀ ਜ਼ਿੰਦਗੀ ਕੋਈ ਕਾਰੋਬਾਰ ਕਰ ਕੇ ਚੰਗੀ ਬਸਰ ਕਰ ਸਕਣ। ਇਸ ਗੱਲ ਤੋਂ ਸਾਬਤ ਹੁੰਦਾ

ਹੈ ਕਿ ਅਸਲੀਅਤ ਵਿਚ ਪਛੜੇ ਵਰਗ ਦੀ ਨੁਮਾਇੰਦਗੀ ਕੌਣ ਕਰਦਾ ਹੈ । ਸਪੀਕਰ ਸਾਹਿਬ, ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਸ ਰਾਜ ਵਿਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ । ਇਨ੍ਹਾਂ ਦੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਰਾਜ ਵਿਚ ਵੀ ਚੋਣਾਂ ਹੁੰਦੀਆਂ ਰਹੀਆਂ ਹਨ ਪਰ ਸਾਡੀ ਸਰਕਾਰ ਨੇ ਲੋਕਾਂ ਨੂੰ ਇਕ ਮੁਠ ਰਖਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਦੀ ਨੀਤੀ ਇਹ ਹੁੰਦੀ ਸੀ ਕਿ ਲੋਕਾਂ ਨੂੰ ਪਾੜੋ ਤੇ ਰਾਜ ਕਰੋ। ਪਾੜੋ ਤੇ ਰਾਜ ਕਰੋ ਦੀ ਨੀਤੀ ਹਮੇਸ਼ਾ ਹੀ ਇਨ੍ਹਾਂ ਦੀ ਹੁੰਦੀ ਸੀ ਪਰ ਇਸ ਅਕਾਲੀ ਪਾਰਟੀ ਦੀ ਸਰਕਾਰ ਨੇ ਲੋਕਾਂ ਨੂੰ ਇਕ ਮੁਠ ਰਖਣ ਦੀ ਕੋਸ਼ਿਸ਼ ਕੀਤੀ । ਜਿਥੇ ਉਹ ਲੋਕ ਚਾਹੁੰਦੇ ਸਨ ਕਿ ਜਿੰਨਾ ਇਹ ਲੋਕ ਗਰੀਬ ਆਪਸ ਵਿਚ ਲੜਨਗੇ ਉਨ੍ਹਾਂ ਇਨ੍ਹਾਂ ਨੂੰ ਫਾਇਦਾ ਹੈ ਉਥੇ ਇਹ ਅਕਾਲੀ ਪਾਰਟੀ ਦੀ ਸਰਕਾਰ ਚਾਹੁੰਦੀ ਹੈ ਕਿ ਲੋਕਾਂ ਨੂੰ ਇਕ ਮੁੱਠ ਰਖਿਆ ਜਾਵੇ । ਇਹ ਪੰਜਾਬ ਦੀ ਅਕਾਲੀ ਸਰਕਾਰ ਚਾਹੁੰਦੀ ਹੈ ਕਿ ਸਾਰੇ ਪੰਜਾਬ ਦੇ ਲੋਕਾਂ ਨੂੰ ਇਕਠਾ ਕਰ ਕੇ ਮੋਢੇ ਨਾਲ ਮੋਢਾ ਜੋੜ ਕੇ ਪੰਜਾਬ ਦੀ ਤਰੱਕੀ ਕੀਤੀ ਜਾਵੇ । ਇਸੇ ਕਰਕੇ ਇਸ ਸਰਕਾਰ ਨੇ ਪੰਚਾਇਤਾਂ ਦੇ ਵਜ਼ੀਰ ਸਾਹਿਬ ਨੇ, ਇਸ ਗਲ ਦਾ ਐਲਾਨ ਪਹਿਲਾਂ ਹੀ ਕਰ ਦਿਤਾ ਸੀ, ਪੰਚਾਇਤਾਂ ਦੀਆਂ ਚੋਣਾਂ ਹੋਣ ਤੋਂ ਪਹਿਲਾਂ ਹੀ ਐਲਾਨ ਕਰ ਦਿੱਤਾ ਸੀ ਕਿ ਜੋ ਪੰਚਾਇਤ ਸਰਬਸੰਮਤੀ ਨਾਲ ਚੁਣੀ ਜਾਵੇਗੀ ਉਸ ਨੂੰ ਅਸੀਂ 5 ਹਜ਼ਾਰ ਰੁਪਿਆ ਬਤੌਰ ਇਨਾਮ ਦੇਵਾਂਗੇ । ਇਸ ਕੰਮ ਦੇ ਲਈ ਸਰਕਾਰ ਨੇ ਰੁਪਏ ਦਾ ਪ੍ਰਬੰਧ ਕੀਤਾ ਹੈ ਤਾਕਿ ਉਨ੍ਹਾਂ ਪੰਚਾਇਤਾਂ ਨੂੰ ਨਿਵਾਜਿਆ ਜਾਵੇ ਜਿਨ੍ਹਾਂ ਨੇ ਇਸ ਗਲ ਦਾ ਸਬੂਤ ਦਿਤਾ ਹੈ । ਸੋ ਪਿਆਰੇ ਭਰਾਵੋ ਕਿੰਨੀਆਂ ਹਮ-ਦਰਦੀ ਵਾਲੀਆਂ ਗਲਾਂ ਇਹ ਅਕਾਲੀ ਪਾਰਟੀ ਦੀ ਸਰਕਾਰ ਕਰ ਰਹੀ ਹੈ ਅਤੇ ਲੋਕਾਂ ਨੂੰ ਇਕ ਮੁਠ ਰਖਣ ਦੀ ਕੋਸ਼ਿਸ਼ ਕਰ ਰਹੀ ਹੈ । (ਵਿਘਨ)

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਾਨੂੰ ਪਤਾ ਹੈ ਕਿ ਗੰਨਾ ਪੈਦਾ ਕਰਨ ਵਾਲਿਆਂ ਨੂੰ ਬੜੀਆਂ ਮੁਸੀਬਤਾਂ ਆਈਆਂ । ਗੰਨਾ ਮਿਲਾਂ ਪੀੜ ਨਹੀਂ ਸਨ ਰਹੀਆਂ ਔਰ ਅਸੀਂ ਦੇਖਿਆ ਹੈ ਕਿ ਗੰਨੇ ਨੂੰ ਕਈ ਥਾਵਾਂ ਤੇ ਲੋਕਾਂ ਨੂੰ ਅੱਗ ਲਾਉਣੀ ਪਈ ਪਰ ਇਸ ਸਰਕਾਰ ਨੇ ਉਸ ਸਮੇਂ ਕਿਸਾਨਾਂ ਨੂੰ ਸਬਸਿਡੀ ਦਿੱਤੀ ਔਰ ਗੰਨਾ ਪੀੜਾਉਣ ਵਾਸਤੇ ਮਿਲਾਂ ਨੂੰ ਵੱਧ ਸਮਾਂ ਚਲਵਾਇਆ । ਹੁਣ ਪਹਿਲਾਂ ਤੋਂ ਇਸ ਗਲ ਦਾ ਪ੍ਰਬੰਧ ਕਰ ਰਹੇ ਹਨ ਤਾਕਿ ਕਿਸਾਨਾਂ ਨੂੰ ਕੋਈ ਇਸ ਕਿਸਮ ਦੀ ਤਕਲੀਫ ਨਾ ਆਵੇ । ਮੁਰਿੰਡਾ ਮਿਲ ਵਿਚ 9 ਲੱਖ ਰੁਪਏ ਖਰਚ ਕੀਤੇ ਜਾ ਰਹੇ ਹਨ ਤਾਕਿ ਉਹ ਜ਼ਿਆਦਾ ਸਮਾਂ ਚੱਲੇ ਅਤੇ ਜ਼ਿਆਦਾ ਗੰਨਾ ਪੀੜੇ ਤਾਕਿ ਲੋਕਾਂ ਨੂੰ ਕੋਈ ਤਕਲੀਫ ਨਾ ਹੋਵੇ । ਇਨ੍ਹਾਂ ਗਲਾਂ ਤੋਂ ਸਾਬਤ ਹੁੰਦਾ ਹੈ ਕਿ ਇਹ ਸਰਕਾਰ ਕਿਸਾਨ ਦੀ, ਪਛੜੇ ਵਰਗ ਦੀ ਸਹਾਇਤਾ ਕਰ ਰਹੀ ਹੈ ਪਰ ਇਥੇ ਇਹ ਇਸ ਕਿਸਮ ਦੀਆਂ ਗਲਾਂ ਕਰਦੇ ਹਨ ਜਿਹੜੀਆਂ ਥੋਥੀਆਂ ਹਨ । ਹੁਣ ਇਹ ਸੀ. ਪੀ. ਆਈ. ਵਾਲੇ ਵੀਰ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਪਰ ਜਦੋਂ ਦੇਸ਼ ਦੇ ਵਿਚ ਐਮਰਜੈਂਸੀ ਲਗੀ ਲੋਕਾਂ ਨਾਲ ਜ਼ੁਲਮ ਹੋਇਆ, ਪਛੜੇ ਵਰਗ ਨੂੰ ਕੁਚਲਿਆ ਗਿਆ, ਕਈ ਕਿਸਮ ਦੀਆਂ ਜ਼ਿਆਦਤੀਆਂ ਹੋਈਆਂ ਤਾਂ ਉਸ ਵੇਲੇ ਮੇਰੇ ਇਨ੍ਹਾਂ ਭਰਾਵਾਂ ਨੇ ਇਕ ਵੀ ਅਖਰ ਨਹੀਂ ਕੇਰਿਆ, ਉਨ੍ਹਾਂ ਦੇ ਪ੍ਰਤੀ ਕੋਈ ਆਵਾਜ਼ ਨਹੀਂ ਕਢੀ । ਅੱਜ ਅਗਰ ਕੋਈ ਗਲ ਹੁੰਦੀ ਹੈ ਤਾਂ ਫਿਰ ਮੇਰੇ ਵੀਰ ਲਾਲ ਝੰਡੇ ਲੈ ਕੇ ਖੜੇ ਹੋ ਜਾਂਦੇ ਹਨ ਔਰ ਕਹਿ ਦਿੰਦੇ ਹਨ ਕਿ ਅਸੀਂ ਕਿਸੇ ਨਾਲ ਧੱਕਾ ਨਹੀਂ ਹੋਣ ਦੇਵਾਂਗੇ । (ਵਿਘਨ) ਬੜੀ ਹੈਰਾਨੀ ਦੀ ਗਲ ਹੈ ਕਿ ਅੱਜ ਇਹ ਗਰੀਬਾਂ ਦੇ ਬੜੇ ਹਮਦਰਦ ਬਣਦੇ ਹਨ ਜਦੋਂ ਗਰੀਬਾਂ ਨਾਲ ਜ਼ੁਲਮ ਹੋ ਰਿਹਾ ਸੀ ਤਾਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਬੀਬੀ ਨੂੰ ਛੱਡ ਕੇ ਪਰ੍ਹਾਂ ਹੋ ਜਾਂਦੇ ਅਤੇ ਕਹਿੰਦੇ ਕਿ ਤੂੰ ਜਿਹੜੇ ਰਾਹ ਪਈ ਹੋਈ ਹੈ ਇਹ ਜਾਬਰਾਂ ਵਾਲਾ ਰਾਹ ਹੈ ਔਰ ਅਸੀਂ ਇਸ ਰਾਹ ਤੇ ਨਹੀਂ ਚਲਣਾ । (ਵਿਘਨ) ਸਪੀਕਰ ਸਾਹਿਬ, ਜਦੋਂ ਕੋਲਾ ਪ੍ਰਾਈਵੇਟ ਹੱਥਾਂ ਵਿਚ ਹੁੰਦਾ ਸੀ ਤਾਂ ਉਹ ਜਿੰਨਾ ਕੱਢਦੇ ਸਨ ਉਸ ਦੇ ਮੁਤਾਬਿਕ ਪੈਸੇ ਦੇ ਦਿੰਦੇ ਸਨ ਪਰ ਜਦੋਂ ਦਾ ਹੁਣ ਕੌਮੀਕਰਨ ਹੋਇਆ ਹੈ ਕੋਲਾ ਨਿਕਲਦਾ ਹੀ ਨਹੀਂ । ਕੋਲਾ ਕੱਢਣ ਵਾਲਿਆਂ ਦੀਆਂ ਤਨਖਾਹਾਂ ਕਰ ਦਿਤੀਆਂ ਅਤੇ ਉਹ ਮੁਲਾਜ਼ਮ ਕਹਿੰਦੇ ਹਨ

[ਸਰਦਾਰ ਬਲਦੇਵ ਸਿੰਘ ਖਿਅਲਾ]

ਕਿ ਸਾਨੂੰ ਤਾਂ ਤਨਖਾਹ ਮਿਲ ਜਾਣੀ ਹੈ, ਇਸ ਲਈ ਕੋਲੇ ਦੀ ਸ਼ਾਰਟੇਜ ਹੋ ਰਹੀ ਹੈ । ਕਿਸ ਤਰ੍ਹਾਂ ਹੁਣ ਬੋਰੀਆਂ ਚੁਕਣ ਵਾਲੇ ਪੱਲੇਦਾਰ ਕਹਿੰਦੇ ਹਨ ਕਿ ਸਾਨੂੰ ਵੀ ਸਰਕਾਰੀ ਕਰੋ ਜੇਕਰ ਉਨ੍ਹਾਂ ਨੂੰ ਸਰਕਾਰੀ ਕਰ ਦਿਤਾ ਹੈ। ਇਸ ਤਰ੍ਹਾਂ ਤਾਂ ਉਨ੍ਹਾਂ ਨੇ ਵੀ ਬੋਰੀਆਂ ਨਹੀਂ ਚੁਕਣੀਆਂ, 5, 7 ਬੋਰੀਆਂ ਚੁਕਿਆ ਕਰਨਗੇ ਕਿਉਂਕਿ ਉਨ੍ਹਾਂ ਦੀ ਬੱਝੀ ਤਨਖਾਹ ਹੋ ਜਾਣੀ ਹੈ । ਇਹ ਚੀਜ਼ਾਂ ਕੌਮ ਦੀ ਤਰੱਕੀ ਵਿਚ ਰੁਕਾਵਟ ਹਨ। ਜੇਕਰ ਤੁਸੀਂ ਪੰਜਾਬ ਦੀ ਤਰੱਕੀ ਕਰਨਾ ਚਾਹੁੰਦੇ ਹੋ ਤਾਂ ਆਓ ਸਾਡੇ ਨਾਲ ਰਲ ਜਾਓ ਅਤੇ ਸੈਂਟਰ ਦੀ ਸਰਕਾਰ ਨਾਲ ਇਕਠੇ ਹੋ ਕੇ ਲੜੀਏ ਅਤੇ ਪੰਜਾਬ ਲਈ ਵਾਧੂ ਅਧਿਕਾਰ ਲਈਏ । 30 ਸਾਲਾਂ ਬਾਅਦ ਲੋਕਾਂ ਨੇ ਜਨਤਾ ਪਾਰਟੀ ਨੂੰ ਲਿਆਂਦਾ ਪਰ ਜਨਤਾ ਪਾਰਟੀ ਵਲੋਂ ਵੀ ਕੁਝ ਨਾ ਮਿਲਿਆ ਅਤੇ ਲੋਕ ਹੁਣ ਸੋਚ ਰਹੇ ਹਨ ਕਿ ਵੋਟਾਂ ਕਿਹੜੀ ਪਾਰਟੀ ਨੂੰ ਪਾਈਏ । ਇਹ ਸੋਚਣ ਲਈ ਲੋਕ ਮਜਬੂਰ ਹੋ ਗਏ ਹਨ। ਮੈਂ ਕਹਿੰਦਾ ਹਾਂ ਕਿ ਸਾਰੇ ਮਾਨਯੋਗ ਮੈਂਬਰਾਂ ਨੂੰ ਚਾਹੀਦਾ ਹੈ ਕਿ ਸਹੀ ਰਾਹ ਤੇ ਆ ਜਾਣ ਅਤੇ ਸੈਂਟਰ ਸਰਕਾਰ ਨਾਲ ਵਾਧੂ ਅਧਿਕਾਰਾਂ ਲਈ ਲੜਾਈ ਲੜੀਏ । ਜਦੋਂ ਵੀ ਗਲ ਹੁੰਦੀ ਹੈ ਤਾਂ ਕਹਿ ਦਿੰਦੇ ਹਨ ਕਿ ਵੈਗਨਾਂ ਨਹੀਂ ਹਨ । ਜਦੋਂ ਇਧਰੋਂ ਅਨਾਜ ਨਾਲ ਭਰੀਆਂ ਗੱਡੀਆਂ ਜਾਂਦੀਆਂ ਹਨ ਤਾਂ ਉਧਰੋਂ ਵੀ ਭਰੀਆਂ ਆਉਣੀਆਂ ਚਾਹੀਦੀਆਂ ਹਨ । ਇਸ ਲਈ ਅਸੀਂ ਕਹਿੰਦੇ ਹਾਂ ਕਿ ਤੁਸੀਂ ਸਾਡੇ ਕੋਲੋਂ ਚਾਵਲ ਲੈਂਦੇ ਹੋ, ਦੂਜਾ ਅਨਾਜ ਲੈਂਦੇ ਹੋ ਸਾਨੂੰ ਕੋਲਾ ਦਿਓ । ਅਗਰ ਤੁਸੀਂ ਕੋਲਾ ਨਹੀਂ ਦੇ ਸਕਦੇ ਤਾਂ ਸਾਨੂੰ ਦਸੋ, ਅਸੀਂ ਬਾਹਰਲੇ ਮੁਲਕਾਂ ਤੋਂ ਕੋਲਾ ਮੰਗਵਾ ਲੈਂਦੇ ਹਾਂ। ਔਰ ਅਗਰ ਡੀਜ਼ਲ ਨਹੀਂ ਦੇ ਸਕਦੇ ਤਾਂ ਸਾਨੂੰ ਜਵਾਬ ਦਿਓ, ਅਸੀਂ ਬਾਹਰਲੇ ਮੁਲਕਾਂ ਤੋਂ ਡਾਇਰੈਕਟ ਡੀਜ਼ਲ ਮੰਗਵਾ ਲੈਂਦੇ ਹਾਂ। ਇਥੇ ਲੋਕਾਂ ਨੂੰ ਗਲਤ ਰਾਹ ਪਾਉਣ ਲਈ, ਗੁੰਮਰਾਹ ਕਰਨ ਲਈ ਕਹਿ ਦਿੰਦੇ ਹਨ ਕਿ ਇਹ ਤਾਂ ਅਲਿਹਦਗੀ ਮੰਗਦੇ ਹਨ। ਮੈਂ ਦਸਦਾ ਹਾਂ ਕਿ 1947 ਵਿਚ ਜਦੋਂ ਪਾਕਿਸਤਾਨ ਹਿੰਦੁਸਤਾਨ ਬਣਨ ਲਗਾ ਤਾਂ ਮਾਸਟਰ ਤਾਰਾ ਸਿੰਘ ਨੂੰ ਵੀ ਕਿਹਾ ਗਿਆ ਸੀ ਕਿ ਤੈਨੂੰ ਸਿਖਿਸਤਾਨ ਦੇ ਦਿੰਦੇ ਹਾਂ ਪਰ ਅਸੀਂ ਇਸ ਗੱਲ ਤੋਂ ਇਨਕਾਰ ਕਰ ਦਿੱਤਾ ਸੀ । ਅਜਿਹੀਆਂ ਗੱਲਾਂ ਕਰਨ ਵਾਲੇ ਨੂੰ ਸ਼ਰਮ ਆਉਣੀ ਚਾਹੀਦੀ ਹੈ । ਜਿਹੜੇ ਸਿੱਧੇ ਸਾਦੇ ਸਾਡੇ ਪੰਜਾਬ ਦੇ ਲੋਕ ਹਨ ਇਹ ਉਨ੍ਹਾਂ ਨੂੰ ਮੋੜਾ ਦੇਣ ਲਈ ਇਸ ਤਰ੍ਹਾਂ ਦੀਆਂ ਗਲਤ ਗਲਾਂ ਕਰਦੇ ਹਨ । ਅਸੀਂ ਪੰਜਾਬ ਦੀ ਅਲਿਹਦਗੀ ਦੀ ਮੰਗ ਨਹੀਂ ਕਰਦੇ ਅਸੀਂ ਮੰਗ ਕਰਦੇ ਹਾਂ ਵਾਧੂ ਅਧਿਕਾਰਾਂ ਦੀ। ਕੀ ਗੁਨਾਹ ਕਰ ਲਿਆ ਜੇਕਰ ਇਹ ਵਾਧੂ ਅਧਿਕਾਰਾਂ ਦੀ ਮੰਗ ਕਰ ਲਈ ਔਰ ਉਹ ਵੀ ਦੇਸ਼ ਦੀ ਤਰੱਕੀ ਵਾਸਤੇ ? 1947 ਤੋਂ ਤੁਹਾਨੂੰ ਪਤਾ ਹੈ ਕਿ ਸਾਡੇ ਦੇਸ਼ ਦੇ ਲੀਡਰ ਜਦੋਂ ਬਾਹਰਲੇ ਮੁਲਕਾਂ ਵਿਚ ਅਨਾਜ ਮੰਗਣ ਜਾਂਦੇ ਸਨ ਤਾਂ ਕਮਿਊਨਿਸਟ ਪਾਰਟੀ ਨੇ ਕਵਿਤਾਵਾਂ ਬਣਾਈਆਂ ਅਤੇ ਕਹਿੰਦੇ ਹੁੰਦੇ ਸਨ ਕਿ—

ਵਿਜੇ ਲਕਸ਼ਮੀ ਨਹਿਰੂ ਦੀ ਭੈਣ,
ਗਈ ਅਮਰੀਕਾ ਦਾਣੇ ਲੈਣ,
ਚਲੀ ਧਾ ਕਰਕੇ
ਪਾਪਣ ਗੌਰਮਿੰਟ ਨੂੰ ਬਦਲੋ ਕੋਈ ਉਪਾਅ ਕਰ ਕੇ।
ਰਾਹੇਮੌਲਾ ਖ਼ੈਰ ਨਾ ਪਾਂਦੇ
ਮੈਂ ਭਖਿਆਰਨ ਚੰਗੇ ਘਰ ਦੀ ।

ਇਸ ਲਾਹਨਤ ਨੂੰ ਲਾਹੁਣ ਵਾਲਾ ਕੌਣ ਸੀ ? ਇਹ ਸੀ ਪੰਜਾਬ ਦਾ ਕਿਸਾਨ । ਇਸ ਕਰਕੇ ਉਸ ਨੇ ਕਿਹੜਾ ਗੁਨਾਹ ਕਰ ਲਿਆ । ਸੈਂਟਰ ਦੀ ਸਰਕਾਰ ਨੂੰ ਉਸ ਨੂੰ ਨਿਵਾਜਣਾ ਚਾਹੀਦਾ ਹੈ । ਸਾਨੂੰ ਡੀਜ਼ਲ, ਕੋਲਾ ਅਤੇ ਪ੍ਰੋਡਕਸ਼ਨ ਦੇ ਭਾਅ ਦੇਣੇ ਚਾਹੀਦੇ ਹਨ। ਬੜੇ ਅਫਸੋਸ ਨਾਲ ਕਹਿਣਾ ਪੈਂਦਾ

ਹੈ ਕਿ ਅਜਿਹੇ ਹਾਲਾਤ ਵਿਚ ਵੀ ਸੈਂਟਰ ਦੀ ਸਰਕਾਰ ਦੇ ਕੰਨਾਂ ਤੇ ਜੂੰ ਵੀ ਨਹੀਂ ਰੀਂਗਦੀ। ਉਨ੍ਹਾਂ ਤੋਂ ਪੰਜਾਬੀਆਂ ਲਈ ਹੱਕ ਲੈਣ ਵਾਸਤੇ ਇਕਲੇ ਬਾਦਲ ਸਾਹਿਬ ਕੁਝ ਨਹੀਂ ਕਰ ਸਕਦੇ ਤੁਸੀਂ ਸਾਰੇ ਉਨ੍ਹਾਂ ਦਾ ਸਾਥ ਦਿਓ। ਪੰਜਾਬ ਦੇ ਕਿਸਾਨ ਨੇ ਤੁਹਾਡਾ ਢਿਡ ਭਰਨ ਵਾਸਤੇ ਸਭ ਕੁਝ ਕੀਤਾ ਹੈ ਉਸ ਦੀ ਤੁਸੀਂ ਵੀ ਹੌਸਲਾ ਅਫਜ਼ਾਈ ਕਰੋ ਅਤੇ ਸੈਂਟਰ ਦੀ ਸਰਕਾਰ ਨੂੰ ਕਹੋ ਕਿ ਸਾਡੇ ਹੱਕ ਦੇਵੇ।

**ਸਾਥੀ ਰੂਪ ਲਾਲ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਰਮੇਸ਼ ਚੰਦਰ** (ਜਲੰਧਰ, ਉੱਤਰ): ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 18, 25, 27 ਔਰ 40 ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਇਸ ਹਾਊਸ ਵਿਚ ਸਾਡੇ ਮੁੱਖ ਮੰਤਰੀ ਸਾਹਿਬ ਨੇ ਖੁਸ਼ਕਸਾਲੀ ਦੇ ਹਾਲਾਤ ਦੱਸਦੇ ਹੋਏ ਇਹ ਵੀ ਗਲ ਕਹੀ ਸੀ ਕਿ ਪੰਜਾਬ ਸਰਕਾਰ ਨੇ ਪਿੰਡਾਂ ਨੂੰ ਬਿਜਲੀ ਦੇਣ ਵਾਸਤੇ ਇਹ ਇਹ ਸਟੈਪਸ ਲਏ ਹਨ। ਦਸਿਆ ਗਿਆ ਹੈ ਕਿ ਇਨ੍ਹਾਂ ਨੇ ਮਿਨੀ ਪਲਾਂਟ ਬੰਦ ਕੀਤੇ ਜਾਂ ਇਕ ਮੈਗਾਵਾਟ ਤੋਂ ਵੱਧ ਕੋਈ ਕਾਰਖਾਨਾ ਬਿਜਲੀ ਲੈ ਰਿਹਾ ਸੀ ਉਨ੍ਹਾਂ ਤੇ ਕੱਟ ਲਗਾ ਦਿਤੀ। ਇਸ ਤਰ੍ਹਾਂ ਸ਼ਹਿਰਾਂ ਔਰ ਪਿੰਡਾਂ ਵਿਚ ਤਮੀਜ਼ ਕਰਨੀ ਮੈਂ ਨਹੀਂ ਸਮਝਦਾ ਕਿ ਕਿਸੇ ਵੀ ਹੋਸ਼ਮੰਦ ਆਦਮੀ ਦਾ ਕੰਮ ਹੋਵੇ। ਅਸੀਂ ਚਾਹੁੰਦੇ ਹਾਂ ਕਿ ਪੈਦਾਵਾਰ ਵੱਧੇ, ਇਸ ਦੇ ਵਾਸਤੇ ਅਗਰ ਸ਼ਹਿਰੀਆਂ ਨੂੰ ਕੁਰ-ਬਾਨੀ ਵੀ ਕਰਨੀ ਪਏ ਤਾਂ ਉਹ ਇਸ ਗੱਲ ਤੇ ਕਰਨੀ ਚਾਹੀਦੀ ਹੈ ਪਰ ਇਸ ਆੜ ਵਿਚ ਪੰਜਾਬ ਦੀ ਇੰਡਸਟਰੀ ਨੂੰ ਤਬਾਹ ਕੀਤਾ ਗਿਆ ਹੈ। (ਵਿਘਨ) ਕਿਉਂਕਿ ਨਾ ਬਿਜਲੀ ਦੇ ਆਉਣ ਦਾ ਕੋਈ ਵਕਤ ਸੀ ਤੇ ਨਾ ਜਾਣ ਦਾ। ਉਹ ਦਰਮਿਆਨ ਵਿਚ ਚਲੀ ਜਾਂਦੀ ਸੀ। ਇਸ ਦੇ ਨਾਲ ਇੰਡਸਟਰੀ ਦਾ ਬੜਾ ਭਾਰੀ ਨੁਕਸਾਨ ਹੋਇਆ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜੀ ਐਕਸਪੋਰਟ ਇੰਡਸਟਰੀ ਦੀ ਪ੍ਰੋਡਕਟਸ ਵੀ ਹੁੰਦੀ ਸੀ ਉਹ ਅੱਧੀ ਰਹਿ ਗਈ। ਇਕ ਤਾਂ ਇਹ ਨੁਕਸਾਨ ਹੋਇਆ ਅਤੇ ਦੂਜਾ ਲੇਬਰ ਬੇਕਾਰ ਹੋ ਗਈ। ਜਿਹੜੇ ਇੰਡਸਟਰੀਆਲਿਸਟਸ ਹਨ ਉਨ੍ਹਾਂ ਦੀ ਇਹ ਮੰਗ ਹੈ ਕਿ ਇਸ ਤਰੀਕੇ ਨਾਲ ਲਾਗੂ ਹੋਵੇ ਕਿ ਅਗਰ ਪਹਿਲਾਂ 16 ਘੰਟੇ ਕੰਮ ਕਰਦੇ ਸਨ ਤਾਂ ਉਹ ਹੁਣ 8 ਘੰਟੇ ਤਾਂ ਕਰ ਸਕਣ। ਅਗਰ ਨੁਕਸਾਨ ਹੋਣਾ ਹੈ ਤਾਂ ਇਸ ਤਰੀਕੇ ਨਾਲ ਹੋਵੇ ਕਿ ਉਹ ਥੋੜ੍ਹੀ ਬਹੁਤ ਪੈਦਾਵਾਰ ਤਾਂ ਕਰ ਸਕਣ। (ਵਿਘਨ) ਮੈਂ ਇਹ ਕਹਾਂਗਾ ਕਿ ਅਸੀਂ ਚਾਹੁੰਦੇ ਹਾਂ ਕਿ ਪੈਦਾਵਾਰ ਵੱਧੇ ਉਸ ਦੇ ਲਈ ਜਿੰਨੀ ਬਿਜਲੀ ਚਾਹੀਦੀ ਹੈ, ਦਿਓ। ਜਿਹੜੀ ਸ਼ਹਿਰਾਂ ਨੂੰ ਬਿਜਲੀ ਥੋੜ੍ਹੀ ਬਹੁਤ ਦੇਣੀ ਹੈ ਉਹ ਤਰੀਕੇ ਨਾਲ ਦਿਉ। ਇਸ ਤਰ੍ਹਾਂ ਨਾ ਦਿਓ ਕਿ ਉਥੇ ਦੀ ਇੰਡਸ਼ਟਰੀ ਤਬਾਹ ਹੋ ਜਾਵੇ। ਬਿਜਲੀ ਦੇ ਆਉਣ ਦਾ ਤੇ ਜਾਣ ਦਾ ਕੋਈ ਵਕਤ ਨਹੀਂ ਹੁੰਦਾ। ਸਾਡੇ ਵਜ਼ੀਰੇ ਖਜ਼ਾਨਾ ਬੈਠੇ ਹਨ ਉਹ ਇਸ ਪਾਸੇ ਧਿਆਨ ਦੇਣ। ਮੈਂ ਇਹ ਵੀ ਗਲ ਕਹਿਣੀ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਇਸ ਵੇਲੇ ਕੁਦਰਤ ਨੇ ਆਫ਼ਤ ਭੇਜੀ ਹੈ ਖੁਸ਼ਕਸਾਲੀ ਆਈ ਹੈ। ਇਸ ਦੇ ਨਾਲ ਬਿਜਲੀ ਪਾਣੀ ਦੀ ਸ਼ਾਰਟੇਜ ਹੋਈ ਹੈ। ਕੋਲੇ ਦੀਆਂ ਵੈਗਨਜ਼ ਕਾਰਣ ਕਿਲਤ ਹੋਈ ਹੈ ਅਤੇ ਸੀਮਿੰਟ ਦੀ ਵੀ ਸ਼ਾਰਟੇਜ ਹੋਈ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗੌਰਮਿੰਟ ਜਾਂ ਪਾਰਟੀ ਬਰਸਰੇ ਇਕਤਦਾਰ ਹੈ ਉਸ ਨੂੰ ਇਸ ਦੀ ਜ਼ਿੰਮੇਵਾਰੀ ਲੈਣੀ ਪੈਂਦੀ ਹੈ। ਅਗਰ ਹਾਲਾਤ ਖਰਾਬ ਹੋ ਜਾਣ ਤਾਂ ਠੀਕ ਕਰਨ ਦੀ ਜ਼ਿੰਮੇਵਾਰੀ ਗੌਰਮਿੰਟ ਤੇ ਹੈ। ਹਸਾਏ ਦਾ ਇਤਨਾ ਨਹੀਂ ਹੁੰਦਾ ਜਿਤਨਾ ਰੁਆਏ ਦਾ। ਮੈਂ ਇਹ ਕਹਾਂਗਾ ਕਿ ਜੋ ਇਹ ਕਰੈਡਿਟ ਲੈਂਦੇ ਹਨ ਕਿ ਬਿਜਲੀ ਦੋ ਸਾਲਾਂ ਵਿਚ ਇਤਨੀ ਪੈਦਾ ਕਰ

**Expunged as ordered by the Chair.

[ਸ੍ਰੀ ਰਮੇਸ਼ ਚੰਦਰ]

ਦਿੱਤੀ ਅਤੇ ਇਨ੍ਹਾਂ ਕੰਮ ਕੀਤਾ ਅਤੇ ਉਥੇ ਜਿਸ ਵੇਲੇ ਹਾਲਾਤ ਖਰਾਬ ਹੁੰਦੇ ਹਨ ਉਸ ਦਾ ਡਿਸਕਰੇਡਿਟ ਕੌਣ ਲਵੇਗਾ ? ਇਸ ਦਾ ਡਿਸਕਰੇਡਿਟ ਵੀ ਤੁਹਾਨੂੰ ਆਉਣਾ ਹੈ ਇਸ ਦੇ ਲਈ ਮੈਂ ਇਕ ਸ਼ੇਅਰ ਕਹਾਂਗਾ ਕਿ —

'ਨਸ਼ਾ ਪਿਲਾ ਕਰ ਗਿਰਾਨਾ ਤੋਂ ਸਭ ਕੋ ਆਤਾ ਹੈ,
ਮਜ਼ਾ ਤੋ ਤਬ ਹੈ ਕਿ ਗਿਰਤੇ ਕੋ ਥਾਮ ਲੇ ਸਾਕੀ।'

ਜੇ ਚੰਗੇ ਹਾਲਾਤ ਵਿਚ ਪੈਦਾਵਾਰ ਵਾਧੂ ਕਰ ਦਿੱਤੀ ਤਾਂ ਕੋਈ ਵੱਡੀ ਗਲ ਨਹੀਂ। ਭੈੜੇ ਹਾਲਾਤ ਲਈ ਸਾਨੂੰ ਆਪਣੇ ਆਪ ਨੂੰ ਤਿਆਰ ਕਰਨਾ ਚਾਹੀਦਾ ਸੀ। ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜੇ ਸਾਇੰਸਦਾਨ ਹਨ ਇਹ ਮੌਸਮ ਬਾਰੇ ਪਰਡਿਕਟ ਕਰਦੇ ਹਨ ਔਰ ਬਹੁਤ ਪਹਿਲਾਂ ਕਰਦੇ ਹਨ। (ਵਿਘਨ) ਔਰ ਇਹ ਵੀ ਅਸੂਲ ਹੈ ਕਿ 5, 7 ਸਾਲਾਂ ਬਾਅਦ ਖੁਸ਼ਕਸਾਲੀ ਜ਼ਰੂਰ ਆਉਂਦੀ ਹੈ। ਸਾਡੀ ਗੌਰਮਿੰਟ ਨੂੰ ਇਸ ਬਾਰੇ ਖਿਆਲ ਰਖਣਾ ਚਾਹੀਦਾ ਸੀ ਕਿ ਇਹ ਭੈੜੇ ਦਿਨ ਆਉਣੇ ਹਨ। (ਵਿਘਨ)

ਸਾਡੀ ਗੌਰਮਿੰਟ ਨੂੰ ਖਿਆਲ ਰਖਣਾ ਚਾਹੀਦਾ ਸੀ। ਇਸ ਦੀ ਜ਼ਿੰਮੇਵਾਰੀ ਪੰਜਾਬ ਸਰਕਾਰ ਦੀ ਹੈ। ਇਸ ਦਾ ਹੋਰ ਕੋਈ ਜ਼ਿੰਮੇਵਾਰ ਨਹੀਂ ਹੈ। ਇਹ ਠੀਕ ਹੈ ਕਿ ਕਈ ਅਜਿਹੇ ਹਾਲਾਤ ਪੈਦਾ ਹੋਏ ਜੋ ਕਿ ਤੁਹਾਡੇ ਕੋਲੋਂ ਬਾਹਰ ਸਨ। ਜੇਕਰ ਪਲੈਨਿੰਗ ਕਮਿਸ਼ਨ ਠੀਕ ਤਰੀਕੇ ਨਾਲ ਕੰਮ ਕਰਦਾ ਤਾਂ ਹਾਲਾਤ ਹੋਰ ਠੀਕ ਹੋ ਸਕਦੇ ਸੀ। ਭਾਖੜਾ ਸਤਲੁਜ ਲਿੰਕ ਪ੍ਰਾਜੈਕਟ 1962 ਵਿਚ ਸ਼ੁਰੂ ਹੋਇਆ ਸੀ ਅਤੇ 1972-73 ਦਾ ਮੁਕੰਮਲ ਹੋ ਜਾਣਾ ਸੀ। ਇਹ ਪ੍ਰਾਜੈਕਟ ਇਸ ਕਰਕੇ ਮੁਕੰਮਲ ਨਹੀਂ ਹੋ ਸਕਿਆ ਕਿ ਉਨ੍ਹਾਂ ਨੇ ਸਾਰਾ ਸਟਾਫ਼ ਟੈਂਪਰੇਰੀ ਰਖਿਆ ਅਤੇ ਉਨ੍ਹਾਂ ਨੂੰ ਖਦਸ਼ਾ ਸੀ ਕਿ ਜਿਸ ਵਕਤ ਪ੍ਰਾਜੈਕਟ ਮੁਕੰਮਲ ਹੋ ਜਾਵੇਗਾ ਤਾਂ ਸਾਨੂੰ ਕੱਢ ਦਿੱਤਾ ਜਾਵੇਗਾ। ਜਦੋਂ ਅਕਾਲੀ-ਜਨਤਾ ਸਰਕਾਰ ਆਈ ਸੀ ਤਾਂ ਉਸ ਵੇਲੇ ਵੀ ਇਹ ਮਾਮਲਾ ਚਲ ਰਿਹਾ ਸੀ। ਮੈਂ ਬਤੌਰ ਅਡੀਟਰ ਦੇ ਵੀ ਗੌਰਮਿੰਟ ਦੇ ਨੋਟਿਸ ਵਿਚ ਲਿਆਉਂਦਾ ਸੀ। ਅਗਰ ਗੌਰਮਿੰਟ ਪੈਰਵੀ ਕਰਦੀ ਅਤੇ ਢਾਈ ਸਾਲਾਂ ਦੇ ਵਿਚ ਇਸ ਮਸਲੇ ਨੂੰ ਹੱਲ ਕਰਵਾਉਂਦੀ ਤਾਂ ਮੈਂ ਸਮਝਦਾ ਹਾਂ ਕਿ ਬਿਆਸ ਪ੍ਰਾਜੈਕਟ ਅੱਜ ਚਾਲੂ ਹੁੰਦਾ। ਇਸ ਲਈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੇ ਵਲੋਂ ਵੀ ਬਹੁਤ ਕਮੀ ਰਹੀ ਹੈ ਜਿਸ ਚੀਜ਼ ਨੂੰ ਅਸੀਂ ਤਿਆਰ ਕਰਵਾ ਸਕਦੇ ਸੀ, ਉਹ ਨਹੀਂ ਕਰਵਾਈ ਗਈ।

ਇਸ ਤੋਂ ਇਲਾਵਾ ਮੈਂ ਵਜ਼ੀਰ ਸਾਹਿਬ ਦੇ ਇਹ ਵੀ ਨੋਟਿਸ ਵਿਚ ਲਿਆਣਾ ਚਾਹੁੰਦਾ ਹਾਂ ਕਿ ਕੋਲੇ ਦੀ ਵਜ੍ਹਾ ਨਾਲ ਅਤੇ ਵੈਗਨ ਦੀ ਕਿਲਤ ਦੇ ਨਾਲ ਕੋਲੇ ਦੀ ਘਾਟ ਪੰਜਾਬ ਦੇ ਵਿਚ ਸੀ। ਇਹ ਫੈਸਲਾ ਹੋਇਆ ਅਗਰ ਵੈਗਨ ਨਹੀਂ ਮਿਲਦੇ ਤਾਂ ਟਰੱਕਾਂ ਰਾਹੀਂ ਕੋਲਾ ਲਿਜਾਇਆ ਜਾਏ। ਟਰੱਕਾਂ ਤੇ ਕਾਫੀ ਅਰਸਾ ਕੋਲਾ ਪੰਜਾਬ ਵਿਚ ਆਉਂਦਾ ਰਿਹਾ। ਮੈਨੂੰ ਇਹ ਪਤਾ ਲਗਾ ਕਿ ਇਹ ਗੱਲ ਪੰਜਾਬ ਸਰਕਾਰ ਦੇ ਨੋਟਿਸ ਵਿਚ ਹੈ। ਪਿਛਲੇ ਕੁਝ ਅਰਸੇ ਤੋਂ ਟਰੱਕਾਂ ਤੇ ਕੋਲਾ ਲਿਆਉਣਾ ਬੰਦ ਕਰ ਦਿੱਤਾ ਗਿਆ ਹੈ। ਮੇਰੀ ਇਹ ਇਤਲਾਹ ਹੈ ਕਿ ਸੈਂਟਰ ਦੇ ਵਜ਼ੀਰ ਨੇ ** ਵਿਰੋਧਤਾ ਕੀਤੀ। (ਵਿਘਨ) ਪੰਜਾਬ ਅਤੇ ਹਰਿਆਣਾ ਸਰਕਾਰ ਨੂੰ ਕੋਈ ਕੋਲਾ ਟਰੱਕਾਂ ਰਾਹੀਂ ਨਹੀਂ ਲਿਆਉਣ ਦਿੱਤਾ ਗਿਆ। ਪੰਜਾਬ ਅਤੇ ਹਰਿਆਣੇ ਲਈ ਕੋਲਾ ਦੇਣਾ ਬੰਦ ਕਰ ਦਿੱਤਾ ਗਿਆ। (ਵਿਘਨ) ਉਸ ਨੇ ਕਿਹਾ **Let the Chief Ministers of Punjab and Haryana talk to me.** ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਇਹ ਬਿਲ ਕੁਲ ਪੁਲੀਟੀਕਲ ਰੰਗਤ ਦਿੱਤੀ ਜਾ ਰਹੀ ਹੈ। (ਵਿਘਨ)

**ਸਾਥੀ ਰੂਪ ਲਾਲ :** ** ** **

---

**Expunged as ordered by the Chair

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂਬਰ ਸਾਹਿਬ ਨੇ ਕੋਈ ਐਸੀ ਗੱਲ ਨਹੀਂ ਕੀਤੀ ਅਤੇ ਕੋਈ ਇਲਜ਼ਾਮ ਨਹੀਂ ਲਗਾਏ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਇਹ ਮੇਰੀ ਇਤਲਾਹ ਹੈ, ਗੌਰਮਿੰਟ ਇਸ ਨੂੰ ਕਨਟਰਾ-ਡਿਕਟ ਕਰੇ।

**ਸਾਥੀ ਰੂਪ ਲਾਲ** : ਜੋ, ਸਪੀਕਰ ਸਾਹਿਬ, ਹਾਊਸ ਵਿਚ ਮੌਜੂਦ ਨਹੀਂ ਹਨ, ਉਨ੍ਹਾਂ ਦਾ ਨਾਮ ਲੈ ਕੇ ਇਲਜ਼ਾਮ ਲਗਾਏ ਗਏ ਹਨ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ** ਲਫਜ਼ ਇਸਤੇਮਾਲ ਕੀਤਾ ਗਿਆ ਹੈ ਉਹ ਐਕਸਪੰਜ ਕਰ ਦਿੱਤਾ ਜਾਵੇ। ਇਸ ਦੇ ਨਾਲ ਹੀ ਜੋ ਮੈਂਬਰ ਸਾਹਿਬ ਨੇ ਸੈਂਟਰ ਦੇ ਵਜ਼ੀਰ ਦਾ ਨਾਮ ਲਿਆ ਹੈ, ਉਹ ਵੀ ਐਕਸਪੰਜ ਕਰ ਦਿੱਤਾ ਜਾਵੇ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜਿਹੜੇ ਕਦਮ ਦਿਹਾਤਾਂ ਦੀ ਤਰੱਕੀ ਵਾਸਤੇ ਚੁੱਕੇ ਹਨ, ਉਨ੍ਹਾਂ ਨੂੰ ਅਸੀਂ ਵੈਲਕਮ ਕਰਦੇ ਹਾਂ। ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਨਾਲ ਉਹ ਸਲੂਕ ਨਹੀਂ ਹੋ ਰਿਹਾ ਜਿਹੜਾ ਕਿ ਨਿਰਪੱਖ ਅਤੇ ਅੱਛੀ ਸਰਕਾਰ ਨੂੰ ਕਰਨਾ ਚਾਹੀਦਾ ਹੈ। ਪਿਛਲੇ ਕੁਝ ਅਰਸੇ ਵਿਚ ਅਸੀਂ ਇਤਨੇ ਟੈਕਸ ਲਗਾ ਦਿੱਤੇ ਹਨ ਕਿ ਲੋਕ ਉਨ੍ਹਾਂ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਉਹ ਟੈਕਸ ਅਮੀਰਾਂ ਤੇ ਨਹੀਂ ਲਗਾਏ ਬਲਕਿ ਮਿਡਲ ਔਰ ਨਿਚਲੇ ਵਰਗ ਤੇ ਜ਼ਿਆਦਾ ਲਗਾਏ ਗਏ ਹਨ। ਮਿਸਾਲ ਦੇ ਤੌਰ ਤੇ ਜਲੰਧਰ, ਲਧਿ-ਆਣਾ ਅਤੇ ਅੰਮ੍ਰਿਤਸਰ ਵਿਚ ਹਾਊਸ ਟੈਕਸ ਲਗਾਇਆ ਗਿਆ ਹੈ। ਅੱਜ ਤੋਂ ਡੇਢ ਸਾਲ ਪਹਿਲਾਂ 10 ਮਰਲੇ ਤਕ ਹਾਊਸ ਟੈਕਸ ਦੀ ਮਾਫੀ ਦਿੱਤੀ ਗਈ ਸੀ। ਮੈਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹੁਣ ਇਸ ਟੈਕਸ ਨੂੰ ਇਸ ਤਰੀਕੇ ਨਾਲ ਤਰੋੜ ਮਰੋੜ ਕੇ ਲਗਾਇਆ ਜਾ ਰਿਹਾ ਹੈ ਕਿ ਜਿਹੜੇ ਲੋਕ 10 ਮਰਲੇ ਵਿਚ ਰਹਿੰਦੇ ਹਨ ਅਗਰ ਉਨ੍ਹਾਂ ਨੇ 10 ਮਰਲੇ ਵਿਚੋਂ ਵੀ ਇਕ, ਦੋ ਚਾਰ ਮਰਲੇ ਦੁਕਾਨਦਾਰ ਨੂੰ ਜਾਂ ਕਿਸੇ ਹੋਰ ਨੂੰ ਕਿਰਾਏ ਤੇ ਦਿੱਤੇ ਹਨ ਤਾਂ ਉਨ੍ਹਾਂ ਨੂੰ ਟੈਕਸ 10 ਮਰਲੇ ਦਾ ਹੀ ਦੇਣਾ ਪੈਂਦਾ ਹੈ। ਜਿਨ੍ਹਾਂ ਕੋਲ 10 ਮਰਲੇ ਦਾ ਮਕਾਨ ਹੈ ਅਤੇ ਕੁਝ ਹਿੱਸਾ ਵਿਚੋਂ ਕਿਰਾਏ ਤੇ ਦੇ ਕੇ ਆਪਣਾ ਗੁਜ਼ਾਰਾ ਕਰਦੇ ਹਨ ਤਾਂ ਤੁਸੀਂ ਟੈਕਸ ਉਸ ਤੇ 10 ਮਰਲੇ ਤੇ ਹੀ ਲਗਾ ਰਹੇ ਹੋ ਇਹ ਠੀਕ ਨਹੀਂ ਹੈ। ਇਸ ਨਾਲ ਟੈਕਸ ਦਾ ਬੋਝ ਗਰੀਬਾਂ ਉਤੇ ਅਤੇ ਵਿਸ਼ੇਸ਼ ਤੌਰ ਤੇ ਵਿਧਵਾ ਇਸਤਰੀਆਂ ਤੇ ਪੈਂਦਾ ਹੈ ਜੋ ਕਿ ਕਿਰਾਏ ਨਾਲ ਹੀ ਆਪਣਾ ਗੁਜ਼ਾਰਾ ਕਰਦੀਆਂ ਹਨ। ਇਸ ਤਰੀਕੇ ਨਾਲ ਹਾਓਸ ਟੈਕਸ ਲਗਾ ਦਿਤਾ ਗਿਆ ਹੈ। ਪਹਿਲਾਂ ਅੰਦਾਜ਼ਾ ਸੀ ਕਿ ਇਸ ਹਿਸਾਬ ਦੇ ਨਾਲ 40 ਫੀ ਸਦੀ ਲੋਕ ਟੈਕਸ ਤੋਂ ਬਚ ਜਾਣਗੇ ਪਰ ਦੇਖਣ ਵਿਚ ਆਇਆ ਹੈ ਕਿ ਇਸ ਹਿਸਾਬ ਨਾਲ ਜਲੰਧਰ ਕਾਰਪੋਰੇਸ਼ਨ ਵਿਚ ਸ਼ਿਰਫ 10 ਫੀ ਸਦੀ ਲੋਕ ਰਹਿ ਜਾਣਗੇ ਜੋ ਕਿ ਟੈਕਸ ਨਹੀਂ ਦੇਣਗੇ।

ਸਪੀਕਰ ਸਾਹਿਬ, ਇਕ ਹੋਰ ਟੈਕਸ ਵੀ ਲਗਾ ਦਿੱਤਾ ਗਿਆ ਹੈ। ਉਹ ਟੈਕਸ ਹੈ ਫਾਇਰ ਟੈਕਸ। ਜੇਕਰ ਕਿਸੇ ਦੇ ਘਰ ਅਗ ਲਗ ਜਾਵੇ ਅਤੇ ਨੁਕਸਾਨ ਹੋ ਜਾਵੇ ਤਾਂ ਨਾ ਤਾਂ ਕਾਰਪੋਰੇਸ਼ਨ ਨੇ ਕੰਪੈਨਸੇਟ ਕਰਨਾ ਹੈ ਅਤੇ ਨਾ ਹੀ ਕਿਸੇ ਹੋਰ ਦੀ ਕੰਟ੍ਰੀਬਿਊਸ਼ਨ ਹੈ।

ਤੀਸਰੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਉਹ ਵਰਲਡ ਬੈਂਕ, ਸੀਵਰੇਜ ਅਤੇ ਵਾਟਰ ਸਪਲਾਈ ਬਾਰੇ ਹੈ। ਇਹ ਪ੍ਰਾਜੈਕਟ ਸ਼ੁਰੂ ਹੋਣ ਤੋਂ ਪਹਿਲਾਂ ਜਲੰਧਰ ਵਿਚ ਵਾਟਰ

**Expunged as ordered by the Chair

[ਸ੍ਰੀ ਰਮੇਸ਼ ਚੰਦਰ]

ਕੁਨੈਕਸ਼ਨ ਦਾ ਰੇਟ ਚਾਰ ਰੁਪਏ ਸੀ ਮਗਰ ਹੁਣ ਇਹ 8 ਰੁਪਏ ਕਰ ਦਿਤਾ ਗਿਆ ਹੈ। ਪਹਿਲਾਂ ਸੀਵਰੇਜ ਦਾ ਰੇਟ ਇਕ ਰੁਪਏ ਸੀਟ ਸੀ ਪਰ ਹੁਣ ਉਹ ਵਾਟਰ ਕੁਨੈਕਸ਼ਨ ਦੇ ਬਰਾਬਰ ਕਰ ਦਿਤਾ ਗਿਆ ਹੈ। ਅਜੀਬ ਗੱਲ ਇਹ ਹੈ ਕਿ ਅਗਰ ਕਿਸੇ ਘਰ ਵਿਚ ਚਾਰ ਵਾਟਰ ਕੁਨੈਕਸ਼ਨ ਹਨ ਅਤੇ ਕੇਵਲ ਇਕ ਸੀਵਰੇਜ ਕੁਨੈਕਸ਼ਨ ਹੈ ਤਾਂ ਵੀ ਦੋਨਾਂ ਦੇ ਚਾਰਜਿਜ਼ ਬਰਾਬਰ ਹੋਣਗੇ। ਅਗਰ ਪਾਣੀ ਦੇ ਬਿਲ ਦੇ 20 ਰੁਪਏ ਬਣਦੇ ਹੋਣ ਤਾਂ ਸੀਵਰੇਜ ਦੇ ਵੀ 20 ਰੁਪਏ ਹੀ ਹੋਣਗੇ । ਮੈਂ ਵਜ਼ੀਰ ਸਾਹਿਬ, ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਇਹ ਟੈਕਸ ਕਿਸ ਤਰੀਕੇ ਨਾਲ ਲਗਾ ਦਿਤਾ ਜਾਂਦਾ ਹੈ ਜਿਸ ਦੀ ਕੋਈ ਡੈਫੀਨੀਸ਼ਨ ਨਾ ਹੋਵੇ। ਮੈਂ ਇਹ ਕਹਾਂਗਾ ਕਿ ਇਸ ਚੀਜ਼ ਨੂੰ ਜ਼ਰੂਰ ਦੇਖਣਾ ਚਾਹੀਦਾ ਹੈ।

ਸਪੀਕਰ ਸਾਹਿਬ, ਜਲੰਧਰ ਕੋਆਪ੍ਰੇਟਿਵ ਕਨਜ਼ਿਊਮਰ ਸਟੋਰ ਜਿਹੜਾ ਹੈ ਉਸ ਨੂੰ ਬੰਦ ਕਰ ਦਿਤਾ ਗਿਆ ਹੈ। ਉਸ ਉਤੇ ਲਿਕੁਈਡੇਟਰ ਲਗਾ ਦਿਤਾ ਗਿਆ ਹੈ। ਜਿਹੜੇ 60-70 ਆਦਮੀ ਕੰਮ ਕਰਦੇ ਸਨ, ਉਹ ਬੇਕਾਰ ਹੋ ਗਏ। ਲੱਖਾਂ ਕਰੋੜਾਂ ਰੁਪਏ ਦਾ ਗਬਨ ਹੋਇਆ ਹੈ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਹੁਣ ਤੁਹਾਡਾ ਟਾਈਮ ਹੋ ਗਿਆ ਹੈ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਸੀ.ਪੀ. ਆਈ. ਵਾਲੇ ਕਹਿੰਦੇ ਹਨ ਕਿ ਜਨਸੰਘ ਫਿਰਕੂ ਜਮਾਤ ਹੈ ਅਤੇ ਇਨ੍ਹਾਂ ਨੇ ਅਕਾਲੀਆਂ ਨੂੰ ਨੁਕਸਾਨ ਪਹੁੰਚਾਇਆ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1967 ਵਿਚ ਜਨਸੰਘ ਨਾਲ ਮਿਲਕੇ ਉਨ੍ਹਾਂ ਨੇ ਝੱਖ ਕਿਉਂ ਮਾਰੀ ਸੀ? ਅਗਰ ਸਪੀਕਰ ਸਾਹਿਬ, ਜਨਸੰਘ ਖਰਾਬ ਸੀ ਤਾਂ 1967 ਦੇ ਵਿਚ ਮਿਲੇ ਕਿਉਂ? ਉਸ ਵੇਲੇ ਇਹ ਖਿਆਲ ਨਹੀਂ ਸੀ। (ਵਿਘਨ) (ਸ਼ੋਰ) ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਜਨਸੰਘ ਫਿਰਕੂ ਸੀ ਤਾਂ 1977 ਵਿਚ ਉਨ੍ਹਾਂ ਨੇ ਜਨਤਾ ਨਾਲ ਗਠਜੋੜ ਕਿਉਂ ਕੀਤਾ ਸੀ? ਮੇਰੇ ਕੋਲ ਅੱਜ ਦਾ ਟ੍ਰਿਬਿਊਨ ਅਖਬਾਰ ਹੈ, ਜਿਸ ਵਿਚ ਲਿਖਿਆ ਹੋਇਆ ਹੈ ਕਿ:

> 'in the recent elections to the local bodies in Kerala, the C.P.I. had a State-wise alliance with the Congress (I) and the Muslim League. In Cannanore District, this alliance included the Jana Sangh, a wing of the Janata Party.

ਸਪੀਕਰ ਸਾਹਿਬ, ਇਹ ਹਾਲ ਹੈ ਇਨ੍ਹਾਂ ਦਾ ਪਰ ਅੱਜ ਇਹ ਜਨਸੰਘ ਨੂੰ ਕਹਿੰਦੇ ਹਨ। ਜਨਸੰਘ ਨਾਲ ਮਿਲਕੇ ਇਨ੍ਹਾਂ ਨੇ ਇਲੈਕਸ਼ਨ ਲੜੀ। ਇਨ੍ਹਾਂ ਨੂੰ ਸ਼ਰਮ ਨਹੀਂ ਆਉਂਦੀ? ਸਪੀਕਰ ਸਾਹਿਬ, ਮੈਂ ਅਕਾਲੀ ਭਰਾਵਾਂ ਨੂੰ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਇਹ ਉਹ ਲੋਕ ਹਨ ਜਿਨ੍ਹਾਂ ਨੇ ਅੱਜ ਤੱਕ ਕਦੇ ਕਿਸੇ ਨਾਲ ਵਫਾ ਨਹੀਂ ਕੀਤੀ। ਇਸ ਲਈ ਤੁਸੀਂ ਵੀ ਇਨ੍ਹਾਂ ਤੋਂ ਬਚ ਕੇ ਰਹਿਣਾ। ਇਹ ਹੁਣ ਤੁਹਾਡੇ ਮਗਰ ਲੱਗੇ ਹਨ, ਇਹ ਤੁਹਾਨੂੰ ਵੀ ਲੈ ਕੇ ਬਹਿ ਜਾਣਗੇ। ਮੈਂ ਇਨ੍ਹਾਂ ਨੂੰ ਮੁਖਾਤਿਬ ਕਰਦਾ ਹੋਇਆ ਇਸ ਸ਼ੇਅਰ ਨਾਲ ਆਪਣੀ ਸਪੀਚ ਖਤਮ ਕਰਦਾ ਹਾਂ:

'ਭਾਗ ਇਨ ਬਰਦਾ ਫਰੋਸ਼ੋਂ ਸੇ ਕਹੀਂ ਕਿ ਭਾਈ'
ਬੇਚ ਬੇਚ ਹੀ ਡਾਲੇਂ ਜੋ ਯੂਸਫ ਸਾ ਬਹਾਦਰ ਹੋਵੇ'

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਸਪੀਕਰ ਸਾਹਿਬ, ਮੈਂ 21, 22, 25 ਅਤੇ 32 ਡਿਮਾਂਡਾਂ ਦੇ ਬਾਰੇ ਆਪਣੀ ਸੰਖੇਪ ਜਿਹੀ ਗੱਲ ਕਰਨਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਕਿਰਤੀਆਂ ਨੂੰ ਟਰੇਨਿੰਗ ਦੇਣ ਵਾਸਤੇ ਪੈਸਿਆਂ ਦੀ ਮੰਗ ਕੀਤੀ ਗਈ ਹੈ। ਸਾਨੂੰ ਇਸਤੇ

ਕੋਈ ਇਤਰਾਜ਼ ਨਹੀਂ ਕੇ ਹੋਰ ਪੈਸੇ ਵੀ ਬੇਸ਼ਕ ਇਸ ਕੰਮ ਲਈ ਲਏ ਜਾਣ। ਪਰ ਜਿਥੇ ਕਿਰਤੀਆਂ ਦਾ ਇਸ ਪੱਖ ਤੋਂ ਖਿਆਲ ਰਖਿਆ ਜਾ ਰਿਹਾ ਹੈ ਉਥੇ ਦੂਜੇ ਪਾਸੇ ਵੀ ਉਨ੍ਹਾਂ ਦਾ ਖਿਆਲ ਕਰਨਾ ਚਾਹੀਦਾ ਹੈ ਜਦੋਂ ਉਨ੍ਹਾਂ ਨੂੰ ਭੁੱਖਮਰੀ ਹੁੰਦੀ ਹੈ। ਜਦ ਦਾ ਇਹ ਰਾਜ ਆਇਆ ਹੈ ਲਗਾਤਾਰ ਰਾਜਪੁਰੇ ਅਤੇ ਮੁਹਾਲੀ ਵਿਚ ਮਜ਼ਦੂਰ ਨੂੰ ਕੁੱਟ ਪੈਂਦੀ ਆ ਰਹੀ ਹੈ। ਇੱਕ ਇੱਕ ਦਿਨ ਵਿਚ 50-50, 60-60 ਮਜ਼ਦੂਰਾਂ ਦੇ ਘਰਾਂ ਵਿਚ ਪੁਲਿਸ ਐਂਟਰ ਹੁੰਦੀ ਹੈ, ਉਨ੍ਹਾਂ ਦੀਆਂ ਔਰਤਾਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ ਅਤੇ ਬੱਚਿਆਂ ਨੂੰ ਮਾਰ ਮਾਰ ਕੇ ਪਰ੍ਹਾਂ ਸੁਟਿਆ ਜਾਂਦਾ ਹੈ। ਅੱਜ ਕੱਲ੍ਹ ਵੀ ਉਨ੍ਹਾਂ ਦੇ ਘਰਾਂ ਵਿੱਚ ਤਸੱਦ ਕੀਤਾ ਜਾ ਰਿਹਾ ਹੈ। ਇਸ ਪੱਖ ਤੋਂ ਵੀ ਮਜ਼ਦੂਰਾਂ ਦੀ ਰਖਿਆ ਕਰਨੀ ਚਾਹੀਦੀ ਹੈ। ਇਹ ਨਾ ਹੋਵੇ ਕਿ ਮਜ਼ਦੂਰ ਜਮਾਤ ਨੂੰ ਕੁੱਟ ਕੁੱਟ ਕੇ ਉਨ੍ਹਾਂ ਦੀਆਂ ਕਾਲੋਨੀਆਂ ਵਿਚੋਂ ਹੀ ਉਨ੍ਹਾਂ ਨੂੰ ਬਾਹਰ ਕਢਿਆ ਜਾਵੇ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਭਰਾਵਾਂ ਲਈ ਦੋ ਕਾਰਪੋਰੇਸ਼ਨਾਂ ਰਾਹੀਂ ਅੱਗੇ ਇਨ੍ਹਾਂ ਨੂੰ ਮਕਾਨ ਬਣਾਉਣ ਲਈ ਪੈਸੇ ਮਿਲਦੇ ਸਨ, ਕਰਜ਼ਾ ਮਿਲਦਾ ਸੀ। ਪਰ ਹੁਣ, ਸਪੀਕਰ ਸਾਹਿਬ, ਉਹ ਵੀ ਬੰਦ ਹੋ ਗਿਆ ਹੈ। ਇਹ ਇਨ੍ਹਾਂ ਦੀ ਪ੍ਰਾਪਤੀ ਹੈ। ਇਹ ਸਕੀਮ ਬੰਦ ਨਹੀਂ ਹੋਣੀ ਚਾਹੀਦੀ। ਕਰਜ਼ੇ ਲੈਣ ਦਾ ਪ੍ਰੋਸੀਜ਼ਰ ਐਨਾ ਗੰਦਾ ਹੈ ਮੇਰਾ ਖਿਆਲ ਹੈ ਕਿ ਕੋਈ ਗਰੀਬ ਆਦਮੀ ਜਿਹੜਾ ਕਰਜ਼ਾ ਲੈਣ ਲਈ ਤੁਰਦਾ ਹੈ ਕਦੇ ਉਹ ਪਟਵਾਰੀ ਦੇ ਦਰਵਾਜ਼ੇ ਉਤੇ ਅਤੇ ਕਦੇ ਕਿਸੇ ਦੂਜੇ ਅਫਸਰ/ਕਰਮਚਾਰੀ ਦੇ ਦਰਵਾਜ਼ੇ ਤੇ ਗੇੜੇ ਮਾਰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਉਹ ਦਮ ਤੋੜ ਦਿੰਦਾ ਹੈ। ਇਸ ਤਰ੍ਹਾਂ ਉਹ ਥੱਕ ਹਾਰ ਕੇ ਘਰ ਚਲਾ ਜਾਂਦਾ ਹੈ। ਕਾਰਪੋਰੇਸ਼ਨ ਦੇ ਇਸ ਤਰੀਕਾਕਾਰ ਵਿੱਚ ਤਬਦੀਲੀ ਹੋਣੀ ਚਾਹੀਦੀ ਹੈ। ਸਾਦਾ ਕਿਸਮ ਦਾ ਪ੍ਰੋਸੀਜਰ ਹੋਣਾ ਚਾਹੀਦਾ ਹੈ ਜਿਸ ਨਾਲ ਸੌਖੇ ਤਰੀਕੇ ਨਾਲ ਗਰੀਬ ਲੋਕ ਕਰਜ਼ੇ ਲਈ ਅਪਲਾਈ ਕਰਨ ਅਤੇ ਕਰਜ਼ਾ ਹਾਸਲ ਕਰ ਸਕਣ।

ਸਪੀਕਰ ਸਾਹਿਬ, ਮੈਂ ਕਮਿਊਨਿਟੀ ਡਿਵੈਲਪਮੈਂਟ ਦੇ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ। ਮੈਨੂੰ ਅਕਾਲੀ ਵੀਰਾਂ ਦਾ ਬੜਾ ਸਤਿਕਾਰ ਹੈ। ਇਸ ਮਹਿਕਮੇ ਦੇ ਵਜ਼ੀਰ ਮੇਰੇ ਬਜ਼ੁਰਗ ਹਨ, ਇਨ੍ਹਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਹਨ, ਉਹ ਅਗੇ ਵੀ ਲੜਦੇ ਰਹਿਣਗੇ, ਇਸਦੀ ਵੀ ਮੈਂ ਆਸ ਕਰਦਾ ਹਾਂ। ਇਹ ਆਸ ਵੀ ਕਰਦਾ ਹਾਂ ਕਿ ਇਹ ਇਕੱਠੇ ਰਹਿਣਗੇ। ਸਪੀਕਰ ਸਾਹਿਬ, ਜਦੋਂ ਦੀ ਉਪਰਲੀ ਗੌਰਮਿੰਟ ਬਦਲੀ ਹੈ ਅਤੇ ਦੂਜੀ ਗੌਰਮਿੰਟ ਆਈ ਹੈ, ਪੰਜਾਬ ਵਿਚ ਅਕਾਲੀ ਪਾਰਟੀ ਵਿੱਚ ਆਪਣਾ ਯੁੱਧ ਰਿਹਾ ਹੈ ਅਤੇ ਜਿਤਨੇ ਵੀ ਡਿਵੈਲਪਮੈਂਟ ਦੇ ਕੰਮ ਸਨ ਉਹ ਸਾਰੇ ਠੱਪ ਹੋ ਗਏ ਹਨ। ਮੈਂ ਇਹ ਨਹੀਂ ਕਹਿਣਾ ਚਾਹੁੰਦਾ ਕਿ ਪਹਿਲੀ ਗੌਰਮਿੰਟ ਕਿਸ ਕਿਸਮ ਦੀ ਸੀ ਅਤੇ ਦੂਜੀ ਕਿਸ ਕਿਸਮ ਦੀ ਹੈ। ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਉਂਜ ਹੀ ਟੁੱਟੀਆਂ ਪਈਆਂ ਹਨ। ਨਾ ਕੋਈ ਸੜਕਾਂ ਦਾ ਕੰਮ ਹੋ ਰਿਹਾ ਹੈ ਅਤੇ ਨਾ ਹੀ ਕੋਈ ਹਸਪਤਾਲਾਂ ਦਾ ਕੰਮ ਹੋ ਰਿਹਾ ਹੈ। ਜਿਥੇ ਕਿਸੇ ਫੋਕਲ ਪੁਆਇੰਟ ਤੇ ਮੀਟਿੰਗ ਕਰਨੀ ਹੰਦੀ ਹੈ ਉਥੇ ਜ਼ਰੂਰ ਕੁਝ ਕੰਮ ਹੁੰਦਾ ਹੋਵੇਗਾ ਅਤੇ ਇੱਟਾਂ ਲਗਦੀਆਂ ਹੋਣਗੀਆਂ ਪਰ ਅੱਜ ਸਾਰੇ ਪੰਜਾਬ ਵਿੱਚ ਚੱਕਰ ਮਾਰ ਕੇ ਵੇਖ ਲਓ, ਕੋਈ ਵੀ ਮਹਿਕਮਾ ਅਜਿਹਾ ਨਹੀਂ ਜਿਹੜਾ ਕਿ ਡਿਵੈਲਪਮੈਂਟ ਦਾ ਕੰਮ ਕਰ ਰਿਹਾ ਹੋਵੇ। ਸਾਰਾ ਡਿਵੈਲਪਮੈਂਟ ਦਾ ਕੰਮ ਰੁਕਿਆ ਪਿਆ ਹੈ। ਪੰਚਾਇਤਾਂ ਦੀਆਂ ਚੋਣਾਂ ਹੋਈਆਂ ਹਨ। ਕਿਹਾ ਗਿਆ ਸੀ ਕਿ ਜਿਥੇ ਸਰਵਸੰਮਤੀ ਨਾਲ ਚੋਣਾਂ ਹੋਣਗੀਆਂ ਉਨ੍ਹਾਂ ਨੂੰ ਸਰਕਾਰ ਪੈਸੇ ਦੇਵੇਗੀ। ਇਹ ਵੀ ਕਿਹਾ ਗਿਆ ਕਿ ਜਿਥੇ ਹਰੀਜਨ ਸਰਪੰਚ ਬਣੇਗਾ ਉਥੇ ਹੋਰ ਜੈਸੇ ਦਿਆਂਗੇ। ਕਿਤਨਾ ਚਿਰ ਹੋ ਗਿਆ ਹੈ ਚੋਣਾਂ ਹੋਈਆਂ ਨੂੰ। ਪਰ ਕੀ ਅੱਜ ਤਕ ਉਨ੍ਹਾਂ ਪੰਚਾਇਤਾਂ ਨੂੰ ਪੈਸੇ ਮਿਲ ਗਏ ਹਨ ? ਲੋਕ ਸਾਨੂੰ ਖੜ੍ਹਨ ਨਹੀਂ ਦਿੰਦੇ।

[ਕਾਮਰੇਡ ਸਰਵਣ ਸਿੰਘ ਚੀਮਾ]

ਪਤਾ ਨਹੀਂ ਕਦੋਂ ਉਨ੍ਹਾਂ ਨੂੰ ਪੈਸੇ ਮਿਲਣਗੇ। ਇਹ ਪੈਸਾ ਮਿਲਣ ਵਿਚ ਕੀ ਅੜਚਣ ਹੈ ? ਕਿਸਨੂੰ ਮਿਲਣਾ ਹੈ, ਕਿਵੇਂ ਮਿਲਣਾ ਹੈ ਅਤੇ ਕਦੋਂ ਮਿਲਣਾ ਹੈ ? ਇਹ ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਕਿਉਂ ਨਹੀਂ ਕਰਾਉਂਦੇ ? ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਕਿਉਂ ਨਾ ਕਰਾਉਣ ? ਪੰਚਾਇਤਾਂ ਦੀਆਂ ਇਲੈਕਸ਼ਨਾਂ ਨੂੰ ਇਤਨੀ ਦੇਰ ਹੋ ਗਈ ਹੈ। ਇਸ ਤਰ੍ਹਾਂ ਲੋਕਾਂ ਦਾ ਸਰਕਾਰ ਵਿੱਚ ਭਰੋਸਾ ਉਡ ਜਾਵੇਗਾ। ਸਾਡਾ ਜ਼ਿਲ੍ਹਾ ਪ੍ਰੀਸ਼ਦ ਦਾ ਕਾਂਗਰਸ ਰਾਜ ਵੇਲੇ ਕੋਈ ਚੇਅਰਮੈਨ ਨਹੀਂ ਸੀ। ਇਸ ਲਈ ਉਥੇ ਕੋਈ ਮੀਟਿੰਗ ਹੀ ਨਹੀਂ ਸੀ ਹੋਈ। ਪਰ ਜਦੋਂ ਦਾ ਇਨ੍ਹਾਂ ਦਾ ਰਾਜ ਆਇਆ ਹੈ ਨਾ ਕੋਈ ਜ਼ਿਲ੍ਹਾ ਪ੍ਰੀਸ਼ਦ ਹੈ ਅਤੇ ਨਾ ਹੀ ਕੋਈ ਇਸ ਲਈ ਮੀਟਿੰਗ ਹੋਈ ਹੈ ਅਤੇ ਨਾ ਹੀ ਕੋਈ ਡਿਵੈਲਪਮੈਂਟ ਦਾ ਕੰਮ ਹੋਇਆ ਹੈ। ਸਪੀਕਰ ਸਾਹਿਬ, ਮੈਂ ਸਾਬਤ ਕਰਨ ਨੂੰ ਤਿਆਰ ਹਾਂ ਕਿ ਬਹੁਤ ਸਾਰੇ ਮਨਿਸਟਰ ਇਨ੍ਹਾਂ ਝਗੜਿਆਂ ਵਿੱਚ ਰੁੱਝੇ ਹੋਏ ਹਨ ਤੇ ਡੋਡੇ ਅਤੇ ਅਫੀਮ ਵੇਚਣ ਵਾਲਿਆਂ ਦੇ ਕਹਿਣ ਉਤੇ ਇਹ ਫੈਸਲਾ ਕੀਤਾ ਜਾਂਦਾ ਹੈ ਕਿ ਐਸ. ਐਚ. ਓ. ਕਿਥੇ ਲਾਉਣਾ ਹੈ। ਇਹ ਲੋਕ ਇਸ ਕਰਕੇ ਇਨ੍ਹਾਂ ਕੰਮਾਂ ਵਿੱਚ ਲੱਗੇ ਹਨ ਤਾਂ ਕਿ ਐਮ. ਐਲ. ਏ. ਚਾਰ ਨਾਲ ਮਿਲ ਜਾਣ। ਇਹ ਨਹੀਂ ਸੋਚਿਆ ਜਾ ਰਿਹਾ ਕਿ ਪੰਜਾਬ ਦੀ ਡਿਵੈਲਪਮੈਂਟ ਕਿਸ ਤਰ੍ਹਾਂ ਤੇਜ਼ ਕਰਨੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਡਿਵੈਲਪਮੈਂਟ ਵਾਸਤੇ ਇੱਟਾਂ ਦੀ ਲੋੜ ਹੈ। ਇਹ ਮਿਲ ਨਹੀਂ ਰਹੀਆਂ। ਡਿਵੈਲਪ-ਮੈਂਟ ਵਾਸਤੇ ਸੀਮਿੰਟ ਦੀ ਲੋੜ ਹੈ ਪਰ ਇਹ ਵੀ ਨਹੀਂ ਮਿਲ ਰਿਹਾ। ਲੋਕ ਫਾਰਮਾਂ ਦੇ ਥੱਬੇ ਚੁੱਕੀਂ ਫਿਰਦੇ ਹਨ। ਡਿਵੈਲਪਮੈਂਟ ਦੇ ਵਾਸਤੇ ਕੋਲੇ ਦੀ ਲੋੜ ਹੈ। ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਚੜ੍ਹ ਕੇ ਅਸਮਾਨ ਨੂੰ ਚਲੀਆਂ ਗਈਆਂ ਹਨ। ਕਿਹੜਾ ਗਰੀਬ ਆਦਮੀ ਇਨ੍ਹਾਂ ਨੂੰ ਖਰੀਦੇਗਾ। ਕਿਸੇ ਪਾਸੇ ਵੇਖ ਲਓ, ਲੋਕ ਤਰਾਹ ਤਰਾਹ ਕਰ ਰਹੇ ਹਨ। ਜਿਨ੍ਹਾਂ ਚੀਜ਼ਾਂ ਨਾਲ ਡਿਵੈਲਪਮੈਂਟ ਹੁੰਦੀ ਹੈ ਉਨ੍ਹਾਂ ਦੀਆਂ ਕੀਮਤਾਂ ਉਤਾਂਹ ਚਲੀਆਂ ਗਈਆਂ ਹਨ। ਜਿਨ੍ਹਾਂ ਲੋਕਾਂ ਨੂੰ ਇਹ ਚੀਜ਼ਾਂ ਜ਼ਰੂਰ ਚਾਹੀਦੀਆਂ ਹਨ ਉਨ੍ਹਾਂ ਦੀਆਂ ਫਸਲਾਂ ਦੇ ਭਾਅ ਬਾਰੇ ਕੁਝ ਨਹੀਂ ਸੋਚਿਆ ਜਾ ਰਿਹਾ। (ਘੰਟੀ)

ਸਪੀਕਰ ਸਾਹਿਬ, ਮੈਂ ਦੋ ਮਿੰਟਾਂ ਵਿਚ ਖਤਮ ਕਰ ਦਿੰਦਾ ਹਾਂ। ਮੰਡੀਆਂ ਵਿਚ ਕਣਕ ਆਈ ਪਰ ਬਾਰਦਾਨਾ ਨਹੀਂ ਮਿਲਿਆ। ਕਿਸਾਨ ਵਿਚਾਰੇ ਮੰਡੀਆਂ ਵਿੱਚ ਆਪਣੀਆਂ ਕਣਕ ਦੀਆਂ ਢੇਰੀਆਂ ਦੇ ਸਿਰਾਹਣੇ ਖੜ੍ਹੇ ਹਨ। 10, 10 ਦਿਨ ਉਥੇ ਰਹਿੰਦੇ ਹਨ ਪਰ ਕਣਕ ਉਨ੍ਹਾਂ ਦੀ ਨਹੀਂ ਚੁੱਕੀ ਗਈ। ਇਸ ਵਾਰੀ ਮੀਂਹ ਨਹੀਂ ਪਿਆ। ਲੋਕਾਂ ਨੂੰ ਝੋਨਾ ਬੜਾ ਮਹਿੰਗਾ ਪਾਲਣਾ ਪਿਆ ਹੈ। ਇਥੇ ਅੰਕੜੇ ਵੀ ਦਿੱਤੇ ਗਏ ਹਨ। ਇਸ ਵਾਰੀ ਝਾੜ ਅੱਧਾ ਆਉਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਝੋਨੇ ਦੀ ਫਸਲ ਲਈ ਅੱਜ ਤੋਂ ਹੀ ਬਾਰਦਾਨੇ ਦਾ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਮੈਂ ਪਰਸੋਂ ਇਕ ਮੰਡੀ ਵਿਚ ਹੋ ਕੇ ਆਇਆ ਹਾਂ। ਅਜੇ ਤਕ ਉਥੇ ਕੋਈ ਏਜੰਸੀ ਨਹੀਂ ਐਂਟਰ ਹੋਈ ਜਿਸ ਨੇ ਇਸਦੀ ਖਰੀਦ ਕਰਨੀ ਹੈ, ਢੇਰੀਆਂ ਦੀਆਂ ਢੇਰੀਆਂ ਪਈਆਂ ਹਨ। ਮੈਂ, ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਸ ਨੇ 44 ਕਰੋੜ ਰੁਪਿਆ ਇਸ ਕੰਮ ਲਈ ਰਖਿਆ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਇਸ ਪਾਸੇ ਵੱਲ ਹੁਣੇ ਤੋਂ ਸਾਨੂੰ ਤੁਰਨਾ ਚਾਹੀਦਾ ਹੈ। ਜੇ ਸਾਰੇ ਦਿਲ ਲਾ ਕੇ ਕੰਮ ਕਰੀਏ ਤਾਂ ਉਥੇ ਝੋਨਾ ਚੁਕਿਆ ਜਾਵੇਗਾ।

**Mr. Speaker; Thank you.** ਤੁਹਾਡਾ ਟਾਈਮ ਹੋ ਗਿਆ ਹੈ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੁੱਝ ਹੋਰ ਟਾਈਮ ਦਿਓ।

**ਸ੍ਰੀ ਸਪੀਕਰ :** ਤੁਸੀਂ ਕਿਉਂ ਉਨ੍ਹਾਂ ਦੀ ਵਕਾਲਤ ਕਰ ਰਹੇ ਹੋ ? ਚੌਧਰੀ ਕਾਂਸ਼ੀ ਰਾਮ ਜੀ, ਤੁਸੀਂ ਸ਼ੁਰੂ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਗੰਨਾ ਲੋਕਾਂ ਨੂੰ ਬਹੁਤ ਮਹਿੰਗਾ ਪਿਆ ਹੈ। ਗੰਨੇ ਦੀ ਅਤੇ ਝੋਨੇ ਦੀ ਕੀਮਤ ਕੇਂਦਰ ਸਰਕਾਰ ਨੇ ਵਧਾਈ ਹੈ। ਪਰ ਜਿਹੜੀ ਪਿਛਲੇ ਸਾਲ ਸਬ-ਸਿਡੀ ਪੰਜਾਬ ਸਰਕਾਰ ਨੇ ਦਿਤੀ ਸੀ ਉਹ ਕੰਟੀਨਿਊ ਕਰਨੀ ਚਾਹੀਦੀ ਹੈ। (ਵਿਘਨ)

**ਚੌਧਰੀ ਕਾਂਸ਼ੀ ਰਾਮ (ਫਾਜ਼ਿਲਕਾ)**: ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 4 ਤੇ ਬੋਲਾਂਗਾ। ਇਸ ਵਿਚ ਜੋ ਰਕਮ ਮੰਗੀ ਗਈ ਹੈ ਇਸ ਨਾਲ ਇਸ ਸੂਬੇ ਦਾ ਔਰ ਪਾਰਲੀਮੈਂਟ ਦੇ ਉਨ੍ਹਾਂ ਇਲੈਕਟਿਡ ਨੁਮਾਇੰਦਿਆਂ ਦਾ ਝੂਠ, ਫਰੇਬ ਸਾਹਮਣੇ ਆਇਆ ਹੈ। ਸਪੀਕਰ ਸਾਹਿਬ, ਜਿਸ ਪਾਰਟੀ ਦੇ 80 ਬੰਦੇ ਡਿਫੈਕਟ ਕਰਕੇ ਦੂਸਰੇ ਪਾਸੇ ਚਲੇ ਜਾਣ ਉਸ ਪਾਰਟੀ ਦਾ ਮੌਰਲ ਕੀ ਹੋ ਸਕਦਾ ਹੈ, ਕਿਰਦਾਰ ਕੀ ਹੋ ਸਕਦਾ ਹੈ ? ਸਰ, ਇਕ ਸ਼ੇਅਰ ਹੈ:

"ਮਸਜਿਦ ਤੋ ਬਨਾ ਲੀ ਦਮ ਭਰ ਮੇਂ, ਇਮਾਂ ਕੀ ਹਰਾਰਤ ਵਾਲੋਂ ਨੇ,
ਮਨ ਅਪਨਾ ਪੁਰਾਣਾ ਪਾਪੀ ਥਾ, ਬਰਸੋਂ ਮੇਂ ਨਮਾਜ਼ੀ ਬਣ ਨਾ ਸਕਾ।"

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋਂ ਕਿ ਇਨ੍ਹਾਂ ਨੇ ਕਿੰਨੀ ਵਾਰੀ ਪਾਰਟੀ ਬਦਲੀ ਹੈ ? (ਹਾਸਾ)

**ਚੌਧਰੀ ਕਾਂਸੀ ਰਾਮ**: ਸਪੀਕਰ ਸਾਹਿਬ, ਇਨ੍ਹਾਂ ਹਰੀਆਂ ਟੋਪੀਆਂ ਵਾਲਿਆਂ ਦੀ ਵੀ ਗੱਲ ਸੁਣ ਲਵੋ। ਇਨ੍ਹਾਂ ਦਾ ਕੰਮ ਕੀ ਹੈ, ਉਹ ਵੀ ਮੈਂ ਦਸ ਦਿੰਦਾ ਹਾਂ। ਅੱਠ ਮੈਂਬਰ ਸਨ ਦੋਸਤਾਂ ਦੇ ਜਦੋਂ ਮੁਰਾਰਜੀ ਸਰਕਾਰ ਦਾ ਅੰਤਿਮ ਸੰਸਕਾਰ ਹੋਣ ਲੱਗਾ ਤਾਂ ਇਹ ਸੋਚਦੇ ਰਹੇ ਕਿ ਕਿਸ ਪਾਸੇ ਹੋਇਆ ਜਾਵੇ ਕਿਉਂਕਿ ਸਰਕਾਰੀ ਨੌਕਰੀ ਦਾ ਬੜਾ ਪਰਿਵਿਲੇਜ਼ ਹੁੰਦਾ ਹੈ, ਵਜ਼ੀਰੀ ਦਾ ਬੜਾ ਪਰਿਵਿਲੇਜ ਹੁੰਦਾ ਹੈ, ਤਨਖਾਹ ਭਾਵੇਂ ਘੱਟ ਹੋਵੇ। ਔਰ ਇਹ ਵੀਰ (ਜਨਤਾ ਪਾਰਟੀ ਵੱਲ ਇਸ਼ਾਰਾ) ਤਿੰਨ-ਚਾਰ ਮਹੀਨੇ ਸੋਚਦੇ ਹੀ ਰਹੇ ਕਿ ਕੀ ਕੀਤਾ ਜਾ ਸਕੇ। ਆਖਿਰ ਚੰਦਰ ਸ਼ੇਖਰ ਨੂੰ ਅਸਤੀਫੇ ਦੇ ਦਿੱਤੇ। ਅਗੋਂ ਚੰਦਰ ਸ਼ੇਖਰ ਹੋਰੀਂ ਕਿਹੜੇ ਘੱਟ ਹਨ ਉਨ੍ਹਾਂ ਨੇ ਆਪਣੇ ਪਾਸ ਅਸਤੀਫੇ ਰੱਖੀ ਰੱਖੇ। ਇਹ ਬੜਾ ਚੰਗਾ ਕੀਤਾ ਹੈ ਜੱਥੇਦਾਰਾਂ ਨੇ ਜਿਹੜਾ ਇਨ੍ਹਾਂ ਨੂੰ ਇਧਰ ਬਿਠਾ ਦਿਤਾ ਹੈ। (ਹਾਸਾ)

ਸਪੀਕਰ ਸਾਹਿਬ, ਕੱਲ ਇਥੇ ਡੈਮੋਕ੍ਰੇਸੀ ਦੀਆਂ ਦੁਹਾਈਆਂ ਦਿਤੀਆਂ ਗਈਆਂ ਪਰ ਮੈਂ ਇਮਾਨ-ਦਾਰੀ ਨਾਲ ਕਹਿੰਦਾ ਹਾਂ ਕਿ ਕੋਈ ਐਸੀ ਮਿੱਠੀ ਚੀਜ਼ ਇਨ੍ਹਾਂ ਦੇ ਮੂੰਹ ਵਿਚ ਵੀ ਪਾ ਛੱਡੀ ਹੈ ਕਿ ਇਹ ਹੁਣ ਸੋਚਦੇ ਹਨ ਕਿ ਬਾਦਲ ਸਾਹਿਬ ਸਾਡੇ ਨਾਲ ਹਨ। ਹੁਣ ਇਹ ਐਸਾ ਸੁਐਂਬਰ ਰਚਿਆ ਜਾ ਰਿਹਾ ਹੈ ਕਿ ਜਿਸ ਵਿਚ ਬਾਦਲ ਸਾਹਿਬ ਨਾਰਦਮੁਨੀ ਵਾਲਾ ਰੋਲ ਅਦਾ ਕਰ ਰਹੇ ਹਨ। ਇਹ ਮਿੱਤਰ (ਜਨਤਾ ਪਾਰਟੀ ਵੱਲ ਇਸ਼ਾਰਾ) ਕਹਿੰਦੇ ਹਨ ਕਿ ਬਾਦਲ ਸਾਹਿਬ ਸਾਡੇ ਨਾਲ ਹਨ ਔਰ ਸਾਡੇ ਨਾਲ ਤੁਰਨਗੇ, ਦੂਜੇ ਪਾਸੇ ਇਹ (ਸੀ. ਪੀ. ਐਮ ਵੱਲ ਇਸ਼ਾਰਾ) ਸੋਚਦੇ ਹਨ ਕਿ ਬਾਦਲ ਸਾਹਿਬ ਸਾਡੇ ਨਾਲ ਤੁਰਨਗੇ ਪਰ, ਸਪੀਕਰ ਸਾਹਿਬ, ਬਾਦਲ ਸਾਹਿਬ ਉਸ ਨਾਲ ਤੁਰਨਗੇ ਜਿਹੜੇ ਸਰਦਾਰ ਆਤਮਾ ਸਿੰਘ ਜੀ ਦਾ ਅੰਮ੍ਰਿਤ ਛਕਣਗੇ। (ਹਾਸਾ) ਹੁਣ ਪਤਾ ਨਹੀਂ ਹੈ ਕਿ ਸਰਦਾਰ ਆਤਮਾ ਸਿੰਘ ਜੀ ਕਿਸ ਨੂੰ ਅੰਮ੍ਰਿਤ ਛਕਾਉਂਦੇ ਹਨ, ਇਹ ਤਾਂ ਭਗਵਾਨ ਹੀ ਜਾਣਦਾ ਹੈ। ਸਪੀਕਰ ਸਾਹਿਬ, ਇਸ ਪਾਰਟੀ (ਅਕਾਲੀ ਪਾਰਟੀ ਵੱਲ ਇਸ਼ਾਰਾ) ਵਿਚ ਅੰਦਰੂਨੀ ਸੰਕਟ ਆਇਆ ਤਾਂ ਇਨ੍ਹਾਂ ਨੇ ਹਿਸਟੋਰੀ-ਕਲ ਅਕਾਲ ਤਖਤ ਦੇ ਗ੍ਰੰਥੀਆਂ ਨੂੰ ਵੀ ਵਿਚ ਇਨਵਾਲਵ ਕਰ ਲਿਆ ਔਰ ਆਪਣੀ ਪਾਰਟੀ ਜਿਹੜੀ ਕਿ ਇਨ੍ਹਾਂ ਦੀ ਪੁਲੀਟੀਕਲ ਪਾਰਟੀ ਹੈ ਉਸ ਵਿਚ ਗੁਰਦਵਾਰਿਆਂ ਦੀ ਪਵਿੱਤਰਤਾ ਨੂੰ ਵੀ ਘੜੀਸ ਕੇ ਸੁੱਟ ਦਿੱਤਾ ਹੈ। ਸਪੀਕਰ ਸਾਹਿਬ, ਇਹ ਗੁਰਦਵਾਰਿਆਂ ਦਾ ਰਾਜ ਨਹੀਂ ਹੈ। ਅੱਜ ਹਿੰਦੁਸਤਾਨ ਵਿਚ ਕਿਸੇ ਮਜ਼ਹਬ ਦੀ ਹਕੂਮਤ ਕਾਇਮ ਨਹੀਂ ਹੈ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਚੌਧਰੀ ਸਾਹਿਬ, ਬਿਲਕੁਲ ਸਿੱਖ ਧਰਮ ਤੇ ਹਮਲਾ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦਾ ਧਰਮ ਤੇ ਸਿਆਸਤ ਇਕੋ ਹੀ ਹਨ। ਇਨ੍ਹਾਂ ਨੇ ਇਕ ਬਹੁਤ ਵੱਡਾ ਫੈਸਲਾ ਪਵਿੱਤਰ ਜਗ੍ਹਾ ਤੇ ਜਾ ਕੇ ਲਿਆ ਹੈ। ਇਹ (ਚੌਧਰੀ ਕਾਂਸ਼ੀ ਰਾਮ ਜੀ ਵੱਲ ਇਸ਼ਾਰਾ) ਉਸ ਧਰਮ ਦਾ ਅਪਮਾਨ ਕਰ ਰਹੇ ਹਨ, ਇਸ ਲਈ ਇਨ੍ਹਾਂ ਨੂੰ ਇਹ ਲਫਜ਼ ਵਾਪਿਸ ਲੈਣੇ ਚਾਹੀਦੇ ਹਨ। (ਸਰਕਾਰੀ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸ੍ਰੀ ਸਪੀਕਰ**: ਨਹੀਂ ਜੀ, ਕੋਈ ਅਪਮਾਨ ਨਹੀਂ ਹੋਇਆ। ਚੌਧਰੀ ਸਾਹਿਬ, ਕੰਟੀਨਿਊ ਕਰੋ।

**ਚੌਧਰੀ ਕਾਂਸੀ ਰਾਮ**: ਸਪੀਕਰ ਸਾਹਿਬ, ਇਹ ਮੇਰਾ ਸਾਥੀ ਧਰਮ ਦੀ ਬਾਤ ਕਰਦਾ ਹੈ ਔਰ ਇਨ੍ਹਾਂ ਦਾ ਲੀਡਰ ਜ਼ਾਤ ਪਾਤ ਦੀ ਬਾਤ ਕਰਦਾ ਹੈ। ਹੁਣ ਰਾਮ ਜਾਣੇ ਕਿ ਕੌਣ ਠੀਕ ਹੈ ? (ਹਾਸਾ) ਸਪੀਕਰ ਸਾਹਿਬ, ਉਹ ਝੂਠ ਦਾ ਪਲੰਦਾ ਖੁਲ੍ਹਣ ਲੱਗਾ ਹੈ। ਹੁਣ ਹਿੰਦੁਸਤਾਨ ਦੀ ਜਨਤਾ ਸੋਚ ਵਿਚਾਰ ਰਹੀ ਹੈ ਕਿ ਕੀ ਕੀਤਾ ਜਾਵੇ। ਜਦੋਂ ਇਨ੍ਹਾਂ ਨੂੰ ਜੇ. ਪੀ. ਸਾਹਿਬ ਕਿਹਾ ਕਰਦੇ ਸਨ ਕਿ ਇਹ ਗਲਤ ਕੰਮ ਕਰ ਰਹੇ ਹਨ। ਇਨ੍ਹਾਂ ਨੂੰ ਆਪਸ ਵਿਚ ਲੜਨਾ ਨਹੀਂ ਚਾਹੀਦਾ ਤਾਂ ਉਨ੍ਹਾਂ ਦੇ ਮੂਤ ਪੀਣ ਵਾਲਿਆਂ ਸ਼ਰਧਾਲੂਆਂ ਨੇ ਕਿਹਾ ਕਿ ਇਹ ਜੇ. ਪੀ. ਕਹਾਂ ਕਾ ਆਰਬਿਟ੍ਰੇਟਰ ਆ ਗਿਆ। ਇਸੀ ਗਮ ਵਿਚ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਵੇਖਦਾ ਵੇਖਦਾ ਉਹ ਤਾਂ ਵਿਚਾਰਾ ਭਗਵਾਨ ਦੇ ਚਰਨਾਂ ਵਿਚ ਚਲਾ ਗਿਆ ਔਰ ਇਨ੍ਹਾਂ ਦੀ ਪਤਾ ਨਹੀਂ ਕਦੋਂ ਵਾਰੀ ਆਉਣੀ ਹੈ। (ਹਾਸਾ) (ਵਿਘਨ)

**ਸ੍ਰੀ ਸਪੀਕਰ**: ਹੁਣ ਤੁਸੀਂ ਬੈਠੋ ਜੀ।

**ਚੌਧਰੀ ਕਾਂਸੀ ਰਾਮ**: ਸਪੀਕਰ ਸਾਹਿਬ, ਲਓ ਜੀ, ਮੈਂ ਇਹ ਗੱਲ ਨਹੀਂ ਕਰਦਾ। ਹੁਣ ਮੈਂ ਨਵੀਂ ਡਿਮਾਂਡ ਲੈਂਦਾ ਹਾਂ। ਇਸ ਮੇਰੀ ਸਰਕਾਰ ਨੇ ਡਿਮਾਂਡ ਨੰ 5 ਵਿਚ ਰੁਪਿਆ ਮੰਗਿਆ ਹੈ। ਤੁਸੀਂ, ਸਪੀਕਰ ਸਾਹਿਬ, ਦੱਸੋ ਕਿ ਐਸੀ ਕਿਹੜੀ ਗੱਲ ਸੀ ਕਿ ਹਾਊਸ ਦੀਆਂ ਦੋ ਦੋ ਸਿਟਿੰਗਜ਼ ਕੀਤੀਆਂ ਜਾ ਰਹੀਆਂ ਹਨ। ਇਸ ਵਿਚ ਡਰਾਓਟ ਦਾ ਰੌਲਾ ਪਾਇਆ ਗਿਆ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ, ਇਨ੍ਹਾਂ ਤੋਂ ਇਹ ਤਾਂ ਪੁੱਛ ਲਵੋ ਕਿ ਇਹ ਕਿਹੜੀ ਡਿਮਾਂਡ ਤੇ ਬੋਲ ਰਹੇ ਹਨ ? ਇਨ੍ਹਾਂ ਨੇ ਜਿਹੜੀ ਮੂਤ ਪੀਣ ਦੀ ਗੱਲ ਕੀਤੀ ਹੈ ਇਹ ਕਿਹੜੀ ਡਿਮਾਂਡ ਵਿਚ ਹੈ ? (ਹਾਸਾ)

**ਚੌਧਰੀ ਕਾਂਸੀ ਰਾਮ**: ਸਪੀਕਰ ਸਾਹਿਬ, ਬੱਸ ਜੀ ਮੈਂ ਹੋਰ ਕੁਝ ਨਾ ਕਹਿੰਦਾ ਹੋਇਆ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ।

**ਸ੍ਰੀ ਸਪੀਕਰ**: ਬੱਸ ਜੀ, ਖਿਆਲਾ ਸਾਹਿਬ, ਗੱਲ ਹੀ ਮੁੱਕ ਗਈ ਹੈ। Thank you.

**ਵੈਦ ਕਰਤਾਰ ਸਿੰਘ** (ਮਾਹਿਲਪੁਰ, ਐਸ. ਸੀ.): ਸਪੀਕਰ ਸਾਹਿਬ ਮੈਂ ਡਿਮਾਂਡ ਨੰ: 22, 24, 25, 27 ਔਰ 32 ਉਤੇ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਹੁਣੇ ਹੀ ਮੇਰੇ ਵੀਰ, ਚੌਧਰੀ ਕਾਂਸ਼ੀ ਰਾਮ ਜੀ ਨੇ ਸਾਡੇ ਧਰਮ ਦੀ ਗੱਲ ਕੀਤੀ ਹੈ (ਸ਼ੋਰ) ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਿਆਸਤ ਨੂੰ ਗੁਰਦਵਾਰਿਆਂ ਨਾਲ (ਜੋੜ) ਦਿੱਤਾ ਹੈ। ਸਪੀਕਰ ਸਾਹਿਬ, ਜੇਕਰ ਚੌਧਰੀ ਸਾਹਿਬ ਸਾਡੇ ਧਰਮ ਤੋਂ ਵਾਕਿਫ ਹੁੰਦੇ ਤਾਂ ਸ਼ਾਇਦ ਇਹ ਇਸ ਤਰ੍ਹਾਂ ਦੀ ਗੱਲ ਨਾ ਕਹਿੰਦੇ। ਸਾਹਿਬ ਸ੍ਰੀ ਗੁਰੂ

ਹਰਗੋਬਿੰਦ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ ਵੇਲੇ ਮੀਰੀ ਤੇ ਮੀਰੀ ਦੀਆਂ ਦੋ ਤਲਵਾਰਾਂ ਪਾਕੇ ਰਾਜਨੀਤੀ ਔਰ ਧਰਮ ਨੂੰ ਇਕੱਠਾ ਕੀਤਾ ਸੀ। ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਾਇਦ ਇਹ ਵੀ ਨਹੀਂ ਪਤਾ ਕਿ ਜਦੋਂ ਜੈਤੋਂ ਦਾ ਮੋਰਚਾ ਲੱਗਾ ਸੀ ਤਾਂ ਉਸ ਵੇਲੇ ਮਹਾਤਮਾ ਗਾਂਧੀ ਜੀ ਉਥੇ ਆਏ ਔਰ ਉਹ ਵੀ ਉਥੋਂ ਅਸ਼ੀਰਵਾਦ ਲੈ ਕੇ ਆਏ ਸਨ। ਇਹ ਗੁਰਦਵਾਰਿਆਂ ਦੀ ਲੜਾਈ ਨਹੀਂ, ਇਹ ਹਿੰਦੁਸਤਾਨ ਦੀ ਲੜਾਈ ਹੈ। ਇਹ ਇਸ ਤਰ੍ਹਾਂ ਦੀਆਂ ਅੱਜ ਗੁਰਦਵਾਰਿਆਂ ਬਾਰੇ ਗੱਲਾਂ ਕਰਦੇ ਹਨ, ਜਿਨ੍ਹਾਂ ਤੋਂ ਇਨ੍ਹਾਂ ਨੂੰ ਇਲਮ ਪ੍ਰਾਪਤ ਹੋਇਆ ਹੈ।

ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਸ੍ਰੀ ਰਮੇਸ਼ ਜੀ ਨੇ ਕੁਝ ਜ਼ਿਕਰ ਕੀਤਾ ਹੈ ਕਿ ਸਾਡੀ ਇੰਡਸਟਰੀ ਉਤੇ ਕੱਟ ਲੱਗ ਗਈ ਹੈ। ਮੈਂ ਸਮਝਦਾ ਹਾਂ ਕਿ ਪਿਛਲੇ 30 ਸਾਲਾਂ ਤੋਂ ਲਗਾਤਾਰ ਸਾਡੇ ਨਾਲ ਵਿਤੱਕਰਾ ਹੁੰਦਾ ਆ ਰਿਹਾ ਹੈ ਔਰ ਕਿਸਾਨ ਦੇ ਉਤੇ ਹਮੇਸ਼ਾ ਕੱਟ ਲਗਦੀ ਰਹੀ ਹੈ। ਇਸੇ ਹੀ ਕਾਰਣ ਕਰਕੇ ਕਿਸਾਨ ਔਰ ਦੇਸ਼ ਭੁੱਖਾ ਮਰਦਾ ਰਿਹਾ ਹੈ। ਐਸੇ ਹਾਲਾਤ ਨੂੰ ਮੁੱਖ ਰੱਖ ਕੇ ਇਹ ਕੱਟ ਲਗਾਈ ਗਈ ਹੈ ਕਿ ਕਿਧਰੇ ਦੇਸ਼ ਨੂੰ ਫਿਰ ਨਾ ਭੁੱਖਾ ਮਰਨਾ ਪਵੇ। ਹੁਣ ਇਹ ਕਹਿੰਦੇ ਹਨ ਕਿ ਭਾਰੀ ਤੂਫਾਨ ਆ ਗਿਆ ਹੈ, ਬੜਾ ਭਾਰੀ ਅਨਿਆਇ ਹੋ ਗਿਆ ਹੈ, ਸਾਨੂੰ ਬਿਜਲੀ ਨਹੀਂ ਮਿਲਦੀ, ਡੀਜ਼ਲ ਨਹੀਂ ਮਿਲਦਾ, ਪਾਣੀ ਨਹੀਂ ਮਿਲਦਾ, ਲੇਕਿਨ ਮੈਂ ਕਹਾਂਗਾ ਕਿ ਇਹ ਤਾਂ ਕੋਈ ਕੁਦਰਤੀ ਕਰੋਪੀ ਹੋਈ ਹੈ, ਇਸ ਦਾ ਕੋਈ ਆਦਮੀ ਮੁਕਾਬਲਾ ਨਹੀਂ ਕਰ ਸਕਦਾ। ਇਸ ਕਰਕੇ ਥੋੜੀ ਜਿਹੀ ਕੱਟ ਸਰਕਾਰ ਨੂੰ ਇੰਡਸਟਰੀ ਤੇ ਵੀ ਲਗਾਉਣੀ ਪਈ ਹੈ। ਸਪੀਕਰ ਸਾਹਿਬ, ਤੁਸੀਂ ਬਾਹਰ ਵੀ ਯੂ. ਪੀ. ਕਲਕੱਤਾ, ਮਦਰਾਸ ਆਦਿ ਵਿਚ ਵੇਖ ਲਵੋ ਉਥੇ ਦੀਆਂ ਸਰਕਾਰਾਂ ਨੇ ਉਥੇ ਜੋ ਕੱਟ ਲਗਾਈ ਹੈ ਉਸ ਨਾਲੋਂ ਬਹੁਤ ਘੱਟ ਇਥੇ ਇੰਡਸਟਰੀ ਤੇ ਕੱਟ ਲਗਾਈ ਗਈ ਹੈ। ਇਸ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਸੀ ਕੋਈ ਗੱਲ ਨਹੀਂ ਹੈ ਕਿ ਅਸੀਂ ਕੋਈ ਵਿਤੱਕਰਾ ਕੀਤਾ ਹੈ। ਐਸੇ ਹਾਲਾਤ ਨੂੰ ਮੁੱਖ ਰੱਖਦੇ ਹੋਏ, ਸਰਕਾਰ ਨੂੰ ਇਸ ਤਰ੍ਹਾਂ ਕਰਨਾ ਪਿਆ ਹੈ ਤਾਕਿ ਸਾਰਾ ਦੇਸ਼ ਭੁੱਖਾ ਨਾ ਮਰ ਸਕੇ, ਉਸ ਨੂੰ ਰੱਜਵੀਂ ਰੋਟੀ ਮਿਲ ਸਕੇ।

ਦੂਸਰੀ ਗੱਲ ਸਪੀਕਰ ਸਾਹਿਬ, ਮੇਰੇ ਵੀਰ ਚੀਮਾਂ ਸਾਹਿਬ ਨੇ ਕਹੀ ਹੈ। ਚੀਮਾਂ ਸਾਹਿਬ ਦੀ ਗੱਲ ਵੀ ਠੀਕ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਮਝਦੇ ਹਨ ਕਿ ਮਜ਼ਦੂਰਾਂ ਦੀ ਠੇਕੇਦਾਰੀ ਸ਼ਾਇਦ ਮੇਰੇ ਇਨ੍ਹਾਂ ਵੀਰਾਂ ਨੇ ਹੀ ਲਈ ਹੋਈ ਹੈ। ਇਹ ਸਮਝਦੇ ਹਨ ਕਿ ਇਨ੍ਹਾਂ ਤੋਂ ਸਿਵਾਏ ਮਜ਼ਦੂਰਾਂ ਦਾ ਕੋਈ ਹਮਦਰਦ ਹੀ ਨਹੀਂ ਹੈ। ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਕਿ ਜਦੋਂ ਕਿਤੇ ਵੀ ਕੋਈ ਐਸੀ ਗੱਲ ਹੁੰਦੀ ਹੈ ਤਾਂ ਇਹ ਝਟਪੱਟ ਮਜ਼ਦੂਰਾਂ ਦਾ ਸਹਾਰਾ ਲੈ ਲੈਂਦੇ ਹਨ। ਪਰ ਇਹ ਮਜ਼ਦੂਰਾਂ ਦੇ ਕਿਤਨੇ ਹਮਦਰਦ ਹਨ ਇਹ ਵੀ ਮੈਂ ਦੱਸਦਾ ਹਾਂ। ਮਜ਼ਦੂਰਾਂ ਦੀ ਗੱਲ ਤਾਂ ਇਕ ਪਾਸੇ ਰਹੀ, ਸਪੀਕਰ ਸਾਹਿਬ, ਹਜ਼ਾਰਾਂ ਦੀ ਤਾਦਾਦ ਵਿਚ ਯੂ. ਪੀ. ਦੇ ਮਜ਼ਦੂਰ ਇਥੇ ਆ ਕੇ ਵਸੇ ਹੋਏ ਹਨ ਔਰ ਉਨ੍ਹਾਂ ਨੇ ਸਾਡੇ ਮਜ਼ਦੂਰਾਂ ਦਾ ਨਾਸ ਕਰਕੇ ਰੱਖ ਦਿਤਾ ਹੈ ਪਰ ਇਨ੍ਹਾਂ ਨੇ ਕਦੇ ਨਹੀਂ ਕਿਹਾ ਕਿ ਇਸ ਚੀਜ਼ ਨੂੰ ਰੋਕਿਆ ਜਾਵੇ।

ਦੂਸਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਇੱਟਾਂ ਦੀ ਗੱਲ ਕੀਤੀ ਗਈ ਹੈ, ਇਹ ਠੀਕ ਹੈ ਕਿ ਇੱਟਾਂ ਦੇ ਭਾਅ ਵਧੇ ਹਨ ਪਰ ਇਸ ਲਈ ਕੌਣ ਜ਼ਿੰਮੇਵਾਰ ਹੈ ? ਮੈਂ ਦੱਸਦਾ ਹਾਂ ਕਿ ਜਿਹੜੇ ਮਜ਼ਦੂਰ ਨੂੰ ਪਹਿਲਾਂ ਇੱਟਾਂ ਦੀ ਪਕਾਈ 9 ਰੁਪਏ ਹਜ਼ਾਰ ਦੀ ਦਿੱਤੀ ਜਾਂਦੀ ਸੀ ਉਹ ਹੁਣ ਇਨ੍ਹਾਂ ਨੇ 25 ਰੁਪਏ ਕਰ ਦਿੱਤੀ। ਇਸ ਨਾਲ ਮਹਿੰਗਾਈ ਨਹੀਂ ਵੱਧੇਗੀ ਤਾਂ ਹੋਰ ਕੀ ਹੋਵੇਗਾ ? ਫਿਰ ਇਹ ਕਿਸਾਨਾਂ ਦੀ ਗੱਲ ਕਰਦੇ ਹਨ ਅਤੇ ਉਨ੍ਹਾਂ ਮਜ਼ਦੂਰਾਂ ਦੀਆਂ ਗੱਲਾਂ ਕਰਦੇ ਹਨ ਪਰ ਦੂਜੇ ਪਾਸੇ ਉਨ੍ਹਾਂ ਨੂੰ ਭੜਕਾਉਂਦੇ ਹਨ ਅਤੇ ਹੜਤਾਲਾਂ ਕਰਵਾਉਂਦੇ ਹਨ। ਮਹਿੰਗਾਈ ਵਧਾਉਣ ਵਾਲੇ

[ਵੈਦ ਕਰਤਾਰ ਸਿੰਘ]

ਇਹ ਕਮਿਊਨਿਸਟ ਹੀ ਹਨ ਜੋ ਇਹ ਆਪਣਾ ਰਾਗ ਬੰਦ ਕਰ ਦੇਣ ਤਾਂ ਇਹ ਐਨੀ ਮਹਿੰਗਾਈ ਨਹੀਂ ਵੱਧੇਗੀ। ਮੈਂ ਇਹ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਸ ਲਈ ਇਕ ਕਮੇਟੀ ਬਣਾਈ ਜਾਵੇ ਕਿ ਕਿਹੜੇ ਆਦਮੀ ਮਹਿੰਗਾਈ ਵਧਾਉਣ ਵਾਲੇ ਹਨ ਉਨ੍ਹਾਂ ਦੀ ਪੜਤਾਲ ਕੀਤੀ ਜਾਵੇ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਦਾ ਨਾਂ ਹੀ ਟਾਪ ਤੇ ਆਵੇਗਾ।

ਇਥੇ ਰਮੇਸ਼ ਜੀ ਨੇ ਕਿਹਾ ਹੈ ਕਿ 10 ਮਰਲੇ ਵਾਲਿਆਂ ਤੇ ਜਿਹੜਾ ਟੈਕਸ ਲਾਇਆ ਹੈ ਉਹ ਹਟਾ ਦੇਣਾ ਚਾਹੀਦਾ ਹੈ, ਉਹ ਦੇਣ ਦੇ ਕਾਬਲ ਨਹੀਂ। ਪਰ, ਸਪੀਕਰ ਸਾਹਿਬ, ਗਰੀਬ ਤਾਂ 2 ਜਾਂ 3 ਮਰਲੇ ਵਿਚ ਰਹਿੰਦੇ ਹਨ ਜਾਂ ਕਰਾਇਆਂ ਦੇ ਮਕਾਨਾਂ ਵਿਚ ਰਹਿੰਦੇ ਹਨ। ਇਹ ਟੈਕਸ ਉਨ੍ਹਾਂ ਨੂੰ ਮੁਆਫ ਕੀਤਾ ਜਾਣਾ ਚਾਹੀਦਾ ਹੈ ਨਾਕਿ ਇਨ੍ਹਾਂ 10 ਮਰਲੇ ਵਾਲਿਆਂ ਨੂੰ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੇ ਕਿਸਾਨਾਂ ਦੇ ਮਸਲੇ ਹਨ ਮਜ਼ਦੂਰਾਂ ਦੇ ਮਸਲੇ ਹਨ, ਇਨ੍ਹਾਂ ਨੂੰ ਇਹ ਕਮਿਊਨਿਸਟ ਗੁੰਮਰਾਹ ਕਰ ਰਹੇ ਹਨ, ਸਾਡੀ ਸਰਕਾਰ ਤਾਂ ਉਨ੍ਹਾਂ ਲਈ ਬਹੁਤ ਕੁਝ ਕਰ ਰਹੀ ਹੈ। ਕਿਸਾਨਾਂ ਦੇ ਮਸਲਿਆਂ ਦਾ ਤਾਂ ਇਲਾਜ ਹੋ ਸਕਦਾ ਹੈ ਜੇ ਇਹ (ਕਮਿਊਨਿਸਟ ਪਾਰਟੀ ਵੱਲ ਇਸ਼ਾਰਾ) ਮਸਲੇ ਹੱਲ ਹੋਣ ਦੇਣ ਤਾਂ, ਪਰ ਇਹ ਨਹੀਂ ਚਾਹੁੰਦੇ ਕਿ ਇਹ ਮਸਲੇ ਹੱਲ ਹੋਣ। ਇਸ ਲਈ, ਮੈਂ, ਬਾਦਲ ਸਾਹਿਬ ਨੂੰ ਫਿਰ ਕਹਾਂਗਾ ਕਿ ਇਨ੍ਹਾਂ ਮਜ਼ਦੂਰਾਂ ਦੀ ਬੇਹਤਰੀ ਹੋਰ ਕਰਨੀ ਚਾਹੀਦੀ ਹੈ। ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਇਹ ਕਮਿਊਨਿਸਟ ਜਿਹੜੇ ਇਸ ਵਿਚ ਦਖਲ ਅੰਦਾਜ਼ੀ ਕਰਦੇ ਹਨ ਇਨ੍ਹਾਂ ਨੂੰ ਉਹ ਨਹੀਂ ਕਰਨੀ ਚਾਹੀਦੀ।

**Mr, Speaker :** Please wind up.

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਜੇ ਮਜ਼ਦੂਰਾਂ ਨੂੰ ਭੜਕਾਇਆ ਜਾਵੇ ਅਤੇ ਉਹ ਇਹ ਕਹਿਣ ਕਿ ਅਸੀਂ ਕਾਰਖਾਨੇ ਵਿਚ ਕੰਮ ਨਹੀਂ ਚਲਣ ਦੇਣਾ ਅਤੇ ਹੋਰ ਵੀ ਕਿਸੇ ਨੂੰ ਕੰਮ ਨਹੀਂ ਕਰਨ ਦੇਣਾ ਤਾਂ ਇਸ ਦਾ ਇਲਾਜ ਕੀ ਹੋ ਸਕਦਾ ਹੈ ? ਕਾਰਖਾਨੇ 4-4 ਮਹੀਨੇ ਬੰਦ ਪਏ ਰਹਿਣ ਤਾਂ ਇਸ ਦੀ ਜ਼ਿਮੇਵਾਰੀ ਕਿਸ ਤੇ ਹੈ ? ਇਸ ਲਈ, ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਨ੍ਹਾਂ ਵਲ ਉਚੇਚਾ ਧਿਆਨ ਦੇਵੇ।

**ਸ੍ਰੀ ਹਰਬੰਸ ਲਾਲ ਖੰਨਾ** : (ਅੰਮ੍ਰਿਤਸਰ-ਉੱਤਰ) : ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 18 ਔਰ 19 ਤੇ ਬੋਲਣਾ ਚਾਹੁੰਦਾ ਹਾਂ।

## WALK-OUT

**ਮਾਸਟਰ ਚੰਦ ਸਿੰਘ** : ** ** **

**Mr. Speaker: I am sorry that does not constitute a point of order.** No point of order. Dis-allowed.

**ਮਾਸਟਰ ਚੰਦ ਸਿੰਘ**: ਤੁਹਾਡਾ ਰਵਈਆ ਸਾਡੇ ਪ੍ਰਤੀ ਠੀਕ ਨਹੀਂ ਹੈ। ਅਸੀਂ ਐਜ਼ ਪੋਟਸਟ ਵਾਕ-ਆਉਟ ਕਰਦੇ ਹਾਂ।(ਵਿਘਨ)

**Mr Speaker:** You are welcome to do so

*(At this stage Master Chand Singh, alongwith members of his party, staged a walk-out)*

## DISCUSSION AND VOTING OF DEMONDS FOR SUPPLEMENTRY GRANTS (*Resumption*)

**ਸ੍ਰੀ ਹਰਬੰਸ ਲਾਲ ਖੰਨਾ**: ਜੋ ਚੰਗੇ ਕੰਮ ਇਨ੍ਹਾਂ ਨੇ ਕੀਤੇ ਹਨ, ਉਨ੍ਹਾਂ ਦੀ ਮੈਂ ਸ਼ਲਾਘਾ ਕਰਦਾ ਹਾਂ। ਡਿਵੈਲਪਮੈਂਟ ਦੇ ਬਾਰੇ ਵਿਚ ਪਿਛਲੇ ਦਿਨਾਂ ਵਿਚ ਲਗਭਗ ਡੇਢ ਮਹੀਨੇ ਤੋਂ ਜਿਸ ਤਰ੍ਹਾਂ ਪੰਜਾਬ

Expunged as ordered by the Chair,

ਸਰਕਾਰ ਇਸ ਤੇ ਵਿਚਾਰ ਕਰਦੀ ਰਹੀ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੰਮਾਂ ਵਾਸਤੇ ਸਕੱਤਰੇਤ ਆਉਂਦੇ ਰਹੇ ਤਾਂ ਤੁਸੀਂ ਅੰਦਾਜ਼ਾ ਨਹੀਂ ਲਗਾ ਸਕਦੇ ਕਿ ਸਕੱਤਰੇਤ ਵਿਚ ਨਾ ਕੋਈ ਮਨਿਸਟਰ ਹੁੰਦਾ ਸੀ, ਨਾ ਕੋਈ ਸਕੱਤਰ ਹੁੰਦਾ ਸੀ ਅਤੇ ਨਾ ਕੋਈ ਡਿਪਟੀ ਸਕੱਤਰ ਹੁੰਦਾ ਸੀ। ਕੋਈ ਜ਼ਿੰਮੇਂਵਾਰੀ ਨਹੀਂ ਸਮਝਦਾ। ਇਸ ਤਰੀਕੇ ਨਾਲ ਡਿਵੈਲਪਮੈਂਟ ਦੇ ਕੰਮਾਂ ਵਿਚ ਇਨ੍ਹਾਂ ਦਾ ਕੋਈ ਰੁਝਾਨ ਨਹੀਂ ਹੈ। ਇਨ੍ਹਾਂ ਦਾ ਤਾਂ ਇੱਕੋ ਰੁਝਾਨ ਸੀ ਕਿ ਕਿਸੇ ਤਰੀਕੇ ਨਾਲ ਲੜਾਈ ਨੂੰ ਘਟਾ-ਇਆ ਜਾਏ ਜਾਂ ਵਧਾਇਆ ਜਾਏ।

ਮੈਂ ਡੀਮਾਂਡ ਨੰ: 18 ਤੇ ਬੋਲਣਾ ਚਾਹੁੰਦਾ ਹਾਂ। ਅੰਮ੍ਰਿਤਸਰ ਦੇ ਅਰਬਨ ਡਿਵੈਲਪਮੈਂਟ ਬੋਰਡ ਨੇ ਨੋਟੀਫਿਕੇਸ਼ਨ ਕੀਤਾ ਹੋਇਆ ਹੈ। ਨੋਟੀਫਿਕੇਸ਼ਨ ਵਿਚ ਇਹ ਹੈ ਕਿ ਤੁਸੀਂ ਉਸ ਨੂੰ ਐਕੁਆਇਰ ਕਰਨਾ ਹੈ। ਇਕ ਪਾਸੇ ਨੋਟੀਫਿਕੇਸ਼ਨ ਹੈ ਔਰ ਦੂਸਰੇ ਪਾਸੇ ਇਹ ਹੈ ਕਿ ਲੋਕ ਆਪਣੀ ਡਿਵੈਲਪਮੈਂਟ ਆਪ ਕਰਨਾ ਚਾਹੁੰਦੇ ਹਨ। 1978 ਵਿਚ ਨੋਟੀਫਿਕੇਸ਼ਨ ਆਇਆ ਹੈ। ਹੁਣ 1979 ਆ ਗਿਆ। ਇਸ ਨੂੰ 1 ਸਾਲ ਅਤੇ 4 ਮਹੀਨੇ ਹੋ ਗਏ ਹਨ ਨਾ ਤਾਂ ਇਹ ਨੋਟੀਫਿਕੇਸ਼ਨ ਵਾਪਸ ਲੈ ਸਕੇ ਹਨ ਔਰ ਨਾ ਹੀ ਜਿਹੜੇ ਲੋਕ ਆਪਣੇ ਪਾਸੋਂ ਖਰਚ ਕਰਨਾ ਚਾਹੁੰਦੇ ਹਨ, ਉਹ ਉਸ ਤਰ੍ਹਾਂ ਕਰ ਸਕਦੇ ਹਨ। ਇਸ ਵਿਚ ਦੋ ਤਿੰਨ ਏਜੰਸੀਆਂ ਆਉਂਦੀਆਂ ਹਨ। ਇੱਕ ਤਾਂ ਕਾਰਪੋਰੇਸ਼ਨ ਹੈ, ਦੂਸਰੇ ਅਰਬਨ ਡਿਵੈਲ-ਪਮੈਂਟ ਬੋਰਡ ਹੈ ਔਰ ਤੀਸਰੇ ਚੀਫ ਟਾਊਨ ਪਲੈਨਰ ਹੈ। ਇਹ ਨਾ ਤਿੰਨੇ ਇਕੱਠੇ ਬੈਠਦੇ ਹਨ ਔਰ ਨਾ ਕੋਈ ਫੈਸਲਾ ਹੁੰਦਾ ਹੈ ਤਾਂਕਿ ਪਬਲਿਕ ਨੂੰ ਕੋਈ ਤਕਲੀਫ ਨਾ ਹੋਵੇ ਅਤੇ ਇਸ ਵਾਸਤੇ ਕੋਈ ਤਰੀਕਾ ਅਡਾਪਟ ਕਰ ਸਕਣ। ਮਨਿਸਟਰ ਸਾਹਿਬ ਬੈਠੇ ਹਨ। ਇਹ ਅੰਮ੍ਰਿਤਸਰ ਗਏ ਸਨ। ਇਨ੍ਹਾਂ ਨੇ ਸਾਰੇ ਸ਼ਹਿਰ ਦੀ ਥੋੜ੍ਹੀ ਬਹੁਤ ਇਨਸਪੈਕਸ਼ਨ ਕੀਤੀ ਸੀ। ਤੁਸੀਂ ਅੰਦਾਜ਼ਾ ਨਹੀਂ ਕਰ ਸਕਦੇ ਕਿ 15, 16 ਜਾਂ 18 ਸਾਲਾਂ ਤੋਂ ਨੋਟੀਫਿਕੇਸ਼ਨ ਹੋਇਆ ਸੀ। ਉਹ ਇੰਪਰੂਵਮੈਂਟ ਟਰਸਟ ਵਿਚ ਆਉਂਦੇ ਪਏ ਹਨ। ਉਥੇ ਲੋਕ ਜੋ ਰਹਿ ਰਹੇ ਹਨ, ਉਹ ਵੀ ਹਿੰਦੁਸਤਾਨ ਵਿਚ ਹੀ ਰਹਿ ਰਹੇ ਹਨ। ਬਦ-ਕਿਸਮਤੀ ਦੀ ਗੱਲ ਹੈ ਕਿ ਨਾ ਉਥੇ ਪਾਣੀ ਹੈ, ਨਾ ਸੈਨੀਟੇਸ਼ਨ ਦਾ ਪ੍ਰਬੰਧ ਹੈ ਅਤੇ ਨਾ ਕੋਈ ਉਥੇ ਬਿਜਲੀ ਦੀ ਫੈਸਿਲਿਟੀ ਹੈ। ਜੇ ਇਸ ਤਰ੍ਹਾਂ ਦੀ ਡਿਵੈਲਪਮੈਂਟ ਕਰਨੀ ਹੈ ਤਾਂ ਲੋਕ ਸਮਝਦੇ ਹਨ ਕਿ ਇਹ ਅਧੂਰੀ ਡਿਵੈਲਪਮੈਂਟ ਹੈ। ਇਹ ਸਰੀਰ ਹੈ ਅਤੇ ਜੇ ਸਾਰੇ ਸਰੀਰ ਦੀ ਡਿਵੈਲਪ-ਮੈਂਟ ਨਹੀਂ ਹੁੰਦੀ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ। ਜੇ ਇਕੱਲੇ ਪੇਟ ਦੀ ਜਾਂ ਲੱਤ ਦੀ ਡਿਵੈਲਪਮੈਂਟ ਕਰ ਲੈਣਗੇ ਤਾਂ ਉਸ ਨਾਲ ਸਾਰੇ ਸਰੀਰ ਦੀ ਡਿਵੈਲਪਮੈਂਟ ਨਹੀਂ ਹੋਏਗੀ। ਸਟੇਟ ਦੀ ਡਿਵੈਲਪਮੈਂਟ ਆਲ-ਰਾਊਂਡ ਹੋਣੀ ਚਾਹੀਦੀ ਹੈ। ਇਕ ਨੂੰ ਤਰਜੀਹ ਦੇ ਦਿਓ ਔਰ ਦੂਜੇ ਨੂੰ ਨਾ ਤਰਜੀਹ ਦਿਓ ਤਾਂ ਇਸ ਨਾਲ ਸੈਮੀ ਡਿਵੈਲਪਮੈਂਟ ਹੋਏਗੀ।

ਦੂਸਰਾ ਮੈਂ ਦੇਖਦਾ ਹਾਂ ਕਿ "ਛੱਜ ਤਾਂ ਬੋਲੇ ਛਾਣਨੀ ਕੀ ਬੋਲੇ"। ਅਕਾਲੀ ਭਰਾਵਾਂ ਨੇ ਕਿਹਾ ਹੈ ਕਿ ਜਨਤਾ ਪਾਰਟੀ ਵਾਲੇ ਲੜਦੇ ਰਹੇ। ਉਹ ਇਹ ਕਿਸ ਤਰ੍ਹਾਂ ਨਾਲ ਕਹਿ ਸਕਦੇ ਹਨ ਜਦ ਕਿ ਉਹ ਆਪ ਤਾਂ ਯੂਨਾਈਟਿਡ ਰਹੇ ਨਹੀਂ ਹਨ। ਅੱਜ ਦੇ ਯੁੱਗ ਵਿਚ ਜੇ ਇਸ ਤਰ੍ਹਾਂ ਨਾਲ ਇੱਕ ਦੂਜੇ ਤੇ ਐਲੀਗੇਸ਼ਨ ਲਗਾਉਂਦੇ ਰਹੋਗੇ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੋਏਗਾ। ਇਥੇ ਮੇਰੇ ਸਾਥੀ ਨੇ ਹੁਣੇ ਕਿਹਾ ਸੀ, ਇੱਕ ਮੈਂਬਰ ਨੇ ਖੜੇ ਹੋ ਕੇ ਕੁਝ ਕਿਹਾ ਸੀ, ਕਿ 1975 ਵਿਚ ਜਿਸ ਵੇਲੇ ਐਮਰਜੈਂਸੀ ਲਗੀ ਸੀ ਤਾਂ ਉਸ ਵੇਲੇ ਨਾ ਕਾਮਰੇਡ ਭਰਾ ਅਤੇ ਨਾ ਕਾਂਗਰਸ (ਆਈ) ਦੇ ਭਰਾ ਬੋਲ ਸਕੇ ਅਤੇ ਐਮਰਜੈਂਸੀ ਦੇ ਬਾਅਦ ਉਨ੍ਹਾਂ ਨੂੰ ਅਸੀਂ ਮੌਕਾ ਦਿੱਤਾ ਕਿ ਉਹ ਬੋਲ ਸਕਣ। ਐਮਰ-ਜੈਂਸੀ ਦੇ ਖਿਲਾਫ ਲੜਾਈ ਲੜਕੇ ਅਸੀਂ ਹੁਣ ਸਾਰਿਆਂ ਨੂੰ ਮੌਕਾ ਦਿੱਤਾ ਹੈ ਕਿ ਉਹ ਆਪਣੀ ਆਵਾਜ਼ ਉਠਾ ਸਕਣ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ**: ਖੰਨਾ ਜੀ, ਤੁਸੀਂ ਬੋਲੋ।

**ਸ਼੍ਰੀ ਹਰਬੰਸ ਲਾਲ ਖੰਨਾ**: ਮੇਰੇ ਸਾਥੀ ਕਾਮਰੇਡ ਇਥੇ ਬੈਠੇ ਹੋਏ ਹਨ ਪਤਾ ਨਹੀਂ ਇਨ੍ਹਾਂ ਨੇ ਕੀ ਕਿਹਾ ਹੈ। ਹੁਣੇ ਤੁਸੀਂ ਕਿਹਾ ਸੀ ਕਿ ਜਿਹੜਾ ਆਦਮੀ ਇਥੇ ਹਾਜ਼ਰ ਨਾ ਹੋਵੇ ਉਸ ਦੇ ਬਾਰੇ ਡਿਸਕਸ਼ਨ ਨਹੀਂ ਕਰਨੀ ਚਾਹੀਦੀ। ਇਨ੍ਹਾਂ ਨੇ ਗੌਡਸੇ ਦੇ ਬਾਰੇ ਕਿਹਾ ਸੀ। ਇਨ੍ਹਾਂ ਦਾ ਰੋਲ 1942 ਵਿਚ ਇਹ ਸੀ ਕਿ ਜਦੋਂ ਜੰਗੇ ਆਜ਼ਾਦੀ ਲੜੀ ਜਾ ਰਹੀ ਸੀ ਤਾਂ ਇਨ੍ਹਾਂ ਨੇ ਉਸ ਵੇਲੇ ਅੰਗਰੇਜ਼ਾਂ ਦਾ ਸਾਥ ਦਿੱਤਾ (ਸ਼ੇਮ, ਸ਼ੇਮ) ਔਰ ਹਿੰਦੁਸਤਾਨੀਆਂ ਦੀ ਪਿੱਠ ਵਿਚ ਛੁਰਾ ਘੋਪਿਆ। 1947 ਵਿਚ ਜਿਸ ਵੇਲੇ ਮੁਸਲਿਮ ਲੀਗ ਨੇ ਵੰਡ ਬਾਰੇ ਕਿਹਾ ਤਾਂ ਇਨ੍ਹਾਂ ਸਾਥੀਆਂ ਨੇ ਉਨ੍ਹਾਂ ਦਾ ਸਾਥ ਦਿੱਤਾ। 1962 ਵਿਚ ਜਦੋਂ ਚੀਨ ਨੇ ਹਮਲਾ ਕੀਤਾ ਤਾਂ ਉਸ ਵੇਲੇ ਸਾਰਾ ਹਿੰਦੁਸਤਾਨ ਇਕੱਠਾ ਹੋਇਆ ਪਰ ਇਨ੍ਹਾਂ ਲੋਕਾਂ ਨੇ ਚੀਨ ਦਾ ਸਾਥ ਦਿੱਤਾ। 1975 ਵਿਚ ਐਮਰਜੈਂਸੀ ਲਗੀ ਔਰ ਉਸ ਵੇਲੇ ਵੀ ਇਹ ਇੰਦਰਾ ਗਾਂਧੀ ਦੇ ਟਾਊਟ ਬਣੇ ਰਹੇ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਬਹੁਤ ਗੱਲਾਂ ਕਰਦੇ ਹਾਂ। ਮੈਂ ਆਪਣੇ ਚੀਫ਼ ਮਨਿਸਟਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਕਮਿਟਮੈਂਟ ਕਰਕੇ ਆਇਆ ਕਰਨ ਉਹ ਜ਼ਰੂਰ ਪੂਰੀ ਕਰਿਆ ਕਰਨ। ਇਹ ਮੇਰੀ ਰਿਕੁਐਸਟ ਹੈ। 1978 ਵਿਚ ਸ੍ਰੀ ਰਾਮ ਤੀਰਥ ਦੀ ਡਿਵੈਲਪਮੈਂਟ ਵਾਸਤੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ 50 ਲੱਖ ਰੁਪਏ ਦਿਆਂਗੇ ਪਰ ਅੱਜ ਤਕ ਉਸ ਲਈ ਇਕ ਪੈਸਾ ਵੀ ਨਹੀਂ ਦਿੱਤਾ ਗਿਆ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਸ ਕੇਸ ਨੂੰ ਐਕਸਪੀਡਾਈਟ ਕੀਤਾ ਜਾਏ।

ਸਪੀਕਰ ਸਾਹਿਬ ਅੱਜ ਦੇ ਹਾਲਾਤ ਵਿਚ ਮੈਰਿਟ ਤੇ ਅਮਲ ਘੱਟ ਹੁੰਦਾ ਹੈ। ਸਰਦਾਰ ਆਤਮਾ ਸਿੰਘ ਜੀ ਬੈਠੇ ਹਨ, ਕਿਸ ਤਰੀਕੇ ਨਾਲ ਮੈਡੀਕਲ ਕਾਲਜ ਵਿਚ ਸੀਨੀਅਰ ਲੈਕਚਰਰਜ਼ ਅਤੇ ਅਸਿਸਟੈਂਟ ਪ੍ਰੋਫੈਸਰਜ਼ ਦੀ ਸੀਨੀਆਰਿਟੀ ਨੂੰ ਬਾਈ ਪਾਸ ਕੀਤਾ ਜਾਂਦਾ ਹੈ। ਇਥੇ ਇਕ ਨਾਰਮ ਬਣਾਇਆ ਹੋਇਆ ਹੈ ਕਿ ਹਰ ਇਕ ਆਦਮੀ ਜਿਸ ਨੇ ਅਸਿਸਟੈਂਟ ਪ੍ਰੋਫੈਸਰ ਬਣਨਾ ਹੈ ਉਸ ਦੇ ਲਈ ਸੀਨੀਅਰ ਲੈਕਚਰਾਰ ਦਾ ਤਿੰਨ ਸਾਲ ਦਾ ਟੀਚਿੰਗ ਐਕਸਪੀਰੀਐਂਸ ਹੋਣਾ ਬਹੁਤ ਜ਼ਰੂਰੀ ਹੈ ਲੇਕਿਨ ਇਥੇ ਮੈਰਿਟਸ ਨੂੰ ਬਾਈ ਪਾਸ ਕਰਕੇ ਫੇਵਰੇਟਿਜ਼ਮ ਔਰ ਨੈਪੋਟਿਜ਼ਮ ਚਲਦਾ ਹੈ। ਪਿਛਲੀ ਡੇਟ ਵਿਚ ਐਕਸਪੀਰੀਐਂਸ ਦਿਖਾਉਂਦੇ ਹਨ। ਅਗਰ ਇਸ ਤਰ੍ਹਾਂ ਹੀ ਚਲਣਗੇ ਤਾਂ ਨੁਕਸਾਨ ਹੋਏਗਾ। ਇਸ ਤਰ੍ਹਾਂ ਕਰਨ ਨਾਲ ਪਬਲਿਕ ਤੇ ਗੌਰਮਿੰਟ ਦਾ ਚੰਗਾ ਅਸਰ ਨਹੀ ਪਏਗਾ।

**ਸ਼੍ਰੀ ਸਪੀਕਰ**: ਵਾਈਂਡ ਅੱਪ ਕਰੋ ਜੀ।

**ਸ਼੍ਰੀ ਹਰਬੰਸ ਲਾਲ ਖੰਨਾ**: ਇਸੇ ਤਰੀਕੇ ਨਾਲ ਐਗਰੀਕਲਚਰ ਹੈ, ਅਸੀਂ ਵਿਚਾਰ ਕਰਦੇ ਹਾਂ ਕਿ ਬਹੁਤ ਪ੍ਰੋਡਕਸ਼ਨ ਦਿੱਤੀ ਹੈ। ਸਰਕਾਰ ਕਿਸਾਨਾਂ ਦੀ ਬਹੁਤ ਚਿੰਤਾ ਕਰਦੀ ਹੈ ਲੇਕਿਨ ਕਿਸਾਨਾਂ ਨੂੰ ਜਿਹੜੀਆਂ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ, ਉਹ ਸੱਸਤੇ ਭਾਅ ਤੇ ਮੁਹਈਆ ਕਰਾਉਣੀਆਂ ਚਾਹੀਦੀਆਂ ਹਨ। ਜਿਸ ਤਰ੍ਹਾਂ ਜ਼ਿੰਕ ਸਲਫੇਟ ਫਰਟੇਲਾਈਜ਼ਰ ਆਦਿ ਹੈ ਇਹ ਕਿਸਾਨਾਂ ਨੂੰ ਪੰਜਾਬ ਵਿਚ ਮਹਿੰਗਾ ਮਿਲ ਰਿਹਾ ਹੈ। ਇਹ ਸਾਰੀਆਂ ਚੀਜ਼ਾਂ ਜੋ ਕਿਸਾਨਾਂ ਨੂੰ ਲੋੜੀਂਦੀਆਂ ਹਨ, ਉਹ ਕਿਸਾਨਾਂ ਨੂੰ ਸੱਸਤੇ ਭਾਅ ਤੇ ਸਪਲਾਈ ਕਰਨੀਆਂ ਚਾਹੀਦੀਆਂ ਹਨ।

ਐਨਾ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

## EXTENSION OF TIME OF THE SITTING

**Mr. Speaker:** Is it the pleasure of the House that the time of the sitting be extended by 15 minutes.

*Voices yes, yes.*

**Mr. Speaker:** The time of the sitting of the House is extended upto 9.15 P.M.

## DISCUSSION AND VOTING OF THE DEMANDS FOR SUPPLEMENTARY GRANTS (*Resumption*)

**ਸਾਥੀ ਰੂਪ ਲਾਲ** (ਮੋਗਾ) : ਸਪੀਕਰ ਸਾਹਿਬ, ਇਹ ਜਿਹੜੀਆਂ ਡੀਮਾਂਡਜ਼ ਪੇਸ਼ ਹੋਈਆਂ ਹਨ ਮੈਂ ਇਨਾਂ ਸਾਰਿਆਂ ਦੇ ਹੱਕ ਵਿਚ ਹਾਂ। ਇਹ ਠੀਕ ਡੀਮਾਂਡਜ਼ ਹਨ ਮਗਰ ਮੈਂ ਚਾਹੁੰਦਾ ਹਾਂ ਕਿ ਇਸ ਵਿਚ ਕੁਝ ਮਹਿਕਮੇ ਐਸੇ ਹਨ ਜਿਨ੍ਹਾਂ ਵਿਚ ਸੋਧ ਕਰਨ ਦੀ ਲੋੜ ਹੈ। ਇਸ ਵਿਚ ਪਹਿਲਾ ਮਹਿਕਮਾ ਤਾਂ ਸਿਵਲ ਸਪਲਾਈ ਦਾ ਹੈ। ਇਸ ਮਹਿਕਮੇ ਨੇ ਸਾਰੀ ਡਿਵੈਲਪਮੈਂਟ ਦਾ ਭੱਠਾ ਹੀ ਬੈਠਾ ਦਿੱਤਾ ਹੈ ਔਰ ਸਰਕਾਰ ਦੀ ਬਦਨਾਮੀ ਦਾ ਕਾਰਣ ਬਣ ਗਿਆ ਹੈ। ਮੈਂ ਤੁਹਾਨੂੰ ਦੱਸਦਾ ਹਾਂ ਕਿ 31 ਮਈ ਨੂੰ ਭੱਠੇ ਵਾਲਿਆਂ ਨੇ ਸਰਕਾਰ ਨੂੰ ਇਹ ਲਿਖ ਕੇ ਦਿੱਤਾ ਕਿ ਸਾਨੂੰ ਟਰੱਕਾਂ ਤੇ ਕੋਲਾ ਲਿਆਉਣ ਦੀ ਇਜਾਜ਼ਤ ਦਿੱਤੀ ਜਾਵੇ। ਉਨਾਂ ਨੇ ਕੋਲਾ ਟਰੱਕਾਂ ਵਿਚ ਲਿਆਉਣ ਵਾਸਤੇ ਦਰਖਾਸਤਾਂ ਦਿੱਤੀਆਂ ਪਰ ਮਨਿਸਟਰ ਸਾਹਿਬ ਉਸ ਤੋਂ ਬਾਅਦ ਵਲਾਇਤ ਚਲੇ ਗਏ ਅਤੇ ਉਨ੍ਹਾਂ ਦਾ ਕੁਝ ਨਹੀਂ ਬਣਿਆ ਫਿਰ ਅਸੀਂ ਬਾਦਲ ਸਾਹਿਬ ਨੂੰ ਬੇਨਤੀ ਕੀਤੀ ਕਿ ਜੇ ਟਰੱਕਾਂ ਤੇ ਕੋਲਾ ਲਿਆਉਣ ਦੀ ਇਜਾਜ਼ਤ ਨਾ ਦਿੱਤੀ ਗਈ ਤਾਂ ਇਥੇ ਤਬਾਹੀ ਆ ਜਾਵੇਗੀ, ਡਿਵੈਲਪਮੈਂਟ ਖ਼ਤਮ ਹੋ ਜਾਵੇਗੀ ਤਾਂ ਬਾਦਲ ਸਾਹਿਬ ਨੇ ਇਹ ਇਜਾਜ਼ਤ ਦੇ ਦਿੱਤੀ। (ਵਿਘਨ) ਸਪੀਕਰ ਸਾਹਿਬ, ਪੰਜਾਬ ਵਿਚ 5 ਐਸੇ ਮਹਿਕਮੇ ਹਨ ਜਿਹੜੇ ਕਿ ਬਿਲਕੁਲ ਨਾਕਾਰਾ ਹੋ ਗਏ ਹਨ, ਜਿਨ੍ਹਾਂ ਵਿਚ ਡਿਵੈਲਪਮੈਂਟ ਬਿਲਕੁਲ ਖ਼ਤਮ ਹੋ ਗਈ ਹੈ। ਉਨਾਂ ਮਹਿਕਮਿਆਂ ਵਿਚ ਕਿਸੇ ਕਿਸਮ ਦੀ ਡਿਵੈਲਪਮੈਂਟ ਨਹੀਂ ਹੋ ਰਹੀ। ਇਹ ਕੋਲਾ ਟਰੱਕਾਂ ਰਾਹੀਂ ਨਾ ਪਹੁੰਚਣ ਤੇ ਸਰਕਾਰ ਨੂੰ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ। ਇਸ ਨਾਲ 15-16 ਕਰੋੜ ਰੁਪਏ ਦਾ ਸੇਲਜ਼ ਟੈਕਸ ਦਾ ਸਰਕਾਰ ਨੂੰ ਨੁਕਸਾਨ ਹੋਇਆ ਹੈ ਅਤੇ ਮਜ਼ਦੂਰਾਂ ਨੂੰ ਮਜ਼ਦੂਰੀ ਨਹੀਂ ਮਿਲੀ। ਕੰਮ ਬੰਦ ਰਿਹਾ ਅਤੇ ਮਜ਼ਦੂਰ ਕੰਮ ਨਹੀਂ ਕਰ ਸਕੇ। ਸਰਕਾਰ ਦੀ ਬਦਨਾਮੀ ਹੋਈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ ਹੀ ਡੀਜ਼ਲ ਦਾ ਮਸਲਾ ਹੈ। ਸਪੀਕਰ ਸਾਹਿਬ, ਇਸ ਦੀ ਵੰਡ ਠੀਕ ਨਹੀਂ ਕੀਤੀ ਗਈ। ਇਸ ਵੰਡ ਵਿਚ ਗਰੀਬ ਆਦਮੀ ਮਾਰਿਆ ਗਿਆ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਇਹ ਤੇਲ ਚਲਦਾ ਹੈ ਅਤੇ ਸਟੇਟ ਵਿਚ ਆਉਂਦਾ ਹੈ ਤਾਂ ਉਸ ਵੇਲੇ ਉਸ ਦੇ ਨਾਲ ਵਿਜੀਲੈਂਸ ਦੇ ਬੰਦੇ ਬੈਠਾ ਦੇਣੇ ਚਾਹੀਦੇ ਹਨ ਅਤੇ ਥਾਣੇ ਵਾਲਿਆਂ ਨੂੰ ਇਤਲਾਹ ਦੇ ਦੇਣੀ ਚਾਹੀਦੀ ਹੈ ਤਾਕਿ ਰਸਤੇ ਵਿਚ ਕੋਈ ਉਸ ਵਿਚ ਹੇਰਾਫੇਰੀ ਨਾ ਕਰ ਸਕੇ ਕਿਉਂਕਿ ਜਦੋਂ ਤੇਲ ਚਲਦਾ ਹੈ ਤਾਂ ਰਸਤੇ ਵਿਚ ਇੰਨਸਪੈਕਟਰਜ਼ ਅਤੇ ਪੈਟਰੋਲ ਪੰਪਾਂ ਵਾਲੇ ਆਪਸ ਵਿਚ ਮਿਲ ਜਾਂਦੇ ਹਨ ਅਤੇ ਉਹ ਇਸ ਵਿਚ ਹੇਰਾਫੇਰੀ ਕਰ ਲੈਂਦੇ ਹਨ। ਇਸ ਦੀ ਮੁਨਾਸਬ ਵੰਡ ਨਹੀਂ ਕੀਤੀ ਜਾਂਦੀ ਅਤੇ ਬਾਅਦ ਵਿਚ ਉਹ ਤੇਲ ਬਲੈਕ ਵਿੱਚ ਵੇਚਿਆ ਜਾਂਦਾ ਹੈ।

ਇਸੇ ਤਰ੍ਹਾਂ ਇਕ ਸਨਅੱਤ ਦਾ ਮਹਿਕਮਾ ਹੈ, ਉਸ ਮਹਿਕਮੇ ਵਾਲੇ ਵੀ ਮਾਲ ਨੂੰ ਪਾਰਟੀਆਂ ਨਾਲ ਮਿਲ ਕੇ ਬਲੈਕ ਕਰਾਉਣ ਵਿਚ ਬਹੁਤ ਮਦਦ ਕਰਦੇ ਹਨ। ਇਸ ਵਿਚ ਕਈ ਅਜਿਹੇ ਬੰਦੇ ਹਨ ਜਿਹੜੇ ਹੇਰਾਫੇਰੀ ਕਰਦੇ ਹਨ, ਉਨ੍ਹਾਂ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਇਥੇ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਤੁਸੀਂ ਨਾਂ ਦੀ ਇਜਾਜ਼ਤ ਨਹੀਂ ਦਿੰਦੇ ਪਰ ਮੈਂ ਦਸਦਾ ਹਾਂ ਕਿ ਇਕ ਐਸੇ ਆਦਮੀ ਨੂੰ 416 ਗੱਡੀਆਂ ਕੋਲਾ ਦਿੱਤਾ ਹੈ ਜਿਹੜਾ ਕਿ ਬਿਲਕੁਲ ਕੋਈ ਕੰਮ ਨਹੀਂ ਕਰਦਾ ਔਰ ਉਸ ਨੇ ਉਹ ਕੋਲਾ 10 ਹਜ਼ਾਰ ਰੁਪਏ ਬਲੈਕ ਵਿਚ ਵੇਚ ਦਿੱਤਾ ਹੈ।

[ਸਾਥੀ ਰੂਪ ਲਾਲ]

ਇਸ ਤਰ੍ਹਾਂ ਦਾ ਹਾਲ ਹੋ ਰਿਹਾ ਹੈ। ਇਥੇ ਸਰਦਾਰ ਸਰੂਪ ਸਿੰਘ ਨੇ 2—4 ਗੱਡੀਆਂ ਫੜੀਆਂ ਵੀ ਸਨ। ਭੱਠੇ ਵਾਲੇ ਇੱਟਾਂ ਕਿਸ ਤਰਾਂ ਸਸਤੀਆਂ ਵੇਚ ਸਕਦੇ ਹਨ ਜਦ ਕਿ ਕੋਲਾਂ ਮਹਿੰਗਾ ਹੋਵੇ ਅਤੇ ਉਸ ਨੂੰ ਕੋਲਾ ਮਹਿੰਗਾ ਮਿਲਦਾ ਹੋਵੇ।

ਇਸੇ ਤਰ੍ਹਾਂ ਤੁਸੀਂ ਹੁਣ ਪੁਲਿਸ ਦੇ ਮਹਿਕਮੇ ਦੀ ਗੱਲ ਲੈ ਲਵੋ। ਇਸ ਮਹਿਕਮੇ ਵਿਚ ਬੜੀ ਬਦਅਮਨੀ ਫੈਲੀ ਹੋਈ ਹੈ ਅਤੇ ਇਹ ਇਕ ਕੁਰੱਪਸ਼ਨ ਦਾ ਘਰ ਬਣ ਗਿਆ ਹੈ। ਇਹ ਬੜੀ ਮਾੜੀ ਗੱਲ ਹੈ। ਇਸ ਕੁਰੱਪਸ਼ਨ ਨੂੰ ਦੂਰ ਕਰਨ ਲਈ ਸਰਕਾਰ ਨੂੰ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ। ਪਿਛੇ ਜਿਹੇ ਸਰਕਾਰ ਨੇ ਪੰਜਾਬ ਦੇ ਗਰੀਬ ਸਿਪਾਹੀਆਂ ਦੀਆਂ ਤਨਖਾਹਾਂ ਵਿਚ ਵਾਧਾ ਕੀਤਾ ਸੀ ਅਤੇ ਜਿਨ੍ਹਾਂ ਨੇ ਹੜਤਾਲ ਕੀਤੀ ਸੀ ਉਨ੍ਹਾਂ ਦੇ ਖਿਲਾਫ ਕੇਸ ਦਰਜ ਕੀਤੇ ਗਏ ਸਨ ਅਤੇ ਉਨ੍ਹਾਂ ਤੇ ਇਹ ਸਰਕਾਰ ਮੁਕਦਮੇ ਚਲਾ ਰਹੀ ਹੈ। ਮੈਂ ਬਾਦਲ ਸਾਹਿਬ ਨੂੰ ਅਰਜ਼ ਕਰਾਂਗਾ ਕਿ ਤੁਸੀਂ ਉਨ੍ਹਾਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਹਨ ਅਤੇ ਹੁਣ ਇਨ੍ਹਾਂ ਤੇ ਜਿਹੜੇ ਕੇਸ ਚਲ ਰਹੇ ਹਨ ਉਨ੍ਹਾਂ ਨੂੰ ਵਾਪਿਸ ਲੈ ਲੈਣਾ ਚਾਹੀਦਾ ਹੈ। ਅੱਜ ਕੱਲ ਕੀ ਹੋ ਰਿਹਾ ਹੈ ਕਿ ਥਾਣੇ ਵਿੱਕ ਰਹੇ ਹਨ, ਐਸ.ਐਸ. ਪੀ. ਵਿਕ ਰਹੇ ਹਨ ਅਤੇ ਇਥੋਂ ਤੱਕ ਕਿ ਡੀ.ਆਈ.ਜੀ. ਵਿਕ ਗਏ ਹਨ ਅਤੇ ਉਹ ਹਰ ਕੰਮ ਵਿਚ ਸੌਦੇ ਬਾਜ਼ੀ ਕਰ ਰਹੇ ਹਨ। ਥਾਣਿਆਂ ਦੇ ਵਿਚ ਜਿੰਨੀ ਮਰਜ਼ੀ ਅਫੀਮ ਪਕੜ ਲਵੋ। ਪੁਲਿਸ ਵਾਲੇ ਥਾਣਿਆਂ ਵਿਚ ਬੈਠ ਕੇ ਜਿਸ ਤੇ ਮਰਜ਼ੀ ਅਫੀਮ ਪਾ ਦਿੰਦੇ ਹਨ ਅਤੇ ਜਿਸ ਤੇ ਚਾਹੁੰਣ ਅਫੀਮ ਦਾ ਕੇਸ ਫਿੱਟ ਕਰ ਦਿੰਦੇ ਹਨ ਅਤੇ ਉਸ ਨੂੰ ਉਹ ਆਪਣੇ ਮੁਫਾਦ ਲਈ ਸਿਆਸੀ ਤੌਰ ਤੇ ਇਸਤੇ-ਮਾਲ ਕਰ ਰਹੇ ਹਨ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਥਾਣਿਆਂ ਦੇ ਵਿਚ ਛਾਪੇ ਮਾਰਨੇ ਚਾਹੀਦੇ ਹਨ ਅਤੇ ਚੈਕ ਰੱਖਣੀ ਚਾਹੀਦੀ ਹੈ ਤਾਕਿ ਥਾਣਿਆਂ ਦੇ ਵਿਚ ਗਲਤ ਕਿਸਮ ਦੇ ਕੰਮ ਨਾ ਹੋ ਸਕਣ। ਹੁਣ ਸਰਕਾਰ ਨੇ ਥਾਣਿਆਂ ਵਿਚ ਦੋ ਦੋ ਅਫ਼ਸਰ ਲਗਾ ਦਿੱਤੇ ਹਨ ਅਤੇ ਜਿਸ ਦੇ ਨਾਲ ਰਿਸ਼ਵਤ ਖੋਰੀ ਹੋਰ ਵੱਧ ਗਈ ਹੈ। (ਘੰਟੀ)।

ਬਸ ਜੀ, ਸਪੀਕਰ ਸਾਹਿਬ, ਮੈਂ 2 ਮਿੰਟਾਂ ਦੇ ਵਿਚ ਹੀ ਖ਼ਤਮ ਕਰ ਦੇਵਾਂਗਾ। ਇਨ੍ਹਾਂ ਜਨ ਸੰਘੀਆਂ ਨੇ ਮਹਾਤਮਾਂ ਗਾਂਧੀ ਦਾ ਕਤਲ ਕੀਤਾ ਔਰ ਸਾਡੇ ਕਾਂਗਰਸੀ ਭਰਾ ਕਹਿੰਦੇ ਹਨ ਕਿ ਸਾਡੀ ਇੰਦਰਾ ਗਾਂਧੀ ਨੇ 11 ਸਾਲ ਰਾਜ ਕੀਤਾ ਅਤੇ ਬੜੀ ਤਰੱਕੀ ਕੀਤੀ। ਠੀਕ ਹੈ ਤਰੱਕੀ ਸਾਰਿਆਂ ਨੂੰ ਨਜ਼ਰ ਆਉਂਦੀ ਹੈ, ਜੋ ਕੀਤੀ ਹੈ। ਇੰਦਰਾ ਗਾਂਧੀ ਨੇ ਬਗੈਰ ਕਿਸੇ ਗੱਲ ਦੇ ਸਾਨੂੰ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਸੀ, ਹੁਣ ਅਸੀਂ ਜਲ੍ਹ ਵਿਚ ਉਸ ਨੂੰ ਬੰਦ ਕਰੀਏ ਤਾਂ ਉਸ ਨੂੰ ਪਤਾ ਲਗੇਗਾ ਕਿ ਕਿਸ ਤਰ੍ਹਾਂ ਜੇਲ੍ਹਾਂ ਦੇ ਵਿਚ ਬੰਦ ਕਰੀਦਾ ਹੈ। ਅਸੀਂ ਉਸ ਤੇ ਕੇਸ ਚਲਾਏ ਪਰ ਇਹ ਭਰਾ ਕਹਿੰਦੇ ਹਨ ਕਿ ਉਹ ਇਕ ਬਹਾਦਰ ਔਰਤ ਹੈ ਜਿਹੜੀ ਜਨਤਾ ਪਾਰਟੀ ਦੇ ਨਾਲ ਲੜਦੀ ਰਹੀ ਹੈ। ਉਹ ਜੇਲ੍ਹ ਵਿਚ ਜਾ ਕੇ ਵੇਖੇ ਤਾਂ ਉਸ ਦੀ ਬਹਾਦਰੀ ਦਾ ਪਤਾ ਲਗੇਗਾ। ਉਹ ਬਹਾਦਰ ਔਰਤ ਨਹੀਂ ਬਲਕਿ ** ** ** ਹੈ। ਉਸ ਨੇ ਖੁਦ ਕਈ ਵਾਰ ਪਾਰਟੀ ਨੂੰ ਤੋੜਿਆ। ਇਹ ਕਹਿੰਦੇ ਹਨ ਕਿ ਜਨਤਾ ਪਾਰਟੀ ਟੁੱਟ ਗਈ ਹੈ ਅਤੇ ਅਸੀਂ ਅਲੱਗ ਹੋ ਗਏ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਸਾਥੀ ਸਾਹਿਬ ਨੇ ਜਿਹੜਾ ** ** ਕਿਹਾ ਹੈ। ਇਹ ਲਫਜ਼ ਵਾਪਸ ਹੋਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ** ** ਦੇ ਲਫਜ਼ ਐਕਸਪੰਜ ਕੀਤੇ ਜਾਂਦੇ ਹਨ।

---

** Expunged as ordered by the chair.

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਇੰਦਰਾ ਗਾਂਧੀ ਨੇ ਜੈ ਪ੍ਰਕਾਸ਼ ਨਰਾਇਣ ਨੂੰ ਚੰਡੀਗੜ੍ਹ ਵਿਚ, ਪੀ.ਜੀ.ਆਈ. ਵਿਚ ਬੰਦ ਕੀਤਾ ਅਤੇ ਉਸ ਦੇ ਗੁਰਦੇ ਖ਼ਰਾਬ ਕੀਤੇ। ਕਈ ਲੀਡਰਾਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਅਤੇ ਦੇਸ਼ ਵਿਚ ਐਮਰਜੈਂਸੀ ਲਗਾਈ ਰੱਖੀ। ਹੁਣ ਇਹ ਕਹਿੰਦੇ ਹਨ ਕਿ ਅਕਾਲੀ ਭਰਾ ਆਪਸ ਵਿਚ ਲੜ੍ਹ ਪਏ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੀ ਧਰਮ ਅਤੇ ਸਿਆਸਤ ਇਕੱਠੀ ਹੈ, ਇਹ ਅਲੱਗ ਨਹੀਂ ਹੋ ਸਕਦੀ।

**ਇਕ ਆਵਾਜ਼** : ਸਾਥੀ ਸਾਹਿਬ ਨੂੰ ਵਜ਼ੀਰ ਬਣਾ ਦਿਓ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਸੋਚਿਆ ਸੀ ਕਿ ਅਗਰ ਅਕਾਲੀ ਪਾਰਟੀ ਵਿਚ ਆਪਸੀ ਲੜਾਈ ਖ਼ਤਮ ਨਾ ਹੋਈ ਤਾਂ ਫਿਰ ਇਨ੍ਹਾਂ ਨੂੰ ਹੇਮ ਕੁੰਡ ਭੇਜਿਆ ਜਾਵੇ ਜਿਥੇ 10ਵੇਂ ਗੁਰੂ ਮਹਾਰਾਜ ਨੇ ਤਪੱਸਿਆ ਕੀਤੀ ਸੀ ਅਤੇ ਮੈਂ ਵੀ ਹੇਮ ਕੁੰਡ ਜਾ ਕੇ ਵੇਖਿਆ ਹੈ। (ਵਿਘਨ) (ਘੰਟੀ) ਇਕ ਇਥੇ ਅਖਬਾਰ ਨਿਕਲਦਾ ਹੈ, ਉਸ ਵਿੱਚ ਲਿਖਿਆ ਹੈ ਕਿ ਮੈਂ 1506 ਦੇ ਵਿੱਚ ਇਹ ਕਿਹਾ ਸੀ ਅਤੇ 1857 ਦੇ ਵਿਚ ਮਹਾਰਾਣੀ ਝਾਂਸੀ ਨੂੰ ਕਿਹਾ ਸੀ ਕਿ ਉਹ ਘੋੜੇ ਤੇ ਚੜ੍ਹ ਕੇ ਨਾ ਜਾਵੇ ਪਰ ਉਹ ਗਈ ਅਤੇ ਮਰ ਗਈ। ਇਨ੍ਹਾਂ ਦੇ ਅਖ਼ਬਾਰ ਵਾਲੇ ਇਸ ਤਰ੍ਹਾਂ ਦੀਆਂ ਗੱਲਾਂ ਲਿਖਦੇ ਹਨ।

**ਸ੍ਰੀ ਸਪੀਕਰ** : ਸਾਥੀ ਸਾਹਿਬ ਤੁਹਾਡਾ ਟਾਈਮ ਹੋ ਚੁੱਕਾ ਹੈ ਹੁਣ ਤੁਸੀਂ ਤਸ਼ਰੀਫ ਰੱਖੋ। (ਵਿਘਨ)

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)** : ਸਪੀਕਰ ਸਾਹਿਬ, ਮੈਂ ਸਦਨ ਦੇ ਸਾਰੇ ਆਨਰੇਬਲ ਮੈਂਬਰਾਂ ਦੇ ਵਿਚਾਰ ਬੜੇ ਧਿਆਨ ਨਾਲ ਸੁਣੇ ਹਨ ਜਿਨ੍ਹਾਂ ਨੇ ਇਸ ਡੀਬੇਟ ਵਿੱਚ ਹਿੱਸਾ ਪਾਇਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਕਿਸੇ ਸੂਬੇ ਦੀ ਆਰਥਿਕ ਨੀਤੀ ਉਸ ਦੀ ਫਿਸਕਲ ਪਾਲਿਸੀ ਵਿਚੋਂ ਨਿਕਲਦੀ ਹੈ ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ ਇਹ ਸਾਡੀ ਫਿਸਕਲ ਪਾਲਿਸੀਆਂ ਦਾ ਪਰਤੌਂਦਾ ਹੈ ਜਿਹੜਾ ਸਾਨੂੰ ਡਾਇਰੈਕਸ਼ਨ ਦਿੰਦਾ ਹੈ ਕਿ ਅਸੀਂ ਕਿਸ ਪਾਸੇ ਵੱਲ ਨੂੰ ਜਾ ਰਹੇ ਹਾਂ। ਇਸ ਦੇ ਵਿੱਚ 57 ਕਰੋੜ ਰੁਪਏ ਦੀ ਡੀਮਾਂਡ ਰੱਖੀ ਗਈ ਹੈ। ਇਸ 57 ਕਰੋੜ ਰੁਪਏ ਵਿਚੋਂ 42 ਕਰੋੜ ਰੁਪਏ ਦੀ ਜਿਹੜੀ ਮੱਦ ਹੈ ਇਹ ਪੰਜਾਬ ਵਿੱਚ ਸਟੇਟ ਟਰੇਡਿੰਗ ਕਰਨ ਲਈ ਰੱਖੀ ਗਈ ਹੈ ਤਾਕਿ ਪੰਜਾਬ ਵਿੱਚ ਸਟੇਟ ਟਰੇਡਿੰਗ ਵੱਧ ਸਕੇ। ਪੰਜਾਬ ਵਿਚ ਜਿਹੜਾ ਕਾਫੀ ਮਾਤਰਾ ਵਿਚ ਝੋਨਾ ਹੁੰਦਾ ਹੈ ਉਸ ਦੀ ਖਰੀਦ ਕੀਤੀ ਜਾ ਸਕੇ ਅਤੇ ਪੰਜਾਬ ਦੇ ਵਿੱਚ ਜਿਹੜੀ ਕਿਸਾਨਾਂ ਦੀ ਲੁਟ ਘੁਸੱਟ ਹੁੰਦੀ ਹੈ ਉਸ ਤੋਂ ਉਸ ਨੂੰ ਬਚਾਇਆ ਜਾ ਸਕੇ ਤਾਕਿ ਕੋਈ ਕਿਸਾਨਾਂ ਨੂੰ ਐਕਸਪਲਾਇਟ ਨਾ ਕਰ ਸਕੇ ਅਤੇ ਜਿਹੜੀਆਂ ਰੀਐਕਸ਼ਨਰੀ ਫੋਰਸਿਜ਼ ਹਨ ਉਹ ਕਿਸਾਨਾਂ ਨੂੰ ਲੁੱਟ ਨਾ ਸਕਣ। ਇਸ ਲਈ 42 ਕਰੋੜ ਰੁਪਿਆ ਝੋਨੇ ਦੀ ਸਰਕਾਰੀ ਖਰੀਦ ਕਰਨ ਲਈ ਰੱਖਿਆ ਗਿਆ ਹੈ (ਤਾੜੀਆਂ)। ਇਸੇ ਤਰ੍ਹਾਂ ਪੰਜਾਬ ਦੇ ਗਰੀਬ, ਵੀਕਰ ਸੈਕਸ਼ਨ ਹਰੀਜਨਾਂ ਨੂੰ ਆਪਣੇ ਪੈਰਾਂ ਤੇ ਆਪ ਖੜਾ ਕਰਨ ਲਈ 20 ਹਜ਼ਾਰ ਰੁਪਏ ਦਾ ਕਰਜ਼ਾ ਬਿਨਾ ਵਿਆਜ ਤੋਂ ਕਰਜ਼ਾ ਦਿੱਤਾ ਜਾਵੇਗਾ ਤਾਕਿ ਉਹ ਆਪਣੀ ਮਰਜ਼ੀ ਨਾਲ ਕਾਰੋਬਾਰ ਕਰ ਸਕਣ। ਉਨ੍ਹਾਂ ਤੇ ਕੋਈ ਪਾਬੰਦੀ ਨਹੀਂ ਹੋਵੇਗੀ, ਚਾਹੇ ਉਹ ਦੁਕਾਨਦਾਰੀ ਕਰਨ, ਚਾਹੇ ਮੁਰਗੀ ਪਾਲਣ ਦਾ ਕੰਮ ਕਰਨ। ਅਸੀਂ ਇਸ ਸਕੀਮ ਨੂੰ ਕਿਸੇ ਧੰਦੇ ਦੇ ਨਾਲ ਫਿਕਸ ਨਹੀਂ ਕੀਤਾ। ਇਸ ਕੰਮ ਲਈ 25 ਕਰੋੜ ਰੁਪਿਆ ਰਖਿਆ ਗਿਆ ਹੈ ਔਰ ਇਹ ਰੁਪਿਆ ਵਿਆਜ ਤੋਂ ਬਗੈਰ ਪੰਜਾਬ ਦੇ ਗਰੀਬ ਲੋਕਾਂ ਨੂੰ ਬਤੌਰ ਕਰਜ਼ਾ ਦਿੱਤਾ ਜਾਵੇਗਾ ਤਾਕਿ ਸਹੀ ਅਰਥਾਂ ਵਿਚ ਸਮਾਜਵਾਦ ਅਸੀਂ ਲਿਆ ਸਕੀਏ। ਪੰਜਾਬ ਦੇ 22% ਐਸੇ ਲੋਕ ਹਨ ਜਿਹੜੇ ਪਾਵਰਟੀ ਲਾਈਨ ਤੋਂ ਹੇਠਾਂ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ, ਉਨ੍ਹਾਂ ਨੂੰ ਉਪਰ ਚੁੱਕਣ ਲਈ ਇਹ ਕਦਮ ਚੁੱਕੇ ਜਾ ਰਹੇ ਹਨ। ਇਸ ਤਰੀਕੇ ਨਾਲ ਸਮੁੱਚੇ ਤੌਰ ਤੇ ਸਾਰੇ ਪੰਜਾਬ ਨੂੰ ਡਿਵੈਲਪ ਕੀਤਾ ਜਾਵੇਗਾ ਅਤੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਤਰੱਕੀ ਕੀਤੀ ਜਾਵੇਗੀ।

[ਵਿੱਤ ਮੰਤਰੀ]

ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਅਸੀਂ ਇਹ ਪਾਲਿਸੀ ਬਣਾਈ ਹੈ ਕਿ ਪਿੰਡਾਂ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਪਿੰਡਾਂ ਦੇ ਲੋਕ ਜਿਹੜੇ ਪਹਿਲੇ ਪਛੜੇ ਹੋਏ ਸਨ, ਜਿਥੇ ਸੜਕਾਂ ਨਹੀਂ ਸੀ, ਰੋਸ਼ਨੀ ਦਾ ਪ੍ਰਬੰਧ ਨਹੀਂ ਸੀ, ਸਕੂਲਾਂ ਦਾ ਕੋਈ ਪ੍ਰਬੰਧ ਨਹੀਂ ਸੀ ਅਤੇ ਦਵਾਈਆਂ ਦਾ ਕੋਈ ਇੰਤਜ਼ਾਮ ਨਹੀਂ ਸੀ, ਅਸੀਂ ਸੋਚਿਆ ਹੈ ਕਿ ਪਹਿਲਾਂ ਉਨ੍ਹਾਂ ਲੋਕਾਂ ਦੀ ਜ਼ਿਆਦਾ ਮੱਦਦ ਕਰਨ ਦੀ ਲੋੜ ਹੈ। ਇਹ ਸਾਰੀਆਂ ਗੱਲਾਂ ਸਾਡੀ ਪਾਲਿਸੀ ਦਾ ਇਕ ਹਿੱਸਾ ਹਨ। ਅਸੀਂ ਸੋਚਿਆ ਹੈ ਕਿ ਰੂਰਲ ਏਰੀਆ ਵਿੱਚ ਜਿਥੇ 80% ਆਬਾਦੀ ਵਸਦੀ ਹੈ ਉਨ੍ਹਾਂ ਨੂੰ ਉਪਰ ਚੁੱਕਿਆ ਜਾਵੇ। ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਦੇ ਵਿੱਚ 4 ਕਰੋੜ 16 ਲੱਖ ਰੁਪਿਆ ਅਰਬਨ ਇਨਟੈਗਰੇਟਿਡ ਡਿਵੈਲਮੈਂਟ ਵਾਸਤੇ ਰੱਖਿਆ ਗਿਆ ਹੈ। (ਵਿਘਨ) ਸਪੀਕਰ ਸਾਹਿਬ, ਸਮਾਲ ਸੇਵਿੰਗਜ਼ ਦਾ 16 ਕਰੋੜ ਰੁਪਏ ਦਾ ਟਾਰਗੇਟ ਸੀ ਪਰ ਉਸ ਦੀ ਬਜਾਏ 24 ਕਰੋੜ ਰੁਪਿਆ ਇਕੱਠਾ ਹੋਇਆ। ਤੁਹਾਨੂੰ ਪਤਾ ਕਿ ਤਹਿਸੀਲ ਵਿੱਚ ਜਾਓ, ਕਿਸੇ ਕਚਹਿਰੀ ਵਿੱਚ ਜਾਓ ਕਿਸੇ ਨੇ ਕੋਈ ਰਜਿਸਟਰੀ ਕਰਾਉਣੀ ਹੁੰਦੀ ਕਿਸੇ ਨੇ ਬੰਦੂਕ ਦਾ ਲਾਈਸੈਂਸ ਲੈਣਾ ਹੁੰਦਾ ਸੀ ਤਾਂ ਉਸ ਤੋਂ ਫਲੱਡ ਰਿਲੀਫ ਲਿਆ ਜਾਂਦਾ ਸੀ ਜਾਂ ਉਸ ਕੋਲੋਂ ਸਮਾਲ ਸੇਵਿੰਗ ਵਾਸਤੇ ਪੈਸੇ ਲਏ ਜਾਂਦੇ ਸਨ। ਪਰ, ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਇਹ ਸਿਸਟਮ ਹੁਣ ਬੰਦ ਕਰ ਦਿੱਤਾ ਹੈ। ਹੁਣ ਰੈਡ ਕਰਾਸ ਦੀਆਂ ਪਰਚੀਆਂ ਦੇਣੀਆਂ ਬੰਦ ਕਰ ਦਿੱਤੀਆਂ ਹਨ। ਅਸੀਂ 15 ਲੱਖ ਰੁਪਿਆ ਜ਼ਿਲ੍ਹਿਆਂ ਵਿੱਚ ਇਨਾਮ ਵਜੋਂ ਦੇ ਰਹੇ ਹਾਂ ਇਹ ਰੁਪਿਆ ਡੀ.ਸੀਜ਼ ਦੇ ਰਾਹੀਂ ਜ਼ਿਲ੍ਹੇ ਦੀਆਂ ਡਿਵੈਲਪਮੈਂਟ ਸਕੀਮਾਂ ਤੇ ਖਰਚ ਕੀਤਾ ਜਾਵੇਗਾ। (ਤਾੜੀਆਂ)

ਸਪੀਕਰ ਸਾਹਿਬ, 1 ਕਰੋੜ ਰੁਪਿਆ ਹੇਲ ਸਟਾਹਮ ਵਾਸਤੇ ਰੱਖਿਆ ਗਿਆ ਹੈ। ਇਸੇ ਤਰ੍ਹਾਂ ਹੀ 95 ਲੱਖ ਰੁਪਿਆ ਮੋਰਿੰਡਾ ਸ਼ੂਗਰ ਮਿੱਲ ਦੀ ਐਕਸਪੈਨਸ਼ਨ ਕਰਨ ਵਾਸਤੇ ਦਿੱਤਾ ਹੈ। ਸਪੀਕਰ ਸਾਹਿਬ, ਇਹ ਮਿੱਲ ਤੁਹਾਡੇ ਹੱਲਕੇ ਵਿੱਚ ਪੈਂਦੀ ਹੈ। ਉਸ ਮਿੱਲ ਨੂੰ ਐਕਸਪੈਂਡ ਕੀਤਾ ਜਾ ਰਿਹਾ ਹੈ ਤਾਕਿ ਉਥੇ ਕਿਸਾਨਾਂ ਦਾ ਗੰਨਾ ਜ਼ਿਆਦਾ ਪੀੜਿਆ ਜਾਵੇ। ਸਪੀਕਰ ਸਾਹਿਬ, ਇਹ ਸਰਕਾਰ ਦੀਆਂ ਨੀਤੀਆਂ ਦਾ ਪਲੰਦਾ ਹੈ ਅਤੇ ਇਹ ਸਾਫ਼ ਜ਼ਾਹਿਰ ਕਰਦਾ ਹੈ ਕਿ ਪੰਜਾਬ ਕਿਸ ਪਾਸੇ ਨੂੰ ਜਾ ਰਿਹਾ ਹੈ।

ਸਪੀਕਰ ਸਾਹਿਬ, ਸਾਡੇ ਸਾਹਮਣੇ ਇਹ ਇਕ ਬਹੁਤ ਵੱਡਾ ਸਵਾਲ ਸੀ ਕਿ ਝੋਨੇ ਦੀ ਫਸਲ ਤਬਾਹ ਹੋ ਰਹੀ ਹੈ। 5-6 ਹਜ਼ਾਰ ਕਰੋੜ ਰੁਪਏ ਦੀ ਤਬਾਹੀ ਦਾ ਸਵਾਲ ਨਹੀਂ ਸੀ ਬਲਕਿ ਸਾਰੇ ਪੰਜਾਬ ਦੀ ਇਕਾਨੋਮੀ ਦਾ ਸਵਾਲ ਸੀ। ਜੇ ਫਸਲ ਤਬਾਹ ਹੋ ਜਾਵੇ ਤਾਂ ਪਰਚੇਜ਼ਿੰਗ ਕਪੈਸਿਟੀ ਖ਼ਤਮ ਹੋ ਜਾਂਦੀ ਹੈ। ਜੇ ਪਰਚੇਜ਼ਿੰਗ ਕਪੈਸਿਟੀ ਖ਼ਤਮ ਹੋ ਜਾਂਦੀ ਹੈ ਤਾਂ ਇੰਡਸਟਰੀ ਖ਼ਤਮ ਹੋ ਜਾਂਦੀ ਹੈ। ਇਕਾਨੋਮੀ ਦਾ ਅਸੂਲ ਹੈ ਕਿ ਜੇ ਪਰਚੇਜ਼ਿੰਗ ਪਾਵਰ ਨਾ ਹੋਵੇ ਤਾਂ ਇੰਡਸਟਰੀ ਗਰੋ ਨਹੀਂ ਕਰ ਸਕਦੀ। ਇਸੇ ਚੀਜ਼ ਨੂੰ ਮੁੱਖ ਰੱਖਦੇ ਹੋਏ ਚੀਫ ਮਨਿਸਟਰ ਸਾਹਿਬ ਨੇ ਸੋਚਿਆ ਕਿ ਸ਼ਹਿਰਾਂ ਦੀ ਬਿਜਲੀ ਬੰਦ ਕਰਕੇ ਪਿੰਡਾਂ ਵਿੱਚ ਦਿੱਤੀ ਜਾਵੇ। ਇਸ ਤਰ੍ਹਾਂ ਕਰਕੇ ਝੋਨੇ ਦੀ ਫਸਲ ਨੂੰ ਤਬਾਹ ਹੋਣ ਤੋਂ ਬਚਾ ਲਿਆ ਹੈ। ਇਸ ਤਰ੍ਹਾਂ ਪੰਜਾਬ ਦੀ ਇੰਡਸਟਰੀ ਨੂੰ ਵੀ ਬਚਾ ਲਿਆ ਹੈ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਸਰਦਾਰ ਬਲਵੰਤ ਸਿੰਘ ਜੀ, ਮੁਆਫ ਕਰਨਾ, ਤੁਸੀਂ ਹੋਰ ਕਿੰਨਾ ਟਾਈਮ ਲੈਣਾ ਹੈ ? (ਵਿਘਨ) ਜੇਕਰ ਹਾਊਸ ਮਨਜ਼ੂਰ ਕਰੇ ਤਾਂ ਹਾਊਸ ਦਾ ਸਮਾਂ 15 ਮਿੰਟ ਹੋਰ ਵਧਾ ਦਿੱਤਾ ਜਾਵੇ, Is it the pleasure of the House ?

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ 9.30 ਵਜੇ ਤੱਕ ਵਧਾਇਆ ਜਾਂਦਾ ਹੈ।

## DISCUSSION AND VOTING OF THE DEMANDS FOR SUPPLEMENTARY GRANTS (*Resumption*)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਦੋ ਤਿੰਨ ਮਿੰਟ ਹੀ ਲੈਣੇ ਹਨ ਕਿਉਂਕਿ ਕੱਲ ਐਪਰੋਪ- ਰੀਏਸ਼ਨ ਬਿੱਲ ਆਉਣਾ ਹੈ ਮੈਂ ਉਸ ਉਤੇ ਕਹਿ ਲਵਾਂਗਾ। ਮੇਰੇ ਕੁਝ ਦੋਸਤਾਂ ਨੇ ਫਾਇਰ ਟੈਕਸ ਦਾ ਜ਼ਿਕਰ ਕੀਤਾ ਸੀ, ਇਸੇ ਤਰ੍ਹਾਂ ਹੀ ਹਾਊਸ ਟੈਕਸ ਦੀ ਗੱਲ ਕੀਤੀ ਸੀ।ਫਿਰ ਕਿਹਾ ਗਿਆ ਕਿ ਜਿਥੇ ਨਲਕਾ ਹੈ, ਉਥੇ 5 ਰੁਪਏ ਟੈਕਸ ਲਾ ਦਿੱਤਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਲੈਜਿਸਲੇਟਰਜ਼ ਦੀ ਇਸ ਮਹੀਨੇ ਦੇ ਅਖ਼ੀਰ ਵਿੱਚ ਮੀਟਿੰਗ ਬੁਲਾਈ ਹੈ, ਉਸ ਵਿੱਚ ਕਾਰਪੋਰੇਸ਼ਨਾਂ ਦੇ ਕਮਿਸ਼ਨਰ ਵੀ ਹੋਣਗੇ, ਉਸ ਵਿੱਚ ਸਾਰੀ ਚੀਜ਼ ਸਾਰਟ ਆਊਟ ਕਰ ਲਵਾਂਗੇ। ਸਾਡਾ ਇਹ ਮਨਸ਼ਾ ਹੈ ਕਿ ਟੈਕਸ ਉਸ ਉਤੇ ਲਗਾਉਣਾ ਹੈ ਜਿਸ ਦੀ ਦੇਣ ਦੀ ਕਪੈਸਿਟੀ ਹੋਵੇ। ਗਰੀਬ ਆਦਮੀ ਉਤੇ ਟੈਕਸ ਨਹੀਂ ਲਾਉਣਾ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

### Demand No. 1

**Mr. Speaker:** Question is—

That a Supplementary sum not exceeding Rs. 2,40,000 be granted to the Governor to defray the charges that will come in course of payment for the year ending 31st March, 1980 in respect of State Legislature.

*The motion was carried.*

### Demand No. 2

**Mr. Speaker:** Question is—

That a Supplementary sum not exceeding Rs. 7,00,000 be granted to the Governor to defray the charges that will come in course of payment for the year ending 31st March, 1980, in respect of Council of Ministers.

*The motion was carried.*

### Demand No. 4

**Mr. Speaker:** Question is—

That a Supplementary sum not exceeding Rs. 58,94,000 be granted to the Governor to defray the charges that will come in course of payment for the year ending 31st March, 1980, in respect of Elections.

*The motion was carried.*

### Demand No. 5

**Mr. Speaker:** Question is—

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1980, in respect of Revenue.

*The motion was carried.*

[Mr. Speaker]

**Demand No. 7**

**Mr. Speaker:** Question is—

That a Supplementary sum not exceeding Rs. 15,00,000 be granted to the Governor to defray the charges that will come in course of payment for the year ending 31st March, 1980, in respect of Finance.

*The motion was carried.*

**Demand No. 1i**

**Mr. Speaker:** Question is—

That a Supplementary sum not exceeding Rs. 45,13,000 be granted to the Governor to defray the charges that will come in course of payment for the year ending 31st March, 1980, in respect of Housing and Urban Development

*The motion was carried.*

**Demand No. 19**

**Mr. Speaker** Question is—

That a Supplementary sum not exceeding Rs. 9,00,000 be granted to the Governor to defray the charges that will come in course of payment for the year ending 31st March, 1980, in respect of Information and Publicity.

*The motion was carried.*

**Demand No. 21**

**Mr. Speaker:** Question is—

That a Supplementary sum not exceeding Rs. 16,000 be granted to the Governor to defray the charges that will come in course of payment for the year ending 31st March, 1980, in respect of Labour, Employment and Industrial Training.

*The motion was carried.*

**Demand No. 22**

**Mr. Speaker:** Question is—

That a Supplementary sum not exceeding Rs. 1,05,00,000 be granted to the Governor to defray the charges that will come in course of payment for the year ending 31st March, 1980, in respect of Social Security and Welfare.

*The motion was carried.*

**Demand No. 24**

**Mr. Speaker** Question is—

That a Supplementary sum not exceeding Rs. 2,53,20,000 be granted to the Governor to defray the charges that will come in course of payment for the year ending 31st March, 1980, in respect of Co-operation.

*The motion was carried.*

**Demand No. 25**

**Mr. Speaker** : Question is—

That a Supplementary sum not exceeding Rs. 1,09,00,000 be granted to the Governor to defray the charges that will come in course of payment for the year ending 31st March, 1980, in respect of Agriculture.

*The motion was carried.*

**Demand No. 27**

**Mr. Speaker:** Question is—

That a Supplementary sum not exceeding Rs. 42,15,95,000 be granted to the] Governor to defray the charges that will come in course of payment for the year ending 31st March, 1980, in respect of Food.

*The motion was carried.*

**Demand No. 32**

**Mr. Speaker** : Question is—

That a Supplementary sum not exceeding Rs. 2,67,81,000 be granted to the Governor to defray the charges that will come in course of payment for the year ending 31st March, 1980, in respect of Community Development.

*The motion was carried.*

**Demand No. 39**

**Mr. Speaker:** Question is—

That a supplementary sum not exceeding Rs. 26,90,000 be granted to the Governor to defray the charges that will come in course of payment for the year ending 31st March, 1980, in respect of Buildings.

*The motion was carried.*

**Demand No. 40**

**Mr. Speaker:** Question is—

That a Supplementary sum not exceeding Rs. 4,55,15,000 be granted to the Governor to defray the charges that will come in course of payment for the year ending 31st March, 1980, in respect of Loans and Advances by the State Government.

*The motion was carried.*

**Mr. Speaker:** The House stands adjourned till 9.00 A.M. on Wednesday, the 17th October, 1979.

9.17 P.M. | *(The Sabha then *adjourned till 9.00 A.M. on Wednesday the 17th October, 1979)*

41883 P.V.S.—Govt. Press, Chd.

29

# Punjab Vidhan Sabha Debates

*17th October, 1979*

*(Forenoon Sitting)*

**Vol II No. 5**

**OFFICIAL REPORT**

CONTENTS

*Wednesday, the 17th October,* 1979

*(Forenoon Sitting)*




Punjab Vidhan Sabha Secretariat, Chandigarh

**Price : Rs :** 24-75 P

# PUNJAB VIDHAN SABHA

*Wednesday, the 17th October,* 1979.
(*Forenoon Sitting*)

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**Mr. Speaker :** Before taking up the list of Starred Questions for the 17th October, 1979 (Morning Sitting), the House will take up Question No. 1503 appearing at page 3 of the list of Starred Questions for the 16th October, 1979 (Morning Sitting).

### Agencies for the distribution of Fertilizers in the State

***1503. Comrade Satya Pal Dang :** Will the Minister for Agriculture and Forests be pleased to state—

(a) whether the Fertilizer Corporation of India decided during the last one year to give 7 Agencies for distribution of Fertilizers in the State to persons belonging to Scheduled Castes and Backward Classes on the recommendation of the Punjab Government/the Punjab Backward Classes Land Development and Finance Corporation ;

(b) if the reply to part (a) above be in the affirmative ; whether the said recommendation has been made ;

(c) the procedure and the criteria adopted for making the recommendation ;

(d) the names and addresses of the persons whose names have been recommended ?

**ਸਰਦਾਰਨੀ ਸਤਵੰਤ ਕੌਰ ਸੰਧੂ (ਭਲਾਈ ਮੰਤਰੀ) :** (ੳ) ਅਤੇ (ਅ) 1-10-1978 ਤੋਂ 30-9-1979 ਤੱਕ ਪੰਜਾਬ ਪਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਨਿਗਮ ਦੀ ਸਿਫਾਰਸ਼ ਤੇ ਨੈਸ਼ਨਲ ਫਰਟੇਲਾਈਜ਼ਰ ਲਿਮਟਿਡ ਦੁਆਰਾ ਅਲਾਟ ਕੀਤੀਆਂ ਗਈਆਂ ਏਜੰਸੀਆਂ ਦੀ ਗਿਣਤੀ 5 ਹੈ ।

(ੲ) ਜਦੋਂ ਵੀ ਅਜਿਹੀਆਂ ਡੀਲਰਸ਼ਿੱਪ ਅਲਾਟ ਕੀਤੀਆਂ ਜਾਂਦੀਆਂ ਹਨ, ਅਖ਼ਬਾਰਾਂ ਵਿਚ ਵਿਗਿਆਪਨ ਕੱਢੇ ਜਾਂਦੇ ਹਨ। ਪ੍ਰਾਰਥੀ ਪਛੜੀਆਂ ਸ਼੍ਰੇਣੀਆਂ ਦਾ ਵਿਅਕਤੀ ਹੋਣਾ ਚਾਹੀਦਾ ਹੈ ਜਾਂ ਪੰਜਾਬ ਸਰਕਾਰ ਦੁਆਰਾ ਨੋਟੀਫਾਈਡ ਜਾਤਾਂ ਦੇ ਆਧਾਰ ਤੇ ਜਾਂ ਉਸ ਦੀ ਸਾਰੇ ਵਸੀਲਿਆਂ ਤੋਂ ਸਾਲਾਨਾ ਆਮਦਨੀ 3600 ਰੁਪਏ ਤੋਂ ਵੱਧ ਨਾ ਹੋਵੇ। ਪ੍ਰਾਰਥੀ ਦੀ, ਨੈਸ਼ਨਲ ਫਰਟੇਲਾਈਜ਼ਰ ਲਿਮਟਿਡ ਦੇ ਪ੍ਰਤੀਨਿਧਾਂ ਅਤੇ ਪੰਜਾਬ ਪਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਨਿਗਮ ਦੁਆਰਾ ਸਾਂਝੇ ਤੌਰ ਤੇ ਇੰਟਰਵਿਊ ਕੀਤੀ ਗਈ ਸੀ ਅਤੇ ਏਜੰਸੀ ਅਲਾਟ ਕਰਨ ਦਾ ਇਹ ਫੈਸਲਾ ਨੈਸ਼ਨਲ ਫਰਟੇਲਾਈਜ਼ਰ ਲਿਮਟਿਡ ਦੁਆਰਾ ਕੀਤਾ ਗਿਆ ਸੀ।

[ਭਲਾਈ ਮੰਤਰੀ]

(ਸ) ਜਿਨ੍ਹਾਂ ਵਿਅਕਤੀਆਂ ਦੇ ਨਾਂ 1 ਅਕਤੂਬਰ, 1978 ਤੋਂ 30 ਸਤੰਬਰ, 1979 ਦੇ ਸਮੇਂ ਦੇ ਦੌਰਾਨ ਸਿਫਾਰਸ਼ ਕੀਤੇ ਗਏ ਸਨ ਉਨ੍ਹਾਂ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**Names and addresses of persons whose names have been recommended to the National Fertilizers Limited for allotment of Fertilizer Dealerships from 1st October, 1978 to 30th September, 1979.**

| Serial No. | Name and Address |
|---|---|
| 1. | Shri Jaswant Singh, Village Umranangal, P.O. Baba Bakala, district Amritsar. |
| 2. | Shri Ranjit Singh, son of Shri Hazara Singh, Village Jaithu Nangal, P.O. Dadupur, district Amritsar. |
| 3. | Shri Harbhajan Singh, H. No. 121, New Model Town, G. T. Road, Chheharta, Amritsar. |
| 4. | Shri Harbans Singh, V. & P.O. Khojala, Tehsil Batala, district Gurdaspur. |
| 5. | Shri Nohar Chand, C/o M/s. Kanshi Ram-Tilak Ram, Commission Agents, Sunam Mandi, Sangrur. |
| 6. | Shri Jagmohan Singh, son of Shri Amar Singh, B-36/110, Punjab Mata Nagar, Pakhowal Road, Ludhiana. |
| 7. | Shri Joginder Singh, V. Jangla, P.O. Naserpur, district Kapurthala. |
| 8. | Shri Prem Kumar, 776, Patel Nagar, Civil Lines, Ludhiana. |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, 3 ਕਿਸਮ ਦੇ ਬੰਦਿਆਂ ਨੂੰ ਗੌਰਮਿੰਟ ਆਫ਼ ਇੰਡੀਆ ਦੇ ਫੈਸਲੇ ਮੁਤਾਬਿਕ ਇਹ ਏਜੰਸੀ ਮਿਲ ਸਕਦੀ ਹੈ। ਪ੍ਰਾਰਥੀ ਸ਼ਡਿਊਲਡ ਕਾਸਟ ਹੋਵੇ, ਪੰਜਾਬ ਸਰਕਾਰ ਦੁਆਰਾ ਨੋਟੀਫਾਈਡ ਜਾਤਾਂ ਦੇ ਆਧਾਰ ਤੇ ਬੈਕਵਰਡ ਕਲਾਸ ਦਾ ਹੋਵੇ ਜਾਂ ਜਿਸ ਦੀ ਆਰਥਕ ਤੌਰ ਤੇ ਸਾਰੇ ਵਸੀਲਿਆਂ ਤੋਂ ਸਾਲਾਨਾ ਆਮਦਨੀ 3600 ਰੁਪਏ ਤੋਂ ਵੱਧ ਨਾ ਹੋਵੇ। ਜਿਨ੍ਹਾਂ ਦੀ ਸਿਫਾਰਸ਼ ਕੀਤੀ ਗਈ ਔਰ ਜਿਨ੍ਹਾਂ ਨੂੰ ਏਜੰਸੀ ਮਿਲ ਗਈ ਹੈ ਉਨ੍ਹਾਂ ਵਿਚੋਂ ਨੰਬਰ ਇਕ ਤੇ ਸ੍ਰੀ ਜਸਵੰਤ ਸਿੰਘ, ਪਿੰਡ ਉਮਰਾਨੰਗਲ, ਡਾਕਖਾਨਾ ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਹੈ। ਮੈਂ ਮਨਿਸਟਰ ਸਾਹਿਬਾ ਤੋਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਵੀ ਪਤਾ ਹੈ ਕਿਉਂਕਿ ਇਸ ਗੱਲ ਦਾ ਸਭ ਨੂੰ ਪਤਾ ਹੈ ਕਿ ਇਹ ਸੱਜਣ ਨਾਨ-ਸ਼ਡਿਊਲਡ ਕਾਸਟ ਦੇ ਹਨ, ਇਹ ਨਾਨ-ਬੈਕਵਰਡ ਕਲਾਸਿਜ਼ ਦੇ ਵਿਚ ਪੈਦਾ ਹੋਏ ਹਨ ਔਰ ਜੋ ਇਨ੍ਹਾਂ ਦੀ ਜਾਇਦਾਦ ਹੈ ਜਾਂ ਆਮਦਨ ਹੈ ਉਹ 3600 ਰੁਪਏ ਸਾਲ ਦੀ ਨਹੀਂ ਬਲਕਿ 3600 ਰੁਪਏ ਮਹੀਨੇ ਦੀ ਹੋ ਸਕਦੀ

ਹੈ। ਇਹ ਚੀਜ਼ ਸਰਕਾਰ ਦੇ ਨੋਟਿਸ ਵਿਚ ਹੈ ਔਰ ਇਹ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੀ ਗਈ ਕਿ ਇਕ ਮਨਿਸਟਰ ਸਾਹਿਬ ਦੇ ਸਾਹਿਬਜ਼ਾਦੇ ਨੇ ਮਨਿਸਟਰ ਸਾਹਿਬ ਦੇ ਇਨ-ਫਲੂਐਂਸ ਨਾਲ ਪਰੈਸ਼ਰ ਪਵਾ ਕੇ ਇਹ ਚੀਜ਼ ਕਰਵਾਈ ਹੈ। ਕੀ ਇਸ ਗੱਲ ਦੀ ਕੋਈ ਇਨਕੁਆਇਰੀ ਬੈਕਵਰਡ ਕਲਾਸ ਕਾਰਪੋਰੇਸ਼ਨ ਵਲੋਂ ਹੋਈ ਹੈ; ਜੇ ਹੋਈ ਹੈ ਅਤੇ ਇਹ ਸਾਬਤ ਹੋਇਆ ਹੈ ਕਿ ਕਿਸ ਨੇ ਝੂਠੀ ਸਿਫਾਰਸ਼ ਕਰਵਾਈ ਹੈ, ਇਸ ਦੇ ਜ਼ਿੰਮੇਵਾਰ ਕੌਣ ਹਨ ਔਰ ਜੇ ਉਹ ਮਨਿਸਟਰ ਸਾਹਿਬ ਦੇ ਸਾਹਿਬਜ਼ਾਦੇ ਹਨ ਤਾਂ ਕੀ ਉਨ੍ਹਾਂ ਦੇ ਖਿਲਾਫ਼ ਕਾਰਵਾਈ ਹੋਵੇਗੀ ਅਤੇ ਜਿਨ੍ਹਾਂ ਅਫ਼ਸਰਾਂ ਨੇ ਗਲਤ ਕੰਮ ਕੀਤਾ ਹੈ ਉਨ੍ਹਾਂ ਦੇ ਖਿਲਾਫ਼ ਕੋਈ ਕਾਰਵਾਈ ਹੋਵੇਗੀ ?

**ਭਲਾਈ ਮੰਤਰੀ**: ਸਪੀਕਰ ਸਾਹਿਬ, ਇਸ ਦੇ ਬਾਰੇ ਨੈਸ਼ਨਲ ਫਰਟੇਲਾਈਜ਼ਰਜ਼ ਲਿਮਿਟਡ ਦੁਆਰਾ ਇਕ ਸਕੀਮ ਚਲਾਈ ਗਈ ਸੀ ਅਤੇ ਏਜੰਸੀ ਦੇਣ ਦੇ ਲਈ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਨਿਗਮ ਨੇ ਸਿਫਾਰਸ਼ ਕਰਨੀ ਸੀ। ਇਹ ਏਜੰਸੀ ਉਨ੍ਹਾਂ ਵਿਅੱਕਤੀਆਂ ਨੂੰ ਦਿੱਤੀ ਗਈ ਹੈ ਜਿਹੜੇ ਕਾਸਟ ਦੇ ਤੌਰ ਤੇ ਪਛੜੇ ਹੋਏ ਹੋਣ ਜਾਂ ਜਿਨ੍ਹਾਂ ਦੀ ਸਾਲਾਨਾ ਆਮਦਨ 3600 ਰੁਪਏ ਤੋਂ ਘੱਟ ਹੋਵੇ। ਸਪੀਕਰ ਸਾਹਿਬ, ਇਹ ਜਿਹੜੇ ਵਿਅਕਤੀ ਦਾ ਜ਼ਿਕਰ ਕਰ ਰਹੇ ਹਨ ਉਸ ਵਿਅਕਤੀ ਨੇ ਸਰਟੀਫੀਕੇਟ ਦਿੱਤਾ ਹੈ ਅਤੇ ਉਸ ਦੇ ਆਧਾਰ ਤੇ ਇਹ ਸਿਫਾਰਸ਼ ਹੋਈ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਮੇਰੇ ਵਾਲੀ ਗਲ ਦੁਹਰਾ ਦਿੱਤੀ ਹੈ। ਮੈਂ ਇਹ ਕਿਹਾ ਹੈ ਕਿ ਉਸ ਨੇ ਸਰਟੀਫੀਕੇਟ ਗਲਤ ਦਿੱਤਾ ਹੈ। ਤੁਸੀਂ ਅੰਮ੍ਰਿਤ-ਸਰ ਦੇ ਕਿਸੇ ਬੰਦੇ ਨੂੰ ਪੁੱਛ ਲਓ ਉਹ ਤੁਹਾਨੂੰ ਦੱਸ ਦੇਵੇਗਾ ਕਿ ਉਸ ਦੀ ਕਿੰਨੀ ਇਨਕਮ ਹੈ। ਮੈਂ ਚੀਫ ਮਨਿਸਟਰ ਸਾਹਿਬ ਕੋਲ ਲਿਖ ਕੇ ਕੰਪਲੇਂਟ ਕੀਤੀ ਹੈ ਕਿ ਮਨਿਸਟਰ ਸਾਹਿਬ ਦੇ ਸਾਹਿਬ-ਜ਼ਾਦੇ ਨੇ ਮਨਿਸਟਰ ਸਾਹਿਬ ਦੇ ਇਨਫਲੂਐਂਸ ਨਾਲ ਗਲਤ ਸਰਟੀਫੀਕੇਟ ਦਿਵਾ ਕੇ ਅਤੇ ਪਰੈਸ਼ਰ ਪੁਆ ਕੇ ਗਲਤ ਸਿਫਾਰਸ਼ ਕਰਵਾ ਕੇ ਏਜੰਸੀ ਦਿਵਾਈ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਜੇ ਬੀਬੀ ਜੀ ਨੂੰ ਨਹੀਂ ਪਤਾ ਤਾਂ ਚੀਫ ਮਨਿਸਟਰ ਸਾਹਿਬ ਦੱਸ ਦੇਣ ਕਿ ਇਹ ਪ੍ਰਾਈਮਾ ਫੇਸਾਈ ਸਰਟੀਫੀਕੇਟ ਗਲਤ ਹੈ ਉਸ ਦੀ ਇਨਕੁਆਇਰੀ ਹੋਈ ਹੈ ਜਾਂ ਨਹੀਂ ਹੋਈ, ਜੇ ਨਹੀਂ ਹੋਈ ਤਾਂ ਕੀ ਇਹ ਹੁਣ ਕਰਵਾਉਣ ਨੂੰ ਤਿਆਰ ਹਨ ?

**ਵਿੱਤ ਮੰਤਰੀ**: ਸਪੀਕਰ ਸਾਹਿਬ, ਜਿਸ ਕੁਐਸਚਨ ਦਾ ਡਾਂਗ ਸਾਹਿਬ ਜ਼ਿਕਰ ਕਰ ਰਹੇ ਹਨ ਕਾਰਪੋਰੇਸ਼ਨ ਨੇ ਇਸ ਦੇ ਵਿਚ ਕੋਈ ਗਲਤੀ ਨਹੀਂ ਕੀਤੀ। ਜਿਹੜਾ ਮਨਿਸਟਰ ਸਾਹਿਬ ਦੇ ਲੜਕੇ ਦਾ ਇਹ ਜ਼ਿਕਰ, ਕਰ ਰਹੇ ਹਨ ਉਹ ਅਡੱਲਟ ਹੈ। ਉਸ ਦੇ ਨਾਮ ਟੋਟਲ ਜਾਇਦਾਦ 3 ਏਕੜ ਜ਼ਮੀਨ ਹੈ ਔਰ ਉਸ ਦੀ ਇਨਕਮ 3600 ਰੁਪਏ ਤੋਂ ਘੱਟ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਜੋ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਖੋਲ੍ਹੀ ਗਈ ਹੈ ਉਸ ਦੇ ਨਾਲ ਇਨ੍ਹਾਂ ਗਰੀਬ ਲੋਕਾਂ ਨੂੰ ਕੋਈ ਲਾਭ ਨਹੀਂ ਪਹੁੰਚਦਾ ਜਿਨ੍ਹਾਂ ਦੇ ਲਾਭ ਵਾਸਤੇ ਬਣਾਈ ਗਈ ਸੀ ਔਰ ਕੁਝ ਅਸਰ ਰਸੂਖ ਵਾਲੇ ਲੋਕ ਇਸ ਦਾ ਫਾਇਦਾ ਉਠਾ ਰਹੇ ਹਨ। ਪੰਜਾਬ ਵਿਚ ਜਿਹੜੇ ਖਾਂਦੇ ਪੀਂਦੇ ਲੋਕ ਹਨ ਔਰ ਜਿਨ੍ਹਾਂ ਕੋਲ ਆਪਣੀਆਂ ਜ਼ਾਇਦਾਦਾਂ ਵੀ ਬਹੁਤ ਹਨ ਅਤੇ ਉਨ੍ਹਾਂ ਦੀ ਇਨਕਮ ਵੀ ਬਹੁਤ ਜ਼ਿਆਦਾ ਹੈ ਪਰ ਗਲਤ ਐਫੀਡੇਵਿਟ ਦੇ ਕੇ, ਕਿ ਮੇਰੀ ਇਨਕਮ ਸਾਲ ਦੀ 3600 ਰੁਪਏ ਤੋਂ ਘੱਟ ਹੈ, ਇਸ ਤਰ੍ਹਾਂ ਦਾ ਨਾਜਾਇਜ਼ ਫਾਇਦਾ ਉਠਾ ਕੇ ਜਿਹੜੇ ਅਸਲੀ ਪਛੜੇ ਹੋਏ ਲੋਕ ਹਨ ਉਨ੍ਹਾਂ ਨੂੰ ਲਾਭ ਉਠਾਉਣ ਤੋਂ ਵਾਂਝਿਆ ਰਖ ਰਹੇ ਹਨ ਅਤੇ ਜੋ ਇਸ ਕਾਰਪੋਰੇਸ਼ਨ ਬਣਾਉਣ ਦਾ ਮਨਸ਼ਾ ਸੀ ਉਹ ਪੂਰਾ ਨਹੀਂ ਹੋ ਰਿਹਾ। ਕੀ ਮਨਿਸਟਰ ਸਾਹਿਬਾ ਇਸ ਤੇ ਕੋਈ ਦੁਬਾਰਾ ਗੌਰ ਕਰਕੇ ਕੋਈ ਇਸ ਕਿਸਮ ਦੀ ਗੱਲ ਕਰਨਗੇ ਜਿਸ ਤੇ ਅਮਲ ਹੋਵੇ ਅਤੇ ਜੈਨੂਅਨ ਬੰਦਿਆਂ ਨੂੰ ਇਸ ਦਾ ਲਾਭ ਪਹੁੰਚੇ ?

**ਭਲਾਈ ਮੰਤਰੀ** : ਸਪੀਕਰ ਸਾਹਿਬ, ਕਾਰਪੋਰੇਸ਼ਨ ਤਾਂ ਅਮਲ ਕਰਦੀ ਹੈ ਪਰ ਕੀਤਾ ਕੀ ਜਾ ਸਕਦਾ ਹੈ ਕਿ ਲੋਕ ਜਿਹੜੇ ਹਨ ਜ਼ਿਹੜੀਆਂ ਲੋੜੀਂਦੀਆਂ ਫਾਰਮੈਲਟੀਜ਼ ਹਨ ਉਹ ਪੂਰੀਆਂ ਕਰਕੇ ਦੇ ਦਿੰਦੇ ਹਨ। ਜਿਸ ਕੇਸ ਦਾ ਹੁਣ ਹਾਊਸ ਵਿਚ ਜ਼ਿਕਰ ਆਇਆ ਹੈ ਇਸ ਦਾ ਸਰਟੀਫੀਕੇਟ ਐਸ. ਡੀ.ਐਮ. ਕੋਲੋਂ ਤਸਦੀਕ ਹੋ ਕੇ ਆਇਆ ਹੈ ਜਿਸ ਦੇ ਆਧਾਰ ਤੇ ਕਾਰਪੋਰੇਸ਼ਨ ਨੇ ਸੈਂਟਰ ਦੀ ਸਰਕਾਰ ਕੋਲ ਸਿਫਾਰਸ਼ ਕਰ ਦਿੱਤੀ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਡਾਂਗ ਸਾਹਿਬ ਦੇ ਕੁਐਸਚਨ ਦਾ ਜਵਾਬ ਜਿਹੜਾ ਸਰਦਾਰ ਬਲਵੰਤ ਸਿੰਘ ਜੀ ਨੇ ਦਿੱਤਾ ਹੈ ਕਿ ਸਰਟੀਫੀਕੇਟ ਲਿਆ ਗਿਆ ਹੈ, ਅਗਰ ਉਹ ਸਰਟੀ-ਫੀਕੇਟ ਗਲਤ ਹੋਵੇ ਜਿਸ ਤਰ੍ਹਾਂ ਕਿ ਇਥੇ ਐਲੀਗੇਸ਼ਨ ਲਗਾਇਆ ਗਿਆ ਹੈ, ਕੀ ਸਰਕਾਰ ਕੋਈ ਇੰਡੀਪੈਂਨਡੈਂਟ ਇਨਕੁਆਇਰੀ ਕਰਵਾ ਕੇ ਐਕਸ਼ਨ ਲਵੇਗੀ ? ਕੀ ਜਿਸ ਬੰਦੇ ਨੇ ਗਲਤ ਸਰਟੀ-ਫੀਕੇਟ ਕਰਵਾ ਕੇ ਦਿੱਤਾ ਹੈ ਉਸ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ** : ਇਨਕੁਆਇਰੀ ਕਰਵਾਈ ਜਾਵੇਗੀ।

**ਸਰਦਾਰ ਬਲਦੇਵ ਸਿੰਘ ਮਾਨ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਇਕ ਏਜੰਸੀ ਸੁਨਾਮ ਦੇ ਨੌਹਰ ਚੰਦ ਵਿਅਕਤੀ ਨੂੰ ਦਿੱਤੀ ਗਈ ਹੈ ਜਿਹੜਾ ਕਿ ਖੁਸ਼ੀਰਾਮ, ਤਿਲਕ ਰਾਮ ਕਮਿਸ਼ਨ ਏਜੰਟ, ਸੁਨਾਮ ਦਾ ਵੀ ਪਾਰਟਨਰ ਹੈ ਅਤੇ ਨੌਹਰ ਚੰਦ ਰਾਜ ਕੁਮਾਰ, ਸੁਲਰਘਾਟ ਦੀ ਫਰਮ ਦਾ ਵੀ ਪਾਰਟਨਰ ਹੈ। ਇਸ ਸਬੰਧੀ ਮੈਂ ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਲਿਖ ਕੇ ਇਨਕੁਆਇਰੀ ਵੀ ਮਾਰਕ ਕਰਵਾਈ ਸੀ ਅਤੇ ਚੇਅਰਮੈਨ, ਬੈਕਫਿਨਕੋ ਨੂੰ ਵੀ ਪੜਤਾਲ ਕਰਨ ਅਤੇ ਏਜੰਸੀ ਖ਼ਤਮ ਕਰਨ ਲਈ ਚਿੱਠੀ ਲਿਖੀ ਸੀ। ਕੀ ਮਨਿਸਟਰ ਸਾਹਿਬਾ ਇਹ ਯਕੀਨ ਦੁਆਉਣਗੇ ਕਿ ਇਸ ਕੇਸ ਵਿਚ ਪੜਤਾਲ ਕਰਕੇ ਜੇ ਉਸ ਦਾ ਝੂਠਾ ਐਫੀਡੇਵਿਟ ਹੋਵੇ ਤਾਂ ਉਸ ਦੇ ਵਿਰੁਧ ਮੁਕਦਮਾ ਚਲਾਉਣਗੇ ਅਤੇ ਉਸ ਸਮੇਂ ਤੱਕ ਏਜੰਸੀ ਸਸਪੈਂਡ ਰੱਖਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਲਿਖ ਕੇ ਦੇ ਦੇਣ, ਦੇਖ ਲਵਾਂਗੇ।

**ਸਰਦਾਰ ਬਲਦੇਵ ਸਿੰਘ ਮਾਨ** : ਮੈਂ ਲਿਖ ਕੇ ਦਿੱਤਾ ਹੋਇਆ ਹੈ ਜੀ। (ਵਿਘਨ)

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਰਤ ਕੀ ਹੈ ? ਆਇਆ ਸ਼ਰਤ ਜ਼ਾਤ ਦੀ ਇਕੱਲੀ ਹੀ ਹੈ ਜਾਂ ਇਨਕਮ ਦੀ ਵੀ ਹੈ ਕਿ ਜਿਸ ਦੀ ਸਲਾਨਾ ਇਨਕਮ 3600 ਰੁਪਏ ਤੋਂ ਘੱਟ ਹੋਵੇ ਉਸ ਨੂੰ ਵੀ ਮਿਲ ਸਕਦੀ ਹੈ। ਜੇ ਤਾਂ ਸਿਰਫ ਜਾਤ ਦੀ ਹੀ ਸ਼ਰਤ ਹੈ ਤਾਂ ਫਿਰ ਤੇ ਠੀਕ ਹੈ ਪਰ ਜੇ ਇਨਕਮ ਦੀ ਵੀ ਸ਼ਰਤ ਹੈ ਤਾਂ ਫਿਰ ਇਕ ਬੰਦਾ ਅਗਰ ਜੱਟ ਦੇ ਘਰ ਪੈਦਾ ਹੋ ਗਿਆ ਅਤੇ ਉਸ ਦੀ ਆਮਦਨ ਘੱਟ ਹੈ ਜਾਂ ਇਕਨਾਮੀਕਲੀ ਵੀਕ ਹੈ ਤਾਂ ਜੇ ਉਸ ਨੂੰ ਕੋਈ ਫਾਇਦਾ ਪਹੁੰਚਦਾ ਹੈ ਤਾਂ ਇਸ ਵਿਚ ਕੀ ਭੈੜੀ ਗਲ ਹੈ। ਮਨਿਸਟਰ ਸਾਹਿਬਾ ਇਹ ਦੱਸਣ ਕਿ ਸਿਰਫ਼ ਜਾਤ ਦੀ ਹੀ ਸ਼ਰਤ ਹੈ ਜਾਂ ਇਕਨਾਮੀ-ਕਲੀ ਵੀਕ ਜਾਂ ਬੈਕਵਰਡ ਹੋਣ ਦੀ ਵੀ ਸ਼ਰਤ ਹੈ।

**ਮੰਤਰੀ** : ਇਕਨਾਮੀਕਲੀ ਬੈਕਵਰਡ ਹੋਣ ਦੀ ਵੀ ਸ਼ਰਤ ਹੈ ਜੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਮੈਂ ਕੁਐਸਚਨ ਕੀਤਾ ਹੈ ਉਹ ਇਕ ਨੰਬਰ ਤੇ ਹੈ ਅਤੇ ਜਿਹੜਾ ਮਾਨ ਸਾਹਿਬ ਨੇ ਕੀਤਾ ਹੈ ਉਹ ਪੰਜ ਨੰਬਰ ਤੇ ਹੈ। (ਵਿਘਨ) ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਮੈਂ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਾਂ। ਜਦੋਂ ਇਨਕੁਆਇਰੀ

ਹੋਵੇਗੀ, ਮੈਂ ਮਨਿਸਟਰ ਸਾਹਿਬਾ ਔਰ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਐਲੀਗੇਸ਼ਨ ਇਕ ਸੀਨੀਅਰ ਮਨਿਸਟਰ ਦੇ ਖਿਲਾਫ ਪ੍ਰਾਈਮਾ ਫੇਸਾਈ ਨਜ਼ਰ ਆਉਂਦੇ ਹਨ ......

**Mr. Speaker**: I do not agree with you. He is an adult son.

**Camrade Satya Pal Dang**: He is an adult son ਜਿਸ ਦੀ ਆਮਦਨ ਅੰਮ੍ਰਿਤਸਰ ਦੇ ਹਰ ਬੰਦੇ ਨੂੰ ਪਤਾ ਹੈ ਅਤੇ ਉਹ ਤੁਹਾਨੂੰ ਦੱਸਣਗੇ ਕਿ ਇਸ ਦੀ ਆਮਦਨ 3600 ਰੁਪਏ ਸਾਲ ਦੀ ਨਹੀਂ ਸਗੋਂ ਮਹੀਨੇ ਦੀ ਹੋਵੇਗੀ। Despite what Sardar Balwant Singh has said. ਇਹ ਝੂਠਾ ਸਰਟੀਫੀਕੇਟ ਮਨਿਸਟਰ ਸਾਹਿਬ ਦੇ ਇਨਫਲੂਐਂਸ ਨਾਲ ਦਿੱਤਾ ਗਿਆ ਹੈ। ਕੀ ਇਸ ਦੀ ਕੋਈ ਜੁਡੀਸ਼ਲ ਇਨਕੁਆਇਰੀ ਕਰਵਾਉਣਗੇ ? (ਵਿਘਨ)

**Mr. Speaker**: The point is being stretched.

**ਮੰਤਰੀ**: ਸਪੀਕਰ ਸਾਹਿਬ, ਜਿਹੜਾ ਮਾਨ ਸਾਹਿਬ ਨੇ ਸਵਾਲ ਕੀਤਾ ਹੈ ਉਹ ਪੰਜਵੇਂ ਨੰਬਰ ਤੇ ਹੈ ਇਸ ਬਾਰੇ ਸਾਨੂੰ ਸਿਫਾਰਸ਼ ਕੀਤੀ ਗਈ ਸੀ। ਜਿਹੜਾ ਕੇਸ ਹੈ ਉਹ ਕਾਰਪੋਰੇਸ਼ਨ ਕੋਲ ਆਇਆ ਜਿਸ ਵਿਚ ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਸਨ ਇਸ ਕਰਕੇ ਸੈਂਟਰਲ ਗੌਰਮੈਂਟ ਨੂੰ ਭੇਜ ਦਿੱਤਾ ਸੀ ਅਗਰ ਮੈਂਬਰ ਸਾਹਿਬ ਨੂੰ ਕੋਈ ਇਤਰਾਜ਼ ਹੈ ਤਾਂ ਉਹ ਲਿਖ ਕੇ ਦੇ ਦੇਣ ਪੜਤਾਲ ਕਰਾਈ ਜਾ ਸਕਦੀ ਹੈ।

---

**Fair Price Shops run by Co-operative Department in Bolck Samana, district Patiala**

***1865. Comrade Baldev Singh Loomba** : Will the Minister for Cooperation be pleased to state whether there are any fair price shops run by the Co-operative Department in Block Samana, district Patiala, if so, the names of places where the same have been opened together with the commodities available there ?

**ਸਰਦਾਰ ਜਸਵਿੰਦਰ ਸਿੰਘ ਬਰਾੜ**: ਨਹੀਂ ਜੀ, ਸਹਿਕਾਰਤਾ ਵਿਭਾਗ ਵਲੋਂ ਆਪਣੇ ਤੌਰ ਤੇ ਕੋਈ ਸਸਤੇ ਮੁੱਲ ਦੀਆ ਦੁਕਾਨਾਂ ਨਹੀਂ ਚਲਾਈਆਂ ਜਾ ਰਹੀਆਂ ਹਨ ਫਿਰ ਵੀ 46 ਕੋਆਪਰੇਟਿਵ ਐਗਰੀ : ਸਰਵਿਸ ਸੁਸਾਇਟੀਆਂ ਸਮਾਨਾ ਬਲਾਕ, ਜ਼ਿਲ੍ਹਾ ਪਟਿਆਲਾ ਵਿਚ ਖਪਤਕਾਰ ਜਰੂਰੀ ਵਸਤੂਆਂ ਦੀ ਵੰਡ ਕਰ ਰਹੀਆਂ ਹਨ। ਜਿਨ੍ਹਾਂ ਥਾਵਾਂ ਤੇ ਇਹ ਸੁਸਾਈਟੀਆਂ ਕੰਮ ਕਰਦੀਆਂ ਹਨ ਅਤੇ ਜਿਹੜੀਆਂ ਵਸਤੂਆਂ ਦੀ ਵੰਡ ਕਰ ਰਹੀਆਂ ਹਨ ਉਹਨਾਂ ਦਾ ਵੇਰਵਾ ਹਾਊਸ ਦੇ ਟੇਬਲ ਤੇ ਰੱਖਿਆ ਜਾਂਦਾ ਹੈ।

ਅਨੁਲੱਗ

ਸੁਸਾਇਟੀਆਂ ਦੇ ਨਾਂ

(1) ਫਤਿਹਗੜ੍ਹ ਉਰਫ ਰੱਤਗੜ੍ਹ
(2) ਸ਼ਾਹਪੁਰ
(3) ਟੌਡਰਪੁਰ
(4) ਨਮਾਂਡੇ
(5) ਜਮਾਲਪੁਰ

(24) ਹਮਜੀਰਾ
(25) ਅਟਾਲਾਨ
(26) ਦੋਦਨਾ
(27) ਦੌਤਾਨ
(28) ਸ਼ੇਰਗੜ੍ਹ

[ਸਹਿਕਾਰਤਾ ਮੰਤਰੀ]

(6) ਮਾਵੀਸ਼ਾਪੁਰ
(7) ਖਤਰੀਵਾਲਾ
(8) ਡੋਡਰਾ
(9) ਚੋਹਾਤ
(10) ਬਦਸ਼ਾਹਾਪੁਰ
(11) ਦਾਨੇਤਾ
(12) ਲੂਟਕੀ ਮਾਜਰਾ
(13) ਫਤਿਹਗੜ੍ਹ ਚਾਨਨ
(14) ਤਲਵੰਡੀ ਮਾਲਿਕ
(15) ਖਾਨਗੜ੍ਹ
(16) ਕਕਰਾਲਾ
(17) ਬਾਹਮਨਾ
(18) ਖੁਡਪੁਰ
(19) ਕੁਲਗਨਾ ਕਲਾਂ
(20) ਕੁਲ ਬੁਰਛਾ
(21) ਦਫਤਰੀ ਵਾਲਾ
(22) ਬੁਜ਼ਰਿਕ
(23) ਸਤਰਾਨਾ
(29) ਖੇਹੜੀ ਨਗੇਇਆਂ
(30) ਕੁਲਵਾਨੇ
(31) ਕਰਤਾਰਪੁਰ
(32) ਪੇਂਡ
(33) ਹਰੀਓ
(34) ਕੰਨਗਖਾਲਾ
(35) ਗਾਗਾ
(36) ਗਲੋਲੀ
(37) ਬਨਵਾਲਾ
(38) ਬੂਟਗੜ੍ਹ
(39) ਮੌਲਵੀਵਾਲਾ
(40) ਦੂਰੀਆਂ
(41) ਦੋਗਾਲ
(42) ਦਵਾਰਕਾਪੁਰ
(43) ਗੁਲਜ਼ਾਰਪੁਰ
(44) ਪਾਤਰਾਂ
(45) ਗਾਜ਼ਵਾਸ
(46) ਸਾਗਰਾ

ਉਪਰੋਕਤ ਸੁਸਾਇਟੀਆਂ ਦੁਆਰਾ ਜੋ ਵਸਤੂਆਂ ਵੰਡੀਆਂ ਜਾਂਦੀਆਂ ਹਨ ਉਹਨਾਂ ਦੀ ਲਿਸਟ ਇਸ ਪ੍ਰਕਾਰ ਹੈ:--

1. ਬਨਾਸਪਤੀ ਘੀ
2. ਕੰਟਰੋਲਡ ਕਪੜਾ
3. ਡੀ ਕੰਟਰੋਲਡ ਕਪੜਾ
4. ਖੰਡ
5. ਸਾਬਨ (ਕਪੜੇ ਧੋਨ ਵਾਲਾ ਤੇ ਨਹਾਉਣ ਵਾਲਾ)
6. ਦਾਲਾਂ
7. ਸੋਡਾ ਐਸ਼ ਕੱਪੜੇ ਧੋਣ ਦਾ ਸੋਡਾ
8. ਸਾਇਕਲ ਦੀਆਂ ਟਿਊਬਾਂ ਅਤੇ ਟਾਇਰ
9. ਮਾਚਸਾਂ
10. ਚਾਹ
11. ਡੈਟਰਜੈਂਟ
12. ਕਣਕ ਦਾ ਆਟਾ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਵਜ਼ੀਰ ਸਾਹਿਬ ਦਾ ਜ਼ਵਾਬ ਹੀ ਕੰਟਰਾਡਿਕਟਰੀ ਹੈ ਕਿਉਂ ਜੋ ਉਨ੍ਹਾਂ ਨੇ ਕਿਹਾ ਹੈ ਕਿ ਸਸਤੇ ਭਾਅ ਦੀਆਂ ਦੁਕਾਨਾਂ ਹੀ ਨਹੀਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ

ਗਿਆਤ ਵਿੱਚ ਹੈ ਜਿਹੜਾ ਅਖਬਾਰਾਂ ਵਿਚ ਆਉਂਦਾ ਰਿਹਾ ਹੈ ਕਿ ਇਹ ਜਿਹੜੀਆਂ 12 ਚੀਜ਼ਾਂ ਸਪਲਾਈ ਕਰਦੇ ਹਨ ਉਨ੍ਹਾਂ ਵਿਚੋਂ ਕਈ ਪਿੰਡਾਂ ਵਿਚ ਇਕ ਚੀਜ਼ ਵੀ ਨਹੀਂ ਗਈ ਔਰ ਅਗਰ ਗਈ ਹੈ ਤਾਂ 20ਵਾਂ ਹਿੱਸਾ ਵੀ ਲੋਕਾਂ ਤੱਕ ਨਹੀਂ ਪੁਜਿਆ। ਘੀ ਕਦੇ ਕਦੇ ਚਲਾ ਜਾਂਦਾ ਸੀ। ਕੀ ਇਹ ਯਤਨ ਕਰਨਗੇ ਤ੍ਹਾਂ ਕਿ ਲੋਕਾਂ ਨੂੰ ਜ਼ਰੂਰੀ ਵਸਤਾਂ ਮਿਲ ਸਕਣ ?

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦਿਤਾ ਹੈ ਕਿ ਸਾਡੇ ਕੋਈ ਫੇਅਰ ਸ਼ਾਪਸ ਨਹੀਂ, ਸਾਡੇ ਕੋਆਪ੍ਰਟਿਵ ਐਗਰੋ: ਸਰਵਿਸ ਸੋਸਾਇਟੀਆਂ ਹਨ ਅਤੇ ਉਨ੍ਹਾਂ ਦੀਆਂ ਛੋਟੀਆਂ ਛੋਟੀਆਂ ਦੁਕਾਨਾਂ ਹਨ ਜਿਹੜੀਆਂ ਅਗੇ ਲੋਕਾਂ ਨੂੰ 12 ਜ਼ਰਰੀ ਦੀਆਂ ਵਸਤਾਂ ਸਪਲਾਈ ਕਰਦੀਆਂ ਹਨ । ਮੈਂ ਮੰਨਦਾ ਹਾਂ ਕਿ ਪਿਛੇ ਜਿਹੜੇ ਥੋੜ੍ਹੇ ਸਮੇਂ ਲਈ ਕਈ ਕਾਰਨਾਂ ਕਰਕੇ ਚੀਜ਼ਾਂ ਸਪਲਾਈ ਨਹੀਂ ਹੋ ਸਕੀਆਂ । ਹੁਣ ਕਾਂਨਸਟੇਫੈਡ ਤੋਂ ਸਿਧੀ ਸਪਲਾਈ ਕਰਨ ਲਗ ਪਏ ਹਾਂ ਇਸੇ ਤਰ੍ਹਾਂ ਪਨਸੱਪ ਤੋਂ ਵੀ ਸਿੱਧੀ ਲੈਂਦੇ ਹਾਂ। ਦਾਲਾਂ ਦੀ ਗੱਲ ਇਹ ਕਹਿੰਦੇ ਹਨ, ਠੀਕ ਹੈ ਪਰ ਜਿਹੜੀਆਂ ਸਿਧੀਆਂ ਚੀਜ਼ਾਂ ਖਰੀਦਦੇ ਹਾਂ ਉਥੇ ਕਾਰਖਾਨਿਆਂ ਵਿਚ ਕਈ ਵਾਰੀ ਹੜਤਾਲਾਂ ਹੋ ਜਾਂਦੀਆਂ ਹਨ ਉਸ ਕਾਰਨ ਦੇਰ ਹੋ ਜਾਂਦੀ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਚੰਗੀਆਂ ਚੀਜ਼ਾਂ ਔਰ ਵੇਲੇ ਸਿਰ ਪਹੁੰਚਣ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਪਲਾਈ ਠੀਕ ਕਰਨ ਦੇ ਯਤਨ ਕਰਾਂਗੇ। ਕੀ ਇਨ੍ਹਾਂ ਦੇ ਗਿਆਤ ਵਿਚ ਹੈ ਜਿਹੜਾ ਅਖ਼ਬਾਰਾਂ ਵਿਚ ਆਉਂਦਾ ਹੈ ਕਿ ਦਾਲਾਂ ਬਾਹਰ ਜਾਂਦੀਆਂ ਫੜੀਆਂ ਗਈਆਂ, ਘੀ ਦੇ ਪੀਪੇ ਫੜੇ ਗਏ ?

**ਮੰਤਰੀ** : ਸਪੀਕਰ ਸਾਹਿਬ, ਹਰ ਇਕ ਨੂੰ ਪਤਾ ਹੈ ਕਿ ਸਮਾਜ ਵਿਚ ਚੰਗਾ ਅਨਸਰ ਵੀ ਹੁੰਦਾ ਹੈ ਅਤੇ ਮਾੜਾ ਵੀ ਹੁੰਦਾ ਹੈ। ਜਿਸ ਨੇ ਮਾੜਾ ਕੰਮ ਕੀਤਾ ਔਰ ਮੇਰੇ ਨੋਟਿਸ ਵਿਚ ਆ ਗਿਆ ਤਾਂ ਜ਼ਰੂਰ ਐਕਸ਼ਨ ਲਿਆ ਜਾਏਗਾ, ਕੋਈ ਰਿਆਇਤ ਨਹੀਂ ਕੀਤੀ ਜਾਏਗੀ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 1921

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ) ।

---

## ਤਹਿਸੀਲ ਆਨੰਦਪੁਰ ਸਾਹਿਬ ਵਿੱਚ ਅਨੁਸਚਿਤ ਜਾਤੀਆਂ ਦੀਆਂ ਆਬਾਦੀਆਂ ਨੂੰ ਲਿੰਕ ਸੜਕਾਂ ਨਾਲ ਜੋੜਨ ਦੀ ਤਜਵੀਜ਼

*1899. **ਸ੍ਰੀ ਮਦਨ ਮੋਹਨ ਮਿੱਤਲ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਆਨੰਦਪੁਰ ਸਾਹਿਬ ਵਿੱਚ ਅਨੁਸੂਚਿਤ ਜਾਤੀਆਂ ਦੀਆਂ ਆਬਾਦੀਆਂ ਨੂੰ ਲਿੰਕ ਸੜਕਾਂ ਨਾਲ ਜੋੜਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਕਦੋਂ ਤੱਕ ?

**ਸਰਦਾਰ ਰਣਧੀਰ ਸਿੰਘ ਚੀਮਾ** : ਨਹੀਂ ਜੀ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਸਵਾਲ ਬਿਲਕੁਲ ਸਪੱਸ਼ਟ ਹੈ। ਇਹ ਸੈਕੂਲੇਰਿਜ਼ਮ ਦਾ ਨਾਅਰਾ ਲਗਾਉਂਦੇ ਹਨ ਪਰ ਹਰੀਜਨ ਬਸਤੀਆਂ ਨਾਲ ਕਿਉਂ ਵਿੱਤਕਰਾ ਕੀਤਾ ਜਾ ਰਿਹਾ ਹੈ ? ਪੰਜਾਬ ਦੇ ਬਾਕੀ ਸਾਰੇ ਪਿੰਡਾਂ ਵਿਚ ਗਲੀਆਂ ਪੱਕੀਆਂ ਹੋ ਗਈਆਂ ਪਰ ਜਿਹੜੀਆਂ ਹਰੀਜਨ ਬਸਤੀਆਂ ਹਨ ਉਨ੍ਹਾਂ ਨੂੰ ਪਿੰਡ ਦੀਆਂ ਫਿਰਨੀਆਂ ਨਾਲ ਕਿਉਂ ਨਹੀਂ ਲਿੰਕ ਕੀਤਾ ਜਾ ਰਿਹਾ ; ਕੀ ਇਸ ਵਾਸਤੇ ਕੋਈ ਉਪਰਾਲਾ ਕਰਨਗੇ ?

**ਮੰਤਰੀ** : ਮੈਂ ਅਰਜ਼ ਕਰਾਂ ਕਿ ਪਾਲਿਸੀ ਜਿਹੜੀ ਚੱਲ ਰਹੀ ਹੈ ਉਹ ਇਹ ਹੈ ਕਿ ਮਰਦਮ-ਸ਼ੁਮਾਰੀ 1971 ਦੇ ਮੁਤਾਬਕ ਜਿੰਨੇ ਪਿੰਡ ਸਨ ਉਨ੍ਹਾਂ ਵਿੱਚ ਲਿੰਕ ਰੋਡਜ਼ ਬਣਾਈਆਂ ਜਾ ਰਹੀਆਂ ਹਨ।

**Shri Madan Mohan Mittal** : I would like to know whether there is any proposal to make such a scheme to connect the link roads with the phirnis of the village. ਪ੍ਰੈਜ਼ੈਂਟ ਪਿੰਡਾਂ ਵਿਚ ਤਾਂ ਗਲੀਆਂ ਪੱਕੀਆਂ ਹੋ ਹੀ ਗਈਆਂ ਹਨ, ਜਿਹੜੀਆਂ ਹਰੀਜਨ ਬਸਤੀਆਂ ਦੀਆਂ ਫਿਰਨੀਆਂ ਹਨ ਉਨ੍ਹਾਂ ਨੂੰ ਪਿੰਡਾਂ ਨਾਲ ਲਿੰਕ ਨਹੀਂ ਕੀਤਾ ਜਾ ਰਿਹਾ। ਇਸ ਦਾ ਉੱਤਰ ਦਿੱਤਾ ਜਾਵੇ ?

**ਮੰਤਰੀ** : ਜੇਕਰ ਫੰਡਜ਼ ਨੇ ਆਗਿਆ ਦਿੱਤੀ ਤਾਂ ਜ਼ਰੂਰ ਲਿੰਕ ਕਰ ਦਿਆਂਗੇ।

**ਸਰਦਾਰ ਗੁਰਦਾਰਾ ਸਿੰਘ** : ਸਪੀਕਰ ਸਾਹਿਬ, ਪਿੰਡਾਂ ਦੀਆਂ ਸੜਕਾਂ ਦਾ ਕੰਮ ਬਿਲਕੁਲ ਬੰਦ ਹੈ ਕਿਉਂਕਿ ਸੁਪਰੀਮ ਕੋਰਟ ਨੇ ਫੈਸਲਾ ਦਿੱਤਾ ਹੈ ਕਿ ਐਗਰੀਕਲਚਰ ਮਾਰਕੀਟਿੰਗ ਬੋਰਡ ਦਾ ਪੈਸਾ ਇਸ ਕੰਮ ਲਈ ਨਹੀਂ ਖਰਚਿਆ ਜਾ ਸਕਦਾ। ਕੀ ਸਰਕਾਰ ਆਪਣੇ ਕੋਲੋਂ ਪੈਸੇ ਦਾ ਪ੍ਰਬੰਧ ਕਰਕੇ ਇਹ ਕੰਮ ਪੂਰਾ ਕਰੇਗੀ ?

**ਮੁੱਖ ਮੰਤਰੀ** : ਜਿਹੜਾ ਫੈਸਲਾ ਸੁਪਰੀਮ ਕੋਰਟ ਦਾ ਹੈ ਉਸ ਤੇ ਗੌਰ ਕੀਤਾ ਜਾ ਰਿਹਾ ਹੈ। ਲੀਗਲ ਐਕਸਪਰਟਸ ਨਾਲ ਗੱਲ ਕਰਕੇ ਹੱਲ ਕੱਢਾਂਗੇ। ਜੇ ਕੋਈ ਹੱਲ ਨਾ ਨਿਕਲਿਆ ਤਾਂ ਜਿੰਨਾਂ ਪੈਸਾ ਚਾਹੀਦਾ ਹੋਇਆ ਉਸ ਦਾ ਜ਼ਰੂਰ ਪ੍ਰਬੰਧ ਕਰਾਂਗੇ।

**ਸਰਦਾਰ ਮਾਧੋ ਸਿੰਘ** : ਸਪੀਕਰ ਸਾਹਿਬ, ਨੂਰਪੁਰ ਬੇਦੀ ਹਲਕੇ ਨੂੰ ਰੋਪੜ ਨਾਲ ਲਿੰਕ ਕਰਨ ਵਾਸਤੇ ਇਕ ਪੁਲ ਬਣਾਉਣਾ ਹੈ ਕੀ ਉਹ ਵੀ ਬਣਾਉਣਗੇ ? ਦੂਸਰੇ ਰੋਪੜ ਤੋਂ ਚਮਕੌਰ ਸਾਹਿਬ-ਬੇਲਾ ਰੋਡ ਤੇ ਨਦੀ ਤੇ ਦੋ ਪੁਲ ਬਣਨੇ ਹਨ ਕੀ ਉਹ ਵੀ ਬਣਾਉਣਗੇ ?

**ਸ਼੍ਰੀ ਸਪੀਕਰ** : ਇਸ ਦਾ ਇਸ ਸਵਾਲ ਨਾਲ ਸਬੰਧ ਨਹੀਂ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ 3 ਸਾਲ ਪੁਰਾਣੀਆਂ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਮੈਂ ਇਹ ਗਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਬਣੀਆਂ ਹੋਈਆਂ ਸੜਕਾਂ ਹਨ ਉਹ ਟੁੱਟ ਗਈਆਂ ਹਨ ਅਤੇ ਉਨ੍ਹਾਂ ਦੀ ਹਾਲਤ ਕੱਚੀਆਂ ਨਾਲੋਂ ਵੀ ਮਾੜੀ ਹੈ। ਕੀ ਉਨ੍ਹਾਂ ਦੀ ਰਿਪੇਅਰ ਆਦਿ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਇਸ ਲਈ ਅਸੀਂ ਸਪੈਸ਼ਲ ਬਜੱਟ ਰੱਖਿਆ ਹੈ। ਪਰ ਲੁੱਕ ਦੀ ਸ਼ਾਰਟੇਜ ਕਾਰਨ ਕੰਮ ਨਹੀਂ ਹੋ ਰਿਹਾ। ਪਹਿਲਾਂ ਈਰਾਨ ਵਿਚੋਂ ਜਿਹੜਾ ਤੇਲ ਆਉਂਦਾ ਸੀ ਉਹ ਹੁਣ ਬੰਦ ਹੋ ਗਿਆ ਹੈ ਇਸ ਲਈ ਕੁਝ ਰੁਕਾਵਟ ਆ ਰਹੀ ਹੈ। ਅਸੀਂ ਉਚੇਚੇ ਪ੍ਰਬੰਧ ਕਰ ਰਹੇ ਹਾਂ ਤਾਂਕਿ ਲੁੱਕ ਮਿਲ ਸਕੇ ਅਤੇ ਅਸੀਂ ਕੰਮ ਕਰ ਸਕੀਏ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਹਮਣੇ ਬੈਠੇ ਵੀਰਾਂ ਦੇ ਰਾਜ ਵਿਚ ਕੁਝ ਸੜਕਾਂ ਬਣੀਆਂ ਸਨ। ਜਿਹੜੇ ਮਾਰਕੀਟ ਕਮੇਟੀ ਦੇ ਚੇਅਰਮੈਨ ਸਨ ਉਨ੍ਹਾਂ ਨੇ ਲੱਖਾਂ ਰੁਪਏ ਖਾ ਲਏ ਸਨ, ਕੀ ਉਨ੍ਹਾਂ ਦੇ ਕੇਸ ਵਿਜੀਲੈਂਸ ਡਿਪਾਰਟਮੈਂਟ ਨੂੰ ਇਨਕੁਆਇਰੀ ਲਈ ਦੇਣਗੇ ?

(ਕੋਈ ਉੱਤਰ ਨਹੀਂ ਆਇਆ।)

**ਡਾਕਟਰ ਕੇਵਲ ਕ੍ਰਿਸ਼ਨ** : ਸੀ.ਐਮ. ਸਾਹਿਬ ਨੇ ਯਕੀਨ ਦਿਵਾਇਆ ਹੈ ਕਿ ਫਾਈਨਾਂਸਿਜ਼ ਦਾ ਪ੍ਰਬੰਧ ਕਰਕੇ ਸੜਕਾਂ ਬਣਾ ਦਿਆਂਗੇ। ਮੈਂ ਪੁਛਦਾ ਹਾਂ ਕਿ ਪੰਜਾਬ ਸਰਕਾਰ ਨੇ ਕਿਹਾ ਹੈ ਕਿ ਸਾਰੇ ਪਿੰਡਾਂ ਨੂੰ ਲਿੰਕ ਸੜਕਾਂ ਦੇ ਦਿਆਂਗੇ। ਕੀ ਇਹ ਕੋਈ ਅਸ਼ੋਰੈਂਸ ਦੇਣਗੇ ਕਿ ਜਿਹੜੇ ਪਿੰਡਾਂ ਵਿਚ ਲਿੰਕ ਰੋਡਜ਼ ਰਹਿ ਗਈਆਂ ਹਨ ਉਨ੍ਹਾਂ ਨੂੰ ਇਸ ਸਾਲ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਲਿੰਕ ਸੜਕਾਂ ਰਹਿ ਗਈਆਂ ਹਨ ਉਹ ਖਾਸ ਕਰਕੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਹਨ, ਜਿਥੇ ਰਸਤਾ ਨਹੀਂ ਮਿਲਦਾ। ਇਸ ਦੇ ਵਾਸਤੇ ਡਿਸਟ੍ਰਿਕਟ ਅਥਾਰ-ਟੀਜ਼ ਨੂੰ ਕਿਹਾ ਗਿਆ ਹੈ ਕਿ ਉਹ ਰਸਤੇ ਬਣਾਉਣ ਅਸੀਂ ਲਿੰਕ ਰੋਡਜ਼ ਬਣਾ ਦਿਆਂਗੇ।

---

**Embezzlement detected in the Marketing Society Lambi, Tehsil Muktsar, District Faridkot**

***1780. Master Chand Singh** (Put by Comrade Sarwan Singh Cheema) : Will the Minister for Agriculture and Forests be pleased to state whether any case of embezzlement in the Marketing Society, Lambi, Tehsil Mukatsar, District Faridkot was detected during the period from April, 1978 to 31st December, 1978; if so, the amount so embezzled together with the names and addresses of persons involved therein and the action taken against them ?

**ਸਰਦਾਰ ਜਸਵਿੰਦਰ ਸਿੰਘ ਬਰਾੜ (ਸਹਿਕਾਰਤਾ ਮੰਤਰੀ)** : ਭਾਗ I) ਹਾਂ ਜੀ।

ਭਾਗ II) 6,88,975.90 ਰੁਪਏ।

ਭਾਗ III) (1) ਸ੍ਰੀ ਕੇ.ਡੀ, ਸ਼ਰਮਾਂ ਮਨੇਜਰ, ਲੰਬੀ ਕੋਅ : ਮਾਰਕਿਟਿੰਗ ਸਭਾ ਲੰਬੀ—ਮਾਰਫਤ ਸੂਰਜਾ ਰਾਮ, ਦਾਣਾ ਮੰਡੀ, ਮਲੋਟ।

(2) ਸ੍ਰੀ ਸੁਰਜੀਤ ਸਿੰਘ, ਸੇਲਜ਼ਮੈਨ, ਪਿੰਡ ਲੰਬੀ, ਤਹਿਸੀਲ ਮੁਕਤਸਰ, ਜ਼ਿਲ੍ਹਾ ਫਰੀਦਕੋਟ।

(3) ਸ: ਗੁਰਮੇਲ ਸਿੰਘ, ਸਬ-ਇਨਸਪੈਕਟਰ (ਫੀਲਡ) ਮਾਰਕਫੈਡ, ਲੰਬੀ-ਮਾਰਫਤ ਸ: ਦਰਬਾਰਾ ਸਿੰਘ, ਪਿੰਡ ਤੇ ਡਾ : ਲਾਲ੍ਹਵਾਲ, ਤਹਿਸੀਲ ਮਾਨਸਾ, ਜ਼ਿਲ੍ਹਾ ਬਠਿੰਡਾ।

ਭਾਗ IV) ਦੋਸ਼ੀਆਂ ਦੇ ਵਿਰੁੱਧ ਪੋਲਿਸ ਸਟੇਸ਼ਨ, ਲੰਬੀ, ਜ਼ਿਲ੍ਹਾ ਫਰੀਦਕੋਟ ਵਿਖੇ ਕੇਸ ਦਰਜ ਕਰਾਇਆ ਜਾ ਚੁੱਕਾ ਹੈ। ਵਸੂਲੀ ਲਈ ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਮੁਕਤਸਰ ਕੋਲ ਸਾਲਸੀ ਕਾਰਵਾਈ ਜਾਰੀ ਹੈ।

**ਕਾਮਰੇਡ ਸਰਵਣ ਸਿੰਘ ਚੀਮਾਂ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਕਦੋਂ ਤੱਕ ਵਸੂਲੀ ਹੋ ਜਾਵੇਗੀ ?

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਉਸ ਦੇ ਵਿੱਚ ਇਸ ਤਰ੍ਹਾਂ ਹੈ ਕਿ ਜਿਹੜੇ ਕਰਮਚਾਰੀਆਂ ਨੇ ਐਮਬੇਜ਼ਲਮੈਂਟ ਕੀਤੀ ਸੀ, ਉਹ ਕੋਈ 6,7 ਲੱਖ ਰੁਪਏ ਦੇ ਲਗਭਗ ਹੈ। ਇਸ ਦੇ ਵਿਚ ਦੋ ਹੀ ਚੀਜ਼ਾਂ ਹੋ ਸਕਦੀਆਂ ਹਨ ਇਕ ਤਾਂ ਅਸੀਂ ਆਪਣੇ ਮਹਿਕਮੇ ਵਲੋਂ ਕਾਰਵਾਈ ਕਰ ਰਹੇ ਹਾਂ ਦੂਸਰਾ ਅਸੀਂ ਐਫ. ਆਈ.ਆਰ. ਨੰ: 180 ਦਰਜ ਕਰਵਾ ਦਿੱਤੀ ਹੈ ਅਤੇ ਪੁਲਿਸ ਕਾਰਵਾਈ ਕਰ ਰਹੀ ਹੈ। ਸਪੀਕਰ ਸਾਹਿਬ, ਕੋਸ਼ਿਸ਼ ਕਰਾਂਗੇ ਕਿ ਛੇਤੀ ਤੋਂ ਛੇਤੀ ਵਸਲੀ ਹੋ ਜਾਵੇ।

**श्री अ. विश्वनाथन** : स्पीकर साहिब, मैं इस सैशन में Super Market Committee, Ludhiana का इशू उठाता हूं। इस की इन्क्वायरी हुई, इम्बैजलमैंट पकड़ी

[ श्री ग्र. विश्वनाथन ]

गई। मिसअप्रोप्रिएशन हुई। मिनिस्टर साहिब ने डाइरैक्टर को ससपैंड कर दिया। नई इलैक्शन हुई नहीं। किसी पीयन तक को जेल नहीं भेजा गया। दो साल हो गये हैं क्या कोई एक्शन किसी कर्मचारी के खिलाफ लेंगे या नहीं ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਨੋਟਿਸ ਵਿਚ ਲਿਆਂਦਾ ਸੀ ਜਿਨ੍ਹਾਂ ਅਫਸਰਾਂ ਕਰਮਚਾਰੀਆਂ ਨੇ ਐਮਬੇਜ਼ਲਮੈਂਟ ਕੀਤੀ ਸੀ, ਉਨ੍ਹਾਂ ਦੇ ਖਿਲਾਫ ਇਨਕੁਆਇਰੀ ਚਲ ਰਹੀ ਹੈ। ਐਮਰਜੈਂਸੀ ਤਾਂ ਹੈ ਨਹੀਂ ਕਿ ਬਗੈਰ ਕਾਨੂੰਨ ਤੋਂ ਹੀ ਕਿਸੇ ਨੂੰ ਚੁੱਕ ਕੇ ਅੰਦਰ ਕਰ ਦਿਓ। ਕਾਨੂੰਨ ਦੇ ਮੁਤਾਬਿਕ ਕਾਰਵਾਈ ਹੋ ਰਹੀ ਹੈ। ਕੋਈ ਕੋਰਟ ਵਲੋਂ ਸਟੇਅ ਲੈ ਆਉਂਦਾ ਹੈ ਅਤੇ ਕੋਈ ਬੇਲ ਲੈ ਆਉਂਦਾ ਹੈ। (ਵਿਘਨ)

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਜਿਤਨੀਆਂ ਵੀ ਕੋਆਪਰੇਟਿਵ ਸੁਸਾਇਟੀਆਂ ਚਲ ਰਹੀਆਂ ਹਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਵਿਚ ਐਮਬੇਜ਼ਲਮੈਂਟ ਹੈ। ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ? ਇਹੋ ਜਿਹੇ ਕਿਤਨੇ ਲੋਕ ਹਨ ਜਿਨ੍ਹਾਂ ਦੇ ਖਿਲਾਫ਼ ਹੁਣ ਤੱਕ ਐਕਸ਼ਨ ਲਿਆ ਗਿਆ ਹੈ। ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਐਫ.ਆਈ. ਆਰ. ਨੰਬਰ 180 ਦਰਜ ਕਰਵਾ ਦਿੱਤਾ ਹੈ ਪਰ ਇਸ ਨਾਲ ਇਨਸਾਫ ਨਹੀਂ ਮਿਲ ਸਕਦਾ। ਕੋਈ ਇਹੋ ਜਿਹਾ ਪ੍ਰਬੰਧ ਕਰੋ ਜਿਸ ਨਾਲ ਛੇਤੀ ਤੋਂ ਛੇਤੀ ਕਾਰਵਾਈ ਹੋ ਸਕੇ।

**ਮੰਤਰੀ** : ਜੋ ਮੈਂਬਰ ਸਾਹਿਬ ਸੁਝਾਓ ਦੇਣਗੇ ਅਤੇ ਜੇ ਉਹ ਸੁਝਾਓ ਕਾਨੂੰਨ ਦੇ ਮੁਤਾਬਿਕ ਹੋਣਗੇ ਤਾਂ ਉਸ ਮੁਤਾਬਿਕ ਕਾਰਵਾਈ ਕਰ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਕੁਆਪਰੇਟਿਵ ਮਾਰਕਿਟ ਸੁਸਾਇਟੀਆਂ ਦੇ ਵਿਚ ਕਾਫੀ ਬੇਇਨਸਾਫੀ ਹੋ ਰਹੀ ਹੈ। ਕੋਆਪਰੇਟਿਵ ਸੁਸਾਇਟੀ ਨੇ ਕੋਈ ਮਾਲ ਲਿਆ ਸੀ ਮਾਰਕਫੈਡ ਕੋਲੋਂ, ਇਹ ਤਰਨ ਤਾਰਨ ਦੀ ਗੱਲ ਹੈ ਅਤੇ ਹਜ਼ਾਰਾਂ ਰੁਪਏ ਲੋਕਾਂ ਦੇ ਉਸ ਸੁਸਾਇਟੀ ਨੇ ਦੇਣੇ ਹਨ। ਉਹ ਲੋਕ ਮੇਰੇ ਨਾਲ ਮਾਰਕਿਟ ਸੁਸਾਇਟੀ ਦੇ ਦਫਤਰ ਵਿਚ ਵੀ ਜਾਂਦੇ ਹਨ ਪਰ ਪੈਸਾ ਨਹੀਂ ਦਿੱਤਾ ਜਾਂਦਾ। ਮਾਰਕਿਟ ਸੁਸਾਇਟੀਆਂ ਦੀ ਕਾਰਕਰਦਗੀ ਨੂੰ ਨਵੇਂ ਤਰੀਕੇ ਦੇ ਨਾਲ ਕਰਨਾ ਚਾਹੀਦਾ ਹੈ ਤਾਂਕਿ ਸੁਸਾਇਟੀਆਂ ਪਾਸੋਂ ਪੈਸੇ ਨਿਕਲਦੇ ਰਹਿਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹੋ ਜਿਹਾ ਕੰਮ ਬਾਦਲ ਸਾਹਿਬ ਦੀ ਸਰਕਾਰ ਤੋਂ ਪਹਿਲਾਂ ਹੁੰਦਾ ਸੀ। ਹੁਣ ਮਾਰਕਫੈਡ ਸਿੱਧਾ ਮਾਲ ਉਨ੍ਹਾਂ ਤੋਂ ਖਰੀਦਦੀ ਹੈ। ਕਿਸੇ ਵੀ ਵਪਾਰੀ ਦੇ ਪੈਸੇ ਜ਼ਿਆਦਾ ਦੇਰ ਨਹੀਂ ਰਖਦੇ। ਜੇਕਰ ਕਿਸੇ ਨੇ ਪੈਸੇ ਲੈਣੇ ਹਨ ਤਾਂ ਉਹ ਮੇਰੇ ਨੋਟਿਸ ਵਿਚ ਲਿਆ ਦੇਣ, ਅਸੀਂ ਜ਼ਰੂਰ ਕੋਸ਼ਿਸ਼ ਕਰਾਂਗੇ ਕਿ ਉਸ ਦਾ ਜਲਦੀ ਨਿਪਟਾਰਾ ਹੋ ਜਾਵੇ।

---

## Benefit of Army Service to P.A.S., Class I and II Officers

***1484. Chaudhari Bal Ram Jakhar :** Will the Minister for Agriculture and Forests be pleased to state—

(a) whether it is a fact that some P.A.S. Class I and II Officers of the Agriculture Department have been given double benefit of the Army Service ;

(b) if the reply to Part (a) above be in the affirmative, the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ। ਕੇਵਲ ਦੋ ਅਫਸਰਾਂ ਨੂੰ ਅਜਿਹਾ ਲਾਭ ਦਿਤਾ ਗਿਆ ਹੈ।

(ਅ) ਇਨ੍ਹਾਂ ਅਫਸਰਾਂ ਨੂੰ ਇਹ ਲਾਭ ਸਰਕਾਰ ਵਲੋਂ 1973 ਵਿਚ ਜਾਰੀ ਕੀਤੀਆਂ ਗਈਆਂ ਹਦਾਇਤਾਂ ਕਿ ਦੂਹਰਾ ਲਾਭ ਨਹੀਂ ਦੇਣਾ, ਤੋਂ ਪਹਿਲਾਂ ਦਿੱਤਾ ਗਿਆ ਸੀ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਕੀ ਇਨ੍ਹਾਂ ਤੇ ਦੋਬਾਰਾ ਤਾਂ ਵਿਚਾਰ ਨਹੀਂ ਹੋ ਰਿਹਾ ?

**ਮੰਤਰੀ**: ਸਪੀਕਰ ਸਾਹਿਬ, ਕੋਈ ਵਿਚਾਰ ਨਹੀਂ ਹੋ ਰਿਹਾ।

**Applications received from Scheduled Castes and Ex-servicemen for New Route Permits**

***1678. Shri Harbans Lal Khanna** : Will the Minister of State for Transport, Tourism and Sports be pleased to state whether any applications were received by the Government from Scheduled Castes and Ex-servicemen for new route permits during the year 1978-79 ; if so, the number thereof and the number of the applicants, who have been allotted new route permits ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਾਲ 1978–79 ਦੇ ਦੌਰਾਨ ਨਵੇਂ ਸਟੇਜ ਕੈਰਿਜ ਪਰਮਿਟ ਜਾਰੀ ਕਰਨ ਲਈ ਕੋਈ ਵੀ ਅਰਜ਼ੀ, ਖਾਸ ਤੌਰ ਤੇ ਅਨੁਸੂਚਿਤ ਜਾਤੀਆਂ ਅਤੇ ਸਾਬਕਾ ਫੌਜੀਆਂ ਵਲੋਂ ਨਹੀਂ ਮੰਗੀਆਂ ਗਈਆਂ। ਜੋ ਐਕਸ ਸਰਵਿਸਮੈਨ ਟਰਾਂਸਪੋਰਟ ਕੋਆਪ੍ਰੇਟਿਵ ਸੋਸਾਇਟੀਆਂ ਨੂੰ ਛੱਡ ਕੇ ਨਵੇਂ ਬੱਸ ਰੂਟ ਪਰਮਿਟ ਜਾਰੀ ਕਰਨ ਲਈ ਜਿਹੜੀਆਂ ਵੀ ਅਰਜ਼ੀਆਂ ਆਈਆਂ ਸਨ ਉਨ੍ਹਾਂ ਵਿਚ ਇਹ ਨਹੀਂ ਦੱਸਿਆ ਗਿਆ ਸੀ ਕਿ ਬਿਨੈਕਾਰ ਅਨੁਸੂਚਿਤ ਜਾਤੀਆਂ ਵਿਚੋਂ ਹਨ ਜਾਂ ਸਾਬਕਾ ਫੌਜੀ। ਪਰੰਤੂ ਇਸ ਬਾਰੇ ਸੁਣਵਾਈ ਦੇ ਦੌਰਾਨ ਸਟੇਟ ਟਰਾਂਸਪੋਰਟ ਕਮਿਸ਼ਨਰ, ਦੇ ਧਿਆਨ ਵਿਚ ਲਿਆਂਦਾ ਗਿਆ ਸੀ ਕਿ ਜਿਨ੍ਹਾਂ ਕੰਪਨੀਆਂ ਨੇ ਇਸ ਬਾਰੇ ਅਰਜ਼ੀਆਂ ਦਿੱਤੀਆਂ ਹਨ ਉਨ੍ਹਾਂ ਦੇ ਕੁਝ ਹਿਸੇਦਾਰ ਅਨੁਸੂਚਿਤ ਜਾਤੀਆਂ ਵਿਚੋਂ ਹਨ ਜਾਂ ਸਾਬਕਾ ਫੌਜੀ ਹਨ। ਜਿਨ੍ਹਾਂ ਅਜਿਹੀਆਂ ਕੰਪਨੀਆਂ ਨੂੰ ਸਾਲ 1978–79 ਦੇ ਦੌਰਾਨ ਅਜਿਹੇ ਆਰਜ਼ੀ ਪਰਮਿਟ ਜਾਰੀ ਕੀਤੇ ਗਏ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਲੜੀ ਨੰ : | ਕੰਪਨੀ ਦਾ ਨਾਂ | ਰੂਟ | ਪਰਮਿਟਾਂ ਦੀ ਗਿਣਤੀ | ਵਾਪਸੀ ਫੇਰਿਆਂ ਦੀ ਗਿਣਤੀ | ਹਿੱਸੇਦਾਰਾਂ ਦੀ ਕੁਲ ਗਿਣਤੀ | ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹਿੱਸੇਦਾਰਾਂ ਦੀ ਕੁਲ ਗਿਣਤੀ | ਸਾਬਕਾ ਫੌਜੀਆਂ ਨਾਲ ਸਬੰਧਤ ਹਿੱਸੇਦਾਰਾਂ ਦੀ ਕੁਲ ਗਿਣਤੀ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1 | ਐਕਸ-ਸਰਵਿਸਮੈਨ ਕੋ : ਟਰਾਂਸਪੋਰਟ ਸੋਸਾਈਟੀ, ਮੋਗਾ | 1. ਮੋਗਾ–ਰਾਮਪੁਰ | 1 | 1 | 15 | ... | 15 |
| | | 2. ਮੋਗਾ–ਜਗਰਾਓਂ ਰਸਤਾ ਢੁਡੀਕੇ–ਨਾਨਕਸਰ | 1 | 3 | .. | .. | .. |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 2 | ਮੈ: ਪਰਹਾਰ ਟਰਾਂਸਪੋਰਟ ਕੰਪਨੀ (ਪੀ) ਲਿ: ਨਵਾਂ ਸ਼ਹਿਰ | 1. ਜਲੰਧਰ-ਨੰਗਲ | 1 | 1 | 11 | 3 | 6 |
| | | 2. ਹੁਸ਼ਿਆਰ-ਪੁਰ-ਨੰਗਲ | 1 | 1 | .. | 1 ਪਛੜੀ ਸ਼੍ਰੇਣੀ ਵਿਚੋਂ | |
| | | 3. ਹੁਸ਼ਿਆਰ-ਪੁਰ-ਜਲੰ-ਧਰ | 1 | 1 | | | |
| 3 | ਦੀ ਭੋਗਪੁਰ ਸੀਰੇ-ਵਾਲ ਐਕਸ-ਸਰਵਿਸਮੈਨ ਟਰਾਂਸ-ਪੋਰਟ ਕੋ: ਸੋਸਾ-ਈਟੀ, ਜਲੰਧਰ | ਜਲੰਧਰ-ਬਾੜੀਖਾਡ ਰਸਤਾ ਟਾਂਡਾ-ਦੋਸੜਕਾ | 1 | 2 | 28 | ... | 19 |
| 4 | ਦੀ ਐਕਸ-ਸਰਵਿਸ-ਮੈਨ ਟਰਾਂਸਪੋਰਟ ਸੋਸਾਇਟੀ, ਕਪੂਰ-ਥਲਾ | ਮਲਸੀਆਂ-ਸ਼ਾਹਕੋਟ | 1 | 4 | 42 | ... | 42 |

ਇਸ ਬਾਰੇ 80 ਅਰਜ਼ੀਆਂ ਸਾਬਕਾ ਫੌਜੀਆਂ ਵਲੋਂ ਅਤੇ 15 ਅਨੁਸੂਚਿਤ ਜਾਤੀਆਂ ਵਲੋਂ ਆਈਆਂ ਸਨ, ਜੋ ਅਧੂਰੀਆਂ ਸਨ। ਉਨ੍ਹਾਂ ਨੂੰ ਸਲਾਹ ਦਿੱਤੀ ਗਈ ਸੀ ਕਿ ਜਦੋਂ ਵੀ ਸਟੇਜ ਕੈਰੇਜ ਪਰਮਿਟ ਮਨਜ਼ੂਰ ਕਰਨ ਬਾਰੇ ਪੇਪਰ ਵਿਚ ਨੋਟਿਸ ਛੱਪਾ ਕੇ ਅਰਜ਼ੀਆਂ ਮੰਗੀਆਂ ਜਾਣ ਉਸ ਵੇਲੇ ਸਬੰਧਤ ਫਾਰਮ ਭਰ ਕੇ ਅਰਜ਼ੀ ਫੀਸ ਅਤੇ ਸਿਕਿਉਰਿਟੀ ਸਮੇਤ ਰਿਜ਼ਰਵ ਕੈਟੇਗਰੀ ਅਧੀਨ ਅਰਜ਼ੀ ਦਿੱਤੀ ਜਾਵੇ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਦਫਾ ਸੈਸ਼ਨ ਵਿਚ ਵੀ ਇਹ ਗੱਲ, ਸ਼ਡਿਊਲਡ ਕਾਸਟਸ ਨੂੰ ਪਰਮਿਟ ਦੇਣ ਬਾਰੇ ਹੋਈ ਸੀ। ਲੋਕਾਂ ਨੇ ਐਪਲੀਕੇਸ਼ਨਜ਼ ਦਿੱਤੀਆਂ ਅਤੇ ਬਹੁਤ ਸਾਰੀਆਂ ਐਪਲੀਕੇਸ਼ਨਜ਼ ਆਈਆਂ ਸਨ। ਜੋ ਪ੍ਰੋਫਾਰਮਾ ਦਿਤਾ ਗਿਆ ਸੀ ਉਸ ਵਿਚ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਕਾਲਮ ਵਿਚ ਕੁਝ ਭਰਿਆ ਨਹੀਂ ਸੀ। ਬਾਅਦ ਵਿਚ ਲੋਕਾਂ ਨੇ ਐਫੀਡੇਵਿਟ ਦਿੱਤੇ ਕਿ ਅਸੀਂ ਸ਼ਡਿਊਲਡ ਕਾਸਟਸ ਹਾਂ। ਇਸ ਤਰ੍ਹਾਂ ਬਹੁਤ ਮੁਸ਼ਕਿਲ ਹੁੰਦੀ ਹੈ (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਕੁਐਸਚਨ ਕਰੋ ।

**ਸ਼੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਜੋ ਸ਼ਡਿਊਲਡ ਕਾਸਟਸ ਅਤੇ ਐਕਸ-ਸਰਵਿਸਮੈਨ ਹਨ ਉਹਨਾਂ ਦਾ ਆਪਣੇ ਡਿਪਾਰਟਮੈਂਟ ਵੱਲੋਂ ਕੋਈ ਪ੍ਰਬੰਧ ਕਰਨਗੇ ਅਤੇ ਜਿਨ੍ਹਾਂ ਲੋਕਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਉਨ੍ਹਾਂ ਨੂੰ ਸਹੂਲਤਾਂ ਦੇਣ ਦਾ ਪ੍ਰਬੰਧ ਕਰਨਗੇ ? ਦੂਸਰਾ ਸ਼ਡਿਊਲਡ ਕਾਸਟਸ ਹੋਣ ਬਾਰੇ ਜਿਨ੍ਹਾਂ ਨੇ ਸਰਟੀਫਿਕੇਟ ਦਿੱਤੇ ਹਨ ਉਨ੍ਹਾਂ ਨੂੰ ਐਗਜ਼ਾਮਿਨ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਬਾਰੇ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਬੱਜਟ ਸੈਸ਼ਨ, 1978 ਵਿਚ ਅਸੀਂ ਬਿੱਲ ਪਾਸ ਕੀਤਾ ਸੀ ਉਸ ਤੋਂ ਬਾਅਦ ਦਸੰਬਰ, 1978 ਵਿੱਚ ਪਾਰਲੀਮੈਂਟ ਨੇ ਮੋਟਰ ਵਹੀਕਲ ਐਕਟ ਵਿੱਚ ਅਮੈਂਡਮੈਂਟ ਲੈ ਆਂਦੀ ਜਿਸ ਦੇ ਨਾਲ ਸਾਡਾ ਬਿਲ ਖਤਮ ਹੋ ਗਿਆ ਹੈ । ਉਸਦੇ ਵਿਚ ਹੁਣ ਦੋ ਕੈਟੇਗਰੀਜ਼ ਰੱਖੀਆਂ ਗਈਆਂ ਹਨ, ਇੱਕ ਸ਼ਡਿਊਲਡ ਕਾਸਟਸ ਅਤੇ ਦੂਜੀ ਇਕਨਾਮੀਕਲੀ ਵੀਕਰ ਸੈਕਸ਼ਨਜ਼ ਦੀ। ਉਸੇ ਹਿਸਾਬ ਨਾਲ ਪੰਜਾਬ ਸਰਕਾਰ ਨੇ ਦੁਬਾਰਾ ਪਾਲਿਸੀ ਬਣਾਈ ਹੈ । ਇਸ ਬਾਰੇ ਵਿੱਚ ਆਬਜੈਕਸ਼ਨਜ਼ 13 ਤਾਰੀਖ ਤੱਕ ਮੰਗਵਾਏ ਸਨ। ਸਾਨੂੰ ਉਮੀਦ ਹੈ ਕਿ 1 ਨਵੰਬਰ, 1979 ਤੋਂ ਅਸੀਂ ਨਵੀਂ ਪਾਲਿਸੀ ਸ਼ੁਰੂ ਕਰ ਦਿਆਂਗੇ। ਜਿਤਨੀ ਦੇਰ ਤਕ ਕੋਈ ਨਵੀਂ ਪਾਲਿਸੀ ਨਹੀਂ ਬਣਦੀ ਕਿਸੇ ਖਾਸ ਕੈਟੇਗਰੀ ਨੂੰ ਅਸੀਂ ਇਹ ਨਹੀਂ ਸੀ ਦੇ ਸਕਦੇ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਾਲਿਸੀ ਤਾਂ ਨਵੀਂ 1 ਨਵੰਬਰ ਤੋਂ ਆਬਜੈਕਸ਼ਨਜ਼ ਹੀਯਰ ਕਰਨ ਤੋਂ ਬਾਅਦ ਡਿਸਾਈਡ ਕੀਤੀ ਜਾਵੇਗੀ । ਨੂਰਪੁਰ ਬੇਦੀ ਤੋਂ ਨੰਗਲ ਵਾਇਆ ਗੜ੍ਹਸ਼ੰਕਰ ਅਤੇ ਖਾਨਪੁਰ ਖੋਈ ਤੋਂ ਜਾਣ ਵਾਲੇ ਰਸਤੇ ਤੇ ਅਤੇ ਨੂਰਪੁਰ ਬੇਦੀ ਤੋਂ ਨਵਾਂ ਸ਼ਹਿਰ ਵਾਲੀ ਸੜਕ ਬਣ ਚੁੱਕੀ ਹੈ। ਇਸ ਇਲਾਕੇ ਵਿਚ ਕੋਈ ਰੂਟ ਸੈਂਕਸ਼ਨ ਨਹੀਂ ਕੀਤਾ ਗਿਆ। ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਨਵੇਂ ਰੂਟ ਸੈਂਕਸ਼ਨ ਕਰਕੇ, ਅਨਇੰਪਲਾਇਡ ਗਰੈਜੂਏਟਸ ਅਤੇ ਇਕਨਾਮੀਕਲੀ ਵੀਕਰ ਸੈਕਸ਼ਨਜ਼ ਅਤੇ ਸ਼ਡਿਊਲਡ ਕਾਸਟਸ ਨੂੰ ਦੇ ਕੇ ਇਨ੍ਹਾਂ ਰੂਟਾਂ ਤੇ ਬੱਸਾਂ ਚਲਾਉਣਗੇ ?

**ਸ਼੍ਰੀ ਸਪੀਕਰ :** ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਕਿ 1 ਨਵੰਬਰ ਤੋਂ ਨਵੀਂ ਪਾਲਿਸੀ ਸ਼ੁਰੂ ਕਰਨੀ ਹੈ ।

**ਰਾਜ ਮੰਤਰੀ :** ਅਸੀਂ ਡਿਸਟ੍ਰਿਕਟ ਲੈਵਲ ਤੇ ਸਾਰੇ ਐਮ. ਐਲ. ਏਜ਼ ਸਾਹਿਬਾਨ ਦੀਆਂ ਕਮੇਟੀਆਂ ਬਣਾ ਦੇਣੀਆਂ ਹਨ ਤਾਂ ਕਿ ਉਹ ਡਿਸਾਇਡ ਕਰੇ ਕਿ ਰੂਟ ਕਿਥੇ ਕਿਥੇ ਦਿੱਤੇ ਜਾਣ। ਮਾਸਟਰ ਪਲਾਨ ਬਣਾਈ ਹੋਈ ਹੈ। ਉਸ ਹਿਸਾਬ ਨਾਲ ਜਿਹੜਾ ਰੂਟ ਡਿਸਟ੍ਰਿਕਟ ਵਿੱਚ ਪਹਿਲਾਂ ਜ਼ਰੂਰੀ ਹੋਵੇਗਾ, ਉਹ ਪਹਿਲਾਂ ਐਡਵਰਟਾਈਜ਼ ਕਰ ਦਿਆਂਗੇ। ਉਮੀਦ ਹੈ ਕਿ 15 ਦਿਨਾਂ ਦੇ ਵਿੱਚ ਵਿੱਚ ਆਬਜੈਕਸ਼ਨਜ਼ ਸੁਣ ਕੇ 1 ਨਵੰਬਰ ਤੋਂ ਇਹ ਨਵੀਂ ਪਾਲਿਸੀ ਸ਼ੁਰੂ ਕਰ ਦਿਆਂਗੇ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਜਿਹੜੀ ਪਹਿਲਾਂ ਪਾਲਿਸੀ ਸਰਕਾਰ ਨੇ ਬਣਾਈ ਸੀ ਉਹ ਤਾਂ ਪਾਰਲੀਮੈਂਟ ਦੀ ਇਨੈਕਟਮੈਂਟ ਤੋਂ ਬਾਅਦ ਖੂਹ ਖੱਡੇ ਪੈ ਗਈ ਹੈ। ਦੂਸਰੀ ਪਾਲਿਸੀ ਇਹ ਲਾਗੂ ਕਰਨ ਜਾ ਰਹੇ ਹਨ। ਜਿਸ ਵੇਲੇ ਮਨਜ਼ੂਰ ਹੋ ਜਾਵੇਗਾ ਫਿਰ ਅਰਜ਼ੀਆਂ ਮੰਗੀਆਂ ਜਾਣਗੀਆਂ। ਸਪੀਕਰ ਸਾਹਿਬ, ਪਠਾਨਕੋਟ ਤੋਂ ਸੰਗੋਟ ਤੱਕ ਇੱਕ ਪੰਜਾਬ ਰੋਡਵੇਜ਼ ਦੀ ਬੱਸ 6 ਸਾਲਾਂ ਤੋਂ ਬਿਨਾਂ ਕਿਸੇ ਰੂਟ ਦੇ ਚਲਦੀ ਸੀ। ਹੁਣ ਇਹ ਰੂਟ ਪਰਮਿਟ ਕਿਸੇ ਪ੍ਰਾਈਵੇਟ ਓਪਰੇਟਰ ਨੂੰ ਦੇ ਦਿੱਤਾ ਗਿਆ ਹੈ ਅਤੇ ਪੰਜਾਬ ਰੋਡਵੇਜ਼ ਦੀ ਬੱਸ ਚਲਾਉਣੀ ਬੰਦ ਕਰ ਦਿੱਤੀ ਹੈ। ਇਸ

[ਸ੍ਰੀ ਓਮ ਪ੍ਰਕਾਸ਼ ਭਾਰਦਵਾਜ]

ਤਰ੍ਹਾਂ ਦੋ ਬੱਸਾਂ ਇਨ੍ਹਾਂ ਨੇ ਉਥੇ ਵਿਦਡਰਾ ਕਰ ਲਈਆਂ ਹਨ। ਹੁਣ ਨਾ ਵਕਤਸਿਰ ਕੋਈ ਬੱਚਾ ਸਕੂਲ ਪਹੁੰਚ ਸਕਦਾ ਹੈ ਅਤੇ ਨਾ ਹੀ ਕਚਹਿਰੀ ਵਾਲੇ ਟਾਈਮ ਤੇ ਪਹੁੰਚ ਸਕਦੇ ਹਨ। ਕੀ ਵਜ਼ੀਰ ਸਾਹਿਬ, ਇਸ ਬਾਰੇ ਕੋਈ ਸਪੈਸ਼ਲ ਅਰੇਂਜਮੈਂਟ ਕਰਕੇ ਪੰਜਾਬ ਰੋਡਵੇਜ਼ ਨੂੰ ਇਹ ਰੂਟ ਪਰਮਿਟ ਦੇਣਗੇ ?

**ਸ੍ਰੀ ਸਪੀਕਰ**: ਇਸ ਦਾ ਇਸ ਨਾਲ ਕੀ ਸਬੰਧ ਹੈ ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਮੋਗੇ ਵਿਚ ਐਕਸ-ਸਰਵਿਸਮੈਨਾਂ ਨੂੰ ਦੋ ਰੂਟ ਦਿੱਤੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਦੋ ਗੱਡੀਆਂ ਹੋਰ ਖਾਲ੍ਹੀ ਖੜ੍ਹੀਆਂ ਹਨ । ਉਨ੍ਹਾਂ ਮੋਟਰਾਂ ਵਿਚ ਸਵਾਰੀਆਂ ਉਪਰ ਬੈਠ ਕੇ ਜਾਂਦੀਆਂ ਹਨ। ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਹੋਰ ਰੂਟ ਦੇਣਗੇ ?

**ਰਾਜ ਮੰਤਰੀ**: ਜਦੋਂ ਐਪਲੀਕੇਸ਼ਨਾਂ ਆਉਣਗੀਆਂ ਤਾਂ ਜ਼ਰੂਰ ਦਿਆਂਗੇ।

**ਸ੍ਰੀ ਸਪੀਕਰ** : ਨੈਕਸਟ ਕੁਐਸਚਨ ।

**ਸ੍ਰੀ ਅ. ਵਿਸ਼ਵਨਾਥਨ**: ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਨਵੀਂ ਪਾਲਿਸੀ ਜਿਹੜੀ ਬਣਾ ਰਹੇ ਹਨ ਇਹ ਟੇਬਲ ਆਫ ਦੀ ਹਾਊਸ ਤੇ ਰੱਖਣ ਨੂੰ ਤਿਆਰ ਹਨ ?

**ਸ੍ਰੀ ਸਪੀਕਰ**: ਹੁਣ ਤਾਂ ਅਗਲਾ ਸਵਾਲ ਮੈਂ ਕਾਲ ਅਪਾਨ ਕਰ ਲਿਆ ਹੈ।

---

## Ban on the Export of Cattle from Punjab

***1800.** **(1) Comrade Sarwan Singh**
**(2) Comrade Satya Pal Dang** : Will the Minister of State for Animal Husbandry be pleased to state whether there is any proposal under the consideration of the Government to impose a ban on the export of Cattle from Punjab ; if so, the details thereof ?

**ਸਰਦਾਰ ਦਲੀਪ ਸਿੰਘ ਤਲਵੰਡੀ**: ਜੀ ਹਾਂ, ਇਸ ਵੇਲੇ ਇਹ ਸਾਰਾ ਮਾਮਲਾ ਵਿਚਾਰ ਅਧੀਨ ਹੈ ਅਤੇ ਜਲਦੀ ਹੀ ਫੈਸਲਾ ਕੀਤਾ ਜਾਵੇਗਾ । ਪਹਿਲਾਂ ਜੋ ਯਤਨ ਇਸ ਸਬੰਧ ਵਿਚ ਪੰਜਾਬ ਪਸ਼ੂ ਸੁਰੱਖਿਆ ਬਿੱਲ ਤਿਆਰ ਕਰਕੇ ਲਾਗੂ ਕਰਨ ਲਈ ਕੀਤੇ ਗਏ ਸਨ ਉਨ੍ਹਾਂ ਵਿਚ ਸਫਲਤਾ ਪਰਾਪਤ ਨਹੀਂ ਹੋਈ ਕਿਉਂਕਿ ਭਾਰਤ ਸਰਕਾਰ ਨੇ ਸੰਵਿਧਾਨ ਦੀ ਧਾਰਾ 304 (ਬੀ) ਅਧੀਨ ਸਹਿਮਤੀ ਨਹੀਂ ਦਿੱਤੀ ।

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੀ ਵਿਚਾਰ ਅਧੀਨ ਤਜਵੀਜ਼ ਹੈ ਕਿ ਡੰਗਰ ਪੰਜਾਬ ਤੋਂ ਬਾਹਰ ਭੇਜਣ ਤੇ ਪਾਬੰਦੀ ਲਗਾ ਦਿੱਤੀ ਜਾਵੇ, ਕੀ ਇਹ ਪਾਬੰਦੀ ਸਿਰਫ ਉਨ੍ਹਾਂ ਡੰਗਰਾਂ ਤੇ ਹੀ ਹੈ ਜਿਹੜੇ ਦੁੱਧ ਦੇਣ ਵਾਲੇ ਹਨ ਜਾਂ ਜਿਹੜੇ ਖੇਤੀਬਾੜੀ ਦੇ ਕੰਮ ਆ ਸਕਦੇ ਹਨ ਜਾਂ ਇਹ ਸਭ ਡੰਗਰਾਂ ਉੱਤੇ ਹੈ ?

**ਰਾਜ ਮੰਤਰੀ** : ਦੁਧ ਦੇਣ ਵਾਲੇ ਪਸ਼ੂਆਂ ਤੇ ਖਾਸ ਕਰਕੇ ਪਾਬੰਦੀ ਲਗਾਈ ਹੈ ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਡੰਗਰ ਬਾਹਰ ਜਾਂਦੇ ਹਨ ਕੀ ਉਨ੍ਹਾਂ ਤੇ ਕੋਈ ਨੰਬਰ ਆਦਿ ਲਗਾਉਣ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ ਤਾਕਿ ਬਾਹਰ ਜਾ ਕੇ ਇੱਕ ਵਾਰੀ ਦੁੱਧ ਦੇਣ ਪਿਛੋਂ ਕਲਕੱਤੇ ਔਰ ਬੰਬਈ ਵਿੱਚ ਕੱਟੇ ਨਾ ਜਾਣ, ਉਨ੍ਹਾਂ ਦੀ ਵਾਪਸੀ ਦੀ ਗਰੰਟੀ ਲਈ ਜਾਵੇਗੀ ?

**ਰਾਜ ਮੰਤਰੀ:** ਇਸ ਤੇ ਵਿਚਾਰ ਕੀਤਾ ਜਾਵੇਗਾ ।

**ਚੌਧਰੀ ਬਲ ਰਾਮ ਜਾਖੜ:** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਜਦੋਂ ਗਊ ਰਖਸ਼ਾ ਸੰਮਤੀ ਦੇ ਕੁਝ ਮੈਂਬਰ ਇਨ੍ਹਾਂ ਨੂੰ ਮਿਲੇ ਸਨ ਤਾਂ ਕੀ ਇਨ੍ਹਾਂ ਨੇ ਕੋਈ ਅੰਡਰਸਟੈਂਡਿੰਗ ਦਿੱਤੀ ਸੀ ਕਿ ਗਊਆਂ ਦਾ ਨਿਕਾਸ ਬੰਦ ਕੀਤਾ ਜਾਵੇਗਾ ?

**ਮੁੱਖ ਮੰਤਰੀ:** ਮੈਨੂੰ ਉਹ ਇੱਕੋ ਦਫਾ ਮਿਲੇ ਹਨ। ਮੈਂ ਕਨਸਰਨਡ ਡਿਪਾਰਟਮੈਂਟ ਨੂੰ ਲਿਖ ਕੇ ਭੇਜ ਦਿੱਤਾ ਸੀ। ਉਨ੍ਹਾਂ ਨੇ ਹਰਿਆਣਾ ਪੈਟਰਨ ਬਾਰੇ ਕਿਹਾ ਸੀ । ਮੈਂ ਕਨਸਰਨਡ ਮਨਿਸਟਰ ਨੂੰ ਵੀ ਇਸ ਬਾਰੇ ਡਿਸਾਇਡ ਕਰਨ ਲਈ ਕਿਹਾ ਸੀ ।

---

### Purchase of Cross Breed Cows

***1469. Doctor Kewal Krishan :** Will the Minister of State for Animal Husbandry be pleased to state—

(a) whether it is a fact that the Government has decided to discontinue advance of Rs. 1,000 as subsidy to all those who purchased cross breed cows ; if so, the reasons therefor ;

(b) the total amount given as subsidy to the persons who purchased cross breed cows during the years 1975-76, 1976-77, 1977-78 and 1978-79 (upto 15th February, 1979) district-wise ?

**ਸਰਦਾਰ ਦਲੀਪ ਸਿੰਘ ਤਲਵੰਡੀ :** (ੳ) ਪਸ਼ੂ ਪਾਲਣ ਵਿਭਾਗ ਦੋਗਲੀ ਨਸਲ ਦੀਆਂ ਗਊਆਂ ਖਰੀਦਣ ਲਈ ਕਿਸੇ ਵਿਅਕਤੀ ਨੂੰ ਸਬਸਿਡੀ ਨਹੀਂ ਦਿੰਦਾ ;

(ਅ) ਸਵਾਲ ਹੀ ਪੈਦਾ ਨਹੀ ਹੁੰਦਾ ।

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ 'ਨਹੀਂ ਜੀ' ਵਿੱਚ ਜਵਾਬ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਦੋਗਲੀ ਨਸਲ ਵਾਲੀਆਂ ਗਊਆਂ ਦੀ ਬੜੌਤਰੀ ਲਈ, ਤਾਂ ਕਿ ਪੰਜਾਬ ਵਿੱਚ ਦੁੱਧ ਜ਼ਿਆਦਾ ਹੋਵੇ, ਮਹਿਕਮਾ ਜਾਂ ਕਾਰਪੋਰੇਸ਼ਨ ਕੋਈ ਸਬਸਿਡੀ ਦਿੰਦੀ ਹੈ? ਇਸ ਬਰੀਡ ਦੀ ਬੜੌਤਰੀ ਲਈ ਸਰਕਾਰ ਕੋਈ ਕੰਮ ਕਰ ਰਹੀ ਹੈ?

**ਰਾਜ ਮੰਤਰੀ :** ਇਸ ਦੋਗਲੀ ਨਸਲ ਵਾਲੀਆਂ ਵੱਛੀਆਂ ਨੂੰ ਪੈਦਾ ਹੋਣ ਮਗਰੋਂ 28 ਦਿਨਾਂ ਤੋਂ 3 ਮਹੀਨੇ ਤਕ ਖੁਰਾਕ ਦਿੰਦੇ ਹਾਂ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੀਆਂ ਵੱਛੀਆਂ ਨੂੰ ਕਿੰਨੀ ਖੁਰਾਕ ਇਹ ਦਿੰਦੇ ਹਨ ਅਤੇ ਸਾਰੀ ਸਟੇਟ ਵਿੱਚ ਪਿਛਲੇ ਸਾਲ ਕਿੰਨਾ ਐਕਸਪੈਂਡੀਚਰ ਇਸ ਤੋਂ ਆਇਆ ਹੈ ਅਤੇ ਇਸ ਸਾਲ ਵਿੱਚ ਕਿਤਨਾ ਹੋਣਾ ਹੈ ?

**ਰਾਜ ਮੰਤਰੀ :** ਮੈਂਬਰ ਸਾਹਿਬ, ਦੂਜਾ ਸਵਾਲ ਦੇ ਦੇਣ, ਫਿਰ ਮੈਂ ਜਵਾਬ ਦੇ ਦੇਵਾਂਗਾ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਵੱਛੀਆਂ ਨੂੰ ਜਿਹੜੀ ਖੁਰਾਕ 28 ਦਿਨਾਂ ਤੋਂ 3 ਮਹੀਨੇ ਤੱਕ ਦਿੰਦੇ ਹਨ, ਕੀ ਇਹ ਅਮੀਰਾਂ ਦੀਆਂ ਵੱਛੀਆਂ ਨੂੰ ਹੀ ਦਿੰਦੇ ਹਨ ਜਾਂ ਗਰੀਬਾਂ ਦੀਆਂ ਵੱਛੀਆਂ ਨੂੰ ਵੀ ਦਿੰਦੇ ਹਨ ?

**ਰਾਜ ਮੰਤਰੀ :** ਇਹ ਖੁਰਾਕ ਗਰੀਬਾਂ ਦੀਆਂ ਵੱਛੀਆਂ ਨੂੰ ਹੀ ਦਿੱਤੀ ਜਾਂਦੀ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਕੰਡੀ ਦੇ ਏਰੀਏ ਵਿਚ ਬੱਕਰੀਆਂ ਬੰਦ ਕਰਕੇ ਕਰਾਸਬਰੀਡ ਵਾਲੀਆਂ ਗਊਆਂ ਤੇ ਕੋਈ ਸਬਸਿਡੀ ਵੀ ਲੋਕਾਂ ਨੂੰ ਦੇਣਗੇ ?

**ਰਾਜ ਮੰਤਰੀ :** ਇਸ ਤੇ ਵਿਚਾਰ ਕਰ ਲਿਆ ਜਾਵੇਗਾ ?

---

**ਲਾਜ਼ਮੀ ਜਮ੍ਹਾਂ ਸਕੀਮ ਅਧੀਨ ਰਕਮ ਇਕੱਠੀ ਕਰਨਾ**

*1790. 1. **ਕਾਮਰੇਡ ਦਾਨਾ ਰਾਮ**
2. **ਕਾਮਰੇਡ ਸੱਤ ਪਾਲ ਡਾਂਗ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ——

(ੳ) ਰਾਜ ਵਿਚ ਲਾਜ਼ਮੀ ਜਮ੍ਹਾਂ ਸਕੀਮ ਅਧੀਨ, ਜ਼ਿਲ੍ਹਾਵਾਰ, ਸਰਕਾਰੀ ਸਕੂਲਾਂ ਦੇ ਟੀਚਿੰਗ ਸਟਾਫ ਤੋਂ ਕੁਲ ਕਿੰਨੀ ਰਕਮ ਇਕੱਠੀ ਕੀਤੀ ਗਈ ;

(ਅ) ਇਹ ਰਕਮ ਪਹਿਲਾਂ ਕਿਸ ਮਹੀਨੇ ਵਿਚ ਵਸੂਲ ਕੀਤੀ ਗਈ ਸੀ ;

(ੲ) ਸਭ ਤੋਂ ਮਗਰੋਂ ਰਕਮ ਕਿਸ ਮਹੀਨੇ ਵਿਚ ਵਸੂਲ ਕੀਤੀ ਗਈ ਸੀ ;

(ਸ) ਜ਼ਿਲ੍ਹਾਵਾਰ, ਕੁਲ ਕਿੰਨੀ ਰਕਮ ਵਾਪਿਸ ਕੀਤੀ ਗਈ ;

(ਹ) ਜ਼ਿਲ੍ਹਾਵਾਰ ਅੱਜੇ ਤੱਕ ਕੁਲ ਕਿੰਨੀ ਰਕਮ ਵਾਪਿਸ ਕਰਨੀ ਰਹਿੰਦੀ ਹੈ ਅਤੇ ਕਦੋਂ ਤੱਕ ਇਹ ਵਾਪਿਸ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ, ਖੇਡਾਂ ਅਤੇ ਸਿਖਿਆ) : ਜਾਣਕਾਰੀ ਇਕੱਠੀ ਕਰਨ ਵਿਚ ਲਗਦਾ ਸਮਾਂ ਅਤੇ ਮਿਹਨਤ ਪ੍ਰਾਪਤ ਕੀਤੇ ਜਾਣ ਵਾਲੇ ਕਿਸੇ ਲਾਭ ਦੇ ਸਮਾਨ ਨਹੀਂ ਹੋਵੇਗਾ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਇਹ ਇਨਫਰਮੇਸ਼ਨ ਇਕੱਠੀ ਕਰਨ ਵਿਚ ਮੇਹਨਤ ਬੜੀ ਲਗੇਗੀ ਅਤੇ ਲਾਭ ਘੱਟ ਹੋਵੇਗਾ। ਇਹ ਸਾਰੀ ਇਨਫਰਮੇਸ਼ਨ ਬੇਸ਼ਕ ਇਕੱਠੀ ਨਾ ਕਰਨ। ਕੀ ਵਜ਼ੀਰ ਸਾਹਿਬ ਆਪਣੇ ਮਹਿਕਮੇ ਤੋਂ ਇਹ ਪਤਾ ਕਰਵਾ ਕੇ ਦੱਸਣਗੇ ਕਿ ਕਿੰਨਿਆਂ ਟੀਚਰਜ਼ ਨੂੰ ਕੰਪਲਸਰੀ ਡਿਪਾਜ਼ਿਟ ਜਮ੍ਹਾਂ ਕਰਾਇਆ ਹੋਇਆ ਵਾਪਿਸ ਨਹੀਂ ਹੋਇਆ, ਕਿਉਂ ਨਹੀਂ ਹੋਇਆ ਅਤੇ ਕੀ ਉਨ੍ਹਾਂ ਨੂੰ ਇਹ ਜਲਦੀ ਤੋਂ ਜੱਲਦੀ ਵਾਪਸ ਦਿਵਾਉਣਗੇ ?

**ਰਾਜ ਮੰਤਰੀ,** ਆਵਾਜਾਈ, ਖੇਡਾਂ ਅਤੇ ਸਿਖਿਆ : ਇਹ ਇਨਫਰਮੇਸ਼ਨ ਜ਼ਰੂਰ ਪਤਾ ਕਰਵਾ ਲਵਾਂਗੇ। ਬਾਕੀ ਜੇ ਕਿਸੇ ਸਪੈਸੇਫਿਕ ਸਕੂਲ ਜਾਂ ਟੀਚਰ ਦਾ ਕੇਸ ਦੱਸ ਦੇਣ ਤਾਂ ਉਸ ਦਾ ਵੀ ਜਵਾਬ ਦਿੱਤਾ ਜਾ ਸਕਦਾ ਹੈ।

---

**Area of Canal Banks which has been Brick-lined**

***1590. Comrade Satya Pal Dang :** Will the Chief Minister be pleased to state—

(a) the area of the canals banks district-wise which was brick-lined after the present Ministry assumed office upto 31st January, 1979 ;

(b) the estimated quantity of water saved from seepage as a result of the said brick-lining ; and the estimated extra income accrued to the Government on that account ;

(c) the rates at which the amount was realised from the beneficiaries to meet the expenditure incurred on the said brick-lining ;

(d) the total expenditure incurred by the Government on the said brick-lining ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) (ਅ), (ੲ) ਅਤੇ (ਸ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| (ੳ) ਜ਼ਿਲ੍ਹੇ ਦਾ ਨਾਂ | | ਪੱਕੀਆਂ ਕੀਤੀਆਂ ਨਹਿਰਾਂ ਦੀ ਲੰਬਾਈ (ਕਿਲੋ ਮੀਟਰਾਂ ਵਿਚ) |
|---|---|---|
| 1. ਬਠਿੰਡਾ | ... | 237 ਕਿਲੋਮੀਟਰ |
| 2. ਫਿਰੋਜ਼ਪੁਰ | ... | 90 ,, |
| 3. ਫਰੀਦਕੋਟ | ... | 236 ,, |
| 4. ਸੰਗਰੂਰ | ... | 206 ,, |
| 5. ਲੁਧਿਆਣਾ | ... | 22 ,, |
| 6. ਪਟਿਆਲਾ | ... | 19 ,, |
| 7. ਹੁਸ਼ਿਆਰਪੁਰ | ... | 12 ,, |
| 8. ਗੁਰਦਾਸਪੁਰ | ... | 8 ,, |
| ਕੁਲ | ... | 830 ,, |

(ਅ) ਪਾਣੀ ਦੀ ਬੱਚਤ ਦਾ ਅਨੁਮਾਨ ... 288 ਕਿਊਸਿਕਸ

ਪ੍ਰਾਪਤ ਹੋਈ ਅਨੁਮਾਨਤ ਆਮਦਨ 12.35 ਲੱਖ ਰੁਪਏ

(ੲ) ਲਾਭਵੰਦਾਂ ਤੋਂ ਕੋਈ ਰਕਮ ਨਹੀਂ ਵਸੂਲੀ ਗਈ

(ਸ) ਨਹਿਰਾਂ ਪੱਕੀਆਂ ਕਰਨ ਤੇ ਸਰਕਾਰ ਵਲੋਂ ਕੀਤਾ ਗਿਆ ਕੁਲ ਖਰਚਾ 1142.88 ਲੱਖ ਰੁਪਏ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕਿਤਨੀ ਬ੍ਰਿਕਲਾਇਨਿੰਗ ਕੈਨਾਲਜ਼ ਦੀ ਕੀਤੀ ਗਈ ਹੈ, ਸਰਕਾਰ ਨੂੰ ਉਸ ਤੋਂ ਕਿਤਨਾ ਫਾਇਦਾ ਹੋਣਾ ਹੈ। ਮੈਂ ਇਹ ਵੀ ਪੁੱਛਿਆ ਸੀ ਕਿ ਲੋਕਾਂ ਕੋਲੋਂ ਕੁਲ ਖਰਚ ਕਿੰਨਾ ਵਸੂਲ ਕੀਤਾ ਗਿਆ। ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਲਾਭਵੰਦਾਂ ਤੋਂ ਕੋਈ ਰਕਮ ਨਹੀਂ ਵਸੂਲੀ ਗਈ। ਇਹ ਤਾਂ ਬੜੀ ਅੱਛੀ ਗੱਲ ਹੈ। ਮੈਂ ਇਹ ਸਮਝਦਾ ਹਾਂ ਕਿ ਨਹਿਰਾਂ ਪੱਕੀਆਂ ਕਰਨ ਵਾਸਤੇ ਕਿਸਾਨਾਂ ਤੋਂ ਕੋਈ ਵਸੂਲੀ ਨਹੀਂ ਹੋਣੀ ਚਾਹੀਦੀ। ਸਪੀਕਰ ਸਾਹਿਬ, ਨਹਿਰਾਂ ਪੱਕੀਆਂ ਹੁੰਦੀਆਂ ਹਨ ਉਹ ਤਾਂ ਸਰਕਾਰੀ ਖਰਚੇ ਤੇ ਹੁੰਦੀਆਂ ਹਨ ਪਰ ਜਿਹੜੇ ਆਊਟਲੈਟਸ ਹਨ ਉਨ੍ਹਾਂ ਨੂੰ ਪੱਕਿਆਂ ਕਰਨ ਲਈ ਕੀ ਕੋਈ ਕਿਸਾਨਾਂ ਤੋਂ ਵਸੂਲੀ ਤਾਂ ਨਹੀਂ ਹੋਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਨਹਿਰਾਂ ਦੇ ਸਾਰੇ ਖਰਚੇ ਸਰਕਾਰ ਕਰੇਗੀ ਕਿਉਂਕਿ ਇਹ ਕਿਸਾਨਾਂ ਦੀ ਹਮਦਰਦ ਸਰਕਾਰ ਹੈ (ਥੰਪਿੰਗ) ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਆਊਟਲੈਟਸ ਬਾਰੇ ਪੁੱਛਿਆ ਹੈ ਜੀ। ਕੀ ਉਨ੍ਹਾਂ ਦੇ ਵਾਸਤੇ ਕੋਈ ਖਰਚਾ ਕਿਸਾਨਾਂ ਤੋਂ ਤਾਂ ਨਹੀਂ ਲਿਆ ਜਾਵੇਗਾ, ਸੀ. ਐਮ. ਸਾਹਿਬ ਇਹ ਗੱਲ ਦੱਸਣ?

**ਮੁੱਖ ਮੰਤਰੀ :** ਇਸ ਵਾਸਤੇ, ਸਪੀਕਰ ਸਾਹਿਬ, ਵੱਖਰਾ ਨੋਟਿਸ ਚਾਹੀਦਾ ਹੈ ਜੀ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਪਬਲਿਕ ਜਲਸਿਆਂ ਵਿਚ ਕਿਹਾ ਹੈ ਕਿ ਨਹਿਰਾਂ ਦੇ ਪੱਕਿਆਂ ਕਰਨ ਵੇਲੇ ਮਹਿਕਮੇ ਵਾਲੇ ਸੱਜਣ ਪੈਸੇ ਛੱਕ ਜਾਂਦੇ ਹਨ। ਇਹ ਠੀਕ ਹੈ ਕਿ ਨਹਿਰਾਂ ਪੱਕੀਆਂ ਕਰਨ ਨਾਲ ਲੀਕੇਜ ਬੰਦ ਹੋਈ ਹੈ । ਸੀ. ਐਮ. ਸਾਹਿਬ ਨੇ ਇਸ ਲਈ ਲੋਕਾਂ ਨੂੰ ਕਿਹਾ ਹੈ ਕਿ ਉਹ ਕਮੇਟੀਆਂ ਨਿਗਰਾਨੀ ਵਾਸਤੇ ਬਣਾਉਣ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੇ ਵਾਸਤੇ ਮਹਿਕਮੇ ਨੂੰ ਹਦਾਇਤ ਕੀਤੀ ਹੈ ਕਿ ਉਹ ਮਾੜਾ ਮੈਟੀਰੀਅਲ ਨਾ ਲਗਾਉਣ ਤਾਕਿ ਨਹਿਰਾਂ ਕਈ ਕਈ ਸਾਲ ਚਲ ਸਕਣ। ਕੀ ਇਸ ਚੀਜ਼ ਨੂੰ ਸੀ. ਐਮ. ਸਾਹਿਬ ਕਾਨੂੰਨੀ ਸ਼ਕਲ ਦੇਣ ਨੂੰ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਨਹਿਰਾਂ ਦੇ ਪੱਕਿਆਂ ਕਰਨ ਦਾ ਸਬੰਧ ਹੈ ਅਗਰ ਕੋਈ ਸ਼ਿਕਾਇਤ ਆਉਂਦੀ ਹੈ ਤਾਂ ਅਸੀਂ ਉਸ ਦੀ ਇਨਕੁਆਇਰੀ ਕਰਦੇ ਹਾਂ। ਇਨਕੁਆਇਰੀ ਵਾਸਤੇ ਬੜਾ ਇਮਾਨਦਾਰ ਅਫਸਰ ਲਗਾਇਆ ਹੈ। ਉਸ ਨੂੰ ਇਨਕੁਆਇਰੀ ਵਾਸਤੇ ਭੇਜਿਆ ਜਾਂਦਾ ਹੈ ਔਰ ਜੇਕਰ ਕੋਈ ਹੇਰਾ-ਫੇਰੀ ਸਾਬਤ ਹੋ ਜਾਵੇ ਤਾਂ ਅਸੀਂ ਸਖਤ ਐਕਸ਼ਨ ਲੈਂਦੇ ਹਾਂ।

**ਕਾਮਰੇਡ ਸੰਪੂਰਨ ਸਿੰਘ ਧੌਲਾ :** ਸਪੀਕਰ ਸਾਹਿਬ, ਜਿਹੜੇ ਖਾਲੇ ਪੱਕੇ ਕੀਤੇ ਗਏ ਹਨ ਉਸ ਨਾਲ ਕੋਈ 20% ਪਾਣੀ ਵੇਸਟ ਹੋਣ ਤੋਂ ਬਚ ਜਾਂਦਾ ਹੈ ਔਰ ਇਸ ਤਰ੍ਹਾਂ ਨਾਲ ਸਰਕਾਰ ਦਾ ਆਬਿਆਨਾ ਵੱਧ ਜਾਂਦਾ ਹੈ। ਜਿਹੜੇ ਆਊਟਲੈਟਸ ਪੱਕੇ ਬਣਦੇ ਹਨ ਉਨ੍ਹਾਂ ਦਾ ਖਰਚਾ ਜਾਂ ਮੁਆਵਜ਼ਾ ਕਿਸਾਨਾਂ ਤੇ ਪੈਂਦਾ ਹੈ। ਕੀ ਮੁੱਖ ਮੰਤਰੀ ਸਾਹਿਬ ਆਬਿਆਨਾ ਘੱਟ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ :** ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ ਜੀ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਆਬਿਆਨੇ ਵਾਸਤੇ ਐਕਟ ਵਗੈਰਾ ਅੰਗਰੇਜ਼ਾਂ ਨੇ ਬਣਾਇਆ ਸੀ । ਉਨ੍ਹਾਂ ਦਾ ਮਕਸਦ ਹੁੰਦਾ ਸੀ ਕਿ ਪਾਣੀ ਘੱਟ ਦਿੱਤਾ

ਜਾਵੇ ਔਰ ਪੈਸੇ ਜ਼ਿਆਦਾ ਲਏ ਜਾਣ। ਕੀ ਮੁੱਖ ਮੰਤਰੀ ਸਾਹਿਬ ਕੋਈ ਐਸਾ ਰੂਲ ਬਣਾਉਣਗੇ ਕਿ ਜਿਤਨਾ ਪਾਣੀ ਦਿੱਤਾ ਜਾਵੇ ਉਸ ਦੇ ਹਿਸਾਬ ਨਾਲ ਹੀ ਆਬਿਆਨਾ ਲਿਆ ਜਾਵੇ ਤਾਂ ਕਿ ਕਿਸਾਨਾਂ ਨੂੰ ਰਾਹਤ ਮਿਲ ਸਕੇ ?

**ਸ਼੍ਰੀ ਸਪੀਕਰ** : ਝਬਾਲ ਸਾਹਿਬ, ਇਸ ਸਪਲੀਮੈਂਟਰੀ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। ਝਬਾਲ ਸਾਹਿਬ ਬੈਠੋ। ਹਾਂ ਜੀ ਨੈਕਸਟ ਕੁਐਸਚਨ।

---

## Seats reserved for admission in M.B.B.S. Classes

***1900. Shri Madan Mohan Mittal :** Will the Minister for Development be pleased to state whether any seats have been reserved for admission in the M.B.B.S. Classes for the session 1979-80 ; if so, the number of these seats reserved and the criteria fixed for the same ?

**ਸਰਦਾਰ ਆਤਮਾ ਸਿੰਘ** : ਹਾਂ ਜੀ। ਸੈਸ਼ਨ 1979–80 ਲਈ ਐਮ. ਬੀ. ਬੀ. ਐਸ. ਕਲਾਸਾਂ ਵਿਚ ਦਾਖਲੇ ਲਈ 47% ਸੀਟਾਂ ਵਖੋ ਵੱਖਰੀਆਂ ਕੈਟੇਗਰੀਆਂ, ਜਿਨ੍ਹਾਂ ਦਾ ਵੇਰਵਾ ਅਨੁਲੱਗ ਵਿਚ ਦਿੱਤਾ ਗਿਆ ਹੈ, ਲਈ ਰਾਖਵੀਆਂ ਰੱਖੀਆਂ ਗਈਆਂ। ਕੇਂਦਰ ਸਰਕਾਰ ਵਲੋਂ ਨਾਮਜ਼ਦਗੀ ਲਈ ਰਾਖਵੀਆਂ ਸੀਟਾਂ ਨੂੰ ਛਡ ਕੇ ਸਾਰੀਆਂ ਸੀਟਾਂ ਮੁਕਾਬਲਾ ਟੈਸਟ ਲੈ ਕੇ ਹਰ ਇਕ ਕੈਟੇਗਰੀ ਲਈ ਬਣਾਈ ਮੈਰਿਟ ਦੇ ਆਧਾਰ ਤੇ ਭਰੀਆਂ ਗਈਆਂ।

### Annexure

| Category | | Percentage |
|---|---|---|
| (i) Scheduled Castes | .. | 25% |
| (ii) Backward Classes | .. | 5% |
| (iii) Backward Area | .. | 2% |
| (iv) Border Area | .. | 2% |
| (v) Sportsmen/women | .. | 2% |
| (vi) Nominees of the Central/State Government | .. | 6% |
| (vii) Children/Grand Children of Political Sufferers | .. | 2% |
| (viii) (a) (i) Children/Grand Children of Defence Personnel who have lost their lives during the Chinese Aggression of 1962 and Indo-Pakistan Wars of 1965 and 1971<br>(ii) Children/Grand Children of Defence Personnel who have lost their lives while fighting with the enemy<br>(b) Children/grand children of Defence Personnel who have been disabled during Chinese Aggression of 1962 and Indo-Pakistan Wars of 1965 and 1971 and released from service<br>(c) Children/grand children of the personnel of the Border Security Forces killed/disabled during enemy action<br>(d) Children/grand children of the personnel who are released/discharged from the Armed Forces due to disability<br>(d) Children/grand children of serving defence personnels who are released/discharged from the Armed Forces | | 2% |
| (ix) Women candidates | .. | 1% |

*Note.*—Out of the 6 per cent seats reserved for nomination by Central/State Government, 11 (eleven) seats were to be filled up by nominees of the Central Government and remaining seats were to be filled up from the candidates of general merit list.

**ਸ਼੍ਰੀ ਮਦਨ ਮੋਹਨ ਮਿਤਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਵਿਚ ਦੱਸਿਆ ਹੈ ਕਿ 2% ਸੀਟਾਂ ਐਮ.ਬੀ.ਬੀ. ਐਸ. ਦੇ ਦਾਖਲੇ ਵਾਸਤੇ ਸਪੋਟਸ ਔਰ ਵੋਮਿਨ ਲਈ ਰੱਖੀਆਂ ਸਨ ਔਰ ਕੰਪੀਟੀਸ਼ਨ ਹੋਇਆ ਸੀ। ਮੈਰਿਟ ਦੇ ਹਿਸਾਬ ਨਾਲ ਇਕ ਲੜਕੀ ਦਲਜੀਤ ਕੌਰ 8ਵੇਂ ਨੰਬਰ ਤੇ ਸੀ ਔਰ ਇਕ ਲੜਕਾ ਜਸਵੀਰ ਕੁਮਾਰ 9ਵੇਂ ਨੰਬਰ ਤੇ ਸੀ। ਪਰ ਹੋਇਆ ਕੀ ਕਿ ਇਕ ਹੋਰ ਲੜਕੀ ਗੁਰਮੋਹਨ ਕੌਰ ਨੇ ਨੈਸ਼ਨਲ ਚੈਂਪੀਅਨਸ਼ਿਪ ਦਾ ਝੂਠਾ ਸਰਟੀਫਿਕੇਟ ਲਿਆ ਕੇ ਦੇ ਦਿੱਤਾ ਹੈਦਰਾਬਾਦ ਪਾਸੇ ਦਾ, 31 ਮਈ, 1979 ਤੋਂ 5 ਜੂਨ, 1979 ਤੱਕ ਦਾ, ਔਰ ਉਸ ਬੇਸਿਜ਼ ਤੇ ਉਸ ਨੇ ਗਲਤ ਐਡਮਿਸ਼ਨ ਲੇ ਲਈ ਹੈ। ਜਦੋਂ ਦਲਜੀਤ ਕੌਰ ਲੜਕੀ ਨੇ ਰੀਪਰੇਜ਼ੈਂਟ ਕੀਤਾ ਤਾਂ ਉਸ ਨੂੰ ਚੁਪ ਕਰਾਉਣ ਵਾਸਤੇ ਉਸ ਨੂੰ ਡੈਂਟਲ ਕੋਰਸ ਵਿਚ ਐਡਮਿਸ਼ਨ ਦੇ ਦਿੱਤੀ। ਗੁਰਮੋਹਨ ਕੌਰ ਨੂੰ ਐਡਮਿਸ਼ਨ ਦਿੱਤੀ ਗਈ ਝੂਠੇ ਸਰਟੀਫਿਕੇਟ ਤੇ ਔਰ ਜਸਵੀਰ ਕੁਮਾਰ ਨੂੰ ਇਗਨੋਰ ਕੀਤਾ ਗਿਆ ਹੈ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਚੀਜ਼ ਦੀ ਇਨਕੁਆਇਰੀ ਕਰਕੇ ਜਿਸ ਨੂੰ ਗਲਤ ਐਡਮਿਸ਼ਨ ਦਿੱਤੀ ਗਈ ਹੈ ਉਸ ਨੂੰ ਕੱਢ ਕੇ ਉਸ ਦੀ ਥਾਂ ਜਿਸ ਦਾ ਹੱਕ ਬਣਦਾ ਹੈ ਉਸ ਨੂੰ ਐਡਮਿਸ਼ਨ ਦਿਵਾਉਣਗੇ ? ਕੀ ਉਸ ਦੀ ਜਗ੍ਹਾ ਦਲਜੀਤ ਕੌਰ ਨੂੰ ਔਰ ਅਗਰ ਉਹ ਚਾਂਸ ਨਾ ਅਵੇਲ ਕਰੇ ਤਾਂ ਨੈਕਸਟ ਸਟੂਡੈਂਟ ਨੂੰ ਐਡਮਿਸ਼ਨ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਇਹ ਚੀਜ਼ ਲਿਖ ਕੇ ਭੇਜ ਦੇਣ ਅਸੀਂ ਪੂਰੀ ਇਨਕੁਆਇਰੀ ਕਰਾਂਗੇ। ਜੇਕਰ ਬੇਇਨਸਾਫੀ ਹੋਈ ਹੋਈ ਤਾਂ ਜਿਸ ਅਫ਼ਸਰ ਨੇ ਕੀਤੀ ਹੋਈ ਉਸ ਦੇ ਖਿਲਾਫ ਵੀ ਐਕਸ਼ਨ ਲਵਾਂਗੇ ਔਰ ਬੇਇਨਸਾਫੀ ਨੂੰ ਦੂਰ ਕਰਾਂਗੇ।

**ਸ਼੍ਰੀ ਰਮੇਸ਼ ਚੰਦਰ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1979-80 ਲਈ ਸਰਕਾਰ ਨੇ ਐਮ.ਬੀ.ਬੀ. ਐਸ. ਦੇ ਦਾਖਲੇ ਵਾਸਤੇ ਨਾਮੀਨੇਸ਼ਨਜ਼ ਲਈ ਕਿਤਨੀਆਂ ਸੀਟਾਂ ਰੱਖੀਆਂ ਸਨ ?

**ਮੰਤਰੀ** : ਸਪੀਕਰ ਸਾਹਿਬ, ਨਾਮੀਨੇਸ਼ਨ ਵਾਸਤੇ 11 ਸੀਟਾਂ ਭਾਰਤ ਸਰਕਾਰ ਦੀਆਂ ਸਨ। ਸਰਕਾਰ ਨੇ ਆਪਣੇ ਵਾਸਤੇ ਕੋਈ ਨਾਮੀਨੇਸ਼ਨ ਕਰਨ ਲਈ ਸੀਟ ਨਹੀਂ ਸੀ ਰੱਖੀ। (ਥੰਪਿੰਗ)।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁਦਾ ਹਾਂ ਕਿ ਕੀ ਇਹ ਫਿਜ਼ੀਕਲੀ ਹੈਂਡੀਕੈਪਡ ਲੜਕਿਆਂ ਔਰ ਲੜਕੀਆਂ ਲਈ ਵੀ ਸੀਟਾਂ ਰਿਜ਼ਰਵ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਹੈਂਡੀਕੈਪਡ ਲਈਏ ਤਾਂ ਉਹ ਓਪ੍ਰੇਸ਼ਨ ਕਿਵੇਂ ਕਰੇਗਾ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਵਾਬ ਸੁਣਿਆ ਨਹੀਂ ਹੈ ਜੀ।

**ਸ਼੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਕੀ ਇਹ ਗੱਲ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਜੋ ਐਡਮਿਸ਼ਨ ਵਾਸਤੇ ਕੰਪੀਟੀਸ਼ਨ ਹੋਇਆ ਉਸ ਦਾ ਰਿਜ਼ਲਟ ਅਖਬਾਰਾਂ ਵਿਚ ਛਪਿਆ ਔਰ ਜਦੋਂ ਲੜਕੇ ਐਡਮਿਸ਼ਨ ਲੈਣ ਗਏ ਤਾਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਤੁਹਾਡਾ ਰੋਲ ਨੰਬਰ ਗਲਤੀ ਨਾਲ ਛੱਪ ਗਿਆ ਹੈ ਔਰ ਉਨ੍ਹਾਂ ਨੂੰ ਨਰਾਸ਼ ਹੋ ਕੇ ਮੁੜਨਾ ਪਿਆ। ਇਸ ਦਾ ਮਤਲਬ ਹੈ ਕਿ ਇਕ ਇਕ ਰੋਲ ਨੰਬਰ ਦੋ ਦੋ ਤਿੰਨ ਤਿੰਨ ਕੈਂਡੀਡੇਟਸ ਨੂੰ ਦਿਤਾ ਗਿਆ। ਜਦੋਂ ਉਥੇ ਸਟੂਡੈਂਟਸ ਨੇ ਪ੍ਰੋਟੈਸਟ ਕੀਤਾ ਕਿ ਸਾਡੀਆਂ ਕਾਪੀਆਂ ਵਿਖਾਉ ਤਾਂ, ਸਪੀਕਰ ਸਾਹਿਬ, ਉਨ੍ਹਾਂ ਨੂੰ ਉਨ੍ਹਾਂ ਦੀਆਂ ਕਾਪੀਆਂ ਨਹੀਂ ਵਿਖਾਈਆਂ ਗਈਆਂ। (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਗਰੀਬ ਦਾ ਲੜਕਾ ਰਹਿ ਗਿਆ ਹੈ ਔਰ ਅਮੀਰ ਦਾ ਲੜਕਾ ਐਡਮਿਸ਼ਨ ਲੈ ਗਿਆ ਹੈ। ਜੇ ਕਰ ਇਹ ਸਾਰੀ ਚੀਜ਼ ਤੁਹਾਨੂੰ ਲਿਖ ਕੇ ਦਿੱਤੀ ਜਾਵੇ

ਤਾਂ ਕੀ ਤੁਸੀਂ ਉਸ ਤੇ ਇਨਕੁਆਇਰੀ ਕਰਨ ਲਈ ਤਿਆਰ ਹੋ ? ਉਨ੍ਹਾਂ ਨੇ ਗਲਤ ਐਡਮਿਸ਼ਨ ਲਈ ਹੈ ਔਰ ਜਿਨ੍ਹਾਂ ਨੇ ਗਲਤ ਐਡਮਿਸ਼ਨ ਦਿੱਤੀ ਹੈ ਉਨ੍ਹਾਂ ਇੰਪਲਾਈਜ਼ ਨੂੰ ਸੱਸਪੈਂਡ ਕਰਨ ਨੂੰ ਕੀ ਤੁਸੀਂ ਤਿਆਰ ਹੋ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਐਸੀ ਕੋਈ ਗੱਲ ਨਹੀਂ ਆਈ। ਜੇ ਕਰ ਇਹ ਲਿਖ ਕੇ ਦੇਣ ਤਾਂ ਇਨਕੁਆਇਰੀ ਕਰਵਾ ਲਵਾਂਗੇ।

---

## COST OF CONSTRUCTION OF GHANTAGARH MARKET, AMRITSAR

***1679. Shri Harbans Lal Khanna** : Will the Minister for Finance be pleased to state the cost of construction of Ghantagarh Market, Amritsar upto 31st March, 1979 ?

**ਸਰਦਾਰ ਬਲਵੰਤ ਸਿਘ** : ਰੁ: 5,80,165.05 ਹੈ ਜੀ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਇਹ ਜਿਹੜੀ ਮਾਰਕਿਟ ਹੈ ਇਹ ਇੰਪਰੂਵਮੈਂਟ ਟਰੱਸਟ ਨੇ ਹੀ ਬਣਵਾਈ ਸੀ ਔਰ ਜਿਸ ਵਕਤ ਇਹ ਬਣਾਈ ਸੀ ਉਸ ਵਕਤ ਇਹ ਇੰਪਰੂਵਮੈਂਟ ਟਰੱਸਟ ਦੀ ਪਲਾਨਿੰਗ ਮੁਤਾਬਿਕ ਸੀ ਔਰ ਉਸ ਪਲਾਨਿੰਗ ਦੇ ਉਤੇ 5 ਲੱਖ 80 ਹਜ਼ਾਰ ਰੁਪਏ ਖਰਚ ਹੋਏ ਹਨ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਵੀ ਹੈ ਕਿ ਮਾਰਕਿਟ ਵਾਲਿਆਂ ਨੂੰ ਨੋਟਿਸ ਉਠਣ ਵਾਸਤੇ ਆ ਰਹੇ ਹਨ ਔਰ ਕੀ ਮਾਰਕਿਟ ਵਿਚ ਬੈਠੇ ਲੋਕਾਂ ਨੂੰ ਇੰਪਰੂਵਮੈਂਟ ਟਰੱਸਟ ਕੋਈ ਆਲਟਰਨੇਟਿਵ ਜਗ੍ਹਾ ਦੇਣ ਦਾ ਪ੍ਰਬੰਧ ਕਰੇਗਾ ? ਕੀ ਮੰਤਰੀ ਸਾਹਿਬ ਇਸ ਤਰ੍ਹਾਂ ਦਾ ਕੋਈ ਭਰੋਸਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇੰਪਰੂਵਮੈਂਟ ਟਰੱਸਟ ਨੇ 28 ਸਤੰਬਰ, 1977 ਨੂੰ ਇਕ ਰੈਜ਼ੋਲਿਊਸ਼ਨ ਕੀਤਾ ਕਿ ਇਹ ਮਾਰਕਿਟ ਚੁੱਕ ਲਈ ਜਾਵੇ ਔਰ ਉਸ ਤੋਂ ਬਾਅਦ ਰੰਧਾਵਾ ਕਮੇਟੀ ਦੀਆਂ ਸਿਫਾਰਸ਼ਾਂ ਦੇ ਮੁਤਾਬਿਕ ਗੌਰਮਿੰਟ ਨੇ ਇੰਪਰੂਵਮੈਂਟ ਟਰੱਸਟ ਨੂੰ ਹਦਾਇਤ ਕੀਤੀ ਹੈ ਕਿ ਜਿਤਨਾਂ ਚਿਰ ਤੱਕ ਆਲਟਰਨੇਟਿਵ ਅਕਾਮੋਡੇਸ਼ਨ ਨਾ ਦਿੱਤੀ ਜਾਵੇ ਉਸ ਮਾਰਕਿਟ ਨੂੰ ਰਿਮੂਵ ਨਾ ਕੀਤਾ ਜਾਵੇ।

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਪੀਕਰ ਸਾਹਿਬ, ਉਹ ਮਾਰਕਿਟ ਇੰਪਰੂਵਮੈਂਟ ਟਰੱਸਟ ਨੇ ਆਪ ਹੀ ਬਣਾਈ ਔਰ ਹੁਣ ਉਸ ਨੂੰ ਉਜਾੜਿਆ ਨਹੀਂ ਜਾਣਾ ਚਾਹੀਦਾ। ਜਿਹੜੇ ਲੋਕ ਉਥੇ ਵਸੇ ਹਨ ਉਨ੍ਹਾਂ ਨੇ ਅੱਠ ਦਸ ਸਾਲਾਂ ਵਿਚ ਆਪਣਾ ਕਾਰੋਬਾਰ ਅਸਟੈਬਲਿਸ਼ ਕੀਤਾ ਹੈ ਅਗਰ ਉਨ੍ਹਾਂ ਨੂੰ ਹੁਣ ਉਥੋਂ ਉਜਾੜਿਆ ਗਿਆ ਤਾਂ ਉਨ੍ਹਾਂ ਦਾ ਕਾਫੀ ਨੁਕਸਾਨ ਹੋਵੇਗਾ। ਇਸ ਲਈ ਮੈਂ ਇਹ ਕਹਾਂਗਾ ਕਿ ਉਸ ਮਾਰਕਿਟ ਨੂੰ ਉਥੋਂ ਉਜਾੜਿਆ ਨਹੀਂ ਜਾਣਾ ਚਾਹੀਦਾ ਜਦੋਂ ਕਿ ਉਸ ਨੂੰ ਇੰਪਰੂਵਮੈਂਟ ਟਰੱਸਟ ਨੇ ਆਪ ਹੀ ਵਸਾਇਆ ਹੈ, ਉਸ ਦੀ ਆਪਣੀ ਸਕੀਮ ਦੇ ਮੁਤਾਬਕ ਹੀ ਬਣਾਈ ਗਈ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇੰਪਰੂਵਮੈਂਟ ਟਰੱਸਟ ਦਾ ਆਪਣਾ ਫੈਸਲਾ ਹੈ ਕਿ ਇਸ ਨੂੰ ਚੁੱਕ ਲੈਣਾ ਚਾਹੀਦਾ ਹੈ ਔਰ ਟਰੱਸਟ ਦੇ ਮੈਂਬਰਾਂ ਨੇ ਰਲ ਕੇ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕੀਤਾ ਹੈ।

---

## Scheme for the supply of Transistors to the Rickshaw Pullers in the State

***1795. (1) Comrade Sarwan Singh**
**(2) Comrade Satya Pal Dang** : Will the Minister for Finance be pleased to state—

(a) whether during the Emergency, the Local Government Department framed a scheme under which Rickshow Pullers

[Comrade Satya Pal Dang]

were to be given Transistors against deposits of Rs. 24 each only with the various Municipal Committees in the State ; if so, the details thereof ;

(b) the number of Rickshaw Pullers who deposited the amount with each of the various Municipal Committees in the State ;

(c) whether the said rickshaw pullers have been given transistors ;

(d) if the reply to part (c) above be in the negative ; whether their amount has since been refunded ;

(e) if the replies to part (c) and (d) above be in the negative, the reasons therefor ?

**Sardar Balwant Singh :** (a) Yes. A scheme was framed in 1976 for giving transistor of the value of about Rs. 60 each to the owner drivers of rickshaws. 40% of the value, i.e., Rs. 24 had to be deposited through draft in favour of Director, Local Government, Punjab alongwith their applications to be submitted to the concerned D.Cs. by each owner driver of rickshaw while 50% i.e. Rs. 30 was to be paid by the State Government and 10%, i.e., Rs. 6 was to be paid by the concerned Municipal Committee.

(b) 1,279.

(c) No. A meeting to consider supply of transistors to owner drivers of rickshaws under the scheme was convened on 25th July, 1978 in which Sarvshri—

(1) Joginder Singh, I.A.S., Commissioner to Government, Punjab, Local Government Department ;
(2) A. S. Chatha, I.A.S., Joint-Secretary-cum-Director, Local Government Department, Punjab;
(3) Fateh Singh Chug, Under -Secretary to Government, Punjab;
(4) Satya Pal Dang, M.L.A.;
(5) Kirpal Singh, M.L.A.;
(6) Romesh Chander, M.L.A.;
(7) Sardara Singh Kohli, M.L.A.;
(8) Dalip Singh Tapiala, M.L.A.;
(9) President, Rickshaw Pullers Association, Amritsar; and
(10) President, Rickshaw Pullers Association, Ludhiana

participated. After discussion it was decided that the scheme should be abandoned and the money deposited by rickshaw chalaks should be returned with an interest at 6 per cent from the date of deposit to the date of remittance.

(d) The amount deposited by Rickshaw Chalaks and the Municipal Committees has been sent through Bank Drafts, dated 5th/7th July, 1979 to the concerned Deputy Commissioners for remittance to the depositors through Municipal Committees concerned. Uptill now information regarding remittance to 20 out of 23 Rickshaw Chalaks in Municipal Committee, Bhatinda has been received. Information from other places

is awaited. The Deputy Commissioners have been reminded demi-officially on 10th October, 1979 for supplying latest information about the matter.

(e) Amount has been sent to the concerned Deputy Commissioners for onward remittance to the depositors.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਹੈ ਕਿ ਇਹ ਠੀਕ ਹੈ ਕਿ ਰੀਮਾਈਂ-ਡਰਜ਼ ਘੱਲੇ ਅਤੇ ਪੈਸੇ ਵੀ ਦਿੱਤੇ ਗਏ ਪਰ ਪੈਸੇ ਦੀ ਡਿਸਟਰੀਬਿਊਸ਼ਨ ਵਿਚ ਬਹੁਤ ਦੇਰ ਲਗੀ। ਇਹ ਕਹਿੰਦੇ ਹਨ ਕਿ 2 ਮਹੀਨੇ ਬਾਅਦ ਪੈਸੇ ਜਾ ਕੇ ਮਿਲਣੇ ਹਨ। ਪਰ ਕੀ ਇਹ ਹੁਣ ਪਤਾ ਕਰ ਲੈਣਗੇ ਕਿ ਵਾਕਈ ਉਨ੍ਹਾਂ ਨੂੰ ਪੈਸੇ ਮਿਲੇ ਵੀ ਹਨ ਜਾਂ ਨਹੀਂ ?

**ਮੰਤਰੀ** : ਇਹ ਠੀਕ ਹੈ ਕਿ ਇਸ ਵਿਚ ਦੇਰ ਹੋਈ ਹੈ। ਮੈਂ ਆਪ ਮਹਿਸੂਸ ਕਰਦਾ ਹਾਂ ਕਿ ਇਹ ਪੈਸੇ ਜਲਦੀ ਮਿਲਣੇ ਚਾਹੀਦੇ ਸਨ। I will see that within one month the money is disbursed.

———

### Total area of Kallar Land in the State

***1470. Doctor Kewal Krishan:** Will the Minister for Agriculture and Forests be pleased to state—

(a) the total area of Kallar Land in the State since 1972---district-wise ;

(b) the area of kallar land reclaimed during the period from 1972 to 1978 year-wise and district-wise and the amount spent by the Government thereon ;

(c) the area of said land proposed to be reclaimed and the amount to be spent thereon during the year 1979 ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) 1972 ਤੋਂ ਕੱਲਰ ਵਾਲੀ ਜ਼ਮੀਨ ਦਾ ਜ਼ਿਲ੍ਹਾਵਾਰ ਵੇਰਵਾ :—

| ਲੜੀ ਨੰ : | ਜ਼ਿਲ੍ਹੇ ਦਾ ਨਾਂ | ਕੱਲਰ ਵਾਲੀ ਭੋਂ ਹੈਕਟੇਅਰਾਂ ਵਿੱਚ | |
|---|---|---|---|
| 1. | ਅੰਮ੍ਰਿਤਸਰ | 2,70,000 | |
| 2. | ਬਠਿੰਡਾ | 22,687 | |
| 3. | ਫਰੀਦਕੋਟ | 19,368 | |
| 4. | ਫਿਰੋਜ਼ਪੁਰ | 1,37,125 | |
| 5. | ਗੁਰਦਾਸਪੁਰ | 48,405 | |
| 6. | ਹੁਸ਼ਿਆਰਪੁਰ | 1,172 | |
| 7. | ਜਲੰਧਰ | 27,552 | |
| 8. | ਕਪੂਰਥਲਾ | 49,560 | |
| 9. | ਲੁਧਿਆਣਾ | 6,294 | |
| 10. | ਪਟਿਆਲਾ | 45,869 | |
| 11. | ਸੰਗਰੂਰ | 70,310 | |
| | ਜੋੜ .. | 6,98,342 | ਹੈਕਟੇਅਰ |

(ਅ) 1. ਸੁਧਾਰ ਕੀਤੀ ਜ਼ਮੀਨ ਦਾ ਵਿਵਰਣ ਅਨੁਲਗ (1) ਤੇ ਵੇਖੋ ਜੀ।

2. ਕੀਤੇ ਗਏ ਖਰਚੇ ਦਾ ਵੇਰਵਾ ਅਨੁਲਗ (II) ਤੇ ਵੇਖੋ ਜੀ।

(ੲ) 1. 60,000 ਹੈਕਟੇਅਰ

2. 6,55 ਕਰੋੜ ਰੁਪਏ।

[Agriculture Minister]

ANNEXURE—I

**Statement showing the Area reclaimed in Punjab State (1972-73 to 1978-79)**

| Serial No. | Name of District | | Area reclaimed in Hectares | | | | | | |
|---|---|---|---|---|---|---|---|---|---|
| | | | 1972-73 | 1973-74 | 1974-75 | 1975-76 | 1976-77 | 1977-78 | 1978-79 (Estimated) |
| 1. | Amritsar | .. | .. | 43 | 138 | 146 | 182 | 844 | 957 |
| 2. | Bhatinda | .. | 10 | 24 | 29 | 43 | 53 | 755 | 4,175 |
| 3. | Faridkot | .. | 16 | 31 | 61 | 91 | 170 | 590 | 2,530 |
| 4. | Ferozepur | .. | 8 | 17 | 25 | 41 | 105 | 819 | 1,400 |
| 5. | Gurdaspur | .. | .. | 31 | 76 | 62 | 117 | 336 | 601 |
| 6. | Hoshiarpur | .. | 2 | 4 | 37 | 20 | 2 | 10 | 80 |
| 7. | Jullundur | .. | 19 | 56 | 124 | 151 | 210 | 475 | ·745 |
| 8. | Kapurthala | .. | 8 | 36 | 40 | 110 | 364 | 700 | 1,920 |
| 9. | Ludhiana | .. | 15 | 22 | 43 | 49 | 48 | 187 | 510 |
| 10. | Patiala | .. | 18 | 19 | 131 | 96 | 119 | 786 | 2,161 |
| 11. | Ropar | .. | .. | .. | .. | .. | 16 | 6 | 46 |
| 12. | Sangrur | .. | 17 | 41 | 235 | 667 | 1 129 | 3,840 | 6,140 |
| | Total | .. | 113 | 324 | 939 | 1,486 | 2,515 | 9,348 | 21,265 |

ANNEXURE—II

**Details of subsidy distributed on the sale of Gypsum District-wise (1972-73 to 1978-79)**

| Serial No. | Name of District | | 1972-73 | 1973-74 | 1974-75 | 1975-76 | 1976-77 | 1977-78 | 1978-79 |
|---|---|---|---|---|---|---|---|---|---|
| 1. | Amritsar | .. | .. | 29,140 | 84,360 | 8,7696 | 1,50,000 | 11,65,056 | 17,40,000 |
| 2. | Bhatinda | .. | 4,217 | 8,039 | 6,951 | 11,996 | 20,025 | 4,33,035 | 26,50,335 |
| 3. | Faridkot | .. | 5,930 | 10,690 | 7,790 | 74,975 | 76,770 | 3,70,575 | 19,99,855 |
| 4. | Ferozepur | .. | 5,960 | 11,685 | 13,999 | 24,605 | 99,920 | 12,36,226 | 10,45,800 |
| 5. | Gurdaspur | .. | .. | 13,454 | 32,198 | 35,163 | 79,762 | 5,40,994 | 8,04,99 |
| 6. | Hoshiarpur | .. | 1,206 | 2,930 | 10,000 | 11,580 | 1,450 | 2,956 | 1,10,000 |
| 7. | Jullundur | .. | 12,713 | 34,782 | 64,513 | 95,000 | 1,25,310 | 3,28,640 | 7,99,959 |
| 8. | Kapurthala | .. | 11,230 | 32,075 | 34,300 | 1,12,175 | 8,23,000 | 14,24,000 | 20,90,000 |
| 9. | Ludhiana | .. | 5,980 | 9,534 | 20,970 | 27,000 | 50,000 | 1,48,578 | 3,52,715 |
| 10. | Patiala | .. | 10,941 | 13,852 | 80,000 | 78,000 | 16,10,000 | 12,67,986 | 17,00,000 |
| 11. | Ropar | .. | .. | .. | .. | .. | .. | 48,10,000 | 32,800 |
| 12. | Sangrur | .. | 21,823 | 31,957 | 1,43,000 | 5,97,204 | 11,10,135 | 38,43,400 | 62,30,654 |
| | Total | .. | 80,000 | 1,98,138 | 4,98,081 | 11,55,394 | 41,46,372 | 1,07,66,257 | 1,95,57,109 |

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੇ ਜਵਾਬ ਤੋਂ ਪਤਾ ਚਲਦਾ ਹੈ ਕਿ 1972 ਤੀਕਰ 6,98,342 ਹੈਕਟੇਅਰ ਜ਼ਮੀਨ ਕੱਲਰ ਵਾਲੀ ਪੰਜਾਬ ਵਿਚ ਪਈ ਸੀ ਫਿਰ 1972 ਤੋਂ 1979 ਤੱਕ 7 ਸਾਲਾਂ ਵਿਚ ਜਿਪਸਮ ਦੀ ਵਰਤੋਂ ਨਾਲ 35,988 ਹੈਕਟੇਅਰ ਜ਼ਮੀਨ ਰੀਕਲੇਮ ਕੀਤੀ ਗਈ ਅਤੇ 6,62,354 ਹੈਕਟੇਅਰ ਜ਼ਮੀਨ ਰਹਿ ਗਈ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਕਰੈਸ਼ ਪ੍ਰੋਗ੍ਰਾਮ ਬਣਾ ਕੇ ਇਸ ਪੰਜਾਬ ਦੀ ਕੀਮਤੀ ਜ਼ਮੀਨ ਨੂੰ ਕੁਝ ਲਿਮਿਟਡ ਸਮੇਂ ਦੇ ਅੰਦਰ ਇਹ ਸਾਰੀ ਜ਼ਮੀਨ ਰੀਕਲੇਮ ਕਰ ਦੇਵੇਂਗੀ ?

**ਮੰਤਰੀ:** ਸਪੀਕਰ ਸਾਹਿਬ, ਪੰਜਾਬ ਦੀ ਕੁਲ ਕੱਲਰ ਵਾਲੀ ਜ਼ਮੀਨ ਵਿਚੋਂ 1972 ਤੋਂ 1977 ਤੱਕ 5 ਸਾਲਾਂ ਵਿਚ ਸਿਰਫ 5 ਹਜ਼ਾਰ ਹੈਕਟੇਅਰ ਜ਼ਮੀਨ ਰੀਕਲੇਮ ਕੀਤੀ ਗਈ ਸੀ ਔਰ ਉਸ ਤੋਂ ਬਾਅਦ 1977-78 ਵਿਚ 9300 ਹੈਕਟੇਅਰ ਜ਼ਮੀਨ ਰੀਕਲੇਮ ਹੋਈ ਅਤੇ ਉਸ ਤੋਂ ਬਾਅਦ 21 ਹਜ਼ਾਰ ਹੈਕਟੇਅਰ ਜ਼ਮੀਨ ਹੋਰ ਰੀਕਲੇਮ ਕੀਤੀ ਗਈ ਔਰ ਇਸ ਸਾਲ 60 ਹਜ਼ਾਰ ਹੈਕਟੇਅਰ ਜ਼ਮੀਨ ਰੀਕਲੇਮ ਕੀਤੀ ਗਈ ਹੈ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਸਾਡੀ ਸਰਕਾਰ ਇਸ ਕੱਲਰ ਵਾਲੀ ਜ਼ਮੀਨ ਨੂੰ ਰੀਕਲੇਮ ਕਰਨ ਲਈ ਕਿੰਨਾ ਕੁਝ ਕਰ ਰਹੀ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮੈਂ ਸਵਾਲ ਕੀਤਾ ਸੀ ਕਿ ਕੀ ਸਰਕਾਰ ਕੋਈ ਕਰੈਸ਼ ਪ੍ਰੋਗ੍ਰਾਮ ਬਣਾ ਕੇ ਸਾਰੀ ਕੱਲਰ ਵਾਲੀ ਜ਼ਮੀਨ ਨੂੰ 2-3 ਸਾਲਾਂ ਵਿਚ ਰੀਕਲੇਮ ਕਰ ਦੇਵੇਗੀ ?

**ਮੰਤਰੀ:** ਸਪੀਕਰ ਸਾਹਿਬ, ਸਾਡੀ ਸਰਕਾਰ ਯਤਨ ਕਰ ਰਹੀ ਹੈ ਕਿ ਜਿੰਨੀ ਜਲਦੀ ਹੋ ਸਕੇ ਇਹ ਸਾਰੀ ਜ਼ਮੀਨ ਰੀਕਲੇਮ ਕਰ ਦਿੱਤੀ ਜਾਵੇ। ਪਰ ਇਸ ਬਾਰੇ ਇਸ ਵੇਲੇ ਕੰਪਲੀਟ ਐਸ਼ੋਰੈਂਸ ਕਿਵੇਂ ਦਿੱਤੀ ਜਾ ਸਕਦੀ ਹੈ। ਕੱਲ ਨੂੰ ਪਤਾ ਨਹੀਂ ਕੀ ਹੋ ਜਾਵੇ । ਇਹ ਠੀਕ ਹੈ ਕਿ ਆਉਣ ਵਾਲੇ ਸਾਡੇ 3 ਸਾਲਾਂ ਦੇ ਅੰਦਰ ਇਹ ਸਾਰੀ ਜ਼ਮੀਨ ਰੀਕਲੇਮ ਕਰਨ ਦੀ ਕੋਸ਼ਿਸ਼ ਕਰਾਂਗੇ।

**ਹਾਜੀ ਅਨਵਰ ਅਹਿਮਦ ਖਾਨ:** ਸਪੀਕਰ ਸਾਹਿਬ, ਮਲੇਰਕੋਟਲੇ ਦੇ ਅੰਦਰ ਕਿਲਾ ਅਹਿਮਦਗੜ੍ਹ ਵਿਚ ਕੱਲਰ ਵਾਲੀ ਜ਼ਮੀਨ ਹਾਲੀਂ ਰੀਕਲੇਮ ਨਹੀਂ ਹੋਈ। ਬਾਕੀ ਸਾਰੀ ਜ਼ਮੀਨ ਤਾਂ ਵਜ਼ੀਰ ਸਾਹਿਬ ਨੇ ਆਪਣਾ ਇਕ ਗੇੜਾ ਲਾ ਕੇ ਰੀਕਲੇਮ ਕਰ ਦਿੱਤੀ ਹੈ ਪਰ ਇਹ ਰਹਿ ਗਈ ਹੈ। ਕੀ ਇਸ ਨੂੰ ਵੀ ਰੀਕਲੇਮ ਕਰਨ ਦੀ ਕੋਸ਼ਿਸ਼ ਕਰਨਗੇ ? (ਹਾਸਾ)

(ਕੋਈ ਉੱਤਰ ਨਹੀ ਆਇਆ) .

**ਸਰਦਾਰ ਕਿਰਪਾਲ ਸਿੰਘ:** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੀਕਲੇਮ ਕਰਨ ਦਾ ਜਿਹੜੇ ਕਾਂਗਰਸ ਰਾਜ ਦੇ ਨੁਸਖੇ ਤੇ ਤਰੀਕੇ ਸਨ ਕੀ ਉਨ੍ਹਾਂ ਨੂੰ ਹੁਣ ਇਸਤੇਮਾਲ ਕਰਨ ਨਾਲ ਕੁਝ ਫਾਇਦਾ ਹੋ ਸਕਦਾ ਹੈ ? (ਹਾਸਾ)

**ਮੰਤਰੀ:** ਸਪੀਕਰ ਸਾਹਿਬ, ਬਾਦਲ ਸਾਹਿਬ ਦੇ ਆਪਣੇ ਨੁਸਖੇ ਹਨ ਉਨ੍ਹਾਂ ਤੇ ਹੀ ਸਰਕਾਰ ਅਮਲ ਕਰਦੀ ਹੈ ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਪਹਿਲੇ ਨਾਲੋਂ ਜ਼ਿਆਦਾ ਜ਼ਮੀਨ ਰੀਕਲੇਮ ਹੋਈ ਹੈ।

**ਸ੍ਰੀ ਹੁਕਮ ਚੰਦ:** ਸਪੀਕਰ ਸਾਹਿਬ, ਕੱਲਰ ਵਾਲੀ ਜ਼ਮੀਨ ਨੂੰ ਰੀਕਲੇਮ ਕਰਨ ਵਾਸਤੇ ਪਾਣੀ ਦੀ ਬਹੁਤ ਜ਼ਿਆਦਾ ਲੋੜ ਹੁੰਦੀ ਹੈ। ਇਸ ਲਈ ਕੀ ਸਰਕਾਰ ਜਿਥੇ ਪਾਣੀ ਨਹੀਂ ਲਗਦਾ ਉਥੇ ਪਾਣੀ ਦਾ ਪ੍ਰਬੰਧ ਕਰ ਰਹੀ ਹੈ ਤਾਕਿ ਉਹ ਜ਼ਮੀਨ ਵੀ ਰੀਕਲੇਮ ਹੋ ਸਕੇ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਕੱਲਰ ਵਾਲੀ ਪੰਚਾਇਤਾਂ ਕੋਲ ਪਈ ਹੈ ਅਤੇ ਉਨ੍ਹਾਂ ਕੋਲ ਸਾਧਨ ਨਾ ਹੋਣ ਕਰਕੇ ਰੀਕਲੇਮ ਨਹੀਂ ਹੋ ਸਕੀ ਕੀ ਉਸ ਨੂੰ ਵੀ ਰੀਕਲੇਮ ਕਰਨ ਦਾ ਪ੍ਰਬੰਧ ਕਰਨਗੇ ?

ANNEXURE—II

**Details of subsidy distributed on the sale of Gypsum District-wise (1972-73 to 1978-79)**

| Serial No. | Name of District | | 1972-73 | 1973-74 | 1974-75 | 1975-76 | 1976-77 | 1977-78 | 1978-79 |
|---|---|---|---|---|---|---|---|---|---|
| 1. | Amritsar | .. | .. | 29,140 | 84,360 | 8,7696 | 1,50,000 | 11,65,056 | 17,40,000 |
| 2. | Bhatinda | .. | 4,217 | 8,039 | 6,951 | 11,996 | 20,025 | 4,33,035 | 26,50,335 |
| 3. | Faridkot | .. | 5,930 | 10,690 | 7,790 | 74,975 | 76,770 | 3,70,575 | 19,99,855 |
| 4. | Ferozepur | .. | 5,960 | 11,685 | 13,999 | 24,605 | 99,920 | 12,36,226 | 10,45,800 |
| 5. | Gurdaspur | .. | .. | 13,454 | 32,198 | 35,163 | 79,762 | 5,40,994 | 8,04,99 |
| 6. | Hoshiarpur | .. | 1,206 | 2,930 | 10,000 | 11,580 | 1,450 | 2,956 | 1,10,000 |
| 7. | Jullundur | .. | 12,713 | 34,782 | 64,513 | 95,000 | 1,25,310 | 3,28,640 | 7,99,959 |
| 8. | Kapurthala | .. | 11,230 | 32,075 | 34,300 | 1,12,175 | 8,23,000 | 14,24,000 | 20,90,000 |
| 9. | Ludhiana | .. | 5,980 | 9,534 | 20,970 | 27,000 | 50,000 | 1,48,578 | 3,52,715 |
| 10. | Patiala | .. | 10,941 | 13,852 | 80,000 | 78,000 | 16,10,000 | 12,67,986 | 17,00,000 |
| 11. | Ropar | .. | .. | .. | .. | .. | .. | 48,10,000 | 32,800 |
| 12. | Sangrur | .. | 21,823 | 31,957 | 1,43,000 | 5,97,204 | 11,10,135 | 38,43,400 | 62,30,654 |
| | Total | .. | 80,000 | 1,98,138 | 4,98,081 | 11,55,394 | 41,46,372 | 1,07,66,257 | 1,95,57,109 |

[ਵਿੱਤ ਮੰਤਰੀ]

| 1 | 2 | 3 | 4 | 5 |
|---|---|---|---|---|
| 2. | ਸ੍ਰੀ ਪ੍ਰਤਾਪ ਸਿਘ ਪੁੱਤਰ ਸ੍ਰੀ ਗੁੱਜਰ ਸਿੰਘ, ਜਲੰਧਰ ਰੋਡ, ਹੁਸ਼ਿਆਰਪੁਰ | 882 ਰੁਪਏ ਦੰਡਤ ਵਿਆਜ | 5433-4ਓਸਕ-78/ 24248 ਮਿਤੀ 4-7-78 | ਕਰਜ਼ਈ ਦੇ ਅੰਨੇ ਹੋ ਜਾਣ ਕਾਰਨ ਹੋਰ ਕੋਈ ਕੰਮ ਕਾਜ ਨਹੀਂ ਕਰ ਸਕਦਾ ਸੀ, ਇਸ ਲਈ ਦੰਡਤ ਵਿਆਜ ਦੀ ਰਕਮ ਮੁਆਫ ਕੀਤੀ ਗਈ ਸੀ। |
| 3. | ਕਿਸ਼ਨ ਚੰਦ ਮਾਲਿਕ ਮੈਸ. ਕਿਸ਼ਨ ਟੈਕਸਟਾਇਲ ਮਿਲਜ਼, ਅੰਦਰਵਾਰ ਸੁਲਤਾਨਵਿੰਡ ਗੇਟ, ਅੰਮ੍ਰਿਤਸਰ | 69 ਰੁਪਏ ਵਿਆਜ | 6047-4ਓਸ1-78/ 20153 ਮਿਤੀ 7-6-78 | ਕਰਜ਼ਈ ਦੇ ਅੰਨੇ ਹੋ ਜਾਣ ਕਾਰਨ ਉਹ ਕੋਈ ਕੰਮ ਕਾਜ ਨਹੀਂ ਕਰ ਸਕਦਾ ਸੀ, ਇਸ ਲਈ ਵਿਆਜ ਦੀ ਰਕਮ ਮੁਆਫ ਕੀਤੀ ਗਈ ਸੀ। |
| 4. | ਸ੍ਰੀ ਫੌਜਾ ਸਿੰਘ ਪੁੱਤਰ ਸਾਹਬ ਸਿੰਘ, ਪਿੰਡ ਰਾਜੋਕੇ ਗੱਟੀ, ਜ਼ਿਲ੍ਹਾ ਫਿਰੋਜ਼ਪੁਰ | 3,700 ਰੁਪਏ ਅਸਲ ਸਮੇਤ ਉਸ ਤੇ ਬਣਦਾ ਵਿਆਜ | 10588-7ਓਸ 1-78/85363 ਮਿਤੀ 29-12-78 | ਇਸ ਯੂਨਿਟ ਦਾ ਪਿੰਡ 1971 ਦੀ ਲੜਾਈ ਦੇ ਦੌਰਾਨ ਪਾਕਿਸਤਾਨ ਦੇ ਅਧਿਕਾਰ ਹੇਠ ਆ ਗਿਆ ਸੀ ਅਤੇ ਬਾਦ ਵਿਚ ਛੱਡ ਦਿੱਤਾ ਗਿਆ। ਇਸ ਸਮੇਂ ਦੌਰਾਨ ਯੂਨਿਟ ਨੂੰ ਨਸ਼ਟ ਕਰ ਦਿੱਤਾ ਗਿਆ ਅਤੇ ਪਾਰਟੀ ਨੂੰ ਕਾਫੀ ਨੁਕਸਾਨ ਹੋਇਆ। ਇਸ ਲਈ ਦੱਸੀ ਰਕਮ ਮੁਆਫ ਕੀਤੀ ਗਈ ਸੀ। |
| 5. | ਮੈਸ. ਚੰਨਣ ਲਾਲ ਕਟਾਰਿਆ ਐਂਡ ਸੰਨਜ਼, ਅਬੋਹਰ ਜ਼ਿਲ੍ਹਾ ਫਿਰੋਜ਼ਪੁਰ | 6,069-05 ਰੁ: ਦੰਡਤ ਵਿਆਜ | 8484-4ਓਸ 1-78/ 32028 ਮਿਤੀ 30-8-78 | ਇਸ ਕਰਜ਼ਈ ਦੀ ਰਕਮ ਸਰਕਾਰ ਨੇ ਉਸ ਦੀ ਮਾਲੀ ਹਾਲਤ ਅਤੇ ਉਦਯੋਗ ਧੰਦੇ ਦੇ ਫੇਲ੍ਹ ਹੋ ਜਾਣ ਕਾਰਨ ਆਪਣੀ ਪੱਧਰ ਤੇ ਹੀ ਮੁਆਫ ਕੀਤੀ ਸੀ। |
| 6. | ਹਰੀ ਸਿੰਘ ਪੁੱਤਰ ਰੋੜਾ ਸਿੰਘ, ਬਗਦਾਦੀ ਗੇਟ, ਫਿਰੋਜ਼ਪੁਰ ਸ਼ਹਿਰ | 80 ਰੁਪਏ ਦੰਡਤ ਵਿਆਜ | 11945-4ਓਸ-1-78/ 320 ਮਿਤੀ 13-12-78 | ਕਰਜ਼ਈ ਲਾਪਤਾ ਹੋ ਗਿਆ ਸੀ, ਇਸ ਲਈ ਵਿਭਾਗ ਦੀ ਸਿਫਾਰਸ਼ ਤੇ ਕਰਜ਼ਈ ਪਾਸੋਂ ਵਸੂਲੀ ਯੋਗ ਵਿਆਜ ਦੀ ਰਕਮ ਮੁਆਫ ਕੀਤੀ ਗਈ ਸੀ। |

ਮੰਤਰੀ : ਸਪੀਕਰ ਸਾਹਿਬ, ਪਾਣੀ ਦੀ ਸਾਧਨਾ ਵਾਸਤੇ ਜਿਥੇ ਤਾਂ ਨਹਿਰ ਦਾ ਪਾਣੀ ਲਗਦਾ ਹੈ ਉਥੇ ਤਾਂ ਉਸ ਨਾਲ ਕੱਲਰ ਵਾਲੀ ਜ਼ਮੀਨ ਨੂੰ ਰੀਕਲੇਮ ਕੀਤਾ ਜਾਂਦਾ ਹੈ ਅਤੇ ਜਿਥੇ ਨਹਿਰੀ ਪਾਣੀ ਨਹੀਂ ਲਗਦਾ ਉਥੇ ਟਿਊਬਵੈਲ ਰਾਹੀਂ ਉਸ ਜ਼ਮੀਨ ਨੂੰ ਰੀਕਲੇਮ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਬਾਕੀ ਜਿਥੋਂ ਤਕ ਪੰਚਾਇਤਾਂ ਕੋਲ ਪਈ ਕੱਲਰ ਵਾਲੀ ਜ਼ਮੀਨ ਦਾ ਤੁਅੱਲਕ ਹੈ ਉਸ ਲਈ ਵੀ ਸਾਡਾ ਮਹਿਕਮਾ ਇਹ ਕੋਸ਼ਿਸ਼ ਕਰ ਰਿਹਾ ਹੈ ਕਿ ਉਨ੍ਹਾਂ ਕੋਲੋਂ ਉਹ ਜ਼ਮੀਨ ਲੀਜ਼ ਤੇ ਲੈ ਕੇ ਰੀਕਲੇਮ ਕੀਤੀ ਜਾਵੇ ਅਤੇ ਫੇਰ ਉਨ੍ਹਾਂ ਨੂੰ ਉਹ ਜ਼ਮੀਨ ਵਾਪਸ ਕਰ ਦਿੱਤੀ ਜਾਵੇਗੀ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sahha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Industrial Loans written off in the State

***1804. Comrade Satya Pal Dang :** Will the Chief Minister be pleased to state—

(a) the names and addresses of persons whose loans from the Department of Industries were written off on grounds of poverty, hardship etc., after the present Ministry assumed office ;

(b) the exact reasons for writting off of the loans and the exact amount so written off in each case ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ) :** (ੳ) ਅਤੇ (ਅ) ਇਕ ਸਟੇਟਮੈਂਟ, ਜਿਸ ਵਿਚ ਲੋੜੀਂਦੀ ਸੂਚਨਾ ਦਿੱਤੀ ਹੋਈ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸਟੇਟਮੈਂਟ

| ਲੜੀ ਨੰ. | ਪਾਰਟੀ ਦਾ ਨਾਂ | ਮਾਫ ਕੀਤੀ ਰਕਮ/ਵਿਆਜ | ਸਰਕਾਰ ਦਾ ਪੱਤਰ ਨੰ./ਮਿਤੀ ਜਿਸ ਰਾਹੀਂ ਰਕਮ ਮਾਫ ਕੀਤੀ ਗਈ | ਕਾਰਨ |
|---|---|---|---|---|
| 1 | 2 | 3 | 4 | 5 |
| 1 | ਦੀ ਨਿਯੂ ਹਿੰਦੁਸਤਾਨ ਇੰਡਸਟਰੀਜ਼, ਜੀ.ਟੀ. ਰੋਡ, ਬਟਾਲਾ | 17,454 ਰਪਏ (ਦੰਡਤ ਵਿਆਜ) | 16771-7ਓਸ1-77/55819 ਮਿਤੀ 6-7/12/77 | ਪਾਰਟੀ ਨੂੰ ਭਾਰਤ-ਪਾਕ ਜੰਗ ਦੌਰਾਨ ਕੰਮ ਵਿਚ ਹੋਏ ਨੁਕਸਾਨ/ਘਾਟ ਨੂੰ ਮੁੱਖ ਰਖਦਿਆਂ ਪਾਰਟੀ ਦੀ ਪ੍ਰਤੀ ਬੇਨਤੀ ਤੇ ਸਰਕਾਰ ਨੇ ਦੰਡਤ ਵਿਆਜ ਦੀ ਰਕਮ ਮਾਫ ਕਰ ਦਿੱਤੀ ਸੀ। |

**Cancellation of Permits of Power-Looms**

***1791. (1) Comrade Dana Ram**
**(2) Comrade Satya Pal Dang** } Will the Chief Minister be pleased to state—

(a) the districtwise number of permits for running power looms cancelled up to date by the Government after the present Ministry assumed office, together with the reasons therefor ;

(b) the number of permits issued to the unemployed graduates and technical diploma holders in each district during the period referred to in part (a) above ;

(c) whether any of the cancelled permits referred to in part (a) above are subsequently revalidated ; if so, their number districtwise ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) 179 ਪਾਰਟੀਆਂ ਦੇ 534 ਪਾਵਰਲੂਮਾਂ ਦੇ ਪਰਮਿਟ ਖਾਰਜ ਕੀਤੇ ਗਏ ਕਿਉਂਕਿ ਇਨ੍ਹਾਂ ਪਾਰਟੀਆਂ ਨੇ ਪਰਮਿਟ ਅਤੇ ਟੈਕਸਟਾਈਲ ਕੰਟਰੋਲ ਆਰਡਰ ਦੀਆਂ ਸ਼ਰਤਾਂ ਅਨੁਸਾਰ ਪਾਵਰਲੂਮਾਂ ਖਰੀਦ ਕੇ ਨਹੀਂ ਲਗਾਈਆਂ ਸਨ। ਇਸ ਤਰ੍ਹਾਂ ਪਰਮਿਟਾਂ ਦੀ ਇਨ੍ਹਾਂ ਪਾਰਟੀਆਂ ਨੇ ਠੀਕ ਵਰਤੋਂ ਨਹੀ ਕੀਤੀ ਸੀ। ਹੇਠ ਲਿਖੇ ਅਨੁਸਾਰ ਜ਼ਿਲ੍ਹਾਵਾਰ ਪਰਮਿਟ ਖਾਰਜ ਕੀਤੇ ਗਏ :—

| | | | |
|---|---|---|---|
| 1 | ਲੁਧਿਆਣਾ | ... | 261 |
| 2 | ਹੁਸ਼ਿਆਰਪੁਰ | ... | 94 |
| 3 | ਅੰਮ੍ਰਿਤਸਰ | ... | 110 |
| 4 | ਜਲੰਧਰ | ... | 69 |
| | ਜੋੜ | | 534 |

(ਅ) ਉਪਰੋਕਤ 534 ਰੱਦ ਕੀਤੇ ਪਾਵਰਲੂਮਾਂ ਦੇ ਪਰਮਿਟਾਂ ਵਿਚੋਂ 480 ਪਾਵਰਲੂਮਾਂ ਦੇ ਪਰਮਿਟ ਅਲਾਟ ਕੀਤੇ ਗਏ ਅਤੇ ਬਾਕੀ ਦੇ 54 ਪਾਵਰਲੂਮਾਂ ਦੇ ਪਰਮਿਟਾਂ ਨੂੰ ਅਵੈਧ ਕਰਾਰ ਦੇਣ ਬਾਰੇ ਅਜੇ ਮਾਮਲਾ ਵਿਚਾਰ ਅਧੀਨ ਹੈ। ਜ਼ਿਲ੍ਹੇਵਾਰ ਅਲਾਟਮੈਂਟ ਦਾ ਵੇਰਵਾ ਇਸ ਪ੍ਰਕਾਰ ਹੈ :—

| ਬੇਰੁਜ਼ਗਾਰ | | ਗ੍ਰੈਜੂਏਟਸ | | ਤਕਨੀਕੀ ਡਿਪਲੋਮਾਂ ਹੋਲਡਰ | | ਬਾਕੀ ਦੇ |
|---|---|---|---|---|---|---|
| ਲੁਧਿਆਣਾ | 1 | ਲੁਧਿਆਣਾ | 1 | ਜਲੰਧਰ | 3 | 15 (ਪਰਮਿਟ) |
| ਜਲੰਧਰ | 1 | ਰੋਪੜ | 2 | ਫਿਰੋਜ਼ਪੁਰ | 1 | |
| ਚੰਡੀਗੜ੍ਹ | 16 | ਚੰਡੀਗੜ੍ਹ | 8 | ਅੰਮ੍ਰਿਤਸਰ | 7 | |
| ਅੰਮ੍ਰਿਤਸਰ | 1 | ਅੰਮ੍ਰਿਤਸਰ | 10 | ਚੰਡੀਗੜ੍ਹ | 6 | |
| | | | | ਪੰਜਾਬ ਰਾਜ ਤੋਂ ਬਾਹਰ | 3 | |
| | 19 | | 21 | | 20 | 15 ਬਾਕੀ ਪਰਮਿਟ |

ਕੁਲ ਪਾਰਟੀਆਂ=75 (ਚਾਰ ਕਾਟਨ ਪਾਵਰਲੂਮਾਂ ਪ੍ਰਤੀ ਪਾਰਟੀ)=300 ਪਾਵਰਲੂਮਾਂ 180 ਆਰਟਸਿਲਕ ਲੂਮਾਂ ਦਾ ਪਰਮਿਟ ਕਾਰਪੋਰੇਸ਼ਨ ਦੇ ਨਿਜੀ ਨਾਂ ਤੇ ਕਟਿਆ ਗਿਆ।

| 1 | 2 | 3 | 4 | 5 |
|---|---|---|---|---|
| 7. | ਸ੍ਰੀ ਜਗਦੇਵ ਸਿੰਘ ਪੁੱਤਰ ਪ੍ਰੀਤਮ ਸਿੰਘ, ਲੁਧਿਆਣਾ | 4,370 ਰੁਪਏ ਅਸਲ + ਵਿਆਜ | 2578-7ਓਸ1/78/ 1994 ਮਿਤੀ 16-3-78 | ਮ੍ਰਿਤਕ ਦੀ ਵਿਧਵਾ ਪਤਨੀ ਨੇ ਗਰੀਬੀ ਕਰਕੇ ਬਾਕੀ ਰਹਿੰਦੀ ਰਕਮ ਮੁਆਫ ਕਰਨ ਲਈ ਪ੍ਰਤੀ-ਬੇਨਤੀ ਕੀਤੀ ਜਿਹੜੀ ਕਿ ਮੰਨ ਲਈ ਗਈ। |
| 8. | ਸ੍ਰੀ ਲਾਭ ਸਿੰਘ ਪੁੱਤਰ ਸ੍ਰੀ ਬਿਸ਼ਨ ਸਿੰਘ, ਪਿੰਡ ਚੱਕ ਧਰਮਕੋਟ, ਜ਼ਿਲ੍ਹਾ ਫਰੀਦਕੋਟ | 5,876 ਰੁਪਏ ਵਿਆਜ | 3078-4ਓਸ1/79/ 1703 ਮਿਤੀ 2-4-79 | ਕਿਉਂ ਜੋ ਕਰਜ਼ਦਾਰ ਦੀ ਉਮਰ 75 ਸਾਲ ਸੀ ਅਤੇ ਉਹ ਕੁਝ ਵੀ ਨਾ ਕਰਨ ਦੇ ਕਾਬਲ ਸੀ, ਇਸ ਕਰਕੇ ਉਹ ਬਾਕੀ ਰਹਿੰਦੀ ਰਕਮ ਨਹੀਂ ਸੀ ਦੇ ਸਕਦਾ। ਇਸ ਤੋਂ ਇਲਾਵਾ ਉਸ ਦਾ ਇਕ ਲੜਕਾ ਅਤੇ ਲੜਕੀ ਟੀ.ਬੀ. ਦੇ ਸ਼ਿਕਾਰ ਹੋ ਗਏ ਸੀ। ਇਸ ਕਰਕੇ ਰਕਮ ਮੁਆਫ ਕੀਤੀ ਗਈ। |
| 9. | ਸ੍ਰੀ ਮਤੀ ਇੰਦਰਾ ਪੁਰੀ ਪਤਨੀ ਸ੍ਰੀ ਆਤਮਾ ਸਿੰਘ, ਸਰਹਿੰਦ ਰੋਡ, ਪਟਿਆਲਾ | 9,107 ਰੁਪਏ ਵਿਆਜ | 4808-4ਓਸਅ/ 243 ਮਿਤੀ 9-5-79 | ਬਿਨੈਕਾਰ ਨੇ ਆਪਣੀ ਗਰੀਬੀ ਕਰਕੇ ਸੂਦ ਦੀ ਰਕਮ ਦੀ ਮੁਆਫੀ ਲਈ ਅਰਜ਼ੀ ਦਿੱਤੀ ਅਤੇ ਉਸ ਦੀ ਪ੍ਰਤੀ ਬੇਨਤੀ ਸਵੀਕਾਰ ਕਰ ਲਈ ਗਈ ਸੀ। |
| 10. | ਸ੍ਰੀਮਤੀ ਜਸਮੇਲ ਕੌਰ ਵਿਧਵਾ ਸ੍ਰੀ ਜੋਗਿੰਦਰ ਸਿੰਘ, ਪਿੰਡ ਤੇ ਡਾਕ: ਮੰਡੀ ਕਲਾਂ, ਜ਼ਿਲ੍ਹਾ ਬਠਿੰਡਾ। | 3,300 ਰੁਪਏ ਅਸਲ + ਬਣਦਾ ਵਿਆਜ | 5342-4ਓਸ1/78/ 16669 ਮਿਤੀ 3-5-78 | ਬਿਨੈਕਾਰ ਦੀ ਗਰੀਬੀ ਕਰਕੇ ਕਰਜ਼ੇ ਦੀ ਰਕਮ ਮੁਆਫ ਕੀਤੀ ਗਈ। |
| 11. | ਸ੍ਰੀਮਤੀ ਪ੍ਰੇਮਵਤੀ ਵਿਧਵਾ ਸ੍ਰੀ ਜਗਦੀਸ਼ ਪ੍ਰਸ਼ਾਦ, ਟੈਂਕ ਵਾਲੀ ਗਲੀ, ਪਟਿਆਲਾ | 7976 ਰੁਪਏ ਵਿਆਜ | 4250-7ਓਸ-76/ 12243 ਮਿਤੀ 6-4-76 (ਸਰਕਾਰ ਦੀ ਇਹ ਚਿੱਠੀ ਕਿਸੇ ਨੰ. ਅਤੇ ਮਿਤੀ ਨਾਲ 4/79 ਵਿਚ ਪ੍ਰਾਪਤ ਹੋਈ।) | ਕਰਜ਼ਦਾਰ ਦੀ ਵਿਧਵਾ ਨੇ ਸੂਦ ਦੀ ਬਾਕੀ ਰਹਿੰਦੀ ਰਕਮ ਨੂੰ ਮੁਆਫ ਕਰਨ ਲਈ ਪ੍ਰਤੀ ਬੇਨਤੀ ਕੀਤੀ ਜਿਹੜੀ ਕਿ ਸਰਕਾਰ ਨੇ ਮੰਨ ਲਈ। |

[ਵਿੱਤ ਮੰਤਰੀ]

(ਅ) ਵੱਖ ਵੱਖ ਆਮਦਨੀ ਦੇ ਗਰੁਪਾਂ ਨੂੰ ਮਨਜ਼ੂਰ ਕੀਤੇ ਗਏ ਕਰਜੇ ਅਤੇ ਉਪਦਾਨ ਦੀ ਪ੍ਰਤੀਸ਼ਤਤਾ ਨਿਮਨ ਲਿਖਤ ਹੈ :—

| ਲੜੀ ਨੰ: | ਖੇਤਰ | ਘਰੇਲੂ ਮਾਸਕ ਆਮਦਨ | ਅਨੁਦਾਨ | ਕਰਜ਼ਾ | ਜੋੜ |
|---|---|---|---|---|---|
| (ੳ) | ਪ੍ਰਮਾਣਿਤ ਸਲਮ ਖੇਤਰ | ਬਿਨਾ ਆਮਦਨ ਦੀ ਸ਼ਰਤ ਤੋਂ | 50% | 50% | 100% |
| (ਅ) | ਦੂਜੇ ਇਲਾਕੇ | 0–500 ਰੁਪਏ | 25% | 75% | 100% |
| | –ਉਹੀ– | 500–1000 ਰੁ: | — | 100% | 100% |
| | –ਉਹੀ– | 1000 ਰੁਪਏ ਤੋਂ ਵੱਧ | — | — | — |

**Starred Question No. 1831**

(Extension has been asked for in respect of starred Question NO. 1831)*

ਦੂਜੇ ਰਾਜਾਂ ਵਿਚ ਰਜਿਸਟਰ ਵੈਦ/ਹਕੀਮਾਂ ਨੂੰ ਰਾਜ ਵਿਚ ਪ੍ਰੈਕਟਿਸ ਕਰਨ ਤੇ ਰੋਕ।

*1483 **ਚੌਧਰੀ ਬਲਰਾਮ ਜਾਖੜ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਇਹ ਠੀਕ ਹੈ ਕਿ ਪੰਜਾਬ ਤੋਂ ਇਲਾਵਾ ਦੂਜੇ ਰਾਜਾਂ ਵਿਚ ਰਜਿਸਟਰ—ਵੈਦ/ਹਕੀਮਾਂ ਨੂੰ ਰਾਜ ਵਿਚ ਪ੍ਰੈਕਟਿਸ ਕਰਨ ਦੀ ਆਗਿਆ ਨਹੀਂ ਦਿੱਤੀ ਜਾਂਦੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਣ ਹਨ ?

(ਅ) ਕੀ ਪੰਜਾਬ ਤੋਂ ਬਾਹਰ ਦੀਆਂ ਯੂਨੀਵਰਸਟੀਆਂ ਤੋਂ ਪਾਸ ਹੋਣ ਵਾਲੇ ਡਾਕਟਰਾਂ ਨੂੰ ਵੀ ਰਾਜ ਵਿਚ ਪ੍ਰੈਕਟਿਸ ਕਰਨ ਤੋਂ ਰੋਕਿਆ ਜਾਂਦਾ ਹੈ; ਜੇਕਰ ਨਹੀਂ ਤਾਂ ਡਾਕਟਰਾਂ ਅਤੇ ਵੈਦ/ਹਕੀਮਾਂ ਵਿਚ ਇਸ ਪੱਖਪਾਤ ਦੇ ਕੀ ਕਾਰਣ ਹਨ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ): (ੳ) ਅਤੇ (ਅ) ਵੈਦ, ਹਕੀਮ ਅਤੇ ਡਾਕਟਰ ਜਿਨ੍ਹਾਂ ਨੇ ਆਪਣਾ ਨਾਂ ਪੰਜਾਬ ਰਾਜ ਤੋਂ ਇਲਾਵਾ ਰਾਜਾਂ ਵਿਚ ਰਜਿਸਟਰ ਕਰਵਾਏ ਹਨ, ਜਾਂ ਜਿਹੜੇ ਪੰਜਾਬ ਤੋਂ ਬਾਹਰ ਦੀਆਂ ਯੂਨੀਵਰਸਟੀਆਂ ਤੋਂ ਪਾਸ ਹਨ, ਉਹ ਆਪਣੇ ਨਾਂ ਪੰਜਾਬ ਵਿਚ ਰਜਿਸਟਰ ਕਰਵਾਉਣ ਉਪਰੰਤ ਪੰਜਾਬ ਵਿਚ ਪ੍ਰੈਕਟਿਸ ਕਰ ਸਕਦੇ ਹਨ। ਇਸ ਲਈ ਕੋਈ ਵਿਤਕਰਾ ਇਸ ਸਬੰਧ ਵਿਚ ਜਿਥੋਂ ਤੱਕ ਇੰਡੀਅਨ ਸਿਸਟਮ ਆਫ ਮੈਡੀਸਨ ਦੇ ਪ੍ਰੈਕਟੀਸ਼ਨਰਾਂ ਅਤੇ ਜੋ ਐਲੋਪੈਥਿਕ ਸਿਸਟਮ ਨਾਲ ਸਬੰਧਤ ਹਨ, ਵਿਚਕਾਰ ਨਹੀਂ ਹੈ।

*For Starred Question No. 1831 and reply thereto, please see Appendix to this Debate.

(ੲ) ਖਾਰਜ ਕੀਤੇ 534 ਪ੍ਰਾਵਰਲੂਮਾਂ ਵਿਚੋਂ 480 ਪਾਵਰਲੂਮਾਂ ਦੇ ਪਰਮਿਟ ਉਪਰੋਕਤ ਅਨੁਸਾਰ ਦਿਤੇ ਗਏ ਬਾਕੀ ਪਰਮਿਟਾਂ ਨੂੰ ਵੈਧ ਕਰਾਰ ਦੇਣ ਬਾਰੇ ਮਾਮਲਾ ਵਿਚਾਰ ਅਧੀਨ ਹੈ।

---

**ਸ਼ਹੀਦ ਭਗਤ ਸਿੰਘ ਨਗਰ ਜਲੰਧਰ ਦੀ ਉਸਾਰੀ ਲਈ ਵਰਤਿਆਂ ਗਿਆ ਘਟੀਆ ਮਾਲ**

*1843. **ਸ੍ਰੀ ਰਮੇਸ਼ ਚੰਦਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇੰਪਰੂਵਮੈਂਟ ਟ੍ਰੱਸਟ ਜਲੰਧਰ ਦੁਆਰਾ ਸ਼ਹੀਦ ਭਗਤ ਸਿੰਘ ਨਗਰ, ਜਲੰਧਰ ਦੀ ਉਸਾਰੀ ਲਈ ਵਰਤੇ ਗਏ ਘਟੀਆ ਮਾਲ ਸਬੰਧੀ ਸ਼ਿਕਾਇਤਾਂ ਦੀ ਪੜਤਾਲ ਕਰਾਉਣ ਲਈ ਸਰਕਾਰ ਨੇ ਸਾਲ 1978 ਵਿਚ ਇਕ ਪੜਤਾਲੀਆ ਕਮੇਟੀ ਨਿਯੁਕਤ ਕੀਤੀ ਸੀ;

(ਅ) ਜੇ ਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਪੜਤਾਲੀਆ ਕਮੇਟੀ ਦੀ ਰਿਪੋਰਟ ਦੇ ਵੇਰਵੇ ਕੀ ਹਨ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਬਲਵੰਤ ਸਿੰਘ**: (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**Amount earmarked for the grant of Sub sidy and Loan for provid ing Sewerage and Water Supply**

*1847. **Shri Romesh Chander** : Will the Minister for Finance be pleased to state:—

(a) the total amount earmarked for the grant of subsidy and loan under the World Bank Scheme for providing Sewerage and Water Supply to the residents of 8 towns in the State ;

(b) the percentage of loan and subsidy granted to different income groups ?

**ਸਰਦਾਰ ਬਲਵੰਤ ਸਿੰਘ** : (ੳ) ਵਿਸ਼ਵ ਬੈਂਕ ਸਕੀਮ (ਆਈ. ਡੀ. ਏ. ਪ੍ਰਾਜੈਕਟ) ਅਧੀਨ ਸਮਾਜ ਦੇ ਗਰੀਬ ਵਰਗ ਦੇ ਲੋਕਾਂ ਨੂੰ ਉਨ੍ਹਾਂ ਦੀ ਮਾਸਕ ਆਮਦਨ ਦੇ ਅਧਾਰ ਤੇ ਵਾਟਰ ਸਪਲਾਈ ਅਤੇ ਸੀਵਰੇਜ ਕੁਨੈਕਸ਼ਨਜ਼ ਲੈਣ ਹਿਤ 18 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

[ਵਿਕਾਸ ਮੰਤਰੀ]

| Serial No. | Names of the Newspapers | | 1-7-1977 to 31-12-1977 | 1-1-1978 to 31-12-1978 | 1-1-1979 to 31-8-1979 |
|---|---|---|---|---|---|
| | PUNJABI DAILIES | | | | |
| 1 | Ajit Jullundur | .. | 1,38,314.00 | 3,10,724.00 | 3,38,505 |
| 2 | Akali Patrika Jullundur | .. | 1,17,960.00 | 3,12,485.00 | 1,70,438 |
| 3 | Nawan Zamana Jullundur | .. | 33,363.00 | 69,431.00 | 38,434 |
| 4 | Ranjit Patiala | .. | 37,580.00 | 1,26,495.00 | 63,989 |
| 5 | Suraj Ludhiana | .. | 4,542.00 | 23,216.00 | 26,195 |
| 6 | Jathedar Delhi | .. | 1,655.00 | 13,242.00 | 28,665 |
| 7 | Panthak Samachar Delhi | .. | 508.00 | 3,079.00 | 12,210 |
| 8 | Navin Parbhat Calcutta | .. | 6,037.00 | 20,211.00 | 26,810 |
| 9 | Tarjman Ludhiana | .. | .. | 13,524.00 | 9,620 |
| 10 | Lok Lehar Jullundur | .. | .. | 20,967.00 | 51,689 |
| 11 | Desh Darpan Calcutta | .. | .. | .. | 3,676 |
| 12 | Chardhi Kala Marg Patiala | .. | .. | 32,269 | 1,347 |
| 13 | Jag Bani Jullundur | .. | .. | 14,601.00 | 34,891 |
| 14 | Tribune Chandigarh | .. | .. | 11,476.00 | 77,264 |
| 15 | Akali Times | .. | .. | .. | 49,867 |
| | HINDI DAILIES | | | | |
| 1 | Hindi Milap Jullundur | .. | 8,637.00 | 26,746.00 | 18,786 |
| 2 | Vir Pratap Jullundur | .. | 38,504.00 | 80,458.00 | 37,515 |
| 3 | Hindustan Hindi New Delhi | .. | 33,947.00 | 41,410.00 | 9,111 |
| 4 | Nav Bharat Times New Delhi | | 28,773.00 | 39,808.00 | 7,556 |
| 5 | Jan Yug New Delhi | .. | 3,175.00 | 13,127.00 | 18,682 |
| 6 | Jagran Kanpur | .. | 420.00 | 3,630.00 | 1,781 |
| 7 | Shivalik Sandesh Chandigarh | .. | 9,232.00 | 9,153.00 | 8,851 |
| 8 | Punjab Kesri Jullundur | .. | 37,864.00 | 1,34,130.00 | 57,290 |
| 9 | Vir Arjun New Delhi | .. | 200.00 | 300.00 | 815 |
| 10 | Danik Tribune Chandigarh | .. | .. | 12,835.00 | 12,061 |
| 11 | Tribune English and Hindi Chandigarh | .. | .. | .. | 480 |
| 12 | Jag Bani Jullundur | .. | .. | .. | 384 |
| 13 | Milap & Hindi Milap | .. | .. | .. | 1,700 |
| 14 | Vir Arjun & Partap Delhi | .. | .. | .. | 12,026 |
| 15 | Jag Bani & Hind Samachar | .. | .. | .. | 1,838 |

| 1 | 2 | 3 | 4 | 5 |
|---|---|---|---|---|
| | **URDU DAILIES** | | | |
| 1 | Milap Jullundur .. | 4,025.00 | 27,444.00 | 13,052 |
| 2 | Pratap Jullundur .. | 25,470.00 | 39,905.00 | 25,928 |
| 3 | Tej Delhi .. | 9,756.00 | 18,202.00 | 37007 |
| 4 | Savera Delhi .. | 436.00 | 6,350.00 | 36,60 |
| 5 | Tarjman, Ludhiana .. | 2,788.00 | .. | .. |
| 6 | Rohjan, Ludhiana .. | 1,441.00 | 9,666.00 | 6,653 |
| 7 | Sadaqat, Ludhiana .. | 1,205.00 | 1,901.00 | 764 |
| 8 | Mehnat, Jullundur .. | 3,992.00 | 1,306.00 | .. |
| 9 | Samaj, Ludhiana .. | 440.00 | 907.00 | 4,086 |
| 10 | Hind Samachar, Jullundur .. | 54,794.00 | 92,832.00 | 35,080 |
| 11 | Pratap, Delhi .. | 2,249.00 | 2,499.00 | 208 |
| 12 | Milap, Delhi .. | 430.00 | 743.00 | .. |
| 13 | Ajit, Jullundur .. | .. | 14,152.00 | 4,336 |
| 14 | Luahiana Express .. | .. | 1,035.00 | 3,183 |
| 15 | Vir Pratap & Pratap (Combined) .. | .. | 4,550.00 | 5,390 |
| 16 | Punjab Kesri & Hind Samachar (Combined) .. | .. | 58,128.00 | 19,765 |
| 1 | Ajit, Urdu & Punjabi (Combined) | .. | .. | 1,05,333 |

## Registration of cases of Murder, Attempt to Murder, Culpable Homicide, etc.

**432. Comrade Satya Pal Dang**: Will the Chief Minister be pleased to state the number of cases of murder, attempt to murder, culpable homicide, kidnappping, rape, robberies, burglaries, thefts and other crimes registered at the Police Stations in the State during the year 1979 (to date) ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: ਰਾਜ ਵਿਚ ਮਿਤੀ 1-1-79 ਤੋਂ ਲੈ ਕੇ 28-2-79 ਤੱਕ ਥਾਣਿਆਂ ਵਿਚ ਦਰਜ ਕਤਲ, ਕਤਲ ਕਰਨ ਦੀ ਕੋਸ਼ਿਸ਼, ਦੰਡਯੋਗ ਮਨੁੱਖੀ ਕਤਲ, ਅਗਵਾ ਕਰਨ, ਜ਼ਬਰ-ਜਨਾਹ, ਲੁੱਟ, ਸੰਨ, ਚੋਰੀਆਂ ਅਤੇ ਦੂਜੇ ਜੁਰਮਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:—

| ਕਤਲ | ਕਤਲ ਕਰਨ ਦੀ ਕੋਸ਼ਿਸ਼ | ਦੰਡਯੋਗ ਮਨੁੱਖੀ ਘਾਤ | ਅਗਵਾ ਕਰਨਾ | ਜ਼ਬਰ ਜਨਾਹ | ਲੁੱਟ | ਸੰਨ੍ਹ | ਚੋਰੀਆਂ | ਦੂਜੇ ਜੁਰਮ |
|---|---|---|---|---|---|---|---|---|
| 77 | 53 | 21 | 33 | 12 | 1 | 210 | 365 | 9200 |

**ਰਾਜ ਵਿਚ ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਲੈਕਚਰਾਰਾਂ ਦੀਆਂ ਨਿਯੁਕਤੀਆਂ**

433. **ਕਾਮਰੇਡ ਸੱਤ ਪਾਲ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ—

(ੳ) ਰਾਜ ਵਿਚ 20 ਜੂਨ, 1975 ਤੋਂ ਬਾਅਦ ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਲੈਕਚਰਾਰਾਂ ਦੀਆਂ ਨਿਯੁਕਤੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਸਬੰਧਤ ਯੂਨੀਵਰਸਿਟੀਆਂ ਦੁਆਰਾ ਤਦ-ਅਰਥ ਪ੍ਰਵਾਨਗੀ ਦਿੱਤੀ ਗਈ ਸੀ ਅਤੇ ਫਿਰ ਨਿਯਮਿਤ ਪ੍ਰਵਾਨਗੀ ਲਈ ਸਰਕਾਰ ਨੂੰ ਭੇਜੀਆਂ ਗਈਆਂ ਸਨ;

(ਅ) ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਕਿੰਨੇ ਕੇਸਾਂ ਵਿਚ 20 ਜੂਨ, 1975 ਤੋਂ 31 ਦਸੰਬਰ, 1978 ਦੇ ਸਮੇਂ ਦੇ ਦੌਰਾਨ ਸਰਕਾਰ ਦੁਆਰਾ ਪ੍ਰਵਾਨਗੀ ਨਹੀਂ ਦਿੱਤੀ ਗਈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ (i) ਕਿੰਨੇ ਕੇਸਾਂ ਦਾ ਫੈਸਲਾ ਹੋ ਗਿਆ ਹੈ ਅਤੇ (ii) ਕਿੰਨੇ ਅਜੇ ਪੈਂਡਿੰਗ ਪਏ ਹਨ;

(ਸ) ਅੰਦਾਜ਼ਨ ਕਿੰਨੇ ਸਮੇਂ ਤਕ ਪੈਂਡਿੰਗ ਪਏ ਕੇਸਾਂ ਦਾ ਫੈਸਲਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ): (ੳ) 2

(ਅ) 2

(ੲ) ਕੋਈ ਪੈਂਡਿੰਗ ਕੇਸ ਨਹੀਂ ਹੈ।

(ਸ) ਲਾਗੂ ਨਹੀਂ ਹੁੰਦਾ ਹੈ।

**ਜੇ. ਬੀ. ਟੀ. ਅਧਿਆਪਕਾਂ ਅਤੇ ਆਰਟਸ ਅਤੇ ਕਰਾਫਟ (ਸਿਲਾਈ) ਅਧਿਆਪਕਾਂ ਦੇ ਗਰੇਡ**

434. **ਕਾਮਰੇਡ ਸੱਤ ਪਾਲ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜੇ. ਬੀ. ਟੀ. ਅਧਿਆਪਕਾਂ ਅਤੇ ਆਰਟਸ ਅਤੇ ਕਰਾਫਟ (ਸਿਲਾਈ) ਅਧਿਆਪਕਾਂ ਨੂੰ ਕ੍ਰਮਵਾਰ 150—300 ਅਤੇ 170—350 ਰੁਪਏ ਦੇ ਗਰੇਡ ਦਿੱਤੇ ਗਏ ਹਨ;

(ਅ) ਕੀ ਇਹ ਵੀ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਕੁਝ ਸਿਲਾਈ ਅਧਿਆਪਕਾਂ ਨੂੰ ਅਜੇ ਵੀ 125—300 ਰੁਪਏ ਦਾ ਗਰੇਡ ਦਿੱਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਣ ਹਨ;

(ੲ) ਕੀ ਉਪਰੋਕਤ ਭਾਗ (ਅ) ਵਿਚ ਦੱਸਿਆ ਗਿਆ ਵਿਤਕਰਾ ਦੂਸਰੇ ਜ਼ਿਲਿਆਂ ਵਿਚ ਵੀ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ): (ੳ) ਹਾਂ ਜੀ।

(ਅ) ਨਹੀਂ ਜੀ। ਆਰਟ ਅਤੇ ਕਰਾਫਟ (ਸਿਲਾਈ) ਟੀਚਰ ਨਹੀਂ, ਸਗੋਂ ਟੇਲਰਿੰਗ ਮਿਸਟ੍ਰੈਸਾਂ ਦਾ ਗਰੇਡ ਸਾਰੇ ਜ਼ਿਲਿਆਂ ਵਿਚ 125—300 ਰੁਪਏ ਦਾ ਹੈ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

---

## POINTS OF ORDER REG. OBJECTIONABLE REMARKS IN THE INTERIM REPORT-I OF THE GURDEV SINGH EMERGENCY EXCESSES INQUIRY AUTHORITY

**Sardar Sarup Singh :** Point of order, Sir. It has been mentioned in the last para of page 127 of the Interim Report-I of Gurdev Singh Emergency Excesses Inquiry Authority that :

> "I find it difficult to believe a timid Bania like Chaman Lal would dare pick up a quarrel, and that to without any personal ill will with two hafty Sikh jats, Darshahn singh and Mohan Singh."

These remarks are objectionable.

**Mr. Speaker :** You have read out the relevant portion of the Report. I have not seen the Report. I would like to examine it. If these remarks are objectionable, I would request the Chief Minister to have this changed.

**ਸ਼੍ਰੀ ਹਿੱਤ ਅਭਿਲਾਸ਼ੀ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਅਸੀਂ ਇਹ ਫੈਸਲਾ ਇਹ ਸਮਝ ਕੇ ਕੀਤਾ ਸੀ ਕਿ ਉਹ ਬੜਾ ਸਿਆਣਾ ਅਤੇ ਸਮਝਦਾਰ ਆਦਮੀ ਹੈ ਅਤੇ ਹਾਈ ਕੋਰਟ ਦਾ ਰਿਟਾਇਰਡ ਜੱਜ ਹੈ। ਇਸ ਲਈ ਉਸ ਨੂੰ ਇਹ ਕੰਮ ਸੌਂਪਿਆ ਗਿਆ ਸੀ। ਪਰ ਸਾਨੂੰ ਇਹ ਖਿਆਲ ਹੀ ਨਹੀਂ ਸੀ ਕਿ ਉਹ ਇਤਨੇ ਛੋਟੇ ਖਿਆਲਾਂ ਦਾ ਹੈ। ਉਸ ਨੇ ਇਹ ਰਿਮਾਰਕਸ ਦੇ ਕੇ ਮੈਂ ਸਮਝਦਾ ਹਾਂ ਕਿ ਕੋਈ ਚੰਗਾ ਕੰਮ ਨਹੀਂ ਕੀਤਾ।

(At this stage Chaudhri Bal Ram Jakhar, Principal Om Parkash Bagga and some Members from the Opposition were standing to raise points of order).

**Mr. Speaker :** Let me have my say on this first (Interruption) Sardar Sarup Singh and Shri Hit Abhilashi raised a point. I have to go through the Report. I would like to do so. I would request you to please come to my Chamber. If there is anything objectionable, I will surely take it up with the Chief Minister.

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਕੱਲ ਇਸ ਹਾਊਸ ਵਿਚ ਦੋ ਚੀਜ਼ਾਂ ਹੋਈਆਂ ਸਨ ; ਇੱਕ ਤਾਂ ਐਕਸ-ਐਮ. ਐਲ. ਏ. ਨੂੰ ਮੈਨ ਹੈਂਡਲ ਕੀਤਾ ਗਿਆ, ਤਲਾਸ਼ੀ ਲਈ ਗਈ (ਵਿਘਨ) ਇੱਕ ਪਰੈਜ਼ੈਂਟ ਐਮ. ਐਲ. ਏ. ਨਾਲ ਗੜ ਬੜ ਹੋਈ। ਫਿਰ ਇਸ ਹਾਊਸ ਦੀ ਹਰ ਗੈਲਰੀ ਵਿਚ ਡੀ. ਐਸ. ਪੀ. ਜਾਂ ਐਸ. ਪੀ. ਬੈਠੇ ਹੋਏ ਹਨ। ਕੀ ਇਨ੍ਹਾਂ ਨੂੰ ਕੋਈ ਗੜ ਬੜ ਦਾ ਖਤਰਾ ਪੈਦਾ ਹੋ ਗਿਆ ਹੈ ?

**Mr. Speaker :** That matter is under my consideration. I will let you know.

**Chaudhri Bal Ram Jakhar :** In continuation of that I am saying....

**Mr. Speaker :** If you come and discuss with me in my Chamber, you will find that it is in order.

**Chaudhri Bal Ram Jakhar :** Will you find it ?

**Mr. Speaker :** Certainly.

**ਪ੍ਰਿੰਸਿਪਲ ਓਮ ਪ੍ਰਕਾਸ਼ ਬਾਗਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ :** ** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**श्री ए. विश्वनाथन :** स्पीकर साहिब, कल रात यहां पर सैशन बड़ी देर तक चलता रहा । मैं 8–30 बजे......(विघ्न)

**Mr. Speaker :** The point that you are raising here, I would like to take up with you in my Chamber. As soon as I go to my Chamber, then we will sit there.

**Shri A. Vishwanathan :** The Chairman of the Improvement Trust has been going to the Lawyers with Police and threatening them.

**Mr. Speaker :** I will let you know.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਇੱਕ ਐਡਜਰਨਮੈਂਟ ਮੋਸ਼ਨ ਦਿਤੀ ਸੀ, ਜਿਸ ਵਿਚ ਜਿਹੜਾ ਸਟੂਡੇਂਟਸ ਲੀਡਰ ਪ੍ਰਿਥੀਪਾਲ ਸਿੰਘ ਬਾਰੇ ... (ਵਿਘਨ)

**Mr. Speaker :** I have ruled it out of order. I will communicate it to you.

**ਚੌਧਰੀ ਸੁੰਦਰ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇਟ ਆਫ਼ ਆਰਡਰ ਨਹੀਂ ਹੈ।

## CALL ATTENTION NOTICES UNDER RULE 66

(ਕ੍ਰਮ ਨੰ: 16)

(1) **ਸਰਦਾਰ ਬਲਦੇਵ ਸਿੰਘ ਮਾਨ**
(2) **ਸਰਦਾਰ ਮਨਮੋਹਨ ਸਿੰਘ ਬਰਾੜ**
: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਬੇਘਰਿਆਂ ਲਈ ਘਰ ਅਧੀਨ ਸਕੀਮ ਜੋ ਮਕਾਨ ਅਨੁਸੂਚਿਤ ਜਾਤੀਆਂ ਲਈ ਪੰਜਾਬ ਸਰਕਾਰ ਵਲੋਂ ਪੰਜਾਬ ਹਾਊਸਿੰਗ ਬੋਰਡ ਰਾਹੀਂ ਬਣਵਾਏ ਜਾ ਰਹੇ ਹਨ ਉਨ੍ਹਾਂ ਦੇ ਡੀਜ਼ਾਈਨ ਮੁਤਾਬਕ ਉਹ ਮਨੁਖਤਾ ਦੇ ਰਹਿਣ ਵਾਸਤੇ ਬਿਲ ਕੁਲ ਹੀ ਅਨੁਕੂਲ ਨਹੀਂ। ਉਨ੍ਹਾਂ ਵਿਚ ਕੁਦਰਤੀ ਦਾਤ ਹਵਾ ਤੇ ਰੋਸ਼ਨੀ ਦਾ ਕੋਈ ਪ੍ਰਬੰਧ ਨਹੀਂ। ਇਥੋਂ ਤਕ ਕਿ ਉਨ੍ਹਾਂ ਵਿਚ ਲਗਾਏ ਦਰਵਾਜ਼ਿਆਂ ਰਾਹੀਂ ਅੰਦਰ ਲੰਘਣਾ ਵੀ ਮੁਸ਼ਕਲ ਹੈ। ਇਹ ਡੀਜ਼ਾਈਨ ਅਨੁਮਾਨ ਮੁਤਾਬਕ ਲਾਈ ਗਈ ਰਕਮ ਨਾਲੋਂ ਘਟ ਕੀਮਤ ਤੇ ਬਣਾਏ ਜਾ ਸਕਦੇ ਹਨ। ਇਨ੍ਹਾਂ ਮਕਾਨਾਂ ਵਿਚ ਪਸ਼ੂ ਵੀ ਰਖਣੇ ਅਨੁਕੂਲ ਨਹੀਂ। ਇਸ ਤਰ੍ਹਾਂ ਨਾਲ ਜਿਥੇ ਉਨ੍ਹਾਂ ਗਰੀਬ ਲੋਕਾਂ ਨੂੰ ਮਿਲੀ ਸਹੂਲਤ ਤੋਂ ਵਾਂਝਿਆ ਰੱਖਿਆ ਜਾ ਰਿਹਾ ਹੈ ਉਥੇ ਸਰਕਾਰੀ ਖਜ਼ਾਨੇ ਦੀ ਕੁਵਰਤੋਂ ਕਰ ਕੇ ਲੁੱਟ ਮਚਾਈ ਜਾ ਰਹੀ ਹੈ। ਸਰਕਾਰ ਇਸ ਸਬੰਧੀ ਬਿਆਨ ਸਦਨ ਦੇ ਸਾਹਮਣੇ ਦੇਵੇ ।

**ਲੋਕ [ਕਾਰਜ] ਮੰਤਰੀ** (ਸਰਦਾਰ ਰਣਧੀਰ ਸਿੰਘ ਚੀਮਾ) : ਬੇਘਰੇ ਹਰੀਜਨਾਂ ਨੂੰ ਮੁਫਤ ਅਲਾਟ ਕੀਤੇ ਪਲਾਟਾਂ ਉਪਰ ਪੰਜਾਬ ਸਰਕਾਰ ਵਲੋਂ ਮਕਾਨ ਬਣਾਉਣ ਦੀ ਯੋਜਨਾ ਹੱਥ ਵਿਚ ਲਈ ਗਈ ਹੈ। ਮਕਾਨ ਉਸਾਰੀ ਦਾ ਕੰਮ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਸੌਂਪਿਆ ਗਿਆ ਹੈ । ਅਲਾਟ ਕੀਤੇ ਹੋਏ ਪਲਾਟ ਦਾ ਸਾਈਜ਼ 20'×45' ਹੈ।

---

**Expunged as ordered by the Chair.

ਇਹ ਬਿਲਕੁਲ ਗਲਤ ਹੈ ਕਿ ਡਿਜ਼ਾਈਨ ਮੁਤਾਬਿਕ ਇਹ ਮਕਾਨ ਲੋਕਾਂ ਦੇ ਰਹਿਣ ਯੋਗ ਨਹੀਂ ਹਨ। ਇਹ ਡਿਜ਼ਾਈਨ ਨੈਸ਼ਨਲ ਬਿਲਡਿੰਗ ਓਰਗੇਨਾਈਜ਼ੇਸ਼ਨ, ਨਵੀਂ ਦਿੱਲੀ, ਦੀ ਸਲਾਹ ਨਾਲ ਤਿਆਰ ਕੀਤਾ ਗਿਆ ਹੈ ਅਤੇ ਇਸ ਨੂੰ ਹੁੱਡਕੋ, ਨਵੀਂ ਦਿਲੀ, ਨੇ ਵੀ ਪ੍ਰਵਾਨ ਕੀਤਾ ਹੋਇਆ ਹੈ। ਇਸ ਤੋਂ ਇਲਾਵਾ ਇਹ ਡਿਜ਼ਾਈਨ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਹੋਈ ਇਕ ਉਚ ਪੱਧਰੀ ਮੀਟਿੰਗ ਮਿਤੀ 23 ਫਰਵਰੀ, 1978 ਵਿਚ ਵੀ ਵਿਚਾਰਿਆ ਅਤੇ ਪ੍ਰਵਾਨ ਕੀਤਾ ਗਿਆ ਸੀ। ਦੂਜੇ ਲਫਜ਼ਾਂ ਵਿਚ ਭਾਰਤ ਸਰਕਾਰ ਦੇ ਦੋ ਉਚ ਕੋਟੀ ਦੇ ਤਕਨੀਕੀ ਅਦਾਰਿਆਂ ਵਲੋਂ ਵੀ ਇਹ ਡਿਜ਼ਾਈਨ ਮਨ-ਜ਼ੂਰ ਹੈ ਅਤੇ ਨਾਲ ਹੀ ਇਸ ਨੂੰ ਪੰਜਾਬ ਸਰਕਾਰ ਦੀ ਉਚ ਪੱਧਰੀ ਪ੍ਰਵਾਨਗੀ ਪ੍ਰਾਪਤ ਹੈ।

ਇਸ ਡਿਜ਼ਾਈਨ ਅਨੁਸਾਰ ਹਰ ਇਕ ਮਕਾਨ ਵਿਚ ਦੋ ਕਮਰੇ ਅਤੇ ਇਕ ਰਸੋਈ ਹੈ । ਇਕ ਦਰਵਾਜ਼ਾ ਅਤੇ ਦੋ ਇੱਟਾਂ ਦੀਆਂ ਜਾਲੀ ਵਾਲੀਆਂ ਖਿੜਕੀਆਂ ਵੀ ਹਨ। ਇਸ ਪ੍ਰਕਾਰ ਹਵਾ ਅਤੇ ਰੌਸ਼ਨੀ ਦਾ ਪੂਰਾ ਪੂਰਾ ਪ੍ਰਬੰਧ ਹੈ। ਦਰਵਾਜ਼ੇ ਦਾ ਸਾਈਜ਼ ਵੀ ਸਾਧਾਰਣ ਦਰਵਾਜ਼ੇ ਨਾਲੋਂ ਵੱਡਾ ਹੈ ਯਾਨੀ ਕਿ 2'×7 1/2" ਹੈ ਜਦੋਂ ਕਿ ਆਮ ਸਾਈਜ਼ 2'—3" ਤੋਂ ਸ਼ੁਰੂ ਹੁੰਦਾ ਹੈ । ਇਸ ਦੀ ਉਚਾਈ 6'—9" ਹੈ ਜਦੋਂ ਕਿ ਸਟੈਂਡਰਡ ਸਾਈਜ਼ ਵੀ ਇਹੀ ਹੈ।

ਇਸ ਮਕਾਨ ਦੀ ਉਸਾਰੀ ਕੀਮਤ ਹੁੱਡਕੋ ਦੀ ਸੀਲਿੰਗ ਅਨੁਸਾਰ ਵੱਧ ਤੋਂ ਵੱਧ 4,000 ਰੁ: ਹੋ ਸਕਦੀ ਹੈ ਅਤੇ ਇਸ ਅਨੁਮਾਨ ਅਨੁਸਾਰ ਹੀ ਮਕਾਨ ਬਣਾਏ ਜਾ ਰਹੇ ਹਨ। ਇਹ ਕਹਿਣਾ ਠੀਕ ਨਹੀਂ ਹੈ ਕਿ ਇਹ ਡਿਜ਼ਾਇਨ ਅਨੁਮਾਨ ਮੁਤਾਬਿਕ ਲਗਾਈ ਗਈ ਰਕਮ ਨਾਲੋਂ ਕਿਤੇ ਘੱਟ ਕੀਮਤ ਤੇ ਬਣਾਏ ਜਾ ਸਕਦੇ ਹਨ । ਸਗੋਂ ਹਾਲਾਤ ਤਾਂ ਇਹ ਹੈ ਕਿ ਇਹ ਮੌਜੂਦਾ ਡਿਜ਼ਾਈਨ ਅਨੁਸਾਰ 4,000 ਰੁਪਏ ਦੇ ਅੰਦਰ ਅੰਦਰ ਮਕਾਨ ਬਣਾਉਣਾ ਮੁਸ਼ਕਲ ਹੋ ਰਿਹਾ ਹੈ ਕਿਉਂਕਿ ਕੀਮਤਾਂ ਵਿਚ ਕਾਫ਼ੀ ਵਾਧਾ ਹੋਇਆ ਹੈ। ਇਹ ਮਕਾਨ ਸਬੰਧਤ ਵਿਅਕਤੀਆਂ ਦੇ ਰਹਿਣ ਲਈ ਪੂਰੀ ਤਰ੍ਹਾਂ ਯੋਗ ਹਨ ਅਤੇ ਸਰਕਾਰੀ ਖਜ਼ਾਨੇ ਦੀ ਕੁਵਰਤੋਂ ਦਾ ਇਲਜ਼ਾਮ ਬੇ-ਬੁਨਿਆਦ ਅਤੇ ਤੱਥਾਂ ਦੇ ਉਲਟ ਹੈ।

**ਸਰਦਾਰ ਬਲਦੇਵ ਸਿੰਘ ਮਾਨ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪ ਮੰਨਿਆ ਹੈ ਕਿ ਪਲਾਟ ਦਾ ਸਾਈਜ਼ 20'×45' ਹੈ। (ਵਿਘਨ)

(ਇਸ ਸਮੇਂ ਸਾਥੀ ਰੂਪ ਲਾਲ ਚੀਫ਼ ਮਨਿਸਟਰ ਸਾਹਿਬ ਨਾਲ ਬੈਠੇ ) (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਸਾਥੀ ਜੀ, ਇਥੇ ਤੁਸੀਂ ਕੀ ਕਰ ਰਹੇ ਹੋ ? ਕ੍ਰਿਪਾ ਕਰ ਕੇ ਇਥੋਂ ਤੁਸੀਂ ਚਲੇ ਜਾਓ।

(ਇਸ ਸਮੇਂ ਸਾਥੀ ਰੂਪ ਲਾਲ ਮੁੱਖ ਮੰਤਰੀ ਦੀ ਸੀਟ ਤੋਂ ਉਠ ਕੇ ਚਲੇ ਗਏ । )

**ਸਰਦਾਰ ਬਲਦੇਵ ਸਿੰਘ ਮਾਨ :** ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਉਸ ਮਕਾਨ ਵਿਚ ਦੋ ਕਮਰੇ ਅਤੇ ਇੱਕ ਦਰਵਾਜ਼ਾ ਹੈ। ਦਰਵਾਜ਼ੇ ਦੀ ਚੌੜਾਈ ਇਨ੍ਹਾਂ ਨੇ 2'×7 1/2" ਦੱਸੀ ਹੈ ਅਤੇ ਇਸ ਮਕਾਨ ਦੀ ਲਾਗਤ ਕੋਈ 4,000 ਰੁ: ਦੱਸੀ ਹੈ। ਬਾਦਲ ਸਾਹਿਬ ਇੱਕ ਵਾਰੀ ਪਟਿ-ਆਲਾ ਵਿਚ ਉਥੇ ਲਾਇਬਰੇਰੀ ਵਿਚ ਸ਼ਡਿਊਲਡ ਕਾਸਟਸ ਵਾਸਤੇ ਕਨਵੈਨਸ਼ਨ ਤੇ ਗਏ ਸੀ। ਉਥੇ ਪਾਂਧੀ ਸਾਹਿਬ ਨੇ ਮੰਗ ਰਖੀ ਸੀ । (ਵਿਘਨ) ਮੈਂ ਕਹਿੰਦਾ ਹਾਂ ਕਿ ਤੁਸੀਂ ਬੇਸ਼ੱਕ ਇਕ ਹਜ਼ਾਰ ਰੁਪਏ ਦਾ ਖਰਚਾ ਹੋਰ ਵਧਾ ਦਿਓ ਅਤੇ ਉਸ ਮਕਾਨ ਦੇ ਡੀਜ਼ਾਈਨ ਵਿਚ ਤਬਦੀਲੀ ਕਰ ਕੇ ਉਸ ਦੇ ਦਰਵਾਜ਼ੇ ਅਤੇ ਖਿੜਕੀਆਂ ਵਗੈਰਾ ਰੱਖ ਦਿਓ । ਜੇਕਰ ਉਸ ਹਰੀਜਨ ਦੀ ਸ਼ਾਦੀ ਹੋ ਜਾਵੇ ਤਾਂ ਉਸ ਦੀ ਘਰ ਵਾਲੀ ਦਾ ਟਰੰਕ ਉਸ ਦਰਵਾਜ਼ੇ ਵਿਚੋਂ ਅੰਦਰ ਨਹੀਂ ਜਾ ਸਕਣਾ। ਕੀ ਸਰਕਾਰ ਇਸ ਤੇ ਵਿਚਾਰ ਕਰਨ ਲਈ ਤਿਆਰ ਹੈ ਕਿ ਡੀਜ਼ਾਈਨ ਵਿਚ ਤਬਦੀਲੀ ਕਰ ਕੇ ਇਕ ਚੰਗਾ ਮਕਾਨ ਬਣਾ ਕੇ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮਾਨ ਸਾਹਿਬ ਦੀ ਤਜਵੀਜ਼ ਤੇ ਵਿਚਾਰ ਕਰ ਲਵਾਂਗੇ ।

(*Seriaι No. 43*)

**Shri Harbans Lal Khanna :** Sir, I beg to draw the attention of the Government towards a matter of urgent public importance, namely, that there is a great shortage of Zinc Sulphate fertilizer in the State. There is great resentment among the farmers and the shortage of Zinc Fertilizer. The Minister is requested to make the statement in the House.

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) :ਸਪੀਕਰ ਸਾਹਿਬ, ਪੰਜਾਬ ਰਾਜ ਵਿਚ ਜ਼ਿੰਕ ਸਲਫੇਟ ਦੀ ਬਹੁਤ ਘਾਟ ਹੈ, ਕਿਉਂਕਿ ਇਹ ਦੇਸ਼ ਵਿਚ ਜ਼ਰੂਰਤ ਅਤੇ ਮਿਥੇ ਹੋਏ ਸਪੈਸੀਫਿ-ਕੇਸ਼ਨ ਦੇ ਅਨੁਸਾਰ ਬਣਾਇਆ ਨਹੀਂ ਜਾ ਰਿਹਾਹੈ । ਭਾਰਤ ਸਰਕਾਰ ਨੂੰ ਪੰਜਾਬ ਰਾਜ ਲਈ ਜ਼ਿੰਕ ਸਲਫੇਟ ਸਪਲਾਈ ਕਰਨ ਦੇ ਪ੍ਰਬੰਧ ਕਰਨ ਲਈ, ਬੇਨਤੀ ਕੀਤੀ ਗਈ ਸੀ । ਭਾਰਤ ਸਰਕਾਰ ਨੇ 2,029 ਟਨ, 36 ਫੀ ਸਦੀ ਜ਼ਿੰਕ ਸਲਫੇਟ ਬਾਹਰਲੇ ਦੇਸ਼ਾਂ ਤੋਂ ਮੰਗਵਾਉਣ ਦਾ ਪ੍ਰਬੰਧ ਕੀਤਾ ਸੀ । ਇਹ ਮਾਲ ਮਾਰਕਫੈਡ ਦੇ ਰਾਹੀਂ ਵੇਚਣ ਵਾਸਤੇ ਕੋਆਪਰੇਟਿਵ ਮਾਰਕੀਟਿੰਗ ਸੁਸਾਇਟੀਆਂ ਦੇ ਵਿਚ ਪਹਿਲਾਂ ਹੀ ਪਹੁੰਚ ਚੁੱਕਾ ਹੈ । ਇਹ ਜ਼ਿੰਕ ਸਲਫੇਟ ਜੋ ਪ੍ਰਾਈਵੇਟ ਟਰੇਡ ਰਾਹੀਂ ਪਹਿਲਾਂ ਸਪਲਾਈ ਕੀਤਾ ਜਾ ਰਿਹਾ ਹੈ, ਤੋਂ ਇਲਾਵਾ ਹੋਵੇਗਾ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜ਼ਿੰਕ ਸਲਫੇਟ ਫਰਟੇਲਾਈਜ਼ਰ ਕਿਸਾਨਾਂ ਲਈ ਬੜਾ ਜ਼ਰੂਰੀ ਹੈ, ਇਸ ਦੀ ਪਿਛਲੇ 2 ਸਾਲਾਂ ਤੋਂ ਬੜੀ ਜ਼ਬਰਦਸਤ ਘਾਟ ਹੈ । ਕੀ ਸਰਕਾਰ ਇਸ ਘਾਟ ਨੂੰ ਪੂਰਾ ਕਰਨ ਦੇ ਯਤਨ ਕਰੇਗੀ ? ਕਿ-ਉਂਕਿ ਇਹ ਜਿਹੜਾ ਜ਼ਿੰਕ ਸਲਫੇਟ ਕਿਸਾਨਾਂ ਨੂੰ ਸਪਲਾਈ ਕੀਤਾ ਜਾਂਦਾ ਹੈ ਇਹ ਡਾਈਲਿਊਟ ਨਹੀਂ ਹੁੰਦਾ ਅਤੇ ਕਿਸਾਨਾਂ ਨੂੰ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ । ਕਿਸਾਨਾਂ ਨੂੰ ਜ਼ਿੰਕ ਸਲਫੇਟ ਮਹਿੰਗਾ ਮਿਲਦਾ ਹੈ ਅਤੇ ਦੂਜੀ ਹੋਰ ਚੀਜ਼ ਅਵੇਲੇਬਲ ਨਹੀਂ ਹੁੰਦੀ । ਇਸ ਗਲ ਨੂੰ ਧਿਆਨ ਵਿਚ ਰੱਖਦੇ ਹੋਏ ਸਰਕਾਰ ਇਸ ਸਬੰਧ ਵਿਚ ਕੀ ਪ੍ਰਬੰਧ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜ਼ਿੰਕ ਸਲਫੇਟ ਫਰਟੇਲਾਈਜ਼ਰ ਦੀ ਮੰਗ ਦਿਨੋ ਦਿਨ ਬਹੁਤ ਵੱਧ ਰਹੀ ਹੈ । ਕਿਸਾਨ ਕਿਉਂਕਿ ਹੁਣ ਸਿਆਣਾ ਹੋ ਗਿਆ ਹੈ ਅਤੇ ਉਹ ਇਸ ਲੋੜ ਨੂੰ ਮਹਿਸੂਸ ਕਰਦਾ ਹੈ ਇਸ ਲਈ ਅਸੀਂ ਸੈਂਟਰਲ ਗੌਰਮਿੰਟ ਨੂੰ ਕਿਹਾ ਹੈ ਕਿ ਖਾਦ ਦਾ ਪੂਰਾ ਪ੍ਰਬੰਧ ਕਰ ਕੇ ਦੇਵੇ ਤਾ ਕਿ ਲੋਕਾਂ ਦੀ ਡੀਮਾਂਡ ਪੂਰੀ ਹੋ ਸਕੇ । ਬਾਕੀ ਜਿਹੜੇ ਸਾਡੇ ਦੇਸ਼ ਦੇ ਰਿਸੋਰਸਿਜ਼ ਹਨ ਉਸ ਵਿਚੋਂ ਵੱਧ ਤੋਂ ਵੱਧ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

(*Serial No. 57*)

**Shri Hans Raj Sharma**
**Doctor Kewal Krishan** } : Sir, I beg to draw the attention of the
**Sardar Beant Singh**

Government towards a matter of urgent public importance, namely, that the non-functioning of the complete Thermal Plant at Bhatinda due to shortage of coal resulting in less production of electricity to the detrimental of agricultural production and industrial development of the State. This is a matter in which the Government should make a statement on the floor of the Houese.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਨੂੰ ਕੋਲ ਦੀ ਸਪਲਾਈ ਜ਼ਰੂਰਤ ਅਨੁਸਾਰ ਨਹੀਂ ਮਿਲ ਰਹੀ । ਪੰਜਾਬ ਰਾਜ

ਬਿਜਲੀ ਬੋਰਡ ਅਤੇ ਪੰਜਾਬ ਸਰਕਾਰ ਕੇਂਦਰੀ ਸਰਕਾਰ ਤੇ ਰੇਲ ਵਿਭਾਗ ਨਾਲ ਹਰ ਪੱਧਰ ਤੇ ਕੋਸ਼ਿਸ਼ ਕਰਦੀ ਰਹੀ ਹੈ । ਇਸ ਦੇ ਸਿੱਟੇ ਵਜੋਂ ਸਤੰਬਰ ਮਹੀਨੇ ਤੋਂ ਕੋਲੇ ਦੀ ਸਪਲਾਈ 70,000 ਟਨ ਤੋਂ 1,00,000 ਟਨ ਤਾਈਂ ਵਧਾਉਣ ਵਿਚ ਸਫਲਤਾ ਹੋਈ ਹੈ । ਫੇਰ ਵੀ ਇਸ ਅਨੁਸਾਰ ਪੂਰਾ ਕੋਲਾ ਮਿਲਣਾ ਸ਼ੁਰੂ ਨਹੀਂ ਹੋਇਆ । ਸਤੰਬਰ ਮਹੀਨੇ ਕੁਲ 71,000 ਟਨ ਕੋਲਾ ਆਇਆ ਜਿਹੜਾ ਕਿ ਸਾਰਾ ਖਪਤ ਕਰ ਕੇ 1,030 ਲੱਖ ਯੂਨਿਟ ਬਿਜਲੀ ਪੈਦਾ ਕੀਤੀ ਗਈ। ਅਗੇ ਤੋਂ ਆਸ ਕੀਤੀ ਜਾਂਦੀ ਹੈ ਕਿ ਕੋਲੇ ਦੀ ਸਪਲਾਈ ਵਿੱਚ ਵਾਧਾ ਹੋਣ ਮਗਰੋਂ ਬਿਜਲੀ ਦੀ ਸਪਲਾਈ ਵਿਚ ਕੁਝ ਸੁਧਾਰ ਆਏਗਾ ।

ਇਹ ਗੱਲ ਦੱਸਣ ਯੋਗ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਅਤੇ ਪੰਜਾਬ ਸਰਕਾਰ ਇਸ ਮਾਮਲੇ ਤੇ ਹਰ ਵੇਲੇ ਕੇਂਦਰੀ ਸਰਕਾਰ ਨਾਲ ਸੰਪਰਕ ਬਣਾਈ ਰਖਦੀ ਹੈ ਅਤੇ ਕੋਲੇ ਦੀ ਪੂਰੀ ਸਪਲਾਈ ਲਈ ਹਰ ਮੁਮਕਿਨ ਕੋਸ਼ਿਸ਼ ਕਰਦੀ ਰਹਿੰਦੀ ਹੈ।

**ਸ੍ਰੀ ਹੰਸ ਰਾਜ ਸ਼ਰਮਾ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਬਿਜਲੀ ਜਾਂ ਕੋਲੇ ਦੀ ਘਾਟ ਆਉਂਦੀ ਹੈ ਉਸ ਦੀ ਪਹਿਲੇ ਰੇਡੀਓ ਰਾਹੀਂ, ਪ੍ਰੈਸ ਰਾਹੀਂ ਲੋਕਾਂ ਨੂੰ ਇਤਲਾਹ ਕੀਤੀ ਜਾਂਦੀ ਹੈ ਕਿ ਇਸ ਦੀ ਘਾਟ ਹੋ ਗਈ ਹੈ ਤਾ ਕਿ ਐਗਰੀਕਲਚਰਿਸਟਸ ਅਤੇ ਇੰਡਸਟਰੀਅਲਿਸਟਸ ਨੂੰ ਪਤਾ ਲਗ ਸਕੇ। ਕੀ ਇਸ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਾਰਿਆਂ ਨੂੰ ਪਤਾ ਹੈ । ਬਾਕੀ ਮੈਂ ਆਪਣੇ ਮਹਿਕਮੇ ਦੇ ਅਫਸਰਾਂ ਨੂੰ ਕਹਿ ਦੇਵਾਂਗਾ ਕਿ ਉਹ ਇਸ ਦੀ ਇਨਫਰਮੇਸ਼ਨ ਰੇਡੀਓ ਅਤੇ ਪ੍ਰੈਸ ਰਾਹੀਂ ਲੋਕਾਂ ਨੂੰ ਕਰ ਦਿਆ ਕਰਨ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੋਲੇ ਦੀ ਘਾਟ ਨੂੰ ਧਿਆਨ ਵਿਚ ਰਖਦੇ ਹੋਏ, ਕੀ ਇਹ ਸੈਂਟਰਲ ਗੌਰਮਿੰਟ ਨੂੰ ਅਪਰੋਚ ਕਰਨ ਲਈ ਤਿਆਰ ਹਨ ਕਿ ਕੋਲਾ ਲਿਆਉਣ ਵਿਚ ਜ਼ਿਆਦਾ ਤੋਂ ਜ਼ਿਆਦਾ ਗੱਡੀਆਂ ਦੇਣ ਤਾ ਕਿ ਲੋਕਾਂ ਦੀ ਮੰਗ ਪੂਰੀ ਹੋ ਸਕੇ । ਦੂਜੀ ਗੱਲ ਇਹ ਹੈ ਕਿ ਇਹ ਕੋਲੇ ਨੂੰ ਟਰੱਕਾਂ ਰਾਹੀਂ ਲਿਆ ਕੇ ਗੁਰੂ ਨਾਨਕ ਥਰਮਲ ਪਲਾਂਟ ਦਾ ਕੰਮ ਚਲਾਉਣ ਤਾ ਕਿ ਬਿਜਲੀ ਪੈਦਾ ਹੁੰਦੀ ਰਹੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਟਰੱਕਾਂ ਰਾਹੀਂ ਕੋਲਾ ਲਿਆ ਕੇ ਥਰਮਲ ਪਲਾਂਟ ਨਹੀਂ ਚਲ ਸਕਦਾ । ਅਸੀਂ ਸੈਂਟਰਲ ਗੌਰਮਿੰਟ ਤੇ ਜ਼ੋਰ ਪਾ ਰਹੇ ਹਾਂ ਕਿ ਵੱਧ ਤੋਂ ਵੱਧ ਕੋਲਾ ਦਿਤਾ ਜਾਵੇ ਅਤੇ ਜਦੋਂ ਵੀ ਮੈਂ ਦਿੱਲੀ ਜਾਂਦਾ ਹਾਂ ਇਸ ਮਨਿਸਟਰੀ ਦੇ ਦਫਤਰ ਵਿਚ ਜਾ ਕੇ ਜ਼ੋਰ ਦਿੱਤਾ ਜਾਂਦਾ ਹੈ ਤਾ ਕਿ ਵੱਧ ਤੋਂ ਵੱਧ ਕੋਲੇ ਦੀ ਸਪਲਾਈ ਮਿਲ ਸਕੇ । ਇਨ੍ਹਾਂ ਯਤਨਾਂ ਕਰ ਕੇ 71,000 ਟਨ ਕੋਲੇ ਤੋਂ 1,00,000 ਟਨ ਕੋਲਾ ਮਿਲਣ ਲਗ ਗਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਨੂੰ 71,000 ਟਨ ਕੋਲਾ ਥਰਮਲ ਪਲਾਂਟ ਲਈ ਮਿਲਿਆ ਪਰ ਸਾਡੀ ਕੁੱਲ ਕਿਤਨੀ ਕੋਲੇ ਦੀ ਪਰ ਮੰਥ ਜ਼ਰੂਰਤ ਹੁੰਦੀ ਹੈ, ਔਰ ਤੁਹਾਡੇ ਯਤਨਾਂ ਨਾਲ ਕਿਤਨਾ ਵੱਧ ਕੋਲਾ ਸਪਲਾਈ ਹੋਇਆ ? ਇਹ ਕੋਲੇ ਦੀ ਘਾਟ ਕਦੋਂ ਤੱਕ ਪੂਰੀ ਹੋ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਥਰਮਲ ਪਲਾਂਟ ਦੀ ਟੋਟਲ ਰਿਕੁਆਇਰਮੈਂਟ 1,35,000 ਮੀਟ੍ਰਿਕ ਟਨ ਹੈ। ਇਸ ਦੇ 4 ਯੂਨਿਟ ਹਨ ਪਰ ਇਨ੍ਹਾਂ ਵਿਚੋਂ ਕੇਵਲ 3 ਯੂਨਿਟ ਹੀ ਆਮ ਤੌਰ ਤੇ ਚਲਦੇ ਹਨ । ਸਾਡੇ ਯਤਨਾਂ ਨਾਲ 1,00,000 ਟਨ ਕੋਲਾ ਮਿਲਿਆ ਹੈ ਅਤੇ ਹੋਰ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ ਤਾ ਕਿ ਲੋੜ ਪੂਰੀ ਹੋ ਸਕੇ ।

---

## PRESENTATION OF REPORT OF THE SELECT COMMITTEE

**ਸਭਾਪਤੀ, ਸਿਲੈਕਟ** ਕਮੇਟੀ (ਸਰਦਾਰਨੀ ਸਤਵੰਤ ਕੌਰ ਸੰਧੂ) : ਸਪੀਕਰ ਸਾਹਿਬ, ਮੈਂ ਪੰਜਾਬ ਅਨੁਸਚਿਤ ਜਾਤੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ, 1979 ਤੇ ਸਿਲੈਕਟ ਕਮੇਟੀ ਦੀ ਰਿਪੋਰਟ ਪੇਸ਼ ਕਰਦੀ ਹਾਂ ।

---

## LEGISLATIVE BUSINESS

### The Punjab Appropriation (No. 3) Bill, 1979

**Finance Minister (Sardar Balwant Singh) :** Sir, I beg to introduce the Punjab Appropriation (No. 3) Bill.

Sir, I also beg to move—

> That the Punjab Appropriation (No. 3) Bill be taken into consideration at once.

**Mr. Speaker :** Motion moved—

> That the Punjab Appropriation (No. 3) Bill be taken into consideration at once.

**Mr. Speaker :** Under Rule 179(2) of the Rules of Procedure and Conduct of Business in the Punjab Vidhan Sabha (Punjab Legislative Assembly), the guillotine will be applied at 1.00 P.M.

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ) : ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਨਮਿੱਤਣ (ਨੰ: 3) ਬਿਲ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਇਸ ਦੀਆਂ ਕੁਝ ਡੀਮਾਂਡਜ਼ ਤੇ ਕੱਲ ਡਿਸਕਸ਼ਨ ਹੋਈ ਸੀ । ਮੈਂ ਵਿੱਤ ਮੰਤਰੀ ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਟਰੈਂਡ ਇਸ ਸਮੇਂ ਸਪਲੀਮੈਂਟਰੀ ਡੀਮਾਂਡਜ਼ ਅਤੇ ਬਜਟ ਵਿਚ ਚਲ ਰਿਹਾ ਹੈ ਇਹ ਟਰੈਂਡ ਸਟੇਟ ਲਈ ਬੜਾ ਭਾਰੀ ਖਤਰਨਾਕ ਸਾਬਤ ਹੋ ਸਕਦਾ ਹੈ ਕਿਉਂਕਿ ਨਾਨ-ਪਲਾਨ ਐਕਸਪੈਂਡੀਚਰ ਵੱਧ ਰਹੇ ਹਨ ਅਤੇ ਪਲਾਨ ਖਰਚੇ ਘੱਟ ਰਹੇ ਹਨ। ਪਲਾਨ ਖਰਚਿਆਂ ਨੂੰ ਘੱਟ ਕੀਤਾ ਜਾ ਰਿਹਾ ਹੈ ਅਤੇ ਪਲਾਨ ਦਾ ਸਾਈਜ਼ ਵੀ ਘੱਟ ਕੀਤਾ ਜਾ ਰਿਹਾ ਹੈ । ਨਾਨ-ਪਲਾਨ ਐਕਸਪੈਂਡੀਚਰ ਨੂੰ ਹਮੇਸ਼ਾ ਐਵਾਇਡ ਕਰਨਾ ਚਾਹੀਦਾ ਹੈ ਅਤੇ ਰੋਕਿਆ ਜਾ ਸਕਦਾ ਹੈ। ਇਸ ਸਪਲੀਮੈਂਟਰੀ ਡੀਮਾਂਡ ਵਿਚ 46 ਕਰੋੜ 91 ਲੱਖ ਰੁਪਿਆ ਨਾਨ-ਪਲਾਨ ਦਾ ਹੈ ਅਤੇ 9 ਕਰੋੜ 87 ਲੱਖ ਰੁਪਿਆ ਪਲਾਨ ਦਾ ਹੈ ਜਦ ਕਿ ਇਹ ਆਪ ਕਹਿੰਦੇ ਸਨ ਕਿ ਅਸੀਂ ਨਾਨ-ਪਲਾਨ ਐਕਸਪੈਂਡੀਚਰ ਦਾ ਖਰਚਾ ਘੱਟ ਕਰਾਂਗੇ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਮਹਿਕਮਿਆਂ ਦੇ ਖਰਚੇ ਘਟ ਕਰ ਕੇ ਇਕ ਕਰੋੜ ਰੁਪਿਆ ਬਚਾਇਆ ਹੈ। ਠੀਕ ਹੈ ਇਸ ਤਰ੍ਹਾਂ ਨਾਨ-ਪਲਾਨ ਐਕਸ-ਪੈਂਡੀਚਰ ਦੇ ਵਿਚ ਖਰਚੇ ਘੱਟ ਕੀਤੇ ਜਾ ਸਕਦੇ ਹਨ।

10—22 ਸਵੇਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਸੇ ਤਰ੍ਹਾਂ ਹੀ ਪਲਾਨ ਦਾ ਸਾਈਜ਼ ਘੱਟ ਰਿਹਾ ਹੈ। ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ 260 ਕਰੋੜ ਰੁਪਏ ਦਾ ਪਲਾਨ ਸੀ ਪਰ ਇਨ੍ਹਾਂ ਨੇ 260 ਕਰੋੜ ਰੁਪਏ ਦੇ ਪਲਾਨ ਵਿਚੋਂ 1977-78 ਵਿਚ 199 ਕਰੋੜ ਰੁਪਿਆ ਖਰਚਿਆ। 1978-79 ਵਿਚ 215 ਕਰੋੜ ਰੁਪਿਆ ਖਰਚਿਆ ਅਤੇ ਇਸੇ ਤਰ੍ਹਾਂ 1979-80, ਕਰੰਟ ਯੀਅਰ ਵਿਚ ਇਹ ਕਹਿੰਦੇ ਸਨ ਕਿ ਅਸੀਂ 260 ਕਰੋੜ ਰੁਪਿਆ ਖਰਚਣਾ ਹੈ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 221 ਕਰੋੜ ਰੁਪਏ ਤੋਂ ਵੱਧ ਨਹੀਂ ਖਰਚ ਸਕਣਾ। ਡਿਪਟੀ ਸਪੀਕਰ ਸਾਹਿਬ, ਅਗਰ ਪਰ ਕੈਪੀਟਾ ਐਕਸਪੈਂਡੀਚਰ ਦੇਖੀ ਜਾਵੇ ਤਾਂ 1975-76 ਵਿਚ ਇਹ 123

ਰੁਪਏ ਸੀ, 1976-77 ਵਿਚ 164 ਰੁਪਏ, 1977-78 ਵਿਚ 147 ਰੁਪਏ ਸੀ ਪਰ 1978-79 ਵਿਚ ਇਹ 151 ਰੁਪਏ ਕਹਿੰਦੇ ਸੀ ਪਰ ਇਹ 147 ਰੁਪਏ ਤੋਂ ਵੱਧ ਨਹੀਂ ਆਇਆ। ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਤੁਸੀਂ 1971 ਦੀ ਸੈਂਸਿਜ਼ ਨਾ ਲਵੋ। ਅਗਰ ਅਗਲੀ ਸੈਂਸਿਜ਼ ਲਵੋ ਤਾਂ ਪਤਾ ਲਗੇਗਾ ਕਿ 8-9 ਸਾਲਾਂ ਵਿਚ ਕਿੰਨੀ ਆਬਾਦੀ ਵਧੀ ਹੈ ਅਤੇ ਅਗਰ ਉਸ ਹਿਸਾਬ ਨਾਲ ਐਕਸ ਪੈਂਡੀਚਰ ਦੇਖਿਆ ਜਾਵੇ ਤਾਂ ਇਹ 147 ਰੁਪਏ ਬਣਦਾ ਹੈ ਨਾ ਕਿ 151 ਰੁਪਏ ਬਣਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨਾ ਜ਼ਿਆਦਾ ਪੈਸਾ ਇਧਰੋਂ ਉਧਰੋਂ ਬਚਾਇਆ ਜਾ ਸਕੇ ਉਹ ਬਚਾਇਆ ਜਾਵੇ ਅਤੇ ਪਲਾਨ ਤੇ ਲਗਾਇਆ ਜਾਵੇ। ਉਸ ਪਲਾਨ ਦਾ ਨਤੀਜਾ ਇਹ ਹੋਵੇਗਾ ਕਿ ਖੇਤੀ ਬਾੜੀ ਵਾਸਤੇ ਜ਼ਿਆਦਾ ਪੈਸੇ ਦੇ ਸਕਾਂਗੇ, ਐਗਰੀਕਲਚਰ ਜ਼ਿਆਦਾ ਡਿਵੈਲਪ ਹੋਵੇਗੀ, ਸ਼ਹਿਰਾਂ ਦੀ ਡਿਵੈਲਪਮੈਂਟ ਜ਼ਿਆਦਾ ਹੋਵੇਗੀ, ਰੂਰਲ ਇੰਟੈਗਰੇਸ਼ਨ ਜ਼ਿਆਦਾ ਡਿਵੈਲਪ ਹੋਵੇਗੀ ਔਰ ਇਸੇ ਤਰ੍ਹਾਂ ਹੀ ਜ਼ਿਆਦਾ ਨਹਿਰਾਂ ਅਤੇ ਖਾਲਾਂ ਪੱਕੇ ਕਰ ਸਕਾਂਗੇ ਅਤੇ ਹਰੀਜਨ ਕਾਰਪੋਰੇਸ਼ਨ ਵਾਸਤੇ ਜਿਹੜਾ ਰੁਪਿਆ ਦਿੰਦੇ ਹਾਂ ਉਹ ਹਰੀਜਨਾਂ ਦੀ ਭਲਾਈ ਵਾਸਤੇ ਉਹ ਵੀ ਵੱਧ ਸਕੇਗਾ। ਇਸ ਤਰ੍ਹਾਂ ਸਾਰੇ ਪੰਜਾਬ ਦੀ ਡਿਵੈਲਪਮੈਂਟ ਜ਼ਿਆਦਾ ਹੋ ਸਕੇਗੀ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਸਾਡੀ ਪਲਾਨ ਐਕਸਪੈਂਡੀਚਰ ਥੱਲੇ ਨੂੰ ਜਾ ਰਹੀ ਹੈ ਉਥੇ ਸਾਡੇ ਨਾਲ ਹੀ ਸਟੇਟ ਹਰਿਆਣਾ ਦੀ ਪਲਾਨ ਐਕਸਪੈਂਡੀਚਰ ਉਹੀ ਰਹੀ ਹੈ। ਇਥੇ ਹੀ ਬੱਸ ਨਹੀਂ ਛੇਵੀਂ ਪੰਜ ਸਾਲਾ ਪਲਾਨ ਵਾਸਤੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਹ 15 ਸੌ ਕਰੋੜ ਰੁਪਏ ਦੀ ਬਣਾਈ ਸੀ ਜਦ ਕਿ ਹਰਿਆਣਾ ਨੇ 14 ਸੌ ਕਰੋੜ ਰੁਪਏ ਦੀ ਬਣਾਈ ਹੈ। ਇਸੇ ਤਰ੍ਹਾਂ ਹੀ ਅਗਰ ਸੈਂਟਰਲ ਅਸਿਸਟੈਂਸ ਨੂੰ ਦੇਖਿਆ ਜਾਵੇ ਤਾ ਗੈਡਗਿੱਲ ਫਾਰਮੂਲੇ ਨੂੰ ਛੱਡ ਕੇ ਪੰਜਾਬ ਨੂੰ ਲਾਭ ਹੋਵੇਗਾ। ਮੈਂ ਇਹ ਕਹਿ ਸਕਦਾ ਹਾਂ ਕਿ ਇਸ ਵੇਲੇ ਸਾਡੀ ਸਟੇਟ ਦੀ ਜਿਹੜੀ ਹਾਲਤ ਹੈ ਉਤਨੀ ਚੰਗੀ ਨਹੀਂ ਹੈ ਕਿਉਂਕਿ ਸਾਡੀ ਇਨਕਮ ਨਹੀਂ ਵਧੀ। ਐਫ. ਐਮ. ਸਾਹਿਬ ਨੇ ਬੜੇ ਜੋਸ਼ ਨਾਲ ਬਜਟ ਸੈਸ਼ਨ ਵਿਚ ਕਿਹਾ ਸੀ ਕਿ ਪੰਜਾਬ ਦੀ ਇਨਕਮ ਅੱਗੇ ਵੱਧ ਰਹੀ ਹੈ, ਪੰਜਾਬ ਦੀ ਪਰ ਕੈਪੀਟਾ ਇਨਕਮ ਅੱਗੇ ਵੱਧ ਰਹੀ ਹੈ ਪਰ ਇਹ ਅਸਲੀਅਤ ਦੇ ਬਿਲਕੁਲ ਉਲਟ ਹੈ। ਇਹ ਕਹਿੰਦੇ ਸੀ ਕਿ ਇਕਾਨੋਮੀ ਸਰਪਲਸ ਹੈ ਪਰ ਮੈਂ ਕਹਿੰਦਾ ਹਾਂ ਕਿ ਐਗਰੀਕਲਚਰਿਸਟ ਦੀ ਇਨਕਮ ਘਟੀ ਹੈ, ਸਟੇਟ ਦੀ ਇਨਕਮ ਘਟੀ ਹੈ। / ਸਾਡੀ ਸਟੇਟ ਦੀ ਇਨਕਮ ਖੇਤੀ ਬਾੜੀ ਤੇ ਡਿਪੈਂਡ ਕਰਦੀ ਹੈ। ਜਿੰਨਾ ਜ਼ਿਆਦਾ ਅਨਾਜ ਪੈਦਾ ਹੋਵੇਗਾ ਉਤਨਾ ਮੰਡੀਆਂ ਵਿਚ ਜ਼ਿਆਦਾ ਆਵੇਗਾ, ਉਹ ਖਰੀਦਿਆ ਜਾਵੇਗਾ ਅਤੇ ਇਸ ਤਰ੍ਹਾਂ ਇਨਕਮ ਵਧੇਗੀ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੇ ਕਿਤਨਾ ਨਰਮਾ ਪੈਦਾ ਕੀਤਾ, ਕਿਤਨੇ ਆਲੂ ਪੈਦਾ ਕੀਤੇ ਪਰ ਉਨ੍ਹਾਂ ਨੂੰ ਪੂਰੇ ਪੈਸੇ ਨਹੀਂ ਮਿਲੇ, ਉਨ੍ਹਾਂ ਨੂੰ ਪੂਰੇ ਭਾਅ ਨਹੀਂ ਮਿਲੇ। ਅੱਜ ਕਿਸਾਨ ਜਦ ਆਪਣੀ ਜਿਨਸ ਮੰਡੀ ਵਿਚ ਲਿਆਉਂਦਾ ਹੈ ਤਾਂ ਉਸ ਨੂੰ ਉਸ ਦੀ ਜਿਨਸ ਦੇ ਪੂਰੇ ਭਾਅ ਨਹੀਂ ਮਿਲਦੇ। ਪੰਜਾਬ ਦੇ ਫਾਰਮਰਜ਼ ਨੂੰ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ ਪਰ ਉਸ ਨੂੰ ਪੂਰੀਆਂ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ। ਪੰਜਾਬ ਵਿਚ ਕਿਸਾਨ ਨੂੰ ਉਸ ਦੀ ਜਿਨਸ ਦੇ ਪੂਰੇ ਭਾਅ ਨਹੀਂ ਮਿਲੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਝੋਨੇ ਦਾ ਕੀ ਹਾਲ ਹੋ ਰਿਹਾ ਹੈ। ਕੀ ਐਫ. ਐਮ. ਕੋਲ ਇਸ ਦੀ ਰਿਪੋਰਟ ਨਹੀਂ ਆਉਂਦੀ? ਸ਼ੈਲਰਾਂ ਵਾਲੇ ਝੋਨਾ ਨਹੀਂ ਖਰੀਦ ਦੇ, ਹੋਰ ਏਜੰਸੀਆਂ ਝੋਨਾ ਨਹੀਂ ਖਰੀਦਦੀਆਂ। ਇਹ ਕਹਿੰਦੇ ਸਨ ਕਿ ਅਸੀਂ ਟਰੈਕਟਰ ਸਸਤੇ ਕਰਾਂਗੇ, ਐਕਸਾਈਜ਼ ਡਿਊਟੀ ਹਟਾ ਦਿਆਂਗੇ, ਖਾਦਾਂ ਸਸਤੀਆਂ ਕਰਾਂਗੇ, ਲੋਹਾ ਸਸਤਾ ਕਰਾਂਗੇ, ਸਟੀਲ ਸਸਤਾ ਕਰਾਂਗੇ, ਕੋਲਾ ਸਸਤਾ ਕਰਾਂਗੇ ਅਤੇ ਲੋਕਾਂ ਨੂੰ ਡੀਜ਼ਲ ਦਿਆਂਗੇ ਪਰ ਇਹ ਸਰਕਾਰ ਇਸ ਬਾਰੇ ਕੁਝ ਨਹੀਂ ਕਰ ਸਕੀ। ਮੈਂ ਤਾਂ ਇਹ ਕਹਿ ਸਕਦਾ ਹਾਂ ਕਿ ਲੋਕਾਂ ਨੂੰ ਇਹ ਚੀਜ਼ਾਂ ਸਿਰਫ਼ ਮਿਲਦੀਆਂ ਹੀ ਨਹੀਂ ਬਲਕਿ ਇਨ੍ਹਾਂ ਚੀਜ਼ਾਂ ਦੀ ਬੜੇ ਜ਼ੋਰਾਂ ਤੇ ਬਲੈਕ ਮਾਰਕਿਟ ਹੋ ਰਹੀ ਹੈ ਅਤੇ ਲੋਕਾਂ ਨੂੰ ਮਜਬੂਰ ਹੋ ਕੇ ਇਹ ਚੀਜ਼ਾਂ ਲੈਣੀਆਂ ਪੈਂਦੀਆਂ ਹਨ। ਅਗਰ ਸ਼ਾਰਟੇਜ ਹੋਵੇ ਤਾਂ ਉਸ ਨਾਲ

[ਸ੍ਰੀ ਹੰਸ ਰਾਜ ਸ਼ਰਮਾ]

ਹਇਆ ਨੁਕਸਾਨ ਵੰਡ ਕੇ ਝੱਲ ਲਿਆ ਜਾਂਦਾ ਹੈ ਉਹ ਵੀ ਅਗਰ ਜੈਨੂਅਨ ਹੋਵੇ ਪਰ ਮੈਂ ਕਹਿੰਦਾ ਹਾਂ ਕਿ ਇਥੇ ਇਹ ਹਾਲ ਹੈ ਕਿ ਲੋਕਾਂ ਨੂੰ ਇਹ ਚੀਜ਼ਾਂ ਬਲੈਕ ਵਿਚ ਮਿਲ ਜਾਂਦੀਆਂ ਹਨ ਪਰ ਅਗਰ ਤੁਸੀਂ ਵੈਸੇ ਪੈਟਰੋਲ ਪੰਪ ਤੇ ਡੀਜ਼ਲ ਆਦਿ ਲੈਣ ਜਾਵੋ ਤਾਂ ਨਹੀਂ ਮਿਲਦਾ। ਬਲੈਕ ਵਿਚ ਤੁਸੀਂ ਘਰ ਬੈਠੇ ਲੈ ਸਕਦੇ ਹੋ। ਮੈਂ ਇਹ ਇਸ ਕਰ ਕੇ ਨਹੀਂ ਕਹਿ ਰਿਹਾ ਕਿ ਮੈਂ ਸਰਕਾਰ ਦੇ ਖਿਲਾਫ ਕੋਈ ਪੁਆਇੰਟ ਸਾਬਤ ਕਰਨਾ ਚਾਹੁੰਦਾ ਹਾਂ ਬਲਕਿ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਇਹ ਸਾਰੇ ਪੰਜਾਬ ਦਾ ਮਸਲਾ ਹੈ। ਪੰਜਾਬ ਦੇ ਕਿਸਾਨ ਨੂੰ ਉਸ ਦੀ ਜਿਨਸ ਦੇ ਪੂਰੇ ਪੈਸੇ ਮਿਲਣੇ ਚਾਹੀਦੇ ਹਨ। ਅੱਜ ਪੰਜਾਬ ਦਾ ਕਿਸਾਨ ਪੈਸੇ ਲੈ ਕੇ ਚੀਜ਼ਾਂ ਲੈਣ ਲਈ ਘੁੰਮਦਾ ਫਿਰਦਾ ਹੈ ਉਸ ਨੂੰ ਮਿਲ ਨਹੀਂ ਰਹੀਆਂ। ਉਸ ਤੇ ਲਾਠੀ ਚਾਰਜ ਕੀਤਾ ਜਾਂਦਾ ਹੈ। ਤੁਹਾਨੂੰ ਪਤਾ ਹੈ ਕਿ ਪਰਸੋਂ ਕਿਸਾਨਾਂ ਉਤੇ ਲਾਠੀ ਚਾਰਜ ਹੋਇਆ। ਉਨ੍ਹਾਂ ਨੂੰ ਜੇਲ੍ਹ ਵਿਚ ਪਾਇਆ ਗਿਆ। ਉਨ੍ਹਾਂ ਵਿਚੋਂ 4-5 ਆਦਮੀ ਜ਼ਖਮੀ ਹੋ ਗਏ। ਮੈਂ ਕੱਲ ਉਨ੍ਹਾਂ ਨੂੰ ਜੇਲ੍ਹ ਵਿਚ ਮਿਲਿਆ ਉਨ੍ਹਾਂ ਦੀ ਬੁਰੀ ਹਾਲਤ ਸੀ, ਉਹ ਆਵਾਜ਼ ਨਹੀਂ ਉਠਾ ਸਕਦੇ। ਇਥੋਂ ਤੱਕ ਕਿ ਉਨ੍ਹਾਂ ਦੇ ਚੁਣੇ ਹੋਏ ਮੈਂਬਰ ਵੀ ਆਪਣੀ ਆਵਾਜ਼ ਨਹੀਂ ਉਠਾ ਸਕਦੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਬੜੀ ਦੇਰ ਤੋਂ ਡਿਪਟੀ ਸਪੀਕਰ ਚਲੇ ਆ ਰਹੇ ਹੋ। ਤੁਹਾਡੀ ਜਨਤਾ ਪਾਰਟੀ ਦੇ ਵਜ਼ੀਰ ਤਾਂ ਭਾਵੇਂ ਦੂਸਰੇ ਪਾਸੇ ਚਲੇ ਗਏ ਹਨ ਪਰ ਤੁਸੀਂ ਤਾਂ ਉਥੇ ਹੀ ਹੋ। ਆਟਮ ਸੈਸ਼ਨ ਅੱਜ ਤਕ ਕਦੇ ਵੀ 3 ਦਿਨਾਂ ਦਾ ਨਹੀਂ ਹੋਇਆ। ਮੈਂ ਚੈਲੰਜ ਕਰਦਾ ਹਾਂ ਕਿ ਐਮਰ ਜੈਂਸੀ ਦੇ ਦਿਨਾਂ ਵਿਚ ਵੀ ਆਟਮ ਸੈਸ਼ਨ ਤਿੰਨ ਦਿਨਾਂ ਦਾ ਕਦੇ ਨਹੀਂ ਹੋਇਆ। ਹਫਤੇ ਤੋਂ ਘੱਟ ਸੈਸ਼ਨ ਕਦੇ ਨਹੀਂ ਹੋਇਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਜਬੂਰੀ ਹੈ ਸਰਕਾਰ ਨੂੰ ? ਕੀ ਮਜਬੂਰੀ ਹੈ ਜਿਸ ਕਰ ਕੇ ਇਹ 3 ਦਿਨਾਂ ਦਾ ਸੈਸ਼ਨ ਕਰ ਰਹੇ ਹਨ। ਇਥੇ ਹੀ ਬੱਸ ਨਹੀਂ ਸਵੇਰ ਦੇ 9 ਵਜੇ ਤੋਂ ਰਾਤ ਦੇ 9 ਵਜੇ ਤਕ ਸੈਸ਼ਨ ਚੱਲਦਾ ਹੈ। ਇਸ ਵਿਚ ਇਨ੍ਹਾਂ ਨੂੰ ਕੀ ਮਜਬੂਰੀ ਹੈ ? ਐਮ. ਐਲ. ਏਜ਼ ਨੂੰ ਬੋਲਣ ਲਈ ਪੂਰਾ ਟਾਈਮ ਮਿਲਣਾ ਚਾਹੀਦਾ ਹੈ ਤਾ ਕਿ ਉਹ ਆਪਣੇ ਹਲਕਿਆਂ ਦੀਆਂ ਗੱਲਾਂ ਕਹਿ ਸਕਣ, ਪੰਜਾਬ ਦੇ ਲੋਕਾਂ ਦੇ ਜਜ਼ਬਾਤ ਪੇਸ਼ ਕਰ ਸਕਣ, ਹਰੀਜਨਾਂ ਦੇ, ਵਰਕਰਜ਼ ਦੇ, ਮਜ਼ਦੂਰਾਂ ਦੇ ਮਸਲੇ ਪੇਸ਼ ਕਰ ਸਕਣ। ਪਿਛਲੇ ਸੈਸ਼ਨ ਵਿਚ ਕਿਹਾ ਗਿਆ ਸੀ ਗੁਰਦੁਵਾਰਾ ਇਲੈਕਸ਼ਨ ਹੈ, ਹੁਣ ਕਿਹਾ ਗਿਆ ਹੈ ਕਿ ਦਿੱਲੀ ਗੁਰਦੁਵਾਰਾ ਇਲੈਕਸ਼ਨ ਹੈ, ਕੱਲ ਨੂੰ ਇਹ ਕਹਿਣਗੇ ਕਿ ਮਹਾਰਾਸ਼ਟਰਾ ਗੁਰਦਵਾਰਾ ਇਲੈਕਸ਼ਨ ਹੈ, ਹਿਮਾਚਲ ਗੁਰਦਵਾਰਾ ਇਲੈਕਸ਼ਨ ਹੈ ਅਤੇ ਹਰਿਆਣਾ ਗੁਰਦੁਵਾਰਾ ਇਲੈਕਸ਼ਨ ਹੈ। ਇਸ ਦਾ ਮਤਲਬ ਇਹ ਹੈ ਕਿ ਤੁਸੀਂ ਸਾਲ ਵਿਚ ਅਸੰਬਲੀ ਮੀਟ ਨਹੀਂ ਕਰੋਗੇ। ਮੈਂ ਨਹੀਂ ਸਮਝਦਾ ਕਿ ਸਰਕਾਰ ਨੂੰ ਕੋਈ ਮਜਬੂਰੀ ਹੈ ਜਿਸ ਕਰ ਕੇ 3 ਦਿਨਾਂ ਦਾ ਸੈਸ਼ਨ ਕੀਤਾ ਜਾ ਰਿਹਾ ਹੈ। ਅੱਜ ਵੀ 2 ਸੈਸ਼ਨ ਹਨ। ਤੁਸੀਂ ਅੰਦਾਜ਼ਾ ਲਗਾਓ ਕਿ ਇਸ ਦਾ ਕੀ ਫਾਇਦਾ ਹੈ। ** ** **

ਜਾਂ ਇਨ੍ਹਾਂ ਵਜ਼ੀਰਾਂ ਦੇ ਵੱਸ ਵਿਚ ਹੋਵੇ ਤਾਂ 6 ਮਹੀਨਿਆਂ ਬਾਅਦ ਵੀ ਸੈਸ਼ਨ ਨਾ ਬੁਲਾਉਣ।

**ਸ੍ਰੀ ਡਿਪਟੀ ਸਪੀਕਰ** : ਸ਼ਰਮਾ ਜੀ, ਮੈਂ ਪ੍ਰਾਰਥਨਾ ਕਰਾਂਗਾ ਕਿ Speaker Sahib has nothing to do with it. ਇਸ ਲਈ ਇਹ ਜਿਹੜੀ ਤੁਸੀਂ ਉਨ੍ਹਾਂ ਤੇ ਐਸਪਰਸ਼ਨ ਕੀਤੀ ਹੈ that is expunged.

ਸ੍ਰੀ ਹੰਸ ਰਾਜ ਸ਼ਰਮਾ : ਮੇਰਾ ਮਤਲਬ ਹੈ ਕਿ ਸਾਰਿਆਂ ਐਮ. ਐਲ. ਏਜ਼ ਦੇ ਹਕੂਕ ਦੀ ਰਾਖੀ ਕਿਸ ਨੇ ਕਰਨੀ ਹੈ ? 6 ਮਹੀਨਿਆਂ ਬਾਅਦ ਇਸ ਕਰਕੇ ਤੁਹਾਨੂੰ ਸੈਸ਼ਨ ਬੁਲਾਉਣਾ ਪੈਂਦਾ ਹੈ ਕਿਉਂਕਿ ਇਹ ਇਕ ਕੰਸਟੀਚਿਊਸ਼ਨਲ ਮਜਬੂਰੀ ਹੈ ਇਸ ਤਰ੍ਹਾਂ ਰੂਲਜ਼ ਦੀ ਉਲੰਘਣਾ ਨਹੀਂ ਹੋ ਸਕਦੀ।

**Expunged as ordered by the Chair.

ਲੇਕਿਨ ਇਸ ਦਾ ਮਤਲਬ ਇਹ ਨਹੀਂ ਕਿ ਦੋ ਤਿੰਨ ਦਿਨ ਸੈਸ਼ਨ ਬੁਲਾ ਲਿਆ ਅਤੇ ਫਿਰ ਉਠਾ ਦਿੱਤਾ। ਤੁਸੀਂ ਜਦੋਂ ਆਪੋਜ਼ੀਸ਼ਨ ਵਿਚ ਬੈਠੇ ਹੁੰਦੇ ਸੀ ਤਾਂ ਤੁਸੀਂ ਉਸ ਵੇਲੇ ਦੀਆਂ ਆਪਣੀਆਂ ਸਪੀਚਾਂ ਕਢਵਾ ਕੇ ਪੜ੍ਹਕੇ ਦੇਖ ਲਵੋ। ਤੁਸੀਂ ਹਮੇਸ਼ਾਂ ਇਹ ਕਹਿੰਦੇ ਹੁੰਦੇ ਸੀ ਕਿ ਸੈਸ਼ਨ ਬੜੇ ਥੋੜ੍ਹੇ ਦਿਨ ਚਲਿਆ ਹੈ। ਤੁਸੀਂ ਸਾਡੇ ਟਾਈਮ ਦਾ ਵੇਖ ਲਵੋ ਕਿ ਕਿੰਨੇ ਦਿਨ ਸੈਸ਼ਨ ਚਲਦਾ ਹੁੰਦਾ ਸੀ। ਤੁਸੀਂ ਅੱਜ ਐਮਰਜੈਂਸੀ ਦੀ ਗੱਲ ਕਰਦੇ ਹੋ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਐਮਰਜੈਂਸੀ ਦੇ ਦੌਰਾਨ ਵੀ ਇਸ ਤਰ੍ਹਾਂ ਕਦੇ ਨਹੀਂ ਸੀ ਕੀਤਾ। ਜਨਤਾ ਪਾਰਟੀ ਵਾਲੇ ਵੀ ਅੱਜ ਕਹਿੰਦੇ ਹਨ ਕਿ ਅੱਗੇ ਇਸ ਤਰ੍ਹਾਂ ਦੇ ਨਹੀਂ ਕਹੋਇਆ। ਮੈਂ ਅੱਜ ਪਰਡਿਕਸ਼ਨ ਕਰਦਾ ਹਾਂ ਕਿ ਜਿਸ ਤਰ੍ਹਾਂ ਅੱਜ ਜਨਤਾ ਪਾਰਟੀ ਵਾਲੇ ਕਹਿ ਰਹੇ ਹਨ ਇਸੇ ਤਰ੍ਹਾਂ ਜਦ ਤੁਸੀਂ ਵੀ ਇਸ ਪਾਸੇ ਆ ਕੇ ਬੈਠੋਗੇ ਤਾਂ ਤੁਸੀਂ ਵੀ ਕਹੋਗੇ ਕਿ ਅਸੀਂ ਗਲਤੀਆਂ ਕੀਤੀਆਂ ਹਨ। ਅਸੀਂ ਤਾਂ ਜੋ ਗਲਤੀਆਂ ਕੀਤੀਆਂ ਸਨ ਉਨ੍ਹਾਂ ਦੀ ਸਜ਼ਾ ਭੁਗਤ ਲਈ ਹੈ ਅਤੇ ਇਸ ਪਾਸੇ ਬੈਠੇ ਹਾਂ, ਹੁਣ ਤੁਸੀਂ ਸਜ਼ਾ ਭੁਗਤਣ ਲਈ ਤਿਆਰ ਰਹੋ। ਤੁਸੀਂ ਤਾਂ 5 ਸਾਲ ਪਾਰਲੀਮੈਂਟ ਵੀ ਨਹੀਂ ਚਲਾ ਸਕੇ, ਢਾਈ ਸਾਲਾਂ ਬਾਅਦ ਲੋਕਾਂ ਦੀ ਰਾਏ ਲੈਣ ਲੱਗ ਪਏ ਹੋ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਅਤੇ ਗੌਰਮਿੰਟ ਪਰਮਾਨੈਂਟ ਨਹੀਂ ਹੁੰਦੀ। ਕਦੇ ਅਪੋਜ਼ੀਸ਼ਨ, ਕਦੇ ਗੌਰਮਿੰਟ ਹਰ ਪਾਰਟੀ ਆਉਂਦੀ ਜਾਂਦੀ ਰਹਿੰਦੀ ਹੈ ਲੇਕਿਨ ਤੁਸੀਂ ਜੋ ਨੁਕਤਾਚੀਨੀ ਕਰਦੇ ਰਹੇ ਹੋ ... (ਵਿਘਨ) ਜ਼ੈਲਦਾਰ ਸਾਹਿਬ, ਜਿਹੜੀਆਂ ਚੀਜ਼ਾਂ ਤੁਸੀਂ ਆਪ ਮਾੜੀਆਂ ਕਹਿੰਦੇ ਰਹੇ ਹੋ, ਜਿਨ੍ਹਾਂ ਦੀ ਤੁਸੀਂ ਨੁਕਤਾਚੀਨੀ ਕਰਦੇ ਰਹੇ ਹੋ ਇਸ ਥਾਂ ਤੇ ਉਹ ਤਾਂ ਵਿਚਾਰ ਲਓ। ਉਹ ਤਾਂ ਦੇਖ ਲਓ ਕਿ ਹੁਣ ਕੀ ਕਰ ਰਹੇ ਹੋ।

ਫਿਰ, ਡਿਪਟੀ ਸਪੀਕਰ ਸਾਹਿਬ, ਪ੍ਰਾਈਸਿਜ਼ ਦੀ ਕੀ ਪੋਜ਼ੀਸ਼ਨ ਹੈ। 30% ਕੀਮਤਾਂ ਬੜ੍ਹ ਗਈਆਂ ਹਨ। ਇਸ ਦਾ ਪੰਜਾਬ ਦੇ ਕਿਸਾਨਾਂ, ਮਜ਼ਦੂਰਾਂ, ਗਰੀਬ ਲੋਕਾਂ ਅਤੇ ਸਰਕਾਰੀ ਮੁਲਾਜ਼ਮਾਂ ਨੂੰ, ਤਮਾਮ ਲੋਕਾਂ ਨੂੰ ਦੁੱਖ ਹੈ ਕਿ 30 ਫੀ ਸਦੀ ਕੀਮਤਾਂ ਵੱਧ ਗਈਆਂ ਹਨ। ਇਕ ਆਰਡੀਨੈਂਸ ਆਲ ਇੰਡੀਆ ਵਿਚ ਹੋਇਆ, ਇਹ ਆਰਡੀਨੈਂਸ ਖਰਾ ਹੈ ਜਾਂ ਮਾੜਾ ਹੈ ਉਸ ਦੇ ਬਾਰੇ ਕੁਝ ਬੋਲ ਹੀ ਨਹੀਂ ਰਹੇ; ਕਿਉਂ ? ਕਿਉਂਕਿ ਜੇ ਚੰਗਾ ਕਹਿ ਦੇਣ ਤਾਂ ਇਪਰਲੇ ਭਰਾ ਨਾਰਾਜ਼ ਹੁੰਦੇ ਹਨ ਉਨ੍ਹਾਂ ਦੇ ਨਾਲ ਕੋਈ ਅਲਾਇੰਸ ਨਹੀਂ ਹੋ ਸਕਣਾ ਅਤੇ ਜੇ ਮਾੜਾ ਕਹਿ ਦੇਣ ਤਾਂ ਇਹ ਭਰਾ ਜਿਹੜੇ ਇਸ ਪਾਸੇ ਬੈਠੇ ਹਨ ਇਹ ਨਾਰਾਜ਼ ਹੁੰਦੇ ਹਨ। ਇਸ ਲਈ ਇਸ ਨੂੰ ਕੋਈ ਚੰਗਾ ਮਾੜਾ ਵੀ ਨਹੀਂ ਕਹਿ ਸਕਦੇ। ਅਸੀਂ ਕਹਿੰਦੇ ਹਾਂ ਕਿ ਜਿਹੜੀ ਹੋਰਡਿੰਗ ਹੈ ਉਹ ਬੰਦ ਹੋਣੀ ਚਾਹੀਦੀ ਹੈ, ਬਲੈਕ ਮਾਰਕੀਟਿੰਗ ਬੰਦ ਹੋਣੀ ਚਾਹੀਦੀ ਹੈ। ਇਹ ਆਰਡੀਨੈਂਸ ਤੇ ਕੋਈ ਨੁਕਤਾਚੀਨੀ ਨਹੀਂ ਕਰਨਾ ਚਾਹੁੰਦੇ। ਲੇਕਿਨ ਅਸੀਂ ਕਹਿਣਾ ਚਾਹੁੰਦੇ ਹਾਂ ਕਿ ਇਸ ਦਾ ਸਿਆਸੀ ਤੌਰ ਤੇ ਇਸਤੇਮਾਲ ਨਹੀਂ ਹੋਣਾ ਚਾਹੀਦਾ, ਪੈਸਾ ਇਕੱਠਾ ਕਰਨ ਲਈ ਇਸਤੇਮਾਲ ਨਹੀਂ ਹੋਣਾ ਚਾਹੀਦਾ ਔਰ ਨਾਜਾਇਜ਼ ਤੌਰ ਤੇ ਕਿਸੇ ਦੁਕਾਨਦਾਰ ਨੂੰ ਤੰਗ ਨਹੀਂ ਕੀਤਾ ਜਾਣਾ ਚਾਹੀਦਾ। ਮੈਨੂੰ ਹੈਰਾਨੀ ਹੈ, ਡਿਪਟੀ ਸਪੀਕਰ ਸਾਹਿਬ, ਕਿ ਇਹ ਕਿਉਂ ਚੁੱਪ ਹਨ ? ਐਮਰਜੈਂਸੀ ਵੇਲੇ ਪ੍ਰੀਵੈਂਨਟਿਵ ਡੀਟੈਨਸ਼ਨ ਦਾ ਪ੍ਰੋਵੀਜ਼ਨ ਕੀਤਾ ਗਿਆ ਸੀ ਤਾਂ ਇਹ ਕਹਿੰਦੇ ਸਨ ਕਿ ਇਹ ਬਲੈਕ ਲਾਅ ਹੈ। ਉਸ ਨੂੰ ਬਲੈਕ ਲਾਅ ਕਿਹਾ ਗਿਆ ਔਰ ਕਿਹਾ ਕਿ ਅਸੀਂ ਮਾਰੇ ਜਾਵਾਂਗੇ ਇਸ ਨੂੰ ਨਾ ਲਾਓ। ਪਰ ਹੁਣ ਕਿਸ ਤਰ੍ਹਾਂ ਇਨ੍ਹਾਂ ਦੇ ਮੂੰਹ ਬੰਦ ਹੋ ਗਏ ਹਨ। ਹੁਣ ਕਿਉਂ ਨਹੀਂ ਇਨ੍ਹਾਂ ਦਾ ਮੂੰਹ ਖੁੱਲ੍ਹਦਾ ? ਅਸੀਂ ਉਦੋਂ ਵੀ ਸਮਝਦੇ ਸੀ ਕਿ ਇਹ ਠੀਕ ਹੈ ਕਿ ਸਮਗਲਿੰਗ ਬੰਦ ਹੋਣੀ ਚਾਹੀਦੀ ਹੈ, ਬਲੈਕ ਮਾਰਕੀਟਿੰਗ ਬੰਦ ਹੋਣੀ ਚਾਹੀਦੀ ਹੈ ਔਰ ਹੋਰਡਿੰਗ ਦੇ ਖਿਲਾਫ਼ ਇਹ ਠੀਕ ਹੈ। ਅੱਜ ਕਹੋ ਕਿ ਸ੍ਰੀ ਚਰਨ ਸਿੰਘ ਨੇ ਚੰਗਾ ਕੀਤਾ ਹੈ ਜਾਂ ਮਾੜਾ ਕੀਤਾ ਹੈ। ਅੱਜ ਕਿਉਂ ਮੂੰਹ ਬੰਦ ਹੋ ਗਏ ਤੁਹਾਡੇ ?

[ਸ਼੍ਰੀ ਹੰਸ ਰਾਜ ਸ਼ਰਮਾ]

ਫਿਰ, ਡਿਪਟੀ ਸਪੀਕਰ ਸਾਹਿਬ, ਇਲੈਕਸ਼ਨਾਂ ਵਾਸਤੇ ਪੈਸਾ ਰਖਿਆ ਗਿਆ ਹੈ। ਤੁਸੀਂ ਦੇਖੋ ਕਿ ਇਨ੍ਹਾਂ ਨੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਅਤੇ ਬਲਾਕ ਸੰਮਤੀਆਂ ਦੇ ਇਲੈਕਸ਼ਨ ਨਹੀਂ ਕਰਵਾਏ । ਜਿਹੜੀਆਂ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਕਰਵਾਉਣੇ ਰਹਿੰਦੇ ਹਨ ਉਨ੍ਹਾਂ ਦੇ ਵੀ ਨਹੀਂ ਕਰਵਾਏ। ਇਹ ਇਲੈਕਸ਼ਨ ਕਰਵਾਉਣਾ ਨਹੀਂ ਚਾਹੁੰਦੇ। ਜਿਹੜੀਆਂ ਮਿਊਂਸਪਲ ਕਾਰਪੋਰੇਸ਼ਨਜ਼ ਹਨ ਉਨ੍ਹਾਂ ਦੇ ਇਲੈਕ-ਸ਼ਨ ਅਤੇ ਜਿਹੜੀਆਂ ਮਾਰਕਿਟ ਕਮੇਟੀਆਂ ਹਨ ਉਨ੍ਹਾਂ ਦੇ ਇਲੈਕਸ਼ਨ ਇਹ ਕਰਵਾਉਣਾ ਨਹੀਂ ਚਾਹੁੰਦੇ। ਕਿਉਂ ਨਹੀਂ ਕਰਵਾਉਣਾ ਚਾਹੁੰਦੇ ? ਕਿਉਂਕਿ ਮਿਊਂਸਪਲ ਕਮੇਟੀਆਂ ਦੇ ਕੁਝ ਇਲੈਕਸ਼ਨ ਇਹ ਕਰਵਾ ਬੈਠੇ ਹਨ। ਉਸ ਦੇ ਵਿਚ ਹੀ ਇਨ੍ਹਾਂ ਦੀ ਹਜਾਮਤ ਹੋ ਗਈ। (ਹਾਸਾ) (ਵਿਘਨ) ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਇਲੈਕਸ਼ਨਾਂ ਦੇ ਬਾਅਦ ਬਲਾਕ ਸੰਮਿਤੀਆਂ ਤੋੜ ਦਿੱਤੀਆਂ। ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਉਨ੍ਹਾਂ ਵਿਚੋਂ ਨੁਮਾਇੰਦੇ ਇਨ੍ਹਾਂ ਬਲਾਕ ਸੰਮਤੀਆਂ ਵਿਚ ਜਾਣੇ ਚਾਹੀਦੇ ਹਨ ਪਰ ਹੁਣ ਇਹ ਉਥੇ ਅਫ਼ਸਰ ਲਾਉਣਗੇ। ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਉਸ ਦੇ ਵਿਚ ਜਾਣੇ ਚਾਹੀਦੇ ਹਨ ਅਤੇ ਉਥੋਂ ਹੀ ਅਗੇ ਲੋਕ ਲੀਡਰ ਬਣਦੇ ਹਨ। ਬਾਦਲ ਸਾਹਿਬ ਅੱਜ ਲੀਡਰ ਨਾ ਹੁੰਦੇ ਜੇ ਇਹ ਬਲਾਕ ਸੰਮਤੀ ਦੇ ਚੇਅਰਮੈਨ ਨਾ ਹੁੰਦੇ। ਕਿਉਂ ਤੁਸੀਂ ਪਿੰਡਾਂ ਵਿਚ ਲੀਡਰਸ਼ਿਪ ਨੂੰ ਤਬਾਹ ਕਰਨਾ ਚਾਹੁੰਦੇ ਹੋ ? (ਵਿਘਨ) ਇਹ ਕੋਈ ਮਜ਼ਾਕ ਨਹੀਂ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਲ ਦੁਬਾਰਾ ਆਪਣਾ ਧਿਆਨ ਦਿਓ ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਦੱਸਿਆ ਜਾਵੇ ਕਿ ਡੀਜ਼ਲ ਵਾਸਤੇ ਕੀ ਕਰ ਰਹੇ ਹਨ ? ਇਹ ਕਹਿ ਦੇਣਾ ਕਿ ਸੈਂਟਰ ਨੇ ਸਾਡੇ ਨਾਲ ਵਿਤਕਰਾ ਕੀਤਾ ਹੈ, ਕੋਈ ਠੀਕ ਗੱਲ ਨਹੀਂ। ਇਹ ਵਿਤੱਕਰਾ ਸੈਂਟਰ ਨੇ ਕੀਤਾ ਹੈ ? ਮੈਂ ਸਮਝਦਾ ਹਾਂ ਕਿ ਤੁਸੀਂ ਆਪ ਪੰਜਾਬ ਨਾਲ ਵਿਤੱਕਰਾ ਕਰ ਰਹੇ ਹੋ, ਪਾਰਟੀਆਂ ਦੇ ਐਮ.ਐਲ.ਏਜ਼ ਨਾਲ ਵਿਤੱਕਰਾ ਕਰ ਰਹੇ ਹੋ, ਆਪਣੀ ਪਾਰਟੀ ਦੇ ਬੰਦਿਆਂ ਨਾਲ ਵਿਤੱਕਰਾ ਕਰ ਰਹੇ ਹੋ। ਮੈਂ ਸਮਝਦਾ ਹਾਂ ਤੁਹਾਨੂੰ ਇਹ ਕਹਿਣ ਦਾ ਹੱਕ ਨਹੀਂ ਬਣਦਾ ਕਿ ਸੈਂਟਰ ਸਾਡੇ ਨਾਲ ਵਿਤੱਕਰਾ ਕਰ ਰਿਹਾ ਹੈ। ਤੁਸੀਂ ਆਪਣਾ ਕੰਮ ਠੀਕ ਚਲਾਓ, ਤੁਸੀਂ ਆਪਣੀ ਡਿਸਟਰੀਬਿਊਸ਼ਨ ਠੀਕ ਕਰੋ। ਪੰਜਾਬ ਵਿਚ ਅਗਰ ਬਲੈਕ ਨਾ ਹੋਵੇ ਤਾਂ ਸਾਰਾ ਕੰਮ ਠੀਕ ਚਲ ਸਕਦਾ ਹੈ। ਜਿੰਨਾ ਡੀਜ਼ਲ ਤੁਸੀਂ ਮਰਜ਼ੀ ਚਾਹੋ ਬਲੈਕ ਵਿਚ ਹਾਸਲ ਕਰ ਸਕਦੇ ਹੋ। ਤੁਸੀਂ ਮੇਰੇ ਨਾਲ ਜਿਥੇ ਮਰਜ਼ੀ ਚਲੋ ਮੈਂ ਤੁਹਾਨੂੰ ਬਲੈਕ ਵਿਚ ਡੀਜ਼ਲ ਹਾਸਲ ਕਰ ਦਿੰਦਾ ਹਾਂ। (ਇਕ ਆਵਾਜ਼: ਤੁਹਾਨੂੰ ਬਲੈਕ ਮਾਰਕੀਟੀਆਂ ਦਾ ਪਤਾ ਹੈ ?) ਪਤਾ ਬੜੀ ਦੇਰ ਤੋਂ ਹੈ ਕਿ ਤੁਸੀਂ ਕੀ ਕਰਦੇ ਰਹੇ ਹੋ ।

ਸ੍ਰੀ ਡਿਪਟੀ ਸਪੀਕਰ : ਸ਼ਰਮਾ ਜੀ, ਚੇਅਰ ਨੂੰ ਐਡਰੈਸ ਕਰੋ।

**ਸ੍ਰੀ ਹੰਸ ਰਾਜ ਸ਼ਰਮਾ** : ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਨੈਚੂਰਲ ਕਲੈਮਿਟੀ ਬਾਰੇ ਕਿਹਾ ਸੀ ਕਿ ਪੰਜਾਬ ਵਿਚ ਨੈਚੂਰਲ ਕਲੈਮਿਟੀ ਫੰਡ ਬਣਾਵਾਂਗੇ ਔਰ ਬੜਾ ਸਪੈਸ਼ਲ ਫੰਡ ਬਣਾਵਾਂਗੇ ਔਰ ਉਸ ਵਿਚ 20 ਕਰੋੜ ਰੁਪਿਆ ਪਾਇਆ ਜਾਵੇਗਾ । ਪੈਸਾ ਬੈਂਕਾਂ ਵਗੈਰਾ ਤੋਂ ਵੀ ਲਵਾਂਗੇ। ਉਹ ਫੰਡ ਕਿਥੇ ਹੈ ? ਪੰਜਾਬ ਵਿਚ ਉਹ ਫੰਡ ਕਿਥੇ ਬਣਾਇਆ ਗਿਆ ਹੈ ? ਉਹ ਫੰਡ ਹਾਲੀ ਤਕ ਬਣਾਇਆ ਹੀ ਨਹੀਂ ਗਿਆ। 1 ਕਰੋੜ ਰੁਪਿਆ ਹੇਲ ਸਟਾਰਮਜ਼ ਵਾਸਤੇ ਦਿੱਤਾ ਹੈ ਔਰ ਕਿਹਾ ਹੈ ਕਿ 1 ਕਰੋੜ ਰੁਪਿਆ ਹੋਰ ਲਾਵਾਂਗੇ। ਇਸੇ ਤਰ੍ਹਾਂ ਫਲੱਡਜ਼ ਵਾਸਤੇ 1 ਕਰੋੜ ਰੁਪਿਆ ਰਖਿਆ ਹੈ। ਇਸ 1 ਕਰੋੜ ਰੁਪਏ ਨਾਲ ਲੋਕਾਂ ਦਾ ਕੀ ਬਣਨਾ ਹੈ ? ਹੁਣ ਪੰਜਾਬ ਵਿਚ ਡਰਾਊਟ ਆਇਆ ਹੈ। ਇਹ ਹੇਲ ਸਟਾਰਮਜ਼ ਨਾਲੋਂ ਵੀ ਜ਼ਿਆਦਾ ਖ਼ਤਰਨਾਕ ਹੈ। ਪੰਜਾਬ ਵਿਚ ਸੋਕਾ ਪਿਆ

ਹੈ ਔਰ ਇਸ ਸੋਕੇ ਨਾਲ ਪੰਜਾਬ ਨੂੰ ਬਹੁਤ ਨੁਕਸਾਨ ਹੋਇਆ ਹੈ। ਫਲੱਡਜ਼ ਨਾਲੋਂ ਵੀ ਜ਼ਿਆਦਾ ਨੁਕਸਾਨ ਹੋਇਆ ਹੈ। ਲੋਕਾਂ ਨੂੰ ਜਲਦੀ ਤੋਂ ਜਲਦੀ ਰਿਲੀਫ ਦਿਓ। ਲੋਕਾਂ ਨੂੰ ਡੀਜ਼ਲ ਪੂਰਾ ਨਹੀਂ ਮਿਲਦਾ, ਬਿਜਲੀ ਪੂਰੀ ਨਹੀਂ ਮਿਲਦੀ, ਲੋਕਾਂ ਦੀਆਂ ਫਸਲਾਂ ਮਰ ਗਈਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਰਿਲੀਫ ਦੀ ਰਕਮ ਵਿਚ ਹੋਰ ਪੈਸਾ ਪਾਓ ਅਤੇ ਜੋ ਪਟਵਾਰੀ ਨੇ, ਡਿਪਟੀ ਕਮਿਸ਼ਨਰ ਨੇ ਲਿਖ ਕੇ ਭੇਜਿਆ ਕਿ ਇਥੇ ਇਥੇ ਸੋਕਾ ਪਿਆ ਹੈ ਉਥੇ ਉਥੇ ਛੇਤੀ ਤੋਂ ਛੇਤੀ ਲੋਕਾਂ ਨੂੰ ਰਿਲੀਫ ਦਿਓ। ਅਗਰ ਪੰਜਾਬ ਦੇ ਕਿਸਾਨਾਂ ਦਾ ਭਲਾ ਚਾਹੁੰਦੇ ਹੋ ਤਾਂ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਰਿਲੀਫ਼ ਦਿਓ ਔਰ ਉਸ ਦਾ ਜੋ ਮਾਲ ਹੈ ਉਸ ਨੂੰ ਜਲਦੀ ਤੋਂ ਜਲਦੀ ਖਰੀਦੋ। ਫਿਰ ਜੋ ਨੈਚੁਰਲ ਕਲੈਮਿਟੀ ਫੰਡ ਬਣਾਉਣ ਵਾਸਤੇ ਕਿਹਾ ਗਿਆ ਹੈ ਉਹ ਜਲਦੀ ਤੋਂ ਜਲਦੀ ਬਣਾਓ। ਜਿਥੋਂ ਵੀ ਪੈਸਾ ਮਿਲਦਾ ਹੈ ਉਥੋਂ ਲਉ। ਜਿਹੜੀ ਚੀਜ਼ ਅੱਜ, ਡਿਪਟੀ ਸਪੀਕਰ ਸਾਹਿਬ, ਹੋ ਰਹੀ ਹੈ ਪੰਜਾਬ ਵਿਚ ਉਹ ਬਹੁਤ ਮਾੜੀ ਹੋ ਰਹੀ ਹੈ। ਮੈਂ ਨਿਹਾਇਤ ਜ਼ਿਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਚਲਦੇ ਪੁਰਜ਼ੇ ਆਦਮੀ ਹਨ ਜਿਨ੍ਹਾਂ ਦੀ ਸਰਕਾਰ ਨਾਲ ਰਸਾਈ ਹੈ, ਜਿਨ੍ਹਾਂ ਦੀ ਸਰਕਾਰ ਤਕ ਪਹੁੰਚ ਹੈ ਉਨ੍ਹਾਂ ਨੂੰ ਅੱਜ ਡੀਜ਼ਲ ਦੀ ਕੋਈ ਸ਼ਾਰਟੇਜ ਨਹੀਂ ਹੈ। ਉਨ੍ਹਾਂ ਦੀਆਂ ਫਸਲਾਂ ਜਾ ਕੇ ਦੇਖੋ ਤਾਂ ਲਹਿ ਲਹਾ ਰਹੀਆਂ ਹਨ। ਮੈਂ ਜਦੋਂ ਦੌਰੇ ਤੇ ਜਾਂਦਾ ਹਾਂ ਤਾਂ ਦੇਖਦਾ ਹਾਂ ਕਿ ਕੁਝ ਇਕ ਖੇਤ ਹਰੇ ਭਰੇ ਨਜ਼ਰ ਆਉਂਦੇ ਹਨ ਅਤੇ ਬਾਕੀ ਦੇ ਸਾਰੇ ਮਰੇ ਨਜ਼ਰ ਆਉਂਦੇ ਹਨ। ਪਿਛਲੇ ਦਿਨਾਂ ਮੈਂ ਆਪਣੇ ਦਰੇ ਦੇ ਦੌਰਾਨ ਦੇਖਿਆ ਤਾਂ ਪੁਛਿਆ ਕਿ ਇਹ ਖੇਤ ਕਿਸ ਦਾ ਹੈ ਤਾਂ ਦੱਸਿਆ ਗਿਆ ਕਿ ਇਹ ਕਿਸੇ ਜੱਥੇਦਾਰ ਹੈ। ਬਾਕੀ ਸਾਰੇ ਆਲੇ ਦੁਆਲੇ ਦੇ ਖੇਤ ਮਰੇ ਹੋਏ ਸੀ ਇਕ ਉਹੀ ਖੜ੍ਹਾ ਸੀ। ਮੇਰਾ ਹਲਕਾ ਇਥੋਂ ਕੁਝ ਮਿੰਟਾਂ ਦਾ ਰਸਤਾ ਹੈ ਤੁਸੀਂ ਮੇਰੇ ਨਾਲ ਚਲ ਕੇ ਦੇਖ ਲਓ ਕਿ ਉਥੇ ਕੀ ਹਾਲਤ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਬੜਾ ਕਿਹਾ ਗਿਆ ਕਿ ਆਲੂ ਖਰੀਦੇ ਗਏ ਹਨ। ਆਲੂ ਖਰੀਦਣ ਲਈ 2 ਦਿਨ ਸੈਂਟਰ ਚਲਾਏ ਔਰ ਫਿਰ ਬੰਦ ਕਰ ਦਿੱਤੇ। ਜਿਨ੍ਹਾਂ ਦੇ ਆਲੂ ਖਰੀਦਣੇ ਸੀ ਉਹ ਖਰੀਦ ਲਏ ਬਾਕੀ ਸਾਰੇ ਫਾਰਮਰਜ਼ ਰੋਂਦੇ ਰਹੇ ਹਨ। ਤੁਸੀਂ ਕਿਸੇ ਮੈਂਬਰ ਸਾਹਿਬ ਨੂੰ ਪੁੱਛ ਲਓ। ਤੁਹਾਨੂੰ ਪਤਾ ਲਗੇਗਾ ਕਿ ਥੋੜ੍ਹੇ ਜਿਹੇ ਹੀ ਆਲੂ ਖਰੀਦੇ ਗਏ ਹਨ ਅਤੇ ਉਹ ਵੀ ਸਿਰਫ ਅਸਰ ਰਸੂਖ ਵਾਲਿਆਂ ਦੇ ਖਰੀਦੇ ਗਏ ਹਨ ਬਾਕੀਆਂ ਦੇ ਨਹੀਂ ਖਰੀਦੇ ਗਏ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਹੁਣ ਵੀ ਅਗਰ ਸੰਭਲ ਕੇ ਚਲੋਗੇ ਤਾਂ ਠੀਕ ਰਹੇਗਾ। ਜੇ ਇਸ ਤਰ੍ਹਾਂ ਹੀ ਚੰਦ ਬੰਦਿਆਂ ਵਿਚ ਡਿਸਟ੍ਰੀਬਿਊਸ਼ਨ ਕਰਨੀ ਹੈ ਤਾਂ ਲੋਕ ਤੁਹਾਡਾ ਸਾਥ ਨਹੀਂ ਦੇਣਗੇ। ਜੇ ਡੀਜ਼ਲ ਆਇਆ ਹੈ ਤਾਂ ਚੰਦ ਬੰਦਿਆਂ ਵਿਚ ਦੇ ਦਿਓ, ਜੇ ਰਿਲੀਫ਼ ਦੇਣਾ ਹੈ ਤਾਂ ਚੰਦ ਬੰਦਿਆਂ ਨੂੰ ਦੇ ਦਿਓ ਔਰ ਜੇ ਕੋਈ ਪ੍ਰੋਕਿਓਰਮੈਂਟ ਕਰਨੀ ਹੈ ਤਾਂ ਚੰਦ ਬੰਦਿਆਂ ਤੋਂ ਕਰ ਲਓ ਤਾਂ ਇਹ ਚੀਜ਼ ਤੁਹਾਡੇ ਖਿਲਾਫ਼ ਜਾਵੇਗੀ ਔਰ ਪੰਜਾਬ ਦੇ ਲੋਕ ਤੁਹਾਡੇ ਹੱਕ ਵਿਚ ਨਹੀਂ ਜਾਣਗੇ। ਇਸ ਲਈ ਵਕਤ ਹੈ ਹਾਲੀਂ ਵੀ ਸਭਲ ਜਾਓ ਅਤੇ ਆਪਣਾ ਸਿਸਟਮ ਠੀਕ ਕਰੋ ਨਹੀਂ ਤਾਂ ਲੋਕ ਤੁਹਾਨੂੰ ਮੁਆਫ਼ ਨਹੀਂ ਕਰਨਗੇ। ਫਿਰ ਜਿਹੜਾ ਰੁਪਿਆ ਇਲੈਕਸ਼ਨਾਂ ਵਾਸਤੇ ਰਖਿਆ ਗਿਆ ਹੈ ਉਸ ਤੋਂ ਮੈਂ ਇਹ ਸਮਝਦਾ ਹਾਂ ਕਿ ਇਲੈਕਸ਼ਨ ਫੇਅਰ ਐਂਡ ਫਰੀ ਹੋਣਗੇ ਔਰ ਟਾਈਮ ਸਿਰ ਹੋਣਗੇ। ਪਰ ਮੈਨੂੰ ਕੁਝ ਖ਼ਦਸ਼ਾ ਹੈ। ਵੈਸੇ ਵੋਟਾਂ ਵੀ ਬਣਦੀਆਂ ਪਈਆਂ ਹਨ ਪਰ ਕੋਈ ਡੇਟ ਫਿਕਸ ਨਹੀਂ ਹੋਈ ਔਰ ਜਦੋਂ ਤਕ ਕੋਈ ਡੇਟ ਫਿਕਸ ਨਹੀਂ ਹੁੰਦੀ ਤੁਸੀਂ ਆਪਣੇ ਪੰਜਾਬ ਵਿਚ ਇਲੈਕਸ਼ਨ ਮਾਰਕਿਟ ਕਮੇਟੀਆਂ, ਮਿਊਂਸਪਲ ਕਾਰਪੋਰੇਸ਼ਨ, ਬਲਾਕ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਕਰਵਾ ਦਿਓ। ਡਰੋ ਨਾ ਕਿਉਂਕਿ ਜੇ ਤੁਸੀਂ ਇਲੈਕਸ਼ਨ ਕਰਵਾ ਦਿੱਤੀਆਂ ਤਾਂ ਇਹ ਤੁਹਾਡੇ ਹੱਕ ਵਿਚ ਜਾਣਗੀਆਂ। (ਵਿਘਨ)

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ, ਇੰਡਸਟਰੀ ਦਾ ਮਹਿਕਮਾ ਇਸ ਵੇਲੇ ਸ਼ਾਇਦ ਚੀਫ਼ ਮਨਿਸਟਰ ਸਾਹਿਬ ਕੋਲ ਹੋਣਾ ਹੈ, ਅੱਧੀ ਤੋਂ ਵੱਧ ਪੰਜਾਬ ਦੀ

[ਸ੍ਰੀ ਹੰਸ ਰਾਜ ਸ਼ਰਮਾ]

ਇੰਡਸਟਰੀ ਬੰਦ ਪਈ ਹੈ। ਪੰਜਾਬ ਵਿਚ ਸਾਡਾ ਦੂਸਰਾ ਸੋਰਸ ਹੈ ਇਨਕਮ ਦਾ ਇੰਡਸਟਰੀ, ਮਗਰ ਇਹ ਅੱਧੀ ਨਾਲੋਂ ਵੱਧ ਬੰਦ ਪਈ ਹੈ। ਪੰਜਾਬ ਵਿਚ ਇਸ ਵੇਲੇ 60% ਇੰਡਸਟਰੀ ਬੰਦ ਪਈ ਹੈ। ਕਿਸੇ ਨੂੰ ਕੋਲਾ ਨਹੀ ਮਿਲਦਾ, ਕਿਸੇ ਨੂੰ ਬਿਜਲੀ ਨਹੀਂ ਮਿਲਦੀ, ਕਿਸੇ ਨੂੰ ਰਾਅ ਮੈਟੀਰੀਅਲ ਨਹੀਂ ਮਿਲਦਾ, ਕਿਸੇ ਨੂੰ ਕੈਮੀਕਲਜ਼ ਨਹੀਂ ਮਿਲਦੇ, ਕਿਸੇ ਨੂੰ ਕੁਝ ਨਹੀਂ ਮਿਲਦਾ ਅਤੇ ਕਿਸੇ ਨੂੰ ਕੁਝ ਨਹੀਂ ਮਿਲਦਾ ਜਿਸ ਕਰਕੇ ਅੱਜ ਪੰਜਾਬ ਵਿਚ ਬਹੁਤ ਸਾਰੇ ਕਾਰਖਾਨੇ ਬੰਦ ਪਏ ਹਨ। ਇਨ੍ਹਾਂ ਕਾਰਖਾਨਿਆਂ ਦੇ ਬੰਦ ਹੋਣ ਨਾਲ ਕਿੰਨੇ ਵਰਕਰ ਅਨਇੰਪਲਾਇਡ ਹੁੰਦੇ ਹਨ, ਇਸ ਦਾ ਹਿਸਾਬ ਤੁਸੀਂ ਆਪ ਲਾ ਲਓ। ਮਜ਼ਦੂਰ ਨੂੰ ਇੰਪਲਾਇਮੈਂਟ ਨਹੀਂ ਮਿਲਦੀ, ਉਸ ਨੂੰ ਰੋਜ਼ੀ ਨਹੀਂ ਮਿਲਦੀ, ਮੁਆਵਜ਼ਾ ਨਹੀਂ ਮਿਲਦਾ। ਜੇ ਕਾਰਖਾਨਾ ਬੰਦ ਪਿਆ ਹੋਵੇ ਤਾਂ ਕਾਰਖਾਨੇਦਾਰ ਉਸ ਨੂੰ ਮੁਆਵਜ਼ਾ ਕਿਥੋਂ ਦੇਵੇ। ਇਨ੍ਹਾਂ ਗੱਲਾਂ ਤੇ ਫਿਰ ਝਗੜੇ ਹੁੰਦੇ ਹਨ ਅਤੇ ਝਗੜਿਆਂ ਨਾਲ ਵੀ ਕਈ ਕਾਰਖਾਨੇ ਬੰਦ ਹੋ ਜਾਂਦੇ ਹਨ। ਮਜ਼ਦੂਰਾਂ ਨੂੰ ਪੂਰਾ ਵੇਤਨ ਨਹੀਂ ਮਿਲਦਾ ਅਤੇ ਇਸ ਦੇ ਇਲਾਵਾ ਕਾਰਖਾਨੇ ਬੰਦ ਹੋਣ ਨਾਲ ਸਾਰੇ ਪੰਜਾਬ ਨੂੰ ਨੁਕਸਾਨ ਹੁੰਦਾ ਹੈ। ਇਸ ਲਈ ਇਨ੍ਹਾਂ ਗੱਲਾਂ ਵਲ ਧਿਆਨ ਦਿਤਾ ਜਾਣਾ ਚਾਹੀਦਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਇਕ ਇਨ੍ਹਾਂ ਨੇ ਬੜੀ ਚੰਗੀ ਚੀਜ਼ ਦੱਸੀ ਹੈ। ਹਾਊਸਿੰਗ ਔਰ ਅਰਬਨ ਡਿਵੈਲਪਮੈਂਟ ਕਰਨੀ ਹੈ ਉਸ ਲਈ ਵੀ ਪੈਸਾ ਇਨ੍ਹਾਂ ਨੇ ਮੰਗਿਆ ਹੈ ਜਿਹੜਾ ਗੌਰਮਿੰਟ ਆਫ਼ ਇੰਡੀਆ ਨੇ ਦੇਣਾ ਹੈ। ਇਕ ਇਨਟੈਗਰੇਟਿਡ ਸਿਟੀ ਡਿਵੈਲਪਮੈਂਟ ਪ੍ਰੋਗਰਾਮ ਹੈ ਉਹ ਵੀ ਦਿੱਲੀ ਸਰਕਾਰ ਨੇ ਪੈਸੇ ਦੇਣੇ ਹਨ। ਇਨ੍ਹਾਂ ਨੂੰ ਇਨ੍ਹਾਂ ਦੋਨਾ ਪ੍ਰੋਗਰਾਮਾਂ ਦਾ ਪਤਾ ਹੀ ਨਹੀਂ ਕਿ ਕੀ ਹਨ। ਮੈਂ ਇਨ੍ਹਾਂ ਨੂੰ ਦੱਸਾਂਗਾ ਜੇ ਅਗਲੇ ਸੈਸ਼ਨ ਵਿਚ ਇਹ ਸਰਕਾਰ ਰਹੀ ਕਿਉਂਕਿ ਇਨ੍ਹਾਂ ਵਿਚੋਂ ਅੱਧੇ ਪਚੱਧੇ ਤਾਂ ਇਧਰ ਆ ਬੈਠੇ ਹਨ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਅਗਰ ਅਗਲੇ ਸੈਸ਼ਨ ਵਿਚ ਰਹੀ ਤਾਂ ਪੁੱਛਾਂਗੇ। ਦੋ ਸਕੀਮਾਂ ਸੈਂਟਰ ਨੇ ਦਿੱਤੀਆਂ ਹਨ। ਇਕ ਤਾਂ ਗੰਦੇ ਪਾਣੀ ਦੀ ਖਾਦ ਸ਼ਹਿਰਾਂ ਵਿਚ ਬਣਾਉਣੀ ਹੈ ਅਤੇ ਦੂਜੀ ਹੈ ਸਿਟੀਜ਼ ਇੰਟੇਗਰੇਟਿਡ ਸਕੀਮ ਕਿ ਸ਼ਹਿਰਾਂ ਨੂੰ ਕਿਸ ਤਰ੍ਹਾਂ ਡਿਵੈਲਪ ਕਰਨਾ ਹੈ। ਜ਼ਮੀਨ ਖਾਲੀ ਪਈ ਹੈ ਲੋਕ ਜਿਵੇਂ ਚਾਹੁੰਦੇ ਹਨ, ਬਣਾਈ ਤੁਰੇ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਮਾਸਟਰ ਪਲਾਨ ਬਣਾਓ ਲੁਧਿਆਣਾ ਵਾਸਤੇ, ਮਾਸਟਰ ਪਲਾਨ ਬਣਾਓ ਜਲੰਧਰ ਅਤੇ ਅੰਮ੍ਰਿਤਸਰ ਵਾਸਤੇ। ਉਸ ਦੇ ਮੁਤਾਬਕ ਕੰਮ ਕਰੋ। ਮੈਂ ਕੁਝ ਨਹੀਂ ਕਹਿੰਦਾ ਕਿ ਜਿਹੜਾ ਕੰਮ ਅੱਜ ਤੁਸੀਂ ਸ਼ੁਰੂ ਕੀਤਾ ਹੈ ਉਸ ਦਾ ਕੀ ਅਸਰ ਹੋਵੇਗਾ ਇਹ ਤਾਂ ਸਮਾਂ ਦੱਸੇਗਾ। ਮੇਰੀ ਬੇਨਤੀ ਹੈ ਕਿ ਜਿਹੜੀ ਜ਼ਮੀਨ ਖਾਲੀ ਪਈ ਹੈ, ਉਸ ਦਾ ਮਾਸਟਰ ਪਲਾਨ ਬਣਾ ਕੇ ਉਸ ਦੀ ਡਿਵੈਲਪਮੈਂਟ ਕਰੋ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸ਼ਰਮਾ ਸਾਹਿਬ ਤੁਹਾਨੂੰ ਬਿਲਕੁਲ ਨਹੀਂ ਮੁਖ਼ਾਤਬ ਕਰ ਰਹੇ। ਇਹ ਬੜੇ ਟਰੇਂਡ ਆਦਮੀ ਹਨ, ਪਰ ਇਹ ਇਧਰ ਜਾਂ ਉਧਰ ਮੁਖ਼ਾਤਬ ਕਰ ਰਹੇ ਹਨ (ਵਿਘਨ)।

**ਸ੍ਰੀ ਡਿਪਟੀ ਸਪੀਕਰ:** ਸ਼ਰਮਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸ੍ਰੀ ਹੰਸ ਰਾਜ ਸ਼ਰਮਾ:** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੀ ਹੈਫਹੈਜ਼ਰਡ ਗਰੋਥ ਸ਼ੁਰੂ ਹੋ ਗਈ ਹੈ ਇਹ ਠੀਕ ਨਹੀਂ। ਇਸ ਲਈ ਸਾਡੇ ਤੇ ਵੀ ਬੜਾ ਪ੍ਰੈਸ਼ਰ ਸੀ ਪਰ ਸਿਹਰਾ ਇਨ੍ਹਾਂ ਦੇ ਸਿਰ ਤੇ ਹੈ। ਮੈਂ ਕਹਿੰਦਾ ਹਾਂ ਕਿ ਹੁਣ ਵੀ ਵਕਤ ਹੈ ਸੰਭਲ ਜਾਓ ਅਤੇ ਮਾਸਟਰ ਪਲਾਨ ਬਣਾ ਲਵੋ ਤਾਂ ਕਿ ਐਕਸਪਲਾਇਟੇਸ਼ਨ ਘੱਟ ਹੋਵੇ।

ਹੁਣ ਮੈਂ ਇਕ ਗੱਲ ਕਰਦਾ ਹਾਂ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਦੀ। ਇਹ ਪਬਲਿਕ ਰਿਲੇਸ਼ਨਜ਼ ਮਹਿਕਮੇ ਦੀ ਸਭ ਤੋਂ ਵੱਧ ਨੁਕਤਾਚੀਨੀ ਕਰਦੇ ਸਨ ਕਿ ਇਹ ਪੁਲੀਟੀਕਲ ਕੰਮਾਂ ਲਈ ਵਰਤਿਆ ਜਾਂਦਾ ਹੈ। ਪਰ ਹੁਣ ਇਹ ਵੇਖਿਆ ਗਿਆ ਹੈ ਕਿ ਉਹ ਮਹਿਕਮਾ ਵਰਤਿਆ ਹੀ ਇਨ੍ਹਾਂ ਦੇ ਪੁਲੀਟੀਕਲ ਕੰਮਾਂ ਲਈ ਜਾਂਦਾ ਹੈ, ਸਰਕਾਰੀ ਕੰਮ ਤਾਂ ਹੁੰਦਾ ਹੀ ਨਹੀਂ। ਇਕ ਵਜ਼ੀਰ ਸਾਹਿਬ ਜਿਹੜੇ ਕਿ ਰੋਪੜ ਦੇ ਕੋਲ ਦੇ ਹਨ, ਪਿਛੇ ਜਿਹੇ ਉਨ੍ਹਾਂ ਦੇ ਜਲਸੇ ਹੋਏ, ਜਲੂਸ ਨਿਕਲੇ, ਉਹ ਆਨੰਦਪੁਰ ਸਾਹਿਬ ਕੋਲ ਜਾ ਬੈਠੇ। ਉਨ੍ਹਾਂ ਦੇ ਇਸ਼ਤਿਹਾਰਾਂ ਦਾ ਖਰਚਾ, ਜਲਸਿਆਂ ਦਾ ਖਰਚਾ, ਸਾਰਾ ਪਬਲਿਕ ਰਿਲੇਸ਼ਨਜ਼ ਕਰਦਾ ਰਿਹਾ। ਕੀ ਮਨਾਦੀ, ਕੀ ਕੋਈ ਹੋਰ ਚੀਜ਼, ਸਾਰਾ ਕੁਝ ਇਹ ਮਹਿਕਮਾ ਹੀ ਕਰਦਾ ਰਿਹਾ। ਉਹ ਸਾਹਿਬ ਫਿਰ ਉਸੇ ਤਰ੍ਹਾਂ ਵਜ਼ੀਰ ਦੇ ਵਜ਼ੀਰ।

ਇਸ ਦੇ ਇਲਾਵਾ ਇਨ੍ਹਾਂ ਨੇ ਐਕਸਟਰਾ ਕਾਂਸਟੀਚਿਊਸ਼ਨਲ ਅਥਾਰਟੀ ਪੰਜਾਬ ਵਿਚ ਲੈ ਆਂਦੀ। ਨਾ ਕੋਈ ਐਮ. ਐਲ. ਏ. ਨੂੰ ਪੁੱਛਦਾ ਹੈ ਨਾ ਕਿਸੇ ਵਜ਼ੀਰ ਨੂੰ ਅਤੇ ਨਾ ਹੀ ਕਿਸੇ ਚੀਫ਼ ਮਨਿਸਟਰ ਨੂੰ। ਕਮਿਊਨਿਸਟ ਭਰਾ ਇਸ ਗੱਲ ਤੇ ਤਾਂ ਚੁਪ ਹਨ। ਉਹ ਸੋਚਦੇ ਹਨ ਕਿ ਸ਼ਾਇਦ ਸਾਡਾ ਇਨ੍ਹਾਂ ਨਾਲ ਗੱਠ ਜੋੜ ਹੋ ਜਾਵੇਗਾ। ਤੁਸੀਂ ਐਵੇਂ ਲਾਲਚ ਵਿਚ ਫਿਰਦੇ ਹੋ। ਉਨ੍ਹਾਂ ਲਈ ਉਪਰੋਂ ਹੁਕਮ ਆਉਂਦਾ ਹੈ। ਕਿਥੇ ਗਈ ਕੈਬਨਿਟ, ਕਿਥੇ ਗਈ ਵਿਧਾਨ ਸਭਾ, ਕਿਥੇ ਗਏ ਇਲੈਕਟਿਡ ਮੈਂਬਰਜ਼, ਜੋ ਫੈਸਲ ਐਕਸਟਰਾ ਕਾਂਸਟੀਚਿਊਸ਼ਨਲ ਅਥਾਰਿਟੀ ਕਰੇਗੀ ਪੰਜਾਬ ਵਿਚ ਉਹੀ ਹੋਵੇਗਾ। Where is the democracy to-day for which you fought ? You have destroyed the Parliamentary democracy in Punjab and you have brought in extra-Constitutional authority. ਮੈਂ ਕਹਿੰਦਾ ਹਾਂ ਕਿ ਇਹ ਪੰਜਾਬ ਨੂੰ ਤਬਾਹ ਕਰ ਦੇਣਗੇ। ਕਮਿਊਨਿਸਟ ਕਹਿੰਦੇ ਸੀ ਕਿ ਇਹ ਫਿਰਕਾਪ੍ਰਸਤ ਹਨ, ਨਿਰੰਕਾਰੀਆਂ ਦਾ ਜਿਹੜਾ ਰੈਜ਼ੋਲਿਊਸ਼ਨ ਹੈ ਉਹ ਮਾੜਾ ਹੈ, ਬਾਈਕਾਟ ਮਾੜਾ ਹੈ। ਜਨਤਾ ਪਾਰਟੀ ਵਾਲੇ ਵੀ ਉਹੀ ਗਲ ਕਹਿਣ ਲਗ ਪਏ ਹਨ। ਅੱਜ ਜਿਹੜੀ ਗਲ ਮੈਂ ਕਹਿੰਦਾ ਹਾਂ ਕੱਲ ਨੂੰ ਸਾਰਾ ਪੰਜਾਬ ਕਹੇਗਾ। ਲੋਕ ਖਿਚੜੀ ਅਲਾਇੰਸ ਦੇ ਖਿਲਾਫ਼ ਹਨ, ਉਹ ਖਿਚੜੀ ਸਹਾਰ ਨਹੀਂ ਸਕਦੇ, ਨਾ ਦਿੱਲੀ ਵਿਚ ਤੇ ਨਾ ਹੀ ਪੰਜਾਬ ਵਿਚ। ਚਾਰ ਮੁਰਦੇ ਮਿਲ ਕੇ ਇਕ ਮੁਕੰਮਲ ਨੌਜਵਾਨ ਨਹੀਂ ਹੋ ਸਕਦਾ।

ਫਿਰ, ਡਿਪਟੀ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਦਾ ਬੜਾ ਰੌਲਾ ਪਾਇਆ ਹੈ, ਗਰੀਬਾਂ ਨੂੰ ਦੋ, ਦੋ ਸਾਲ ਲੋਨ ਨਹੀਂ ਮਿਲਦਾ। ਜਿਸ ਨੇ ਦਸ ਹਜ਼ਾਰ ਰੁਪਏ ਲੋਨ ਲੈਣਾ ਹੋਵੇ ਤਾਂ ਉਸ ਦੇ ਪੱਲੇ ਪੰਜ ਹਜ਼ਾਰ ਹੀ ਪੈਂਦਾ ਹੈ। ਇੰਟਰੈਸਟ ਸਰਕਾਰ ਨੇ ਆਪਣੇ ਕੋਲੋਂ ਦੇਣਾ ਹੈ। ਸਰਕਾਰ ਇੰਟਰੈਸਟ ਸਬਸੀਡਾਈਜ਼ ਕਰ ਰਹੀ ਹੈ। ਹਰੀਜਨਾਂ ਨੂੰ ਉਥੋਂ ਲੋਨ ਮਿਲਦਾ ਨਹੀਂ ਮੇਰੇ ਕੋਲ ਐਸੇ ਕੇਸ ਹਨ ਕਿ ਦੋ, ਦੋ ਸਾਲਾਂ ਤੋਂ ਜ਼ੋਰ ਲਗਾ ਰਹੇ ਹਨ ਲੋਨ ਲੈਣ ਲਈ ਕਿਉਂਕਿ ਉਨ੍ਹਾਂ ਨੇ ਨੀਚੇ ਤੋਂ ਪੈਸਾ ਨਹੀਂ ਚੜ੍ਹਾਇਆ। ਗਰੀਬਾਂ ਨੂੰ ਛੇਤੀ ਲੋਨ ਮਿਲਣਾ ਚਾਹੀਦਾ ਹੈ ਉਨ੍ਹਾਂ ਦਾ ਕੋਈ ਪੈਸਾ ਖਰਚ ਨਹੀਂ ਹੋਣਾ ਚਾਹੀਦਾ। ਅਸੀਂ ਸਟੈਂਪ ਡਿਊਟੀ ਮੁਆਫ਼ ਕਰ ਦਿੱਤੀ ਸੀ ਔਰ ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਉਹ ਉਸੇ ਤਰ੍ਹਾਂ ਜਾਰੀ ਰਖੀ। ਇਹ ਕਹਿੰਦੇ ਸੀ ਕਿ ਅੱਨਐਮਪਲਾਇਮੈਂਟ ਅਲਾਊਂਸ ਦਿਆਂਗੇ, ਕਿਥੇ ਗਿਆ ਉਹ ? ਬਜਟ ਸੈਸ਼ਨ ਵੇਲੇ ਵੀ ਮੈਂ ਕਿਹਾ ਸੀ ਕਿ ਇਹ ਜਿਹੜਾ ਤੁਸੀਂ ਐਲਾਨ ਕਰਨ ਲਗੇ ਹੋ ਇਹ ਠੀਕ ਨਹੀਂ, ਪਰ ਕਹਿਣ ਲਗੇ ਕਿ 'ਹਮ 100 ਰੁਪਏ ਦੇਂਗੇ, ਪਚਾਸ ਰੁਪਏ ਦੇਂਗੇ, ਇਨਕੋ ਇੰਗਲੈਂਡ ਭੇਜ ਦੇਂਗੇ'। ਕਿਥੇ ਗਈ ਤੁਹਾਡੀ ਸਕੀਮ ? ਮੈਂ ਕਹਿੰਦਾ ਹਾਂ ਕਿ ਇਨ੍ਹਾਂ ਬੱਚਿਆਂ ਨੂੰ ਕੋਈ ਟਰੇਨਿੰਗ ਕਰਾ ਦਿਓ, ਕੋਈ ਟੈਕਨੀਕਲ ਟਰੇਨਿੰਗਜ਼ ਕਰਾ ਦਿਓ। ਜ਼ਿਆਦਾ ਇਸ ਕਿਸਮ ਦੇ ਇੰਸਟੀਚਿਊਟਸ ਖੋਲ੍ਹ ਦਿਓ। ਅਗਰ ਇਸ ਤਰ੍ਹਾਂ 10 ਲੜਕਿਆਂ ਨੂੰ ਇਕ ਪਿੰਡ ਵਿਚ ਅਲਾਊਂਸ ਦਿਓਗੇ ਤਾਂ 100 ਤੁਹਾਡੇ ਨਾਲ ਨਾਰਾਜ਼ ਹੋ ਜਾਣਗੇ। ਇਹ ਜਿਹੜੇ

[ਸ੍ਰੀ ਹੰਸ ਰਾਜ ਸ਼ਰਮਾ]

ਪੜ੍ਹੇ ਲਿਖੇ ਬੇਕਾਰ ਹਨ ਇਨ੍ਹਾਂ ਵਾਸਤੇ ਜਿਹੜੀ ਸਕੀਮ ਬਣਾਈ ਹੈ ਉਹ ਨਹੀਂ ਚਲ ਸਕਦੀ। ਇਹ ਸਕੀਮ ਵੈਸਟ ਬੰਗਾਲ ਵਿਚ ਕਾਮਯਾਬ ਨਹੀਂ ਹੋਈ। ਹੋਰ ਸੂਬਿਆਂ ਵਿਚ ਕਾਮਯਾਬ ਨਹੀਂ ਹੋਈ। ਪੰਜਾਬੀ ਬੱਚੇ ਤੁਹਾਡੇ ਅਲਾਊਂਸ ਨਹੀਂ ਚਾਹੁੰਦੇ। ਉਨ੍ਹਾਂ ਨੂੰ ਟੈਕਨੀਕਲ ਟਰੇਨਿੰਗ ਦਿਓ, ਹੋਰ ਆਈ. ਟੀ. ਆਈ. ਦੇ ਇੰਸਟੀਚਿਊਟ ਖੋਲ੍ਹੋ ਉਨ੍ਹਾਂ ਨੂੰ ਕੋਈ ਹੱਥ ਦਾ ਕੰਮ ਸਿਖਾਓ ਤਾਕਿ ਉਹ ਆਪਣਾ ਕਾਰੋਬਾਰ ਚਲਾ ਸਕਣ। Unemployment allowance scheme has not worked properly in Punjab. ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਐਪਰੋਪਰੀਏਸ਼ਨ ਬਿਲ ਲੈ ਕੇ ਆਏ ਹਨ ਅਸੀਂ ਇਸ ਨੂੰ ਸਾਰੇ ਪਾਸ ਕਰਾਂਗੇ। ਮੈਂ ਇਸ ਕਰਕੇ ਜ਼ਿਆਦਾ ਇਸ ਗੱਲ ਤੇ ਆਪਣੇ ਖਿਆ-ਲਾਤ ਰਖੇ ਹਨ ਕਿ ਜੋ ਮੇਨ ਬਜਟ ਦਾ ਟਰੈਂਡ ਹੈ, ਸਪਲੀਮੈਂਟਰੀ ਡਿਮਾਂਡਜ਼ ਦਾ ਟਰੈਂਡ ਹੈ ਇਸ ਤੇ ਕਾਬੂ ਪਾਓ। ਜਿਹੜੇ ਬੇਕਾਰ ਦੇ ਖਰਚੇ ਹਨ, ਮਨਿਸਟਰਾਂ ਦੇ ਟੂਰ ਦੇ ਖਰਚੇ ਹਨ ਇਨ੍ਹਾਂ ਨੂੰ ਘਟ ਕਰੋ। ਇਹ ਕਹਿੰਦੇ ਸੀ ਕਿ ਸਾਡੇ ਮਨਿਸਟਰ ਟੂਰ ਨਹੀਂ ਕਰਨਗੇ, ਪਰ ਹੁਣ ਤਾਂ ਇਹ ਹੈ ਕਿ ਭਾਵੇਂ ਧਾਰਮਿਕ ਇਲੈਕਸ਼ਨ ਕਿਉਂ ਨਾ ਹੋਵੇ ਜਾਏਗੀ ਸਰਕਾਰੀ ਗੱਡੀ। ਕੋਈ ਹੋਰ ਇਲੈਕਸ਼ਨ ਵੀ ਹੋਵੇ ਤਾਂ ਸਰਕਾਰੀ ਗੱਡੀ ਜਾਏਗੀ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਖਰਚੇ ਘਟਾਓ। ਦਫ਼ਤਰਾਂ ਦੇ ਖਰਚੇ ਘਟਾਓ। ਮੈਂ ਕਹਿੰਦਾ ਹਾਂ ਕਿ ਜਿਹੜਾ ਪੰਜਾਬੀ ਬੱਚਾ ਹੈ ਉਸ ਨੂੰ ਬਹਾਦਰ ਬਣਾਓ। ਉਨ੍ਹਾਂ ਨੂੰ ਸੈਕੂਲਰਿਜ਼ਮ ਦੀ ਟਰੇਨਿੰਗ ਦਿਓ। ਤੁਹਾਨੂੰ ਫ਼ਿਰਕਾਪ੍ਰਸਤੀ ਦੀ ਟਰੇਨਿੰਗ ਨਹੀਂ ਦੇਣੀ ਚਾਹੀਦੀ। ਇਸ ਲਈ ਤੁਸੀਂ ਪੰਜਾਬ ਨੂੰ ਬਚਾਓ। ਝੂਠੇ ਅਤੇ ਤੰਗ ਦਾਇਰੇ ਵਿਚ ਨਾ ਜਾਓ। ਅਸੰਬਲੀ ਦੇ ਮੁਤਾ-ਬਕ ਚਲੋ ਤਦ ਜਾ ਕੇ ਤੁਸੀਂ ਕਾਮਯਾਬ ਹੋਵੋਗੇ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਜਗ੍ਹਾ ਲੈਂਦਾ ਹਾਂ।

**ਵੈਦ ਕਰਤਾਰ ਸਿੰਘ (ਮਾਹਿਲਪੁਰ, ਐਸ.ਸੀ.)**: ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਮੇਰੇ ਵੀਰ ਸ਼ਰਮਾ ਜੀ ਨੇ ਆਪਣੀਆਂ ਬੀਤੀਆਂ ਹੋਈਆਂ ਗੱਲਾਂ ਅਸੰਬਲੀ ਵਿਚ ਕਹੀਆਂ, ਇਹ ਆਪ ਕਰਦੇ ਰਹੇ ਹਨ ਪਰ ਇਨ੍ਹਾਂ ਨੇ ਸਾਡੇ ਉਤੇ ਮੜ੍ਹਨ ਦੀ ਕੋਸ਼ਿਸ਼ ਕੀਤੀ ਔਰ ਮੈਂ ਬੜਾ ਹੈਰਾਨ ਹੋਇਆ ਇਨ੍ਹਾਂ ਦੀਆਂ ਗੱਲਾਂ ਸੁਣ ਕੇ। ਇਹ ਬਹੁਤ ਪੁਰਾਣੇ ਮੈਂਬਰ ਹਨ, ਸੂਝਵਾਨ ਹਨ, ਸਿਆਣੇ ਹਨ। ਮੈਂ ਸੋਚਿਆ ਸੀ ਕਿ ਇਹ ਸਿਆਣੀਆਂ ਔਰ ਸੂਝਵਾਨ ਗੱਲਾਂ ਕਰਨਗੇ ਜਿਸ ਦੇ ਨਾਲ ਸਾਨੂੰ ਇਹ ਚੰਗੇ ਸੁਝਾ ਦੇਣਗੇ ਅਤੇ ਉਨ੍ਹਾਂ ਤੇ ਅਸੀਂ ਚਲ ਸਕਾਂਗੇ ਲੇਕਿਨ ਇਨ੍ਹਾਂ ਨੇ ਸਾਰੀਆਂ ਉਹ ਗੱਲਾਂ ਕੀਤੀਆਂ ਜਿਨ੍ਹਾਂ ਦਾ ਕੋਈ ਇਸ ਗੱਲ ਨਾਲ ਸਬੰਧ ਨਹੀਂ ਸੀ ਔਰ ਇਕ ਗਲ ਇਹ ਆਖੀ ਕਿ ਇਨ੍ਹਾਂ ਨੇ ਅਸੈਂਬਲੀ ਦਾ ਫੈਸਲਾ ਨਹੀਂ ਲਿਆ। ਸ਼ਾਇਦ ਉਨ੍ਹਾਂ ਦਿਨਾਂ ਵਿਚ ਇਹ ਕਿਸੇ ਭੋਰੇ ਵਿਚ ਬੈਠੇ ਹੋਣ-ਗੇ ਜਾਂ ਅਖ਼ਬਾਰ ਨਹੀਂ ਪੜ੍ਹਿਆ ਹੋਵੇਗਾ ਜਾਂ ਫਿਰ ਜਾਣ ਬੁਝ ਕੇ ਇਸ ਪਾਸੇ ਪੈ ਗਏ। ਮੈਂ ਦੱਸਦਾ ਹਾਂ ਕਿ ਜੋ ਹੁਕਮਨਾਮੇ ਦਾ ਮਾਮਲਾ ਸੀ ਉਹ ਸਾਡੀ ਪਾਰਟੀ ਦਾ ਮਾਮਲਾ ਸੀ। ਅਸੀਂ ਸਮਝਦੇ ਹਾਂ ਕਿ ਪਾਰਟੀ ਸਭ ਨਾਲੋਂ ਉੱਤਮ ਹੈ। ਜੋ ਪਾਰਟੀ ਹੁਕਮ ਦੇਵੇਗੀ ਅਸੀਂ ਉਸ ਤੇ ਚਲਾਂਗੇ। (ਵਿਘਨ)

**ਸ੍ਰੀ ਡਿਪਟੀ ਸਪੀਕਰ:** ਵੈਦ ਜੀ, ਤੁਸੀਂ ਮੇਰੇ ਨਾਲ ਗੱਲ ਕਰੋ। No interruption please.

**ਵੈਦ ਕਰਤਾਰ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਬਾਦਲ ਸਾਹਿਬ ਨੇ ਅਕਾਲ ਤਖਤ ਅੱਗੇ ਸਿਰ ਝੁਕਾਇਆ ਹੈ ਅਤੇ ਉਸ ਦੇ ਹੁਕਮ ਨੂੰ ਮੰਨਿਆ ਹੈ। ਜਿਹੜੀ ਦੂਸਰੀ ਗਲ ਕਹੀ ਹੈ ਕਿ ਜੱਥੇਦਾਰਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਸੀ.ਐਮ. ਬਣਾ ਦਿੱਤਾ, ਇਹ ਗਲ਼ਤ ਹੈ। ਬਾਦਲ ਸਾਹਿਬ ਨੂੰ ਮੁੱਖ ਮੰਤਰੀ ਅਸੈਂਬਲੀ ਦੇ ਮੈਂਬਰਾਂ ਨੇ ਬਣਾਇਆ ਹੈ। ਬਾਦਲ ਸਾਹਿਬ ਦੇ ਖਿਲਾਫ ਤਾਂ ਕੋਈ ਗੱਲ ਹੀ ਨਹੀਂ ਸੀ। ਡਿਪਟੀ ਸਪੀਕਰ ਸਾਹਿਬ, ਜੱਥੇਦਾਰਾਂ ਨੇ ਬਾਦਲ ਸਾਹਿਬ ਨੂੰ ਮੁੱਖ ਮੰਤਰੀ ਨਹੀਂ ਬਣਾਇਆ।

(ਇਸ ਸਮੇਂ ਮਾਈਕ ਖਰਾਬ ਹੋਣ ਕਾਰਨ ਚੰਗੀ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਿਹਾ।)

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕਲੈਰੀਫਿਕੇਸ਼ਨ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵੈਦ ਕਰਤਾਰ ਸਿੰਘ** : ਦੂਸਰੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਡੀਜ਼ਲ ਦੀ ਕੋਈ ਕਮੀ ਨਹੀਂ ਅਤੇ ਡੀਜ਼ਲ ਬਲੈਕ ਵਿਚ ਮਿਲਦਾ ਹੈ। ਡੀਜ਼ਲ ਸਿਰਫ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਤੁਹਾਨੂੰ ਮਿਲਦਾ ਹੋਵੇਗਾ ਬਲੈਕ ਵਿਚ ਪਰ ਲੋਕਾਂ ਨੂੰ ਨਹੀਂ ਮਿਲਦਾ। ਇਹ ਚੀਜ਼ ਆਪ ਤੇ ਲਾਗੂ ਹੁੰਦੀ ਹੋਵੇਗੀ ਪਰ ਲੋਕਾਂ ਦੇ ਵਿਚ ਕੋਈ ਐਸੀ ਗੱਲ ਨਹੀਂ। ਹਰ ਪੈਟਰੋਲ ਪੰਪ ਤੇ ਇਕ ਇੰਸ-ਪੈਕਟਰ ਹੈ ਅਤੇ ਰਾਸ਼ਨ ਕਾਰਡ ਬਣੇ ਹੋਏ ਹਨ। ਹਰ ਆਦਮੀ ਨੂੰ ਨੰਬਰਵਾਰ ਡੀਜ਼ਲ ਮਿਲਦਾ ਹੈ। ਪਬਲਿਕ ਵਿਚ ਕੋਈ ਐਸੀ ਗੱਲ ਨਹੀਂ ਹੈ ਤੇ ਹਰ ਆਦਮੀ ਨੂੰ ਬਰਾਬਰ ਦਾ ਹਿੱਸਾ ਮਿਲ ਰਿਹਾ ਹੈ। (ਵਿਘਨ) (ਸ਼ੋਰ)

**ਕਾਮਰੇਡ ਬਲਦੇਵ ਸਿੰਘ ਲੁੰਬਾ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੇ ਰਾਜ ਸਮੇਂ ਡੀਜ਼ਲ ਦੀ ਘਾਟ ਸੀ। (ਵਿਘਨ) ਕਾਂਗਰਸ ਸਰਕਾਰ ਨੇ ਡੀਜ਼ਲ ਨੂੰ ਠੀਕ ਢੰਗ ਨਾਲ ਵੰਡਣ ਦਾ ਕੋਈ ਪ੍ਰਬੰਧ ਨਹੀਂ ਸੀ ਕੀਤਾ। (ਵਿਘਨ)

**Mr. Deputy Speaker** : Please address the Chair.

**ਵੈਦ ਕਰਤਾਰ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਕਿ ਕਾਂਗਰਸ ਰਾਜ ਸਮੇਂ ਡੀਜ਼ਲ ਦੀ ਘਾਟ ਸੀ। ਉਸ ਵੇਲੇ ਇਹ ਆਪਣੀ ਮਰਜ਼ੀ ਦੇ ਨਾਲ ਡੀਜ਼ਲ ਜਿਤਨਾ ਚਾਹੇ ਆਪ ਲੈ ਲੈਂਦੇ ਸੀ। ਉਸ ਵੇਲੇ ਪੈਟਰੋਲ ਪੰਪਾਂ ਤੇ ਗੋਲੀਆਂ ਚਲੀਆਂ, ਤਿੰਨ ਤਿੰਨ ਦਿਨ ਕਿਸਾਨ ਲੰਮੀਆਂ ਕਤਾਰਾਂ ਵਿਚ ਖੜੇ ਰਹਿੰਦੇ ਸਨ। ਪਰ ਅੱਜ ਕੱਲ ਦੋ ਢਾਈ ਘੰਟਿਆਂ ਬਾਦ ਹੀ ਪੈਟਰੋਲ ਪੰਪਾਂ ਤੇ ਡੀਜ਼ਲ ਮਿਲ ਜਾਂਦਾ ਹੈ। ਤਕਸੀਮ ਦਾ ਠੀਕ ਪ੍ਰਬੰਧ ਕੀਤਾ ਗਿਆ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਕੋਈ ਵੀ ਇਨਟਰੱਪਟ ਨਾ ਕਰੋ। ਵੈਦ ਜੀ, ਮੈਂ ਤੁਹਾਨੂੰ ਵੀ ਬੇਨਤੀ ਕਰਾਂਗਾ ਕਿ ਪਲੀਜ਼ ਐਡਰੈਸ ਦੀ ਚੇਅਰ।

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਹਰੀਜਨਾਂ ਦੇ ਨਾਲ ਬੇਇਨਸਾਫੀ ਹੁੰਦੀ ਹੈ ਅਤੇ 10 ਹਜ਼ਾਰ ਦੇ ਲੋਨ ਵਿਚੋਂ 5000 ਰੁਪਏ ਇਹ ਖਾ ਜਾਂਦੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਚੈਲੰਜ ਕਰਦਾ ਹਾਂ ਕਿ ਇਕ ਵੀ ਕੇਸ ਪਰੂਵ ਕਰਕੇ ਵਿਖਾਉਣ। ਜੇਕਰ ਸੱਚਾ ਹੋਇਆ ਤਾਂ ਮੈਂ ਰਿਜ਼ਾਈਨ ਕਰ ਦੇਵਾਂਗਾ ਅਤੇ ਜੇਕਰ ਝੂਠਾ ਹੋਇਆ ਤਾਂ ਇਹ ਰਿਜ਼ਾਈਨ ਕਰ ਦੇਣ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਰਕਾਰ ਦੀ ਮਿਹਰਬਾਨੀ ਦੇ ਨਾਲ ਹਰੀਜਨ ਭਰਾਵਾਂ ਵਾਸਤੇ ਮਕਾਨ ਬਣਾ ਕੇ ਦਿੱਤੇ ਗਏ, ਜ਼ਮੀਨਾਂ ਦਿੱਤੀਆਂ ਗਈਆਂ। ਹਰੀਜਨ ਡਿਵੈਲਪਮੈਂਟ ਕਾਰਪੋਰੇਸ਼ਨ ਬਣਾਈ। ਉਸ ਵਿਚ ਸੈਂਕੜੇ ਲੋਕਾਂ ਨੂੰ ਜ਼ਮੀਨਾਂ ਦਿੱਤੀਆਂ ਗਈਆਂ। ਲੋਕਾਂ ਨੇ ਟਰੱਕ ਖਰੀਦੇ, ਕਾਰਾਂ ਖਰੀਦੀਆਂ ਅਤੇ ਮਕਾਨ ਬਣਾਏ। ਇਹ ਸਰਦਾਰ ਪ੍ਰਕਾਸ਼ ਸਿੰਘ ਜੀ ਦੀ ਹੀ ਮਿਹਰਬਾਨੀ ਦੇ ਸਦਕਾ ਹੋਇਆ ਹੈ।

---

**Expunged as ordered by the Chair.

[ਵੈਦ ਕਰਤਾਰ ਸਿੰਘ]

ਡਿਪਟੀ ਸਪੀਕਰ ਸਾਹਿਬ, ਇਸ ਕਾਰਪੋਰੇਸ਼ਨ ਦਾ ਕੈਪੀਟਲ ਪਹਿਲਾਂ 5 ਕਰੋੜ ਰੁਪਏ ਸੀ ਅਤੇ ਹੁਣ 10 ਕਰੋੜ ਰੁਪਏ ਕਰ ਦਿੱਤਾ ਗਿਆ ਹੈ ਤਾਕਿ ਵੱਧ ਤੋਂ ਵੱਧ ਹਰੀਜਨ ਲਾਭ ਉਠਾ ਸਕਣ। ਪਰ ਕਾਮਰੇਡ ਬਲਦੇਵ ਸਿੰਘ ਲੂੰਬਾ ਜੀ ਆਪਣਾ ਫਾਇਦਾ ਉਠਾਉਣ ਦੀ ਖਾਤਰ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਪਿਛੇ ਕਾਂਗਰਸੀਆਂ ਨੇ 30 ਸਾਲਾਂ ਦੇ ਵਿਚ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਦਿੱਤੀਆਂ (ਵਿਘਨ) (ਸ਼ੋਰ) ਜ਼ਮੀਨ ਦਾ ਕੋਈ ਪ੍ਰਬੰਧ ਨਹੀਂ ਹੋ ਸਕਿਆ।

**ਸ੍ਰੀ ਚਮਨ ਲਾਲ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਸਨ ਪਰ ਸਦਨ ਵਿਚ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਡਿਪਟੀ ਸਪੀਕਰ:** ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਅਨ-ਨਸੈਸਰਲੀ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦਾ ਸਮਾਂ ਖਰਾਬ ਨਾ ਕਰਨ।

**ਵੈਦ ਕਰਤਾਰ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਇਹੀ ਅਰਜ਼ ਕਰਨੀ ਸੀ ਕਿ ਪਿਛਲੇ 30 ਸਾਲਾਂ ਦੇ ਵਿਚ ਜਦੋਂ ਕਾਂਗਰਸ ਦਾ ਰਾਜ ਸੀ ਤਾਂ ਕੱਖ ਨਹੀਂ ਕੀਤਾ ਗਿਆ ਅਤੇ ਲੋਕਾਂ ਨੂੰ ਗੁਮਰਾਹ ਕੀਤਾ ਗਿਆ। ਹੁਣੇ ਸ਼ਰਮਾ ਜੀ ਬੋਲ ਰਹੇ ਸਨ। ਇਨ੍ਹਾਂ ਕਾਂਗਰਸੀਆਂ ਨੇ ਨਾਨ-ਸ਼ਡਿਊਲਡ ਕਾਸਟਸ ਦੀ ਯੂਨੀਅਨ ਬਣਾ ਦਿੱਤੀ ਹੈ ਜਿਸ ਦੇ ਪਰਧਾਨ ਕਾਂਗਰਸੀ ਮੈਂਬਰ ਹਨ। ਉਹ, ਡਿਪਟੀ ਸਪੀਕਰ ਸਾਹਿਬ, ਰੋਜ਼ ਪੰਜਾਬ ਸਿਵਲ ਸਕੱਤਰੇਤ ਦੇ ਹੇਠਾਂ ਜ਼ਿੰਦਾਬਾਦ ਅਤੇ ਮੁਰਦਾਬਾਦ ਦੇ ਨਾਹਰੇ ਲਗਾਉਂਦੇ ਹਨ। ਉਨ੍ਹਾਂ ਹਰੀਜਨਾਂ ਵਾਸਤੇ ਭਾਰੀ ਰੋੜਾ ਅਟਕਾਇਆ ਜਾ ਰਿਹਾ ਹੈ। ਪਰ ਕਾਂਗਰਸੀ ਭਰਾ ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਨੂੰ ਉੱਚਾ ਚੁੱਕਣਾ ਹੈ। ਪਹਿਲਾਂ ਇਹ ਕੁਝ ਕਰ ਨਹੀਂ ਸਕੇ। ਕਾਂਗਰਸ ਸਰਕਾਰ ਨੇ ਹਰੀਜਨ ਭਰਾਵਾਂ ਨੂੰ ਪੰਜ, ਪੰਜ ਮਰਲੇ ਪਲਾਟ ਦੇਣ ਦਾ ਵਾਇਦਾ ਕੀਤਾ ਸੀ। ਬੇਅੰਤ ਲੋਕਾਂ ਨੇ ਹਜ਼ਾਰਾਂ ਰੁਪਏ ਖ਼ਰਚ ਕੇ ਐਪਲੀਕੇਸ਼ਨਾਂ ਦਿੱਤੀਆਂ। ਪਰ ਜਿਹੜੇ ਕਾਂਗਰਸ ਰਾਜ ਨੇ ਪਲਾਟ ਉਨ੍ਹਾਂ ਨੂੰ ਦਿੱਤੇ ਉਹ ਜਾਂ ਤਾਂ ਛੱਪੜਾਂ ਵਿਚ ਦਿੱਤੇ ਜਾਂ ਕਬਰਾਂ ਵਿੱਚ ਜਾਂ ਫਿਰ ਚੋਆਂ ਵਿੱਚ ਦਿੱਤੇ ਤਾਂ ਕਿ ਉਥੇ ਹਰੀਜਨਾਂ ਦਾ ਆਪਣੇ ਆਪ ਕਲਿਆਣ ਹੋ ਜਾਵੇ, ਉਹਨਾਂ ਨੂੰ ਸੋਚਣਾ ਹੀ ਨਾ ਪਵੇ। ਦੂਜੇ ਪਾਸੇ ਬਾਦਲ ਸਰਕਾਰ ਨੇ ਕੇਵਲ ਪਲਾਟ ਹੀ ਦੇਣ ਦਾ ਫੈਸਲਾ ਨਹੀਂ ਕੀਤਾ ਬਲਿਕ ਹਜ਼ਾਰਾਂ ਮਕਾਨ ਬਣਾ ਕੇ ਅਸੀਂ ਦੇ ਰਹੇ ਹਾਂ। ਪੰਜ ਕਰੋੜ ਰੁਪਏ ਇਸ ਕੰਮ ਵਾਸਤੇ ਖਰਚ ਕਰ ਦਿੱਤੇ ਹਨ। ਅੱਜ ਇਹ ਕਾਂਗਰਸੀ ਭਰਾ ਹਰੀਜਨਾਂ ਦੀ ਹਮਦਰਦੀ ਦਾ ਬਹੁਤ ਦਮ ਭਰਦੇ ਹਨ। ਇਹ ਹਰੀਜਨਾਂ ਦਾ ਕੱਖ ਨਹੀਂ ਬਣਾ ਸਕੇ। ਇਨ੍ਹਾਂ ਨੇ ਹਰੀਜਨਾਂ ਦਾ ਕੋਈ ਭਲਾ ਨਹੀਂ ਕੀਤਾ। ਹਰੀਜਨਾਂ ਲਈ ਰੈਜ਼ਰਵੇਸ਼ਨ 30 ਸਾਲ ਰੱਖ ਕੇ ਇਨ੍ਹਾਂ ਨੇ ਉਨ੍ਹਾਂ ਨਾਲ ਮਜ਼ਾਕ ਕੀਤਾ। ਸਭ ਤੋਂ ਵੱਡਾ ਐਜੂਕੇਸ਼ਨ ਦਾ ਮਹਿਕਮਾ ਹੈ। ਉਸਦੇ ਵਿਚ ਨਵੇਂ ਆਦਮੀ ਭਰਤੀ ਕੀਤੇ ਗਏ। ਕੇ. ਪੀ. ਸਾਹਿਬ ਵੀ ਉਸ ਕਮੇਟੀ ਦੇ ਮੈਂਬਰ ਸਨ। ਉਸ ਵੇਲੇ ਦੀ ਰਿਪੋਰਟ ਹੈ ਕਿ ਕੁਲ ਸਾਢੇ ਤਿੰਨ ਫੀਸਦੀ ਹਰੀਜਨ ਭਰਤੀ ਹੋਏ ਹਨ ਜਦੋਂ ਕਿ ਇਹ 25% ਹੋਣੇ ਚਾਹੀਦੇ ਸਨ। ਇਹ ਇਨ੍ਹਾਂ ਦੀ 30 ਸਾਲਾਂ ਦੀ ਕਰਤੂਤ ਹੈ। ਹਰ ਮਹਿਕਮੇ ਦਾ ਇਹੀ ਹਾਲ ਹੈ।

**Expunged as ordered by the Chair.

ਇਹ ਪੰਚਾਇਤਾਂ ਦੀਆਂ ਇਲੈਕਸ਼ਨਾਂ ਨਹੀਂ ਕਰਵਾ ਸਕੇ। ਇਨ੍ਹਾਂ ਨੇ ਕਿਹਾ ਸੀ ਕਿ ਜੇ ਇੱਕ ਵੀ ਹਰੀਜਨ ਸਰਪੰਚ ਬਣ ਗਿਆ ਤਾਂ ਅਸੀਂ ਰਿਜ਼ਾਈਨ ਕਰ ਦੇਵਾਂਗੇ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵੇਲੇ ਤਾਂ ਕੇਵਲ 400 ਹਰੀਜਨ ਸਰਪੰਚ ਬਣੇ ਸਨ ਪਰ ਇਸ ਵਾਰ 1200 ਹਰੀਜਨ ਸਰਪੰਚ ਬਣੇ ਹਨ। (ਤਾੜੀਆਂ) ਮੈਨੂੰ ਹੈਰਾਨੀ ਹੈ ਇਹ ਫਿਰ ਵੀ ਇਥੇ ਬੈਠੇ ਹਨ। ਇਨ੍ਹਾਂ ਨੇ ਕਿਹਾ ਸੀ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿੱਚ ਲੜਾਈ ਝਗੜੇ ਹੋਣਗੇ। ਇਹ ਆਪ 10 ਸਾਲ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਨਹੀਂ ਕਰਵਾ ਸਕੇ। ਅਸੀਂ ਹੁਣ ਕਰਵਾਉਣ ਲੱਗੇ ਹਾਂ। ਚੋਣਾਂ ਜ਼ਰੂਰ ਹੋਣਗੀਆਂ। ਫਿਰ ਕਹਿੰਦੇ ਸਨ ਕਿ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਰਵਾ ਲਓ। ਇਨ੍ਹਾਂ ਦਾ ਹਰ ਜਗ੍ਹਾ ਬੁਰਾ ਹਾਲ ਹੋਇਆ ਹੈ। ਇਨ੍ਹਾਂ ਦਾ ਭੋਗ ਪੈ ਗਿਆ ਹੈ, ਇਹ ਗੱਲ ਹੁਣ ਸਾਡੇ ਸਿਰ ਮੜ੍ਹੀ ਜਾਂਦੇ ਹਨ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਪੁਆਇੰਟ ਆਫ ਆਰਡਰ ਰਾਹੀਂ ਕੁਝ ਪੁੱਛ ਨਹੀਂ ਸਕਦੇ। ਅਨਨਸੈਸਰਲੀ ਪੁਆਇੰਟ ਆਫ ਆਰਡਰ ਰੇਜ਼ ਕਰਕੇ ਸਦਨ ਦਾ ਸਮਾਂ ਜ਼ਾਇਆ ਨਾ ਕੀਤਾ ਜਾਵੇ ਅਤੇ ਬੋਲਣ ਵਾਲੇ ਆਨਰੇਬਲ ਮੈਂਬਰ ਨੂੰ ਇੰਟਰਪਟ ਨਾ ਕੀਤਾ ਜਾਵੇ।

**ਵੈਦ ਕਰਤਾਰ ਸਿੰਘ:** ਡਿਪਟੀ ਸਪੀਕਰ ਸਾਹਿਬ, ਕੇ. ਪੀ. ਸਾਹਿਬ ਨੇ ਇਹ ਗੱਲ ਪੁੱਛੀ ਹੈ। ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਵਿਦਾਸ ਭਵਨ ਲਈ ਸਾਨੂੰ 13 ਕਨਾਲ ਜਗ੍ਹਾ ਮਿਲੀ ਹੈ। ਅਸੀਂ 600 ਸਾਲਾ ਰਵਿਦਾਸ ਜੀ ਦਾ ਜਨਮ ਉਤਸਵ ਮਨਾਇਆ। ਜੋ ਕੁਝ ਉਸ ਵਿਚ ਕੀਤਾ ਗਿਆ ਹੈ ਜੇ ਮੈਂ ਉਹ ਦੱਸਣ ਲਗ ਗਿਆ ਤਾਂ ਬਹੁਤ ਸਮਾਂ ਲੱਗੇਗਾ। ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿੱਚ ਸਾਨੂੰ 13 ਕਨਾਲ ਦਾ ਪਲਾਟ ਦਿੱਤਾ ਹੈ ਅਤੇ ਉਹ ਬਣਾਉਣਾ ਅਸੀਂ ਸ਼ੁਰੂ ਵੀ ਕਰ ਦਿੱਤਾ ਹੈ। ਉਥੇ ਅਸੀਂ 500 ਸਫੈਦੇ ਦੇ ਬੂਟੇ ਲਾ ਦਿੱਤੇ ਹਨ। ਦੋ ਕਮਰੇ ਵੀ ਬਣਾਏ ਹਨ। ਲੇਕਿਨ ਇਨ੍ਹਾਂ ਨੇ 30 ਸਾਲਾਂ ਵਿਚ ਸਾਨੂੰ ਇਕ ਮਰਲ੍ਹਾ ਜ਼ਮੀਨ ਵੀ ਨਹੀਂ ਦਿੱਤੀ। ਇਸ ਤੋਂ ਇਲਾਵਾ ਸਾਨੂੰ ਗੜ੍ਹ ਸ਼ੰਕਰ ਅਤੇ ਹੁਸ਼ਿਆਰਪੁਰ ਵਿੱਚ ਜ਼ਮੀਨ ਮਿਲੀ ਹੈ। ਜਲੰਧਰ ਵਿੱਚ ਇੰਪਰੂਵਮੈਂਟ ਟਰੱਸਟ ਵਲੋਂ ਸਾਨੂੰ ਕਨਾਲ ਜ਼ਮੀਨ ਅਲਾਟ ਹੋ ਰਹੀ ਹੈ ਜਿਥੇ ਕਿ ਅਸੀਂ ਰਵਿਦਾਸ ਮਹਾਰਾਜ ਦਾ ਭਵਨ ਬਣਾਵਾਂਗੇ।

(ਇਸ ਸਮੇਂ ਸਰਦਾਰ ਦਰਸ਼ਨ ਸਿੰਘ ਕੇ. ਪੀ. ਆਪਣੀ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ)

**ਸ੍ਰੀ ਡਿਪਟੀ ਸਪੀਕਰ:** ਕੇ. ਪੀ. ਸਾਹਿਬ ਇਸ ਤਰ੍ਹਾਂ ਇੰਟਰਪਟ ਨਾ ਕਰੋ।

**ਵੈਦ ਕਰਤਾਰ ਸਿੰਘ:** ਸ਼ਰਮਾ ਜੀ ਨੇ ਕਿਹਾ ਸੀ ਕਿ ਇਹ ਚੂੰ ਚੂੰ ਦੇ ਮੁਰੱਬੇ ਇਕੱਠੇ ਹੋ ਗਏ ਹਨ। ਮੈਂ ਇਨ੍ਹਾਂ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਬੀਬੀ ਦੀ ਸਪੋਰਟ ਕਰਦੇ ਹੋ। ਜਿਸ ਕਾਂਗਰਸ ਦੀ ਇਹ ਗਲ ਕਰਦੇ ਹਨ ਉਸ ਨੇ ਕੇਰਲਾ ਵਿਚ ਕਿੰਨਿਆਂ ਆਦਮੀਆਂ ਨਾਲ ਜੱਫਾ ਪਾਇਆ ਹੈ। ਇਹ ਪਹਿਲਾਂ ਆਪਣੀ ਮੰਜੀ ਥੱਲੇ ਸੋਟਾ ਫੇਰ ਲੈਣ, ਫਿਰ ਗਲ ਕਰਨ। ਇਨ੍ਹਾਂ ਨੇ ਉਥੇ ਮੁਸਲਿਮ ਲੀਗ ਨਾਲ ਸਮਝੌਤਾ ਕੀਤਾ ਜਿਹੜੇ ਕਿ ਦੇਸ਼ ਦੀ ਵੰਡ ਕਰਾਉਣ ਵਾਲੇ ਸਨ। ਸਾਨੂੰ ਇਹ ਕਹਿੰਦੇ ਹਨ ਕਿ ਅਸੀਂ ਕਦੇ ਕਮਿਊਨਿਸਟਾਂ ਵੱਲ ਝਾਕਦੇ ਹਾਂ ਅਤੇ ਕਦੇ ਜਨਤਾ ਪਾਰਟੀ ਵੱਲ ਝਾਕਦੇ ਹਾਂ। ਤੁਸੀਂ ਵੀ ਇਨ੍ਹਾਂ ਭਰਾਵਾਂ ਨਾਲ ਪੰਜ ਸਾਲ ਜੱਫਾ ਪਾ ਕੇ ਬੈਠੇ ਰਹੇ ਹੋ। ਇਹ

**Expunged as ordered by the Chair.

[ਵੈਦ ਕਰਤਾਰ ਸਿੰਘ]

ਤੁਹਾਡੇ ਨਾਲ ਜੁੜੇ ਰਹੇ ਹਨ । ਹੁਣ ਇਨ੍ਹਾਂ ਨੂੰ ਕਿਉਂ ਬੁਰਾ ਕਹਿੰਦੇ ਹੋ। ਡਿਪਟੀ ਸਪੀਕਰ ਸਾਹਿਬ, ਇਥੇ ਜਮਹੂਰੀਅਤ ਹੈ, ਡੈਮੋਕਰੇਸੀ ਹੈ। ਠੀਕ ਹੈ ਕਿਸੇ ਨਾਲ ਜੇ ਰਾਇ ਨਹੀਂ ਮਿਲਦੀ ਤਾਂ ਝਗੜਾ ਹੋ ਜਾਂਦਾ ਹੈ। ਹੁਣ ਦੁਬਾਰਾ ਅਲੈਕਸ਼ਨਾਂ ਆ ਰਹੀਆਂ ਹਨ । ਹੁਣ ਪਤਾ ਲੱਗ ਜਾਵੇਗਾ ਕਿ ਕਿਸ ਭਾਅ ਵਿਕਦੀ ਹੈ। ਕਿਸ ਨੂੰ ਲੋਕ ਪਸੰਦ ਕਰਦੇ ਹਨ । ਇਹ ਫੈਸਲਾ ਤਾਂ ਦੋ ਤਿੰਨ ਮਹੀਨਿਆਂ ਅੰਦਰ ਹੋ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਇਹ 30 ਸਾਲ ਪਲਾਨਾਂ ਬਣਾਉਂਦੇ ਰਹੇ ਹਨ ਪਰ ਕੀਤਾ ਕਿਧਰੇ ਕੁਝ ਵੀ ਨਹੀਂ। ਇਨ੍ਹਾਂ ਦੇ ਰਾਜ ਵਿੱਚ ਕਿਸੇ ਪਿੰਡ ਨੂੰ ਸੜਕ ਨਹੀਂ ਗਈ, ਕਿਸੇ ਪਿੰਡ ਵਿੱਚ ਹਰੀਜਨਾਂ ਲਈ ਧਰਮਸ਼ਾਲਾ ਨਹੀਂ ਬਣਾਈ ਅਤੇ ਹੋਰ ਵੀ ਕੋਈ ਸਫਾਈ ਦਾ ਕੰਮ ਨਹੀਂ ਕੀਤਾ । ਸਰਦਾਰ ਬਿਕਰਮ ਸਿੰਘ ਇੱਕ ਬਹੁਤ ਵੱਡੇ ਜਰਨੈਲ ਸਨ ਜਿਨ੍ਹਾਂ ਦੀ ਕਸ਼ਮੀਰ ਵਿੱਚ ਮ੍ਰਿਤੂ ਹੋ ਗਈ ਸੀ । ਉਨ੍ਹਾਂ ਦੇ ਪਿੰਡ ਨੂੰ ਹੁਣ ਇਨ੍ਹਾਂ ਨੇ ਸੜਕ ਕੱਢ ਦਿੱਤੀ ਹੈ। 30 ਸਾਲਾਂ ਵਿਚ ਇਹ ਕੁਝ ਵੀ ਨਹੀਂ ਕਰ ਸਕੇ। ਸਾਨੂੰ ਇਹ ਕਹਿੰਦੇ ਹਨ ਕਿ ਅਸੀਂ ਕੋਈ ਪਲਾਨ ਨਹੀਂ ਬਣਾਉਂਦੇ ਅਸੀਂ ਦੋ ਵਾਰ ਰਾਜ ਭਾਗ ਦੇ ਮਾਲਕ ਬਣੇ। ਅਸੀਂ ਆਪਣੇ ਰਾਜ ਵਿੱਚ ਹਰ ਪਿੰਡ ਨੂੰ ਪੱਕੀ ਸੜਕ ਨਾਲ ਜੋੜਿਆ ਹੈ । ਹਰ ਪਿੰਡ ਵਿੱਚ ਗਲੀਆਂ ਦੀ ਸਫਾਈ ਦਾ ਕੰਮ ਕੀਤਾ ਹੈ ਅਤੇ ਹਰੀਜਨਾਂ ਦੀ ਹਰ ਮੁਸ਼ਕਿਲ ਦੂਰ ਕਰਨ ਲਈ ਲੱਖਾਂ ਰੁਪਏ ਖਰਚ ਕੀਤੇ ਹਨ । ਹਰੀਜਨਾਂ ਨੂੰ ਹਰ ਸਹੂਲਤ ਦੇਣ ਦਾ ਅਸੀਂ ਯਤਨ ਕੀਤਾ ਹੈ। ਲੇਕਿਨ ਇਹ ਆਪਣੇ ਪਿਛਲੇ 30 ਸਾਲਾਂ ਦੇ ਰਾਜ ਵਿੱਚ ਕੁਝ ਵੀ ਨਹੀਂ ਕਰ ਸਕੇ। ਇਹ ਅੱਜ ਇਥੇ ਨੁਕਤਾਚੀਨੀਆਂ ਕਰਦੇ ਹਨ ਅਤੇ ਬੜੀਆਂ ਡੀਂਗਾਂ ਮਾਰਦੇ ਹਨ । ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਗੱਲ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਰੀਜਨ ਹੁਣ ਬਹੁਤ ਜਾਗ੍ਰਿਤ ਹੋ ਗਏ ਹਨ। ਉਨ੍ਹਾਂ ਨੂੰ ਗਿਆਨ ਹੋ ਗਿਆ ਹੈ। ਹੁਣ ਉਹ ਇਨ੍ਹਾਂ ਦੇ ਹੰਝੂਆਂ ਤੇ ਇਤਬਾਰ ਨਹੀਂ ਕਰਨ ਲੱਗੇ। ਜਿਤਨੇ ਹੰਝੂ ਤੁਸੀਂ ਕੇਰੋਗੇ, ਉਹ ਉਨ੍ਹਾਂ ਨੂੰ ਪਿਛਲੀਆਂ ਗੱਲਾਂ ਯਾਦ ਕਰਾਉਣਗੇ ਅਤੇ ਉਹ ਤੁਹਾਡੇ ਕੋਲੋਂ ਬਦਲੇ ਲੈਣਗੇ । ਉਨ੍ਹਾਂ ਨੂੰ ਤੁਸੀਂ ਬੜਾ ਖਰਾਬ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਲਿਆਂਦਾ ਗਿਆ ਹੈ ਮੈਂ ਇਸਦੀ ਪੁਰਜ਼ੋਰ ਸਪੋਰਟ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਇਸਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ।

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ 20 ਮਿੰਟਾਂ ਲਈ ਹੀ ਬੋਲਣਾ। ਇਸ ਤੇ ਡਿਸਕਸ਼ਨ ਦਾ ਟਾਈਮ ਫਿਕਸ ਹੈ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੇ ਕੋਲ ਲਿਖ ਕੇ ਭੇਜ ਦਿਓ। ਮੈਂ ਐਗਜ਼ਾਮਿਨ ਕਰਾ ਲਵਾਂਗਾ। ਵੈਸੇ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੀ ਰੂਲਿੰਗ ਨੂੰ ਚੈਲੰਜ ਨਹੀਂ ਕਰ ਸਕਦੇ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਨੇ ਕੱਲ ਇਥੇ ਕਿਹਾ ਸੀ ਕਿ ਕਿਸੇ ਸਰਕਾਰ ਦੀਆਂ ਮਾਲੀ ਨੀਤੀਆਂ ਉਸ ਦੀਆਂ ਬੁਨਿਆਦੀ ਨੀਤੀਆਂ ਦਾ ਇੱਕ ਪ੍ਰਗਟਾਵਾ ਹੁੰਦੀਆਂ ਹਨ। ਇਨ੍ਹਾਂ ਦੀਆਂ ਨੀਤੀਆਂ ਦਾ ਜੋ ਐਪਰੋਪਰੀਏਸ਼ਨ ਬਿਲ ਵਿੱਚ ਪ੍ਰਗਟਾਵਾ ਹੋਇਆ ਹੈ, ਉਨ੍ਹਾਂ ਨੀਤੀਆਂ ਨੂੰ ਬਦਲਣ ਵਾਸਤੇ ਅਕਾਲੀ ਦਲ ਦੇ ਅੰਦਰ ਕਾਫੀ ਜਦੋਜਹਿਦ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਅਗਰ ਹੁਕਮਰਾਨ ਪਾਰਟੀ ਦੇ ਉੱਤੇ, ਅੱਜ ਦੀ ਲੀਡਰਸ਼ਿਪ ਦੇ ਉਤੇ ਜਾਗੀਰਦਾਰਾਂ ਅਤੇ ਟਰਾਂਸਪੋਰਟਰਾਂ ਦੀ ਛਾਪ ਘੱਟ ਜਾਏ, ਧੰਨੀਆਂ ਅਤੇ ਲੈਂਡ ਲਾਰਡਜ਼ ਦੀ ਛਾਪ ਟੁੱਟ ਜਾਏ, ਗਰੀਬ ਔਰ ਦਰਮਿਆਨਾ ਕਿਸਾਨ ਡਾਮੀਨੇਟ ਕਰ ਜਾਵੇ ਤਾਂ ਇਨ੍ਹਾਂ ਦੀਆਂ ਨੀਤੀਆਂ ਵਿਚ ਚੰਗੇ ਪਾਸੇ ਮੋੜਾ ਆ ਸਕਦਾ ਹੈ। ਅਗਰ ਵੱਡੇ ਵਪਾਰੀ, ਜ਼ਖੀਰਾਬਾਜ਼ ਜਿਹੜੇ ਹਨ ਉਨ੍ਹਾਂ ਦਾ ਇਹ ਪਾਰਟੀ ਸਾਥ ਛੱਡ ਦੇਵੇ ਤਾਂ ਗਰੀਬ ਮਜ਼ਦੂਰ ਜਿਹੜਾ ਕਿ ਪਿੰਡਾਂ ਵਿਚ ਹੈ ਜਾਂ ਸ਼ਹਿਰਾਂ ਵਿਚ ਹੈ ਉਸ ਦੇ ਹਿਤ ਵੱਲ ਇਨ੍ਹਾਂ ਦੀ ਨੀਤੀ ਮੋੜਾ ਖਾ ਸਕਦੀ ਹੈ। ਸ਼ਰਮਾ ਸਾਹਿਬ, ਇਸ ਵੇਲੇ ਨਹੀਂ ਹਨ, ਉਹ ਕਹਿੰਦੇ ਹਨ ਕਿ ਸ਼ਾਇਦ ਇਨ੍ਹਾਂ ਦਾ ਸਮਝੌਤਾ ਹੋ ਗਿਆ ਹੈ। ਮੈਂ ਸ਼ਰਮਾ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਅਕਾਲੀ ਪਾਰਟੀ ਨੇ ਆਪਣਾ ਰਸਤਾ ਬਦਲਿਆ, ਜਾਂ, ਬਦਲਣ ਦਾ ਯਤਨ ਕੀਤਾ, ਸੰਤ ਫਤਿਹ ਸਿੰਘ ਜੀ ਨੇ ਤਾਂ ਅਸੀਂ ਉਨ੍ਹਾਂ ਦੀ ਸਪੋਰਟ ਕੀਤੀ ਔਰ ਸਾਰੇ ਪੰਜਾਬ ਨੇ ਉਨ੍ਹਾਂ ਨੂੰ ਚੰਗਾ ਕਿਹਾ। ਅਕਾਲੀ ਪਾਰਟੀ ਦੀ ਨੀਤੀ ਵਿਚ ਫਿਰ ਮੋੜਾ ਆਇਆ ਪਰ ਇਨ੍ਹਾਂ ਨੇ (ਕਾਂਗਰਸ ਆਈ ਵੱਲ ਇਸ਼ਾਰਾ) ਸਰਦਾਰ ਲਛਮਣ ਸਿੰਘ ਗਿੱਲ ਦੀ ਮੱਦਦ ਕੀਤੀ ਤਾਂ ਸਾਰੇ ਪੰਜਾਬ ਨੇ ਇਨ੍ਹਾਂ ਨੂੰ ਲਾਹਨਤ ਪਾਈ ਸੀ। (ਥੰਪਿੰਗ) (ਹਾਸਾ) ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਪਾਰਟੀ ਦੇ ਵਿਚ ਕੋਈ ਡਿਵੈਲਪਮੈਂਟ ਹੁੰਦੀ ਹੈ ਤਾਂ ਉਸ ਦਾ ਤੋਲ ਮਾਪ ਆਪਣੀ ਪਾਰਟੀ ਦਾ ਸੰਕੀਰਣ ਹਿੱਤ ਨਹੀਂ ਹੋਣਾ ਚਾਹੀਦਾ, ਦੇਸ਼ ਦਾ ਹਿੱਤ ਹੋਣਾ ਚਾਹੀਦਾ ਹੈ। ਅਗਰ, ਡਿਪਟੀ ਸਪੀਕਰ ਸਾਹਿਬ, ਅਕਾਲੀ ਪਾਰਟੀ ਠੀਕ ਰਸਤੇ ਤੇ ਚੱਲੇਗੀ ਤਾਂ ਅਸੀਂ ਸਪੋਰਟ ਕਰਾਂਗੇ। ਅਗਰ ਇਨ੍ਹਾਂ ਨੇ ਵੀ ਇਹ ਰਸਤਾ ਅਪਣਾਇਆ ਹੁੰਦਾ ਤਾਂ ਅਸੀਂ ਇਨ੍ਹਾਂ ਦੀ ਵੀ ਸਪੋਰਟ ਕਰਦੇ। ਇਹ ਦੂਜੀਆਂ ਪਾਰਟੀਆਂ ਦੀ ਗੱਲ ਕਰਦੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਰਮਾ ਸਾਹਿਬ ਤੁਸੀਂ ਤਾਂ ਆਪਣੇ ਆਪ ਨੂੰ ਜਨਤਾ ਪਾਰਟੀ ਦੇ ਮੁਖਾਲਿਫ ਸਮਝਦੇ ਹੋ ਪਰ ਤੁਹਾਡੀ ਪਾਰਟੀ ਦੇ ਲੀਡਰ ਕੀ ਕਹਿੰਦੇ ਹਨ, ਉਨ੍ਹਾਂ ਵੱਲ ਵੀ ਤਾਂ ਜ਼ਰਾ ਵੇਖੋ। ਸਰਦਾਰ ਬੂਟਾ ਸਿੰਘ ਜੀ ਕੀ ਕਹਿੰਦੇ ਹਨ ? ਉਹ ਕਹਿੰਦੇ ਹਨ ਕਿ ਜਨਤਾ ਪਾਰਟੀ ਨਾਲ ਐਡਜਸਟਮੈਂਟ ਹੋ ਸਕਦੀ ਹੈ। ਉਧਰ ਆਰ. ਐਸ. ਐਸ. ਦਾ ਲੀਡਰ ਕੀ ਕਹਿੰਦਾ ਹੈ ? ਉਹ ਕਹਿੰਦਾ ਹੈ ਕਿ ਇੰਦਰਾ ਗਾਂਧੀ ਦੇ ਮੁਕਾਬਲੇ ਵਿਚ ਅਸੀਂ ਚੌਧਰੀ ਚਰਨ ਸਿੰਘ ਦੀ ਮੁਖਾਲਫਤ ਕਰਾਂਗੇ। ਸਰਦਾਰ ਬਲਵੰਤ ਸਿੰਘ ਹੋਰੀਂ ਇਸ ਵੇਲੇ ਬੈਠੇ ਨਹੀਂ ਹਨ। ਜਿਹੜੀਆਂ ਨੀਤੀਆਂ ਦਾ ਪਰਗਟਾਵਾ ਉਨ੍ਹਾਂ ਨੇ ਐਪ੍ਰੋਪ੍ਰੀਏਸ਼ਨ ਬਿਲ ਵਿਚ ਕੀਤਾ ਹੈ, ਉਨ੍ਹਾਂ ਦਾ ਮੈਂ ਜ਼ਿਕਰ ਕਰਦਾ ਹਾਂ। ਮੈਂ ਜ਼ਿਆਦਾ ਡਿਟੇਲ ਵਿਚ ਨਹੀਂ ਜਾਂਦਾ, ਇਕ ਮਿਸਾਲ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਸਰਹੱਦੀ ਇਲਾਕੇ ਜੰਗ ਦਾ ਸ਼ਿਕਾਰ ਹੋਏ ਲੋਕਾਂ ਲਈ 35 ਲਖ ਰੁਪਿਆ ਮੁਆਵਜ਼ੇ ਦਾ ਦੇਣ ਲਈ ਰਖਿਆ ਹੈ। ਬੜੀ ਚੰਗੀ ਗਲ ਹੈ, ਦੇਣਾ ਚਾਹੀਦਾ ਹੈ। ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸ਼ਹਿਰਾਂ ਵਿਚ ਗਰੀਬ ਮਜ਼ਦੂਰ ਹੈ ਉਸ ਦੇ ਲਈ ਪੰਜਾਬ ਸਰਕਾਰ ਦਾ ਕੀ ਰਵੱਈਆ ਹੈ। ਡਿਪਟੀ ਸਪੀਕਰ ਸਾਹਿਬ, ਸੰਨ 1975 ਵਿਚ ਬਿਜਲੀ ਦੀ ਥੁੜ੍ਹ ਹੋ ਗਈ, ਮਜ਼ਦੂਰਾਂ ਨੇ ਮਜਬੂਰ ਹੋ ਕੇ ਐਜੀਟੇਸ਼ਨ ਕੀਤੀ, ਪਰ ਫਿਰ ਵੀ ਸਰਕਾਰ ਨੇ ਗਰਾਂਟ ਨਹੀਂ ਦਿਤੀ ਸਿਰਫ ਉਨ੍ਹਾਂ ਨੂੰ ਮਾੜਾ ਮੋਟਾ ਲੋਨ ਦੀ ਸ਼ਕਲ ਵਿਚ ਰੁਪਿਆ ਦਿਤਾ। ਅੱਜ ਫਿਰ ਬਿਜਲੀ ਦੀ ਘਾਟ ਹੈ, ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਮਜ਼ਦੂਰਾਂ ਦੇ ਬੱਚੇ ਭੁੱਖ ਮਰੀ ਦਾ ਸ਼ਿਕਾਰ ਹੋ ਰਹੇ ਹਨ ਕਿਉਂਕਿ ਮਜ਼ਦੂਰਾਂ ਨੂੰ ਕੰਮ ਨਹੀਂ

[ਕਾਮਰੇਡ ਸੱਤ ਪਾਲ ਡਾਂਗ]

ਮਿਲ ਰਿਹਾ। ਚਾਹੀਦਾ ਇਹ ਸੀ ਕਿ ਉਨ੍ਹਾਂ ਗਰੀਬਾਂ ਲਈ ਵੀ ਸਰਕਾਰ ਕੋਈ ਪੈਸਾ ਰਖਦੀ । ਪਰ ਉਨ੍ਹਾਂ ਲਈ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕੀ ਕੀਤਾ ਹੈ। ਇਹ ਕੀਤਾ ਹੈ ਕਿ ਜਿਹੜੇ ਕਰਜ਼ੇ ਸੰਨ 1974 ਦੇ ਸਨ ਇਹ ਕਹਿੰਦੇ ਹਨ ਵਾਪਿਸ ਹੁਣ ਹੀ ਲੈਣੇ ਹਨ। ਨਹੀਂ ਤਾਂ ਤਹਿਸੀਲ-ਦਾਰਾਂ ਨੂੰ ਆਰਡਰ ਜਾ ਰਹੇ ਹਨ ਕਿ ਉਨ੍ਹਾਂ ਗਰੀਬ ਮਜ਼ਦੂਰਾਂ ਦੀਆਂ ਕੁਰਕੀਆਂ ਕਰ ਲਵੋ। ਇਸ ਲਈ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਪ੍ਰਾਗਰੈਸਿਵ ਕਦਮ ਹੈ ਸਰਕਾਰ ਦਾ ? ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਸੰਨ 1974 ਦੇ ਕਰਜ਼ੇ ਮੁਆਫ ਕੀਤੇ ਜਾਣ ਔਰ ਜਿਹੜੇ ਮਜ਼ਦੂਰ ਹੁਣ ਭੁਖ-ਮਰੀ ਦਾ ਸ਼ਿਕਾਰ ਹੋ ਰਹੇ ਹਨ ਉਨ੍ਹਾਂ ਨੂੰ ਗਰਾਂਟਾਂ ਦਿਤੀਆਂ ਜਾਣ ।

ਫਿਰ, ਡਿਪਟੀ ਸਪੀਕਰ ਸਾਹਿਬ, ਐਡਹਾਕ ਮਜ਼ਦੂਰਾਂ ਦੀ ਗਲ ਲੈ ਲਵੋ । ਪੀ. ਡਬਲਿਯੂ. ਡੀ. ਦੇ ਤਿੰਨ ਵਿੰਗ ਜਾਂ ਬ੍ਰਾਂਚਾਂ ਹਨ। ਉਥੇ ਕਈ ਕਈ ਸਾਲਾਂ ਦੇ ਕਰਮਚਾਰੀ ਐਡਹਾਕ ਬੇਸਿਜ਼ ਤੇ ਚਲੇ ਆ ਰਹੇ ਹਨ। ਸੰਨ 1974 ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ ਐਡਹਾਕ ਇੰਪ-ਲਾਈ ਦੀ ਸਰਵਿਸ ਪੰਜ ਸਾਲ ਦੀ ਹੋ ਗਈ ਹੋਵੇਗੀ ਉਸ ਨੂੰ ਰੈਗੂਲਰ ਕੀਤਾ ਜਾਵੇਗਾ। ਉਦੋਂ ਸ਼ਰਮਾ ਸਾਹਿਬ ਫਾਇਨਾਂਸ ਮਨਿਸਟਰ ਸਨ। ਡਿਪਟੀ ਸਪੀਕਰ ਸਾਹਿਬ, 16 ਅਕਤੂਬਰ, 1979 ਨੂੰ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵਲ ਇਸ਼ਾਰਾ) ਇਹ ਗਲ ਮੰਨੀ ਹੈ ਕਿ ਪੀ. ਡਬਲਿਯੂ. ਡੀ. ਵਿਚ 1,068 ਇਹੋ ਜਿਹੇ ਇੰਪਲਾਈਜ਼ ਹਨ ਜਿਨ੍ਹਾਂ ਦੀ ਪੰਜ ਸਾਲ ਦੀ ਸਰਵਿਸ ਹੋ ਗਈ ਹੈ ਪਰ ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਗਿਆ। ਕਿਉਂ ਨਹੀਂ ਕੀਤਾ ਗਿਆ ? ਜਵਾਬ ਇਹ ਦਿੰਦੇ ਹਨ ਕਿ ਹੇਠੋਂ ਇਨਫਰਮੇਸ਼ਨ ਨਹੀਂ ਆਈ। ਸੰਨ 1979 ਵਿਚ ਪਬਲਿਕ ਹੈਲਥ ਮਹਿਕਮੇ ਦੇ ਸਵਾਲ ਦੇ ਜਵਾਬ ਵਿਚ ਇਹ ਦਸਿਆ ਗਿਆ ਕਿ ਪਬਲਿਕ ਹੈਲਥ ਦੇ ਮਹਿਕਮੇ ਵਿਚ ਇਹੋ ਜਿਹੇ 924 ਇੰਪਲਾਈਜ਼ ਹਨ ਜਿਨ੍ਹਾਂ ਦੀ ਸਰਵਿਸ ਪੰਜ ਸਾਲ ਹੋ ਚੁੱਕੀ ਹੈ ਪਰ ਉਨ੍ਹਾਂ ਨੂੰ ਅਜੇ ਤਕ ਰੈਗੂਲਰ ਨਹੀਂ ਕੀਤਾ ਗਿਆ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਇਹ ਸਰਕਾਰ ਦਾ ਰਵੱਈਆ ਬਦਲਿਆ ਜਾਵੇ ਔਰ ਫੌਰੀ ਤੌਰ ਤੇ ਉਨ੍ਹਾਂ ਇੰਪਲਾਈਜ਼ ਨੂੰ ਜਿਨ੍ਹਾਂ ਦੀ ਸਰਵਿਸ ਪੰਜ ਸਾਲ ਹੋ ਚੁੱਕੀ ਹੈ ਔਰ ਅਜੇ ਤਕ ਐਡਹਾਕ ਬੇਸਿਜ਼ ਤੇ ਚਲੇ ਆ ਰਹੇ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਪੇ ਕਮਿਸ਼ਨ ਦੀ ਗਲ ਕਰਦਾ ਹਾਂ। ਪੇ ਕਮਿਸ਼ਨ ਦੇ ਕੁਝ ਅੱਛੇ ਪਹਿਲੂ ਵੀ ਹਨ ਔਰ ਕੁਝ ਮਾੜੇ ਪਹਿਲੂ ਵੀ ਹਨ। ਇਸ ਲਈ ਇਹ ਠੀਕ ਨਹੀਂ ਹੋਵੇਗਾ ਅਗਰ ਸਰਕਾਰ ਉਨ੍ਹਾਂ ਮਾੜੇ ਪਹਿਲੂਆਂ ਵਿਚ ਫੈਸਲਾ ਸਿਰਫ ਹੈਡਜ਼ ਆਫ ਦੀ ਡਿਪਾਰਟਮੈਂਟਸ ਨੂੰ ਸੁਣ ਕੇ ਹੀ ਕਰ ਦੇਵੇ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਮੁਲਾਜ਼ਮਾਂ ਦੇ ਨੁਮਾਇੰਦਿਆਂ ਨਾਲ ਗੱਲ ਬਾਤ ਕਰਕੇ ਮਿਉਚਲ ਐਗਰੀਮੈਂਟ ਕਰੇ। ਇਹ ਮੈਂ ਮੰਗ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਹੋਰ ਵੇਖ ਲਵੋ, ਸੈਂਟਰਲ ਗੌਰਮਿੰਟ ਨੇ ਮਹਿੰਗਾਈ ਭੱਤੇ ਦੀ ਕਿਸ਼ਤ ਦਿੱਤੀ ਹੈ। ਮੈਂ ਸੋਚਦਾ ਸੀ ਕਿ ਸ਼ਾਇਦ ਸਰਦਾਰ ਬਲਵੰਤ ਸਿੰਘ ਹੋਰੀਂ ਆਪਣੇ ਆਪ ਹੀ ਇਸ ਦੇ ਵਾਸਤੇ ਪੈਸੇ ਰੱਖ ਦੇਣਗੇ, ਪਰ ਉਹ ਨਹੀਂ ਕੀਤਾ ਗਿਆ। ਹੁਣ ਇਹ ਮੁਲਾਜ਼ਮਾਂ ਨੂੰ ਮਜਬੂਰ ਕਰਨਗੇ ਕਿ ਉਹ ਐਜੀਟੇਸ਼ਨ ਕਰਨ ਔਰ ਫਿਰ ਇਹ ਉਨ੍ਹਾਂ ਨੂੰ ਕੁਝ ਦੇਣ, ਪਰ ਇਹ ਤਰੀਕਾ ਠੀਕ ਨਹੀਂ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਅੱਜ ਹੀ ਡੀ. ਏ. ਦੀ ਕਿਸ਼ਤ ਬਾਰੇ ਅਨਾਊਂਸ ਕਰ ਦੇਣ ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਹੋਰ ਵੀ ਛੋਟੀਆਂ ਮੋਟੀਆਂ ਗੱਲਾਂ ਹਨ। ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨੂੰ ਪਹਿਲਾਂ ਮੋਹਾਲੀ ਲੈ ਗਏ ਔਰ ਹੁਣ ਫਿਰ ਉਸ ਨੂੰ ਉਥੋਂ ਸ਼ਿਫਟ ਕਰਨ ਲੱਗੇ

ਹਨ। ਉਸਨੂੰ ਭਲਾ ਉਥੋਂ ਸ਼ਿਫਟ ਕਰਨ ਦੀ ਕੀ ਲੋੜ ਹੈ। ਉਸਨੂੰ ਉਥੋਂ ਸ਼ਿਫਟ ਕਰਕੇ ਇਨ੍ਹਾਂ ਨੂੰ ਵੀ ਤਕਲੀਫ ਹੋਵੇਗੀ ਔਰ ਲੋਕਾਂ ਨੂੰ ਵੀ ਪ੍ਰੇਸ਼ਾਨੀ ਹੋਵੇਗੀ, ਇੰਪਲਾਈਜ਼ ਦੁਖੀ ਹੋਣਗੇ। ਡਿਪਟੀ ਸਪੀਕਰ ਸਾਹਿਬ, ਫਿਰ ਟੈਕਸਟ ਬੁਕਸ ਦਾ ਹਾਲ ਵੀ ਵੇਖ ਲਵੋ। ਸਕੂਲਾਂ ਦੇ ਬੱਚਿਆਂ ਨੂੰ ਟੈਕਸਟ ਬੁਕਸ ਨਹੀਂ ਮਿਲਦੀਆਂ, ਪਤਾ ਨਹੀਂ ਇਸ ਪਾਸੇ ਇਨ੍ਹਾਂ ਦੀ ਕੀ ਪਾਲਿਸੀ ਹੈ, ਕਿਨ੍ਹਾਂ ਨੂੰ ਇਹ ਫਾਇਦਾ ਪਹੁੰਚਾਉਣਾ ਚਾਹੁੰਦੇ ਹਨ। ਅਜੇ ਤਕ ਬੱਚਿਆਂ ਨੂੰ ਟੈਕਸਟ ਬੁਕਸ ਨਹੀਂ ਮਿਲੀਆਂ ਔਰ ਹੈਲਪ ਬੁਕਾਂ ਪੜ੍ਹਾਈਆਂ ਜਾ ਰਹੀਆਂ ਹਨ। ਪਰ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਬੱਚਿਆਂ ਦੀ ਐਜੂਕੇਸ਼ਨ ਦਾ ਕੀ ਬਣੇਗਾ। ਕੀ ਇਨ੍ਹਾਂ ਦਾ ਇਸ ਪਾਸੇ ਧਿਆਨ ਹੈ ? ਨਹੀਂ ਕੋਈ ਧਿਆਨ ਨਹੀਂ ਹੈ। ਫਿਰ ਬੱਚਿਆਂ ਨੂੰ ਕਾਪੀਆਂ ਨਹੀਂ ਮਿਲਦੀਆਂ। ਜਿਹੜਾ ਕਾਗਜ਼ ਕੰਟ੍ਰੋਲ ਰੇਟ ਦਾ ਸੀ ਉਹ ਪਤਾ ਨਹੀਂ ਕੌਣ ਖਾ ਗਿਆ ਹੈ।

ਇਸੇ ਤਰ੍ਹਾਂ ਹੀ ਇਕ ਹੋਰ ਮਸਲਾ ਹੈ, ਟੱਪਰੀਵਾਸਾਂ ਦਾ। ਟੱਪਰੀਵਾਸਾਂ ਨੇ ਭੁੱਖ ਹੜਤਾਲ ਰੱਖੀ ਸੀ ਔਰ ਬਾਦਲ ਸਾਹਿਬ ਨੇ ਜੋ ਉਨ੍ਹਾਂ ਨਾਲ ਵਾਇਦੇ ਕੀਤੇ ਸਨ ਉਹ ਵੀ ਪੂਰੇ ਨਹੀਂ ਹੋਏ। ਉਨ੍ਹਾਂ ਦੇ ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ। ਇਸ ਤਰ੍ਹਾਂ ਹੀ ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵੈਲਫੇਅਰ ਮਨਿਸਟਰਾਂ ਦੀ ਇਕ ਮੀਟਿੰਗ ਦਿੱਲੀ ਵਿਚ ਹੋਈ। ਉਥੇ ਇਹ ਸਰਵਸੰਮਤੀ ਨਾਲ ਫੈਸਲਾ ਹੋਇਆ ਕਿ ਬੇ-ਸਹਾਰਾ ਔਰਤਾਂ ਦੀ ਪੈਨਸ਼ਨ ਦੀ ਰਕਮ ਘੱਟ ਤੋਂ ਘੱਟ 60 ਰੁਪਏ ਪ੍ਰਤੀ ਮਹੀਨਾ ਹੋਣੀ ਚਾਹੀਦੀ ਹੈ ਲੇਕਿਨ ਉਨ੍ਹਾਂ ਦਾ ਵੀ ਕੋਈ ਜ਼ਿਕਰ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਵੈਲਕਮ ਕਰਦਾ ਹਾਂ ਕਿ ਬਹੁਤ ਦੇਰ ਤੋਂ ਬਾਅਦ ਇਸ ਨੀਤੀ ਤੇ ਇਹ ਪੁੱਜ ਰਹੇ ਹਨ। ਝੋਨੇ ਦੀ ਖਰੀਦ ਕਰਵਾਉਣ ਵਾਸਤੇ ਸਰਕਾਰ ਨੇ ਕਰੋੜਾਂ ਰੁਪਿਆ ਰਖਿਆ ਹੈ, ਮੈਂ ਇਸ ਚੀਜ਼ ਨੂੰ ਵੈਲਕਮ ਕਰਦਾ ਹਾਂ। ਪਰ ਮੈਂ ਇਹ ਵੀ ਕਹਿੰਦਾ ਹਾਂ ਕਿ ਮਹਾਂਰਾਸ਼ਟਰਾ ਵਿਚ ਵੇਖੋ ਕੀ ਹੈ। ਉਥੇ ਸਰਕਾਰ ਆਪ ਖਰੀਦ ਨਹੀਂ ਕਰਦੀ। ਜੇਕਰ ਮਹਾਂਰਾਸ਼ਟਰਾ ਵਿਚ ਇਹ ਕੰਮ ਹੋ ਸਕਦਾ ਹੈ ਤਾਂ ਇਥੇ ਕਿਉਂ ਨਹੀਂ ਹੋ ਸਕਦਾ। ਇਸ ਤਰ੍ਹਾਂ ਹੀ ਨਰਮਾ ਪੈਦਾ ਕਰਨ ਵਾਲੇ ਕਿਸਾਨਾਂ ਦਾ ਮਸਲਾ ਹੈ। ਉਸ ਪਾਸੇ ਵੀ ਧਿਆਨ ਮਾਰਨਾ ਚਾਹੀਦਾ ਹੈ। ਫਿਰ ਮੇਰੇ ਸੀ. ਪੀ. ਐਮ. ਦੇ ਦੋਸਤਾਂ ਨੇ ਕਿਹਾ ਸੀ ਔਰ ਮੈਂ ਵੀ ਕਹਿੰਦਾ ਹਾਂ ਕਿ ਗੰਨੇ ਵੱਲ ਵੀ ਧਿਆਨ ਮਾਰੋ ਔਰ ਇਸੇ ਸੈਸ਼ਨ ਵਿਚ ਇਹ ਐਲਾਨ ਕਰ ਦਿਓ ਕਿ ਗੰਨਾ ਉਗਾਉਣ ਵਾਲੇ ਕਿਸਾਨਾਂ ਨੂੰ ਢਾਈ ਰੁਪਏ ਪ੍ਰਤੀ ਕੁਇੰਟਲ ਸਬਸਿਡੀ ਮਿਲੇਗੀ ਤਾਂ ਕਿ ਸਾਢੇ 12 ਔਰ ਜਮ੍ਹਾਂ ਢਾਈ, ਇਸ ਤਰ੍ਹਾਂ ਪੰਦਰਾਂ ਰੁਪਏ ਫੀ ਕੁਇੰਟਲ ਉਨ੍ਹਾਂ ਨੂੰ ਮਿਲ ਸਕਣ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜੇਕਰ ਸਰਕਾਰ ਦੀਆਂ ਨੀਤੀਆਂ ਲੋਕਾਂ ਦੇ ਹਿਤਾਂ ਦੀਆਂ ਨਾ ਹੋਣ ਤਾਂ ਫਿਰ ਪੁਲਿਸ ਨੂੰ ਵਧੀਕੀ ਕਰਨ ਦਾ ਮੌਕਾ ਮਿਲਦਾ ਹੈ। ਮੈਂ ਬਹੁਤੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ। ਇਸ ਗਲ ਦਾ ਮੈਂ ਸਰਕਾਰ ਪਾਸੋਂ ਜਵਾਬ ਚਾਹਵਾਂਗਾ। ਪੰਜਾਬ ਦੀ ਹਾਈਕੋਰਟ ਨੇ ਜੱਜਮੈਂਟ ਦਿੱਤੀ ਹੈ। ਉਹ ਜੱਜਮੈਂਟ ਥੋੜ੍ਹੇ ਦਿਨ ਹੋਏ ਹਨ 28 ਸਤੰਬਰ, 1979 ਦੀ ਟ੍ਰਿਬਿਊਨ ਵਿਚ ਛਪੀ ਹੈ। ਇਸ ਜੱਜਮੈਂਟ ਵਿਚ ਜਸਟਿਸ ਬੈਂਸ ਨੇ ਇਸ ਤਰ੍ਹਾਂ ਆਬਜ਼ਰਵ ਕੀਤਾ ਹੈ :—

> 'That the Police had falsely implicated the appellant and killed Joginder Singh when he was in their custody. The Judge further observed that a false story of encounter was shown in order to escape the murder charge.'

ਡਿਪਟੀ ਸਪੀਕਰ ਸਾਹਿਬ, ਇਕ ਨੈਕਸੇਲਾਈਟ ਨੌਜਵਾਨ ਨੂੰ ਪੁਲਿਸ ਨੇ ਫੜ ਕੇ ਕਤਲ ਕੀਤਾ ਔਰ ਬਾਅਦ ਵਿਚ ਕਿਹਾ ਕਿ ਇਹ ਐਨਕਾਊਂਟਰ ਵਿਚ ਮਾਰਿਆ ਗਿਆ ਹੈ। ਇਸ ਲਈ ਮੈਂ

[ਕਾਮਰੇਡ ਸੱਤ ਪਾਲ ਡਾਂਗ]

ਜਾਨਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪੁਲਿਸ ਅਫਸਰਾਂ ਨੇ ਉਸ ਨੂੰ ਮਾਰਿਆ ਹੈ ਉਨ੍ਹਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਹੈ ? ਕੱਲ ਇਕ ਨੋਟਿਸ ਵਿਚ ਵੀ ਇਸ ਬਾਰੇ ਦਿਤਾ ਸੀ ਔਰ ਕੁਐਸ਼ਚਨ ਆਵਰ ਵਿਚ ਇਹ ਪੁੱਛਿਆ ਸੀ ਕਿ ਦੋ ਸਾਲ ਦੇ ਪਿਛਲੇ ਸਾਲ ਰਾਜ ਵਿਚ ਪੁਲਿਸ ਕਸਟੱਡੀ ਵਿਚ ਕਿਤਨੇ ਬੰਦੇ ਮਰੇ ਹਨ ਤਾਂ ਸਰਕਾਰ ਨੇ ਜਵਾਬ ਦਿੱਤਾ ਕਿ ਪਿਛਲੇ ਦੋ ਸਾਲਾਂ ਦੇ ਅਰਸੇ ਵਿਚ 9 ਬੰਦੇ ਪੁਲਿਸ ਕਸਟੱਡੀ ਵਿਚ ਮਰੇ ਹਨ। ਇਸ ਲਈ ਮੈਂ ਇਹ ਕਹਾਂਗਾ ਕਿ ਪੁਲਿਸ ਫੋਰਸ ਦੇ ਸਾਰੇ ਸਟਰੱਕਚਰ ਨੂੰ ਬਦਲਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕੀ ਮਿਸਾਲਾਂ ਦੇਵਾਂ। ਇਕ ਮਿਸਾਲ ਪਟਿਆਲੇ ਦੀ ਹੈ। ਉਥੇ ਇਕ ਜਾਇਦਾਦ ਦਾ ਝਗੜਾ ਸੀ। ਉਸ ਝਗੜੇ ਦੇ ਵਿਚ ਇਕ ਲੜਕੇ ਦਾ ਕਤਲ ਹੋ ਗਿਆ ਅਤੇ ਉਹ ਕਾਤਲ ਫੜਿਆ ਵੀ ਗਿਆ, ਪਰ ਇਸ ਦੇ ਬਾਵਜੂਦ ਵੀ ਉਸ ਦੇ ਪਿਓ ਤੇ ਪੁਲਿਸ ਵਾਲਿਆਂ ਨੇ ਤਸ਼ੱਦਦ ਕੀਤਾ ਅਤੇ ਉਸ ਦੀ ਲੜਕੀ ਨੂੰ ਬੁਲਾ ਕੇ ਨੰਗਾ ਕੀਤਾ ਗਿਆ। ਇਹ ਹਾਲ ਹੈ ਪੁਲਿਸ ਵਾਲਿਆਂ ਦਾ। ਇਹ ਖਬਰ ਹਿੰਦ ਸਮਾਚਾਰ ਵਿਚ ਛਪੀ ਹੈ, ਤੁਸੀਂ ਵੇਖ ਸਕਦੇ ਹੋ। ਅੱਜ ਇਹ ਕਹਿੰਦੇ ਹਨ ਕਿ ਅਸੀਂ ਪੁਲਿਸ ਵਿਚ ਤਬਦੀਲੀਆਂ ਕੀਤੀਆਂ ਹਨ। ਪਰ ਮੈਂ ਕਹਿੰਦਾ ਹਾਂ ਕਿ ਜਿਹੜੀਆਂ ਤਬਦੀਲੀਆਂ ਪੁਲਿਸ ਵਿਚ ਕਰਨ ਦੀ ਲੋੜ ਸੀ ਉਹ ਨਹੀਂ ਕੀਤੀਆਂ ਗਈਆਂ। ਪੁਲਿਸ ਵਿਚ ਹੋਰ ਕਿਸਮ ਦੀਆਂ ਤਬਦੀਲੀਆਂ ਕਰਨ ਦੀ ਲੋੜ ਸੀ।

ਇਸੇ ਤਰ੍ਹਾਂ ਮੈਂ ਹੋਰ ਮਿਸਾਲ ਦਿੰਦਾ ਹਾਂ ਕਿ ਇਥੇ ਗੁਰਦਾਸਪੁਰ ਵਿਚ ਇਕ ਜੋਗੇਵਾਲ ਪਿੰਡ ਹੈ। ਉਸ ਪਿੰਡ ਵਿਚ ਗਰੀਬ ਹਰੀਜਨ ਅਤੇ ਗਰੀਬ ਕਿਸਾਨ ਵਸਦੇ ਹਨ। ਉਸ ਪਿੰਡ ਵਿਚ ਕਿਸੇ ਗਰੀਬ ਹਰੀਜਨ ਕੋਲ 10 ਮਰਲੇ ਜ਼ਮੀਨ ਸੀ ਅਤੇ ਉਹ ਜ਼ਮੀਨ ਉਹ ਪਿਛਲੇ 30 ਸਾਲਾਂ ਤੋਂ ਵਰਤਦਾ ਆ ਰਿਹਾ ਸੀ। ਉਸ ਤੇ ਉਸ ਦਾ ਕਬਜ਼ਾ ਸੀ। ਪਰ ਉਥੇ ਦਾ ਇਕ ਤਕੜਾ ਆਦਮੀ ਉਸ ਜ਼ਮੀਨ ਤੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਸੀ। ਉਸ ਨੇ ਉਸ ਤੇ ਕਬਜ਼ਾ ਕਰਨ ਲਈ ਕੇਸ ਅਦਾਲਤ ਵਿਚ ਕੀਤਾ। ਅਦਾਲਤ ਵਿਚੋਂ ਕੇਸ ਦਾ ਫੈਸਲਾ ਹਰੀਜਨਾਂ ਦੇ ਹੱਕ ਵਿਚ ਹੋਇਆ। ਫੈਸਲਾ ਹੋਣ ਦੇ ਬਾਵਜੂਦ ਵੀ ਉਸ ਤਕੜੇ ਆਦਮੀ ਨੇ ਉਥੋਂ ਦੇ ਡੀ. ਸੀ. ਔਰ ਅਫਸਰਾਂ ਨੂੰ ਮਿਲ ਕੇ ਉਸ ਤੇ ਕਬਜ਼ਾ ਕਰਨਾ ਚਾਹਿਆ। ਉਥੋਂ ਦੇ ਡੀ. ਸੀ. ਨੇ ਉਹ ਕਬਜ਼ਾ ਦਿਵਾਉਣ ਲਈ ਉਥੋਂ ਦੇ ਐਸ. ਐਸ. ਪੀ. ਨੂੰ ਕਿਹਾ। ਪਰੰਤੂ ਉਸ ਐਸ. ਐਸ. ਪੀ. ਨੇ ਕਿਹਾ ਕਿ ਇਹ ਅਦਾਲਤ ਦਾ ਫੈਸਲਾ ਹੈ। ਇਹ ਨਹੀਂ ਹੋ ਸਕਦਾ। ਇਸ ਤੋਂ ਬਾਅਦ ਉਸ ਐਸ. ਐਸ. ਪੀ. ਦੀ ਉਥੋਂ ਬਦਲੀ ਹੋ ਗਈ। ਉਥੇ ਨਵਾਂ ਐਸ. ਐਸ. ਪੀ. ਆ ਗਿਆ। ਉਸ ਨੂੰ ਪਤਾ ਨਹੀਂ ਸੀ। ਉਸ ਨੂੰ ਫਿਰ ਡੀ. ਸੀ. ਨੇ ਕਿਹਾ। ਉਸ ਐਸ. ਐਸ. ਪੀ. ਨੇ ਉਥੇ ਪੁਲਿਸ ਫੋਰਸ ਲੈ ਜਾਕੇ ਉਸ ਤਕੜੇ ਆਦਮੀ ਨੂੰ ਉਸ ਜ਼ਮੀਨ ਦਾ ਕਬਜ਼ਾ ਦਿਵਾ ਦਿੱਤਾ ਅਤੇ ਉਥੋਂ ਦੇ ਲੋਕਾਂ ਨੂੰ ਐਨਾ ਕੁੱਟਿਆ ਕਿ ਕੁਝ ਕਿਹਾ ਨਹੀਂ ਜਾ ਸਕਦਾ। ਇਹ ਖਬਰ ਹਿੰਦ ਸਮਾਚਾਰ ਵਿਚ ਛੱਪੀ ਹੈ ਅਤੇ ਇੰਡੀਅਨ ਐਕਸਪ੍ਰੈਸ ਵਿਚ ਵੀ ਖਬਰ ਆਈ ਹੈ। ਤੁਸੀਂ ਵੇਖ ਸਕਦੇ ਹੋ। ਇਸ ਵਾਸਤੇ ਬਾਦਲ ਸਾਹਿਬ ਨੂੰ ਲਿਖ ਕੇ ਦਿੱਤਾ ਪਰ ਅੱਜ ਤਕ ਉਸ ਤੇ ਕੋਈ ਕਾਰਵਾਈ ਨਹੀਂ ਹੋਈ। ਬਲਕਿ ਉਨ੍ਹਾਂ ਤੇ ਕਈ ਤਰ੍ਹਾਂ ਦੇ ਤਸ਼ੱਦਦ ਅਤੇ ਜ਼ੁਲਮ ਕੀਤੇ ਗਏ। ਆਖੀਰ ਵਿਚ ਉਸ ਗਰੀਬ ਆਦਮੀ ਨੇ ਫਿਰ ਅਦਾਲਤ ਵਿਚ ਜਾਕੇ ਮੁਕਦਮਾ ਕਰ ਦਿੱਤਾ। ਪਰ ਉਥੋਂ ਦੇ ਜਿਹੜੇ ਡੀ. ਸੀ. ਔਰ ਐਸ. ਐਸ. ਪੀ. ਹਨ ਉਹ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਣ ਦਿੰਦੇ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਮੁੱਖ ਮੰਤਰੀ ਸਾਹਿਬ ਉਨ੍ਹਾਂ ਨੂੰ ਸਸਪੈਂਡ ਨਹੀਂ ਕਰ ਸਕਦੇ ਤਾਂ ਉਨ੍ਹਾਂ ਨੂੰ ਉਥੋਂ ਤਬਦੀਲ ਜ਼ਰੂਰ ਕਰ ਦੇਣ ਤਾਂਕਿ ਉਹ ਲੋਕ ਅਦਾਲਤ ਵਿਚੋਂ ਸਹੀ ਫੈਸਲਾ ਕਰਵਾ ਸਕਣ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪੁਲਿਸ ਵਿਚ ਬੁਨਿਆਦੀ ਤਬਦੀਲੀਆਂ ਕਰਨ ਦੀ ਲੋੜ ਹੈ। ਪੁਲਿਸ ਤੇ ਰੋਜ਼ ਕਿੰਨੇ ਇਲਜ਼ਾਮ ਲਗਾਏ ਜਾਂਦੇ ਹਨ, ਪਰ ਕੋਈ ਕਾਰਵਾਈ ਨਹੀਂ ਹੁੰਦੀ।

ਪ੍ਰਿਥੀਪਾਲ ਸਿੰਘ ਰੰਧਾਵਾ ਦਾ ਕਤਲ ਹੋਇਆ ਅਤੇ ਉਸ ਦੇ ਕਾਤਲ ਵਿਰਸਾ ਸਿੰਘ ਦੇ ਡੇਰੇ ਵਿਚ ਜਾਕੇ ਬੈਠੇ ਰਹੇ ਉਨ੍ਹਾਂ ਦਾ ਕੁਝ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਇਹ ਹਾਲ ਹੈ ਇਥੇ ਲਾ ਐਂਡ ਆਰਡਰ ਦੀ। ਜਿਸ ਕਿਸਮ ਦੀਆਂ ਤਬਦੀਲੀਆਂ ਪੁਲਿਸ ਵਿਚ ਦਾਨੇਵਾਲੀਆ ਸਾਹਿਬ ਕਰਾਉਣਾ ਚਾਹੁੰਦੇ ਹਨ ਉਹ ਠੀਕ ਨਹੀਂ। ਇਸ ਨਾਲ ਲਾ ਐਂਡ ਆਰਡਰ ਠੀਕ ਨਹੀਂ ਹੋ ਸਕਦਾ। ਸਰਕਾਰ ਨੇ ਆਪ ਕਿਹਾ ਸੀ ਕਿ ਪੁਲਿਸ ਵਾਲੇ ਜਿਹੜੇ ਵਿਕਟੇਮਾਈਜ਼ ਕੀਤੇ ਹਨ ਅਤੇ ਜਿਨ੍ਹਾਂ ਤੇ ਮੁਕੱਦਮੇ ਚਲ ਰਹੇ ਹਨ ਉਨ੍ਹਾਂ ਨੂੰ ਵਾਪਸ ਲਿਆ ਜਾਵੇਗਾ। ਇਹ 1100 ਦੇ ਕਰੀਬ ਆਦਮੀ ਹਨ, ਇਨ੍ਹਾਂ ਦੇ ਮੁਕੱਦਮੇ ਵਾਪਸ ਲੈ ਲੈਣ ਚਾਹੀਦੇ ਹਨ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਹ ਜਿਹੜੀਆਂ ਤਬਦੀਲੀਆਂ ਪੁਲਿਸ ਵਿਚ ਦਾਨੇਵਾਲੀਆ ਸਾਹਿਬ ਲਿਆਉਣਾ ਚਾਹੁੰਦੇ ਹਨ, ਇਸ ਨਾਲ ਪੰਜਾਬ ਦੇ ਲੋਕਾਂ ਦੀ ਬੇਹਤਰੀ ਨਹੀਂ ਹੋਵਗੀ।

ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਗਲ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਸਰਕਾਰ ਇਕ ਹੋਰ ਗਲਤ ਪੱਖ ਵਲ ਜਾ ਰਹੀ ਹੈ। ਬਾਦਲ ਸਾਹਿਬ ਵਾਸਤੇ 7 ਲੱਖ ਦੀ ਇੰਪੋਰਟਿਡ ਕਾਰ ਖਰੀਦੀ ਗਈ ਹੈ, ਜਿਹੜੀ ਕਿ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਇਨ੍ਹਾਂ ਹਾਲਾਤ ਵਿਚ ਠੀਕ ਨਹੀਂ ਹੈ। ਇਸੇ ਤਰ੍ਹਾਂ ਹੀ ਚੰਡੀਗੜ੍ਹ ਵਿਚ 26 ਲੱਖ ਰੁਪਏ ਦਾ ਇਕ ਗੈਸਟ ਹਾਊਸ ਬਣਾਇਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਪੰਜਾਬ ਦੇ ਲੋਕਾਂ ਦੇ ਹਾਲਾਤ ਵੇਖੋ ਅਤੇ ਫਿਰ ਇਹ ਵੇਖੋ ਕਿ ਇਹ ਕਿਸ ਤਰ੍ਹਾਂ ਪੈਸਾ ਖਰਚ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਹੀ ਮੈਨੂੰ ਪਤਾ ਲਗਾ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਘਰ ਵਾਸਤੇ 6 ਹਜ਼ਾਰ ਰੁਪਿਆ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਅੱਜ ਦੇ ਪੰਜਾਬ ਦੇ ਹਾਲਾਤ ਦੇ ਮੁਤਾਬਿਕ ਇਹ ਠੀਕ ਨਹੀਂ। ਇਹ ਆਪੋਜ਼ੀਸ਼ਨ ਨੂੰ ਲਾਇਲ ਆਪੋਜ਼ੀਸ਼ਨ ਬਣਾਉਣਾ ਚਾਹੁੰਦੇ ਹਨ। ਇਹ ਜਿਹੜੀ ਮੈਨਟੈਲਿਟੀ ਹੈ ਇਹ ਬਿਲਕੁਲ ਠੀਕ ਨਹੀਂ।

ਫਿਰ, ਡਿਪਟੀ ਸਪੀਕਰ ਸਾਹਿਬ, ਜਿਹੜੇ ਇਹ ਵਾਇਦੇ ਕਰਦੇ ਹਨ ਉਨ੍ਹਾਂ ਤੇ ਅਮਲ ਨਹੀਂ ਕੀਤਾ ਜਾਂਦਾ। ਮੈਂ ਤੁਹਾਨੂੰ ਦੱਸਦਾ ਹਾਂ ਕਿ ........

**ਸ਼੍ਰੀ ਡਿਪਟੀ ਸਪੀਕਰ :** ਜਲਦੀ ਵਾਈਂਡ ਅੱਪ ਕਰੋ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ 12 ਮਿੰਟ ਹੋਏ ਹਨ। ਮੈਂ ਤੁਹਾਨੂੰ ਦਸਦਾ ਹਾਂ ਕਿ ਕਿਸ ਤਰ੍ਹਾਂ ਅੱਜ ਦੀ ਰੂਲਿੰਗ ਪਾਰਟੀ ਜੁਡੀਸ਼ਰੀ ਤੇ ਆਪਣਾ ਅਸਰ ਪਾ ਰਹੀ ਹੈ। ਇਕ ਰੂਲਿੰਗ ਪਾਰਟੀ ਦੇ ਤਕੜੇ ਐਮ. ਐਲ. ਏ. ਨੇ ਇਕ ਜੁਡੀਸ਼ਲ ਅਫ਼ਸਰ ਨੂੰ ਚਿੱਠੀ ਲਿਖੀ। ਉਸ ਚਿੱਠੀ ਦੀਆਂ ਫੋਟੋ ਸਟੈਟ ਕਾਪੀਆਂ ਵੀ ਬਣਾ ਕੇ ਵੰਡੀਆਂ ਗਈਆਂ, ਪਰ ਸਰਕਾਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ (ਵਿਘਨ) ਇਸੇ ਤਰ੍ਹਾਂ ਹੋਰ ਇਕ ਐਮ. ਐਲ. ਏ. ਆਪਣੇ ਬੱਚਿਆਂ ਅਤੇ ਬੀਬੀ ਨੂੰ ਛੱਡ ਕੇ ਇਕ ਟੀਚਰ ਦੀ ਬੀਬੀ ਨੂੰ ਆਪਣੇ ਕੋਲ ਰਖੀ ਬੈਠਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਂ ਨਹੀਂ ਲੈਂਦਾ। ਪਰ ਮੈਂ ਇਹ ਕਹਾਂਗਾ ਕਿ ਇਹੋ ਜਿਹੇ ਹਾਲਾਤ ਵਿਚ ਸਰਕਾਰ ਨੂੰ ਬਦਲਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਅਖੀਰ ਵਿਚ ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਐਲੀਗੇਸ਼ਨਜ਼ ਅਤੇ ਕਾਊਂਟਰ ਐਲੀਗੇਸ਼ਨਜ਼ ਇਕ ਦੂਜੇ ਤੇ ਲਗਾਏ ਜਾਂਦੇ ਹਨ ਈਵਨ ਅਕਾਲੀ ਪਾਰਟੀ ਵਿਚ ਵੀ ਇਕ ਦੂਜੇ ਤੇ ਐਲੀਗੇਸ਼ਨਜ਼ ਲਗਾਏ ਜਾਂਦੇ ਹਨ। ਚੀਫ਼ ਮਨਿਸਟਰ ਸਾਹਿਬ ਤੇ ਕੁਰੱਪਸ਼ਨ ਦੇ ਐਲੀਗੇਸ਼ਨਜ਼ ਲਗਾਏ ਗਏ। ਇਸੇ ਸਿਲਸਿਲੇ ਵਿਚ, ਡਿਪਟੀ ਸਪੀਕਰ ਸਾਹਿਬ, ਪਹਿਲੇ ਇਕ ਮਨਿਸਟਰ ਨੂੰ ਡਿਸਮਿਸ ਕੀਤਾ ਗਿਆ ਸੀ (ਵਿਘਨ)। ਡਿਪਟੀ ਸਪੀਕਰ ਸਾਹਿਬ, ਮੈਂ ਪੁਰਾਣੀਆਂ ਗੱਲਾਂ ਨਹੀਂ ਕਰਦਾ। ਇਹ ਹੁਣ ਦੀਆਂ ਗੱਲਾਂ ਹਨ। ਇਹ ਇਨ੍ਹਾਂ ਦੀ ਅੰਦਰ ਦੀ ਹੀ ਲੜਾਈ ਨਹੀਂ, ਇਸ ਦਾ ਅਸਰ ਸਾਰੇ ਪੰਜਾਬ ਤੇ ਪੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਵਾਸਤੇ ਮੈਂ ਸ਼ੁਰੂ ਵਿਚ ਇਕ ਗੱਲ ਕਹੀ ਸੀ ਕਿ ਇਥੇ ਇਕ ਇੰਡੀਪੈਂਡੈਂਟ ਜੁਡੀਸ਼ਲ ਅਥਾਰਿਟੀ ਕਾਇਮ ਹੋਣੀ ਚਾਹੀਦੀ ਹੈ ਔਰ ਉਹ ਜੁਡੀਸ਼ਲ ਅਥਾਰਿਟੀ ਇਸ

[ਕਾਮਰੇਡ ਸੱਤ ਪਾਲ ਡਾਂਗ]
ਹਾਊਸ ਵਿਚ ਜੋ ਵੀ ਕਿਸੇ ਤੇ ਇਲਜ਼ਾਮ ਲਗੇ, ਚਾਹੇ ਕੋਈ ਸ਼ਹਿਰੀ ਇਸ ਹਾਊਸ ਦੇ ਕਿਸੇ ਮੈਂਬਰ ਤੇ ਲਾਵੇ, ਉਹ ਚਾਹੇ ਮੈਂ ਹੋਵਾਂ, ਜਾਂ ਕੋਈ ਹੋਰ ਐਮ. ਐਲ. ਏ. ਹੋਵੇ ਜਾਂ ਕੋਈ ਮਨਿਸਟਰ ਹੋਵੇ, ਜਿਸ ਦੇ ਖਿਲਾਫ ਵੀ ਕੋਈ ਕੁਰੱਪਸ਼ਨ ਦਾ ਇਲਜ਼ਾਮ ਲਗੇ ਉਹ ਅਥਾਰਿਟੀ ਉਸ ਦੀ ਇਨਕੁਆਇਰੀ ਕਰੇ। (ਘੰਟੀ)

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਇਕ ਗੁਰਦੇਵ ਸਿੰਘ ਕਮਿਸ਼ਨ ਕਾਇਮ ਕੀਤਾ ਗਿਆ ਸੀ। ਮੈਂ ਇਸ ਦੇ ਬਾਰੇ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਪਰ ਮੈਂ ਇਹ ਕਹਾਂਗਾ ਕਿ ਜਿਹੜੀਆਂ ਇਸ ਦੀਆਂ ਫਾਈਂਡਿੰਗਜ਼ ਹਨ ਉਸ ਵਿਚ ਗਿਆਨੀ ਜ਼ੈਲ ਸਿੰਘ ਤੇ ਕਈ ਇਲਜ਼ਾਮ ਲਗਾਏ ਹਨ ਅਤੇ ਹੋਰ ਵੀ ਕਈ ਇਲਜ਼ਾਮ ਹਨ। ਪਰ ਇਨ੍ਹਾਂ ਦਾ ਹਸ਼ਰ ਜੋ ਹੁੰਦਾ ਹੈ ਉਹ ਤੁਹਾਨੂੰ ਪਤਾ ਹੈ। ਹਰਿਆਣੇ ਵਿਚ ਬੰਸੀ ਲਾਲ ਤੇ 4 ਮੁਕੱਦਮੇ ਚਲ ਰਹੇ ਸੀ ਪਰ ਉਹ ਜਨਤਾ ਪਾਰਟੀ ਨਾਲ ਮਿਲ ਮਿਲਾ ਕੇ ਵਾਪਸ ਹੋ ਗਏ। ਅਕਾਲੀ ਸਰਕਾਰ ਦੇ ਵੇਲੇ ਵੀ ਛੰਗਾਨੀ ਕਮਿਸ਼ਨ ਦੀ ਰਿਪੋਰਟ ਆਈ ਪਰ ਜਦੋਂ ਚੌਧਰੀ ਚਰਨ ਸਿੰਘ ਹੋਮ ਮਨਿਸਟਰ ਸਨ ਤਾਂ ਉਹ ਉਥੇ ਖਤਮ ਹੋ ਗਈ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਇਨ੍ਹਾਂ ਅਥਾਰਿਟੀਜ਼ ਨੂੰ ਇਸ ਤਰ੍ਹਾਂ ਦਾ ਬਣਾਇਆ ਜਾਵੇ ਕਿ ਉਨ੍ਹਾਂ ਦੀਆਂ ਜਿਹੜੀਆਂ ਵੀ ਫਾਈਂਡਿੰਗਜ਼ ਹੋਣ ਉਨ੍ਹਾਂ ਦੇ ਰਸਤੇ ਵਿਚ ਕੋਈ ਰੁਕਾਵਟ ਨਾ ਆਵੇ। ਹਿੰਦੁਸਤਾਨ ਦਾ ਕੋਈ ਆਦਮੀ ਉਨ੍ਹਾਂ ਨੂੰ ਵਾਪਸ ਨਾ ਲੈ ਸਕੇ। ਉਸ ਦੇ ਵਿਚ ਚਾਹੇ ਮੈਂ ਹੋਵਾਂ, ਚਾਹੇ ਗਿਆਨੀ ਜ਼ੈਲ ਸਿੰਘ ਹੋਣ ਜਾਂ ਕਲ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੋਣ। ਮੈਂ ਸਮਝਦਾ ਹਾਂ ਕਿ ਇਹ ਮੁਕੱਦਮੇ ਵਾਪਸ ਨਹੀਂ ਹੋਣੇ ਚਾਹੀਦੇ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਇਥੇ ਚੰਡੀਗੜ੍ਹ ਵਿਚ 36 ਸੈਕਟਰ ਦੇ ਵਿਚ ਆਰ. ਐਸ. ਐਸ. ਦੇ ਹੇਠਾਂ ਬਾਲ ਸੰਗਮ ਦੇ ਨਾਂ ਤੇ ਇਕ ਕੈਂਪ ਲਾਇਆ ਗਿਆ। ਉਸ ਦੇ ਚੀਫ ਬਾਲਾ ਸਾਹਿਬ ਦੇਓਰਸ ਵੀ ਉਥੇ ਆਏ। ਉਨ੍ਹਾਂ ਦੀ ਪ੍ਰਧਾਨਗੀ ਹੇਠ ਇਹ ਸਾਰਾ ਕੈਂਪ ਲਗਿਆ। ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਕਹਿੰਦੇ ਹਨ ਕਿ ਸਰਕਾਰੀ ਮਸ਼ੀਨਰੀ ਇਸਤੇਮਾਲ ਨਹੀਂ ਕੀਤੀ ਜਾਂਦੀ ਪਰ ਉਥੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੀਆਂ ਬੱਸਾਂ ਇਸਤੇਮਾਲ ਕੀਤੀਆਂ ਗਈਆਂ। ਹੋਰ ਸਰਕਾਰੀ ਮਸ਼ੀਨਰੀ ਉਥੇ ਇਸਤੇਮਾਲ ਕੀਤੀ ਗਈ। ਇਹ ਸਾਰੀ ਮਸ਼ੀਨਰੀ ਸਿਰਫ ਆਰ. ਐਸ. ਐਸ. ਨੂੰ ਤਕੜਾ ਕਰਨ ਲਈ ਵਰਤੀ ਗਈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਆਖਰੀ ਗੱਲ ਇਹ ਕਹਿ ਕੇ ਬੈਠਦਾ ਹਾਂ। ਬਾਦਲ ਸਾਹਿਬ ਦੇ ਅਕਾਲੀ ਪਾਰਟੀ ਦੇ ਆਪਸ ਵਿਚ ਚਾਹੇ ਜਿੰਨੇ ਵੀ ਮਤਭੇਦ ਹਨ, ਪਰ ਬਾਦਲ ਸਾਹਿਬ ਨੇ ਕੱਲ ਇਥੇ ਜ਼ੋਰ ਨਾਲ ਕਿਹਾ ਕਿ ਅਕਾਲੀ ਪਾਰਟੀ ਵਿਚ ਕੋਈ ਫੁੱਟ ਨਹੀਂ। ਸਾਨੂੰ ਇਹ ਖੁਸ਼ੀ ਹੈ ਕਿ ਇਨ੍ਹਾਂ ਦੇ ਮਤਭੇਦ ਨਾ ਹੋਣ। ਪਰ ਮੈਂ ਇਹ ਕਹਿੰਦਾ ਹਾਂ ਕਿ ਇਹ ਜਿਹੜੇ ਮਤਭੇਦ ਹਨ ਇਨ੍ਹਾਂ ਵਿਚ ਸਰਕਾਰੀ ਮਸ਼ੀਨਰੀ ਇਸਤੇਮਾਲ ਕੀਤੀ ਜਾਂਦੀ ਹੈ। ਇਹ ਹੋ ਸਕਦਾ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਆਪ ਸਰਕਾਰੀ ਮਸ਼ੀਨਰੀ ਇਸਤੇਮਾਲ ਨਾ ਕੀਤੀ ਹੋਵੇ ਪਰ ਜੇ ਕੋਈ ਹੋਰ ਵਜ਼ੀਰ ਸਰਕਾਰੀ ਮਸ਼ੀਨਰੀ ਦਾ ਇਸਤੇਮਾਲ ਕਰਦਾ ਹੈ ਤਾਂ ਉਸ ਦੀ ਜ਼ਿਮੇਵਾਰੀ ਵੀ ਚੀਫ ਮਨਿਸਟਰ ਸਾਹਿਬ ਤੇ ਹੀ ਆਉਂਦੀ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਸਾਥੀ ਜੀ ਵੀ ਮੇਰੇ ਨਾਲ ਸਹਿਮਤ ਹੋਣਗੇ ਕਿ ਜਿਸ ਤਰੀਕੇ ਨਾਲ ਚੀਫ ਮਨਿਸਟਰ ਸਾਹਿਬ ਤੇ ਇਲਜ਼ਾਮ ਲਗਾਏ ਜਾਂਦੇ ਹਨ ਔਰ ਜਿਸ ਤਰੀਕੇ ਨਾਲ ਇਨ੍ਹਾਂ ਦਾ ਫੈਸਲਾ ਅਕਾਲ ਤਖਤ ਤੋਂ ਕਰਵਾਇਆ ਜਾਂਦਾ ਹੈ ਇਹ ਠੀਕ ਨਹੀਂ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਹਿੰਮਤ ਕਰਨੀ ਚਾਹੀਦੀ ਹੈ ਔਰ ਮੈਂ ਵੈਲਕਮ ਕਰਾਂਗਾ ਜੇ ਉਹ ਲੈਫਟ ਪਾਸੇ ਵਾਲੀਆਂ ਪਾਰਟੀਆਂ ਨਾਲ ਮਿਲ ਕੇ ਚਲਣ ਅਤੇ ਪੰਜਾਬ ਨੂੰ ਉੱਚਾ ਕਰਨ।

ਅਗਰ ਚੀਫ ਮਨਿਸਟਰ ਸਾਹਿਬ ਠੀਕ ਗਲ ਕਹਿਣ ਤਾਂ ਠੀਕ ਗਲ ਨੂੰ ਮੈਂ ਠੀਕ ਹੀ ਕਹਾਂਗਾ। ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਅਕਾਲ ਤਖਤ ਤੇ ਮੈਂ ਹਾਜ਼ਰ ਹੋਵਾਂਗਾ ਇੱਕ ਸਿੱਖ ਦੀ ਹੈਸੀਅਤ ਵਿਚ ਅਤੇ ਚੀਫ਼ ਮੀਨਸਟਰ ਦੀ ਹੈਸੀਅਤ ਵਿਚ ਮੈਂ ਉਥੇ ਹਾਜ਼ਰ ਨਹੀਂ ਹੋਵਾਂਗਾ। ਇਸ ਤੇ ਸਾਨੂੰ ਖੁਸ਼ੀ ਹੋਈ। ਪਰ ਚੀਫ ਮਨਿਸਟਰ ਸਾਹਿਬ ਇਸ ਤੇ ਕਾਇਮ ਨਾ ਰਹੇ। ਚੰਗਾ ਹੁੰਦਾ ਜੇ ਉਹ ਉਥੇ ਜਾਕੇ ਸਿੰਘ ਸਾਹਿਬਾਨ ਨੂੰ ਕਹਿੰਦੇ ਕਿ ਇਹ ਮੇਰੀ ਪ੍ਰਜ਼ੀਸ਼ਨ ਹੈ, ਪਰ ਉਹ ਮੈਦਾਨ ਛੱਡ ਗਏ। ਰਾਜਨੀਤੀ ਅਤੇ ਧਰਮ ਅੱਡ ਅੱਡ ਹੋਣੇ ਚਾਹੀਦੇ ਹਨ। ਸਮਾਂ ਆ ਗਿਆ ਹੈ ਕਿ ਇਸ ਤੇ ਇਹ ਵੀ ਵਿਚਾਰ ਕਰਨ। ਮੈਂ ਪੁਛਦਾ ਹਾਂ ਕਿ ਅਗਰ ਅਕਾਲ ਤਖਤੋਂ ਇਹ ਹੁਕਮ ਆਉਂਦਾ ਹੈ ਕਿ ਸਾਰੇ ਸਿੱਖ ਅਕਾਲੀ ਪਾਰਟੀ ਨੂੰ ਆਪਣੀ ਸੁਪਰੀਮ ਪਾਰਟੀ ਮੰਨਣ ਤਾਂ ਕੀ ਕਾਂਗਰਸ ਪਾਰਟੀ ਦੇ ਸਿੱਖ ਇਸ ਹੁਕਮਨਾਮੇ ਨੂੰ ਮੰਨਣ ਨੂੰ ਤਿਆਰ ਹੋਣਗੇ ?

**ਸ੍ਰੀ ਹੁਕਮ ਚੰਦ** : ** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਵਕਤ ਆ ਗਿਆ ਕਿ ਇਹ ਭਰਾ ਵੀ ਇਸ ਗਲ ਤੇ ਵਿਚਾਰ ਕਰਨ। ਜੇ ਅਕਾਲ ਤਖਤ ਤੋਂ ਇਹ ਹੁਕਮ ਆ ਜਾਂਦਾ ਹੈ ਕਿ ਸਾਰੇ ਸਿੱਖ ਅਕਾਲੀ ਪਾਰਟੀ ਨੂੰ ਸੁਪਰੀਮ ਪਾਰਟੀ ਮੰਨਣ ਤਾਂ ਜਿਹੜੇ ਸਿੱਖ ਕਾਂਗਰਸ ਪਾਰਟੀ ਨੂੰ ਵੋਟ ਦਿੰਦੇ ਹਨ, ਉਹ ਇਸ ਹੁਕਮਨਾਮੇਂ ਨੂੰ ਕਿਸ ਤਰ੍ਹਾਂ ਮੰਨਣਗੇ ? ਅਕਾਲ ਤਖਤ ਇੱਕ ਰਿਲੀਜਸ ਅਥਾਰਿਟੀ ਹੈ। ਇਸ ਨੂੰ ਸਾਰੇ ਸਿੱਖ ਓਨੀ ਹੀ ਇਜ਼ਤ ਦਿੰਦੇ ਹਨ ਜਿੰਨੀ ਕਿ ਅਕਾਲੀ ਸਿੱਖ ਦਿੰਦੇ ਹਨ। ਪਰ ਜੇ ਰਾਜਨੀਤੀਕ ਤੌਰ ਤੇ ਇਸ ਨੂੰ ਮੰਨਣਾ ਸ਼ੁਰੂ ਕਰ ਦਿਉਗੇ ਤਾਂ ਫਿਰ ਇਸ ਦੀ ਸੈਂਕਟਿਟੀ ਵਿਚ ਫਰਕ ਆਏਗਾ। ਅਕਾਲੀ ਪਾਰਟੀ ਵਾਲੇ ਖੱਬੇ ਪਾਸੇ ਵਲ ਜਾਣ, ਉਸ ਨਾਲ ਸਾਨੂੰ ਖੁਸ਼ੀ ਹੁੰਦੀ ਹੈ। (ਵਿਘਨ) ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

ਸ੍ਰੀ ਮਨਮੋਹਨ ਕਾਲੀਆਂ (ਜਲੰਧਰ ਕੇਂਦਰ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਇੱਕ ਬੜਾ ਵੱਡਾ ਰੋਲ ਹੈ (ਵਿਘਨ)

**ਪ੍ਰਿੰਸਿਪਲ ਓਮ ਪ੍ਰਕਾਸ਼ ਬਾਗਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕੁਝ ਅਸੂਲ ਦਾ ਜ਼ਿਕਰ ਕੀਤਾ ਹੈ ਪਰ ਜੇ ਇਹ ਦਿਲੋਂ ਮੰਨਣ ਤਾਂ ਠੀਕ ਹੈ। ਅਗਰ ਪਾਰਟੀਜ਼ ਆਪਣਾ ਨਜ਼ਰੀਆ ਬਦਲ ਲੈਣ ਤਾਂ ਫਿਰ ਇਨ੍ਹਾਂ ਤੇ ਚਿੱਕੜ ਉਛਾਲਣ ਦੀ ਲੋੜ ਨਹੀਂ। ਪਰ ਬਾਰ ਬਾਰ ਪਿਛਲੇ ਸੈਸ਼ਨ ਵਿਚ ਔਰ ਹੁਣ ਦੇ ਸੈਸ਼ਨ ਵਿਚ ਜਨ-ਸੰਘ ਦਾ ਜ਼ਿਕਰ ਆਇਆ। ਉਸ ਬਾਰੇ ਮੈਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਜਨ-ਸੰਘ ਦਾ ਤੁਅੱਲਕ ਹੈ 1977 ਵਿਚ ਇਹ ਖਤਮ ਹੋ ਗਿਆ ਸੀ (ਥੰਪਿੰਗ) ਅੱਜ ਦੀਆਂ ਜੋ ਜਨਤਾ ਪਾਰਟੀ ਦੀਆਂ ਪਾਲਿਸੀਆਂ ਹਨ, ਉਨ੍ਹਾਂ ਨੂੰ ਅਸੀਂ ਮੰਨਦੇ ਹਾਂ ਔਰ ਸਾਡੇ ਅੰਦਰ ਕਿਸੇ ਕਿਸਮ ਦਾ ਕੋਈ ਗਰੁਪਇਜ਼ਮ ਨਹੀਂ। ਕੋਈ ਐਸੀ ਬਾਤ ਹੈ ਨਹੀਂ (ਥੰਪਿੰਗ) ਔਰ ਉਸਤੋਂ ਬਾਦ ਕਿਸੇ ਦੇ ਨਾਮ ਤੇ ਇਹ ਕਿਹਾ ਜਾਣਾ ਕਿ ਉਹ ਅਗਾਂਹ ਵਧੂ ਹੈ ਜਾਂ ਉਹ ਪਿਛਾਂਹ ਖਿਚੂ ਹੈ, ਇਹ ਠੀਕ ਨਹੀਂ ਹੈ। 1967 ਵਿਚ ਡਾਂਗ ਸਾਹਿਬ ਉਸ ਵੇਲੇ ਦੀ ਮਨਿਸਟਰੀ ਵਿਚ ਸ਼ਾਮਲ ਹੋਏ ਸਨ ਅਤੇ ਜਨ ਸੰਘ ਵੀ ਉਸ ਵਿਚ ਸ਼ਾਮਲ ਹੋਇਆ ਸੀ (ਵਿਘਨ) ਉਦੋਂ ਇਨ੍ਹਾਂ ਨੂੰ ਸਾਡਾ ਪਤਾ ਲਗਿਆ ਔਰ ਸਾਨੂੰ ਇਨ੍ਹਾਂ ਦਾ ਪਤਾ ਲਗਿਆ। ਮੈਂ ਡਾਂਗ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1930 ਵਿਚ ਜਿਸ ਵਕਤ ਇੱਕ ਝੰਡੇ ਥੱਲੇ ਸਾਰਾ ਹਿੰਦੁਸਤਾਨ ਅੰਗਰੇਜ਼ਾਂ ਦੇ ਖਿਲਾਫ ਜੰਗੇ ਆਜ਼ਾਦੀ ਦੀ ਲੜਾਈ ਲੜ ਰਿਹਾ ਸੀ ਉਸ ਵੇਲੇ ਚੌਪਾਟੀ ਦੇ ਮੈਦਾਨ ਵਿਚ ਕਮਿਊਨਿਸਟਾਂ ਨੇ ਤਰੰਗੇ ਝੰਡੇ ਨੂੰ ਫੂਕਿਆ (ਸ਼ੇਮ, ਸ਼ੇਮ)।

**Expunged as ordered by the Chair.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੱਤਪਾਲ ਡਾਂਗ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

(ਇਸ ਵੇਲੇ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਪੁਆਇੰਟ ਆਫ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਡਿਪਟੀ ਸਪੀਕਰ :** ਮੈਂ ਇਕ ਬੇਨਤੀ ਕਰਨੀ ਚਾਹਾਂਗਾ। ਕਨੇਡੀਅਨ ਸਾਹਿਬ ਤੁਹਾਨੂੰ ਟਾਈਮ ਮਿਲੇਗਾ। ਪਰ ਮੈਨੂੰ ਪਹਿਲਾਂ ਸੁਣ ਤਾਂ ਲਓ। ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਇੱਕ ਪਾਸੇ ਤਾਂ ਅਸੀਂ ਸਾਰੇ ਇਸ ਤਰ੍ਹਾਂ ਦੀ ਗਲ ਕਰਦੇ ਹਾਂ ਕਿ ਸਮਾਂ ਬਹੁਤ ਘੱਟ ਹੈ। ਮੈਂ ਸਮਝਦਾ ਹਾਂ ਕਿ ਘੱਟ ਸਮੇਂ ਨੂੰ ਅਨ-ਨਸੈਸਰੀ ਪੁਆਇੰਟ ਆਫ ਆਰਡਰਜ਼ ਵਿਚ ਹੀ ਜੇ ਜ਼ਾਇਆ ਕਰ ਦਿੱਤਾ ਗਿਆ ਤਾਂ ਸਦਨ ਨਾਲ ਕੋਈ ਇਨਸਾਫ ਨਹੀਂ ਹੋਵੇਗਾ। ਇਸ ਲਈ ਮੈਂ ਸਾਰੇ ਮਾਣਯੋਗ ਮੈਂਬਰਾਂ ਅੱਗੇ ਬੇਨਤੀ ਕਰਾਂਗਾ ਕਿ ਘੱਟ ਤੋਂ ਘੱਟ ਅਤੇ ਜ਼ਰੂਰੀ ਪੁਆਇੰਟ ਆਫ ਆਰਡਰਜ਼ ਹੀ ਕਰਨ ਤਾਂ ਠੀਕ ਹੋਵੇਗਾ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਅ. ਵਿਸ਼ਵਨਾਥਨ :** ** ** **

**ਸ਼੍ਰੀ ਡਿਪਟੀ ਸਪੀਕਰ :** ਜੋ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਅ. ਵਿਸ਼ਵਨਾਥਨ :** ** ** **

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਡਿਪਟੀ ਸਪੀਕਰ :** ਮੇਰੀ ਪਰਮਿਸ਼ਨ ਤੋਂ ਬਗੈਰ ਜੋ ਕੁਝ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਸਾਡੀ ਪਾਰਟੀ ਦੇ ਖਿਲਾਫ ਐਲੀਗੇਸ਼ਨ ਲਗਾਏ ਜਾ ਰਹੇ ਹਨ ਪਰ ਤੁਸੀਂ ਉਨ੍ਹਾਂ ਦੇ ਐਲੀਗੇਸ਼ਨਾਂ ਨੂੰ ਐਕਸਪੰਜ ਨਹੀਂ ਕਰਵਾ ਰਹੇ।

---

**Expunged Not recorded as ordered by the Chair.

**ਸ਼੍ਰੀ ਡਿਪਟੀ ਸਪੀਕਰ :** ਡਾਂਗ ਸਾਹਿਬ, ਜਦੋਂ ਉਹ ਨੋ ਪੁਆਇੰਟ ਆਫ ਆਰਡਰ ਅਗਜਿਸਟ ਹੀ ਨਹੀਂ ਕਰਦਾ ਫਿਰ ਐਕਸਪੰਜ ਕਰਨ ਦੀ ਲੋੜ ਹੀ ਨਹੀਂ ਹੈ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ) ਜਦੋਂ ਮੈਂ ਖੜ੍ਹਾ ਹਾਂ ਉਸ ਸਮੇਂ ਮੈਂਬਰ ਸਾਹਿਬਾਨ ਨੂੰ ਬੈਠ ਜਾਣਾ ਚਾਹੀਦਾ ਹੈ। ਇਸ ਹਾਊਸ ਦਾ ਕੰਮ ਚਲਾਉਣ ਦੇ ਵਿਚ ਮੈਂਬਰ ਸਾਹਿਬਾਨ ਨੂੰ ਪੂਰਾ ਸਾਥ ਦੇਣਾ ਚਾਹੀਦਾ ਹੈ ਤਾਂਕਿ ਹਾਊਸ ਦੀ ਕਾਰਵਾਈ ਚਲ ਸਕੇ।

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਅਗਰ ਡਾਂਗ ਸਾਹਿਬ ਨੂੰ ਮੇਰੀ ਕਿਸੇ ਗੱਲ ਤੇ ਇਤਰਾਜ਼ ਹੈ ਤਾਂ ਉਹ ਬਾਅਦ ਵਿਚ ਕਹਿ ਲੈਣ। ਡਾਂਗ ਸਾਹਿਬ ਬਹੁਤ ਵੱਡੇ ਪਾਰਲੀਮੈਂਟੇਰੀਅਨ ਹਨ। ਮੈਂ ਸਮਝਦਾ ਹਾਂ ਕਿ ਅਗਰ ਕੋਈ ਅਨ-ਪਾਰਲੀਮੈਂਟਰੀ ਗੱਲ ਕਹੀ ਗਈ ਹੈ ਉਸ ਉਤੇ ਬਾਅਦ ਵਿਚ ਇਹ ਬੋਲ ਸਕਦੇ ਹਨ। ਮੈਂ ਜੋ ਵੀ ਚਾਰਜਿਜ਼ ਇਥੇ ਹਾਊਸ ਦੇ ਵਿਚ ਲਗਾਵਾਂਗਾ ਉਹ ਹੀ ਚਾਰਜਿਜ਼ ਹਾਊਸ ਤੋਂ ਬਾਹਰ ਲਗਾਵਾਂਗਾ। ਮੈਂ ਜੋ ਵੀ ਗੱਲ ਕਰਾਂਗਾ ਉਹ ਡਾਕੂਮੈਂਟਰੀ ਐਵੀਡੈਂਸ ਦੇ ਆਧਾਰ ਤੇ ਕਹਾਂਗਾ। ਡਿਪਟੀ ਸਪੀਕਰ ਸਾਹਿਬ, 1942 ਦੇ ਵਿਚ ਕਮਿਉ-ਨਿਸਟ ਪਾਰਟੀ ਵਾਲੇ ਅੰਗਰੇਜ਼ਾਂ ਦਾ ਸਾਥ ਦੇ ਰਹੇ ਸਨ ਅਤੇ ਇਨ੍ਹਾਂ ਦਾ ਆਜ਼ਾਦੀ ਦੇ ਵਿਚ ਕਿੰਨਾ ਹਿੱਸਾ ਸੀ। ਲਾਰਡ ਮਾਉਂਟਬੈਟਨ ਨੂੰ ਸ਼ਰਧਾਂਜਲੀ ਦੇਣ ਵੇਲੇ ਇਨ੍ਹਾਂ ਨੇ ਕਿਹਾ ਸੀ ਕਿ ਉਸ ਨੇ ਹਿੰਦਸਤਾਨ ਦੇ ਨਾਲ ਕੋਈ ਦਯਾ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਜਿਹੜਾ ਆਦਮੀ ਮਰ ਹੀ ਗਿਆ ਉਸ ਨੂੰ ਸ਼ਰਧਾਂਜਲੀ ਦੇਣੀ ਚਾਹੀਦੀ ਹੈ, ਉਸ ਉਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਕਮਿਉਨਿਸਟ ਪਾਰਟੀ ਵਾਲੇ 1942 ਵਿਚ ਅੰਗਰੇਜ਼ਾਂ ਦੀ ਫੌਜ ਲਈ ਸੀ. ਆਈ. ਡੀ. ਦਾ ਕੰਮ ਕਰਦੇ ਰਹੇ ਅਤੇ ਇਹ ਡਰਾਮਾ ਪਾਰਟੀ ਬਣਾ ਕੇ ਫੌਜ ਦੀ ਅਗਵਾਈ ਕਰਦੇ ਰਹੇ ਸਨ। ਇਹ ਅੰਗਰੇਜ਼ਾਂ ਲਈ ਪਬਲਿਕ ਰਿਲੇਸ਼ਨ ਦਾ ਕੰਮ ਕਰਦੇ ਰਹੇ ਸਨ।

**ਸਰਦਾਰ ਸ਼ਸ਼ਪਾਲ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਤੁਹਾਡੀ ਸੁਜੈਸ਼ਨ ਹੈ, ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਬਿਲਕੁਲ ਰੈਲੇਵੈਂਟ ਬੋਲ ਰਿਹਾ ਹਾਂ। ਭਾਰਤ ਦੇ 1942 ਦੇ ਅੰਦੋਲਨ ਵਿਚ ਇਨ੍ਹਾਂ ਦੀ ਕਮਿਉਨਿਸਟ ਪਾਰਟੀ ਨੇ ਅੰਡਰ ਗ੍ਰਾਉਂਡ ਹੋ ਕੇ ਇੰਟੈਲੀਜੈਂਸ ਦੇ ਤੌਰ ਤੇ ਕੰਮ ਕੀਤਾ ਅਤੇ ਅੰਗਰੇਜ਼ਾਂ ਨੂੰ ਇਨਫਰਮੇਸ਼ਨਾਂ ਦਿੰਦੇ ਰਹੇ ਸਨ। ਉਸ ਸਮੇਂ ਇਨ੍ਹਾਂ ਦੀ ਦੇਸ਼ ਭਗਤੀ ਕਿਥੇ ਸੀ ? ਇਹ ਸੀ. ਆਈ. ਡੀ. ਦਾ ਕੰਮ ਕਰਦੇ ਰਹੇ ਅਤੇ ਡਰਾਮਾ ਪਾਰਟੀ ਬਣਾਕੇ ਅੰਗਰੇਜ਼ ਫੌਜ ਦੇ ਨਾਲ ਚਲਦੇ ਰਹੇ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਆਪਣੀ ਸਾਰੀ ਸਪੀਚ ਇਰਰੈਲੇਵੈਂਟ ਕਰ ਰਹੇ ਹਨ। ਕਦੇ ਇਹ ਕਮਿਉ-ਨਿਸਟਾਂ ਦੀ ਗੱਲ ਕਰ ਦਿੰਦੇ ਹਨ ਅਤੇ ਕਦੇ ਇਹ ਜੈ ਪ੍ਰਕਾਸ਼ ਨਰਾਇਣ ਦੀ ਗੱਲ ਕਰ ਦਿੰਦੇ ਹਨ।

**ਸ਼੍ਰੀ ਡਿਪਟੀ ਸਪੀਕਰ :** ਬੱਗਾ ਸਾਹਿਬ, ਤੁਸੀਂ ਬੈਠੋ।

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੇਰੀ ਸਪੀਚ ਇਤਨੀ ਆਬਜੈਕਸ਼ਨੇਬਲ ਨਹੀਂ ਹੈ ਜਿਤਨੀ ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਜੋ ਕਾਲੀਆ ਸਾਹਿਬ ਨੇ ਬੱਗਾ ਸਾਹਿਬ ਬਾਰੇ ਰਿਮਾਰਕਸ ਪੇਸ਼ ਕੀਤੇ ਹਨ, ਉਹ ਐਕਸਪੰਜ ਕਰ ਦਿਤੇ ਜਾਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ, ਨਹੀਂ ਹੈ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਚਲੋ ਮੈਂ 1942 ਦੀ ਗੱਲ ਛੱਡ ਦਿੰਦਾ ਹਾਂ। ਹੁਣ ਤੁਸੀਂ 1947 ਦੀ ਆਜ਼ਾਦੀ ਦੇ ਸਮੇਂ ਦੀ ਗੱਲ ਲੈ ਲਵੋ। ਜਦੋਂ ਪਾਕਿਸਤਾਨ ਬਨਾਉਣ ਦਾ ਮਤਾ ਪਾਸ ਕੀਤਾ ਗਿਆ ਤਾਂ ਇਨ੍ਹਾਂ ਕਮਿਊਨਿਸਟ ਪਾਰਟੀ ਨੇ ਇਸ ਦਾ ਸਮਰਥਨ ਕੀਤਾ ਸੀ ਅਤੇ ਐਮਰਜੈਂਸੀ ਦੇ ਟਾਈਮ ਵੀ ਇਨ੍ਹਾਂ ਦੀ ਪਾਰਟੀ ਨੇ ਸਮਰਥਨ ਕੀਤਾ ਸੀ। (ਵਿਘਨ)

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦਾ ਕੀਮਤੀ ਟਾਈਮ ਜ਼ਾਇਆ ਨਾ ਕੀਤਾ ਜਾਵੇ। ਜਾਇਜ਼ ਪੁਆਇੰਟ ਆਫ ਆਰਡਰ ਹੀ ਰੇਜ਼ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਊਸ ਦਾ ਟਾਈਮ ਜ਼ਾਇਆ ਨਾ ਕੀਤਾ ਜਾਵੇ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਮਨ ਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਇਥੇ ਸ੍ਰੀ ਵਿਸ਼ਵਨਾਥਨ ਨੇ ਬਲਿਟਜ਼ ਦਾ ਹਵਾਲਾ ਦੇ ਕੇ ਕਿਹਾ ਹੈ ਕਿ ਕਮਿਊਨਿਸਟ ਪਾਰਟੀ ਨੇ ਅੰਗਰੇਜ਼ ਸਰਕਾਰ ਕੋਲੋਂ ਚੈਕ ਲਿਆ ਸੀ। ਮੈਂ ਇਨ੍ਹਾਂ ਗੱਲਾਂ ਦੇ ਵਿਚ ਨਹੀਂ ਪੈਣਾ ਚਾਹੁੰਦਾ ਪਰ ਇਹ ਜਿਹੜੀ ਕੰਟਰੋਵਰਸੀ ਚਲੀ ਹੈ ਇਹ ਇਤਿਹਾਸ ਦਸਦਾ ਹੈ ਕਿ ਉਸ ਸਮੇਂ ਰੂਸ ਦੇ ਪ੍ਰਧਾਨ ਦੀ ਇਨ੍ਹਾਂ ਦੀ ਪਾਰਟੀ ਨੂੰ ਚਿੱਠੀ ਆਈ ਕਿ ਅੰਗਰੇਜ਼ਾਂ ਦਾ ਸਾਥ ਦਿਤਾ ਜਾਵੇ। ਉਹ ਜਿਹੜੀ ਰੂਸ ਦੇ ਪ੍ਰਧਾਨ ਦੀ ਚਿੱਠੀ ਆਈ ਸੀ ਉਹ ਬਿਲਕੁਲ ਸਹੀ ਹੈ ਅਤੇ ਇਤਿਹਾਸ ਇਸ ਗੱਲ ਦਾ ਗਵਾਹ ਹੈ ਔਰ ਇਨ੍ਹਾਂ ਦੀ ਪਾਰਟੀ ਨੇ ਮੰਨਿਆ ਸੀ ਕਿ ਸਾਨੂੰ ਰੂਸ ਤੋਂ ਚਿੱਠੀ ਆਈ ਸੀ। ਇਸ ਤੋਂ ਅੰਦਾਜ਼ਾ ਲਗਾ ਸਕਦੇ ਹੋ ਕਿ ਇਨ੍ਹਾਂ ਦੀ ਪਾਰਟੀ ਦਾ ਆਜ਼ਾਦੀ ਦੇ ਸਮੇਂ ਕੀ ਰੋਲ ਸੀ ਅਤੇ ਇਨ੍ਹਾਂ ਨੇ ਦੇਸ਼ ਦੇ ਲਈ ਕੀ ਰੋਲ ਅਦਾ ਕੀਤਾ। ਇਹ ਇਕ ਐਕਸਟਰਾ ਟੈਰੀਟੋਰੀਅਲ ਪਾਰਟੀ ਬਣ ਗਈ ਸੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**ਸ੍ਰੀ ਡਿਪਟੀ ਸਪੀਕਰ** : ਜੋ ਮੇਰੀ ਪਰਮਿਸ਼ਨ ਤੋਂ ਬਗੈਰ ਮੈਂਬਰ ਸਾਹਿਬ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

---

**Expunged Not recorded as ordered by the Chair.

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੀ ਪਰੋਟੈਕਸ਼ਨ ਨਹੀਂ ਮੰਗ ਰਿਹਾ । ਮੈਂ ਜੋ ਐਲੀਗੇਸ਼ਨ ਹਾਊਸ ਵਿਚ ਲਗਾਵਾਂਗਾ ਉਹ ਹੀ ਐਲੀਗੇਸ਼ਨ ਬਾਹਰ ਵੀ ਲਗਾਵਾਂਗਾ ਔਰ ਇਹ ਕਹਿਣ ਲਈ ਤਿਆਰ ਹਾਂ ਕਿ ਇਹ ਇਕ ਐਕਸਟਰਾ ਟੈਰੀਟੋਰੀਅਲ ਪਾਰਟੀ ਆਜ਼ਾਦੀ ਤੋਂ ਪਹਿਲਾਂ ਬਣ ਗਈ ਸੀ (ਵਿਘਨ)। ਡਿਪਟੀ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਦਾ 1977 ਦਾ ਮੈਨੀਫੈਸਟੋ ਵੇਖ ਲਵੋ। ਉਸ ਦੇ ਵਿਚ ਕਿਹਾ ਹੈ ਕਿ ਅਸੀਂ ਰੂਸ ਦੇ ਨਾਲ ਚੰਗੇ ਸਬੰਧ ਰੱਖਾਂਗੇ। ਇਹ ਸਬੰਧ ਰੈਸੀਪਰੋਕਲ ਬੇਸਿਜ਼ ਤੇ ਹੁੰਦੇ ਹਨ ਯੂਨੀਲੇਟਰਲੀ ਨਹੀਂ ਹੁੰਦੇ । ਅਗਰ ਹਿੰਦੁਸਤਾਨ ਨੇ ਪਾਕਿਸਤਾਨ ਨਾਲ ਸਬੰਧ ਸੁਧਾਰਨੇ ਹਨ ਅਤੇ ਦੋਸਤੀ ਕਰਨੀ ਹੈ ਜਾਂ ਚੀਨ ਦੇ ਨਾਲ ਕਰਨੀ ਹੈ ਤਾਂ ਉਹ ਰੈਸੀਪਰੋਕਲ ਬੇਸਿਜ਼ ਤੇ ਹੁੰਦੀ ਹੈ ਯੂਨੀਲੇਟਰਲੀ ਨਹੀਂ ਹੁੰਦੀ । ਪਰ ਇਹ ਤਾਂ ਉਹ ਕਰਨਗੇ ਜੋ ਇਨ੍ਹਾਂ ਨੂੰ ਰੂਸ ਕਹੇਗਾ । (ਵਿਘਨ) ਅਸੀਂ ਆਪਣਾ ਮਨ ਸਾਫ ਕਰ ਕੇ ਜਨਤਾ ਪਾਰਟੀ ਵਿਚ ਸ਼ਾਮਿਲ ਹੋਏ। ਸਾਡੇ ਵਿਚ ਨਾ ਸੀ. ਐਫ. ਡੀ. ਹੈ, ਨਾ ਜਨ ਸੰਘ ਹੈ। ਜਿਹੜੇ ਸਾਡੇ ਵਿਚੋਂ ਜਾਣ ਵਾਲੇ ਸਨ ਉਹ ਚਲੇ ਗਏ ਹਨ। ਉਹ ਆਪਣੀ ਸ਼ਕਲ ਵਿਗਾੜ ਕੇ ਬੈਠੇ ਹਨ । (ਵਿਘਨ) ਜੋ ਸਾਡੀ ਪਾਲਿਸੀ ਸੀ ਉਸ ਦੇ ਮੁਤਾਬਿਕ ਹੀ ਅਸੀਂ ਚੱਲ ਰਹੇ ਹਾਂ । (ਵਿਘਨ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਐਪਰੋਪਰੀਏਸ਼ਨ ਬਿੱਲਾਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਕੁਝ ਸਮੇਂ ਤੋਂ ਅਕਾਲੀ ਦਲ ਵਿਚ ਬੜੀ ਰਿਫਟ ਚਲ ਰਹੀ ਹੈ। ਜਿਸ ਵਕਤ ਪੁਲੀਟੀਕਲ ਅਨਸਰਟੇਨਿਟੀ ਹੋ ਜਾਂਦੀ ਹੈ ਤਾਂ ਉਸ ਦਾ ਐਡਮਨਿਸਟਰੇਸ਼ਨ ਤੇ ਅਸਰ ਪੈਂਦਾ ਹੈ ਅਤੇ ਐਡਮਨਿਸਟਰੇਸ਼ਨ ਠੀਕ ਕੰਮ ਨਹੀਂ ਕਰਦੀ। ਅੱਜ ਹਾਲਤ ਇਹ ਹੈ ਕਿ 1977 ਵਿਚ ਜਿਹੜਾ ਇਨ੍ਹਾਂ ਵਿਚ ਜੋਸ਼ ਸੀ ਉਹ ਅੱਜ ਇਨ੍ਹਾਂ ਵਿਚ ਨਹੀਂ ਰਿਹਾ। ਇਹ ਕਹਿੰਦੇ ਹੁੰਦੇ ਸਨ ਕਿ ਐਮਰਜੈਂਸੀ ਦੇ ਦੌਰਾਨ ਜਿਹੜੀਆਂ ਧਾਂਦਲੀਆਂ ਮਚੀਆਂ ਸਨ ਉਨ੍ਹਾਂ ਦੀ ਅਸੀਂ ਇਨਵੈਸਟੀਗੇਸ਼ਨ ਕਰਾਂਗੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਸ ਦਾ ਤੁਸੀਂ ਹੁਣ ਤਕ ਕੀ ਕੀਤਾ ਹੈ ? ਅੱਜ ਐਡਮਨਿਸਟ੍ਰੇਸ਼ਨ ਇਤਨੀ ਲੂਜ਼ ਹੋ ਚੁਕੀ ਹੈ ਕਿ ਕੁਰੱਪਸ਼ਨ ਬਹੁਤ ਜ਼ਿਆਦਾ ਵਧ ਗਈ ਹੈ । ਕਿਸੇ ਫਰੰਟ ਤੇ ਲੈ ਲਵੋ ਫੂਡ ਐਂਡ ਸਪਲਾਈ ਦੀ ਗੱਲ ਲੈ ਲਵੋ, ਇੰਡਸਟਰੀ ਦੀ ਗੱਲ ਲੈ ਲਵੋ, ਹਰ ਪਾਸੇ ਕੁਰੱਪਸ਼ਨ ਬਹੁਤ ਜ਼ਿਆਦਾ ਵਧ ਚੁਕੀ ਹੈ । ਲੋਕਾਂ ਨੂੰ ਚੀਜ਼ਾਂ ਨਹੀਂ ਮਿਲਦੀਆਂ । ਡੀਜ਼ਲ ਦਾ ਡੇਢ ਰੁਪਏ ਪ੍ਰਤੀ ਲਿਟਰ ਕੰਟਰੋਲ ਰੇਟ ਹੈ ਪਰ ਉਹ ਕੰਟਰੋਲ ਰੇਟ ਤੇ ਨਹੀਂ ਮਿਲਦਾ। ਦੋ ਰੁਪਏ ਲਿਟਰ ਦੇ ਹਿਸਾਬ ਨਾਲ ਬਲੈਕ ਵਿਚ ਜਿੰਨਾ ਮਰਜ਼ੀ ਹੈ ਲੈ ਲਵੋ। ਟਰੱਕਾਂ ਵਾਲਿਆਂ ਨੂੰ 15 ਫੀ ਸਦੀ ਕੋਟਾ ਮੁਕੱਰਰ ਹੈ ਅਤੇ ਇੰਡਸਟਰੀ ਵਾਸਤੇ 5 ਫੀ ਸਦੀ ਮੁਕੱਰਰ ਕੀਤਾ ਹੈ । ਤੁਸੀਂ ਬੇਸ਼ਕ ਸਰਵੇ ਕਰਵਾਕੇ ਦੇਖ ਲਵੋ ਤੁਹਾਨੂੰ ਪਤਾ ਲਗੇਗਾ ਕਿ ਇੰਡਸਟਰੀ ਨੂੰ 5 ਫੀ ਸਦੀ ਮਿਲਦਾ ਹੈ ਪਰ ਉਸ ਤੋਂ ਵੱਧ ਉਹ ਜਿਹੜਾ ਕੰਜ਼ਿਊਮ ਕਰਦੇ ਹਨ ਉਹ ਕਿਸ ਤਰ੍ਹਾਂ ਲੈਂਦੇ ਹਨ ? ਇਸੇ ਤਰ੍ਹਾਂ ਹੀ ਟਰੱਕਾਂ ਵਾਲੇ 15 ਫੀ ਸਦੀ ਤੋਂ ਵੱਧ ਜਿਹੜਾ ਕੰਜ਼ਿਊਮ ਕਰਦੇ ਹਨ ਉਹ ਕਿਥੋਂ ਅਤੇ ਕਿਸ ਤਰ੍ਹਾਂ ਲੈਂਦੇ ਹਨ ? ਉਨ੍ਹਾਂ ਨੂੰ ਪੁਛਿਆ ਜਾਵੇ ਤਾਂ ਉਹ ਕਹਿੰਦੇ ਹਨ ਕਿ ਅਸੀਂ 2 ਰੁਪਏ ਪ੍ਰਤੀ ਲਿਟਰ ਦੇ ਹਿਸਾਬ ਨਾਲ ਲੈਂਦੇ ਹਾਂ। ਪਰ ਉਹ ਇਸ ਕਰ ਕੇ ਨਹੀਂ ਦੱਸਦੇ ਕਿ ਅਸੀਂ 2 ਰੁਪਏ ਦੇ ਹਿਸਾਬ ਨਾਲ ਲਿਆ ਹੈ ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਉਨ੍ਹਾਂ ਦਾ ਬਿਜ਼ਨਸ ਖਤਮ ਹੋ ਜਾਵੇਗਾ । ਅੱਜ ਐਂਟੀ-ਸੋਸ਼ਲ ਐਲੀਮੈਂਟ ਬਹੁਤ ਜ਼ਿਆਦਾ ਪਲਪ ਰਿਹਾ ਹੈ । ਅਜ ਸ਼ਰੀਫ ਆਦਮੀ ਦੀ ਇਜ਼ਤ ਸੇਫ ਨਹੀਂ ਹੈ। ਦੀਵਾਲੀ ਨੇੜੇ ਆ ਰਹੀ ਹੈ। ਅਗਰ ਲਾਅ ਐਂਡ ਆਰਡਰ ਦੀ ਹਾਲਤ ਇਸੇ ਤਰ੍ਹਾਂ ਰਹੀ ਅੱਧਾ ਪੰਜਾਬ ਜੂਏ ਖਾਨੇ ਵਿਚ ਲੁੱਟਿਆ ਜਾਵੇਗਾ । ਅੱਜ ਕਿਸ ਤਰ੍ਹਾਂ ਕੰਟਰਾਬੈਂਡਜ਼ ਵਿਕ ਰਹੇ ਹਨ ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ :** ਬਾਦਲ ਸਾਹਿਬ, ਤੁਸੀਂ ਪੁਆਇੰਟ ਆਫ ਆਰਡਰ ਤੇ ਇਹ ਨਹੀਂ ਪੁੱਛ ਸਕਦੇ । ਤੁਸੀਂ ਬਾਹਿਰ ਇਸ ਬਾਰੇ ਪੁੱਛ ਲੈਣਾ । ਇਸ ਕਰ ਕੇ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਮਨ ਮੋਹਨ ਕਾਲੀਆ :** ਮੈਂ ਇਹ ਨਹੀਂ ਕਹਿੰਦਾ ਕਿ ਕੌਣ ਚਲਾ ਗਿਆ ਅਤੇ ਕੌਣ ਆ ਗਿਆ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਪੁਲਿਟੀਕਲ ਅਨਸਰਟੇਨਿਟੀ ਹੋ ਜਾਂਦੀ ਹੈ ਤਾਂ ਉਸ ਦਾ ਡਾਇਰੈਕਟ ਅਫੈਕਟ ਐਡਮਨਿਸਟਰੇਸ਼ਨ ਤੇ ਪੈਂਦਾ ਹੈ ਅਤੇ ਫਿਰ ਕੋਈ ਵੀ ਪਾਲਿਸੀਜ਼ ਸਿਰੇ ਨਹੀਂ ਚੜਦੀ, ਫਿਰ ਇਨ੍ਹਾਂ ਦੇ ਸੈਕਟਰੀਜ਼ ਜਿਹੜੇ ਹਨ ਉਹ ਇਨ੍ਹਾਂ ਦੀਆਂ ਪਾਲਿਸੀਜ਼ ਨੂੰ ਇੰਪਲੀਮੈਂਟ ਨਹੀਂ ਕਰਦੇ ।

ਇਹ ਜਿਹੜੀਆਂ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਉਨ੍ਹਾਂ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਅਗਰ ਉਥੋਂ ਕੋਈ ਮੂੰਗੀ ਦੀ ਦਾਲ ਲੈਣ ਜਾਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਸਵੇਰ ਨੂੰ ਮਿਲੇਗੀ । ਜਦ ਸਵੇਰ ਨੂੰ ਲੈਣ ਜਾਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਖਤਮ ਹੋ ਗਈ ਹੈ ।ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਬੜੀ ਚਿੰਤਾਜਨਕ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਐਡਮਨਿਸਟਰੇਸ਼ਨ ਨੂੰ ਠੀਕ ਤਰ੍ਹਾਂ ਰਨ ਕਰਨ।

ਇਸ ਤੋਂ ਇਲਾਵਾ ਦੂਜੀ ਜਿਹੜੀ ਚਿੰਤਾਜਨਕ ਗੱਲ ਹੈ ਉਹ ਹੈ ਇੰਡਸਟਰੀਅਲ ਕਰਾਈਸਿਜ਼ ਦੀ। ਮੇਰੇ ਆਪਣੇ ਹਲਕੇ ਵਿਚ ਇਕ ਰੇਅਰ ਇੰਡਸਟਰੀ ਹੈ। ਤੁਹਾਨੂੰ ਪਤਾ ਹੈ ਕਿ ਸਾਰੇ ਹਿੰਦੁਸਤਾਨ ਵਿਚ ਉਥੋਂ ਜ਼ਿਆਦਾ ਸਪੋਰਟਸ ਦਾ ਮਾਲ ਐਕਸਪੋਰਟ ਹੁੰਦਾ ਹੈ ।23 ਕਰੋੜ ਦੀ ਐਕਸਪੋਰਟ ਵਿਚੋਂ 19 ਕਰੋੜ ਦੀ ਐਕਸਪੋਰਟ ਜਲੰਧਰ ਵਿਚੋਂ ਹੁੰਦੀ ਹੈ । ਉਥੇ ਜਿਹੜੀ ਇੰਡਸਟਰੀ ਫੁੱਟਬਾਲ ਮੈਨੂਫੈਕਚਰ ਕਰਦੀ ਹੈ ਉਸ ਦੇ ਸੈਂਟ ਪਰ ਸੈਂਟ ਵਰਕਰਜ਼ ਹਰੀਜਨ ਹਨ। ਉਨ੍ਹਾਂ ਮੈਨੂਫੈਕਚਰਰਜ਼ ਦੇ ਉਤੇ ਲੱਖਾਂ ਰੁਪਏ ਦਾ ਕਰਜ਼ਾ ਹੋ ਗਿਆ ਹੈ। ਰਾਅ-ਮੈਟੀਰੀਅਲ ਯਕਦਮ ਐਨਾ ਮਹਿੰਗਾ ਹੋ ਗਿਆ ਹੈ ਕਿ ਉਨ੍ਹਾਂ ਦਾ ਮਾਲ ਇੰਟਰਨੈਸ਼ਨਲ ਮਾਰਕਿਟ ਵਿਚ ਨਹੀਂ ਜਾ ਸਕਦਾ । ਜੇ ਇੰਡਸਟਰੀ ਕਰੈਸ਼ ਹੋ ਗਈ ਤਾਂ ਲੇਬਰ ਵਿਹਲੀ ਹੋ ਜਾਵੇਗੀ । ਇਸ ਲਈ ਸਰਕਾਰ ਦਾ ਫਰਜ਼ ਬਣਦਾ ਹੈ ਕਿ ਵਿਹਲੀ ਹੋਣ ਵਾਲੀ ਲੇਬਰ ਨੂੰ ਸਰਕਾਰ ਸਰਵਿਸ ਦੇਵੇ।

ਇਸ ਤੋਂ ਅੱਗੇ ਹੋਰ ਮਸਲਾ ਹੈ ਪਾਵਰ ਦਾ। ਪਾਵਰ ਨਹੀਂ ਮਿਲਦੀ । ਇੰਡਸਟਰੀ ਵਾਲਿਆਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਬਿਜਲੀ ਕਿਸ ਵੇਲੇ ਬੰਦ ਹੋ ਜਾਣੀ ਹੈ । ਜਿਸ ਵੇਲੇ ਲੇਬਰ ਕੰਮ ਤੇ ਆਉਂਦੀ ਹੈ ਤਾਂ ਉਸ ਵੇਲੇ ਪਿਛੇ ਤੋਂ ਸਵਿੱਚ ਆਫ ਹੋ ਜਾਂਦਾ ਹੈ ਅਤੇ ਜਿਸ ਵੇਲੇ ਲੇਬਰ ਚਲੀ ਜਾਂਦੀ ਹੈ ਤਾਂ ਬਿਜਲੀ ਆ ਜਾਂਦੀ ਹੈ । ਇਸ ਤਰ੍ਹਾਂ ਇੰਡਸਟਰੀ ਠੀਕ ਨਹੀਂ ਚੱਲ ਸਕਦੀ ਅਤੇ ਲੇਬਰ ਦਾ ਵੀ ਬੁਰਾ ਹਾਲ ਹੈ । (ਘੰਟੀ) ਅੱਜ ਇਹ ਜਿਹੜਾ ਇੰਡਸਟਰੀ ਤੇ ਕਰਾਇਸਿਜ਼ ਹੈ ਇਸ ਨੂੰ ਦੂਰ ਕਰਨ ਦੀ ਲੋੜ ਹੈ ।

ਅਰਬਨ ਡਿਵੈਲਪਮੈਂਟ ਵਾਸਤੇ ਵੀ ਕਿਹਾ ਗਿਆ ਹੈ । ਇਹ ਠੀਕ ਹੈ ਕਿ ਦੇਸ਼ ਦਾ ਜ਼ਿਆਦਾ ਹਿੱਸਾ ਪਿੰਡਾਂ ਵਿਚ ਵਸਦਾ ਹੈ ਲੇਕਿਨ ਬਾਕੀ ਜਿਹੜਾ ਸ਼ਹਿਰਾਂ ਵਿਚ ਵਸਦਾ ਹੈ ਉਸ ਦਾ ਵੀ ਖਿਆਲ ਕਰਨਾ ਹੈ। 2 ਸਾਲ ਹੋਏ ਐਫ. ਐਮ. ਸਾਹਿਬ ਨੇ ਐਲਾਨ ਕੀਤਾ ਸੀ ਕਿ ਜਲੰਧਰ ਸ਼ਹਿਰ ਨੂੰ ਅਸੀਂ ਪੈਰਿਸ ਬਣਾਵਾਂਗੇ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਸ਼ਹਿਰ ਦੀ ਡਿਵੈਲਪਮੈਂਟ ਸਟੈਂਡ ਸਟਿੱਲ ਹੈ।

ਪੈਨਸ਼ਨਾਂ ਦੇ ਬਾਰੇ ਕਿਹਾ ਗਿਆ ਸੀ। ਫਿਰ ਸੋਸ਼ਲ ਸਿਕਿਉਰਿਟੀ ਦੇ ਬਾਰੇ ਕਿਹਾ ਗਿਆ ਸੀ ਕਿ ਅਸੀਂ ਇਸ ਨੂੰ ਡੀਸੈਂਟਰੇਲਾਈਜ਼ ਕਰਾਂਗੇ। ਪਿਛਲੇ ਸਾਲ ਵੀ ਇਸ ਬਾਰੇ ਕਿਹਾ ਗਿਆ ਸੀ ਕਿ ਅਸੀਂ

ਇਸ ਨੂੰ ਜ਼ਿਲਿਆਂ ਵਿਚ ਲੈ ਜਾਵਾਂਗੇ ਪਰ ਕੁਝ ਨਹੀਂ ਹੋਇਆ। ਐਸੇ ਵੀ ਕੇਸਿਜ਼ ਨੋਟਿਸ ਵਿਚ ਆਏ ਹਨ ਕਿ ਉਨ੍ਹਾਂ ਨੂੰ 3 ਮਹੀਨਿਆਂ ਦੀ ਪੈਨਸ਼ਨ ਮਿਲ ਗਈ ਹੈ ਪਰ ਫਿਰ 6 ਮਹੀਨਿਆਂ ਦੇ ਪੈਸੇ ਨਹੀਂ ਮਿਲੇ। ਇਸ ਪਾਸੇ ਧਿਆਨ ਕਰਨ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਅਸੰਬਲੀ ਵਿਚ ਡੀ. ਏ. ਵੀ. ਕਾਲਜ, ਹੁਸ਼ਿਆਰਪੁਰ ਦੇ ਖਿਲਾਫ ਚਾਰਜਿਜ਼ ਲੱਗੇ ਸਨ। ਉਸ ਕਾਲਜ ਨੇ 80 ਮੁੰਡੇ ਜ਼ਿਆਦਾ ਦਾਖਲ ਕੀਤੇ ਸਨ। ਉਸ ਬਾਰੇ ਰਿਪੋਰਟ ਹੋਈ। ਹੋਸਟਲ ਦੇ ਪੈਸੇ ਲਏ ਗਏ। ਡਿਪਟੀ ਸਪੀਕਰ ਸਾਹਿਬ, 4-5 ਲੱਖ ਰੁਪਏ ਦਾ ਗ਼ਬਨ ਦਾ ਕੇਸ ਹੈ। ਕੇਸ ਅਸਟੈਬਲਿਸ਼ ਹੋ ਗਿਆ ਪਰ ਉਸ ਦਾ ਕੁਝ ਨਹੀਂ ਹੋਇਆ। ਇਹ ਐਡਮਨਿਸਟਰੇਸ਼ਨ ਦੀ ਕਮਜ਼ੋਰੀ ਹੈ। ਇਨਕੁਆਇਰੀ ਵੀ ਹੋ ਗਈ ਪਰ ਫਿਰ ਵੀ ਉਸ ਕਾਲਜ ਨੂੰ ਡੀਐਫਲੀਏਟ ਨਹੀਂ ਕੀਤਾ ਗਿਆ। (ਵਿਘਨ)

**Mr. Depury Speaker**: Please wind up

**ਸ੍ਰੀ ਮਨਮੋਹਨ ਕਾਲੀਆ**: ਨਾਰਮਜ਼ ਦੇ ਮੁਤਾਬਿਕ ਦਾਖਲਾ ਹੁੰਦਾ ਹੈ, ਮੈਰਿਟ ਦੇਖੀ ਜਾਂਦੀ ਹੈ ਪਰ ਇਥੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਇਕ ਪਾਸੇ ਰੱਖ ਦਿੱਤਾ ਗਿਆ। ਉਨ੍ਹਾਂ ਦੇ ਖਿਲਾਫ ਚਾਰਜਿਜ਼ ਲਗੇ ਪਰ ਕੁਝ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਇਹ ਚੀਜ਼ਾਂ ਸਨ ਜਿਹੜੀਆਂ ਮੈਂ ਤੁਹਾਡੇ ਸਾਹਮਣੇ ਹਾਈਲਾਈਟ ਕਰਨਾ ਚਾਹੁੰਦਾ ਸੀ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ (ਕਾਹਨੂੰਵਾਂ)**: ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗਿਲਾ ਹੈ ਕਿ ਹਾਊਸ ਦੇ ਅੰਦਰ ਜਿਹੜਾ ਮਤਾ ਪੇਸ਼ ਹੈ ਅਸੀਂ ਉਸ ਮਤੇ ਤੋਂ ਪਾਸੇ ਚਲੇ ਗਏ ਹਾਂ। ਇਸ ਲਈ ਮੈਨੂੰ ਵੀ ਕੁਝ ਗੱਲਾਂ ਕਰਨੀਆਂ ਪੈਣਗੀਆਂ। ਇਸ ਲਈ ਜੇਕਰ ਮੈਂ ਬੋਲਦਾ ਹੋਇਆ ਕੁਝ ਲਾਂਭੇ ਹੋ ਗਿਆ ਤਾਂ ਮੈਂ ਆਪ ਪਾਸੋਂ ਮੁਆਫੀ ਮੰਗ ਲਵਾਂਗਾ। ਲੇਕਿਨ ਇਹ ਗੱਲ ਠੀਕ ਹੈ ਕਿ ਜੇ ਉਤਰ ਨਾ ਦਿੱਤਾ ਜਾਵੇ ਤਾਂ ਫਿਰ ਵੀ ਗੱਲ ਗਲਤ ਹੈ। ਸਵਾਲ ਦਾ ਜਵਾਬ ਦੇਣਾ ਇਕ ਮਜਬੂਰੀ ਹੁੰਦੀ ਹੈ। ਇਹ ਜਿਹੜਾ ਬਿਲ ਅਜ ਇਥੇ ਹਾਊਸ ਵਿਚ ਪੇਸ਼ ਹੋਇਆ ਹੈ..................(ਸਰਦਾਰ ਗੁਰਦਰਸ਼ਨ ਸਿੰਘ ਵੱਲੋਂ ਵਿਘਨ)

**Mr. Deputy Speaker**: Sardar Gurdarshan Singh ji please don't try to inte rupt.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ**: ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ ਕਿ ਜਿਥੇ ਮੈਂ ਬੇਗੁਨਾਹ ਹੋਇਆ ਉੱਥੇ ਮੈਨੂੰ ਮਆਫੀ ਮੰਗਣ ਦੀ ਕੋਈ ਲੋੜ ਨਹੀਂ ਹੈ ਪਰ ਜਿਥੇ ਮੇਰੀ ਗਲਤੀ ਹੋਈ ਤਾਂ ਮੈਂ ਇਕ ਵਾਰ ਨਹੀਂ ਲੱਖ ਵਾਰ ਨੱਕ ਰਗੜ ਕੇ ਮੁਆਫੀ ਮੰਗਣ ਨੂੰ ਤਿਆਰ ਹਾਂ। (ਤਾੜੀਆਂ) ਮੈਂ ਇਕ ਗੱਲ, ਡਿਪਟੀ ਸਪੀਕਰ ਸਾਹਿਬ, ਇਹ ਕਹਾਂਗਾ ਕਿ ਅਸੀਂ ਕਦੇ ਸਿਆਣੇ ਬਣੇ ਹੀ ਨਹੀਂ, ਹਮੇਸ਼ਾ ਤੁਸੀਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਹੀ ਸਿਆਣੇ ਬਣੇ ਹੋ। ਤੁਹਾਡੀ ਸਿਆਣਪ ਤੁਹਾਨੂੰ ਮੁਬਾਰਕ ਹੋਵੇ ਅਤੇ ਸਾਡੀ ਬੇਅਕਲੀ ਸਾਨੂੰ ਮੁਬਾਰਕ ਹੋਵੇ। ਅਸੀਂ ਤੁਹਾਡੇ ਵਾਂਗ ਸਿਆਣੇ ਬਣਨਾ ਨਹੀਂ ਚਾਹੁੰਦੇ। ਤੁਸੀਂ ਦੇਸ਼ ਦੇ ਘਾਤਕ ਹੋ। ਅਸੀਂ ਦੇਸ਼ ਦੇ ਘਾਤਕ ਨਹੀਂ ਹਾਂ, ਅਸੀਂ ਦੇਸ਼ ਦੇ ਹਿਤੈਸ਼ੀ ਹਾਂ। ਡਿਪਟੀ ਸਪੀਕਰ ਸਾਹਿਬ, ਅੱਜ ਜੋ ਖ਼ਦਸ਼ੇ ਇਥੇ ਹਾਊਸ ਵਿਚ ਪੇਸ਼ ਕੀਤੇ ਗਏ ਹਨ ਮੈਂ ਬਤੌਰ ਸੀਨੀਅਰ ਵਾਈਸ ਪ੍ਰੈਜ਼ੀਡੈਂਟ, ਅਕਾਲੀ ਦਲ, ਦੇ ਉਨ੍ਹਾਂ ਨੂੰ ਦੂਰ ਕਰਨ ਲਈ ਅਰਜ਼ ਕਰਨਾ ਚਾਹੁੰਦਾ ਹਾਂ ਅਤੇ ਆਪਣਾ ਪੱਖ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਇਹ ਅਕਾਲ ਤਖਤ ਸਾਹਿਬ ਜਿਸ ਦਾ ਜ਼ਿਕਰ ਇਸ ਹਾਊਸ ਵਿਚ ਲਿਆਂਦਾ ਗਿਆ ਹੈ ਔਰ ਮੇਰੇ ਪੁਰਾਣੇ ਮਿੱਤਰ ਸ਼ਰਮਾ ਜੀ ਵਲੋਂ ਕਿਹਾ ਗਿਆ ਹੈ ਕਿ ਸੈਪਰੇਟ ਕਾਨੂੰਨ ਦੀ ਗੱਲ ਕੀਤੀ ਗਈ ਹੈ, ਇਕ ਵਖਰਾ ਕਾਨੂੰਨ ਦੇਸ਼ ਦੇ ਅੰਦਰ ਪੈਦਾ ਹੋ ਗਿਆ ਹੈ। ਡਿਪਟੀ ਸਪੀਕਰ

[ਸਰਦਾਰ ਉਜਾਗਰ ਸਿੰਘ ਸੇਖਵਾਂ]

ਸਾਹਿਬ, ਮੈਂ ਉਨ੍ਹਾਂ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਕੋਈ ਵਖਰਾ ਕਾਨੂੰਨ ਸਥਾਪਤ ਨਹੀਂ ਹੋਇਆ ਬਲਕਿ ਇਹ ਕਾਨੂੰਨ ਉਸ ਦਿਨ ਸਥਾਪਤ ਹੋਇਆ ਸੀ ਜਿਸ ਦਿਨ ਜਹਾਂਗੀਰ ਬਾਦਸ਼ਾਹ ਇਥੇ ਰਾਜ ਕਰਦਾ ਸੀ ਔਰ ਉਸ ਨੇ ਆਪਣੀ ਹਕੂਮਤ ਦੇ ਅੰਦਰ ਇਹ ਆਰਡਰ ਕੀਤਾ ਸੀ ਕਿ ਕੋਈ ਦੇਸ਼ ਵਿਚ ਤਖਤ ਨਾਮ ਦੀ ਚੀਜ਼ ਕਾਇਮ ਨਹੀਂ ਕਰ ਸਕਦਾ। ਇਹ ਆਰਡਰ ਮੁਲਕ ਵਿਚ ਹੋਇਆ ਸੀ। ਮੇਰੇ ਛੇਵੇਂ ਸਤਿਗੁਰੂ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਉਸ ਵਕਤ ਦੁਨੀਆਂ ਦੇ ਧਰਮ ਨੂੰ ਕਾਇਮ ਰਖਣ ਵਾਸਤੇ, ਲੜਾਈ ਲੜਨ ਵਾਸਤੇ ਹਰਿਮੰਦਰ ਸਾਹਿਬ ਦੇ ਸਾਹਮਣੇ ਦਿੱਲੀ ਵਲ ਨੂੰ ਮੂੰਹ ਕਰ ਕੇ ਇਸ ਅਕਾਲ ਤਖਤ ਸਾਹਿਬ ਦੀ ਰਚਨਾ ਕੀਤੀ ਸੀ ਔਰ, ਡਿਪਟੀ ਸਪੀਕਰ ਸਾਹਿਬ, ਇਹ ਰਚਨਾ ਜਿਹੜੀ ਹੈ ਅਕਾਲ ਤਖਤ ਸਾਹਿਬ ਦੀ ਇਹ ਭਾਰਤ ਦੇਸ਼ ਨੂੰ ਇਤਨੀ ਮੁਫੀਦ ਸਾਬਤ ਹੋਈ ਕਿ ਦੁਨੀਆਂ ਅਸ਼ ਅਸ਼ ਕਰ ਉਠੀ ਕਿ ਕੋਈ ਅਸਲ ਤਖਤ ਭਾਰਤ ਵਿਚ ਕਾਇਮ ਹੋਇਆ ਹੈ। ਇਸੇ ਤਖਤ ਤੇ ਅਕਾਲੀ ਫੂਲਾ ਸਿੰਘ ਬਤੌਰ ਜੱਥੇਦਾਰ ਰਹਿੰਦੇ ਹੋਏ ਦੇਸ਼ ਦੀ ਆਜ਼ਾਦੀ ਦੇ ਵਾਸਤੇ ਮੁਗਲੀਆ ਸਰਕਾਰ ਦੇ ਨਾਲ ਲੜਦੇ ਸ਼ਹੀਦ ਹੋਏ। ਇਸ ਅਕਾਲ ਤਖਤ ਸਾਹਿਬ ਤੇ ਜੋ ਫੈਸਲੇ ਹੁੰਦੇ ਰਹੇ ਹਨ ਜਦੋਂ ਮੇਰੇ ਭਾਰਤ ਦੇਸ਼ ਦੀਆਂ ਬੇਟੀਆਂ ਚੁਕ ਕੇ ਲੈ ਜਾਂਦੇ ਸਨ ਉਨ੍ਹਾਂ ਨੂੰ ਛੁਡਾਉਣ ਵਾਸਤੇ ਇਥੇ ਫੈਸਲੇ ਹੁੰਦੇ ਰਹੇ ਹਨ ਔਰ ਅਸੀਂ ਲੜਕੀਆਂ ਛੁੜਵਾਈਆਂ। ਇਸ ਕਰ ਕੇ ਭਾਰਤ ਵਿਚ ਜੋ ਇਸ ਅਕਾਲ ਤਖਤ ਸਾਹਿਬ ਦੀ ਇੱਜ਼ਤ ਹੈ ਇਸ ਦਾ ਕੋਈ ਸਾਨੀ ਨਹੀਂ। ਅੱਜ ਜੇ ਕੋਈ ਇਸ ਦੇ ਬਾਰੇ ਗੱਲ ਕਹੇ ਕਿ ਅੱਜ ਇਕ ਵੱਖਰਾ ਕਾਨੂੰਨ ਬਣ ਗਿਆ ਹੈ ਤਾਂ ਇਹ ਗੱਲ ਕੋਈ ਸ਼ੋਭਦੀ ਨਹੀਂ। ਇਥੋਂ ਹੀ ਪਰੇ ਜਾ ਕੇ ਇਕ ਡੋਲਾ ਲੁੱਟਿਆ ਗਿਆ ਪਿਸ਼ੌਰ ਦੇ ਕੋਲ। ਉਸ ਵਕਤ ਜਦੋਂ ਪਤਾ ਲਗਿਆ ਤਾਂ ਸਿੱਖ ਪ੍ਰਸ਼ਾਦਿ ਛੱਕ ਰਹੇ ਸਨ। ਉਸੇ ਵੇਲੇ ਅਰਦਾਸਾ ਕਰ ਕੇ ਡੋਲਾ ਲੜਕੀ ਦਾ ਖੋਹ ਕੇ ਵਾਪਸ ਲਿਆਂਦਾ ਔਰ ਉਹ ਲੜਕੀ ਵਾਰਸਾਂ ਨੂੰ ਵਾਪਸ ਉਨ੍ਹਾਂ ਨੇ ਕਰਵਾਈ। ਡਿਪਟੀ ਸਪੀਕਰ ਸਾਹਿਬ, ਇਕ ਨਹੀਂ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਇਤਨੀ ਵੱਡੀ ਅਕਾਲ ਤਖਤ ਸਾਹਿਬ ਦੀ ਮਹਾਨਤਾ ਹੈ। (ਵਿਘਨ) (ਇਕ ਆਵਾਜ਼ : ਡੀਜ਼ਲ ਦੀ ਗਲ ਕਰੋ) ਹੁਣ ਇਹ ਰੋਂਦੇ ਹਨ ਡੀਜ਼ਲ ਨੂੰ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਚਿਰੜ ਬਿਰੜਿਆਂ ਦਾ ਕੋਈ ਫਾਇਦਾ ਨਹੀਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਡੇ ਤੇ ਇਲਜ਼ਾਮ ਲਗਦੇ ਰਹੇ ਕਿ ਅਸੀਂ ਫਿਰਕਾ ਪ੍ਰਸਤ ਹਾਂ। (ਵਿਘਨ) ਅਸਾਂ ਤੁਹਾਡੀ ਚੱਟਣੀ ਕੀਤੀ ਹੈ ਉਨ੍ਹਾਂ ਨਾਲ ਰਲਕੇ, ਹੁਣ ਵੀ ਕਰਨੀ ਹੈ। ਅਸੀਂ ਭਾਵੇਂ ਕਿਸੇ ਨਾਲ ਰਲੀਏ, ਸਾਡੇ ਨਾਲ ਭਾਵੇਂ ਕੋਈ ਰਲੇ ਪਰ ਅਸੀਂ ਤੁਹਾਨੂੰ ਨਾਲ ਨਹੀਂ ਰਲਾਉਣਾ, ਨਾ ਹੀ ਤੁਹਾਡੇ ਨਾਲ ਕਿਸੇ ਨੇ ਰਲਣਾ ਹੈ। ਜਿਸ ਦਾ ਜੀਅ ਕਰੇਗਾ ਸਾਡੇ ਨਾਲ ਰਲੇਗਾ, ਅਸੀਂ ਕਿਸੇ ਨਾਲ ਜਾ ਕੇ ਨਹੀਂ ਰਲਣਾ। ਸਾਡੀ ਇਥੇ ਪੰਜਾਬ ਵਿਚ ਅਕਸਰੀਅਤ ਹੈ। ਪੰਜਾਬ ਵਿਚ ਸਿੱਖ ਜਿਨ੍ਹਾਂ ਦੀ ਨੁਮਾਇੰਦਗੀ ਸ਼ਰੋਮਣੀ ਅਕਾਲੀ ਦੱਲ ਕਰ ਰਿਹਾ ਹੈ 60.22% ਹੈ। ਸਾਡੇ ਨਾਲ ਰਲਣਾ ਹੈ ਜੇ ਕਿਸੇ ਨੇ ਰਲਣ, ਅਸੀਂ ਨਹੀਂ ਕਿਸੇ ਨਾਲ ਰਲਣਾ। ਸਾਨੂੰ ਇਥੇ ਸ਼ਕਤੀ ਜ਼ਿਆਦਾ ਹਾਸਲ ਹੈ। ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਲੋਕਾਂ ਦੇ ਖ਼ਿਲਾਫ਼ ਲੜਿਆ ਜਾਵੇ ਜਿਨ੍ਹਾਂ ਨੇ ਦੇਸ਼ ਨੂੰ ਤਬਾਹ ਕੀਤਾ ਹੈ, ਜਿਨ੍ਹਾਂ ਨੇ ਦੇਸ਼ ਦੇ ਧਰਮ ਨੂੰ ਬਰਬਾਦ ਕੀਤਾ ਹੈ, ਜਿਨ੍ਹਾਂ ਨੇ ਦੇਸ਼ ਵਿਚ ਐਮਰਜੈਂਸੀ ਲਾ ਕੇ ਜ਼ੁਲਮ ਕੀਤੇ ਹਨ। ਐਮਰਜੈਂਸੀ ਵਿਚ ਸ੍ਰੀ ਲਖਨ ਪਾਲ ਵਰਗੇ ਵਕੀਲ ਜਿਹੜੇ ਵਕੀਲਾਂ ਦੇ ਪ੍ਰੈਜ਼ੀਡੈਂਟ ਸਨ ਅੰਦਰੇ ਹੀ ਮਾਰ ਦਿੱਤਾ। ਅਸੀਂ ਉਨ੍ਹਾਂ ਦੇ ਖ਼ਿਲਾਫ਼ ਲੜਨਾ ਹੈ ਔਰ ਲੋਕਾਂ ਨੂੰ ਨਾਲ ਲੈ ਕੇ ਲੜਨਾ ਚਾਹੁੰਦੇ ਹਾਂ ਔਰ ਲੜਾਂਗੇ। (ਥੰਪਿੰਗ) ਸਾਨੂੰ ਇਹ ਗਲ ਕਹੀ ਜਾਵੇ ਕਿ ਇਕ ਵਖਰਾ ਕਾਨੂੰਨ ਬਣਾਇਆ ਗਿਆ ਹੈ। ਅਸੀਂ ਕਹਿਣਾ ਚਾਹੁੰਦੇ ਹਾਂ ਕਿ ਕੋਈ ਸੈਪਰੇਟ ਕਾਨੂੰਨ ਨਹੀਂ ਬਣਾਇਆ। ਇਸ ਅਕਾਲ ਤਖਤ ਨੇ ਸਾਰੇ ਦੇਸ਼ ਦੀ ਰਹਿਨੁਮਾਈ ਕੀਤੀ ਹੈ। ਇਹ ਰਹਿਨੁਮਾਈ ਅੱਜ ਨਹੀਂ ਕੀਤੀ, ਅੱਜ ਤੋਂ 400 ਸਾਲ ਪਹਿਲਾਂ ਵੀ ਕੀਤੀ ਹੈ। ਮੇਰੇ ਛੇਵੇਂ ਸਤਿ ਗੁਰ ਸਾਹਿਬ

ਸ੍ਰੀ ਗੁਰੂ ਹਰਗੋਬਿੰਦ ਜੀ ਨੇ ਕੀਤੀ ਹੈ। ਜਿਹੜਾ ਧਰਮ ਹਿੰਦਸਤਾਨ ਵਿਚ ਰੁੜ੍ਹਦਾ ਜਾਂਦਾ ਸੀ ਉਸ ਦੀ ਰਾਖੀ ਕੀਤੀ ਹੈ । ਤੁਹਾਡੇ ਸਿਰ ਤੇ ਵੀ ਕੇਸ ਹਨ, ਤਸੀਂ ਸਿੱਖ ਵੀ ਆਪਣੇ ਆ ਪ ਨੂੰ ਕਹਾ-ਉਂਦੇ ਹੋ। ਅਖੰਡ ਪਾਠ ਸਾਹਿਬ ਵੀ ਕਰਵਾਉਂਦੇ ਹੋ, ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਵੀ ਟੇਕਦੇ ਹੋ। ਜੇ ਕਾਂਗਰਸ ਪਾਰਟੀ ਵਿਚ ਚਲੇ ਗਏ ਹੋ ਤਾਂ ਕੀ ਹੋਇਆ। ਧਰਮ ਤਾਂ ਤੁਹਾਡਾ ਵੀ ਇਹੀ ਹੈ। ਅਕਾਲ ਤਖਤ ਤੇ ਮੱਥਾ ਟੇਕਦੇ ਹੋ। ਕਾਂਗਰਸ ਵਿਚ ਰਹਿਣ ਵਾਲਿਓ ਸਿਖੋ.....................(ਵਿਘਨ)

**ਇਕ ਆਵਾਜ਼** : ਤੁਸੀਂ ਮਾਲ ਛਕਦੇ ਹੋ. ਅਸੀਂ ਮੱਥਾ ਟੇਕਦੇ ਹਾਂ । ( ਵਿਘਨ)

**ਸਰਦਾਰ ਬੇਅੰਤ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ .................

**ਸ੍ਰੀ ਡਿਪਟੀ ਸਪੀਕਰ** : ਅਰਜ਼ ਨਹੀਂ, ਤੁਸੀਂ ਆਪਣਾ ਪਆਇੰਟ ਆਫ਼ ਆਰਡਰ ਦੱਸੋ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਸੌਰੀ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** । ** ** **

**ਸ੍ਰੀ ਡਿਪਟੀ ਸਪੀਕਰ** : ਸੌਰੀ, ਤਸ਼ਰੀਫ ਰਖੋ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** । ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪਆਇੰਟ ਆਫ਼ ਆਰਡਰ ਨਹੀਂ ਹੈ। Please take your seat.

**ਸ੍ਰੀ ਬਲਰਾਮਜੀ ਦਾਸ ਟੰਡਨ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਸ ਨਾਤੇ ਨਾਲ ਤਾਂ ਨਹੀਂ ਲੇਕਿਨ ਐਸਾ ਲਗਦਾ ਹੈ ਕਿ ਸਪੀਕਰ ਸਾਹਿਬ ਨੇ ਕੀਤਾ ਹੈ ਕਿ ਜੇ ਹਾਊਸ ਵਿਚ ਸੂਰਜ ਦਾ ਪ੍ਰਗਟਾਂਵਾ ਹੋਵੇ ਤਾਂ ਇਸ ਸੀਟ ਤੇ ਹੀ ਪਵੇ ਬਾਕੀ ਸਾਰਾ ਹਾਊਸ ਇਸ ਤੋਂ ਵੰਚਿਤ ਰਹਿ ਜਾਵੇ । (ਇਸ ਵਕਤ ਡਿਪਟੀ ਸਪੀਕਰ ਸਾਹਿਬ ਉਪਰ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਹਨ) ਇਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। (ਹਾਸਾ) (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ**: ਡਾਕਟਰ ਸਾਹਿਬ, ਜਿਸ ਵੇਲੇ ਪੰਡਿਤ ਹੰਸ ਰਾਜ ਸ਼ਰਮਾ ਬੋਲ ਰਹੇ ਸਨ। ਉਸ ਵੇਲੇ ਇਹ ਰੂਲ ਤੁਹਾਨੂੰ ਦੱਸਣਾ ਚਾਹੀਦਾ ਸੀ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**Doctor Kewal Krishan**: You are the custodian cf the House. It was for you to see.

---

**Expunged as ordered by the Chair.

| | | | | | | | | |
|---|---|---|---|---|---|---|---|---|
| 7. | ਰਾਮ ਪੁਰ | ... | 97 | ... | ... | ... | 129 | 146 |
| 8. | ਰਾਮ ਪੁਰ | ... | 28 | ਇਸ ਟਿਊਬਵੈੱਲ ਨੂੰ ਮੁੜ ਚਾਲੂ ਕੀਤਾ ਗਿਆ ਹੈ ਅਤੇ ਛੇਤੀ ਇਸ ਨੂੰ ਸਿੰਜਾਈ ਯੋਗ ਬਣਾ ਦਿੱਤਾ ਜਾਵੇਗਾ । | | | | |
| 9. | ਨੂਰ ਪੁਰ | ... | 91 | ਇਹ ਟਿਊਬਵੈੱਲ ਅਜੇ ਉਸਾਰੀ ਅਧੀਨ ਹੈ ਅਤੇ ਚਾਲੂ ਕੀਤਾ ਜਾਣਾ ਚਾਹੀਦਾ ਹੈ। | | | | |
| 10. | ਮੈਲੀ | ... | 101 | ਉਪਰੋਕਤ ਅਨੁਸਾਰ | | | | |
| 11. | ਸੂਨਾ | ... | 102 | ਉਪਰੋਕਤ ਅਨੁਸਾਰ | | | | |
| 12. | ਕਾਂਗਰ | ... | 103 | ਉਪਰੋਕਤ ਅਨੁਸਾਰ | | | | |
| 13. | ਕਾਂਗਰ | ... | 98 | ਉਪਰੋਕਤ ਅਨੁਸਾਰ | | | | |
| 14. | ਸੂਲਾ | | 44 | ਉਪਰੋਕਤ ਅਨੁਸਾਰ | | | | |
| 15. | ਚੱਕ ਲਾਬਾਂ | ... | 71 | ਉਪਰੋਕਤ ਅਨੁਸਾਰ | | | | |
| 16. | ਮੈਲੀ | ... | 73 | ਉਪਰੋਕਤ ਅਨੁਸਾਰ | | | | |

ਨੋਟ :—ਟਿਊਬਵੈੱਲ ਨੰ: 1 ਪਿੰਡ ਚੱਕਨਰਾਇਲ; 1970–71 ਵਿਚ ਚਾਲੂ ਹੋਇਆ ਸੀ ਤੇ ਉਸ ਤੋਂ ਹੋਈ ਆਮਦਨੀ ਦਾ ਸਾਲ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ—

| | |
|---|---|
| 1970–71 | 2,791 |
| 1971–72 | 3952 ... |
| 1972–73 | 12,925 |

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਜਿਹੜਾ ਵੇਰਵਾ ਮੁੱਖ ਮੰਤਰੀ ਜੀ ਨੇ ਦਿੱਤਾ ਹੈ, ਇਨ੍ਹਾਂ ਵਿੱਚੋਂ 30 ਟਿਊਬਵੈਲ 'ਬੀ' ਜ਼ੋਨ ਵਿਚ ਅਤੇ 16 ਟਿਊਬਵੈਲਾਂ ਦਾ ਜਿਹੜਾ ਵੇਰਵਾ ਦਿੱਤਾ ਹੈ, ਉਹ, ਕੰਡੀ ਏਰੀਏ, ਮੇਰੇ ਹਲਕੇ ਵਿਚ ਹਨ। ਇਨ੍ਹਾਂ ਟਿਊਬਵੈਲਾਂ ਦਾ ਹਲਕਾ 350 ਤੋਂ 400 ਏਕੜ ਹੈ। 'ਬੀ' ਜ਼ੋਨ ਵਿਚ 22 ਟਿਊਬਵੈਲ ਐਸੇ ਹਨ ਜੋ 100 ਏਕੜ ਤੋਂ ਘੱਟ ਸਿੰਚਾਈ ਕਰਦੇ ਹਨ ਅਤੇ 13 ਟਿਊਬਵੈਲ ਐਸੇ ਹਨ ਜੋ ਕਿ 50 ਏਕੜ ਤੋਂ ਘੱਟ ਸਿੰਚਾਈ ਕਰਦੇ ਹਨ। 'ਸੀ' ਜ਼ੋਨ ਦੇ 9 ਟਿਊਬਵੈਲ ਚਾਲੂ ਹੋ ਗਏ ਹਨ ਔਰ 7 ਟਿਊਬਵੈਲ ਹਾਲੇ ਚਾਲੂ ਨਹੀਂ ਹੋਏ। ਜਿਹੜੇ 9 ਟਿਊਬਵੈਲ ਚਾਲੂ ਹੋਏ ਹਨ, ਉਨ੍ਹਾਂ ਨਾਲ ਸਿਰਫ 83 ਏਕੜ ਜ਼ਮੀਨ ਸਹਿਰਾਬ ਹੋਈ ਹੈ, ਪੰਜ ਸਾਲਾਂ ਵਿਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ 65 ਲੱਖ ਰੁਪਿਆ ਇਨ੍ਹਾਂ ਤੇ ਲੱਗਾ ਹੈ, ਇਸ ਲਈ ਕੀ ਸਰਕਾਰ ਇਸ ਗੱਲ ਲਈ ਤਿਆਰ ਹੈ ਕਿ ਇਹ ਡਿਫੈਕਟਿਵ ਕੰਮ ਲਈ ਕਿਸੇ ਉੱਚ ਪੱਧਰੀ ਟੈਕਨੀਕਲ ਕਮੇਟੀ ਤੋਂ ਇਸ ਬਾਰੇ ਜਾਂਚ ਕਰਾਉਣਗੇ ? ਇਹ ਜਿਹੜੇ ਵਿਗੜੇ ਹੋਏ ਟਿਊਬਵੈਲ ਨੇ, ਕੀ ਇਨ੍ਹਾਂ ਨੂੰ ਇਸ ਯੋਗ ਬਣਾਇਆ ਜਾਏਗਾ ਕਿ ਇਹ ਤੇਜ਼ੀ ਨਾਲ ਕੰਮ ਕਰ ਸਕਣ ?

**ਮੁੱਖ ਮੰਤਰੀ:** ਜਿੱਥੋਂ ਤੱਕ ਕੋਈ ਇਨਕੁਆਇਰੀ ਦਾ ਤੁਅੱਲਕ ਹੈ, ਜੋ ਡਿਫੈਕਟਿਵ ਕੰਮ ਹੋਏ ਹਨ, ਜੇ ਇਹ ਲੋੜ ਮਹਿਸੂਸ ਕਰਦੇ ਹਨ ਤਾਂ ਉਹ ਵੀ ਠੀਕ ਕਰਾ ਦਿਆਂਗੇ। ਅਸਲ ਗਲ ਇਹ ਹੈ ਕਿ ਇੱਕ ਤਾਂ ਜ਼ਮੀਨ ਉੱਚੀ ਨੀਂਵੀ ਹੋਣ ਕਰਕੇ ਕਮਾਂਡ ਏਰੀਆ ਠੀਕ ਨਹੀਂ। ਉਸ ਦੇ ਰੇਟਸ ਹਾਈ ਹੋਣ ਕਰਕੇ ਕਿਸਾਨ ਪਾਣੀ ਲੈਣ ਵਾਸਤੇ ਤਿਆਰ ਨਹੀਂ। ਮੈਂ ਤੁਹਾਨੂੰ ਇਹ ਵੀ ਆਫਰ ਕਰਦਾ ਹਾਂ ਕਿ ਮੈਂ ਟਿਊਬਵੈਲਜ਼ ਪੰਚਾਇਤਾਂ ਨੂੰ ਦੇਣ ਨੂੰ ਤਿਆਰ ਹਾਂ।

**ਕਾਮਰੇਡ ਦਰਸ਼ਨ ਸਿੰਘ** ਕਨੇਡੀਅਨ: ਸਰਕਾਰ ਨੇ, ਸਪੀਕਰ ਸਾਹਿਬ, ਕੋਈ ਕਮੇਟੀ ਬਣਾਈ ਸੀ ਵਾਟਰ ਰੇਟਸ ਰੈਸ਼ਨੇਲਾਈਜ਼ ਕਰਨ ਲਈ। ਨਹਿਰਾਂ ਨਾਲੋਂ ਇਨ੍ਹਾਂ ਦੇ ਵਾਟਰ ਰੇਟਸ ਬਹੁਤ ਜ਼ਿਆਦਾ ਹਨ। ਕੀ ਮੁੱਖ ਮੰਤਰੀ ਜੀ ਕੋਈ ਕਦਮ ਚੁੱਕਣਗੇ ਜਿਸ ਨਾਲ ਕਿ ਵਾਟਰ ਰੇਟਸ ਇਨ੍ਹਾਂ ਦੇ ਨਹਿਰੀ ਪਾਣੀ ਦੇ ਬਰਾਬਰ ਹੋ ਜਾਣ ਤਾਂ ਕਿ ਸਿੰਚਾਈ ਦੇ ਸਾਧਨ ਹੋਰ ਵੱਧ ਸਕਣ ?

**ਮੁੱਖ ਮੰਤਰੀ:** ਵਿਚਾਰ ਕਰ ਲਵਾਂਗੇ।

**ਸਾਥੀ ਰੂਪ ਲਾਲ:** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਲਕਾ ਬਲਾਚੌਰ ਵਿਚ ਪਿੰਡ ਭੈਗੋਵਾਲ ਵਿਚ 4 ਮਹੀਨੇ ਹੋਏ ਇਕ ਟਿਊਬਵੈਲ ਲਗਾਇਆ ਗਿਆ ਸੀ ਪਰ ਉਹ ਟਿਊਬਵੈਲ ਹਾਲੇ ਤੱਕ ਚਾਲੂ ਨਹੀਂ ਹੋਇਆ। ਕੀ ਇਹ ਹਦਾਇਤ ਕਰਨ ਲਈ ਤਿਆਰ ਹਨ ਕਿ ਉਹ ਟਿਊਬਵੈਲ ਜਲਦੀ ਚਾਲੂ ਕਰਾਏ ਜਾਣ ਤਾਂਕਿ ਅਗਲੀ ਬਿਜਾਈ ਤੱਕ ਉਨ੍ਹਾਂ ਨੂੰ ਪਾਣੀ ਮਿਲ ਸਕੇ ?

**ਮੁੱਖ ਮੰਤਰੀ:** ਇਸ ਸਵਾਲ ਦੇ ਨਾਲ ਇਸ ਦਾ ਸਬੰਧ ਨਹੀਂ ਹੈ ਲੇਕਿਨ ਮੈਂ ਨੋਟ ਕਰ ਲਿਆ ਹੈ।

## Collection of Passenger Tax in the State

***1861. Shri Om Parkash Bhardwaj:** Will the Chief Minister be pleased to state—

(a) the amount of the passenger tax collected by the Government during the financial years, 1976-77 and 1977-78 from (i) the private transporters; (ii) the Punjab Roadways,; and (iii) the Pepsu Road Transport Corporation separately;

(b) the daily schedule kms. covered and the number of buses plied by each of the three categories of transporters/transport undertakings mentioned above and the tax recovered per bus per K.M. separately from each category ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ਖੇਤੀ ਬਾੜੀ ਮੰਤਰੀ): (ੳ)

| ਸਾਲ | ਪ੍ਰਾਈਵੇਟ ਟਰਾਂਸਪੋਰਟ | ਪੰਜਾਬ ਰੋਡਵੇਜ਼ | ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ |
|---|---|---|---|
| | ਰੁ. | ਰੁ. | ਰੁ. |
| 1976-77 | 5,34,85,787 | 6,77,79,818 | 2,39,53,425 |
| 1977-78 | 5,22,71,722 | 8,02,65,514 | 2,82,34,649 |

(ਅ) ਵਿਵਰਣ ਸਦਨ ਦੀ ਮੇਜ਼ ਉਤੇ ਰਖਿਆ ਜਾਂਦਾ ਹੈ:

STATEMENT

| Year | Category | No. of buses | Daily schedule covered (Kms). | Tax recovered per bus per kilometer |
|---|---|---|---|---|
| 1976-77 | Private transport .. | 1548 | 2,52,847 | 60 paise |
| | Punjab Roadways .. | 2060 | 3,26,898 | 56 paise |
| | Pepsu Road Transport Corporation .. | 825 | 1,56,578 | 42 paise |
| 1977-78 | Private transport .. | 1518 | 2,66,056 | 64 paise |
| | Punjab Roadways .. | 2150 | 3,58,072 | 62 paise |
| | Pepsu Road Transport Corporation .. | 842 | 1,62,724 | 48 paise |

*N.B.*—This information is exclusive of Kapurthala District.

ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਵਿਵਰਣ ਇਨ੍ਹਾਂ ਨੇ 1976-77 ਅਤੇ 1977-78 ਦਾ ਦਿੱਤਾ ਹੈ ਇਸ ਵਿਚ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਦੀਆਂ 1,548 ਬੱਸਾਂ ਸਨ ਅਤੇ ਉਨ੍ਹਾਂ ਤੋਂ 60 ਪੈਸੇ ਪਰ ਕਿਲੋ ਮੀਟਰ ਪਰ ਬਸ ਐਵਰਜ ਟੈਕਸ ਮਿਲਦਾ ਹੈ। ਪੰਜਾਬ ਰੋਡਵੇਜ਼ ਦੀਆਂ 2060 ਬਸਾਂ ਹਨ ਔਰ 56 ਪੈਸੇ ਪ੍ਰਤੀ ਕਿਲੋ ਮੀਟਰ ਪ੍ਰਤੀ ਬੱਸ ਟੈਕਸ ਪ੍ਰਾਪਤ ਹੁੰਦਾ ਹੈ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ 825 ਬੱਸਾਂ ਹਨ ਇਨ੍ਹਾਂ ਤੋਂ 42 ਪੈਸੇ ਪਰ ਕਿਲੋ ਮੀਟਰ ਪਰ ਬਸ ਟੈਕਸ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਅਗਲੇ ਸਾਲ ਪ੍ਰਾਈਵੇਟ ਟਰਾਂਸਪੋਰਟ ਤੋਂ 64 ਪੈਸੇ ਟੈਕਸ, ਪੰਜਾਬ ਰੋਡਵੇਜ਼ ਤੋਂ 62 ਪੈਸੇ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਤੋਂ 48 ਪੈਸੇ ਟੈਕਸ ਪ੍ਰਾਪਤ ਹੁੰਦਾ ਹੈ । ਇਹ ਫਰਕ ਕਿਸ ਤਰ੍ਹਾਂ ਪਿਆ ਹੈ ਜਦ ਕਿ ਪ੍ਰਾਈਵੇਟ ਟਰਾਂਸਪੋਰਟਰ ਤੋਂ ਜ਼ਿਆਦਾ ਟੈਕਸ ਮਿਲਦਾ ਹੈ ਫਿਰ ਪੰਜਾਬ ਰੋਡਵੇਜ਼ ਦਾ ਟੈਕਸ ਕਿਉਂ ਘੱਟ ਵਸੂਲ ਹੁੰਦਾ ਹੈ? ਆਇਆ ਇਸ ਵਿਚ ਅਫਸਰਾਂ ਦੀ ਅਣਗਹਿਲੀ ਹੈ ?

**ਖੇਤੀਬਾੜੀ ਮੰਤਰੀ:** ਸਪੀਕਰ ਸਾਹਿਬ, ਇਸ ਵਿਚ ਅਫਸਰਾਂ ਦੀ ਅਣਗਹਿਲੀ ਨਹੀਂ ਹੈ। ਇਸ ਦੇ ਦੋ ਤਿੰਨ ਰੀਜ਼ਨਜ਼ ਹਨ ਜਿਸ ਕਰਕੇ ਘੱਟ ਟੈਕਸ ਪ੍ਰਾਪਤ ਹੁੰਦਾ ਹੈ। ਇਕ ਇਸ ਦਾ ਬੜਾ ਪੁਰਾਣਾ ਸਿਸਟਮ ਚਲ ਰਿਹਾ ਹੈ, ਇਸ ਮਸ਼ੀਨਰੀ ਦਾ ਸਿਸਟਮ ਪੁਰਾਣਾ ਹੈ। ਕੁਝ ਬੱਸਾਂ ਘੱਟ ਹੋਣ ਕਰਕੇ ਰੂਟਸ ਮਿਸ ਹੋ ਜਾਂਦੇ ਹਨ ਅਤੇ ਸਕੂਲਾਂ ਅਤੇ ਕਾਲਜਾਂ ਦੇ ਸਟੂਡੈਂਟਸ ਨੂੰ ਕੰਸੈਸ਼ਨਲ ਪਾਸ ਦਿੱਤੇ ਜਾਂਦੇ ਹਨ ਜਿਸ ਕਰਕੇ ਟੈਕਸ ਘੱਟ ਪਰਾਪਤ ਹੁੰਦਾ ਹੈ। ਜਿਥੇ ਪਹਿਲੇ 56 ਪੈਸੇ ਪਰ ਬਸ ਪਰ ਕਿਲੋਮੀਟਰ ਟੈਕਸ ਪੰਜਾਬ ਰੋਡਵੇਜ਼ ਦਾ ਸੀ ਉਥੇ ਹੁਣ ਇਹ ਵੱਧ ਕੇ 62 ਪੈਸੇ ਹੋ ਗਿਆ ਹੈ ਔਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦਾ ਜਿਥੇ ਪਹਿਲਾਂ 42 ਪੈਸੇ ਰੇਟ ਸੀ ਉਥੇ ਹੁਣ ਇਹ ਵੱਧ ਕੇ 48 ਪੈਸੇ ਹੋ ਗਿਆ ਹੈ।

**ਸ੍ਰੀ ਹਿਤ ਅਭਿਲਾਸ਼ੀ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਬੱਸਾਂ ਤੋਂ 60 ਪੈਸੇ ਪ੍ਰਤੀ ਕਿਲੋ ਮੀਟਰ ਪ੍ਰਤੀ ਬੱਸ ਟੈਕਸ ਆਏ, ਪਰ ਪੰਜਾਬ ਰੋਡਵੇਜ਼ ਦੀ ਬਸ ਤੋਂ 56 ਪੈਸੇ ਪ੍ਰਤੀ ਕਿਲੋ ਮੀਟਰ ਪ੍ਰਤੀ ਬਸ ਟੈਕਸ ਪ੍ਰਾਪਤ ਹੁੰਦਾ ਹੈ ਅਤੇ ਪੈਪਸੂ ਰੋਡ ਟਰਾਂਸ-ਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਤੋਂ 42 ਪੈਸੇ ਟੈਕਸ ਪ੍ਰਤੀ ਕਿਲੋ ਮੀਟਰ ਪ੍ਰਤੀ ਬੱਸ ਵਸੂਲ ਹੁੰਦਾ ਹੈ। ਇਹ ਆਮ ਤੌਰ ਤੇ ਗੱਲ ਸੁਣਨ ਵਿਚ ਆਉਂਦੀ ਹੈ ਕਿ ਪ੍ਰਾਈਵੇਟ ਟਰਾਂਸਪੋਰਟ ਵਾਲੇ ਟੈਕਸਾਂ ਦੀ ਚੋਰੀ ਕਰਦੇ ਹਨ ਔਰ ਕਈ ਵਾਰੀ ਉਹ ਟਿਕਟਾਂ ਤੇ ਟੈਕਸ ਦੀਆਂ ਟਿਕਟਾਂ ਵੀ ਨਹੀਂ ਲਗਾਉਂਦੇ। ਪਰ ਜਿਹੜੀ ਸਰਕਾਰੀ ਬਸਾਂ ਹਨ, ਉਹ ਤਾਂ ਟੈਕਸ ਪੂਰਾ ਪੇ ਕਰਦੀਆਂ ਹਨ ਫਿਰ ਇਹ ਟੈਕਸ ਘੱਟ ਕਿਉਂ ਪ੍ਰਾਪਤ ਹੁੰਦਾ ਹੈ ਅਤੇ ਸਰਕਾਰੀ ਬੱਸਾਂ ਵਿਚ ਬਸ ਦੇ ਕਿਰਾਏ ਦੀ ਚੋਰੀ ਵੀ ਹੁੰਦੀ ਹੈ ਜਿਸ ਕਰਕੇ ਟਰਾਂਸਪੋਰਟ ਡਿਪਾਰਟਮੈਂਟ ਨੂੰ ਹਮੇਸ਼ਾ ਘਾਟਾ ਪੈਂਦਾ ਹੈ। ਆਇਆ ਸਰਕਾਰ ਇਨ੍ਹਾਂ ਔਕੜਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ, ਇਸ ਗੱਲ ਦੀ ਪੜਤਾਲ ਕਰਵਾਉਣ ਲਈ ਤਿਆਰ ਹੈ ਕਿ ਗਲਤੀ ਕਿੱਥੇ ਹੈ? ਆਇਆ ਟੈਕਸਾਂ ਦੀ ਦੋਹਰੀ ਚੋਰੀ ਤਾਂ ਨਹੀਂ ਹੋ ਰਹੀ?

**ਮੰਤਰੀ:** ਸਪੀਕਰ ਸਾਹਿਬ, ਸਾਬਕਾ ਮਨਿਸਟਰ ਸਾਹਿਬ ਨੇ ਸਵਾਲ ਕੀਤਾ ਹੈ। ਇਸ ਤੋਂ ਸਾਫ ਪਤਾ ਹੈ ਕਿ ਸਰਕਾਰ ਪ੍ਰਾਈਵੇਟ ਟਰਾਂਸਪੋਰਟਰਾਂ ਕੋਲੋਂ ਕਿਸ ਤਰ੍ਹਾਂ ਟੈਕਸ ਵਸੂਲ ਕਰ ਰਹੀ ਹੈ। ਪੰਜਾਬ ਰੋਡਵੇਜ਼ ਤੋਂ ਟੈਕਸ ਘੱਟ ਵਸੂਲ ਹੋਣ ਦੇ ਹੋਰ ਰੀਜ਼ਨ ਹਨ ਜਿਸ ਤਰ੍ਹਾਂ ਰੂਟ ਦਾ ਮਿਸ ਹੋ ਜਾਣਾ, ਕੰਨਸੈਸ਼ਨਲ ਰੇਟ ਤੇ ਪਾਸ ਇਸ਼ੂ ਕਰਨਾ ਅਤੇ ਬੱਸਾਂ ਦੀ ਘਾਟ ਕਰਕੇ ਹੈ। ਇਹ ਗੌਰਮਿੰਟ ਬਸ ਸਰਵਿਸ ਹੈ ਅਤੇ ਇਹ ਜਨਤਾ ਟਰਾਂਸਪੋਰਟ ਜਨਤਾ ਦੀ ਸੇਵਾ ਵਾਸਤੇ ਹੈ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗੱਲ ਇਨ੍ਹਾਂ ਨੇ ਪਿਛਲੇ ਢਾਈ ਸਾਲ ਤੋਂ ਛੁਪਾ ਕੇ ਕਿਉਂ ਰੱਖੀ ਹੋਈ ਸੀ ਕਿ ਇਹ ਜਨਤਾ ਟਰਾਂਸਪੋਰਟ ਹੈ। ਕੀ ਇਹ ਇਸ ਲਈ ਗਲਤੀ ਮੰਨਣ ਲਈ ਤਿਆਰ ਹਨ?

(ਇਸ ਦਾ ਕੋਈ ਜਵਾਬ ਨਹੀਂ ਆਇਆ)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਟੈਕਸ ਦੀ ਐਵਰੇਜ ਪਹਿਲੇ ਸਾਲ ਤੋਂ ਘੱਟ ਵਿਖਾ ਦਿੱਤੀ ਹੈ ਅਤੇ ਦੂਜੇ ਸਾਲ ਜ਼ਿਆਦਾ ਵਿਖਾ ਦਿੱਤੀ ਹੈ ਪਰ ਫਰਕ ਇਸ ਦੇ ਵਿਚ ਕੋਈ ਖਾਸ ਨਹੀਂ ਪਿਆ ਹੈ। ਕੀ ਇਹ ਇਸ ਸਾਰੇ ਮਾਮਲੇ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਅਤੇ ਕਿਧਰੇ ਦੋਹਰੀ ਟੈਕਸ ਦੀ ਚੋਰੀ ਤਾਂ ਨਹੀਂ ਹੋ ਰਹੀ? ਦੂਜੀ ਗੱਲ ਸਾਡੀ ਏਅਰ ਕੰਡੀਸ਼ਨਡ ਬੱਸਾਂ ਦੇ ਸ਼ੀਸ਼ੇ ਅਤੇ ਖਿੜਕੀਆਂ ਟੁੱਟੀਆਂ ਹੋਈਆਂ ਹਨ। ਕੀ ਇਸ ਦੀ ਮੁਰੰਮਤ ਲਈ ਕੋਈ ਸਪੈਸ਼ਲ ਮਸ਼ੀਨਰੀ ਸੈਟ ਅਪ ਕਰਨ ਲਈ ਤਿਆਰ ਹਨ?

**ਮੰਤਰੀ**: ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਪਹਿਲਾਂ ਹੀ ਦੇ ਚੁੱਕਾ ਹਾਂ ਕਿ ਕੁਝ ਰੀਜ਼ਨਜ਼ ਹਨ ਜਿਸ ਕਰਕੇ ਟੈਕਸ ਘੱਟ ਵਸੂਲ ਹੁੰਦਾ ਹੈ, ਜਿਵੇਂ ਕਿ ਬੱਸਾਂ ਦਾ ਟਾਈਮ ਮਿਸ ਕਰਨ ਕਰਕੇ, ਟਾਈਮ ਸਿਰ ਨਾ ਚਲਣ ਕਰਕੇ, ਸਕੂਲਾਂ ਅਤੇ ਕਾਲਜਾਂ ਦੇ ਸਟੂਡੈਂਟਸ ਨੂੰ ਪਾਸ ਦੇਣ ਕਰਕੇ ਆਦਿ ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿੰਨਾ ਟੈਕਸਾਂ ਦਾ ਬਕਾਇਆ ਪ੍ਰਾਈਵੇਟ ਟਰਾਂਸਪੋਰਟਰਾਂ, ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਵੱਲ ਰਹਿੰਦਾ ਹੈ ?

**ਮੰਤਰੀ**: ਇਸ ਸਵਾਲ ਨਾਲ ਇਸ ਦਾ ਕੋਈ ਸਬੰਧ ਨਹੀਂ। ਇਹ ਵੱਖਰਾ ਨੋਟਿਸ ਦੇ ਦੇਣ।

**ਸਰਦਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੀ. ਆਰ. ਟੀ. ਸੀ. ਨੂੰ 1972-73 ਤੋਂ ਲਗਾਤਾਰ ਘਾਟਾ ਪੈਂਦਾ ਆ ਰਿਹਾ ਹੈ ਅਤੇ ਪੰਜਾਬ ਸਰਕਾਰ ਉਸ ਨੂੰ ਕਰਜ਼ਾ ਦਿੰਦੀ ਹੈ। ਮੈਂ ਦੱਸਦਾ ਹਾਂ ਕਿ ਸਰਕਾਰੀ ਬੱਸਾਂ ਵਿੱਚ ਘਾਟਾ ਕਿਉਂ ਪੈਂਦਾ ਹੈ। ਇਨ੍ਹਾਂ ਬੱਸਾਂ ਵਿਚ ਮੁਫਤਖੋਰੇ ਬਹੁਤ ਜ਼ਿਆਦਾ ਸਫਰ ਕਰਦੇ ਹਨ। ਬਹੁਤ ਸਾਰੇ ਬਸਾਂ ਦੀ ਟਿਕਟ ਹੀ ਨਹੀਂ ਲੈਂਦੇ, ਰੋਡਵੇਜ਼ ਦੇ ਜਿੰਨੇ ਆਦਮੀ ਹਨ, ਉਹ ਸਾਰੇ ਝੋਲਾ ਪਕੜ ਕੇ ਜਿਥੇ ਮਰਜ਼ੀ ਬਸ ਖੜ੍ਹੀ ਕਰਕੇ ਸਰਕਾਰੀ ਬਸ ਤੇ ਚੜ੍ਹ ਜਾਂਦੇ ਹਨ। ਝੋਲਾ ਪਕੜ ਕੇ ਉਹ ਕਲਕੱਤੇ ਤੱਕ ਹੋ ਆਉਂਦੇ ਹਨ ਅਤੇ ਕੋਈ ਨਹੀਂ ਉਨ੍ਹਾਂ ਨੂੰ ਟਿਕਟ ਪੁੱਛਦਾ ਅਤੇ ਪੁਲਿਸ ਦੇ ਆਦਮੀ ਵਰਦੀ ਪਾ ਕੇ ਬੱਸਾਂ ਵਿਚ ਮੁਫਤ ਸਫਰ ਕਰਦੇ ਹਨ। ਐਕਸਾਈਜ਼ ਦੇ ਮਹਿਕਮੇਂ ਦੇ ਪੀਅਨ ਤੋਂ ਲੈ ਕੇ ਅਫਸਰਾਂ ਤੱਕ ਬੱਸਾਂ ਵਿਚ ਮੁਫਤ ਸਫਰ ਕਰਦੇ ਹਨ। ਇਨ੍ਹਾਂ ਤੇ ਕੋਈ ਚੈਕ ਨਹੀਂ ਹੈ ਭਾਵੇਂ ਸੀ. ਐਮ. ਸਾਹਿਬ ਸੜਕ ਤੇ ਆ ਰਹੇ ਹੋਣ ਪਰ ਜੇ ਕਿਸੇ ਸਟਾਫ ਮੈਂਬਰ ਨੇ ਝੋਲਾ ਵਿਖਾ ਦਿੱਤਾ ਹੈ ਤਾਂ ਉਥੇ ਹੀ ਬੱਸ ਖੜੀ ਕਰ ਦੇਣਗੇ। ਇਨ੍ਹਾਂ ਕਾਰਨਾਂ ਕਰਕੇ ਟੈਕਸਾਂ ਦੀ ਚੋਰੀ ਹੁੰਦੀ ਹੈ ਅਤੇ ਕਿਰਾਏ ਦੀ ਚੋਰੀ ਹੁੰਦੀ ਹੈ, ਜਿਸ ਕਰਕੇ ਸਰਕਾਰ ਘਾਟੇ ਵਿਚ ਜਾ ਰਹੀ ਹੈ। ਕੀ ਇਸ ਨੂੰ ਚੈਕ ਕਰਨ ਲਈ ਇਹ ਕੋਈ ਸਪੈਸ਼ਲ ਸੈਲ ਬਣਾਉਣ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਇਸ ਚੈਕਿੰਗ ਲਈ ਸਪੈਸ਼ਲ ਸਕੁਐਡ ਦਾ ਪ੍ਰਬੰਧ ਕੀਤਾ ਹੋਇਆ ਹੈ ਤਾਂ ਕਿ ਜ਼ਿਆਦਾ ਤੋਂ ਜ਼ਿਆਦਾ ਟੈਕਸ ਪ੍ਰਾਪਤ ਕਰ ਸਕੀਏ।

**ਸ੍ਰੀ ਅ. ਵਿਸ਼ਵਨਾਥਨ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹਦਾ ਹਾਂ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰੀ ਬੱਸਾਂ ਵਿਚ ਸਟੂਡੈਂਟਸ ਅਤੇ ਪੁਲਿਸ ਵਾਲੇ ਟਿਕਟਾਂ ਨਹੀਂ ਲੈਂਦੇ ਕੀ ਇਸ ਵਿਚ ਸਰਕਾਰ ਦੀ ਇਨਐਬਿਲਿਟੀ ((inability) ਨਹੀਂ ਹੈ, ਜਿਸ ਕਰਕੇ ਮੁਫਤਖੋਰੇ ਸਫਰ ਕਰ ਰਹੇ ਹਨ ? ਦੂਸਰੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਇਹ ਜਨਤਾ ਸਰਵਿਸ ਜਾਂ ਜਨਤਾ ਦੀ ਬੱਸ ਹੈ ਕੀ ਇਹ ਜਨਤਾ ਦੀਆਂ ਬੱਸਾਂ ਵਾਪਿਸ ਦੇਣ ਲਈ ਤਿਆਰ ਹਨ ? (ਹਾਸਾ)

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ**: ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਮੇਰਾ ਕੋਈ ਸਬੰਧ ਨਹੀਂ ਹੈ ਪਰ ਕਿਉਂਕਿ ਇਹ ਪਸੰਜਰ ਟੈਕਸ ਨਾਲ ਸਬਧ ਰਖਦਾ ਹੈ ਅਤੇ ਮੈਂ ਟਰਾਂਸਪੋਰਟ ਮਨਿਸਟਰ ਹਾਂ ਇਸ ਲਈ ਮੈਂ ਇਸ ਮਹਿਕਮੇਂ ਨਾਲ ਸਬੰਧ ਰਖਦਾ ਹਾਂ। ਇਹ ਪਹਿਲੀ ਸਰਕਾਰ ਹੈ ਜਿਸ ਨੇ ਕਿ ਤਿੰਨ ਅਫਸਰਾਂ ਦੀ ਇੱਕ ਕਮੇਟੀ ਬਣਾਈ ਹੋਈ ਹੈ। ਇਸ ਕਮੇਟੀ ਵਿਚ ਡੀ. ਟੀ. ਓ., ਐਮ. ਐਮ. ਪੀ. ਆਈ, ਅਤੇ ਜਨਰਲ ਮੈਨੇਜਰ/ਟਰੈਫਿਕ ਮੈਨੇਜਰ ਹਨ ਜੋ ਕਿ ਇਕੱਠੇ ਜਾਕੇ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਚੈਕਿੰਗ ਕਰਦੇ ਹਨ, ਤਾਂ ਕਿ ਟੈਕਸਾਂ ਦੀ ਚੋਰੀ ਨੂੰ ਰੋਕਿਆ ਜਾ ਸਕੇ। ਪ੍ਰਾਈਵੇਟ ਓਪਰੇਟਰਜ਼ ਸਟੂਡੈਂਟਸ ਨੂੰ ਨਹੀਂ ਚੜ੍ਹਾਉਂਦੇ। ਸਰਕਾਰੀ ਬੱਸਾਂ ਵਾਲੇ ਉਨ੍ਹਾਂ ਨੂੰ ਚੜ੍ਹਾਉਂਦੇ ਹਨ। ਸਾਡੇ ਕੋਲ ਫਿੱਗਰਜ਼ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ 10% ਪ੍ਰਾਈਵੇਟ ਓਪਰੇਟਰਜ਼ ਉਨ੍ਹਾਂ ਨੂੰ ਬੱਸਾਂ ਤੇ ਚੜ੍ਹਾਉਂਦੇ ਹਨ ਅਤੇ 90% ਸਰਕਾਰੀ ਬੱਸਾਂ ਵਾਲੇ ਚੜ੍ਹਾਉਂਦੇ ਹਨ। ਸਾਡੇ 40-50 ਹਜ਼ਾਰ ਕਿਲੋਮੀਟਰ ਮਿੱਸ ਹੁੰਦੇ ਹਨ ਕਿਉਂਕਿ ਸਾਡੇ ਪਾਸ ਬੱਸਾਂ ਘੱਟ ਹਨ। ਇਸ ਦਾ ਇਕ ਕਾਰਨ ਇਹ ਵੀ ਹੈ ਕਿ ਐਮ. ਐਲ. ਏਜ਼ ਦੇ ਕਹਿਣ ਤੇ ਪਿੰਡਾਂ ਵਿਚ ਬੱਸਾਂ ਲਗਾ ਦਿੱਤੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਇਨ੍ਹਾਂ ਨੇ ਜੇਕਰ ਕੋਈ ਹੋਰ ਇਨਫਰਮੇਸ਼ਨ ਲੈਣੀ ਹੈ ਤਾਂ ਇਹ ਨੋਟਿਸ ਦੇ ਦੇਣ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਇਥੇ ਟਰਾਂਸਪੋਰਟ ਵਿਚ ਟੈਕਸ ਦੀ ਚੋਰੀ ਦਾ ਬੜਾ ਜ਼ਿਕਰ ਹੁੰਦਾ ਹੈ। ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ 40% ਪ੍ਰਾਈਵੇਟ ਓਪਰੇਟਰਜ਼ ਜਿਹੜੇ ਹਨ, ਉਨ੍ਹਾਂ ਵਿਚ ਜ਼ਿਆਦਾ ਜੱਥੇਦਾਰ ਹਨ ਜਾਂ ਅਕਾਲੀ ਹਨ। ਉਹ ਰਲ ਮਿਲ ਕੇ ਸਾਰੀ ਗੜ-ਬੜ ਕਰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਰੀ ਦੀ ਸਾਰੀ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨ ਨੂੰ ਤਿਆਰ ਹਨ ?

**ਖੇਤੀਬਾੜੀ ਮੰਤਰੀ:** ਸਪੀਕਰ ਸਾਹਿਬ, ਇਹ ਜੋ ਸਾਡੇ ਮਾਨਯੋਗ ਮੈਂਬਰ ਕਹਿ ਰਹੇ ਹਨ, ਇਹ ਗਲਤ ਗੱਲ ਹੈ। ਟੈਕਸ ਦੀ ਚੋਰੀ ਤਾਂ ਪ੍ਰਾਈਵੇਟ ਓਪਰੇਟਰਜ਼ ਹੀ ਕਰਦੇ ਹਨ ਅਤੇ ਸਰਕਾਰੀ ਬੱਸਾਂ ਵਾਲੇ ਨਹੀਂ ਕਰ ਸਕਦੇ। ਇਹ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਜੱਥੇਦਾਰਾਂ ਕੋਲ ਬੱਸਾਂ ਹਨ, ਮੈਂ ਉਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਜੱਥੇਦਾਰ ਤਾਂ ਜੇਲ੍ਹਾਂ ਵਿਚ ਰਹੇ ਹਨ, ਇਸ ਲਈ ਉਨਾਂ ਨੇ ਬੱਸਾਂ ਕੀ ਰੱਖਣੀਆਂ ਹਨ। ਤੁਸੀਂ 30 ਸਾਲ ਰਾਜ ਕਰਦੇ ਰਹੇ ਹੋ ਇਹ ਤੁਹਾਡੇ ਆਦਮੀਆਂ ਕੋਲ ਹੋਣੀਆਂ ਹਨ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕੀ ਅਸੀਂ ਬੱਸਾਂ ਦੀ ਨੈਸ਼ਨੇਲਾਈਜ਼ੇਸ਼ਨ ਕਰਨ ਨੂੰ ਤਿਆਰ ਹਾਂ ? ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਾਰਾ ਕੁਝ ਦੇਖ ਰਹੇ ਹਾਂ। ਪਰ ਇਨ੍ਹਾਂ ਦੇ ਵੇਲੇ ਦਾ ਇਨ੍ਹਾਂ ਦੀ ਕੇਬਨਿਟ ਦਾ ਕੀਤਾ ਹੋਇਆ ਫੈਸਲਾ ਇਹ ਵਿਚ ਹੀ ਛਡ ਕੇ ਭੱਜ ਗਏ। ਇਨ੍ਹਾਂ ਨੇ ਇਸ ਬਾਰੇ ਬਿਆਨ ਵੀ ਦਿੱਤਾ, ਜਿਸ ਦੀ ਕਟਿੰਗ ਮੇਰੇ ਪਾਸ ਹੈ। ਇਹ ਆਪ ਤਾਂ ਨੈਸ਼ਨੇਲਾਈਜ਼ੇਸ਼ਨ ਕਰ ਨਹੀਂ ਸਕੇ।

---

## STARRED QUESTIONS AND ANSWERS

### ਪੰਜਾਬ ਮਾਤਾ ਦੀ ਸਮਾਧੀ ਨੂੰ ਬਣਾਉਣ ਅਤੇ ਮੁਰੰਮਤ ਕਰਨ ਦੀ ਲਾਗਤ

*1681. **ਸ੍ਰੀ ਹਰਬੰਸ ਲਾਲ ਖੰਨਾ:** ਕੀ ਲੋਕ ਕਾਰਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪੰਜਾਬ ਮਾਤਾ ਦੀ ਸਮਾਧੀ ਨੂੰ ਬਣਾਉਣ ਅਤੇ ਮੁਰੰਮਤ ਕਰਨ ਤੇ 31 ਮਾਰਚ, 1979 ਤੱਕ ਕਿੰਨੀ ਲਾਗਤ ਆਈ ?

**ਸਰਦਾਰ ਆਤਮਾ ਸਿੰਘ** (ਵਿਕਾਸ, ਪੰਚਾਇਤ ਅਤੇ ਲੋਕ ਸੰਪਰਕ ਮੰਤਰੀ): 5,804 ਰੁਪਏ ਜੀ।

**ਸ੍ਰੀ ਹਰਬੰਸ ਲਾਲ ਖੰਨਾ:** ਕੀ ਵਿਕਾਸ ਮੰਤਰੀ ਜੀ ਦੱਸਣਗੇ ਕਿ ਪੰਜਾਬ ਮਾਤਾ ਦੀ ਸਮਾਧੀ ਕਦੋਂ ਬਣੀ ਸੀ ? ਕੀ ਮੰਤਰੀ ਸਾਹਿਬ ਦੇ ਇਹ ਧਿਆਨ ਵਿਚ ਹੈ ਕਿ ਪੰਜਾਬ ਮਾਤਾ ਜਿਸ ਨੇ ਸ਼ਹੀਦ ਭਗਤ ਸਿੰਘ ਨੂੰ ਜਨਮ ਦਿੱਤਾ, ਜਿਸ ਨੇ ਹਿੰਦੁਸਤਾਨ ਦੀ ਅਜ਼ਾਦੀ ਵਾਸਤੇ ਸਭ ਤੋਂ ਜ਼ਿਆਦਾ ਕੁਰਬਾਨੀ ਕੀਤੀ, ਉਸ ਮਹਾਂਪੁਰਸ਼ ਦੀ ਸਮਾਧੀ ਨੂੰ ਦੇਖਣ ਵਾਸਤੇ ਬਹੁਤ ਸਾਰੇ ਲੋਕ ਜਾਂਦੇ ਹਨ।

ਉਥੇ ਹੀ ਪੰਜਾਬ ਮਾਤਾ ਦੀ ਵੀ ਸਮਾਧੀ ਹੈ ਔਰ ਜਿਸ ਤਰੀਕੇ ਨਾਲ ਉਸ ਸਮਾਧੀ ਦਾ ਇੱਜ਼ਤ ਮਾਣ ਹੋਣਾ ਚਾਹੀਦਾ ਹੈ, ਉਹ ਨਹੀਂ ਹੁੰਦਾ। ਕੀ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ ਅਤੇ ਕੀ ਇਸ ਦਾ ਇਹ ਕੋਈ ਪ੍ਰਬੰਧ ਕਰਨਗੇ ?

**ਮੰਤਰੀ:** ਇਸ ਗੱਲ ਨੂੰ ਮੁੱਖ ਰਖਦੇ ਹੋਏ ਮਿਤੀ 16 ਅਪਰੈਲ, 1979 ਨੂੰ ਕਮੈਮੋਰੇਟਿਵ ਪ੍ਰੋਜੈਕਟ ਕਮੇਟੀ ਦੀ ਮੀਟਿੰਗ ਹੋਈ ਸੀ। ਉਸ ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਸਮਾਧੀ ਦਾ ਵਿਕਾਸ ਕਰਨਾ ਹੈ, ਇਸ ਨੂੰ ਸੁੰਦਰ ਬਣਾਉਣਾ ਹੈ, ਇਸ ਸਬੰਧ ਵਿਚ ਐਸ. ਈ., ਪੀ. ਡਬਲਿਯ. ਡੀ. ਅਤੇ ਡੀ. ਸੀ., ਫਿਰੋਜ਼ਪੁਰ ਨੂੰ ਲਿਖਿਆ ਗਿਆ ਉਨ੍ਹਾਂ ਨੂੰ ਕਿਹਾ ਹੈ ਕਿ ਉਹ ਦੇਖ ਕੇ ਰਿਪੋਰਟ ਕਰਨ। ਉਨ੍ਹਾਂ ਦੀ ਰਿਪੋਰਟ ਆਉਣ ਤੇ ਹੀ ਕੁਝ ਕੀਤਾ ਜਾ ਸਕਦਾ ਹੈ।

**ਡਾਕਟਰ ਸਾਧੂ ਰਾਮ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪੰਜਾਬ ਮਾਤਾ ਦੀ ਸਮਾਧੀ ਹੈ ਉਥੇ ਜਾਣ ਲਈ ਕੋਈ ਲਾਈਟ ਦਾ ਪ੍ਰਬੰਧ ਨਹੀਂ ਹੈ ਅਤੇ ਨਾ ਹੀ ਸੜਕ ਦਾ ਪ੍ਰਬੰਧ ਹੈ। ਕੀ ਇਹ ਇਨ੍ਹਾਂ ਚੀਜ਼ਾਂ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ:** ਇਸ ਬਾਰੇ ਨੋਟਿਸ ਚਾਹੀਦਾ ਹੈ ਅਤੇ ਮੈਂ ਪਤਾ ਕਰਕੇ ਦੱਸ ਦਿਆਂਗਾ।

---

**Supply of Threshers to land owners on subsidised rates.**

*1834. (1) **Comrade Dana Ram**
(2) **Comrade Satya Pal Dang** : Will the Minister for Agriculture and Forests be pleased to state—

(a) whether during the first half of 1979, the Chief Agricultural Officer of Amritsar and/or Gurdaspur held any enquiries on written or oral orders or orders on phone of the Director of Agriculture or any other superior officer into the alleged supply of sub-standard threshers to the farmers through the Small Farmers Development Agencies; if so, the parties against which the allegations were enquired into and the result thereof;

(b) the action taken on the basis of the said enquiries.

**ਸਰਦਾਰ ਬਲਵਿੰਦਰ ਸਿੰਘ ਭੂੰਦੜ:** (ੳ) ਜੀ ਨਹੀਂ।

(ਅ) ਸਵਾਲ ਪੈਦਾ ਹੀ ਨਹੀਂ ਹੁੰਦਾ।

**ਸ੍ਰੀ ਸਪੀਕਰ:** ਸੌਰੀ, ਸਵਾਲ ਨੰ: 1888 ਰਹਿ ਗਿਆ ਹੈ। ਉਹ ਇਸ ਸਵਾਲ ਤੋਂ ਬਾਅਦ ਵਿਚ ਲਿਆ ਜਾਵੇਗਾ।

**ਕਾਮਰੇਡ ਸਤ ਪਾਲ ਡਾਂਗ:** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 6 ਮਹੀਨਿਆਂ ਵਿਚ ਕੋਈ ਇਨਕੁਆਇਰੀ ਨਹੀਂ ਹੋਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਅੱਗੇ ਪਿੱਛੇ ਵੀ ਹੋ ਸਕਦੀ ਹੈ ?

**ਖੇਤੀਬਾੜੀ ਮੰਤਰੀ:** ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਅੰਕੜੇ ਦਿੱਤੇ ਸਨ। ਮੈਂ ਦਸਣਾ ਚਾਹੁੰਦਾ ਹਾਂ ਕਿ ਸਮਾਲ ਫਾਰਮਰਜ਼ ਏਜੰਸੀ ਦੇ ਥਰੂ ਸਬਸਿਡੀ ਦਿੱਤੀ ਜਾਂਦੀ ਹੈ। ਜੋ ਕਪਲੇਂਟ ਆਈ ਸੀ ਉਹ ਅਸੀਂ ਕਮਿਸ਼ਨਰ ਜਲੰਧਰ ਡਵੀਜ਼ਨ ਨੂੰ ਇਨਕੁਆਇਰੀ ਕਰਨ ਵਾਸਤੇ ਭੇਜ ਦਿਤੀ ਸੀ। ਉਸ ਦੀ ਰਿਪੋਰਟ ਜਲਦੀ ਮੰਗਵਾਕੇ ਜੋ ਐਕਸ਼ਨ ਲਿਆ ਜਾ ਸਕਦਾ ਹੈ, ਲਵਾਂਗੇ।

**Compulsory condition of having training in Milch Cattle for the Grant of Loans for Dairying**

***1888. (1) Master Chand Singh**
**(2) Comrade Darshan Singh Jhabal** : Will the Minister for Welfare be pleased to state—

(a) whether the condition of training in milch cattle breeding is compulsory for the grant of loans by BACKFINCO for the purpose of Dairy Farming;

(b) if the reply to part (a) above be in the affirmative, the names of places where the training centres for imparting such training exist;

(c) whether the said training is imparted regularly ?

**ਸਰਦਾਰਨੀ ਸਤਵੰਤ ਕੌਰ ਸੰਧੂ :** (ੳ) ਹਾਂ ਜੀ ।

(ਅ) ਬੀਜਾਂ, ਜ਼ਿਲ੍ਹਾ ਲੁਧਿਆਣਾ ਵਿਚ ਅਤੇ ਦਸੂਆ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ।
(ੲ) ਹਾਂ ਜੀ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡੇਅਰੀ ਉਦਯੋਗ ਵਾਸਤੇ ਖਰਚਾ ਲੈਣ ਲਈ ਬੜੀਆਂ ਸਖਤ ਸ਼ਰਤਾਂ ਲਗਾਈਆਂ ਗਈਆਂ ਹਨ ਅਤੇ ਜਿਹੜਾ ਉਨ੍ਹਾਂ ਸ਼ਰਤਾਂ ਨੂੰ ਪੂਰਾ ਕਰਦਾ ਹੈ, ਉਸ ਨੂੰ ਖਰਚਾ ਮਿਲਦਾ ਹੈ। ਆਮ ਗਰੀਬ ਕਿਸਾਨ ਅਤੇ ਗਰੀਬ ਮਜ਼ਦੂਰ ਕਰਜ਼ਾ ਲੈਂਦੇ ਹਨ। (ਵਿਘਨ) ਉਨ੍ਹਾਂ ਨੇ ਦਸਿਆ ਹੈ ਕਿ 2 ਟਰੇਨਿੰਗ ਸੈਂਟਰ ਬਣਾਏ ਗਏ ਹਨ ਇਕ ਜ਼ਿਲ੍ਹਾ ਲੁਧਿਆਣਾ ਵਿਚ ਅਤੇ ਦੂਸਰਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ। ਲੋਕਾਂ ਨੂੰ ਇਸ ਬਾਰੇ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਮੁਸ਼ਕਿਲ ਨੂੰ ਮੁਖ ਰੱਖਦੇ ਹੋਏ ਇਹ ਹਰ ਸਬ-ਡਵੀਜ਼ਨ ਵਿਚ ਟਰੇਨਿਗ ਸੈਂਟਰ ਬਣਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਦੋ ਥਾਵਾਂ ਤੇ ਟਰੇਨਿੰਗ ਸੈਂਟਰ ਹਨ ਅਤੇ ਉਥੇ 21 ਦਿਨ ਟਰੇਨਿੰਗ ਦਿਤੀ ਜਾਂਦੀ ਹੈ। ਇਕ ਹਫਤੇ ਦਾ ਟਾਈਮ ਪਾ ਕੇ ਫਿਰ ਉਸਦੇ ਬਾਅਦ ਨੈਕਸਟ ਟਰੇਨਿੰਗ ਦਿੱਤੀ ਜਾਂਦੀ ਹੈ। ਇਹ ਜਿਹੜੀ ਮੈਂਬਰ ਸਾਹਿਬ ਦੀ ਤਜਵੀਜ਼ ਹੈ ਇਸ ਦੇ ਉਤੇ ਸਰਕਾਰ ਗੌਰ ਨਹੀਂ ਕਰ ਸਕਦੀ ।

**ਸਰਦਾਰ ਬੇਅੰਤ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਟਰੇਨੀਜ਼ ਉਥੋਂ ਟਰੇਨਿੰਗ ਲੈ ਕੇ ਆ ਜਾਂਦੇ ਹਨ, ਉਨ੍ਹਾਂ ਨੂੰ ਕਿੰਨਾਂ ਰੁਪਿਆ ਗਊਆਂ, ਮੱਝਾਂ ਖਰੀਦਣ ਵਾਸਤੇ ਦਿੱਤਾ ਜਾਂਦਾ ਹੈ ? ਜੋ ਦਿੱਤਾ ਜਾਂਦਾ ਹੈ, ਉਹ 5–7 ਹਜ਼ਾਰ ਰੁਪਿਆ ਦਿੱਤਾ ਜਾਂਦਾ ਹੈ, ਜਿਸ ਦੇ ਨਾਲ ਇਕ ਗਾਂ ਜਾਂ ਮੱਝ ਵੀ ਨਹੀਂ ਆਉਂਦੀ । ਕੀ ਇਸ ਰਕਮ ਨੂੰ ਵਧਾ ਦਿੱਤਾ ਜਾਵੇਗਾ ਤਾਂਕਿ ਟਰੇਨੀਜ਼ ਜਾ ਕੇ ਆਪਣਾ ਕੰਮ ਸ਼ੁਰੂ ਕਰ ਸਕਣ ।

**ਮੰਤਰੀ** : ਸਪੀਕਰ ਸਾਹਿਬ, ਸਕੀਮ ਡੇਅਰੀ ਡਿਵੈਲਪਮੈਂਟ ਵਾਲਿਆਂ ਨੇ ਚਲਾਈ ਹੋਈ ਹੈ। ਜਿਹੜੀ ਕਾਰਪੋਰੇਸ਼ਨ ਹੈ, ਉਹ ਪੈਸੇ ਦਾ ਇੰਤਜ਼ਾਮ ਕਰਦੀ ਹੈ ਅਤੇ ਪੈਸਾ ਪੰਜਾਬ ਨੈਸ਼ਨਲ ਬੈਂਕ ਤੋਂ ਲੈ ਕੇ ਦਿੰਦੀ ਹੈ। ਇਕ ਲਾਭ ਪਾਤਰ ਨੂੰ 15 ਹਜ਼ਾਰ ਰੁਪਿਆ ਦਿੱਤਾ ਜਾਂਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਟਰੇਨਿੰਗ ਸੈਂਟਰਾਂ ਵਿਚੋਂ ਹੁਣ ਤੱਕ ਕਿੰਨੇ ਫਾਰਮਰਜ਼ ਟਰੇਂਡ ਹੋ ਗਏ ਹਨ ਔਰ ਉਨ੍ਹਾਂ ਨੂੰ ਕਾਰਪੋਰੇਸ਼ਨ ਵੱਲੋਂ ਕਿੰਨਾ ਰੁਪਿਆ ਦਿਤਾ ਗਿਆ ਹੈ ?

ਮੰਤਰੀ: ਸਪੀਕਰ ਸਾਹਿਬ, 25 ਲੱਖ ਰੁਪਿਆ ਕਾਰਪੋਰੇਸ਼ਨ ਵਲੋਂ ਵੰਡਿਆ ਜਾ ਚੁਕਾ ਹੈ ਅਤੇ 25 ਲੱਖ ਰੁਪਿਆ ਹੋਰ ਮਿਲ ਚੁੱਕਾ ਹੈ।

---

## STARRED QUESTION NO. 1540

(EXTENSION HAS BEEN ASKED FOR IN RESPECT OF STARRED QUESTION NO. 1540.)

---

### Cases of Opium Sale or Smuggling Registered in Amritsar and Ludhiana Districts

*1943. **Chaudhri Bal Ram Jakhar** : Will the Chief Minister be pleased to state—

(a) the total number of cases of sale or smuggling of opium registered in Amritsar and Ludhiana districts, separately, during 1978-79 and 1979-80 (upto 10th September, 1979);

(b) whether any ladies were also involved in any of the said cases; if so, the number of such cases

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਦੀ ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸੂਚਨਾ**

| | ਜ਼ਿਲ੍ਹਾ ਅੰਮ੍ਰਿਤਸਰ | | ਜ਼ਿਲ੍ਹਾ ਲੁਧਿਆਣਾ | |
|---|---|---|---|---|
| | 1978-79 (1 ਅਪਰੈਲ, 1978 ਤੋਂ 31 ਮਾਰਚ, 1979 ਤੱਕ) | 1979-80 (1 ਅਪਰੈਲ, 1979 ਤੋਂ 10 ਸਤੰਬਰ, 1979 ਤੱਕ) | 1978-79 (1 ਅਪਰੈਲ, 1978 ਤੋਂ 31 ਮਾਰਚ, 1979 ਤੱਕ) | 1979-80 (1 ਅਪਰੈਲ, 1979 ਤੋਂ 10 ਸਤੰਬਰ, 1979 ਤੱਕ) |
| (ੳ) ਅਫੀਮ ਵੇਚਣ ਜਾਂ ਤਸਕਰੀ ਅਧੀਨ ਅੰਮ੍ਰਿਤਸਰ ਅਤੇ ਲੁਧਿਆਣਾ ਜ਼ਿਲ੍ਹਾ ਵਿਚ ਕੁੱਲ ਮੁਕੱਦਮੇਂ ਦਰਜ ਕੀਤੇ ਗਏ | 538 | 415 | 955 | 384 |
| (ਅ) ਉਪਰੋਕਤ ਮੁਕੱਦਮਿਆਂ ਵਿਚੋਂ ਜਿਨ੍ਹਾਂ ਵਿਚ ਔਰਤਾਂ ਭੀ ਸ਼ਾਮਲ ਹਨ, ਉਨ੍ਹਾਂ ਮੁਕੱਦਮਿਆਂ ਦੀ ਗਿਣਤੀ | 14 | 4 | 8 | 5 |

**ਚੌਧਰੀ ਬਲਰਾਮ ਜਾਖੜ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਅਫੀਮ ਦੀ ਸਮਗਲਿੰਗ ਦੇ ਇਹ ਜਿਹੜੇ ਐਨੇ ਕੇਸਿਜ਼ ਹੁੰਦੇ ਹਨ, ਇਸ ਦਾ ਕਾਰਨ ਕੀ ਹੈ ? ਕੀ ਇਹ ਠੀਕ ਹੈ ਕਿ ਜਿਹੜੇ ਪੁਲਿਸ ਦੇ ਅਫ਼ਸਰ ਉਨ੍ਹਾਂ ਨੂੰ ਫੜਦੇ ਹਨ, ਉਨ੍ਹਾਂ ਨੂੰ ਦਬਾਇਆ ਜਾਂਦਾ ਹੈ । ਜੇ ਕੋਈ ਸਮਗਲਰ ਫੜਿਆ ਵੀ ਜਾਂਦਾ ਹੈ ਤਾਂ ਉਸ ਨੂੰ ਜ਼ਬਰਦਸਤੀ ਛੁਡਾਇਆ ਜਾਂਦਾ ਹੈ । ਇਕ ਕੇਸ ਬਾਰੇ ਡੀ. ਸੀ. ਲੁਧਿਆਣਾ ਨੇ ਰਿਪੋਰਟ ਭੇਜੀ, ਪਰ ਉਸ ਨੂੰ ਬਦਲ ਦਿੱਤਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਸੇ ਤਰ੍ਹਾਂ ਕੰਮ ਚਲਦਾ ਰਿਹਾ ਤਾਂ ਇਸਦਾ ਸਾਡੀ ਆਉਣ ਵਾਲੀ ਪੀੜ੍ਹੀ ਤੇ ਕੀ ਅਸਰ ਪੈਣਾ ਹੈ ? ਇਹ ਅਫੀਮ ਦੀ ਸਮਗਲਿੰਗ ਨੂੰ ਰੋਕਣ ਬਾਰੇ ਕੀ ਕਰ ਰਹੇ ਹਨ ?

**ਮੁੱਖ ਮੰਤਰੀ** : ਜਿੰਨੇ ਕੇਸਿਜ਼ ਅਫੀਮ ਦੇ ਵੱਧ ਫੜੇ ਜਾਂਦੇ ਹਨ, ਇਹ ਤਾਂ ਐਫੀਸ਼ੀਐਂਸੀ ਸ਼ੋ ਕਰਦੀ ਹੈ। ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਪੁਲਿਸ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਅਫੀਮ ਦੇ ਕੇਸਿਜ਼ ਫੜੇ ਜਾਣ। ਬਲਰਾਮ ਜੀ ਨੇ ਪੁੱਛਿਆ ਹੈ ਕਿ ਸਰਕਾਰ ਇਸ ਬਾਰੇ ਕੀ ਕਰ ਰਹੀ ਹੈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਤਸ਼ਕਰੀ ਨੂੰ ਰੋਕਣ ਲਈ ਨਾਲ ਦੇ ਰਾਜਾਂ ਨਾਲ ਅੰਤਰਰਾਜੀ ਮੀਟਿੰਗਾਂ ਕੀਤੀਆਂ ਜਾਂਦੀਆਂ ਹਨ। ਅਫੀਮ ਦੇ ਜਿਹੜੇ ਸਮਗਲਰ ਹਨ ਉਨ੍ਹਾਂ ਨੂੰ ਪਕੜਿਆ ਜਾਂਦਾ ਹੈ ਅਤੇ ਉਨ੍ਹਾਂ ਕੋਲੋਂ ਪੁੱਛ ਗਿੱਛ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਫੜਿਆ ਜਾਂਦਾ ਹੈ। ਬੀ. ਐਸ. ਐਫ. ਅਤੇ ਕਸਟਮ ਡਿਪਾਰਟਮੈਂਟ ਦੀਆਂ ਇਕੱਠੀਆਂ ਮੀਟਿੰਗਾਂ ਕਰਕੇ ਸਮਗਲਰਾਂ ਨੂੰ ਫੜਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਿਹੜੇ ਬਦਮਾਸ਼ ਹਨ ਉਨ੍ਹਾਂ ਦੀ ਹਿਸਟਰੀ ਸ਼ੀਟਸ ਕਢਵਾ ਕੇ ਵੇਖੀਆਂ ਜਾਂਦੀਆਂ ਹਨ

**श्री अ. विश्वनाथन** : अध्यक्ष महोदय, यह प्रश्न मेरे जिले से ताल्लुक रखता है। इसलिए मुझे दो सपलीमैंट्रीज़ करने की इजाजत दी जाये।

**ਸ੍ਰੀ ਸਪੀਕਰ** : ਇਹ ਨਹੀਂ ਹੋ ਸਕਦਾ ।

**श्री अ. विश्वनाथन** : क्या चीफ मिनिस्टर साहिब यह बतायेंगे कि लुधियाना जिले के अंदर तसकरी रोकने के लिए जिन पुलिस अफसरों ने ज्यादा काम किया और पंजाब के प्रोकलेमड अफेंडर के भाई को पकड़ कर जगराओं कचहरी में लाकर खड़ा कर दिया वह पुलिस अफसर वहां से हटा कर किसी थाना में पोस्ट नहीं हुआ। इस के पीछे सियासत का हाथ है और इसके मुकाबले में जिन थाने वालों ने सियासतदानों की मदद की, जैसे कि राए कोट में, उन्हें अच्छी जगह में लगा दिया गया। मैं मुख्य मंत्री जी से कहूंगा कि वह अन्तराजी मीटिंगें करने की बजाए अपनी पार्टी में बैठे आदमियों को देख लें .............

**ਸ੍ਰੀ ਸਪੀਕਰ** : ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ।

**ਮੁੱਖ ਮੰਤਰੀ** : ਇਹ ਦੋਨੋਂ ਗੱਲਾਂ ਹੀ ਸਚੀਆਂ ਨਹੀਂ ਹਨ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਮੈਂ ਇਸ ਗਲ ਦਾ ਚੈਲੰਜ ਕਰਦਾ ਹਾਂ । (ਵਿਘਨ) ਅਗਰ ਮੈਂ ਲਗੜਾ ਚੇਲਾ ਦੇ ਸਰਪੰਚ ਔਰ ਪੰਚ ਦੇ ਐਫੀਡੇਵਿਟ ਦੀ ਕਾਪੀ ਲਿਆ ਕੇ ਔਨ ਦੀ ਟੇਬਲ ਆਫ਼ ਦੀ ਹਾਊਸ ਰੱਖ ਦੇਵਾਂ ਤਾਂ ਕੀ ਉਸਤੇ ਕੋਈ ਐਕਸ਼ਨ ਲੈਣ ਨੂੰ ਤਿਆਰ ਹਨ ?

(ਕੋਈ ਉੱਤਰ ਨਹੀਂ ਆਇਆ)

## CASES DETECTED UNDER THE OPIUM ACT AND PUNJAB EXCISE ACT IN ANANDPUR SAHIB SUB-DIVISION

***1922 Shri Madan Mohan Mittal**: Will the Chief Minister be pleased to state—

(a) thenumber of cases detected in Anandpur Sahib, Sub-Division under the Opium Act, 1878 and the Punjab Excise Act, 1914 since April, 1975;

(b) the quantity of contraband goods detected in the cases referred to above, yearwise ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ), (ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸੂਚੀ

ਦਰਜ਼ ਹੋਏ ਮੁਕੱਦਮੇਂ

| (ੳ) 1-4-75 ਤੋਂ 31-12-75 ਤੱਕ | 1976 | 1977 | 1978 | 1-1-79 ਤੋਂ 30-9-79 ਤੱਕ |
|---|---|---|---|---|
| 90 | 207 | 162 | 128 | 83 |

(ਅ) ਉਪਰੋਕਤ ਕੇਸਾਂ ਵਿਚ ਸ਼ਾਲਵਾਰ ਫੜੀ ਗਈ ਵਰਜਿਤ ਵਸਤੂਆਂ ਦੀ ਮਾਤਰਾ ਦਾ ਵੇਰਵਾ ਹੇਠ ਅਨੁਸਾਰ ਹੈ

| ਵਰਜਿਤ ਵਸਤੂ ਦਾ ਨਾਂ | ਮਾਤਰਾ | | | | |
|---|---|---|---|---|---|
| | 1-4-75 ਤੋਂ 31-12-75 | 1976 | 1977 | 1978 | 1-1-79 ਤੋਂ 30-9-79 ਤੱਕ |
| ਅਫੀਮ | 345 ਕਿਲੋ | 1.557 ਕਿਲੋ | 3.275 ਕਿਲੋ | 5.660 ਕਿਲੋ | 1ਕੁ. 40 ਕਿਲੋ 219 ਗ੍ਰਾਮ |
| ਭੁਕੀ ਪੋਸਤ | 20.350 ਕਿਲੋ | 32.200 ਕਿਲੋ | 6.200 ਕਿਲੋ | 6.700 ਕਿਲੋ | 4.600 ਕਿਲੋ |
| ਸ਼ਰਾਬ ਨਜਾਇਜ਼ | 200.940 ਲਿਟਰ | 268.867 ਲਿਟਰ | 80.108 ਲਿਟਰ | 143.825 ਲਿਟਰ | 189.420 ਲਿਟਰ |

[ਮੁੱਖ ਮੰਤਰੀ]

| ਵਰਜਿਤ ਵਸ਼ਤੂ ਦਾ ਨਾਂ | ਮਾਤਰਾ | | | | |
|---|---|---|---|---|---|
| | 1-4-75 ਤੋਂ 31-12-75 | 1976 | 1977 | 1978 | 1-1-79 ਤੋਂ 30-9-79 ਤਕ |
| ਸ਼ਰਾਬ ਠੇਕਾ | ... | 1.875 ਲਿਟਰ | 60.900 ਲਿਟਰ | 83.250 ਲਿਟਰ | 28.125 ਲਿਟਰ |
| ਲਾਹਣ ... | 2.67 ਕੁਇੰਟਲ | 5.25 ਕੁਇੰਟਲ | 8.05 ਕੁਇੰਟਲ | 15.25 ਕੁਇੰਟਲ | 3.45 ਕੁਇੰਟਲ |
| ਚਰਸ ... | .075 ਕਿਲੋ | .302 ਕਿਲੋ | .127 ਕਿਲੋ | .030 ਕਿਲੋ | .055 ਕਿਲੋ |
| ਭੰਗ | 1 ਕਿਲੋ | 2.500 ਕਿਲੋ | ... | 1 ਕਿਲੋ | ... |
| ਬੀਅਰ ... | ... | 5.250 ਲਿਟਰ | ... | ... | 1.500 ਲਿਟਰ |
| ਅੰਗਰੇਜ਼ੀ ਸ਼ਰਾਬ | ... | ... | ... | ... | 1.680 ਲਿਟਰ |

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਅੰਕੜੇ ਜੋ ਮੁੱਖ ਮੰਤਰੀ ਸਾਹਿਬ ਨੇ ਮੁਹੱਈਆ ਕੀਤੇ ਹਨ, ਉਨ੍ਹਾਂ ਨੇ ਲਿਖਿਆ ਹੈ ਅਫੀਮ ਬਾਰੇ ਕਿ 1 ਅਪ੍ਰੈਲ, 1975 ਤੋਂ 31 ਦਸੰਬਰ, 1975 ਤੱਕ ਜੋ ਫੜੀ ਗਈ, ਉਹ .345 ਕਿਲੋ, 1976 ਵਿਚ 1.557 ਕਿੱਲੋ, 1977 ਵਿਚ 3.275 ਕਿੱਲੋ, 1978 ਵਿਚ 5.660 ਕਿਲੋ ਅਤੇ ਇਸੇ ਤਰ੍ਹਾਂ 1 ਜਨਵਰੀ, 1979 ਤੋਂ 30 ਸਤੰਬਰ, 1979 ਤੱਕ 1 ਕੁਇੰਟਲ 40 ਕਿਲੋ ਅਤੇ 219 ਗਰਾਮ ਅਫੀਮ ਫੜੀ ਗਈ। ਪਹਿਲੀ ਗਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਫਿਗਰਜ਼ ਜੋ ਹਨ, ਇਹ ਗਲਤ ਦਿੱਤੀਆਂ ਗਈਆਂ ਹਨ ਔਰ ਇਹ ਇਨਫਰਮੇਸ਼ਨ ਜਾਣ ਬੁੱਝ ਕੇ ਵਿਦਹੋਲਡ ਕੀਤੀ ਗਈ ਹੈ। ਸਪੀਕਰ ਸਾਹਿਬ, ਜੋ ਅਫ਼ੀਮ ਜੁਲਾਈ ਵਿਚ ਨਯਾ ਨੰਗਲ ਥਾਣੇ ਵਿਚ ਫੜੀ ਗਈ, ਪਕੜੀ ਹੀ ਨਹੀਂ ਗਈ ਬਲਕਿ ਉਸ ਨੂੰ ਬਦਲਣ ਦਾ ਵੀ ਇੰਤਜ਼ਾਮ ਕੀਤਾ ਗਿਆ ਹੈ। ਸ਼੍ਰੀ ਸ਼ਾਮ ਲਾਲ ਉਥੇ ਦੇ ਥਾਣੇਦਾਰ ਦੇ ਆਉਣ ਤੋਂ ਬਾਅਦ ਉਸ ਵੱਲੋਂ ਇਕ ਯੂ. ਪੀ. ਦੇ ਭਈਏ ਨੂੰ ਲਿਆਂਦਾ ਗਿਆ, ਉਸ ਨੂੰ ਰਖਿਆ ਗਿਆ ਅਤੇ ਉਸ ਤੋਂ ਜਾਲ੍ਹੀ ਅਫ਼ੀਮ ਬਣਵਾਈ ਗਈ। ਅਸਲੀ ਅਫ਼ੀਮ ਉਥੋਂ ਚੁਕਵਾ ਕੇ ਫਿਰੋਜ਼ਪੁਰ, ਫਰੀਦਕੋਟ ਵਗੈਰਾ ਵਿਚ ਭੇਜ ਦਿੱਤੀ ਗਈ ਔਰ ਉਸ ਦੀ ਥਾਂ ਤੇ ਨਕਲੀ ਅਫ਼ੀਮ ਰਖਵਾ ਦਿੱਤੀ ਗਈ। ਮੁੱਖ ਮੰਤਰੀ ਸਾਹਿਬ ਇਸ ਗਲ ਦਾ ਭਰੋਸਾ ਦਿਵਾਉਣਗੇ ਕਿ ਜੋ ਨਕਲੀ ਅਫੀਮ ਰਖੀ ਗਈ ਅਸਲੀ ਅਫ਼ੀਮ ਦੀ ਥਾਂ ਤੇ ਉਸ ਦੀ ਕੋਈ ਇਨਕੁਆਇਰੀ ਕਰਵਾਉਣਗੇ ਔਰ ਜੋ ਸਬ-ਇਨਸਪੈਕਟਰ. ਹੈ, ਉਸ ਨੂੰ ਰਿਕੁਮੈਂਡੇਸ਼ਨ ਸਰਟੀਫਿਕੇਟ ਦਿੱਤਾ ਗਿਆ ਹੈ, ਉਸ ਦੀ ਰੇਪੂਟੇਸ਼ਨ ਇਹ ਹੈ, ਉਹ ਪਹਿਲਾਂ ਏ.ਐਸ ਆਈ ਸੀ ਅਤੇ ਅਜਿਹੇ ਕੰਮ ਕਰਕੇ ਉਹ ਸਬ ਇਨਸਪੈਕਟਰ ਬਣਿਆ, ਹੁਣ ਉਹ ਇਨਸਪੈਕਟਰ ਬਣਨ ਦਾ ਉਪਰਾਲਾ ਕਰ ਰਿਹਾ ਹੈ। ਕੀ ਮੁੱਖ ਮੰਤਰੀ ਸਾਹਿਬ, ਇਸ ਸਾਰੇ ਘੱਪਲੇ ਦੀ ਇਨਕੁਆਇਰੀ ਕਰਵਾ ਕੇ ਉਸ ਦੀ ਪ੍ਰੋਮੋਸ਼ਨ ਰੋਕਣ ਵਾਸਤੇ ਤਿਆਰ ਹਨ ਔਰ ਕਲਪਰਿਟਸ ਨੂੰ ਸਜ਼ਾ ਦੇਣ ਵਾਸਤੇ ਤਿਆਰ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਜਿਹੜੇ ਫੈਕਟਸ ਮਿੱਤਲ ਸਾਹਿਬ ਨੇ ਦੱਸੇ ਹਨ ਇਹ ਮੈਨੂੰ ਨਹੀਂ ਪਤਾ। ਇਹ ਮੈਨੂੰ ਬਾਅਦ ਵਿਚ ਮਿਲਕੇ ਦੱਸ ਦੇਣ। ਮੈਂ ਸਾਰੀ ਗੱਲ ਦੀ ਇਨਕੁਆਇਰੀ ਕਰਵਾ ਦੇਵਾਂਗਾ ਅਤੇ ਇਨ੍ਹਾਂ ਦੀ ਤਸੱਲੀ ਕਰਵਾ ਦੇਵਾਂਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਹਫਤਾ ਕੁ ਹੋਇਆ ਜਦੋਂ ਅਕਾਲੀ ਦਲ ਦੀ ਲੜਾਈ ਚਲ ਰਹੀ ਸੀ ਅਤੇ ਜਦੋਂ ਖ਼ਤਮ ਹੋਈ ਉਨ੍ਹਾਂ ਦਿਨਾਂ ਵਿਚ..............

**ਸ੍ਰੀ ਸਪੀਕਰ** : ਇਸ ਸਵਾਲ ਨਾਲ ਇਸ ਦਾ ਕੀ ਤਲੱਕ ਹੈ, ਗੁਪਤਾ ਸਾਹਿਬ ?

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਤਕਰੀਬਨ ਦਸ ਦਿਨ ਹੋਏ 2 ਕੁਇੰਟਲ ਔਰ 17 ਕਿਲੋ ਅਫੀਮ ਪਕੜੀ ਗਈ, ਜਿਸ ਦੇ ਵਿਚ ਆਨੰਦਪੁਰ ਸਾਹਿਬ, ਰੋਪੜ, ਲੁਧਿਆਣਾ, ਜਗਰਾਵਾਂ ਔਰ ਫਰੀਦਕੋਟ ਵਗੈਰਾ ਦੇ ਆਦਮੀ ਫੜੇ ਗਏ। ਉਨਾਂ ਨੇ ਬਿਆਨ ਦਿੱਤਾ ਕਿ ਇਸ ਦੇ ਵਿਚ ਕੁੱਝ ਪੁਲੀਟੀਕਲ ਆਦਮੀਆਂ ਦਾ ਹੱਥ ਹੈ। ਐਸ.ਐਸ. ਪੀ. ਨੇ ਰਿਪੋਰਟ ਦਿੱਤੀ ਹੈ ਕਿ ਉਨ੍ਹਾਂ ਨੂੰ ਪਕੜਿਆ ਜਾਵੇ ਜਾ ਨਾ, ਇਸ ਦੇ ਬਾਰੇ ਦੱਸਿਆ ਜਾਵੇ ਕੀ ਚੀਫ਼ ਮਨਿਸਟਰ ਸਾਹਿਬ ਇਸ ਸਕੈਂਡਲ ਦੇ ਬਾਰੇ ਕੋਈ ਰੋਸ਼ਨੀ ਪਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਤਾਂ ਕੋਈ ਐਸੀ ਰਿਪੋਰਟ ਨਹੀਂ ਆਈ ਹੈ। ਜੇ ਇਹ ਕੋਈ ਦੱਸਣਗੇ ਤਾਂ ਜ਼ਰੂਰ ਐਕਸ਼ਨ ਲਵਾਂਗੇ।

### ਇੰਮਪਰੂਵਮੈਂਟ ਟਰੱਸਟ ਅੰਮ੍ਰਿਤਸਰ ਦੀਆਂ ਸਕੀਮਾਂ

*1680. **ਸ੍ਰੀ ਹਰਬੰਸ ਲਾਲ ਖੰਨਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1978-79 ਦੇ ਦੌਰਾਨ ਇਮਪਰੂਵਮੈਂਟ ਟਰੱਸਟ, ਅੰਮ੍ਰਿਤਸਰ ਦੀਆਂ ਕਿੰਨੀਆਂ ਸਕੀਮਾਂ ਅਧਿ ਸੂਚਿਤ ਕੀਤੀਆਂ ਗਈਆਂ ਹਨ ਅਤੇ ਕਿੰਨੀਆਂ ਸਕੀਮਾਂ ਲਾਗੂ ਕਰ ਦਿੱਤੀਆਂ ਗਈਆਂ ਅਤੇ ਕਿੰਨੀਆਂ ਸਕੀਮਾਂ ਨੂੰ ਅਜੇ ਤੱਕ ਹੱਥ ਵੀ ਨਹੀਂ ਲਾਇਆ ਗਿਆ ?

**ਸਰਦਾਰ ਬਲਵੰਤ ਸਿੰਘ** : ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| (ੳ) | ਪੰਜਾਬ ਟਾਊਨ ਇਮਪਰੂਵਮੈਂਟ ਐਕਟ, 1922 ਦੀ ਧਾਰਾ 36 ਅਧੀਨ ਸਾਲ 1978-79 ਵਿਚ ਅਧਿਸੂਚਿਤ ਕੀਤੀਆਂ ਗਈਆਂ ਸਕੀਮਾਂ ਦੀ ਦੀ ਗਿਣਤੀ | ਦੋ |
| (ਅ) | ਸਾਲ 1978-79 ਵਿੱਚ ਲਾਗੂ ਕੀਤੀਆਂ ਗਈਆਂ ਸਕੀਮਾਂ ਦੀ ਗਿਣਤੀ | ਨਿੱਲ |
| (ੲ) | ਸਕੀਮਾਂ ਜਿਨ੍ਹਾਂ ਨੂੰ ਅਜੇ ਤਕ ਹੱਥ ਨਹੀਂ ਲਾਇਆ ਗਿਆ ਦੀ ਗਿਣਤੀ | ਦੋ |

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਆਇਆ ਇਮਪਰੂਵਮੈਂਟ ਟਰੱਸਟ, ਅੰਮ੍ਰਿਤਸਰ ਨੇ ਸਾਲ 1978-79 ਵਿਚ ਕੋਈ ਸਕੀਮ ਨੋਟੀਫਾਈ ਕੀਤੀ ਹੈ ਤਾਂ ਇਨ੍ਹਾਂ ਨੇ ਉਸ ਦਾ ਜਵਾਬ ਦਿੱਤਾ ਹੈ '2'। ਉਸ ਦੇ ਬਾਅਦ ਪੁੱਛਿਆ ਗਿਆ ਕਿ ਆਇਆ ਕਿਸੇ ਸਕੀਮ ਨੂੰ ਹੱਥ ਲਾਇਆ ਗਿਆ ਹੈ ਤਾਂ ਇਨ੍ਹਾਂ ਕਹਿ ਦਿੱਤਾ ਕਿ 'ਨਿਲ'। ਬੜਾ ਬਿਓਰੋਕਰੈਟਿਕ ਜਿਹਾ ਜਵਾਬ ਦਿੱਤਾ ਹੈ। ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ 2 ਸਕੀਮਾਂ ਲਾਗੂ ਕੀਤੀਆਂ ਗਈਆਂ ਹਨ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਸਕੀਮਾਂ ਨੋਟੀਫਾਈ ਹੁੰਦੀਆਂ ਹਨ ਤਾਂ ਲੋਕਾਂ ਨੂੰ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਔਰ ਕੀ ਵਜ਼ੀਰ ਸਾਹਿਬ ਇਸ ਸਦਨ ਵਿਚ ਇਹ ਭਰੋਸਾ ਦਿਵਾਉਣਗੇ ਕਿ ਜਿਹੜੀਆਂ ਸਕੀਮਾਂ ਨੋਟੀਫਾਈ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਇਮਪਲੀਮੈਂਟ ਕੀਤਾ ਜਾਵੇਗਾ ਤਾਂਕਿ ਲੋਕਾਂ ਨੂੰ ਕੋਈ ਮੁਸ਼ਕਲ ਨਾ ਹੋਵੇ ?

[ਸ੍ਰੀ ਹਰਬੰਸ ਲਾਲ ਖੰਨਾ]

ਦੂਸਰਾ ਕੀ ਵਜ਼ੀਰ ਸਾਹਿਬ ਦੇ ਧਿਆਨ ਵਿਚ ਹੈ ਕਿ ਅੰਮ੍ਰਿਤਸਰ ਵਿਚ ਆਲਰੈਡੀ 15.20 ਸਕੀਮਾਂ ਨੋਟੀਫਾਈ ਕੀਤੀਆਂ ਹੋਈਆਂ ਹਨ ਔਰ ਉਨ੍ਹਾਂ ਨੂੰ 15-20 ਸਾਲ ਲਗ ਗਏ ਹਨ ਇਮਪਲੀਮੈਂਟ ਨਹੀਂ ਹੋਈਆਂ, ਜਿਸ ਕਰਕੇ ਲੋਕ ਬਹੁਤ ਦੁੱਖੀ ਹਨ। ਕੀ ਇਹ ਭਰੋਸਾ ਦਿਵਾਉਣਗੇ ਕਿ ਲੋਕਾਂ ਦੀ ਜਾਨ ਛੁਡਵਾਉਣ ਵਾਸਤੇ ਉਸ ਦੀ ਇਮਪਲੀਮੈਂਟੇਸ਼ਨ ਵਾਸਤੇ ਜਲਦੀ ਤੋਂ ਜਲਦੀ ਕਦਮ ਚੁਕਣਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, 2 ਨਵੀਆਂ ਸਕੀਮਾਂ ਨੋਟੀਫਾਈ ਕੀਤੀਆਂ ਹਨ, ਪੰਜਾਬ ਟਾਊਨ ਇੰਮਪਰੂਵਮੈਂਟ ਐਕਟ, 1922 ਦੀ ਧਾਰਾ 36 ਦੇ ਅਧੀਨ। ਇਸ ਸਿਸਟਮ ਦੇ ਥਲੇ ਸਭ ਦੇ ਓਬਜੈਕਸ਼ਨਜ਼ ਲੈ ਲਏ ਜਾਂਦੇ ਹਨ ਔਰ ਇਨ੍ਹਾਂ ਦੋ ਸਕੀਮਾਂ ਵਿਚ ਅਸੀਂ ਓਬਜੈਕਸ਼ਨਜ਼ ਲੈ ਲਏ ਹਨ। ਪਹਿਲੀ ਸਕੀਮ ਵਿਚ 6 ਆਏ ਹਨ ਔਰ ਦੂਸਰੀ ਵਿਚ 122 ਆਏ ਹਨ। ਉਨ੍ਹਾਂ ਨੂੰ ਕਾਨੂੰਨ ਦੇ ਮੁਤਾਬਿਕ ਪ੍ਰੋਸੈਸ ਕੀਤਾ ਜਾ ਰਿਹਾ ਹੈ।

ਦੂਜਾ ਜੋ ਸਵਾਲ ਇਨ੍ਹਾਂ ਨੇ ਕੀਤਾ ਹੈ ਕਿ ਕਈ ਪੁਰਾਣੀਆਂ ਸਕੀਮਾਂ ਐਸੀਆਂ ਹਨ ਜਿਨ੍ਹਾਂ ਦੇ ਬਾਰੇ ਲੋਕਾਂ ਨੂੰ ਇਤਰਾਜ਼ ਹੈ। ਇਨ੍ਹਾਂ ਦੇ ਬਾਰੇ ਕੁੱਝ ਲੈਜਿਸਲੇਟਰਜ਼ ਨੇ ਮੇਰੇ ਨਾਲ ਆ ਕੇ ਗਲ ਬਾਤ ਵੀ ਕੀਤੀ ਹੈ। ਖੰਨਾ ਸਾਹਿਬ, ਸਰਦਾਰ ਕਿਰਪਾਲ ਸਿੰਘ, ਟੰਡਨ ਸਾਹਿਬ ਨੇ, ਲੋਕਲ ਉਥੇ ਦੇ ਲੈਜਿਲੇਟਰਜ਼ ਨੇ ਮੇਰੇ ਨਾਲ ਗਲ ਵੀ ਕੀਤੀ ਹੈ ਕਿ ਕੁੱਝ ਐਸੀਆਂ ਸਕੀਮਾਂ ਹਨ ਜਿਨ੍ਹਾਂ ਨੂੰ ਸਾਰੇ ਸਮਝਦੇ ਹਨ ਕਿ ਗਲਤ ਹਨ। ਜਿਸ ਤਰ੍ਹਾਂ ਜਲੰਧਰ ਵਿਚ ਅਸੀਂ ਕੀਤਾ ਹੈ ਕਿ ਇਕ ਸਕੀਮ ਸੀ ਅਤੇ 24 ਸਾਲਾਂ ਤੋਂ ਲੋਕਾਂ ਤੇ ਡੇਮੋਕਲਜ਼ ਸਵੋਰਡ ਲਟਕਾਈ ਹੋਈ ਸੀ, ਅਸੀਂ ਉਹ ਹੱਟਾ ਦਿੱਤੀ ਹੈ। ਐਸੀਆਂ ਸਕੀਮਾਂ ਜਿਹੜੀਆਂ ਹਨ, ਉਨ੍ਹਾਂ ਦੇ ਵਾਸਤੇ ਗੌਰਮਿੰਟ ਦੀ ਓਪਨ ਡੋਰ ਪਾਲਿਸੀ ਹੈ ਉਸ ਨੂੰ ਰੀਕਨਸਿਡਰ ਕਰਨ ਵਿਚ ਗੌਰਮਿੰਟ ਨੂੰ ਕੋਈ ਇਤਰਾਜ਼ ਨਹੀਂ

**ਸਰਦਾਰ ਗੁਰਧਾਰਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਵਜ਼ੀਰ ਖਜ਼ਾਨਾ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਫਿਰੋਜ਼ਪੁਰ ਦਾ ਸ਼ਹਿਰ ਜਿਹੜਾ ਹੈ, ਇਹ ਕਿਸੇ ਹੋਰ ਮੁਲਕ ਦੀ ਪ੍ਰਾਪਰਟੀ ਹੈ, ਜਾਂ ਪੰਜਾਬ ਦੀ ਹੈ; ਜੇ ਪੰਜਾਬ ਦੀ ਹੈ, ਤਾਂ ਕੀ ਵਜ੍ਹਾ ਹੈ ਕਿ ਜਦ ਸਾਰੇ ਹੈਡਕੁਆਰਟਰਜ਼ ਤੇ ਤੁਸੀਂ ਇਮਪਰੂਵਮੈਂਟ ਟਰੱਸਟਾਂ ਦੇ ਚੇਅਰਮੈਨ ਲਗਾ ਦਿੱਤੇ ਹਨ ਤਾਂ ਸਾਡੀ ਵਾਰੀ ਕਿਉਂ ਨਹੀਂ ਆਉਂਦੀ। ਕੀ ਉਥੇ ਵੀ ਚੇਅਰਮੈਨ ਲਗਾ ਦਿੱਤਾ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਫਿਰੋਜ਼ਪੁਰ ਪੰਜਾਬ ਦਾ ਹਿੱਸਾ ਹੈ ਔਰ ਉਥੇ ਦਾ ਅਡੀਸ਼ਨਲ ਡਿਪਟੀ ਕਮਿਸ਼ਨਰ ਚੇਅਰਮੈਨ, ਇਮਪਰੂਵਮੈਂਟ ਟਰੱਸਟ, ਹੈ।

**ਸਰਦਾਰ ਕਿਰਪਾਲ ਸਿਘ** : ਸਪੀਕਰ ਸਾਹਿਬ, ਕੋਈ ਵੀ ਸਕੀਮ ਬਣਾਉਣ ਤੋਂ ਪਹਿਲਾਂ ਮਿਉਂਸਪਲ ਕਮੇਟੀਆਂ ਜਾਂ ਕਾਰਪੋਰੇਸ਼ਨ ਅਨਬਿਲਟ ਏਰੀਆ ਡਿਕਲੇਅਰ ਕਰਦੀਆਂ ਹਨ। ਟਰੱਸਟ ਵੱਲੋਂ ਵੀ ਇਹ ਕੋਈ ਐਸਾ ਸਪੈਸੀਫੀਕਲੀ ਟਾਈਮ ਦੱਸਣਗੇ ਕਿ ਇਸ ਤੋਂ ਵੱਧ ਸਮਾਂ ਕੋਈ ਵੀ ਸਕੀਮ ਵਿਚ ਅਨਬਿਲਟ ਏਰੀਆ ਕਿਸੇ ਇਲਾਕੇ ਨੂੰ ਕਰਾਰ ਨਹੀਂ ਦਿੱਤਾ ਜਾਵੇਗਾ। ਉਸ ਟਾਈਮ ਵਿਚ ਹੀ ਸਕੀਮ ਬਣ ਕੇ ਅਗਰ ਲਾਗੂ ਨਹੀਂ ਹੋ ਜਾਂਦੀ ਤਾਂ ਆਟੋਮੈਟੀਕਲੀ ਜਿਹੜਾ ਅਨਬਿਲਟ ਏਰੀਆ ਡਿਕਲੇਅਰ ਹੋਵੇਗਾ, ਉਥੇ ਦੇ ਲੋਕ ਮਕਾਨ ਬਣਾਉਣਾ ਸ਼ੁਰੂ ਕਰ ਸਕਣਗੇ ਅਤੇ ਅਨਬਿਲਟ ਨਹੀਂ ਰਹੇਗਾ ਕਿਉਂਕਿ ਇਸ ਵੇਲੇ ਟਾਈਮ ਕੋਈ ਮੁਕੱਰਰ ਨਹੀਂ ਹੈ ਔਰ 19-20 ਸਾਲ ਅਨਬਿਲਟ ਏਰੀਆ ਹੀ ਰਹਿੰਦਾ ਹੈ ਕੋਈ ਸਕੀਮ ਨਹੀਂ ਸਿਰੇ ਲਗਦੀ, ਕੁੱਝ ਨਹੀਂ ਹੋਇਆ ਹੁੰਦਾ। ਇਸ ਬਾਰੇ ਦੱਸਿਆ ਜਾਏਗਾ ?

**ਮੰਤਰੀ**: ਸਰ, ਅਸੀਂ ਸਾਰਾ ਐਕਸ਼ਨ ਪੰਜਾਬ ਟਾਊਨ ਇੰਪਰੂਪਵਮੈਂਟ ਐਕਟ, 1922 ਦੇ ਥੱਲੇ ਲੈਂਦੇ ਹਾਂ ਜਿਹੜਾ ਕਿ ਬਹੁਤ ਪੁਰਾਣਾ ਐਕਟ ਹੈ। ਜੇ ਮੈਂਬਰ ਸਾਹਿਬਾਨ ਸਮਝਦੇ ਹਨ ਕਿ ਸੋਧਣ ਦੀ ਲੋੜ ਹੈ ਤਾਂ ਸੋਧ ਲਵਾਂਗੇ

**ਸ੍ਰੀ ਰਮੇਸ਼ ਚੰਦਰ** : ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਗਲ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਰੀਸੈਂਟਲੀ ਇਕ ਰੁਝਾਨ ਬਣ ਗਿਆ ਹੈ ਅੱਨਆਥੋਰਾਈਜ਼ਡ ਕੰਨਸਟਰਕਸ਼ਨਜ਼ ਕਰਨ ਦਾ ਇਮਪਰੂਵਮੈਂਟ ਟਰੱਸਟ ਦੀ ਕੋਈ ਸਕੀਮ ਅਜੇ ਨਿਕਲਦੀ ਹੀ ਹੈ ਤਾਂ ਅੱਨਆਥੋਰਾਈਜ਼ ਕਨਸ-ਟਰੱਕਸ਼ਨਜ਼ ਸ਼ੁਰੂ ਹੋ ਜਾਂਦੀਆਂ ਹਨ ਔਰ ਇਮਪਰੂਵਮੈਂਟ ਟਰੱਸਟ ਨੂੰ ਗਿਰਾਉਣ ਦਾ ਅਧੀਕਾਰ ਉਸ ਵਕਤ ਤਕ ਨਹੀਂ ਹੁੰਦਾ ਕਿਉਂ ਜੋ ਉਹ ਦੂਜੇ ਫੇਜ਼ ਵਿਚ ਮਿਲਦਾ ਹੈ। ਜਲੰਧਰ ਵਿਚ ਐਸਾ ਹੋਇਆ ਹੈ ਅਤੇ ਰਾਤੋ ਰਾਤ ਕੰਨਸਟਰੱਕਸ਼ਨਾਂ ਹੋ ਜਾਂਦੀਆਂ ਹਨ। ਇਸ ਦੇ ਲਈ ਮੰਤਰੀ ਜੀ ਕੀ ਕਰ ਰਹੇ ਹਨ ?

**ਮੰਤਰੀ**: ਇਹ ਮੇਰੇ ਨੋਟਿਸ ਵਿਚ ਹੈ। ਇਸ ਦੇ ਵਾਸਤੇ ਥੋੜ੍ਹੀ ਜਿਹੀ ਕਾਨੂੰਨ ਵਿਚ ਸੋਧ ਕਰਨ ਦੀ ਲੋੜ ਹੈ।

**ਸ੍ਰੀ ਬਲਰਾਮ ਜੀ ਦਾਸ ਟੰਡਨ** : ਇਮਪਰੂਵਮੈਂਟ ਟਰੱਸਟ ਦੇ ਥੱਲੇ ਜਿਹੜੀਆਂ ਸਕੀਮਾਂ ਨੋਟੀਫਾਈ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੀ ਇਮਪਲੀਮੈਂਟੇਸ਼ਨ ਵਿਚ ਕਈ ਸਾਲ ਲਗ ਜਾਂਦੇ ਹਨ। ਉਸ ਅਰਸੇ ਦੇ ਦਰਾਨ ਮਿਊਂਸਪਲ ਕਮੇਟੀ ਦੀਆਂ ਜਿਹੜੀਆਂ ਨਸੈਸਰੀ ਸੇਵਾਵਾਂ ਮਿਲਣੀਆਂ ਚਾਹੀਦੀਆਂ ਹਨ, ਉਹ ਨਹੀਂ ਮਿਲਦੀਆਂ । ਕੀ ਸਰਕਾਰ ਇਸ ਪਾਸੇ ਧਿਆਨ ਦੇਵੇਗੀ ਕਿ ਐਸੀਆਂ ਸਕੀਮਾਂ ਵਿਚ ਦੋ ਟੁਕ ਫੈਸਲਾ ਲੈਣਾ ਚਾਹੀਦਾ ਹੈ, ਜਾਂ ਇਮਪਲੀਮੈਂਟੇਸ਼ਨ ਹੋ ਜਾਵੇ ਜਾਂ ਫਿਰ ਉਹ ਸਕੀਮ ਖਤਮ ਕਰ ਦਿੱਤੀ ਜਾਵੇ ਤਾਂਕਿ ਉਸ ਏਰੀਆ ਨੂੰ ਮਿਊਂਸਪਲ ਕਮੇਟੀ ਦੀਆਂ ਸੇਵਾਵਾਂ ਮਿਲ ਸਕਣ।

**ਮੰਤਰੀ**: ਮੈ ਤਾਂ ਅੱਗੇ ਹੀ ਕਿਹਾ ਹੈ ਕਿ ਡੈਮੋਕਲ ਦੀ ਸਵੋਰਡ ਲਟਕਦੀ ਰਹਿੰਦੀ ਹੈ। ਜੇ ਮੈਂਬਰਜ਼ ਸਾਹਿਬ ਚਾਹੁੰਦੇ ਹਨ ਤਾਂ ਸਾਨੂੰ ਇਸ ਤੇ ਵਿਚਾਰ ਕਰਨ ਤੇ ਕੋਈ ਇਤਰਾਜ਼ ਨਹੀਂ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਲੁਧਿਆਣਾ ਇਮਪਰੂਵਮੈਂਟ ਟਰੱਸਟ ਦੀ ਸਕੀਮ ਦੀ ਹਾਲੇ ਰਿਪੋਰਟ ਸਬਮਿੱਟ ਨਹੀਂ ਹੋਈ, ਕੁੱਝ ਨਹੀਂ ਹੋਇਆ, ਉਥੇ ਦੇ ਚੇਅਰਮੈਨ ਨੇ ਠੇਕੇਦਾਰ ਨੂੰ 5 ਕਰੋੜ ਰੁਪਏ ਵੰਡ ਦਿੱਤੇ ਹਨ। ਜਿਹੜੀ ਇਹ ਗੈਰਮਿਟ ਮਨੀ ਠੇਕੇਦਾਰਾਂ ਨੂੰ ਐਡਵਾਂਸ ਦਿੱਤੀ ਹੈ,ਕੀ ਉਹ ਵਾਪਸ ਲੈਣਗੇ ਕਿਉਂ ਜੋ ਹਾਲੇ ਸਕੀਮ ਐਪਰੂਵ ਨਹੀਂ ਹੋਈ।

**ਮੰਤਰੀ**:ਇਹ ਤਾਂ ਇਸ ਵਿਚੋਂ ਨਿਕਲਦਾ ਹੀ ਨਹੀਂ ਜੀ।

ਡਾਕਟਰ ਸਾਧੂ ਰਾਮ : ਫਗਵਾੜਾ ਇਮਪਰੂਵਮੈਂਟ ਟਰੱਸਟ ਦੇ ਅਧੀਨ ਇਕ ਸਿਨੇਮਾ ਦਾ ਪਲਾਟ ਪਿਆ ਹੈ। ਉਸ ਦੇ ਨੇੜੇ ਨਾ ਮੰਦਰ ਹੈ ਨਾ ਮਸਜਿਦ ਹੈ, ਕੀ ਉਸ ਦਾ ਕੋਈ ਫੈਸਲਾ ਕਰਨਗੇ ?

**ਸ੍ਰੀ ਸਪੀਕਰ**: ਇਹ ਤਾਂ ਇਸ ਵਿਚੋਂ ਅਰਾਈਜ਼ ਨਹੀਂ ਹੁੰਦਾ।

## Appeal and Charter of Demands from the Punjab State Co-operative Union, Head Office, Patiala

*1832. **Master Chand Singh** (Put by Comrade Sarwan Singh Cheema) : Will the Minister for Cooperation be pleased to state whether the Government received any appeal and Charter of Demands dated 23rd April, 1979 from the Punjab State Co-operative Union Head Office, Patiala, if so, the details thereof and the action, if any, taken thereon so far ?

ਸਰਦਾਰ ਜਸਵਿੰਦਰ ਸਿੰਘ ਬਰਾੜ ; ਨਹੀਂ ਜੀ ।

**Starred Question No 1866***

**Mr. Speaker :** Extension has been asked for in respect of Starred Question No. 1866.

---

**Amount disbursed as unemployment allowance to Educated Unemployed**

***1812. Comrade Satya Pal Dang :** Will the Chief Minister be pleased to state the amount disbursed as unemployment allowance to the educated unemployed and the number of those to whom it was disbursed during 1977-78, 1978-79 and 1979-80 (upto date) separately ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** (ਰਾਜ ਮੰਤਰੀ ਸਿੱਖਿਆ) ਲੋੜੀਂਦੀ ਸੂਚਨਾ ਇਸ ਪ੍ਰਕਾਰ ਹੈ :—

| ਸਾਲ | ਰਕਮ | ਪੜ੍ਹੇ ਲਿਖੇ ਬੇਰੋਜ਼ਗਾਰਾਂ ਦੀ ਗਿਣਤੀ ਜਿਨ੍ਹਾਂ ਨੂੰ ਰਕਮ ਵੰਡੀ ਗਈ |
|---|---|---|
| 1977–78 | ਇਸ ਸਾਲ ਇਹ ਸਕੀਮ ਚਾਲੂ ਨਹੀਂ ਸੀ | |
| 1978–79 | 5.15 ਲੱਖ | 1909 |
| 1979–80 (30-9-79 ਤਕ) | 87,113 | 635 |

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਬੰਦੇ ਜਿਹੜੇ ਅਨਐਮਪਲਾਇਡ ਹਨ ਔਰ ਇਸ ਅਲਾਊਂਸ ਲਈ ਐਂਟਾਈਟਲਡ ਹਨ, ਉਨ੍ਹਾਂ ਦੀ ਗਿਣਤੀ ਤਾਂ ਕਾਫੀ ਜ਼ਿਆਦਾ ਹੈ। ਇਸ ਗਲ ਨੂੰ ਛੱਡਦੇ ਹੋਇਆਂ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਸਾਲ 1978–79 ਵਿਚ ਕੁਲ ਰਕਮ 5.15 ਲੱਖ ਰੁਪਏ ਦਿੱਤੀ ਗਈ ਅਤੇ ਸਾਲ 1979–80 ਦੇ ਪਹਿਲੇ 6 ਮਹੀਨਿਆਂ ਵਿਚ ਸਿਰਫ 87 ਹਜ਼ਾਰ ਰੁਪਏ ਦਿੱਤੇ ਗਏ। ਜਦੋਂ ਕਿ ਘੱਟੋ ਘੱਟ 2.65 ਲੱਖ ਰੁਪਏ ਬਣਨੇ ਚਾਹੀਦੇ ਹਨ ? ਕੀ ਬੈਨੀਫੀਸ਼ਰੀਜ਼ ਘੱਟ ਗਏ, ਜਾਂ ਰਕਮ ਹੀ ਨਹੀਂ ਦਿੱਤੀ ਗਈ ?

**ਰਾਜ ਮੰਤਰੀ, ਸਿੱਖਿਆ :** ਇਸ ਵਿਚ ਕੋਈ ਟੈਕਨੀਕਲ ਹਿਚ ਸੀ, ਹੈਡ ਆਫ਼ ਦੀ ਟਰੇਜ਼ਰੀ ਨੇ ਪੈਸੇ ਦੇਣ ਦੀ ਇਜਾਜ਼ਤ ਨਹੀਂ ਦਿੱਤੀ। 1470 ਐਪਲੀਕੇਸ਼ਨਜ਼ ਸੈਂਕਸ਼ਨ ਹੋ ਚੁਕੀਆਂ ਹਨ ਔਰ ਦਸੰਬਰ ਤੱਕ ਸਭ ਨੂੰ ਪੇਮੈਂਟ ਕਰ ਦਿੱਤੀ ਜਾਵੇਗੀ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਇਹ ਜਿਹੜੇ ਇਨ੍ਹਾਂ ਨੇ ਸਵਾਲ ਦੇ ਜਵਾਬ ਵਿਚ 1978–79 ਲਈ 1909 ਬੈਨੀਫਿਸ਼ਰੀਜ਼ ਦੱਸੇ ਹਨ, ਇਨ੍ਹਾਂ ਵਿਚ ਕਿੰਨੇ ਮੈਟਰਿਕੁਲੇਟ ਹਨ ਕਿੰਨੇ ਗਰੈਜੂਏਟ ਹਨ ਔਰ ਕਿੰਨੇ ਅੰਡਰ ਮੈਟਰਿਕ ਹਨ ? ਇਸੇ ਤਰ੍ਹਾਂ ਕੀ ਸਾਲ 1979–80 ਦੀਆਂ ਫਿਗਰਜ਼ ਵੀ ਇਹ ਦੱਸ ਸਕਦੇ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਸੁਆਲ ਇਸ ਵਿੱਚੋਂ ਤਾਂ ਨਿਕਲਦਾ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮੰਤਰੀ ਸਾਹਿਬ ਇਸ ਗਲ ਤੇ ਵਿਚਾਰ ਕਰਨ ਲਈ ਤਿਆਰ ਹਨ ਕਿ ਇਹ ਜਿਹੜੀ ਮੈਟਰਿਕ ਵਾਲੀ ਗੱਲ ਹੈ, ਇਹ ਖਤਮ ਕਰ ਦਿੱਤੀ ਜਾਵੇ। ਕੇਰਲ ਔਰ ਵੈਸਟ ਬੰਗਾਲ ਦੀਆਂ ਦੋ ਸਰਕਾਰਾਂ ਵਿਚ ਇਹ ਸਕੀਮ ਲਾਗੂ ਹੈ, ਪਰ ਘੱਟੋ ਘੱਟ ਮੈਟਰਿਕ ਵਾਲੀ ਕੰਡੀਸ਼ਨ ਨਹੀਂ ਹੈ।

**ਰਾਜ ਮੰਤਰੀ :** ਇਸ ਬਾਰੇ ਅਜੇ ਕੋਈ ਵਿਚਾਰ ਨਹੀਂ।

---

*For Starred Question No. 1866 and reply thereto please see Appendix to this Debate.

**ਸਰਦਾਰ ਕਿਰਪਾਲ ਸਿੰਘ :** ਕੀ ਮੰਤਰੀ ਜੀ ਦੱਸਣਗੇ ਕਿ ਇਹ ਜਿਹੜੀ ਟਾਈਮ ਦੀ ਡਿਊਰੇਸ਼ਨ ਹੈ ਅਲਾਊਂਸ ਦੀ ਇਲਿਜਿਬਿਲਟੀ ਵਾਸਤੇ ਕਮ-ਅਜ਼-ਕਮ ਕੀ ਇਸ ਵਿਚ ਇਕ ਸਾਲ ਘੱਟ ਕਰਨ ਲਈ ਤਿਆਰ ਹਨ ?

**ਰਾਜ ਮੰਤਰੀ:** ਅਜੇ ਤੱਕ ਕੋਈ ਵਿਚਾਰ ਨਹੀਂ । ਇਹ ਸੁਝਾ ਅੱਛਾ ਹੈ।

**Agreement executed between the Punjab Government and the International Development Association**

***1669. Comrade Satya Pal Dang :** Will the Chief Minister be pleased to state —

Whether any agreement(s) regarding a Project to modernise the Irrigation system in Punjab has/have been executed between the Punjab Government and the International Development Association, an affiliate of the World Bank ; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ ਪੰਜਾਬ ਸਰਕਾਰ, ਭਾਰਤ ਸਰਕਾਰ ਐਗਰੀਕਲਚਰ ਰੀਫ਼ਾਈਨੈਂਸ ਡੀਵੈਲਪਮੈਂਟ ਕਾਰਪੋਰੇਸ਼ਨ ਅਤੇ ਇੰਟਰਨੈਸ਼ਨਲ ਡੀਵੈਲਪਮੈਂਟ ਐਸੋਸੀਏਸ਼ਨ ਜਿਹੜੀ ਕਿ ਵਰਲਡ ਬੈਂਕ ਦੀ ਸ਼ਾਖਾ ਹੈ ਵਿੱਚ ਇਕ ਸਮਝੌਤਾ ਹੋਇਆ ਹੈ ਜਿਸ ਨਾਲ ਪੰਜਾਬ ਇਰੀਗੇਸ਼ਨ ਪ੍ਰੋਜੈਕਟ ਜਿਸ ਦੀ ਕੁੱਲ ਲਾਗਤ 221.41 ਕਰੋੜ ਰੁਪਏ ਹੈ, ਲਈ ਭਾਰਤ ਸਰਕਾਰ ਨੂੰ 5 ਸਾਲਾਂ ਵਿੱਚ 111.54 ਕਰੋੜ ਰੁਪਏ ਦਾ ਕਰਜ਼ਾ ਮਿਲੇਗਾ । ਇਸ ਪ੍ਰੋਜੈਕਟ ਅਧੀਨ ਨਹਿਰਾਂ, ਰਜਵਾਹਿਆਂ ਅਤੇ ਖਾਲਿਆਂ ਨੂੰ ਪੱਕਾ ਕੀਤਾ ਜਾਵੇਗਾ ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਸ ਬਾਰੇ ਜਿਹੜਾ ਰਿਟਨ ਐਗਰੀਮੈਂਟ ਹੋਇਆ ਹੈ, ਕੀ ਚੀਫ਼ ਮਨਿਸਟਰ ਸਾਹਿਬ ਸਦਨ ਦੀ ਮੇਜ਼ ਤੇ ਇਕ ਕਾਪੀ ਰਖਣ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਐਗਰਮੈਂਟ ਮੇਰੇ ਕੋਲ ਨਹੀਂ ਹੈ, ਇਹ ਜੋ ਕੁਐਸਚਨ ਪੁੱਛਣਾ ਚਾਹੁੰਦੇ ਹਨ, ਉਹ ਪੁੱਛ ਲੈਣ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਵਰਲਡ ਬੈਂਕ ਨੇ ਸੀਵਰੇਜ ਅਤੇ ਵਾਟਰ ਸਪਲਾਈ ਲਈ ਕਰਜ਼ਾ ਦਿਤਾ ਹੈ ਅਤੇ ਸਰਦਾਰ ਬਲਵੰਤ ਸਿੰਘ ਦੇ ਗਲ ਗੂਠਾ ਦੇ ਕੇ ਮੰਨਵਾ ਲਿਆ ਹੈ ਕਿ ਜਿਤਨਾ ਬਿੱਲ ਵਾਟਰ ਸਪਲਾਈ ਦਾ ਹੋਵੇਗਾ ਉਤਨਾ ਫਲਸ਼ (Flush) ਦਾ ਲੈਣਾ ਪਵੇਗਾ। ਇਹ ਮੰਨ ਕੇ ਆਏ ਹਨ, ਕੀ ਇਸ ਕਰਜ਼ੇ ਬਾਰੇ ਕੋਈ ਇਹੋ ਅਜਿਹੀਆਂ ਸ਼ਰਤਾਂ ਹਨ ਜਾਂ ਨਹੀਂ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਿਹੜੇ ਡਾਂਗ ਸਾਹਿਬ ਦੀ ਇਹ ਸਟੇਟਮੈਂਟ ਹੈ ਕਿ ਸਰਦਾਰ ਬਲਵੰਤ ਸਿੰਘ ਦੇ ਗਲ ਵਿਚ ਗੂਠਾ ਦੇ ਕੇ ਇਹ ਮੰਨਵਾ ਲਿਆ ਕਿ ਜਿਤਨਾ ਵਾਟਰ ਸਪਲਾਈ ਦਾ ਬਿਲ ਹੋਵੇ ਉਤਨਾ ਸੀਵੀਰੇਜ ਦਾ ਹੋਵੇ, ਇਹ ਟੋਟਲੀ ਰਾਂਗ ਹੈ। ਵਰਲਡ ਬੈਂਕ ਨੇ ਕੋਈ ਕੰਡੀਸ਼ਨ ਨਹੀਂ ਲਾਈ ਸੀਵਰੇਜ ਬੋਰਡ ਔਰ ਬੈਂਕ ਨੇ ਵਰਕ ਆਊਟ ਕੀਤਾ ਹੈ ਕਿ ਸੀਵਰੇਜ ਦਾ ਕਿੰਨਾ ਲੈਣਾ ਚਾਹੀਦਾ ਹੈ ਅਤੇ ਪਾਣੀ ਦਾ ਕਿੰਨਾ, ਜਿਸ ਨਾਲ ਘਾਟਾ ਨਾ ਪਵੇ। ਅਸੀਂ ਸੋਚ ਰਹੇ ਹਾਂ ਕਿ ਜਿਹੜਾ ਵੀਕਰ ਸੈਕਸ਼ਨ ਹੈ, ਉਸ ਦਾ ਸੀਵਰੇਜ ਦਾ ਰੇਟ ਘੱਟ ਹੋਵੇ ਅਤੇ ਜਿਹੜੇ ਅਮੀਰ ਲੋਕ ਹਨ ਜਾਖੜ ਸਾਹਿਬ ਵਰਗੇ, ਇਨ੍ਹਾਂ ਤੇ ਸੀਵਰੇਜ ਚਾਰਜਿਜ਼ ਵਧਾਏ ਜਾਣ । ਵੈਸੇ ਵਰਲਡ ਬੈਂਕ ਨੇ ਕੋਈ ਕੰਡੀਸ਼ਨਾਂ ਨਹੀਂ ਲਾਈਆਂ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਚੀਫ਼ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਨੇ ਤਾਂ ਹਾਊਸ ਵਿਚ ਕਹਿ ਦਿੱਤਾ ਕਿ ਵਰਲਡ ਬੈਂਕ ਨੇ ਕੋਈ ਸ਼ਰਤ ਨਹੀਂ ਲਾਈ, ਉਹ ਫਾਈਲ ਤੁਹਾਡੇ ਕੋਲ ਪਈ ਹੈ ਉਸ ਦੇ ਵਿਚ ਕਰਜ਼ੇ ਦੀਆਂ ਸ਼ਰਤਾਂ ਹਨ, ਕੀ ਉਨ੍ਹਾਂ ਵਿਚ ਕੋਈ ਇਹੋ ਜਿਹੀਆਂ ਸ਼ਰਤਾਂ ਹਨ, ਜਾ ਨਹੀਂ ? ਦੂਸਰੇ ਇਹ ਕਿ ਅਗਰ ਉਨ੍ਹਾਂ ਕੋਲ ਐਗਰੀਮੈਂਟ ਦੀ ਕਾਪੀ ਹੁਣ ਨਹੀਂ ਤਾਂ ਕੀ ਉਹ ਬਾਦ ਵਿਚ ਦੇ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਕਰਜ਼ਾ ਲਿਆ ਹੈ ਅਤੇ ਕਰਜ਼ਾ ਅਸੀਂ 50 ਸਾਲਾਂ ਵਿਚ ਮੋੜਨਾ ਹੈ ਔਰ ਪਹਿਲੇ 10 ਸਾਲ ਦੇਣਾ ਕੁਝ ਨਹੀਂ। ਇਹ ਸੂਬੇ ਦੀ ਭਲਾਈ ਵਾਸਤੇ ਇਤਨਾ ਵੱਡਾ ਪ੍ਰਾਜੈਕਟ ਲਗਾ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਰਜ਼ਾ ਵਰਲਡ ਬੈਂਕ ਕਿਸ ਰੇਟ ਤੇ ਗੌਰਮਿੰਟ ਆਫ਼ ਇੰਡੀਆ ਨੂੰ ਦੇਵੇਗਾ ਅਤੇ ਗੌਰ-ਮਿੰਟ ਆਫ਼ ਇੰਡੀਆ ਕਿਸ ਰੇਟ ਤੇ ਪੰਜਾਬ ਸਰਕਾਰ ਨੂੰ ਦੇਵੇਗੀ ਅਤੇ ਪੰਜਾਬ ਸਰਕਾਰ ਅਗਾਂਹ ਕਿਸ ਰੇਟ ਤੇ ਦੇਵੇਗੀ ? ਕੀ ਇਹ ਮੁਨਾਫ਼ਾ ਕਮਾਉਣ ਦੀ ਖਾਤਰ ਤਾਂ ਨਹੀਂ ਲਿੱਤਾ ਦਿੱਤਾ ਜਾ ਰਿਹਾ ਹੈ ?

**ਵਿੱਤ ਮੰਤਰੀ** : ਸਪੀਕਰ ਸਾਹਿਬ ਜਿਸ ਰੇਟ ਉਤੇ ਵਰਲਡ ਬੈਂਕ ਨੇ ਗੌਰਮਿੰਟ ਆਫ਼ ਇੰਡੀਆ ਨੂੰ ਕਰਜ਼ਾ ਦਿੱਤਾ ਉਸ ਰੇਟ ਤੇ ਪੰਜਾਬ ਸਰਕਾਰ ਨੂੰ ਗੌਰਮਿੰਟ ਆਫ਼ ਇੰਡੀਆ ਨੇ ਕਰਜ਼ਾ ਨਹੀਂ ਦਿੱਤਾ। ਰੇਟ ਵਿਚ ਕੁਝ ਫਰਕ ਹੈ। ਉਥੇ ਰੇਟ, ਸਪੀਕਰ ਸਾਹਿਬ, ਕੁਝ ਹੋਰ ਹੈ ਅਤੇ ਸਾਡੇ ਕੋਲ ਹੋਰ ਹੈ। ਇਹ ਗੌਰਮਿੰਟ ਆਫ਼ ਇੰਡੀਆ ਦੀ ਪੁਰਾਣੀ ਪਾਲਿਸੀ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਰੇਟ ਦੱਸ ਦਿਉ ਕਿ ਕੀ ਸੀ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਅਸੀਂ ਕਿਸੇ ਤੋਂ ਜ਼ਿਆਦਾ ਰੇਟ ਵਸੂਲ ਨਹੀਂ ਕਰਨਾ।

**ਮੁੱਖ ਮੰਤਰੀ** : ਸਪੀਕਰ ਸਾਹਿਬ ਅਸੀਂ ਵਸੂਲ ਕਰਨਾ ਹੀ ਨਹੀਂ ਕਿਉਂਕਿ ਸੂਏ ਪੱਕੇ ਕਰਨੇ ਹਨ।

**Mr. Speaker** : Next question.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ ਮੈਂ ਸੀਵਰੇਜ ਬੋਰਡ ਬਾਰੇ ਗੱਲ ਕੀਤੀ ਸੀ ਕਿ ਰੇਟ ਆਫ਼ ਇੰਟਰੈਸਟ ਕੀ ਹੈ ?

**ਸ਼੍ਰੀ ਸਪੀਕਰ** : ਮੈਂ ਹੁਣ ਨੈਕਸਟ ਕੁਐਸਚਨ ਕਾਲ ਅਪਾਨ ਕਰ ਲਿਆ ਹੈ।

---

**Harvesting combines sold by Markfed**

*1933. **Shri Madan Mohan Mittal** : Will the Minister for Cooperation be pleased to state—

(a) Whether any harvesting combines were sold by Markfed in the years 1978-79 and 1979-80 (to date), if so, the details thereof ;

(b) If the reply to part (a) above be in the affirmative, the names of the purchasers together with the price paid by each and the terms of sale ;

(c) the approximate amount required to put the harvesting combine in working condition at the time of sale ?

**Sardar Jaswinder Singh Brar :** (a) No harvesting combine was sold by Markefed in the years 1978-79 and 1979-80.

(b) Does not arise.

(c) Does not arise.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਸੀ ਜੋ ਹਾਰਵੈਸਟਿੰਗ ਕੰਬਾਈਨਜ਼ ਮਾਰਕਫੈਡ ਨੇ ਦਿੱਤੀਆਂ। ਹੋ ਸਕਦਾ ਹੈ ਕਿ ਮਾਰਕਫੈਡ ਦੀ ਬਜਾਏ ਕਿਸੇ ਹੋਰ ਡਿਪਾਰਟਮੈਂਟ ਨੇ ਵੇਚੀਆਂ ਹੋਣ। ਅਨਫਿਟ ਡਿਕਲੇਅਰ ਕਰਕੇ ਹਾਰਵੈਸਟਿੰਗ ਕੰਬਾਈਨਾਂ ਵੇਚੀਆਂ ਗਈਆਂ। 1,35,000 ਰੁਪਿਆਂ ਦੀਆਂ ਵੇਚੀਆਂ ਗਈਆਂ। 50,000 ਰੁਪਿਆ ਠੀਕ ਕਰਾਉਣ ਤੇ ਖਰਚ ਹੋਇਆ ਸੀ। ਸਪੀਕਰ ਸਾਹਿਬ, ਜਿਨ੍ਹਾਂ ਨੇ ਹਾਰਵੈਸਟਿੰਗ ਕੰਬਾਈਨਾਂ ਖਰੀਦੀਆਂ, ਉਨ੍ਹਾਂ ਦਾ ਨਾਮ ਮੈਨੂੰ ਪਤਾ ਹੈ, ਪਿੰਡ ਸਮਾਨਾ ਤਹਿਸੀਲ ਜ਼ੀਰਾ, ਉਥੇ ਚਾਰ ਲੱਖ ਤੋਂ ਵੱਧ ਵਿਚ ਵੇਚੀਆਂ ਗਈਆਂ। ਜੇਕਰ 1978-79 ਵਿਚ ਨਹੀਂ ਵੇਚੀਆਂ ਗਈਆਂ ਤਾਂ 1977-78 ਵਿਚ ਵੇਚੀਆਂ ਹੋਣੀਆਂ ਹਨ। ਮਨਿਸਟਰ ਸਾਹਿਬ ਉਨ੍ਹਾਂ ਬਾਰੇ ਦੱਸ ਦੇਣ ਕਿ ਕੀ ਪੁਜ਼ੀਸ਼ਨ ਹੈ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਹੁਣ ਕੀਤਾ ਗਿਆ ਹੈ। ਬੋਰਡ ਆਫ਼ ਡਾਇਰੈਕਟਰਜ਼ ਨੇ ਮਿਤੀ 27 ਦਸੰਬਰ, 1977 ਨੂੰ ਕਿਹਾ ਕਿ ਹਾਰਵੈਸਟਿੰਗ ਕੰਬਾਈਨਾਂ ਬੁੱਢੀਆਂ ਹੋ ਗਈਆਂ ਸਨ ਔਰ ਚਲਦੀਆਂ ਨਹੀਂ ਸਨ। ਬੋਰਡ ਆਫ ਡਾਇਰੈਕਟਰਜ਼ ਨੇ ਸਿਫਾਰਿਸ਼ ਕੀਤੀ ਕਿ ਇਨ੍ਹਾਂ ਕੰਬਾਈਨਾਂ ਨੂੰ ਵੇਚ ਦਿੱਤਾ ਜਾਏ। ਸਪੀਕਰ ਸਾਹਿਬ, 21 ਕੰਬਾਈਨਾਂ ਵੇਚੀਆਂ ਗਈਆਂ, ਜਿਨ੍ਹਾਂ ਦੀ ਮਾੜੀ ਹਾਲਤ ਸੀ। ਇਹ ਮਿਤੀ 15 ਮਾਰਚ, 1970 ਨੂੰ ਵੇਚੀਆਂ ਗਈਆਂ। 5,000 ਰੁਪਿਆ ਅਰਨੈਸਟ ਮਨੀ ਰੱਖੀ ਗਈ। 25% ਉਸੇ ਵੇਲੇ ਕੈਸ਼ ਕੰਬਾਈਨਾਂ ਵੇਚਣ ਸਮੇਂ ਲਿੱਤਾ ਗਿਆ, ਬੈਲੇਂਸ 5 ਅਪਰੈਲ, 1978 ਨੂੰ ਪੇ ਕੀਤਾ ਗਿਆ। ਸਪੀਕਰ ਸਾਹਿਬ, ਸਹੀ ਪੁਜ਼ੀਸ਼ਨ ਇਹ ਹੈ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਤੁਹਾਡੇ ਕੋਲ ਫਲੀਟ ਕਿਤਨੀਆਂ ਕਬਾਈਨਾਂ ਦਾ ਹੈ। ਆਉਣ ਵਾਲੇ ਸਮੇਂ ਦਾ ਤੁਸੀਂ ਕੀ ਪ੍ਰਬੰਧ ਕੀਤਾ ਹੈ ਔਰ ਕੀ ਤੁਸੀਂ ਹੋਰ ਜ਼ਿਆਦਾ ਲਈ ਪ੍ਰਬੰਧ ਕਰੋਗੇ ? ਇਹ ਰੇਟ ਵਿਚ ਰਿਆਇਤ ਕਰਨਗੇ, ਜਾਂ ਨਹੀਂ ?

**ਮੰਤਰੀ**: ਸਪੀਕਰ ਸਾਹਿਬ, ਪੰਜਾਬ ਦੀ ਗਰੇਨਰੀ ਦੇ ਹਿਸਾਬ ਨਾਲ ਇਥੇ ਕੰਬਾਈਨਾਂ ਬਹੁਤ ਘੱਟ ਹਨ। ਮੈਂ ਮਿਸਾਲ ਦੇ ਰਿਹਾ ਹਾਂ ਕਿ ਜਿਤਨੀਆਂ ਪੰਜਾਬ ਨੂੰ ਕਬਾਈਨਾਂ ਦੀ ਲੋੜ ਹੈ ਔਰ ਜੇਕਰ ਸਾਰੇ ਹਿੰਦੁਸਤਾਨ ਦੀਆਂ ਕਬਾਈਨਾਂ ਦਾ ਪਤਾ ਕਰੀਏ ਤਾਂ ਵੀ ਇਥੋਂ ਕਬਾਈਨਾਂ ਜ਼ਿਆਦਾ ਨਹੀਂ। ਇਨ੍ਹਾਂ ਨਾਲ ਝੋਨਾ ਅਤੇ ਕਣਕ ਵੱਢੀ ਨਹੀਂ ਜਾ ਸਕਦੀ। ਬਦਕਿਸਮਤੀ ਦੀ ਗੱਲ ਹੈ ਕਿ ਸਾਨੂੰ ਕੰਬਾਈਨਾਂ ਲੈਣ ਦੀ ਵੀ ਇਜਾਜ਼ਤ ਨਹੀਂ ਹੈ। ਸਾਨੂੰ ਬਹੁਤ ਸਾਰੀਆਂ ਕੰਬਾਈਨਾਂ ਚਾਹੀਦੀਆਂ ਹਨ ਨਹੀਂ ਤਾਂ ਪੰਜਾਬ ਦੀ ਗਰੇਨਰੀ ਤੇ ਬਹੁਤ ਭਾਰੀ ਅਸਰ ਪਵੇਗਾ। ਸਾਡੇ ਕੋਲ 80-82 ਕੰਬਾਈਨਾਂ ਹਨ, ਜਿਹੜੀਆਂ ਕਿ ਬੁਢੀਆਂ ਹੋ ਚੁੱਕੀਆਂ ਹਨ। ਇਸ ਬਾਰੇ ਤੁਸੀਂ ਕੋਈ ਉਪਰਾਲਾ ਕਰੋ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ, ਕਹਿੰਦੇ ਹਨ ਕਿ ਤੁਸੀਂ ਕੋਈ ਉਪਰਾਲਾ ਕਰੋ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕੋਈ ਉਪਰਾਲਾ ਨਹੀਂ ਕੀਤਾ ਕਿ ਨਵੀਆਂ ਕੰਬਾਈਨਾਂ ਖਰੀਦੀਆਂ ਜਾਣ।

ਮੰਤਰੀ: ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੁੱਖ ਮੰਤਰੀ ਜੀ ਨੇ ਆਪਣੇ ਲੈਵਲ ਤੇ ਵੀ ਸੈਂਟਰ ਦੇ ਐਗਰੀਕਲਚਰ ਮਨਿਸਟਰ ਸਾਹਿਬ ਨਾਲ ਗੱਲ ਕੀਤੀ ਹੈ। ਪੰਜ ਛੇ ਵਾਰੀ ਮੈਂ ਵੀ ਗੱਲ ਕੀਤੀ ਹੈ ਪਰ ਨਤੀਜਾ ਕੁਝ ਨਹੀਂ ਨਿਕਲਿਆ ਅਤੇ ਸਮਝੋ ਜਵਾਬ ਹੀ ਮਿਲ ਗਿਆ ਹੈ।

**Mr. Speaker**: Next question No. 1492.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਲਿਸਟ ਆਫ਼ ਪਰਚੇਜ਼ਰ ਵੀ ਚਾਹੀਦੀ ਹੈ।

**ਮੰਤਰੀ**: ਸਪੀਕਰ ਸਾਹਿਬ, ਲਿਸਟ ਦੇ ਦਿਆਂਗੇ।

**ਕਾਮਰੇਡ ਸੱਤ ਪਲ ਡਾਂਗ**: ਸਪੀਕਰ ਸਾਹਿਬ, ਮੇਰਾ ਸਵਾਲ ਨੰ: 1807* ਹੈ।

**ਸ੍ਰੀ ਸਪੀਕਰ**: ਮੇਰੇ ਕੋਲ ਅੱਜੇ ਤੱਕ ਇਸ ਸਵਾਲ ਦਾ ਜਵਾਬ ਨਹੀਂ ਆਇਆ।

ਕਾਮਰੇਡ ਸੱਤ ਪਾਲ ਡਾਂਗ: ਸਪੀਕਰ ਸਾਹਿਬ, ਪਰ ਜਵਾਬ ਆ ਚੱਕਾ ਹੈ।

**ਸ੍ਰੀ ਸਪੀਕਰ**: ਪਰ ਹੁਣ ਮੈਂ ਸਵਾਲ ਨੰ: 1492 ਕਾਲ ਅਪਾਨ ਕਰ ਲਿਆ ਹੈ।

---

## Thermal Plants at Ropar

***1492. Chaudhri Bal Ram Jakhar**: Will the Chief Minister be pleased to state whether the Government has received sanction of the Union Government for setting up a thermal plant at Ropar, if so, the present stage of the Project ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਹਾਂ ਜੀ।

(ਅ) 52.10 ਏਕੜ ਜ਼ਮੀਨ ਦਾ ਕਬਜ਼ਾ ਲੈ ਲਿੱਤਾ ਗਿਆ ਹੈ। ਲੈਂਡ ਐਕੂਈਜੀਸ਼ਨ ਐਕਟ ਦੀ ਧਾਰਾ 4 ਦੇ ਅਧੀਨ 1785 ਏਕੜ ਦਾ ਨੋਟੀਫੀਕੇਸ਼ਨ ਇਸ਼ੂ ਕੀਤਾ ਜਾ ਚੁੱਕਾ ਹੈ ਅਤੇ ਹੋਰ ਫਾਰਮੈਲਿਟੀਜ਼ ਵੀ ਪੂਰੀਆਂ ਕੀਤੀਆਂ ਜਾ ਰਹੀਆਂ ਹਨ।

(ੲ) ਇੱਕ ਸਿਵਲ ਕੰਨਸਟਰਕਸ਼ਨ ਸਰਕਲ ਦੀ ਸਥਾਪਨਾ ਕਰ ਦਿੱਤੀ ਗਈ ਹੈ ਅਤੇ ਟਾਊਨਸ਼ਿਪ ਦਾ ਕੰਮ ਹੱਥ ਵਿੱਚ ਲੈ ਲਿੱਤਾ ਗਿਆ ਹੈ।

(ਸ) ਮਸ਼ੀਨਰੀ ਦੇ ਡਿਜ਼ਾਈਨ ਅਤੇ ਪਰਕਿਊਰਮੈਂਟ ਦਾ ਕੰਮ ਵੀ ਹੱਥ ਵਿੱਚ ਲਿਤਾ ਜਾ ਰਿਹਾ ਹੈ।

(ਹ) ਰੇਲਵੇ ਵਿਭਾਗ ਨਾਲ ਵੀ ਸਾਈਡਿੰਗ ਦੀ ਸਥਾਪਨਾ ਲਈ ਲਿਖਾ ਪੜ੍ਹੀ ਕੀਤੀ ਜਾ ਰਹੀ ਹੈ।

(ਕ) ਕਨਸਲਟੈਂਟਸ ਨੂੰ ਐਪੁਆਇੰਟ ਕਰਨ ਲਈ ਟੈਂਡਰ ਪ੍ਰਾਪਤ ਕੀਤੇ ਜਾ ਚੁਕੇ ਹਨ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਸਾਰੀ ਚੀਜ਼ ਦੱਸ ਦਿੱਤੀ ਹੈ। ਮੁੱਖ ਮੰਤਰੀ ਜੀ ਇਹ ਵੇਖਣ ਦੀ ਖੇਚਲ ਕਰਨਗੇ ਕਿ ਥਰਮਲ ਪਲਾਂਟ ਰੋਪੜ ਦੀ ਕੁਝ ਮੈਨੂਫੈਕਚਰਿੰਗ ਮਸ਼ੀਨਰੀ ਹੈ, ਕੀ ਉਸ ਦਾ ਪ੍ਰਬੰਧ ਕਰ ਰਹੇ ਹਨ ? ਕੀ ਇਹ ਮਸ਼ੀਨਰੀ ਠੀਕ ਕੰਮ ਕਰ ਸਕੇਗੀ ? ਇਸ ਦੇ ਕੰਪਲੀਟ ਕਰਨ ਲਈ ਕਿਤਨਾ ਸਮਾਂ ਲਗੇਗਾ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਥਰਮਲ ਪਲਾਂਟ ਰੋਪੜ ਦੀ ਮਨਜ਼ੂਰੀ ਹੁਣੇ ਹੀ ਮਿਲੀ ਹੈ ਅਤੇ ਸਾਰੀ ਕਾਰਵਾਈ ਹੋ ਰਹੀ ਹੈ।

**Mr Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

**ਅਬੋਹਰ ਨੇੜੇ ਬੀਕਾਨੇਰ ਨਹਿਰ ਵਿੱਚ ਇਕ ਪ੍ਰਾਈਵੇਟ ਬਸ ਗਿਰਨ ਬਾਰੇ।**

*1807. (1) **ਕਾਮਰੇਡ ਸਰਵਣ ਸਿੰਘ**
(2) **ਕਾਮਰੇਡ ਸੱਤ ਪਾਲ ਡਾਂਗ,**
} ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਮਾਹ ਜੂਨ, 1979 ਵਿਚ ਕਿਸੀ ਪ੍ਰਾਈਵੇਟ ਟਰਾਂਸਪੋਰਟ ਕੰਪਨੀ ਦੀ ਕੋਈ ਬੱਸ, ਅਬੋਹਰ ਤੋਂ ਲਗਭਗ 10 ਮੀਲ ਬੀਕਾਨੇਰ ਨਹਿਰ ਵਿਚ ਗਿਰ ਗਈ ਸੀ; ਜੇਕਰ ਹਾਂ, ਕਿਸ ਮਿਤੀ ਨੂੰ ਅਤੇ ਇਸ ਵਜੋਂ ਜਿਤਨੀਆਂ ਮੌਤਾਂ ਹੋਈਆਂ ਉਸ ਦੀ ਗਿਣਤੀ ਅਤੇ ਵੇਰਵਾ;

(ਅ) ਦੁਰਘਟਨਾ ਵੇਲੇ ਬਸ ਵਿਚ ਸਫਰ ਕਰਨ ਵਾਲਿਆਂ ਦੀ ਕੁਲ ਗਿਣਤੀ;

(ੲ) ਕੀ ਇਸ ਦੁਰਘਟਨਾ ਬਾਰੇ ਕੋਈ ਪੜਤਾਲ ਕੀਤੀ ਜਾ ਰਹੀ ਹੈ; ਜੇਕਰ ਹਾਂ, ਤਾਂ ਉਸ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਜਾਵੇ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ): (ੳ) ਤੇ (ਅ)-ਜੀ ਹਾਂ। ਮਿਤੀ 27 ਜੂਨ, 1979, ਦੁਰਘਟਨਾ ਵਿਚ ਮਰਨ ਵਾਲੀਆਂ ਸਵਾਰੀਆਂ ਦੀ ਪੂਰੀ ਗਿਣਤੀ ਅਤੇ ਵੇਰਵਾ ਮੈਜਿਸਟ੍ਰੇਟ ਵਲੋਂ ਕੀਤੀ ਗਈ ਪੜਤਾਲ ਪੂਰੀ ਹੋਣ ਤੋਂ ਬਾਅਦ ਹੀ ਦਿਤਾ ਜਾ ਸਕਦਾ ਹੈ।

(ੲ) ਮੈਜਿਸਟ੍ਰੇਟ ਨੂੰ ਇਸ ਬਾਰੇ ਪੜਤਾਲ ਕਰਨ ਦਾ ਹੁਕਮ ਜਾਰੀ ਹੋ ਚੁੱਕਾ ਹੈ ਅਤੇ ਉਨ੍ਹਾਂ ਦੀ ਰਿਪੋਰਟ ਦੀ ਹੁਣ ਤੱਕ ਉਡੀਕ ਕੀਤੀ ਜਾ ਰਹੀ ਹੈ।

---

**Financial assistance to the babies born on 1st January, 1979**

*1489 **Doctor Kewal Krishan :** Will the Chief Minister be pleased to state :—

(a) whether it is a fact that the Government decided to give financial assistance to the babies born on 1st January, 1979 in the State to celebrate the International Year of the Child (1979) ;

(b) if the reply to part (a) above be in the affirmative, the number of babies born on 1st January, 1979 in the State/District-wise ;

(c) the amount of monthly financial assistance proposed to be given to each baby ;

(d) the total amount paid till now and the period for which this amount will be paid to the babies ?

**ਸਰਦਾਰਨੀ ਸਤਵੰਤ ਕੌਰ ਸੰਧੂ (ਭਲਾਈ ਮੰਤਰੀ)** : (ੲ) ਮਿਤੀ 1 ਜਨਵਰੀ, 1979 ਨੂੰ ਪੈਦਾ ਹੋਏ ਬੱਚਿਆਂ ਨੂੰ ਵਜ਼ੀਫਾ ਦੇਣ ਲਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ।

(ਬੀ) ਭਾਗ (ੲ) ਵਿੱਚ ਦਸੀ ਗਈ ਸਕੀਮ ਦਾ ਮੰਤਵ ਕੇਵਲ 1979 ਬੱਚਿਆਂ ਨੂੰ ਵਿੱਤ ਸਹਾਇਤਾ ਦੇਣ ਤੱਕ ਸੀਮਤ ਹੈ। ਇਸ ਲਈ ਮਿਤੀ 1 ਜਨਵਰੀ 1979, ਨੂੰ ਪੈਦਾ ਹੋਏ ਬੱਚਿਆਂ ਦੀ ਗਿਣਤੀ ਜਾਣਨ ਲਈ ਕੋਈ ਸਰਵੇ ਕਰਨ ਦਾ ਵਿਚਾਰ ਨਹੀਂ ਹੈ।

(ਸ) 50 ਰੁਪਏ ਮਹੀਨਾ ਪ੍ਰਤੀ ਬੱਚਾ।

(ਡੀ) ਭਾਗ (ੲ) ਦੇ ਉਤਰ ਨੂੰ ਮੁੱਖ ਰਖਦੇ ਹੋਏ ਇਹ ਸਵਾਲ ਨਹੀਂ ਉਠਦਾ। ਤਜਵੀਜ਼ ਅਨੁਸਾਰ 5 ਸਾਲ ਦੀ ਉਮਰ ਤੱਕ ਦੇ ਸਮੇਂ ਤੱਕ ਵਜ਼ੀਫਾ ਦਿੱਤਾ ਜਾਵੇਗਾ।

**Starred Question No. 1855**

(Extension has been asked for in respect of starred question No. 1855.)*

## UNSTARRED QUESTIONS AND ANSWERS

### Proposal to Amend the Existing Laws regarding preservation of Forests

435. **Comrade Satya Pal Dang** : Will the Minister for Agriculture and Forests be pleased to state :—

(a) whether there is any proposal under consideration of the Government to amend the existing laws regarding preservation of forests;

(b) whether the Government proposes that no prior permission would be necessary anywhere for cutting trees from their own private lands and houses ;

(c) the nature and details of the proposal under consideration ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ।

(ਅ) ਪੰਜਾਬ ਭੂਮੀ ਸੁਰੱਖਿਆ ਐਕਟ 1900 ਦੀ ਧਾਰਾ 4 ਅਤੇ 5 ਅਧੀਨ ਬੰਦ ਕੀਤੇ ਗਏ ਰਕਬੇ ਵਿਚ ਹੋਰ ਮਾਮਲਿਆਂ ਦੇ ਨਾਲ ਨਾਲ ਦਰਖਤਾਂ ਦੀ ਕਟਾਈ ਨੂੰ ਵਿਨਿਯਮਤ ਕਰਨ ਦੇ ਮਾਮਲੇ ਵਾਸਤੇ ਇਕ ਕਮੇਟੀ ਦੀ ਸਥਾਪਨਾ ਕੀਤੀ ਗਈ ਹੈ।

(ੲ) ਉਪਰੋਕਤ (ਅ) ਵਿਚ ਦੱਸੀ ਕਮੇਟੀ ਹੇਠ ਲਿਖੀਆਂ ਸਮੱਸਿਆਵਾਂ ਤੇ ਵਿਚਾਰ ਕਰਗੀ:

(i) ਕੀ ਧਾਰਾ 4 ਅਤੇ 5 ਅਧੀਨ ਬੰਦ ਕੀਤੇ ਗਏ ਰਕਬਿਆਂ ਵਿਚ ਦਰਖਤਾਂ ਦੀ ਕਟਾਈ ਵਿਨਿਯਮਿਤ ਹੋਣੀ ਚਾਹੀਦੀ ਹੈ।

(ii) ਜੇਕਰ ਇਸ ਤਰ੍ਹਾਂ ਹੋਵੇ ਤਾਂ ਕੀ ਦਰਖਤਾਂ ਦੀ ਕਟਾਈ ਸਰਕਾਰ ਵਲੋਂ ਹੋਣੀ ਚਾਹੀਦੀ ਹੈ ਜਾਂ ਹੋਰ ਕਿਹੜਾ ਤਰੀਕਾ ਅਪਣਾਇਆ ਜਾਵੇ ਜਿਸ ਨਾਲ ਪੰਚਾਇਤਾਂ/ਪਰਾਈਵੇਟ ਮਾਲਕਾਂ ਨੂੰ ਯੋਗ ਕੀਮਤ ਯਕੀਨੀ ਹੋ ਸਕੇ ਅਤੇ ਇਹ ਭੀ ਯਕੀਨੀ ਬਣਾਇਆ ਜਾਵੇ ਕਿ ਕੋਈ ਨਜਾਇਜ਼ ਕਟਾਈ ਨਾ ਹੋਵੇ।

---

*For Starred Question No. 1855 and reply there to please see Appendix to this Debate.

(iii) ਕੀ ਸਰਕਾਰ ਨੂੰ ਨਿੱਜੀ/ਪੰਚਾਇਤ ਦੇ ਰਕਬਿਆਂ ਵਿਚ ਰੁੱਖ ਲਾਉਣ ਦਾ, ਭੱਬੜ ਘਾਹ ਲਾਉਣ ਦਾ ਅਤੇ ਚੈਕ ਡੈਮ ਬਣਾਉਣ ਦਾ ਕੰਮ ਆਪਣੇ ਹੱਥਾਂ ਵਿਚ ਲੈ ਲੈਣਾ ਚਾਹੀਦਾ ਹੈ। ਜੇ ਇਸ ਤਰ੍ਹਾਂ ਹੋਵੇ ਤਾਂ ਕਿਹੜੀਆਂ ਸ਼ਰਤਾਂ ਤੇ ਅਤੇ ਲਾਭ ਦੀ ਵੰਡ ਕਿਸ ਤਰ੍ਹਾਂ ਕੀਤੀ ਜਾਵੇ।

(4) ਵਣ ਉਪਜਾਂ ਦੀ ਖਪਤ ਲਈ ਕਿਹੜੇ ਉਦਯੋਗ ਸਥਾਪਤ ਕੀਤੇ ਜਾ ਸਕਦੇ ਹਨ।

---

**Subsidy to Mill/Factory owners for installation of their own Generators**

436. **Comrade Satya Pal Dang** : Will the Chief Minister be pleased to state :—

(a) whether there is any scheme in operation at present under which Mill and factory owners are being given subsidy for purchasing and installing their own generators ; if so, the date when this scheme came into force for the first time ;

(b) the names of the Mills and factories with addresses, which have been given subsidies after the present Ministry assumed office and the names and addresses of the Mills/Factories whose applications for this subsidy are under the consideration of the Government ;

(c) whether any of the cases referred to in part (b) above were rejected by the previous Ministry; if so, the details thereof and the reasons for which they have been re-opened ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ): (ੳ) ਜੇਨਰੇਟਿੰਗ ਸੈਟਾਂ ਦੀ ਖਰੀਦ ਬਾਰੇ 20 ਪ੍ਰਤੀਸ਼ਤ ਉਪਦਾਨ ਦੀ ਸਕੀਮ ਇਸ ਸਮੇਂ ਚਾਲੂ ਨਹੀਂ ਹੈ। ਇਹ ਸਕੀਮ ਪਹਿਲੀ ਵਾਰੀ 16 ਫਰਵਰੀ, 1973 ਤੋਂ ਲਾਗੂ ਹੋਈ ਸੀ।

(ਅ) ਲੜੀਂਦੀ ਸੂਚਨਾ ਦਾ ਵੇਰਵਾ, ਜੋ ਅਨੈਕਸਚਰ 'ਏ' ਅਤੇ 'ਬੀ' ਤੇ ਹੈ, ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ੲ) ਭਾਗ (ਅ) ਵਿਚ ਦਸੇ ਕੇਸਾਂ ਵਿੱਚੋਂ ਕੋਈ ਕੇਸ ਵੀ ਪਿਛਲੀ ਸਰਕਾਰ ਵੱਲੋਂ ਰੱਦ ਨਹੀਂ ਕੀਤਾ ਗਿਆ ਸੀ ਅਤੇ ਨਾ ਹੀ ਹੁਣ ਦੀ ਸਰਕਾਰ ਵੱਲੋਂ ਕੋਈ ਕੇਸ ਦੁਬਾਰਾ ਖੋਲ੍ਹਿਆ ਗਿਆ ਹੈ।

**ANNEXURE 'A'**

**List of parties to whom 20% subsidy on the purchase of Generating Sets was given during the year 1977-78 and 1978-79.**

1977-78.

1. M/s. Parkash Engineering Corporation, S-224, Industrial Area, Jullundur.
2. M/s. Apex Industries, Industrial Area, Jullundur.
3. M/s. Hemaons Dying and Processing Co., Moti Nagar, Ludhiana.
4. M/s. C. L. Printing Press, 1039, Mohalla Sudhan, Ludhiana.
5. M/s. Bhatinda Chemicals & Banaspati Mills, Pvt. Ltd., Bhatinda.

[ਵਿੱਤ ਮੰਤਰੀ]

6. M/s. K. V. Engineering Works, opposite Industrial Area, Link Road, Ludhiana.

7. M/s. Chadha Engineering works, A/14-16, Industrial Development Colony, Jullundur.

8. K. K. K. Mills, Industrial Area, Ludhiana.

9. M/s. Saluja Hosiery Factory, Hazuri Road, Ludhiana.

10. M/s. Everest Industries, Industrial Area, Ludhiana.

11. M/s. Ravi Dyeing Co., 708-4A Industrial Area-A, Ludhiana.

12. Cycle Crafts (Regd.), 798, Industrial Area-B, Ludhiana.

13. M/s. Nav Bharat Engineering Works, 150 Industrial Area-A, Ludhiana.

14. M/s. Murari Woollen Mills Pvt. Ltd., 875, Industrial Area, Ludhiana.

15. M/s. Oriental Scientific Dyers Link Road, Bye Pass, Ludhiana.

16. M/s. Rai Bahadur Knitting works, 415 Industrial Area-A, Ludhiana.

17. M/s. Manav Chemico (Regd), Nasnala, District Hoshiarpur.

18. Navyug Bicycle Industries, Ludhiana.

19. M/s. Loomba Manufacturing Syndicate, Industrial Area-A, Ludhiana.

20. M/s. Avon Cycles Pvt. Ltd., Ludhiana.

21. Mahavir Spinning Mills Ltd., Hoshiarpur.

22. Mehra Fabrics Manufacturers, near, M. C. Octroi Post, Batala Road, Amritsar.

23. Apejay Steel Castings Pvt. Ltd., Tanda Road, Jullundur.

24. Preminder Industries, Village and Post Office Gill, district Ludhiana.

25. Neta Metal works (Regd.), O/3, Industrial Area, Jullundur,

26. M/s. Punjab United Pesticides & Chemicals Ltd., Bhankarpur. District Patiala.

27. M/s. Majestic Gears Ltd., Post Box 262, Ludhiana.

28. Virdi Cold Storage, Samrala.

29. Hemkant Cold Storage, Ludhiana.

30. Hera Cold Storage, Ropar.

31. Friends Cold Storage, Sunam.

32. Mohan Cold Storage, Tanda Urmar (Hoshiarpur).

33. Chahi Cold Storage, V & P.O. Batooh, District Hoshiarpur.

34. Kailash Ice & Cold Storage, Ludhiana.

35. Amar Cold Storage & Ice Factory, Kurali.

36. Guru Nanak Ice Factory & Cold Storage, Bhatinda.

37. Indo Asian Traders Pvt., Ltd., Jullundur City.

38. Asian Auto Industries, 357/5 Janta Nagar, Ludhiana.

**1978-79**

1. M/s. Maltex Masters Ltd., Maltex House, Patiala.
2. M/s. Punga Trading Syndicate, Ferozepur Road, Ludhiana.

**ANNEXURE 'B'**

**List of Parties to whom 20% Subsidy on Generating Sets could not be given**

**Incomplete cases**

1. M/s. Palta Engineering Works, Jullundur.
2. M/s Hindustan Electronics, Jullundur.
3. M/s. New Pensla Industries, Jullundur.
4. M/s. Punjab Metal Works, Jullundur.
5. M/s. Art Silk and Woollen Mills, Ludhiana.
6. M/s. Kakar Engineerng Works, Jullundur.
7. M/s. Marketers Jullundur.
8. Peet All Sports, Jullundur.
9. M/s. F.C. Sondhi & Co., Jullundur.
10. K.R. Beri and Co., Jullundur.
11. Supreme International Jullundur.
12. Morning Star Industries, Ludhiana.
13. M/s. Maghan Paper Mills Pvt., Ltd., Sangrur.
14. Verma Engineering Works, Jullundur.
15. Roshan Hardwar Industries, Jullundur.
16. M/s. Sant Brass Metal Works, Jullundur.
17. Singla Oil and General Mills, Budhlada.
18. Dashmesh Auto Engineering Works, Moga.
19. Ganga Singh Cold Storage Bhogpur, Jullundur.
20. Ravi Industrial Corporation, Ludhiana.

**Complete cases but subsidy not granted for want of funds.**

1. M/s. Maheshwari Woollen Mills, Ludhiana.
2. M/s. Mahajan Engineering Works, Ludhiana.
3. M/s. Hind Woollen and Hoisery Mills Pvt., Ltd., Ludhiana.

---

## ਵਜ਼ੀਰਾਂ ਦੁਆਰਾ ਸਕੂਲਾਂ ਨੂੰ ਵਿਵੇਕੀ ਅਨੁਦਾਨ

**437. ਕਾਮਰੇਡ ਸੱਤ ਪਾਲ ਡਾਂਗ:** ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ, ਉਨ੍ਹਾਂ ਸਹਾਇਤਾ ਪ੍ਰਾਪਤ ਜਾਂ ਦੂਜੇ ਸਕੂਲਾਂ ਦੀ ਜ਼ਿਲ੍ਹਾ-ਵਾਰ ਸੂਚੀ ਮੇਜ਼ ਤੇ ਰੱਖਣਗੇ, ਜਿਨ੍ਹਾਂ ਨੂੰ ਵੱਖ ਵੱਖ ਮੰਤਰੀਆਂ ਤੋਂ ਸਾਲ 1977-78 ਅਤੇ 1978-79 ਦੇ ਦੌਰਾਨ ਵਿਵੇਕੀ ਅਨੁਦਾਨ ਮਿਲੇ ਅਤੇ ਹਰ ਇਕ ਮੰਤਰੀ ਦਾ ਨਾਂ ਕੀ ਹੈ ਅਤੇ ਹਰ ਇਕ ਕੇਸ ਵਿਚ ਉਸ ਦੁਆਰਾ ਕਿੰਨੀ ਰਕਮ ਦਿੱਤੀ ਗਈ ?

ਸਰਦਾਰ ਆਤਮਾ ਸਿੰਘ (ਵਿਕਾਸ ਤੇ ਪੰਚਾਇਤ ਮੰਤਰੀ) : ਸਕੂਲਾਂ ਦੀ ਜ਼ਿਲ੍ਹਾ-ਵਾਰ ਸੂਚੀ, ਜਿਹਨਾਂ ਨੂੰ ਵੱਖ ਵੱਖ ਮੰਤਰੀਆਂ ਤੋਂ ਸਾਲ 1977-78 ਅਤੇ 1978-79 ਦੇ ਦੌਰਾਨ ਵਿਵੇਕੀ ਗਰਾਂਟਾਂ ਮਿਲੀਆਂ ਅਤੇ ਹਰ ਇਕ ਕੇਸ ਵਿਚ ਦਿੱਤੀ ਰਕਮ ਦੀ ਸੂਚੀ ਸਦਨ ਦੀ *ਟੇਬਲ ਤੇ ਰੱਖੀ ਜਾਂਦੀ ਹੈ ।

**Unstarred Question No. 438.**

Extension has been asked for in respect of Unstarred Question No. 438,

ਸਭਾ ਦਾ ਸੁਆਲ ਨੰ: 438 ਜੋ ਮਿਤੀ 17 ਅਕਤੂਬਰ, 1979 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

(ਸਹੀ)..

ਰਾਜ ਮੰਤਰੀ, ਸਿਖਿਆ ।

ਸਕੱਤਰ,

ਪੰਜਾਬ ਵਿਧਾਨ ਸਭਾ ।

ਗ.ਸ.ਪ. ਨੰ: 4(27)—1 ਸਿ 3—79/——— ਮਿਤੀ ਚੰਡੀਗੜ੍ਹ 17 ਅਕਤੂਬਰ, 1979

## CALL ATTENTION NOTICES UNDER RULE 66
(*Serial No.* 17)

**Shri Balramji Das Tandon:** Sir, I beg to draw the attention of he Government towards a matter of urgent public importance, namely, that the promulgation of Preventive Detention Ordinance by the Union Government and assented to by the President has raised wide-spread scare in the people in general in the State. It is being opposed almost by all the major parties and even many State Governments have declared their intention in an unequivocal terms that they are opposed to it and will not invoke the Ordinance against their citizens. As such, I would request the Chief Minister to make the position of the Punjab Government clear in this connection as to what the Punjab Government intends to do regarding the Ordinance which is causing great anxiety among the people of the State.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਥੋੜ੍ਹਾ ਹੀ ਚਿਰ ਹੋਇਆ ਰਾਜ ਸਰਕਾਰ ਨੂੰ ਭਾਰਤ ਸਰਕਾਰ ਤੋਂ ਇੱਕ ਪੱਤਰ ਅਤੇ ਭਾਰਤ ਦੇ ਰਾਸ਼ਟਰਪਤੀ ਜੀ ਵੱਲੋਂ ਬਲੈਕ-ਮਾਰਕੀਟਿੰਗ ਦੀ ਰੋਕਥਾਮ ਅਤੇ ਜ਼ਰੂਰੀ ਵਸਤਾਂ ਦੀ ਸਪਲਾਈ ਬਹਾਲ ਕਰਨ ਲਈ ਜਾਰੀ ਕੀਤੇ ਗਏ ਆਰਡੀਨੈਂਸ ਦੀ ਨਕਲ ਪ੍ਰਾਪਤ ਹੋਈ। ਇਸ ਮਾਮਲੇ ਸਬੰਧੀ ਰਾਜ ਸਰਕਾਰ ਜਾਗਰੂਪ ਹੈ ਅਤੇ ਮੰਤਰੀ ਮੰਡਲ ਦੀ ਛੇਤੀ ਹੀ ਸੱਦੀ ਜਾਣ ਵਾਲੀ ਮੀਟਿੰਗ ਵਿੱਚ ਇਸ ਤੇ ਵਿਚਾਰ ਵਟਾਂਦਰਾ ਕਰਨ ਦੀ ਤਜਵੀਜ਼ ਹੈ। ਇਸ ਲਈ ਇਸ ਪੜਾ ਤੇ ਇਸ ਮਾਮਲੇ ਸਬੰਧੀ ਰਾਜ ਸਰਕਾਰ ਦੇ ਫੈਸਲੇ ਸਬੰਧੀ ਸਪੱਸ਼ਟ ਬਿਆਨ ਦੇਣਾ ਸਮੇਂ ਤੋਂ ਅਗੇਤਾ ਹੋਵੇਗਾ ।

**ਸ੍ਰੀ ਬਲਰਾਮਜੀ ਦਾਸ ਟੰਡਨ :** ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਇਹ ਦਸਣਗੇ ਕਿ ਪਿਛਲੇ ਦਿਨਾਂ ਵਿਚ ਜਦੋਂ ਚੀਫ ਮਨਿਸਟਰਜ਼ ਦੀ ਕਾਨਫਰੰਸ ਦਿੱਲੀ ਵਿੱਚ ਹੋਈ ਸੀ ਤਾਂ ਉਸ ਵੇਲੇ ਇਸ ਆਰਡੀਨੈਂਸ ਦੇ ਆਉਣ ਦੀ ਚਰਚਾ ਸੀ। ਉਸ ਕਾਨਫਰੰਸ ਵਿੱਚ ਇਨ੍ਹਾਂ ਨੇ ਇਸ ਗੱਲ ਦੀ ਮੁਖਾਲਫਤ ਕੀਤੀ ਸੀ ਅਤੇ ਇਨ੍ਹਾਂ ਦੇ ਨਾਲ ਬਾਕੀ ਦੀਆਂ ਵੀ ਬਹੁਤ ਸਾਰੀਆਂ ਸਟੇਟਾਂ ਦੇ ਮੁੱਖ ਮੰਤਰੀਆਂ

*Placed in the Library.

ਨੇ, ਦੋ ਤਿੰਨ ਸਟੇਟਾਂ ਨੂੰ ਛੱਡ ਕੇ, ਇਸ ਗੱਲ ਦੀ ਮੁਖਾਲਫਤ ਕੀਤੀ ਸੀ। ਸਪੀਕਰ ਸਾਹਿਬ, ਅਕਾਲੀ ਪਾਰਟੀ ਹਮੇਸ਼ਾਂ ਹੀ ਸ਼ਹਿਰੀ ਆਜ਼ਾਦੀ ਵਾਸਤੇ ਲੜਦੀ ਰਹੀ ਹੈ ਅਤੇ ਐਮਰਜੰਸੀ ਦੇ ਐਗੇਂਸਟ ਇਸਨੇ ਇਤਨਾ ਵੱਡਾ ਮੋਰਚਾ ਲਾਇਆ ਸੀ। ਕੀ ਇਸ ਸਬੰਧ ਵਿੱਚ ਕੋਈ ਪੌਜ਼ੇਟਿਵ ਡਿਸੀਜ਼ਨ ਸਰਕਾਰ ਦਾ ਦੱਸਣਗੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਇਹ ਮਸਲਾ ਬੜਾ ਅਹਿਮ ਹੈ। ਜਦੋਂ ਤਕ ਮੈਂ ਸਾਰੀ ਕੇਬਨਿਟ ਨਾਲ ਵਿਚਾਰ ਨਾ ਕਰ ਲਵਾਂ, ਮੇਰੇ ਲਈ ਕੁਝ ਕਹਿਣਾ ਠੀਕ ਨਹੀਂ ਹੋਵੇਗਾ।

(*Serial No.* 58)

**(i) Shri Hans Raj Sharma**
**(ii) Doctor Kewal Krishan**
**(iii) Sardar Beant Singh**
} Sir I, beg to draw the attention of the Government towards a matter of urgent public importance, namely, that inclusion of rural areas surrounding Ludhiana, in the development schemes of the Improvement Trust, Ludhiana, and the criminal neglect of providing civic amenities there. This has caused great resentment in the public and the Government should make a statement on the floor of the House.

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ):** ਅਮਨਿਟੀਜ਼ ਪ੍ਰੋਵਾਈਡ ਕਰਨ ਦੀ ਡਿਊਟੀ ਕਾਰਪੋ- ਰੇਸ਼ਨ ਦੀ ਹੈ ਅਤੇ ਡਿਵਲਪਮੇਂਟ/ਇੰਪਰੂਵਮੈਂਟ ਦੀ ਡਿਊਟੀ ਇੰਪਰੂਵਮੈਂਟ ਟਰੱਸਟ ਦੀ ਹੈ। ਇਸ ਕਾਲ ਅਟੈਨਸ਼ਨ ਮੋਸ਼ਨ ਦੇ ਵਿੱਚ ਕਿਸੇ ਸਪੈਸੇਫਿਕ ਏਰੀਏ ਦੀ ਗੱਲ ਨਹੀਂ ਕੀਤੀ ਗਈ। ਇਸ ਲਈ ਕਈ ਠੋਸ ਜਵਾਬ ਦੇਣਾ ਔਖਾ ਹੈ।

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਲੁਧਿਆਣੇ ਦੀ ਕਾਰਪੋਰੇਸ਼ਨ ਵਿੱਚ ਬਹੁਤ ਸਾਰੇ ਪਿੰਡ ਇਨਕਲੂਡ ਹੋ ਗਏ ਹਨ। ਸਿਵਿਕ ਅਮੈਨਟੀਜ਼ ਉਨ੍ਹਾਂ ਨੂੰ ਪਿੰਡਾਂ ਵਿੱਚ ਮਿਲ ਨਹੀਂ ਰਹੀਆਂ। ਜੀ.ਟੀ. ਰੋਡ ਦੇ ਖਾਸ ਕਰਕੇ ਘਿਉ ਅਤੇ ਦੂਜੀਆਂ ਫੈਕਟਰੀਆਂ ਦਾ ਇਤਨਾ ਗੰਦਾ ਪਾਣੀ ਖੜਾ ਹੈ। ਇੰਪਰੂਵਮੈਂਟ ਟਰੱਸਟ ਵਾਲੇ ਆਪਣੀ ਜ਼ਿਮੇਵਾਰੀ ਨਹੀਂ ਲੈਂਦੇ ਅਤੇ ਕਾਰਪੋਰੇਸ਼ਨ ਵਾਲੇ ਆਪਣੀ ਜ਼ਿਮੇਵਾਰੀ ਨਹੀਂ ਮੰਨਦੇ। ਇਹ ਬਹੁਤ ਵੱਡਾ ਹੈਲਥ-ਹੈਜ਼ਰਡ ਬਣਿਆ ਹੋਇਆ ਹੈ। ਉਨ੍ਹਾਂ ਪਿੰਡਾਂ ਦੇ ਲੋਕਾਂ ਕੋਲੋਂ ਸਾਰੇ ਟੈਕਸ ਉਗਰਾਹੇ ਜਾ ਰਹੇ ਹਨ ਪਰ ਨਾ ਉਥੇ ਕੋਈ ਸਟਰੀਟ ਲਾਈਟ ਹੈ ਅਤੇ ਨਾ ਹੀ ਗਲੀਆਂ ਪੱਕੀਆਂ ਕੀਤੀਆਂ ਗਈਆਂ ਹਨ। ਕੀ ਮਨਿਸਟਰ ਸਾਹਿਬ ਇਸ ਸਪੈਸਫਿਕ ਪ੍ਰਾਬਲਮ ਵੱਲ ਧਿਆਨ ਦੇਣਗੇ ? ਦੂਜਾ ਜਿਹੜਾ ਪਾਣੀ ਸਟੈਗਨੈਂਟ ਹੈ, ਇਹ ਹੈਲਥ ਵਾਸਤੇ ਬੜਾ ਇਨ- ਜੁਰੀਅਸ ਹੈ। ਇਹ ਪਾਣੀ ਹੇਠਾਂ ਜਾ ਕੇ ਪੀਣ ਵਾਲੇ ਪਾਣੀ ਵਿੱਚ ਸਿੰਮ ਜਾਂਦਾ ਹੈ ਅਤੇ ਇਸ ਤਰ੍ਹਾਂ ਨਲਕਿਆਂ ਵਿਚ ਪੀਣ ਵਾਲੇ ਪਾਣੀ ਵਿੱਚ ਆਉਂਦਾ ਹੈ। ਇਸ ਨਾਲ ਹਜ਼ਾਰਾਂ ਬਿਮਾਰੀਆਂ ਲੋਕਾਂ ਨੂੰ ਲਗ ਰਹੀਆਂ ਹਨ। ਕੀ ਇਨ੍ਹਾਂ ਸਾਰੀਆਂ ਗੱਲਾਂ ਦੀ ਦਰੁਸਤੀ ਵਾਸਤੇ ਕੋਈ ਸਟੈਪਸ ਜਾਂ ਮਈਯਰਜ਼ ਲੈਣਗੇ ਤਾਂ ਕਿ ਜਿਹੜੇ ਪਿੰਡਾਂ ਦੇ ਲੋਕ ਹੁਣ ਸ਼ਹਿਰੀ ਕਹਾਉਂਦੇ ਹਨ, ਟੈਕਸ ਸਾਰੇ ਦਿੰਦੇ ਹਨ ਪਰ ਸਿਵਿਕ ਅਮੈਨਟੀਜ਼ ਉਨ੍ਹਾਂ ਨੂੰ ਨਹੀਂ ਮਿਲ ਰਹੀਆਂ, ਇਨ੍ਹਾਂ ਨੂੰ ਇਹ ਅਮੈਨਟੀਜ਼ ਦਿਵਾਉਣਗੇ ?

**ਮੰਤਰੀ :** ਇਹ ਏਰੀਆ ਐਸਾ ਹੈ ਜਿਹੜਾ ਕਿ ਲੁਧਿਆਣੇ ਦੀ ਕਾਰਪੋਰੇਸ਼ਨ ਵਿੱਚ ਆ ਗਿਆ ਹੈ। ਉਥੇ ਸਟਰੀਟ ਲਾਈਟਾਂ ਅਤੇ ਸੜਕਾਂ ਪੱਕੀਆਂ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਇਹ ਗੱਲ ਐਮ. ਐਲ. ਏ. ਸਾਹਿਬ ਦੇ ਨੋਟਿਸ ਵਿੱਚ ਹੈ। ਇਹ ਠੀਕ ਹੈ ਕਿ ਕੁਝ ਏਰੀਏ ਵਿੱਚ ਇੰਡਸ-

[ਵਿੱਤ ਮੰਤਰੀ]
ਟਰੀਅਲ ਏਰੀਏ ਦਾ ਗੰਦਾ ਪਾਣੀ ਇਕੱਠਾ ਹੋ ਗਿਆ ਹੈ ਅਤੇ ਹੈਲਥ ਹੈਜ਼ਰਡ ਬਣਿਆ ਹੋਇਆ ਹੈ। ਇਹ ਚੀਜ਼ ਗੌਰਮਿੰਟ ਦੇ ਨੋਟਿਸ ਵਿੱਚ ਹੈ। ਡਿਸਟ੍ਰਿਕਟ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਵਿੱਚ ਵੀ ਇਹ ਗੱਲ ਆਈ ਹੈ। ਅਸੀਂ ਕਾਰਪੋਰੇਸ਼ਨ ਦੀ ਡਿਊਟੀ ਲਾਈ ਹੈ। ਇਸ ਨਾਲ ਦੋ ਸੈਕਸ਼ਨਜ਼ ਡੀਲ ਕਰਦੀਆਂ ਹਨ। ਇੱਕ ਕਾਰਪੋਰੇਸ਼ਨ ਹੈ ਅਤੇ ਦੂਜੇ ਐਨਵਾਇਰਨਮੈਂਟਲ ਇੰਪਰੂਵਮੈਂਟ ਵਾਲੇ ਹਨ। ਅਸੀਂ ਇਸ ਪ੍ਰਾਬਲਮ ਨੂੰ ਟੈਕਲ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਅਤੇ ਆਸ ਹੈ ਕਿ ਜਲਦੀ ਇਸ ਨੂੰ ਟੈਕਲ ਕਰ ਲਵਾਂਗੇ। ਸੀਵਰੇਜ਼ ਦੇ ਥਰੂ ਕੁਝ ਪਾਣੀ ਕੱਢ ਰਹੇ ਹਾਂ। ਜਿਹੜਾ ਇੰਡਸਟਰੀਅਲ ਯੂਨਿਟਸ ਦਾ ਗੰਦਾ ਪਾਣੀ ਹੈ, ਇਸ ਲਈ ਉਨ੍ਹਾਂ ਤੇ ਟੈਕਸ ਲਾ ਕੇ ਉਨ੍ਹਾਂ ਦੀ ਰਿਸਪਾਂਸੇਬਿਲਟੀ ਬਣਾ ਕੇ ਉਨ੍ਹਾਂ ਦੀ ਡਿਊਟੀ ਲਾ ਰਹੇ ਹਾਂ ਕਿ ਉਹ ਆਪਣੇ ਯੂਨਿਟ ਦੇ ਗੰਦੇ ਪਾਣੀ ਨੂੰ ਫਿਲਟਰ ਕਰਾਉਣ ਤਾਂ ਕਿ ਦੂਜਿਆਂ ਲਈ ਇਹ ਹੈਲਥ ਹੈਜ਼ਰਡ ਨਾ ਬਣੇ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਦੋ ਮੁੱਲਾਂ ਵਿੱਚ ਮੁਰਗੀ ਹਰਾਮ ਵਾਲੀ ਗਲ ਬਣ ਗਈ ਹੈ। ਇੱਕ ਪਾਸੇ ਕਾਰਪੋਰੇਸ਼ਨ ਹੈ ਅਤੇ ਦੂਜੇ ਪਾਸੇ ਇੰਪਰੂਵਮੈਂਟ ਟਰੱਸਟ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੋਂ ਕਾਰਪੋਰੇਸ਼ਨ ਅਤੇ ਇੰਪਰੂਵਮੈਂਟ ਟਰੱਸਟ ਨੇ ਇਸ ਕੰਮ ਨੂੰ ਸੰਭਾਲਿਆ ਹੈ। ਕਿਹੜੀਆਂ ਅਮੈਨਟੀਜ਼ ਉਨ੍ਹਾਂ ਨੂੰ ਮੁਕੰਮਲ ਤੌਰ ਤੇ ਪ੍ਰੋਵਾਈਡ ਕਰ ਦਿੱਤੀਆਂ ਗਈਆਂ ਹਨ। ਰੇਲਵੇ ਬ੍ਰਿਜ ਦਾ ਮਾਮਲਾ ਅਜੇ ਤੱਕ ਅੜਿਆ ਹੋਇਆ ਹੈ। ਉਸ ਦੇ ਲਈ ਪੈਸਿਆਂ ਦਾ ਪ੍ਰਬੰਧ ਨਾ ਕਾਰਪੋ-ਰੇਸ਼ਨ ਕਰਦੀ ਹੈ ਅਤੇ ਨਾ ਇੰਪਰੂਵਮੈਂਟ ਟਰੱਸਟ ਕਰਦੀ ਹੈ। ਕਦੋਂ ਤਕ ਇਨ੍ਹਾਂ ਚੀਜ਼ਾਂ ਦਾ ਹੱਲ ਹੋ ਜਾਵੇਗਾ ?

**ਮੰਤਰੀ**: ਇਨ੍ਹਾਂ ਇਸੂਜ਼ ਲਈ ਸੈਪਰੇਟ ਨੋਟਿਸ ਚਾਹੀਦਾ ਹੈ।

**Sri A. Vishwanathan** : ** ** **

**ਸ਼੍ਰੀ ਸਪੀਕਰ**: ਇਹ ਪੁਆਇੰਟ ਆਫ ਆਰਡਰ ਤਾਂ ਹੈ ਨਹੀਂ।

**श्री अ. विश्वनाथन** : ** ** **

**Mr. Speaker** : But it is not covered under rule 50.

**श्री अ. विश्वनाथन** : ** ** **

**Mr. Speaker** : I would like it to be discussed in my chamber.

**श्री अ. विश्वनाथन** : ** ** **

**Mr. Speaker** : This is no point of order.

---

## MOTION UNDER RULE 16

**Finance Minister (Sardar Balwant Singh)** : Sir, I beg to move—

That the House at its rising this day shall stand adjourned *sine die*.

**Mr. Speaker** : Motion moved—

That the House at its rising this day shall stand adjourned *sine die*.

---

** Expunged as ordered by the Chair.

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ) : ਸਪੀਕਰ ਸਾਹਿਬ, ਇਹ ਜਿਹੜਾ ਸੈਸ਼ਨ ਇਨ੍ਹਾਂ ਨੇ ਤਿੰਨ ਦਿਨਾਂ ਦਾ ਬੁਲਾਇਆ ਸੀ ਇਹ ਇੱਕ ਬੇਮਿਸਾਲ ਚੀਜ਼ ਹੋਈ ਹੈ। ਸੋਮਵਾਰ ਸ਼ਾਮ ਨੂੰ ਸੈਸ਼ਨ ਸ਼ੁਰੂ ਹੋਇਆ, ਮੰਗਲਵਾਰ ਸਾਰਾ ਦਿਨ ਚਲਦਾ ਰਿਹਾ ਅਤੇ ਅੱਜ ਫਿਰ ਸਾਰਾ ਦਿਨ ਚਲ ਰਿਹਾ ਹੈ।ਅਜੇ ਹੁਣ ਸਾਡੀਆਂ ਟੇਬਲਾਂ ਤੇ ਰਿਪੋਰਟਾਂ ਰੱਖੀਆਂ ਗਈਆਂ ਹਨ। ਕੱਲ ਮੈਂ ਡੀਜ਼ਲ ਅਤੇ ਸੀਮਿੰਟ ਆਦਿ ਦੀ ਸ਼ਾਰਟੇਜ ਦੇ ਬਾਰੇ ਬੋਲਣਾ ਸੀ ਤਾਂ ਟਾਈਮ ਨਹੀਂ ਮਿਲਿਆ, ਇਸ ਕਰਕੇ ਮੈਂ ਬੋਲ ਨਹੀਂ ਸਕਿਆ। ਮਾਰਕਸਿਸਟ ਪਾਰਟੀ ਦੇ ਮੈਂਬਰ ਵੀ ਬੋਲਣਾ ਚਾਹੁੰਦੇ ਸਨ, ਪਰ ਉਨ੍ਹਾਂ ਨੂੰ ਵੀ ਟਾਈਮ ਨਹੀਂ ਮਿਲਿਆ। ਮੈਂ ਪੁੱਛਦਾ ਹਾਂ ਕਿ ਇਹ ਦੌੜਨਾ ਕਿਉਂ ਚਾਹੁੰਦੇ ਹਨ। ਇਹ ਇਸ ਕਰਕੇ ਦੌੜਨਾ ਚਾਹੁੰਦੇ ਹਨ, ਕਿਉਂਕਿ ਇਨ੍ਹਾਂ ਦੇ ਇੱਕ ਜਨਰਲ ਸੈਕਟਰੀ ਨੇ ਗਵਰਨਰ ਸਾਹਿਬ ਨੂੰ ਮੈਮੋਰੰਡਮ ਪੇਸ਼ ਕੀਤਾ ਹੋਇਆ ਹੈ। ਉਸ ਦੇ ਵਿੱਚ ਲਿਖਿਆ ਹੈ ਕਿ—

"That the Chief Minister and his henchmen in the Ministry...."

**Mr. Speaker :** I do not think what you say is relevant.

**Sardar Gurdarshan Singh :** This matter has to be discussed. They want to run away. Listen to me first.

'The Chief Minister and his henchmen in the Ministry have been on a whirlwind tour of the State not to serve the people but only to promote their factional feuds and to create tensions of intensely political dimensions by the flagrant misuse of official cars, invariably accompanied by a retinue of police and civil officers and jeep loads of officially mobilized persons for showmanship for political ends......... (interruption).

Akali Dal could not just be an on looker to the inefficient and inept handling of the affairs of the Government.

ਸਪੀਕਰ ਸਾਹਿਬ, ਹੁਣ ਹੁਕਮਨਾਮਾ ਆ ਗਿਆ ਹੈ, ਇਨ੍ਹਾਂ ਨੂੰ ਡਰਨ ਦੀ ਕੀ ਲੋੜ ਹੈ। ਜਿੱਥੇ ਇਨਐਫੀਸ਼ੈਂਟ ਸਨ, ਐਫੀਸ਼ੈਂਟ ਹੋ ਗਏ ਹਨ ਜਿਹੜਾ ਵੇਸਟਫੁੱਲ ਐਕਸਪੈਂਡੀਚਰ ਕਿਹਾ ਜਾਂਦਾ ਸੀ, ਉਹ ਯੂਜ਼ਫੁਲ ਐਕਸਪੈਂਡੀਚਰ ਹੋ ਗਿਆ ਹੈ। ਬਠਿੰਡੇ ਵਿਚ ਬਾਦਲ ਸਾਹਿਬ ਨੇ ਬਿਆਨ ਦਿੱਤਾ ਸੀ ਕਿ ਸਟੇਟ ਦੀ ਡਿਵੈਲਪਮੈਂਟ ਦਾ ਕੰਮ ਰੁਕਿਆ ਪਿਆ ਹੈ ਕਿਉਂਕਿ ਉਨ੍ਹਾਂ ਦਾ ਇਕ ਹੱਥ ਪਗੜੀ ਨੂੰ ਹੈ ਔਰ ਇਕ ਹੱਥ ਕੁਰਸੀ ਨੂੰ ਹੈ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਗੁਰੂ ਸਾਹਿਬ ਦੇ ਸਿੱਖ ਹੋ, ਤੁਹਾਨੂੰ ਇਤਨਾ ਡਰਨਾ ਨਹੀਂ ਚਾਹੀਦਾ। ਕੀ ਤੁਹਾਨੂੰ ਸਰਦਾਰ ਬਲਵੰਤ ਸਿੰਘ ਹੋਰਾਂ ਤੋਂ ਖਤਰਾ ਹੈ ਕਿਉਂਕਿ ਇਨ੍ਹਾਂ ਨੇ ਅੱਗੇ ਵੀ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਡੇਗੀ ਸੀ। ਸਾਨੂੰ, ਸਪੀਕਰ ਸਾਹਿਬ, ਇਥੇ ਡਿਸਕਸ਼ਨ ਕਰਨ ਦਾ ਰਾਈਟ ਹੈ, ਅਸੀਂ ਲੋਕਾਂ ਦੇ ਨੁਮਾ-ਇੰਦੇ ਹਾਂ। ਇਸ ਤਰ੍ਹਾਂ ਤਾਂ ਐਮਰਜੈਂਸੀ ਦੇ ਦਿਨਾਂ ਵਿਚ ਵੀ ਨਹੀਂ ਹੋਇਆ, ਜਿਸ ਤਰ੍ਹਾਂ ਇਹ ਹੁਣ ਕਰ ਰਹੇ ਹਨ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਔਰ ਸਾਰੇ ਹਾਊਸ ਨੂੰ ਵੀ ਪਤਾ ਹੈ ਕਿ ਸਾਡੇ ਕਾਨਸਟੀਚਿਊਸ਼ਨ ਦੀਆਂ ਵੀ ਕੁਝ ਰਿਕੁਆਇਰਮੈਂਟਸ ਹਨ, ਕੁਝ ਸਟੈਚੂਟਰੀ ਰਿਕੁਆਇਰਮੈਂਟਸ ਹਨ। ਕਈ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ ਔਰ ਉਨ੍ਹਾਂ ਬਾਰੇ ਹਾਊਸ ਵਿਚ ਡਿਸਕਸ਼ਨ ਹੁੰਦੀ ਹੈ। ਤੁਹਾਨੂੰ ਵੀ ਸ਼ਾਇਦ ਪਤਾ ਹੋਵੇਗਾ ਕਿ ਇਕ ਵਾਰੀ ਸ਼ਡਿਊਲਡ ਕਾਸਟਸ ਕਮਿਸ਼ਨਰ ਦੀ ਰਿਪੋਰਟ ਤੇ ਡਿਸਕਸ਼ਨ ਵਾਸਤੇ ਬਿਜ਼ਨੈਸ ਐਡਵਾਈ-ਜ਼ਰੀ ਕਮੇਟੀ ਨਾ ਮੰਨੀ ਤਾਂ ਉਦੋਂ ਭੈਣ ਜੀ ਦੀ ਅਗਵਾਈ ਹੇਠ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਹਾਊਸ ਵਿਚ ਧਰਨਾ ਮਾਰਿਆ ਔਰ ਉਸ ਤੇ ਸਰਕਾਰ ਨੇ ਮੰਨਿਆ ਕਿ ਡਿਸਕਸ਼ਨ ਹੋਵੇਗੀ ਔਰ ਫਿਰ ਡਿਸਕਸ਼ਨ ਹੋਈ। ਹੁਣ, ਸਪੀਕਰ ਸਾਹਿਬ, ਕਿਤਨੀਆਂ ਹੀ ਰਿਪੋਰਟਾਂ ਹਨ, ਉਨ੍ਹਾਂ ਤੇ ਡਿਸਕਸ਼ਨ ਵਾਸਤੇ

[ਕਾਮਰੇਡ ਸੱਤ ਪਾਲ ਡਾਂਗ]

ਸਾਡੇ ਨੋਟਿਸ ਪੈਂਡਿੰਗ ਪਏ ਹਨ। ਪਿਛਲੇ ਸੈਸ਼ਨ ਵਿਚ ਵੀ ਕੋਈ ਡਿਸਕਸ਼ਨ ਨਹੀਂ ਕਰਵਾਈ ਗਈ ਔਰ ਇਹ ਸੈਸ਼ਨ ਵੀ ਲੰਘ ਗਿਆ ਹੈ। ਇਤਨੀਆਂ ਇੰਪਾਰਟੈਂਟ ਰਿਪੋਰਟਾਂ ਹਨ, ਉਨ੍ਹਾਂ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਸਟੈਚੂਟਰੀ ਰਿਕੁਆਇਰਮੈਂਟ ਹੈ, ਜਿਸ ਨੂੰ ਕਿ ਅਸੀਂ ਵਾਇਲੇਟ ਕਰ ਰਹੇ ਹਾਂ। ਸਪੀਕਰ ਸਾਹਿਬ, ਗੌਰਮਿੰਟ ਸਾਡੇ ਕੋਲੋਂ ਰੂਲਜ਼ ਬਨਾਉਣ ਦੀ ਪਾਵਰ ਲੈ ਲੈਂਦੀ ਹੈ। ਹਾਊਸ ਇਨ ਗੁੱਡ ਫੇਥ ਇਹ ਪਾਵਰ ਦੇ ਦਿੰਦਾ ਹੈ। ਰੂਲ ਇਹ ਹੈ ਕਿ ਜਿਸ ਵੇਲੇ ਰੂਲਜ਼ ਬਣਾ ਲਏ ਜਾਣ ਤਾਂ ਉਸ ਤੋਂ ਨੈਕਸਟ ਸੈਸ਼ਨ ਵਿਚ ਟੇਬਲ ਤੇ ਰੱਖੇ ਜਾਣ। ਸਾਡੇ ਮੈਂਬਰ ਸਾਹਿਬਾਨ ਇਸ ਪਾਸੇ (ਵਿਰੋਧੀ ਬੈਂਚਾਂ ਵੱਲ ਸੰਕੇਤ) ਵੱਲੋਂ ਜਾਂ ਉਸ ਪਾਸੇ (ਸਰਕਾਰੀ ਬੈਂਚਾਂ ਵੱਲ ਸੰਕੇਤ) ਵੱਲੋਂ ਅਮੈਂਡਮੈਂਟਾਂ ਦੇ ਨੋਟਿਸਜ਼ ਦੇ ਦਿੰਦੇ ਹਨ। ਅਸੀਂ ਉਹ ਨੋਟਿਸਜ਼ ਦਿੱਤੇ ਹੋਏ ਹੁੰਦੇ ਹਨ ਅਤੇ ਉਸ ਪੀਰੀਅਡ ਵਿਚ ਦਿੱਤੇ ਹੋਏ ਹਨ। ਉਹ ਸਾਡੇ ਨੋਟਿਸਜ਼ ਵੀ ਪੈਂਡਿੰਗ ਪਏ ਹਨ। ਬਿਜ਼ਨੈਸ ਐਡਵਾਈਜ਼ਰੀ ਕਮੇਟੀ ਉਨ੍ਹਾਂ ਵਾਸਤੇ ਕੋਈ ਟਾਈਮ ਨਹੀਂ ਦਿੰਦੀ ਕਿਉਂਕਿ ਇਹ ਕਹਿੰਦੇ ਹਨ ਕਿ ਅੱਜ ਹੀ ਹਾਊਸ ਸਾਈਨੇਡਾਈ ਐਡਜਰਨ ਹੋ ਜਾਣਾ ਹੈ। ਇਸ ਲਈ ਇਹ ਸਾਡੇ ਰੂਲਜ਼ ਦੀ ਰਿਕੁਆਇਰਮੈਂਟ ਹੈ ਕਿ ਇਸ ਤੇ ਡਿਸਕਸ਼ਨ ਹੋਵੇ। ਜੋ ਅਮੈਂਡਮੈਂਟਸ ਅਸੀਂ ਰੂਲਜ਼ ਦੇ ਮੁਤਾਬਿਕ ਦਿੱਤੀਆਂ ਹੋਈਆਂ ਹਨ, ਉਨ੍ਹਾਂ ਤੇ ਬਹਿਸ ਹੋਵੇ ਅਤੇ ਬਾਅਦ ਵਿੱਚ ਚਾਹੇ ਹਾਊਸ ਉਨ੍ਹਾਂ ਨੂੰ ਮੰਨ ਲਵੇ ਚਾਹੇ ਰਿਜੈਕਟ ਕਰ ਦੇਵੇ। ਲੇਕਿਨ ਅਗਰ ਡਿਸਕਸ਼ਨ ਲਈ ਟਾਈਮ ਹੀ ਨਾ ਦਿੱਤਾ ਜਾਵੇ ਤਾਂ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਿਆਦਤੀ ਹੈ। ਇਹ ਮੈਂਡੇਟਰੀ ਗੱਲਾਂ ਹਨ। ਕਈ ਗੱਲਾਂ ਆਬਲੀਗੇਟਰੀ ਹੁੰਦੀਆਂ ਹਨ। ਅੱਜ 15 ਲੱਖ ਵਿਦਿਆਰਥੀਆਂ ਕੋਲ ਛੇ ਮਹੀਨੇ ਹੋ ਗਏ ਹਨ ਉਨ੍ਹਾਂ ਕੋਲ ਟੈਕਸਟਬੁਕਸ ਨਹੀਂ ਹਨ। ਲੱਖਾਂ ਵਰਕਰਜ਼ ਦੇ ਬੱਚੇ ਭੁੱਖੇ ਮਰ ਰਹੇ ਹਨ ਅਤੇ ਨਾਲ ਹੀ ਉਨ੍ਹਾਂ ਨੂੰ ਲੋਨਜ਼ ਰਿਕਵਰ ਕਰਨ ਦੇ ਨੋਟਿਸ ਚਲੇ ਗਏ ਹਨ। ਬਿਜਲੀ ਦੀ ਸ਼ਾਰਟੇਜ ਹੈ, ਡੀਜ਼ਲ ਨਹੀਂ ਮਿਲਦਾ। ਪਰ ਦੂਜੇ ਪਾਸੇ ਅੱਜ ਸੈਸ਼ਨ ਮੁੱਕ ਜਾਣਾ ਹੈ, ਉਨ੍ਹਾਂ ਗਰੀਬਾਂ ਨੂੰ ਕੌਣ ਪੁੱਛੇਗਾ। ਫਿਰ ਸਪੀਕਰ ਸਾਹਿਬ, ਗੁਰਦੇਵ ਸਿੰਘ ਅਥਾਰਿਟੀ ਦੀ ਰਿਪੋਰਟ ਹੈ। ਫਾਰਮਰ ਚੀਫ ਮਨਿਸਟਰ ਦੇ ਖਿਲਾਫ ਹੈ, ਕਈਆਂ ਮਨਿਸਟਰਾਂ ਦੇ ਖਿਲਾਫ ਵਰਡਿਕਟ ਹੈ। ਮੈਂ ਪਹਿਲਾਂ ਵੀ ਨੋਟਿਸ ਦਿੱਤਾ ਹੈ ਕਿ ਇਸ ਬਾਰੇ ਹਾਊਸ ਵਿਚ ਡਿਸਕਸ਼ਨ ਹੋਣੀ ਚਾਹੀਦੀ ਹੈ। ਪਤਾ ਨਹੀਂ ਹੈ ਕਿ ਇਨ੍ਹਾਂ ਨੇ ਉਨ੍ਹਾਂ ਫਾਰਮਰ ਮਨਿਸਟਰਾਂ ਦੇ ਖਿਲਾਫ ਕੋਈ ਐਕਸ਼ਨ ਲੈਣਾ ਹੈ ਜਾਂ ਨਹੀਂ। ਸ਼ਾਇਦ ਹਰਿਆਣਾ ਵਿਚ ਜੋ ਹੋਇਆ ਹੈ, ਉਸੇ ਤਰ੍ਹਾਂ ਹੀ ਕਰਨਾ ਹੈ ਕਿ ਜਨਤਾ ਪਾਰਟੀ ਔਰ ਬੰਸੀ ਲਾਲ ਦੀ ਸੁਲਾਹ ਹੋ ਗਈ ਔਰ ਕੇਸ ਵਾਪਿਸ ਲੈ ਲਏ ਗਏ। ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਕਮਿਸ਼ਨਰ ਦੀ ਰਿਪੋਰਟ ਉਤੇ ਸਾਡੇ ਨੋਟਿਸ ਪਏ ਹਨ। ਫਿਰ ਕਾਰਪੋਰੇਸ਼ਨਾਂ ਜਾਂ ਹੋਰ ਜਿਹੜੇ ਅਦਾਰੇ ਹਨ ਜਿਹੜੇ ਕਿ ਲੱਖਾਂ ਰੁਪਏ ਨੂੰ ਡੀਲ ਕਰਦੇ ਹਨ, ਉਨ੍ਹਾਂ ਬਾਰੇ ਡਿਸਕਸ਼ਨ ਹੋਣੀ ਚਾਹੀਦੀ ਹੈ। ਫਿਰ ਰੂਲਜ਼ ਹਨ, ਉਨ੍ਹਾਂ ਬਾਰੇ ਸਾਡੇ ਦਿੱਤੇ ਹੋਏ ਨੋਟਿਸ ਪੈਂਡਿੰਗ ਹਨ ਔਰ ਕੋਈ ਉਨ੍ਹਾਂ ਤੇ ਡਿਸਕਸ਼ਨ ਨਹੀਂ ਹੋ ਰਹੀ। ਸਪੀਕਰ ਸਾਹਿਬ, ਮੇਰੇ ਪਾਸ ਟ੍ਰੀਬਿਊਨ ਦੀ ਕਟਿੰਗ ਹੈ ਕਿ ਸਰਕਾਰ ਨੇ ਸੀ.ਆਈ.ਡੀ ਨੂੰ ਕਿਸ ਤਰ੍ਹਾਂ ਦੀ ਅਥਾਰਿਟੀ ਦੇ ਦਿੱਤੀ ਹੈ। ਮੈਂ ਇਹ ਤੁਹਾਨੂੰ ਪੜ੍ਹ ਕੇ ਸੁਣਾ ਦਿੰਦਾ ਹਾਂ।

'......C.I.D. officials have been given the authority to intercept and scrutinise Members, statements and withhold press messages if they consider them unsuitable from official point of view.'

(There was noise in the House and nothing was audible).

ਸਪੀਕਰ ਸਾਹਿਬ, ਸਾਡੇ ਪਿਛਲੇ ਸੈਸ਼ਨ ਦੇ ਵੀ ਨੋਟਿਸ ਪੈਂਡਿੰਗ ਪਏ ਹਨ ਔਰ ਛੇ ਮਹੀਨੇ ਬਾਅਦ ਇਹ ਸੈਸ਼ਨ ਆਇਆ ਹੈ ਲੇਕਿਨ ਹੁਣ ਵੀ ਇਸ ਤਰ੍ਹਾਂ ਰਸ਼-ਥਰੂ ਕਰੀ ਜਾਓ ਤਾਂ ਠੀਕ ਨਹੀਂ ਹੈ। ਇਸ ਲਈ ਮੈਂ ਫਿਰ ਇਹ ਬੇਨਤੀ ਕਰਾਂਗਾ ਕਿ ਦੋ ਦਿਨ ਸੈਸ਼ਨ ਹੋਰ ਵਧਾ ਦਿੱਤਾ ਜਾਵੇ ਔਰ

ਜਿਹੜੀਆਂ ਰਿਪੋਰਟਾਂ ਪੈਂਡਿੰਗ ਪਈਆਂ ਹਨ, ਉਨ੍ਹਾਂ ਤੇ ਡਿਸਕਸ਼ਨ ਕਰਨ ਦਾ ਸਾਨੂੰ ਮੌਕਾ ਦਿੱਤਾ ਜਾਵੇ। ਜੋ ਅਮੈਂਡਮੈਂਟਾਂ ਰੂਲਜ਼ ਦੇ ਬਾਰੇ ਸਾਡੀਆਂ ਪਈਆਂ ਹਨ, ਉਨ੍ਹਾਂ ਤੇ ਡਿਸਕਸ਼ਨ ਕਰੀਏ। ਜੋ ਸਾਈਨੇਡਾਈ ਦੀ ਮੋਸ਼ਨ ਆਈ ਹੈ, ਜੇਕਰ ਇਸ ਨੂੰ ਪਾਸ ਕਰਨਾ ਹੈ ਤਾਂ ਘੱਟੋ ਘੱਟ ਦੋ ਦਿਨ ਸੈਸ਼ਨ ਤਾਂ ਹੋਰ ਚਲਾਓ।

**ਸ੍ਰੀ ਬਲਰਾਮਜੀ ਦਾਸ ਟੰਡਨ** (ਅੰਮ੍ਰਿਤਸਰ, ਕੇਂਦਰੀ) : ਸਪੀਕਰ ਸਾਹਿਬ, ਜਿੱਥੋਂ ਤਕ ਇਸ ਗੱਲ ਦਾ ਤੁਅੱਲਕ ਹੈ, ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸਾਨੂੰ ਪ੍ਰਾਪਰ ਟਾਈਮ ਨਹੀਂ ਮਿਲਿਆ। ਅਸੀਂ ਇਹ ਗੱਲ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿਚ ਵੀ ਕੀਤੀ ਸੀ, ਆਪਣੀ ਪਾਰਟੀ ਵੱਲੋਂ ਕਿਹਾ ਸੀ ਔਰ ਸਾਨੂੰ ਇਹ ਅੰਡਰਸਟੈਂਡਿੰਗ ਦਿੱਤੀ ਗਈ ਸੀ ਕਿ ਅਸੀਂ ਹਾਊਸ ਹੋਰ ਚਲਾ-ਵਾਂਗੇ। ਇਸ ਪੱਖ ਵਿਚ ਇਹ ਜਿਹੜੀ ਗੱਲ ਡਾਂਗ ਸਾਹਿਬ ਨੇ ਕਹੀ ਹੈ, ਇਹ ਠੀਕ ਹੈ। ਹਰ ਸਾਲ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦੀ ਰਿਪੋਰਟ ਜਦੋਂ ਆਉਂਦੀ ਸੀ ਤਾਂ ਉਸ ਤੇ ਅਸੀਂ ਡਿਸਕਸ਼ਨ ਕਰਦੇ ਸੀ ਤਾਕਿ ਜੋ ਕੁਝ ਲੋਕਾਂ ਨੂੰ ਕੰਪਲੇਂਟਸ ਹੋਣ, ਉਨ੍ਹਾਂ ਬੋਰਡ ਦੇ ਕੰਮਾਂ ਵਿਚ ਜਿਥੇ ਜਿਥੇ ਸੁਧਾਰ ਕਰਨ ਦੀ ਲੋੜ ਹੈ ਮੈਂਬਰਜ਼ ਸੁਜੈਸ਼ਨਾਂ ਦਿੰਦੇ ਸਨ। ਇਸੇ ਤਰ੍ਹਾਂ ਹੀ ਫਾਈਨਾਂਸ਼ੀਅਲ ਕਾਰਪੋਰੇਸ਼ਨਾਂ ਹਨ, ਉਨ੍ਹਾਂ ਦੀਆਂ ਰਿਪੋਰਟਾਂ ਤੇ ਡਿਸਕਸ਼ਨ ਦਾ ਟਾਈਮ ਮਿਲਦਾ ਸੀ। ਇਸ ਲਈ ਅਸੀਂ ਇਹ ਕਹਿੰਦੇ ਹਾਂ ਕਿ ਹੁਣ ਵੀ ਡਿਸਕਸ਼ਨ ਹੋਣੀ ਚਾਹੀਦੀ ਹੈ। ਅਸੀਂ ਉਨ੍ਹਾਂ ਰਿਪੋਰਟਾਂ ਤੇ ਰੂਲਜ਼ ਤੇ ਡਿਸਕਸ਼ਨ ਕਰੀਏ। ਇਸ ਗੱਲ ਲਈ ਰਿਕੁਐਸਟ ਕੀਤੀ ਹੈ ਕਿ ਦੋ ਦਿਨ ਵਾਸਤੇ ਹਾਊਸ ਹੋਰ ਵਧਾ ਲਈਏ। ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਤਰ੍ਹਾਂ ਰਸ਼-ਥਰੂ ਕਿਉਂ ਕੀਤਾ ਜਾ ਰਿਹਾ ਹੈ। ਇਸ ਲਈ ਅਸੀਂ ਫਿਰ ਰਿਕੁਐਸਟ ਕਰਾਂਗੇ ਕਿ ਹਾਊਸ ਦਾ ਸਮਾਂ ਵਧਾ ਦਿਓ, ਹੋਰ ਦੋ ਸਿ-ਟਿੰਗਜ਼ ਹੀ ਭਾਵੇਂ ਕਰ ਲਵੋ। ਅਗਰ ਸਰਕਾਰ ਇਸ ਤਰ੍ਹਾਂ ਹੀ ਭੱਜਣਾ ਚਾਹੁੰਦੀ ਹੈ ਤਾਂ ਅਸੀਂ ਅੱਗੇ ਵਾਸਤੇ ਇਸ ਮੀਟਿੰਗ ਵਿਚ ਸ਼ਾਮਲ ਹੋਣ ਨੂੰ ਤਿਆਰ ਨਹੀਂ ਹਾਂ ਔਰ ਐਜ਼ ਏ ਪ੍ਰੋਟੈਸਟ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਜਨਤਾ ਪਾਰਟੀ ਦੇ ਕਈ ਮਾਨਯੋਗ ਮੈਂਬਰ ਵਾਕ ਆਊਟ ਕਰਨ ਲਈ ਆਪਣੀਆਂ ਸੀਟਾਂ ਤੇ ਖੜੇ ਸਨ)

**ਆਵਾਜ਼ਾਂ** : ਅਜੇ ਵੀ ਮੰਨ ਜਾਉ, ਬਲਵੰਤ ਸਿੰਘ ਜੀ। (ਵਿਘਨ) (ਸ਼ੋਰ)

(ਇਸ ਸਮੇਂ ਜਨਤਾ ਪਾਰਟੀ ਦੇ ਹਾਜ਼ਰ ਮਾਨਯੋਗ ਮੈਂਬਰ ਮੁੜ ਆਪਣੀਆਂ ਸੀਟਾਂ ਤੇ ਬੈਠ ਗਏ) (ਚੌਧਰੀ ਬਲਰਾਮ ਜਾਖੜ ਵਲੋਂ ਵਿਘਨ)

**प्रिंसिपल ओम प्रकाश बग्गा** (होशियारपुर) : स्पीकर साहिब, मैं इस मोशन का विरोध इस लिए करता हूं कि बिजली तथा और चीजों पर बहिस हो चुकी है। लेकिन जो महिकमों के तीन तीन साल रूल्ज नहीं बनते उन के बारे में बहिस होनी चाहिए। सीवरेज बोर्ड ऐक्ट है। सीवरेज बोर्ड में जितना रुपया खर्च हो रहा है, वह गल्त ढंग से खर्च हो रहा है। कोई रूल्ज पास नहीं हुए। वहां नाजाइज खर्च हो रहा है। इस लिए ऐसी जो बातें हैं, उन के बारे में हाऊस में चर्चा होनी चाहिए, बहिस होनी चाहिए।

**चौधरी बलराम जाखड़** (अबोहर) : स्पीकर साहिब, मैं यह कहना चाहता हूं कि सिचुएशन ऐसी हो सकती है कि इस हाऊस को आज ऐडजर्न करना पड़ रहा हो, लेकिन मैं यह कहूंगा कि अगर आज ऐडजर्न करना ही है तो हाऊस दीवाली के बाद बुला लें। अगर

[चौधरी बलराम जाखड़]
इन को कोई काम है तो कर लें। लेकिन इस तरह से रोड-रोलर नहीं चलाने देंगे। अगर ऐसी ही बात करनी है तो हम को घर ही टैलीफोन कर लिया करें, फिर स्टेट ऐक्सचैकर का इतना पैसा क्यों खर्च करते हैं। इस लिये मैं कहूंगा कि इन को अगर यह काम भी मनजूर नहीं है तो as a protest we will walk out.

(ਇਸ ਸਮੇਂ ਕਾਂਗਰਸ (ਆਈ) ਪਾਰਟੀ ਦੇ ਸਦਨ ਵਿਚ ਹਾਜ਼ਰ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਵਾਕ ਆਊਟ ਕਰਨ ਲਈ ਖੜੇ ਹੋਏ, ਪ੍ਰੰਤੂ ਵਾਕ ਆਊਟ ਨਾ ਕੀਤਾ ਅਤੇ ਫਿਰ ਬੈਠ ਗਏ।) (ਵਿਘਨ)

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ): ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਕਿਹਾ ਸੀ ਕਿ ਹਾਊਸ ਦੇ ਮੈਂਬਰਜ਼ ਨਾਲ ਵੱਡਾ ਧੱਕਾ ਹੋ ਰਿਹਾ ਹੈ ਕਿ ਜਦੋਂ ਇਤਨੇ ਅਹਿਮ ਮਸਲੇ ਹੋਣ, ਛੇ ਮਹੀਨਿਆਂ ਵਿਚ ਜੋ ਕੁਝ ਪੰਜਾਬ ਵਿਚ ਵਾਪਰਿਆ ਹੋਵੇ, ਜੋ ਮਸਲੇ ਸਾਡੇ ਸਾਹਮਣੇ ਆਏ ਹਨ, ਉਨ੍ਹਾਂ ਤੇ ਡਿਸਕਸ਼ਨ ਕਰਨ ਲਈ ਵਕਤ ਨਾ ਦੇਣਾ। ਸਪੀਕਰ ਸਾਹਿਬ, ਅਗਰ ਅੱਜ ਇਸ ਤਰ੍ਹਾਂ ਹਾਊਸ ਨੂੰ ਸਾਈਨੇ-ਡਾਈ ਐਡਜਰਨ ਕਰਕੇ ਚਲੇ ਜਾਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਵਿਧਾਨ ਸਭਾ ਵਿਚ ਬਹਿਸ ਕਰਨ ਦੀ ਜ਼ਰੂਰਤ ਨਹੀਂ ਹੈ ਔਰ ਆਰਡੀਨੈਂਸਾਂ ਨਾਲ ਹਕੂਮਤ ਕਰ ਸਕਦੇ ਹੋ। ਮੈਂ ਫਿਰ ਪ੍ਰਾਰਥਨਾ ਕਰਦਾ ਹਾਂ, ਸਪੀਕਰ ਸਾਹਿਬ, ਕਿ ਹਾਊਸ ਦੀ ਮਰਿਆਦਾ ਨੂੰ ਤੁਸੀਂ ਭੰਗ ਨਾ ਹੋਣ ਦਿਓ। ਜੇ ਹਾਊਸ ਡੈਮੋਕਰੇਟਿਕ ਤਰੀਕੇ ਨਾਲ ਫੰਕਸ਼ਨ ਨਹੀਂ ਕਰੇਗਾ ਤਾਂ ਇਸ ਦੇ ਤੁਸੀਂ ਜ਼ਿਮੇਵਾਰ ਹੋਵੋਗੇ। ਇਸ ਲਈ ਮੇਰੀ ਤੁਹਾਡੇ ਅੱਗੇ ਰਿਕੁਐਸਟ ਹੈ ਕਿ ਤੁਸੀਂ ਇਨ੍ਹਾਂ ਨੂੰ ਰਿਕੁਐਸਟ ਕਰੋ ਅਤੇ ਇਹ ਸਾਈਨੇ-ਡਾਈ ਡਿਕਲੇਅਰ ਨਾ ਹੋਣ ਦਿਓ। ਜੇ ਇਨ੍ਹਾਂ ਨੇ ਇਲੈਕਸ਼ਨ ਲੜਨੇ ਹਨ ਤਾਂ ਇਹ ਲੜ ਲੈਣ ਅਤੇ ਉਸ ਤੋਂ ਬਾਅਦ ਫਿਰ ਸੈਸ਼ਨ ਬੁਲਾ ਲੈਣ। ਇਸ ਲਈ ਤੁਸੀਂ ਸਾਰੇ ਮੈਂਬਰਜ਼ ਸਾਹਿਬਾਨ ਦੇ ਵਿਚਾਰਾਂ ਨੂੰ ਸੁਣਨ ਤੋਂ ਬਾਅਦ ਇਸ ਵਿਚ ਇੰਟਰਵੀਨ ਕਰੋ ਅਤੇ ਇਹ ਹਾਊਸ ਅੱਜ ਖ਼ਤਮ ਨਾ ਹੋਣ ਦਿਓ। ਜੇ ਤੁਸੀਂ ਇੰਟਰਵੀਨ ਨਹੀਂ ਕਰੋਗੇ ਤਾਂ ਤੁਸੀਂ ਆਪਣੀ ਜ਼ਿਮੇਵਾਰੀ ਤੋਂ ਸ਼ਰਕ ਕਰੋਗੇ।

(ਇਸ ਵੇਲੇ ਸ੍ਰੀ ਸਪੀਕਰ ਨੇ ਵਿੱਤ ਮੰਤਰੀ ਨੂੰ ਬੋਲਣ ਲਈ ਕਾਲ ਅਪਾਨ ਕੀਤਾ)

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ, ਮੈਨੂੰ ਵੀ ਗੱਲ ਕਰ ਲੈਣ ਦਿਓ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਹਾਡੀ ਗੱਲ ਇਹ ਕਰ ਦੇਣਗੇ ... (ਵਿਘਨ)। Doctor Sahib, I will give you an opportunity to speak.

**Comrade Satya Pal Dang** : On a Pointof Order—(Interruptions-Noise)

(At this stage so many Members were on their legs and raising Points of Order).

Speaker Sahib, I am on a Point of Order.

**Mr. Speaker** : No Point of Order, please. I do not recognise your Point of Order. Sardar Balwant Singh Ji.

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਪੀਕਰ ਸਾਹਿਬ, ਮੈਂ ਡਿਫਰੈਂਟ ਆਪੋਜ਼ੀਸ਼ਨ ਦੇ ਲੀਡਰਜ਼ ਦੇ ਵਿਚਾਰ ਸੁਣੇ ਹਨ। ਪਰ, ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਤਾਂ ਹਾਊਸ ਕੱਲ੍ਹ ਹੀ ਅਡਾਪਟ ਕਰ ਚੁੱਕਾ ਹੈ ........... (ਵਿਘਨ)

(ਇਸ ਸਮੇਂ ਹਾਊਸ ਵਿਚ ਬਹੁਤ ਸਾਰੇ ਮੈਂਬਰਜ਼ ਪੁਆਇੰਟਸ ਆਫ ਆਰਡਰ ਕਰਨ ਲਈ ਖੜ੍ਹੇ ਸਨ ।) (ਵਿਘਨ) ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। (ਵਿਘਨ)

## WALK-OUT

ਆਪੋਜ਼ੀਸ਼ਨ ਦੇ ਮੈਂਬਰਾਂ ਵਲੋਂ ਕੁਝ ਆਵਾਜ਼ਾਂ : ਜੇ ਤੁਸੀਂ ਸਾਡੀ ਗਲ ਨਹੀਂ ਮੰਨਦੇ ਤਾਂ ਅਸੀਂ ਵਾਕ-ਆਊਟ ਕਰਦੇ ਹਾਂ। (ਵਿਘਨ)

(ਇਸ ਸਮੇਂ ਜਨਤਾ ਪਾਰਟੀ, ਕਾਂਗਰਸ (ਆਈ), ਸੀ. ਪੀ. ਆਈ. (ਐਮ), ਸੀ. ਪੀ. ਆਈ., ਲੋਕ-ਦਲ ਅਤੇ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰਜ਼ ਹਾਊਸ ਵਿਚੋਂ ਵਾਕ-ਆਊਟ ਕਰ ਗਏ ਅਤੇ ਵਾਕ ਆਊਟ ਕਰਦੇ ਸਮੇਂ ਇਹ ਮੈਂਬਰਜ਼ ਕੁਝ ਨਾਅਰੇ ਲਾ ਰਹੇ ਸਨ ** ** ** ।

**Mr. Speaker** : None of the slogans that have been raised in the House without the permission of the Chair should form part of the proceedings.

## MOTION UNDER RULE 16 (*Resumption of Discussion*)

ਵਿੱਤ ਮੰਤਰੀ : ਸਪੀਕਰ ਸਾਹਿਬ, ਇਸ ਹਾਊਸ ਦੀ ਜੋ ਇਨਟੈਨਸ਼ਨ ਸੀ ਕਿ ਅੱਜ ਹਾਊਸ ਸਾਈਨੇਡਾਈ ਹੋਣਾ ਚਾਹੀਦਾ ਹੈ, ਇਹ ਤਾਂ ਹਾਊਸ ਕਲ੍ਹ ਹੀ ਰਿਪੋਰਟ ਅਡਾਪਟ ਕਰ ਚੁੱਕਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਹਾਊਸ ਦੇ ਅਜੰਡੇ ਬਾਰੇ ਕੱਲ੍ਹ ਡੀਟੇਲਡ ਡਿਸਕਸ਼ਨ ਹੋ ਚੁੱਕੀ ਹੈ ਅਤੇ ਜਿਹੜਾ ਫਾਈਨੈਂਸ਼ੀਅਲ ਬਿਲ ਸੀ, ਉਸ ਤੇ ਹਾਊਸ ਦੇ ਸਾਰੇ ਮੈਂਬਰਾਂ ਨੂੰ ਬੋਲਣ ਲਈ ਪੂਰਾ ਟਾਈਮ ਦਿੱਤਾ ਗਿਆ। ਕੱਲ੍ਹ ਕੁਝ ਮੈਂਬਰਾਂ ਨੇ ਪੰਜਾਬ ਦੇ ਵਿਚ ਜਿਹੜੀਆਂ ਸ਼ਾਰਟੇਜਿਜ਼ ਹਨ ਉਨ੍ਹਾਂ ਤੇ ਡਿਸਕਸ਼ਨ ਕਰਨ ਲਈ ਟਾਈਮ ਮੰਗਿਆ ਸੀ, ਉਹ ਵੀ ਤੁਸਾਂ ਉਨ੍ਹਾਂ ਨੂੰ ਬੋਲਣ ਲਈ ਟਾਈਮ ਦੇ ਦਿੱਤਾ। ਐਪਰੋਪ੍ਰੀਏਸ਼ਨ ਬਿਲ ਉਤੇ ਬੋਲਣ ਲਈ ਵੀ ਤੁਸੀਂ ਪੂਰਾ ਟਾਈਮ ਅਲਾਓ ਕਰ ਦਿੱਤਾ। ਹੁਣ ਕੋਈ ਐਸਾ ਅਜੰਡਾ ਨਹੀਂ ਰਿਹਾ, ਜਿਹੜਾ ਕਿ ਰਹਿ ਗਿਆ ਹੋਵੇ। ਅਸੀਂ ਬੜੇ ਡੈਮੋਕਰੇਟਿਕ. ਤਰੀਕੇ ਨਾਲ ਅਤੇ ਜਮਹੂਰੀ ਤਰੀਕੇ ਨਾਲ ਇਹ ਸਾਰਾ ਬਿਜ਼ਨੈਸ ਪੂਰਾ ਕੀਤਾ ਹੈ। ਜਿਹੜੀਆਂ ਰਿਪੋਰਟਸ ਇਥੇ ਰੱਖੀਆਂ ਗਈਆਂ ਹਨ, ਇਨ੍ਹਾਂ ਤੇ ਡਿਸਕਸ਼ਨ ਦਾ ਹੋਣਾ ਕੋਈ ਮੈਨਡੇਟਰੀ ਨਹੀਂ ਹੈ। ਹਾਊਸ ਵਿਚ ਇਹ ਰਿਪੋਰਟਸ ਪੇਸ਼ ਕਰਨੀਆਂ ਜ਼ਰੂਰੀ ਹਨ, ਇਹ ਸਾਡਾ ਲੀਗਲ ਫੰਕਸ਼ਨ ਹੈ। ਪਰ ਡਿਸਕਸ਼ਨ ਕਰਨਾ ਜ਼ਰੂਰੀ ਨਹੀਂ ਹੈ। ਇਨ੍ਹਾਂ ਰਿਪੋਰਟਸ ਤੇ ਡਿਸਕਸ਼ਨ ਫਿਰ ਕਿਸੇ ਵੇਲੇ ਵੀ ਹੋ ਸਕਦੀ ਹੈ ਪਰ ਇਹ ਜ਼ਰੂਰੀ ਨਹੀਂ। ਗੌਰਮਿੰਟ ਬਿਲਕੁਲ ਇਸ ਤੋਂ ਨੱਠਣਾ ਨਹੀਂ ਚਾਹੁੰਦੀ। ਅਸੀਂ ਹਰ ਮੈਂਬਰ ਨੂੰ ਬੋਲਣ ਲਈ ਜ਼ਿਆਦਾ ਤੋਂ ਜ਼ਿਆਦਾ ਟਾਈਮ ਦਿਤਾ ਹੈ। ਪਰ ਕਿਉਂਕਿ ਹੁਣ ਸਾਡੇ ਸਾਹਮਣੇ ਹੋਰ ਕੋਈ ਅਜੰਡਾ ਨਹੀਂ ਹੈ,ਇਸ ਲਈ ਹਾਊਸ ਸਾਈਨੇਡਾਈ ਐਡਜਰਨ ਕਰਨਾ ਜ਼ਰੂਰੀ ਹੈ।

**Mr. Speaker** : Question is—

That the House at its rising this day shall stand adjourned *sine die*.

*The motion was carried.*

---

**Not recorded as ordered by the Chair.

## PAPERS LAID ON THE TABLE

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਸਾਲਾਂ 1973-74, 1974-75, 1975-76 ਅਤੇ 1976-77 ਲਈ ਪੰਜਾਬ ਲੋਕ ਸੇਵਾ ਕਮਿਸ਼ਨ ਦੇ ਕੰਮ ਕਾਜ ਤੇ ਸਾਲਾਨਾ ਰਿਪੋਰਟਾਂ ਜੋ ਰਾਜਪਾਲ ਨੂੰ ਕਮਿਸ਼ਨ ਦੀ ਸਲਾਹ ਨੂੰ ਅਪ੍ਰਵਾਨ ਕਰਨ ਦੇ ਕਾਰਣਾਂ ਨੂੰ ਦਰਸਾਉਂਦਾ ਯਾਦ-ਪੱਤਰ ਸਮੇਤ ਪੇਸ਼ ਕੀਤੀਆਂ ਗਈਆਂ, ਜਿਵੇਂ ਕਿ ਸੰਵਿਧਾਨ ਦੇ ਅਨੁਛੇਦ 323 (2) ਅਧੀਨ ਲੋੜੀਂਦਾ ਹੈ, ਮੇਜ਼ ਤੇ ਰੱਖਦਾ ਹਾਂ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਰ, ਮੈਂ ਹੇਠ ਲਿਖੇ ਪੇਪਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

(1) ਵਿੱਤੀ ਲੇਖੇ, 1977-78 ;

(2) ਨਮਿੱਤਣ ਲੇਖੇ, 1977-78 ;

(3) ਸਾਲ 1977-78 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ;

(4) ਸਾਲ 1977-78 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ;

ਅਤੇ

(5) ਸਾਲ 1977-78 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ);

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ।

## LEGISLATIVE BUSINESS

### The Punjab Scheduled Castes Land Development and Finance Corporation (Amendment) Bill, 1979.

**ਭਲਾਈ ਮੰਤਰੀ** (ਸਰਦਾਰਨੀ ਸਤਵੰਤ ਕੌਰ ਸੰਧੂ) : ਮੈਂ ਪ੍ਰਸਤਾਵ ਕਰਦੀ ਹਾਂ ਕਿ ਪੰਜਾਬ ਅਨੁਸੂਚਿਤ ਜਾਤੀਆਂ, ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ, ਜਿਵੇਂ ਕਿ ਸਿਲੈਕਟ ਕਮੇਟੀ ਦੁਆਰਾ ਰਿਪੋਰਟ ਕੀਤਾ ਗਿਆ ਤੇ ਵਿਚਾਰ ਕੀਤਾ ਜਾਵੇ।

**Mr. Speaker** : Motion moved—

That the Punjab Scheduled Castes Land Development and Finance Corporation (Amendment) Bill, as reported by the Select Committee, be taken into consideration.

**ਡਾਕਟਰ ਭਗਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਸ਼ੁਕਰ ਹੈ ਤੁਸੀਂ ਮੈਨੂੰ ਬੋਲਣ ਲਈ ਟਾਈਮ ਦੇ ਦਿੱਤਾ ਹੈ।

**ਸ੍ਰੀ ਸਪੀਕਰ** : ਮੈਨੂੰ ਮੁਆਫ ਕਰਨਾ ।

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਹੈ, ਇਹ 1970 ਵਿਚ ਜਦੋਂ ਅਕਾਲੀ ਗੌਰਮਿੰਟ ਦੀ ਸਰਕਾਰ ਸੀ, ਉਸ ਵੇਲੇ ਬਣੀ ਸੀ। ਮੈਂ ਅਰਜ਼ ਕਰਦਾ ਹਾਂ ਕਿ ਉਸ ਵੇਲੇ ਜਿਹੜੇ ਇਸ ਵਾਸਤੇ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾਏ ਗਏ ਸਨ, ਉਨ੍ਹਾਂ ਤੇ ਅਸੀਂ ਬੜੀ ਮੇਹਨਤ ਕੀਤੀ ਸੀ। ਉਸ ਵੇਲੇ ਵੀ ਬਾਦਲ ਸਾਹਿਬ ਹੀ ਚੀਫ ਮਨਿਸਟਰ ਸਨ ਅਤੇ ਉਨ੍ਹਾਂ ਨੇ ਬੜੀ ਫਰਾਖਦਿਲੀ ਵਿਖਾਈ

ਸੀ ਅਤੇ ਮੇਹਨਤ ਕਰਕੇ ਇਹ ਕਾਰਪੋਰੇਸ਼ਨ ਚਲਾਈ ਸੀ। ਪਰੰਤੂ ਉਸ ਤੋਂ ਬਾਅਦ ਕੁਝ ਐਸੇ ਹਾਲਾਤ ਹੋਏ, ਜਿਸ ਨਾਲ ਕਿ ਸਾਡੀ ਗੌਰਮਿੰਟ ਟੁੱਟ ਗਈ ਔਰ ਇਕ ਹੋਰ ਗੌਰਮਿੰਟ ਆਈ ਕਾਂਗਰਸ ਵਾਲਿਆਂ ਦੀ। ਉਸ ਨੇ ਇਸ ਕਾਰਪੋਰੇਸ਼ਨ ਨੂੰ, ਜਿਸ ਨੂੰ ਕਿ ਅਸੀਂ ਪੈਦਾ ਕੀਤਾ ਸੀ, ਇਸ ਕਾਰਪੋਰੇਸ਼ਨ ਦੇ ਪਹਿਲੇ ਫੇਫੜੇ ਕੱਢ ਲਏ ਔਰ ਫਿਰ ਇਸਦਾ ਦਿਲ ਵੀ ਤੋੜ ਦਿਤਾ। ਇਸ ਤਰ੍ਹਾਂ ਇਸ ਕਾਰਪੋਰੇਸ਼ਨ ਦੀ ਮਾੜੀ ਹਾਲਤ ਹੋ ਗਈ। ਪਰ ਹੁਣ ਜਿਹੜੀ ਅਮੈਂਡਮੈਂਟ ਆਈ ਹੈ, ਇਸ ਅਮੈਂਡਮੈਂਟ ਨਾਲ ਵੀ ਉਹ ਮੰਤਵ ਪੂਰਾ ਨਹੀਂ ਹੁੰਦਾ ਜਿਹੜਾ ਕਿ ਹੋਣਾ ਚਾਹੀਦਾ ਹੈ। ਇਸ ਕਰਕੇ ਮੈਂ ਇਹ ਰਿਕੁਐਸਟ ਕੀਤੀ ਸੀ ਕਿ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਹੈ, ਇਸ ਵਾਸਤੇ ਕਿਸੇ ਵੀ ਸ਼ਡਿਊਲਡ ਕਾਸਟਸ ਦੇ ਵਿਧਾਇਕ ਨੂੰ ਜਾਂ ਜਿਨ੍ਹਾਂ ਨਾਲ ਇਸ ਕਾਰਪੋਰੇਸ਼ਨ ਦਾ ਸਬੰਧ ਹੈ, ਪੁੱਛਿਆ ਤੱਕ ਨਹੀਂ ਗਿਆ। ਇਸ ਲਈ ਮੈਂ ਇਹ ਅਰਜ਼ ਕੀਤੀ ਸੀ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦਿਤਾ ਜਾਵੇ ਅਤੇ ਉਹ ਸਿਲੈਕਟ ਕਮੇਟੀ 24 ਘੰਟਿਆਂ ਦੇ ਅੰਦਰ ਅੰਦਰ ਆਪਣੀ ਰਿਪੋਰਟ ਹਾਊਸ ਨੂੰ ਦੇ ਦੇਵੇਗੀ। ਮੈਂ ਚਾਹੁੰਦਾ ਸੀ ਕਿ ਇਸ ਕਮੇਟੀ ਦੇ ਮੈਂਬਰਾਂ ਦੇ ਨਾਵਾਂ ਦੀ ਜਦੋਂ ਅਨਾਊਂਸਮੈਂਟ ਹੋਵੇਗੀ ਤਾਂ ਮੈਂ ਉਨ੍ਹਾਂ ਮੈਂਬਰਾਂ ਨੂੰ ਮਿਲਕੇ ਕੁਝ ਸੁਝਾਅ ਦੇਵਾਂਗਾ ਪਰ ਮੈਨੂੰ ਹੁਣ ਤੱਕ ਉਸ ਕਮੇਟੀ ਦੇ ਮੈਂਬਰਜ਼ ਦੇ ਨਾਵਾਂ ਦਾ ਪਤਾ ਤੱਕ ਨਹੀਂ ਲੱਗਾ। ਸ਼ਾਮ ਦੇ 4-30 ਵਜੇ ਮੈਂ ਆਇਆ ਹਾਂ ਔਰ 5-15 ਤੇ ਮੈਂ ਪਤਾ ਕੀਤਾ ਕਿ ਕੋਈ ਸਿਲੈਕਟ ਕਮੇਟੀ ਦੀ ਮੀਟਿੰਗ ਹੈ ਜਾਂ ਨਹੀਂ। ਤੁਹਾਨੂੰ, ਸਪੀਕਰ ਸਾਹਿਬ, ਮੈਂ ਇੱਕ ਲੈਟਰ ਵੀ ਲਿਖਿਆ ਹੈ ਕਿ ਇਸ ਮਾਮਲੇ ਤੋਂ ਮੈਨੂੰ ਵਾਂਝਿਆ ਰਖਿਆ ਗਿਆ ਹੈ ਔਰ ਇਸ ਲਈ ਜੇ ਇੱਕ ਹੋਰ ਮੀਟਿੰਗ ਹੋ ਜਾਏ ਔਰ ਮੈਂ ਆਪਣੇ ਖਿਆਲਾਤ ਉਥੇ ਰਖ ਸਕਾਂ ਤਾਂ ਕੋਈ ਹਰਜ਼ ਵਾਲੀ ਗਲ ਨਹੀਂ। ਤੁਸੀਂ ਕਿਹਾ ਕਿ ਜਵਾਬ ਦਿਆਂਗੇ। 24 ਘੰਟੇ ਹੋ ਗਏ ਹਨ, ਪਰ ਮੈਨੂੰ ਕੋਈ ਜਵਾਬ ਨਹੀਂ ਦਿਤਾ ਗਿਆ। ਇਸ ਬਿਲ ਵਿਚ ਕਈ ਤਰੁੱਟੀਆਂ ਰਹਿ ਗਈਆਂ ਹਨ। ਇਹ ਸਾਰਾ ਕੰਮ ਅਫ਼ਸਰਾਂ ਨੇ ਕੀਤਾ ਹੈ ਅਤੇ ਇਹ ਕੰਮ ਵਿਧਾਇਕਾਂ ਕੋਲੋਂ ਨਹੀਂ ਹੋਇਆ। ਇੱਕ ਅਮੈਂਡਮੈਂਟ ਮੰਨ ਲਈ ਹੈ। ਜਿਹੜਾ ਇਸ ਦਾ ਕੈਪੀਟਲ ਹੈ, ਉਹ ਮਿਨੀਮਮ ਨਾਟ ਲੈਸ ਦੈਨ ਦਸ ਕਰੋੜ ਕਰ ਦਿੱਤਾ ਹੈ। ਇਸ ਤੋਂ ਇਲਾਵਾ ਜਿਹੜੀ ਡਾਇਰੈਕਟਰਜ਼ ਦੀ ਗੱਲ ਹੈ ਜਿਹੜਾ ਪਹਿਲੀ ਕਾਰਪੋਰੇਸ਼ਨ ਦਾ ਐਕਟ ਹੈ, ਉਹ ਮੇਰੇ ਕੋਲ ਹੈ। ਉਸ ਵਿਚ 7 ਮੈਂਬਰ ਬਣਾਏ ਸਨ, ਜਿਨ੍ਹਾਂ ਵਿਚੋਂ 4 ਸ਼ਡਿਊਲਡ ਕਾਸਟਸ ਦੇ ਸਨ। ਇਨ੍ਹਾਂ ਨੇ ਹੁਣ 11 ਮੈਂਬਰ ਬਣਾ ਦਿੱਤੇ ਹਨ ਔਰ ਇਨ੍ਹਾਂ ਵਿਚੋਂ ਜਿਥੇ ਪਹਿਲਾਂ 4 ਸ਼ਡਿਓਲਡ ਕਾਸਟਸ ਦੇ ਮੈਂਬਰ ਬਣਾਏ ਸਨ, ਉਨ੍ਹਾਂ ਦੀ ਬਜਾਏ ਹੁਣ ਮੈਂਬਰਾਂ ਨੇ ਜ਼ੋਰ ਪਾਕੇ ਸਿਲੈਕਟ ਕਮੇਟੀ ਵਿਚ ਇਹ ਸ਼ਡਿਊਲਡ ਕਾਸਟਸ ਮੈਂਬਰਾਂ ਦੀ ਗਿਣਤੀ 5 ਕਰ ਦਿਤੀ ਹੈ। ਪਹਿਲਾਂ ਸ਼ਡਿਊਲਡ ਕਾਸਟਸ ਦੀ ਮੈਜਾਰਿਟੀ 60% ਸੀ ਔਰ ਹੁਣ ਇਹ 40% ਹੋ ਗਈ ਹੈ। ਇਸ ਤਰ੍ਹਾਂ ਕਰਕੇ ਇਹ ਪਰਸੈਂਟੇਜ ਘਟੀ ਹੈ। ਇਹ ਸਾਰਾ ਕੰਮ ਅਫਸਰਾਂ ਦੇ ਸਪੁਰਦ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਸਾਡੀ ਕੋਸ਼ਿਸ਼ ਹੈ ਕਿ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਇਨਵਾਲਵ ਕਰੀਏ ਔਰ ਉਨ੍ਹਾਂ ਦੀ ਨੁਮਾਇੰਦਗੀ ਨੂੰ ਜ਼ਿਆਦਾ ਤੋਂ ਜ਼ਿਆਦਾ ਚਾਂਸ ਦੇਈਏ। ਉਹ ਲੋਕ ਆਪਣੇ ਆਪਣੇ ਏਰੀਏ ਦੇ ਮੁਅੱਲਕ ਜੋ ਤਕਲੀਫਾਂ ਹੋਣ, ਦੱਸ ਸਕਣ ਅਤੇ ਉਹ ਕਾਰਪੋਰੇਸ਼ਨ ਕੋਲੋਂ ਗਰੀਬ ਬੰਦਿਆਂ ਨੂੰ ਫਾਇਦਾ ਪਹੁੰਚਾ ਸਕਣ। ਪਰ ਇਹ ਨਹੀਂ ਕੀਤਾ ਗਿਆ। ਇਕ ਐਸੀ ਸਵੋਰਡ ਲਟਕਾ ਦਿਤੀ ਗਈ ਹੈ। ਅੱਗੇ ਉਸਦੇ ਕੱਢਣ ਵਾਸਤੇ ਬਕਾਇਦਾ ਪ੍ਰੋਵੀਜ਼ਨ ਸੀ। ਪਰ ਉਸ ਦੀ ਵਰਤੋਂ ਨਹੀਂ ਕੀਤੀ ਗਈ। ਇਸ ਦੀ ਮਿਆਦ ਇਕ ਸਾਲ ਹੋਵੇ। ਇੱਕ ਸਾਲ ਵੀ ਨਹੀਂ ਜੇ ਗੌਰਮਿੰਟ ਚਾਹੇ ਤਾਂ ਇੱਕ ਮਹੀਨੇ ਵਿਚ ਬਾਹਰ ਕਢ ਮਾਰੇ। ਜਿਸ ਮੈਂਬਰ ਨੂੰ ਇਹ ਪਤਾ ਹੋਵੇ ਕਿ ਉਹ ਅੱਜ ਗਿਆ ਕਿ ਕੱਲ੍ਹ ਗਿਆ, ਉਸ ਨੇ ਇਸ ਕਾਰਪੋਰੇਸ਼ਨ ਸਬੰਧੀ ਸੋਚਣਾ ਕੀ ਹੈ। ਇਸ ਵਿਚ ਪੀਪਲਜ਼ ਇਨਵਾਲਵਮੈਂਟ ਨਹੀਂ ਹੈ। ਇਸ ਵਿਚ ਬਿਓਰੋਕ੍ਰੇਟਾਈਜ਼ੇਸ਼ਨ ਜ਼ਿਆਦਾ ਹੋ ਗਈ ਹੈ। ਇਹ ਜੋ ਸ਼੍ਰੋਮਣੀ ਅਕਾਲੀ ਦਲ ਦੀ ਗੌਰਮਿੰਟ ਹੈ ਇਸ ਨਾਲ ਇਨ੍ਹਾਂ ਦਾ ਮੰਤਵ ਪੂਰਾ

[ਡਾਕਟਰ ਭਗਤ ਸਿੰਘ]

ਨਹੀਂ ਹੁੰਦਾ । ਮੈਂ ਇਹ ਮਹਿਸੂਸ ਕਰਦਾ ਹਾਂ ਕਿ ਕਿਸੇ ਨਾ ਕਿਸੇ ਵਕਤ ਵਿਚ ਇਹ ਬਿਲ ਫਿਰ ਲਿਆਉਣਾ ਪਵੇਗਾ।

ਐਗਜ਼ੈਕਟਿਵ ਡਾਇਰੈਕਟਰ ਨਵੇਂ ਬਣਾਏ ਹਨ । ਸੈਕਸ਼ਨ 6 ਅਧੀਨ ਸਬ-ਕਲਾਜ਼ ਥੱਲੇ ਉਹ ਓਲਡ ਪ੍ਰੋਵੀਜ਼ਨ ਚੰਗਾ ਸੀ। ਆਖਰੀ ਗੱਲ ਮੈਂ ਸ਼ਾਰਟ ਕਰਨ ਲਈ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੈਕਸ਼ਨ 8 ਹੈ ਉਸਦੀ ਸੈਕਸ਼ਨ 27 ਓਲਡ ਅਧੀਨ ਇਸਦੇ ਅਕਾਊਂਟਸ ਦੀ ਚੈਕਿੰਗ ਸੀ। ਇਸਦੇ ਵਿਚ ਲਿਖਿਆ ਹੈ ਕਿ ਅਕਾਊਂਟੈਂਟ ਜਨਰਲ ਜਾਂ ਉਸਦਾ ਕੋਈ ਨਾਮੀਨੀ ਅਕਾਊਂਟਸ ਚੈਕ ਕਰੇ। ਠੀਕ ਗੱਲ ਹੈ ਅਤੇ ਚੈਕਿੰਗ ਖਰੋ ਹੋਣੀ ਚਾਹੀਦੀ ਹੈ ਤਾਕਿ ਕੋਈ ਐਂਬੇਜ਼ਲਮੈਂਟ ਨਾ ਹੋਵੇ। ਉਸਦਾ ਕੋਈ ਵੀ ਆਦਮੀ ਜਿਵੇਂ ਕਿ ਸੁਪਰਡੰਟ ਜਾਂ ਅਕਾਊਂਟੈਂਟ ਭੇਜਿਆ ਜਾ ਸਕਦਾ ਹੈ। ਪਰ ਇਹ ਠੀਕ ਨਹੀਂ ਹੈ। ਚੈਕਿੰਗ ਲਈ ਨਾਟ ਬੀਲੋ ਦੀ ਰੈਂਕ ਆਫ ਗਜ਼ਟਿਡ ਅਫਸਰ ਕਲਾਸ-2 ਜਾਂ ਕਲਾਸ-1 ਅਫ਼ਸਰ ਹੋਣਾ ਚਾਹੀਦਾ ਹੈ। ਚੈਕਿੰਗ ਲਈ ਕੋਈ ਜ਼ਿਮੇਵਾਰ ਆਦਮੀ ਜਾਵੇ ਔਰ ਅਗਰ ਅਕਾਊਂਟਸ ਵਿਚ ਕੋਈ ਗੜ੍ਹਬੜ ਹੋਵੇ ਤਾਂ ਬੋਰਡ ਆਫ ਡਾਇਰੈਕਟਰਜ਼ ਦੇ ਨੋਟਿਸ ਵਿਚ ਜਾਂ ਸਰਕਾਰ ਦੇ ਨੋਟਿਸ ਵਿਚ ਉਹ ਚੀਜ਼ ਲਿਆਉਣੀ ਚਾਹੀਦੀ ਹੈ ਔਰ ਉਸ ਗੜਬੜ ਨੂੰ ਦੂਰ ਕਰਨਾ ਚਾਹੀਦਾ ਹੈ।

ਤੁਸੀਂ ਮੈਨੂੰ ਬੋਲਣ ਨਹੀਂ ਦਿੱਤਾ ਔਰ ਨਾ ਹੀ ਮੈਨੂੰ ਸਿਲੈਕਟ ਕਮੇਟੀ ਵਿਚ ਬੁਲਾਇਆ ਹੈ। ਇਹ ਬੜੀ ਵੱਡੀ ਤਰੁੱਟੀ ਹੈ। ਇਸ ਵਾਸਤੇ ਆਰਡਰ ਪਾਸ ਕਰਨਾ ਚਾਹੀਦਾ ਹੈ ਕਿ ਇਹ ਕੰਮ ਗੌਰਮਿੰਟ ਆਪ ਕਰੇਗੀ।

ਇਨ੍ਹਾਂ ਸ਼ਬਦਾਂ ਨਾਲ, ਇਹ ਜੋ ਥੋੜ੍ਹੀ ਬਹੁਤ ਸਲਾਹ ਸਾਡੇ ਵੀਰਾਂ ਨੇ ਦਿੱਤੀ ਹੈ, ਇਸ ਦੀ ਮੈਂ ਸ਼ਲਾਘਾ ਕਰਦਾ ਹਾਂ। ਅਗਰ ਜੋ ਕੁਝ ਮੈਂ ਕਿਹਾ ਹੈ ਇਹ ਅਮੈਂਡਮੈਂਟ ਪਾਸ ਕਰਨ ਨੂੰ ਤਿਆਰ ਹਨ ਤਾਂ ਇਸ ਬਾਰੇ ਅਮੈਂਡਮੈਂਟਸ ਮੇਰੇ ਪਾਸ ਹਨ, ਮੈਂ ਦੇ ਸਕਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ**(ਅਮਲੋਹ, ਐਸ. ਸੀ.): ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ, ਇਹ ਬੜਾ ਜ਼ਰਰੀ ਹੈ। ਇਹ ਬਿਲ ਪਹਿਲੇ ਰਾਜ ਸਮੇਂ ਤਿਆਰ ਕੀਤਾ ਗਿਆ ਸੀ । ਅਸੀਂ ਸਰਕਾਰ ਨੂੰ ਬੇਨਤੀ ਕੀਤੀ ਔਰ ਇਨ੍ਹਾਂ ਨੇ ਆਰਡੀਨੈਂਸ ਲਿਆ ਕੇ ਇਸ ਦਾ ਕੈਪੀਟਲ 10 ਕਰੋੜ ਰੁਪਿਆ ਕਰ ਦਿਤਾ। ਇਹ ਬਹੁਤ ਅੱਛਾ ਕੀਤਾ ਗਿਆ ਹੈ। ਪਰ ਮੈਂ ਹੁਣ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਰੁਪਏ ਦੀ ਠੀਕ ਤਰ੍ਹਾਂ ਨਾਲ ਵਰਤੋਂ ਹੋਣੀ ਚਾਹੀਦੀ ਹੈ। ਸਾਡੀ ਬੇਨਤੀ ਤੇ ਸਿਲੈਕਟ ਕਮੇਟੀ ਬਣਾਈ ਗਈ ਔਰ ਇਸ ਕਮੇਟੀ ਦੀ ਕੱਲ੍ਹ ਸ਼ਾਮ ਦੇ 4-00 ਵਜੇ ਮੀਟਿੰਗ ਹੋ ਗਈ। ਡਾਕਟਰ ਸਾਹਿਬ ਨੂੰ ਇਸ ਮੀਟਿੰਗ ਬਾਰੇ ਇਤਲਾਹ ਨਹੀਂ ਹੋ ਸਕੀ ਭਾਵੇਂ ਅਸੀਂ ਇਨ੍ਹਾਂ ਦੀ ਤਲਾਸ਼ ਵੀ ਕੀਤੀ। ਪਰ ਫਿਰ ਵੀ ਇਹ ਮੀਟਿੰਗ ਵਿਚ ਹਾਜ਼ਰ ਨਹੀਂ ਹੋ ਸਕੇ। ਇਸ ਬਿਲ ਨੂੰ ਪਾਸ ਕਰਾਇਆ ਜਾਣਾ ਚਾਹੀਦਾ ਹੈ। ਜੇ ਕੋਈ ਕਮੀਆਂ ਬੇਸ਼ੀਆਂ ਰਹਿ ਜਾਣਗੀਆਂ ਤਾਂ ਉਹ ਫਿਰ ਆਰਡੀਨੈਂਸ ਰਾਹੀਂ ਦੂਰ ਹੋ ਸਕਦੀਆਂ ਹਨ । ਜਿੰਨੀ ਸਾਡੀ ਲਿਆਕਤ ਸੀ ਉਸ ਦੇ ਮੁਤਾਬਿਕ ਅਸੀਂ ਸਾਰਿਆਂ ਨੇ ਇਸ ਬਿਲ ਨੂੰ ਯੂਨੈਨੀ-ਮਸਲੀ ਤੌਰ ਤੇ ਇਥੇ ਲਿਆਂਦਾ ਹੈ ਅਤੇ ਜੇ ਹੁਣ ਇਸ ਵਿਚ ਕੋਈ ਸੋਧ ਕਰਾਂਗੇ ਤਾਂ ਉਨ੍ਹਾਂ ਮੈਂਬਰਾਂ ਦਾ ਵਿਸ਼ਵਾਸਘਾਤ ਕਰਾਂਗੇ। ਅੱਜ ਬੜਾ ਚੰਗਾ ਐਟਮਾਸਫੀਅਰ ਹੈ ਔਰ ਇਸ ਨੂੰ ਸ਼ਰਵਸੰਮਤੀ ਨਾਲ ਪਾਸ ਕਰਾਉਣਾ ਚਾਹੀਦਾ ਹੈ। ਮੇਰੀ ਪ੍ਰਾਰਥਨਾ ਇਹ ਹੈ ਕਿ ਮੈਂਬਰ ਥੱਕੇ ਹੋਏ ਹਨ। ਇਹ ਬਿਲ ਪਾਸ ਕਰਾਓ ਤਾਕਿ ਉਹ ਵੀ ਆਪਣੇ ਆਪਣੇ ਘਰੀਂ ਜਾਣ। ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਜੀ ਨੂੰ ਇਸ ਤੇ ਸਖਤੀ ਨਾਲ ਇੰਪਲੀਮੈਂਟੇਸ਼ਨ ਕਰਨੀ ਚਾਹੀਦੀ ਹੈ। ਕਈ ਅਫਸ਼ਰ ਇਸ ਦੀ ਠੀਕ ਤਰ੍ਹਾਂ ਨਾਲ ਇੰਪਲੀਮੈਂਟੇਸ਼ਨ ਨਹੀਂ ਕਰਦੇ। ਡਾਕਟਰ ਸਾਹਿਬ ਦੀ ਮਨਸ਼ਾ ਠੀਕ ਹੈ।

ਐਕਟ ਵੀ ਠੀਕ ਹੈ। ਇਸ ਦੀ ਮਨਸ਼ਾ ਵੀ ਠੀਕ ਹੈ ਪਰ ਇਸਦੀ ਇੰਪਲੀਮੈਂਟੇਸ਼ਨ ਕਮਜ਼ੋਰ ਹੈ। ਇਹ ਜਿਹੜਾ 10 ਕਰੋੜ ਰੁਪਿਆ ਹੈ, ਇਸ ਦੀ ਠੀਕ ਤਰ੍ਹਾਂ ਨਾਲ ਵਰਤੋਂ ਹੋਣੀ ਚਾਹੀਦੀ ਹੈ। ਮੈਂ, ਸਪੀਕਰ ਸਾਹਿਬ, ਤੁਹਾਡਾ ਸਮਾਂ ਨਹੀਂ ਲੈਂਦਾ ਅਤੇ ਇਹੀ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਾਇਆ ਜਾਏ ਤਾਕਿ ਅਸੀਂ ਸਾਰੇ ਆਪਣੇ ਘਰਾਂ ਨੂੰ ਜਾਈਏ। ਜਿਸ ਤਰਾਂ ਨਾਲ ਸਾਡੇ ਵਿੱਤ ਮੰਤਰੀ ਸਾਹਿਬ ਨੇ ਦੀਵਾਲੀ ਦਾ ਤੋਹਫਾ ਆਪਣੇ ਐਂਪਲਾਈਜ਼ ਨੂੰ ਦੇਣਾ ਹੈ, ਉਸੇ ਤਰ੍ਹਾਂ ਹੀ ਇਹ ਬਿਲ ਪਾਸ ਕਰਕੇ ਇਨ੍ਹਾਂ ਗਰੀਬ ਲੋਕਾਂ ਨੂੰ ਵੀ ਦੀਵਾਲੀ ਦਾ ਤੋਹਫਾ ਦੇਈਏ। ਐਨੀ ਜ਼ਰੂਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਇਸ ਸਬੰਧ ਵਿਚ ਸਾਡੀ ਮੀਟਿੰਗ ਕਰ ਲਿਆ ਕਰਨ ਤਾਕਿ ਅਸੀਂ ਆਪਣੀਆਂ ਸੁਜੈਸ਼ਨਜ਼ ਦੇ ਸਕੀਏ। ਡਾਕਟਰ ਸਾਹਿਬ ਦੇ ਸ਼ੰਕੇ ਠੀਕ ਹਨ, ਮੈਂ ਇਨ੍ਹਾਂ ਨਾਲ ਸਹਿਮਤ ਹਾਂ।

ਮੈਂ ਅੰਤ ਵਿਚ ਫਿਰ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ ਤਾਕਿ ਸਰਕਾਰ ਨੂੰ ਇਸ ਗਲ ਦਾ ਕਰੇਡਿਟ ਮਿਲੇ।

**ਸਾਥੀ ਰੂਪ ਲਾਲ** (ਮੋਗਾ): ਜਿਹੜਾ ਬਿਲ ਬੀਬੀ ਜੀ ਨੇ ਪੇਸ਼ ਕੀਤਾ ਹੈ, ਇਹ ਬੜਾ ਸ਼ਲਾਘਾ-ਯੋਗ ਹੈ। ਹਰੀਜਨਾਂ ਦੀ ਹਰ ਹਾਲਤ ਵਿਚ ਮੱਦਦ ਹੋਣੀ ਚਾਹੀਦੀ ਹੈ। ਜਿਥੋਂ ਤੱਕ ਰੁਪਏ ਪੈਸੇ ਦਾ ਸਵਾਲ ਹੈ, ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵਿਚ ਜੋ ਰੁਪਏ ਪੈਸੇ ਦੀ ਵੰਡ ਹੋਣੀ ਹੈ, ਉਸਦਾ ਲਾਭ ਸਿਰਫ ਹਰੀਜਨਾਂ ਨੂੰ, ਸ਼ਡਿਊਲਡ ਕਾਸਟਸ ਨੂੰ ਅਤੇ ਹੋਰ ਗਰੀਬ ਆਦਮੀਆਂ ਨੂੰ ਹੀ ਹੋਣਾ ਚਾਹੀਦਾ ਹੈ। ਜਗਜੀਵਨ ਰਾਮ ਵਰਗੇ ਬੜੇ ਆਦਮੀਆਂ ਨੂੰ ਇਸ ਵਿਚੋਂ ਪੈਸੇ ਨਹੀਂ ਮਿਲਣੇ ਚਾਹੀਦੇ। ਸਿਰਫ ਗਰੀਬਾਂ ਨੂੰ ਹੀ ਇਸ ਵਿਚੋਂ ਪੈਸੇ ਮਿਲਣੇ ਚਾਹੀਦੇ ਹਨ। ਸਵਾਲ ਇਹ ਹੈ ਕਿ ਨਿਚਲੇ ਦਰਜੇ ਦੇ ਜੋ ਹਰੀਜਨ ਹਨ, ਉਨ੍ਹਾਂ ਨੂੰ ਇਸ ਵਿਚੋਂ ਲਾਭ ਹੋਣਾ ਚਾਹੀਦਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਇਹ ਜਿਹੜੀ ਕਾਰਪੋਰੇਸ਼ਨ ਹੈ, ਇਹ ਪੰਜਾਬ ਦੀ ਹੈ ਔਰ ਸ੍ਰੀ ਜਗਜੀਵਨ ਰਾਮ ਜੀ ਦਿੱਲੀ ਵਿਚ ਹਨ। ਇਨ੍ਹਾਂ ਨੂੰ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ। ਇਨ੍ਹਾਂ ਦੀ ਭੈੜੀ ਆਦਤ ਬਣ ਗਈ ਹੈ।

**ਸਾਥੀ ਰੂਪ ਲਾਲ**: ਮੈਂ ਜਗਜੀਵਨ ਰਾਮ ਦਾ ਨਾਂ ਵਾਪਿਸ ਲੈਂਦਾ ਹਾਂ। ਮੈਂ ਇਹ ਕਹਿੰਦਾ ਹਾਂ ਕਿ ਬੜਿਆਂ ਨੂੰ ਇਸ ਵਿਚੋਂ ਪੈਸੇ ਨਾ ਦਿਓ ਬਲਕਿ ਛੋਟਿਆਂ ਨੂੰ ਦਿਓ। ਹਰੀਜਨ ਹੀ ਹਨ ਜਿਨ੍ਹਾਂ ਨਾਲ ਭੈੜਾ ਸਲੂਕ ਪੁਲਿਸ ਕਰਦੀ ਹੈ। ਮੈਂ ਤੁਹਾਨੂੰ ਦਸਿਆ ਸੀ ਕਿ ਥਾਣਿਆਂ ਵਿਚ ਇਨ੍ਹਾਂ ਹਰੀਜਨਾਂ ਨੂੰ ਛਿੱਤਰ ਮਾਰੇ ਜਾਂਦੇ ਹਨ। ਵਾਘੇ ਵਾਲੇ ਥਾਣੇ ਵਿਚ ਇੱਕ ਥਾਣੇਦਾਰ ਲਗਿਆ ਹੋਇਆ ਹੈ, ਉਹ ਥਾਣੇਦਾਰ ਹਰੀਜਨਾਂ ਨੂੰ ਕੁੱਟਦਾ ਹੈ। ਮੈਂ ਇਹ ਕਹਿੰਦਾ ਹਾਂ ਕਿ ਗਰੀਬਾਂ ਨੂੰ ਕਿਉਂ ਮਾਰਿਆ ਜਾਂਦਾ ਹੈ। ਮੈਂ ਪੁੱਛਿਆ ਕਿ ਉਸ ਥਾਣੇਦਾਰ ਦਾ ਕੀ ਨਾਂ ਹੈ ਤਾਂ ਮੈਨੂੰ ਦਸਿਆ ਗਿਆ ਕਿ ਉਸ ਨੂੰ ਗੱਬਰ ਸਿੰਘ ਕਹਿੰਦੇ ਹਨ। ਪੁੱਛਣ ਤੇ ਪਤਾ ਲਗਿਆ ਕਿ ਕਿਸੇ ਫਿਲਮ ਵਿਚ ਗੱਬਰ ਸਿੰਘ ਬਦਮਾਸ਼ ਦਾ ਕੰਮ ਕਰਦਾ ਹੈ, ਇਸ ਲਈ ਉਸ ਦੇ ਨਾਂ ਤੇ ਇਸ ਥਾਣੇਦਾਰ ਦਾ ਨਾਂ ਗੱਬਰ ਸਿੰਘ ਰਖਿਆ ਗਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਜਿਸ ਥਾਣੇਦਾਰ ਦਾ ਇਹ ਨਾਂ ਲੈ ਰਹੇ ਹਨ, ਉਸ ਨੇ ਨਕਸਲਵਾੜੀਆਂ ਨੂੰ ਖਤਮ ਕੀਤਾ ਅਤੇ ਉਹ ਇਨ੍ਹਾਂ ਨੂੰ ਅਫੀਮ ਨਹੀਂ ਵੇਚਣ ਦਿੰਦਾ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਉਹ ਥਾਣੇਦਾਰ ਆਪਣੇ ਆਪ ਨੂੰ ਗੱਬਰ ਸਿੰਘ ਕਹਿੰਦਾ ਹੈ। ਮੈਂ ਉਸਨੂੰ ਪੁੱਛਿਆ ਕਿ ਤੂੰ ਗੱਬਰ ਸਿੰਘ ਕਿਸ ਤਰ੍ਹਾਂ ਬਣ ਗਿਆ ਤਾਂ ਉਹ ਕਹਿਣ ਲੱਗਾ ਕਿ ਇਕ ਫਿਲਮ ਵਿਚ ਗੱਬਰ ਸਿੰਘ ਬੜੇ ਵੱਡੇ ਬਦਮਾਸ਼ ਦਾ ਨਾਂ ਹੈ।

**ਸ਼੍ਰੀ ਸਪੀਕਰ**: ਤੁਸੀਂ ਬਿਲ ਦੀ ਰੈਲੇਵੈਂਸੀ ਤੇ ਬੋਲੋ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਸ ਵਿਚ ਆਈ. ਜੀ. ਸਾਹਿਬ ਦੀ ਜ਼ਿੰਮੇਵਾਰੀ ਹੈ। ਜੋ ਇਸ ਵੇਲੇ ਪੰਜਾਬ ਵਿਚ ਹੋ ਰਿਹਾ ਹੈ ਅਤੇ ਗਰੀਬ ਲੋਕਾਂ ਨਾਲ ਜ਼ਿਆਦਤੀਆਂ ਹੋ ਰਹੀਆਂ ਹਨ, ਇਸ ਦੀ ਜ਼ਿੰਮੇਵਾਰੀ ਸਰਕਾਰ ਦੀ ਹੈ। ਚੀਫ ਮਨਿਸਟਰ ਸਾਹਿਬ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਪਿਛਲੀ ਅਸੈਂਬਲੀ ਵਿਚ ਆਈ. ਜੀ. ਨੇ ਬੜਾ ਤਮਾਸ਼ਾ ਕੀਤਾ ਸੀ। ਜਿਹੜੇ ਲੋਕ ਗਰੀਬਾਂ ਨਾਲ ਧੱਕਾ ਕਰ ਰਹੇ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ।

**ਭਲਾਈ ਮੰਤਰੀ (ਸਰਦਾਰਨੀ ਸਤਵੰਤ ਕੌਰ ਸੰਧੂ)**: ਸਪੀਕਰ ਸਾਹਿਬ, ਇਹ ਪੰਜਾਬ ਅਨੁਸੂਚਿਤ ਜਾਤੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ, 1979, ਜੋ 1970 ਦੇ ਵਿਚ ਅਕਾਲੀ ਪਾਰਟੀ ਦੀ ਸਰਕਾਰ ਨੇ ਬਾਦਲ ਸਾਹਿਬ ਦੀ ਲੀਡਰਸ਼ਿਪ ਵਿਚ ਬਣਾਇਆ ਸੀ ਅਤੇ ਅੱਜ ਵੀ ਅਕਾਲੀ ਪਾਰਟੀ ਦੀ ਸਰਕਾਰ ਹੈ ਅਤੇ ਬਾਦਲ ਸਾਹਿਬ ਮੁੱਖ ਮੰਤਰੀ ਹਨ। ਉਸ ਵੇਲੇ ਇਹ ਕਾਰਪੋਰੇਸ਼ਨ 5 ਕਰੋੜ ਰੁਪਏ ਦੇ ਕੈਪੀਟਲ ਨਾਲ ਬਣਾਈ ਗਈ ਸੀ। ਇਸ ਕਾਰਪੋਰੇਸ਼ਨ ਰਾਹੀਂ ਗਰੀਬ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਮੱਦਦ ਮਿਲੇਗੀ ਅਤੇ ਉਹ ਆਪਣੀ ਮਾਲੀ ਹਾਲਤ ਵਿੱਚ ਸੁਧਾਰ ਕਰ ਸਕਣਗੇ। ਇਸ ਕਾਰਪੋਰੇਸ਼ਨ ਨੇ ਗਰੀਬ ਲੋਕਾਂ ਦੀ ਸੇਵਾ ਕੀਤੀ ਹੈ ਅਤੇ ਕਰਜ਼ਾ ਦੇ ਕੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਆਪ ਖੜ੍ਹਾ ਕਰਨ ਦੀ ਹਿੰਮਤ ਦਿਤੀ ਹੈ। ਇਸ ਬਿਲ ਦੇ ਲਿਆਉਣ ਦੀ ਮਨਸ਼ਾ ਇਹ ਸੀ ਕਿ ਵੀਕਰ ਸੈਕਸ਼ਨ ਦੇ ਲੋਕਾਂ ਦੀ ਮੱਦਦ ਕੀਤੀ ਜਾ ਸਕੇ। ਜਿਹੜੇ ਸੱਦੀਆਂ ਤੋਂ ਪਿਛੜੇ ਹੋਏ ਹਨ, ਉਨ੍ਹਾਂ ਦਾ ਸੁਧਾਰ ਹੋ ਸਕੇ ਤਾਂ ਕਿ ਉਹ ਵੀ ਆਪਣਾ ਸਿਰ ਉੱਚਾ ਕਰ ਸਕਣ ਅਤੇ ਆਪਣੇ ਆਪ ਨੂੰ ਆਜ਼ਾਦ ਦੇਸ਼ ਦੇ ਆਜ਼ਾਦਵਾਸੀ ਕਹਿ ਸਕਣ। ਇਸ ਕਾਰਪੋਰੇਸ਼ਨ ਦੇ ਕੈਪੀਟਲ ਨੂੰ 5 ਕਰੋੜ ਰੁਪਏ ਤੋਂ ਵਧਾ ਕੇ 10 ਕਰੋੜ ਰੁਪਿਆ ਕਰ ਦਿਤਾ ਗਿਆ ਤਾਕਿ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਕਰਜ਼ਾ ਮਿਲ ਸਕੇ। ਇਸ ਤੋਂ ਸਾਬਤ ਹੁੰਦਾ ਹੈ ਕਿ ਅਕਾਲੀ ਪਾਰਟੀ ਦੀ ਸਰਕਾਰ ਗਰੀਬਾਂ ਦੀ ਕਿੰਨੀ ਹਮਦਰਦ ਸਰਕਾਰ ਹੈ। ਇਸ ਕੈਪੀਟਲ ਨੂੰ ਵਧਾਉਣ ਵਿਚ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਵਿਚਾਰ ਰੱਖੇ ਸਨ ਅਤੇ ਵਧਾਉਣ ਦੀ ਸਿਫਾਰਸ਼ ਕੀਤੀ ਸੀ। ਜਿਸ ਵੇਲੇ ਬਿਲ ਪੇਸ਼ ਹੋਣਾ ਸੀ ਅਤੇ ਸ਼ਾਮ ਦੀ ਸਿਟਿੰਗ ਹੋਣੀ ਸੀ ਤਾਂ ਉਸ ਵੇਲੇ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਕਹਿ ਰਹੇ ਸਨ ਕਿ ਉਹ ਬਿਲ ਦੇ ਸਮੇਂ ਹਾਜ਼ਰ ਨਹੀਂ ਹੋਣਗੇ ਔਰ ਉਹ ਚਲੇ ਗਏ ਹਨ। ਪਰ ਬੜੇ ਦੁਖ ਦੀ ਗੱਲ ਹੈ ਕਿ ਇਹ ਬਿਲ ਪਿਛੜੇ ਹੋਏ ਲੋਕਾਂ ਦੀ ਭਲਾਈ ਦੇ ਨਾਲ ਸਬੰਧ ਰੱਖਦਾ ਸੀ ਔਰ ਆਪੋਜ਼ੀਸ਼ਨ ਨੂੰ ਇਸ ਵਿਚ ਹਿਸਾ ਪਾਉਣਾ ਚਾਹੀਦਾ ਸੀ। ਮੇਰਾ ਮਹਿਕਮਾ ਇਕ ਪੱਛੜਿਆ ਹੋਇਆ ਮਹਿਕਮਾ ਹੈ। ਇਸ ਦੀ ਭਲਾਈ ਲਈ ਸਾਰੇ ਮੈਂਬਰਾਂ ਨੂੰ ਹਿੱਸਾ ਪਾਉਣਾ ਚਾਹੀਦਾ ਸੀ, ਪਰ ਇਸ ਭਲਾਈ ਦੇ ਕੰਮ ਵਿਚ ਆਪੋਜ਼ੀਸ਼ਨ ਪਾਰਟੀਜ਼ ਦੇ ਮੈਂਬਰਾਂ ਨੂੰ ਸਾਡਾ ਸਾਥ ਦੇਣਾ ਚਾਹੀਦਾ ਸੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਦੀ ਹਾਂ ਕਿ ਇਹ ਬਿਲ ਜਿਸਤੇ ਸਿਲੈਕਟ ਕਮੇਟੀ ਨੇ ਰਿਪੋਰਟ ਦਿੱਤੀ ਹੈ, ਇਸ ਨੂੰ ਪਾਸ ਕਰ ਦਿੱਤਾ ਜਾਵੇ।

**Mr. Speaker** : Question is—

That the Punjab Scheduled Castes Land Development and Finance Corporation (Amendment) Bill, as reported by the Select Committee, be taken into consideration.

*The motion was carried.*

**Mr. Speaker :** Now the House will proceed to consider the Bill Clause by Clause.

**Sub-clause (2) of Clause 1**

**Mr. Speaker :** Question is—

That Sub-Clause (2) of Clause 1 stand part of the Bill.

*The motion was carried.*

**Vocies :** Please put all the Clauses of the Bill to the vote of the House together.

**Mr. Speaker :** Is it the pleasure of the House that all the Clauses of the Bill be put to the vote of the House together ?

(*Voices ; Yes, yes.*)

**Clauses 2, 3, 4, 5, 6, 7, 8, 9, 10, 11 and Sub-clause (1) of Clause 1.**

**Mr. Speaker :** Question is

That Clauses 2, 3, 4, 5, 6, 7, 8, 9, 10, 11 and Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is—

That Title be the Title of the Bill.

*The motion was carried.*

**Welfare Minister (Sardarni Satwant Kaur Sandhu) :** Sir, I beg to move—

That the Punjab Scheduled Castes Land Development and Finance Corporation (Amemdent) Bill, as reported by the Select Committee, be passed.

**Mr. Speaker :** Motion moved—

That the Punjab Scheduled Castes Land Development and Finance Corporation (Amendment) Bill, as reported by the Select Committee, be passed.

**Mr. Speaker :** Question is—

That the Punjab Scheduled Castes Land Development and Finance Corporation (Amedment) Bill, as reported by the Select Committee, be passed.

*The motion was carried.*

**Mr. Speaker :** The House stands adjourned *sine die*.

*

*4.18 P.M. (*The Sabha then adjourned sine die*)

## APPENDIX

## TO

## PUNJAB VIDHAN SABHA

## DEBATES

**Vol. II, No. 6**

*Dated 17th October, 1979*

*(Afternoon Sitting)*

## STARRED QUESTIONS AND ANSWERS

### Defaulters for the Non-payment of Co-operative Loans

***1866. Comrade Dana Ram**
**Comrade Satya Pal Dang** } : Will the Minister for Co-operation, with reference to the reply to Starred Question No. 1719 (C.U.) regarding defaulters for the non-payment of Co-operative Loans included in the supplementary list of Unstarred Question for 2nd May, 1979 (converted as such from being Starred Question) (Afternoon Sitting) be pleased to state :

(a) the total amount which 1,99,557 persons referred to in part (a) of the said reply, owed ;

(b) the total amount in default in the case of 128 persons referred to in part (b) of the said reply ;

(c) the amount out of that referred to in part (b) above which has since been realized ;

(d) whether any of the 128 persons mentioned in part (b) above were arrested and kept in custody as a part of the proceedings for recovering the amount from them as arrears of land revenue ; if so, their number ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ** : (ੳ) 34.15 ਕਰੋੜ ਰੁਪਏ।

(ਅ) 60.14 ਲੱਖ ਰੁਪਏ ।

(ੲ) 3.70 ਲੱਖ ਰੁਪਏ ।

(ਸ) ਭਾਗ 1—ਹਾਂ ਜੀ ।

ਭਾਗ II—31 ।

## ਸਟੀਲ ਅਤੇ ਕੋਲੇ ਦੇ ਜਾਲ੍ਹੀ ਹੋਲਡਰਾਂ ਦਾ ਪਤਾ ਲਗਾਉਣਾ

*1855. ਸ਼੍ਰੀ ਰਮੇਸ਼ ਚੰਦਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

ੳ) 1 ਅਗਸਤ, 1978 ਤੋਂ 31 ਜੁਲਾਈ, 1979 ਤੱਕ ਦੇ ਸਮੇਂ ਦੌਰਾਨ ਸਟੀਲ ਅਤੇ ਕੋਲੇ ਦੇ ਜਾਲ੍ਹੀ ਕੋਟਾ ਹੋਲਡਰਾਂ ਦਾ ਪਤਾ ਲਗਾਉਣ ਲਈ ਉਦਯੋਗ ਵਿਭਾਗ ਨੇ ਕਿੰਨੇ ਛਾਪੇ ਮਾਰੇ ;

ਅ) ਉਕਤ ਸਮੇਂ ਦੇ ਦੌਰਾਨ ਸਟੀਲ ਅਤੇ ਕੋਲੇ ਦੇ ਕੋਟੇ ਦੀ ਜਾਲ੍ਹੀ ਜਾਂ ਗੈਰ-ਕਾਨੂੰਨੀ ਵਰਤੋਂ ਕਰਨ ਦੇ ਵੱਖ ਵੱਖ ਕਿੰਨੇ ਕਿੰਨੇ ਕੇਸਾਂ ਦਾ ਪਤਾ ਲੱਗਾ ;

ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਕੇਸਾਂ ਵਿਚ ਕਸੂਰਵਾਰਾਂ ਵਿਰੁਧ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਸਟੀਲ ਦੇ 129, ਅਤੇ ਕੋਲ/ਕੋਕ ਦੇ 104 ਉਦਯੋਗਿਕ ਯੂਨਿਟਾਂ ਤੇ ਛਾਪੇ ਮਾਰੇ ਗਏ ਸੀ ।

(ਅ) ਕੋਈ ਨਹੀਂ ਜੀ ।

(ੲ) ਭਾਗ 'ਅ' ਦੇ ਉਤਰ ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ ।

---

41887 PVS—Govt. Press, Chd.

5P

30-A

# Punjab Vidhan Sabha Debates

*17th October, 1979*
*(Afternoon Sitting)*

**ANNEXURE**

**Vol. II No. 6**

OFFICIAL REPORT



CONTENTS

Wednesday, the 17th October, 1979 (Afternoon Sitting)



Punjab Vidhan Sabha Secretariat, Chandigarh

Price: **Rs. 9.50 Paise**

## PUNJAB VIDHAN SABHA

*Wednesday, the 17th October,* 1979.

(*Afternoon Sitting*)

## ANNEXURE

**This Annexure contains Unstarred Questions(converted as such from being Starred Questions) and Answers for the meeting dated 17th October, 1979 (Afternoon Sitting)(These were received late from the Government).**

---

UNSTARRED QUESTIONS (CONVERTED AS SUCH FROM BEING STARRED QUESTIONS) AND ANSEWRS FOR THE 17TH OCTOBER, 1979.

### Increase in the capacity of the Morinda Co-operative Sugar Mills

***1497.(C.U.) Chaudhri Bal Ram Jakhar**:—Will the Minister for Cooperation be pleased to state whether the Government mooted any plan to increase the capacity of the Morinda Cooperative Sugar Mills, if so, when and with what result?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਹਾਂ ਜੀ । ਸ਼ੂਗਰ ਮਿੱਲ ਦੀ ਗੰਨਾ ਪੀੜਣ ਦੀ ਸਮਰਥਾ ਨੂੰ ਵਧਾਉਣ ਦਾ ਕੰਮ ਅਜੇ ਵੀ ਚਲ ਰਿਹਾ ਹੈ ਅਤੇ ਮਿਲ ਜਲਦੀ ਹੀ ਪ੍ਰਤੀ ਦਿਨ 2,000 ਟਨ ਗੰਨਾ ਪੀੜਣਾ ਆਰੰਭ ਕਰ ਦੇਵੇਗੀ ।

---

### Construction of sub-statione of 66 K.V. of Punjab State Electricity Board at Talwara township near check post in district Hoshiarpur

***1567.(C.U.) Doctor Kewal Krishan.**—Will the Chief Minsiter be pleased to state —

(a) whether it is a fact that a Sub-Station of 66 K.V. of the Punjab State Electricity Board is under construction at Talwara Township near check post in district Hoshiarpur to feed the Punjab area after getting power generated from Power House No. 3 of Beas Dam Project which is going into common pool ?

(b) if the reply to part (a) above be in affirmative the date on which its construction was started and how much time it is likely to take to receive the power of Punjab share from Power House No. 3 of Beas Dam Project ?

**ਸਰਦਾਰ ਦਰਬਾਰਾ ਸਿੰਘ** :

(ੳ) ਜੀ ਹਾਂ ।

(ਅ) ਉਸਾਰੀ ਦਾ ਕੰਮ ਸਤੰਬਰ 1978 ਵਿਚ ਅਰੰਭ ਹੋਇਆ ਸੀ ਅਤੇ ਇਹ ਸਬ-ਸਟੇਸ਼ਨ 12 ਨਵੰਬਰ, 1979 ਤੋਂ ਚਾਲੂ ਹੋ ਗਿਆ ਸੀ।

---

**Shortage of life saving drug**

***1682. (C.U.): Shri Harbans Lal Khanna :** Will the Minister for Health and Urban Development be pleased to state whether the Government is aware of the fact that there is a shortage of many life saving drugs like A.T.S., Acth, Halase, Thanasarim tablets, Streptemycine Injections, Sangal in Earythremycine tablets etc., in the State, if so, the steps taken by the Government to remove the same ?

ਸ੍ਰੀ ਸਰਦਾਰੀ ਲਾਲ ਕਪੂਰ : ਸਿਰਫ ਤਪਦਿਕ ਵਿਰੋਧੀ ਮੈਸਕਰਿਨ ਟਿੱਕੀਆਂ ਜੋ ਕਿ ਤਪਦਿਕ ਦੇ ਮਰੀਜ਼ਾਂ, ਜ਼ਿਹਨਾਂ ਤੇ ਹੋਰ ਦੁਆਈਆਂ ਅਸਰ ਨਹੀਂ ਕਰਦੀਆਂ ਉਹਨਾਂ ਦੀ ਥੁੜ੍ਹ ਤੋਂ ਇਲਾਵਾ ਜੀਵਕ ਰਖਿਅਕ ਦਵਾਈਆਂ ਦੀ ਕੋਈ ਥੁੜ੍ਹ ਨਹੀਂ ਹੈ ਇਹਨਾਂ ਦਵਾਈਆਂ ਦੀ ਜ਼ਰੂਰਤ ਉਸ ਸਮੇਂ ਹੀ ਪੈਂਦੀ ਹੈ ਜਦੋਂ ਤਪਦਿਕ ਸਪੈਸ਼ਲਿਸਟਾਂ ਵਲੋਂ ਇਹ ਨਿਰਧਾਰਤ ਕੀਤੀਆਂ ਜਾਂਦੀਆਂ ਹਨ । ਥਿਮਿਸਰੀਨ ਦਵਾਈਆਂ ਦੀ ਥੁੜ ਆਮ ਤੌਰ ਤੇ ਹਸਪਤਾਲਾਂ ਤੇ ਮਾਰਕੀਟ ਦੋਵਾਂ ਵਿਚ ਹੀ ਹੈ, ਕਿਉਂ ਜੋ ਥੇਮਿਸ ਕੰਪਨੀ, ਬੰਬਈ ਜੋ ਕਿ ਇਸ ਦਵਾਈ ਦੀ ਉਤਪਾਦਕ ਕਰਤਾ ਹੈ, ਇਸ ਦਾ ਉਤਪਾਦਨ ਇਸ ਲਈ ਨਹੀਂ ਕਰ ਰਹੀ ਕਿਉਂ ਜੋ ਬਾਹਰਲੇ ਦੇਸ਼ਾਂ ਵਿਚੋਂ ਬੇਸਿਕ ਸਾਲਟ ਦੀ ਅਯਾਤ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਕੇਂਦਰੀ ਸਰਕਾਰ ਨੂੰ ਉਪਚਾਰਿਕ ਕਦਮ ਉਠਾਉਣ ਲਈ ਸੂਚਿਤ ਕਰ ਦਿੱਤਾ ਹੋਇਆ ਹੈ ।

---

**Limit of exemption of Agricultural Credit from stamp fee (Duty)**

***1688. (CU). Comrade Satya Pal Dang, :** Will the Minister for Agriculture and Forests be pleased to state :—

(a) the limit upto which a loan for agricultural purposes from the commercial Banks is exempt from stamp fee (duty) in the State ;

(b) whether it has come to the notice of the State Government that the said limit in the neighbouring States of Haryana and U.P. is Rs. 60,000;

(c) whether any proposal is under the consideration of the Government to raise the exemption limit in the States so as to bring it at par with the neighbouring States ?

ਜਥੇਦਾਰ ਜੀਵਨ ਸਿੰਘ ਉਮਰਾਨੰਗਲ (ਮਾਲ ਅਤੇ ਪੁਨਰਵਾਸ ਮੰਤਰੀ) : (ੳ ਅਤੇ ੲ) ਸਰਕਾਰ ਨੇ ਹੇਠ ਲਿਖੇ ਕਿਸੇ ਵੀ ਮੰਤਵ ਉਪਰ ਖਰਚ ਕਰਨ ਲਈ ਕਿਸੇ ਵਪਾਰਕ ਜਾਂ ਬੈਂਕਿੰਗ ਸੰਸਥਾ ਤੋਂ ਕਰਜ਼ਾ ਲੈਣ ਲਈ ਕਿਸੇ ਵਿਅਕਤੀ ਦੇ ਦਸਤਾਵੇਜ਼ਾਂ ਤੇਂ ਲਗਣ ਵਾਲੀ ਅਸ਼ਟਾਮ ਡਿਊਟੀ ਬਿਨਾ ਕਿਸੇ ਹੱਦ ਦੇ ਮਾਫ ਕੀਤੀ ਹੈ ।

"ਸਾਜ਼ ਸਮਾਨ ਸਮੇਤ ਟਰੈਕਟਰ, ਟਰੈਕਟਰ ਟਰਾਲੀ, ਥਰੈਸ਼ਰ, ਡੀਜ਼ਲ ਇੰਜਨ ਖਰੀਦਨ, ਟਿਊਬਵੈਲ ਪੰਪ ਲਗਾਉਣ ਟਿਊਬਵੈਲ ਲਈ ਬੋਰ ਕਰਨ ਅਤੇ ਇਨ੍ਹਾਂ ਨੂੰ ਬਿਜਲੀ ਦੇਣ, ਪਾਣੀ ਦੀਆਂ ਪਾਈਪਾਂ ਜ਼ਮੀਨ ਅੰਦਰ ਵਿਛਾਉਣ, ਖਾਲ ਬਣਾਉਣ, ਜ਼ਮੀਨ ਨੂੰ ਪੱਧਰਾ ਕਰਕੇ ਇਸ ਨੂੰ ਖੇਤੀ ਯੋਗ ਬਣਾਉਣ, ਬਾਗਬਾਨੀ ਦਾ ਵਿਕਾਸ ਕਰਨ ਲਈ, ਫਸਲਾਂ ਵਾਸਤੇ ਖਾਦ ਕੀੜੇ ਮਾਰ ਦਵਾਈਆਂ, ਜੜੀ ਬੂਟੀ ਮਾਰ ਦਵਾਈਆਂ ਅਤੇ ਬੀਜ ਖਰੀਦਣ ਲਈ ।

(ਅ) ਹਾਂ ਜੀ, ਜਿਥੋਂ ਤੱਕ ਕੇਵਲ ਹਰਿਆਣਾ ਸਟੇਟ ਦਾ ਸਬੰਧ ਹੈ ।

---

## X-ray machine purchased by the Medical College, Amritsar

***1708 (C.U.) Shri Harbans Lal Khanna :** Will the Minister for Development be pleased to state :—

(a) whether it is a fact that three X-ray Machines were purchased by the Medical College, Amritsar, during the year 1978-79;

(b) if the reply to part(a) above be in the affirmative :—

(i) the cost of said Machines ;

ii) the dates on which each machine was purchased ; and

(iii) whether the said machines are actually in working order ; if not, the reasons therefor ?

**ਸਰਦਾਰ ਆਤਮਾ ਸਿੰਘ :**

(ੳ) ਜੀ ਨਹੀਂ ।

(ਅ) ਪੈਦਾ ਹੀ ਨਹੀਂ ਹੁੰਦਾ ।

---

## List of pending cases for recovery of amount due to Industrial workers

***1749 (C.U.) Comrade Staya Pal Dang :** Will the Chief Minister be pleased to lay on the Table of the House a districtwise list of cases pending with the Collector/Tehsildars for recovery of amount due to industrial workers for more than 6 months on the basis of recovery certificates issued by the Labour Commissioner togetherwith the amount to be recovered in each case ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਲੋੜੀਂਦੀ ਸੂਚਨਾ ਦਾ ਵਿਵਰਣ ਨਾਲ ਨੱਥੀ ਹੈ ।

---

### ANNEXURE

List of recovery cases pending with the Collector/Tehsildar district-wise of the amount due to the industrial workers for more than 6 months on the basis of recovery certificates issued by the Labour Department, Punjab.

### DISTRICT LUDHIANA

| Serial No. | Name of the Establishment | Date of Recovery Cetificate | Amount |
|---|---|---|---|
| 1. | M/s. Agro Engineering Works, Gill Road, Ludhiana .. | 5-5-78 | 4,092·64 |
| 2. | M/s. Ditto .. | 2-5-78 | 203·82 |
| 3. | M/s. Ditto .. | 21-11-77 | 3,552·04 |
| 4. | M/s. Ditto .. | 2-5-78 | 3,774·00 |
| 5. | M/s. Ditto .. | 9-2-78 | 6,535.00 |

[Chief Minister]

| Serial No. | Name of the Establishment | Date of recovery Certificate | Amount |
|---|---|---|---|
| 6. | M/s. Daulat Industrial Corpn., Ludhiana .. | 18-12-75 | 1,193·75 |
| 7. | M/s. Ditto .. | 4-3-75 | 500·00 |
| 8. | M/s. Dittl .. | 11-8-75 | 300·00 |
| 9. | M/s. Ditto .. | 6·4-75 | 210·00 |
| 10. | M/s. Ditto .. | 10-8-75 | 12,345·00 |
| 11. | M/s. Ditto .. | 5-9-75 | 225·00 |
| 12. | M/s. Ditto .. | 5-9-75 | 542·00 |
| 13. | M/s. Ditto .. | 9-3-76 | 5,050·22 |
| 14. | M/s. Ditto .. | 9-3-76 | 3,096·00 |
| 15. | M/s. Ditto .. | 9-3-76 | 4,970·00 |
| 16. | Ms. Ditto .. | 9-3-76 | 4,140·00 |
| 17. | M/s. Ditto .. | 9-3-76 | 2,022·00 |
| 18. | M/s. Ditto .. | 17-2-78 | 2,278·25 |
| 19. | M/s. Ditto .. | 8-4-75 | 1,870·00 |
| 20. | M/s. Nipco Industries, Ludhiana .. | 11-1-78 | 2,612·90 |
| 21. | M/s. Nut well Mechanical Works, Ludhiana .. | 16-7-76 | 6,364·36 |
| 22. | M/s. Expoo Industries, Ludhiana .. | 16-2-76 | 8,839·25 |
| 23. | M/s. Nut well Industrial Works, Ludhiana .. | 16-7-76 | 2,816·74 |
| 24. | M/s. Expoo Industries, Ludhiana .. | 16-2-76 | 1,280·00 |
| 25. | M/s. Sound Automate, Ludhiana .. | 3-9-76 | 2,156·80 |
| 26. | M/s. Beekin Pharmesticals, Ludhiana .. | 9-2-77 | 4,880·00 |
| 27. | M/s. R.J. Mechanical Works, Ludhiana .. | 14-2-77 | 4,220·00 |
| 28. | M/s. Pilot Engineering Works, Ludhiana .. | 4-3-77 | 5,114·00 |
| 29. | M/s. Myfold Products, Ludhiana .. | 24-6-76 | 3745·00 |
| 30. | M/s. Ditto .. | 1-4-77 | 1,892·00 |
| 31. | M/s. Sound MechanicalWorks, Ludhiana .. | 3-11-76 | 2,816·00 |
| 32. | M/s. Sant Ram and Sons, Ludhiana .. | 27-10-77 | 3,284·45 |
| 33. | M/s. Ditto .. | 15-3-77 | 4,068·75 |
| 34. | M/s. Ditto .. | 3-7-78 | 2,317·68 |
| 35. | M/s. Ludhiana Improvement Trust, Ludhiana .. | 14-4-78 | 8,153·77 |

| Serial No. | Name of Establishment | Date of Recovery certificate | Amount |
|---|---|---|---|
| | | | Rs. P. |
| 36. | M/s Mittal Allied & Steel Industries, Ludhiana .. | 7-8-78 | 11,596 ·00 |
| 37. | M/s Rajindera Industries, Janta Nagar, Ludhiana .. | 20-7-78 | 7,282 ·00 |
| 38. | M/s Ditto .. | 9-8-78 | 14,440 ·00 |
| 39. | M/s Ravinder Singh Murgikhana Wala .. | 22-8-78 | 2,020 ·00 |
| 40. | M/s The Punjab S.B.C. Transport Co-op. Society, Ashok Nagar, Ludhiana .. | 30-11-78 | 15,756 ·00 |
| 41. | M/s Amar Machine Tools Industrial Area, Ludhiana .. | 20-3-79 | 5,045 ·00 |
| 42. | M/s Bhagi Dass, Katra Katiwala .. | 19-3-76 | 7,200 ·00 |
| 43. | M/s Ditto .. | 5-8-76 | 5,400 ·00 |
| 44. | M/s Dewan Vidya Sagar, Mali Ganj .. | 24-9-76 | 2,375 ·25 |
| 45. | M/s Sham Lal Textile Factory .. | 11-10-76 | 7,735 ·00 |
| 46. | M/s Ditto .. | 11-10-76 | 4,425 ·00 |
| 47. | M/s National Seat Cover, Uchi Gali .. | 4-2-76 | 1,360 ·05 |
| 48. | M/s Sushil Hosiery Textile, Ludhiana .. | 6-6-76 | 8,278 ·64 |
| 49. | M/s Bhagwan Dass Pawa & Co., Meena Bazar, Ludhiana .. | 31-10-77 | 780 ·00 |
| 50. | M/s Sushil Hosiery & Textile, Ludhiana .. | 1-2-78 | 17,448 ·39 |
| 51. | M/s District Hosiery Textile, Ludhiana .. | 30-3-78 | 2,996 ·07 |
| 52. | M/s Ludhiana District Wholesale Co-op. Society, Ludhiana .. | 27-7-78 | 7,395 ·12 |
| 53. | M/s Maya Tubewell Boring Shop, Ludhiana .. | 31-11-77 | 5,280 ·00 |
| 54. | M/s Dhawan Hosiery Mills, Phalahi Bazar, Ludhiana | 7-2-78 | 4,926 ·66 |
| 55. | M/s Shingar Knitwears, Ludhiana .. | 5-10-78 | 1,420 ·00 |
| 56. | M/s Ditto .. | 5-10-78 | 1,710·00 |
| 57. | M/s Nanda Art Press, Ludhiana .. | 20-10-78 | 780 ·00 |
| 58. | M/s Har Kishan Singh, Pind Bhori, Distt. Ludhiana | 13-10-78 | 772 ·00 |
| 59. | M/s Christian Medical College, Brown Road, Ludhiana .. | 20-10-78 | 585 ·00 |
| 60. | M/s The National Transport Co., .. | 27-10-78 | 6,923 ·74 |
| 61. | M/s Akal Transport & General Company, Ludhiana .. | 11-1-78 | 32,073 ·00 |
| 62. | M/s The National Transport & General Co.(P) Ltd., Ludhiana. | 17-11-78 | 1,557 ·00 |
| 63. | M/s Ditto .. | 22-12-78 | 3,254 ·66 |
| 64. | M/s Ditto .. | 9-1-79 | 7,209 ·40 |

[Chief Minister]

| Serial No. | Name of Establishment | | Date of Recovery Certificate | Amount |
|---|---|---|---|---|
| | | | | Rs. P. |
| 65. | M/s Dhir Woollen Mills, Parel Hosiery Mills, Ludhiana | .. | 31-1-79 | 48493·00 |
| 66. | M/s Lion Book Depot, Chaura Bazar | .. | 2-5-79 | 2790·00 |
| 67. | M/s Daulat Industrial Coporation, Civil Lines, Ludhiana | .. | 20-2-79 | 8571·37 |
| 68. | M/s Prem Industries, 444, Industrial Area B, Ludhiana | .. | 23-4-78 | 2845·60 |
| 69. | M/s Garg Furnance Ltd., Kanganwal, G.T. Road, Ludhiana | .. | 29-6-77 | 894·53 |
| 70. | M/s Ditto | .. | 29-6-77 | 823·23 |
| 71. | M/s Ditto | .. | 29-6-77 | 1916·20 |
| 72. | M/s Amir PolishWorks, 578/20, Tagore Nagar, Ludhiana | .. | 1-6-77 | 6691·94 |
| 73. | M/s Garg Furnance Ltd., Kanganwal, G.T. Road, Ludhiana | .. | 1-12-77 | 1882·00 |
| 74. | M/s Basant & Sons, Industrial Area-B, Ludhiana | .. | 1-12-77 | 1548·00 |
| 75. | M/s B.M. Machine Tools, G.T. Road, Ludhiana | .. | 31-1-78 | 6502·00 |
| 76. | M/s Kalsi Mechanical Works, Nandpur, G.T. Road, Ludhiana. | .. | 29-11-77 | 7240·00 |
| 77. | M/s Ditto | .. | 29-11-77 | 3240·00 |
| 78. | M/s Kalsi Mechanical Works, Nandpur, G.T. Road, Ludhiana | .. | 29-11-77 | 8400·0 |
| 79. | M/s Ditto | .. | 29-11-77 | 6807·00 |
| 80. | M/s Garg Furnance Ltd., Kanganwal, G.T. Road, Ludhiana | .. | 7-2-78 | 1630·00 |
| 81. | M/s Ditto | .. | 7-2-78 | 1660·00 |
| 82. | M/s Gobind Ram & Sons, Industrial Area B, Ludhiana | .. | 16-3-78 | 1098·00 |
| 83. | M/s Ditto | .. | 16-3-78 | 1092·00 |
| 84. | M/s Gopal Screw Company, Industrial Estate, Ludhiana | | 1-12-77 | 1548·00 |
| 85. | M/s Dewan Singh B,K.O. Bassain, Distt. Ludhiana | .. | 29-3-78 | 71161·17 |
| 86. | M/s S. Malhotra Electroplating Works, Gill Road, Ludhiana | .. | 24-4-78 | 1805.00 |
| 87. | M/s Ditto | .. | 24-4-78 | 1805·00 |
| 88. | M/s Garg Furnance Ltd, Kanganwal, G.T., Road, Ludhiana | .. | 8-5-78 | 3780·00 |
| 89. | M/s Ditto | .. | 8-5-78 | 808·48 |
| 90. | M/s Bajwa Industrial Corpn,. 124-C, Industrial Estate, Ludhiana | .. | 8-6-78 | 315·00 |

| Serial No. | Name of Establishment | Date of Recovery Certificate | Amount |
|---|---|---|---|
| | | | Rs. P. |
| 91. | M/s B.S. Engg., Works, Gill Road, Ludhiana .. | 12-7-78 | 1,800·00 |
| 92. | M/s Ditto .. | 12-7-78 | 1,800·00 |
| 93. | M/s Vivak Engg., Corporation Industrial Estate, Ludhiana .. | 11-9-78 | 2,796·13 |
| 94. | M/s Garg Furnance Ltd., Kanganwal, G.T. Road., Ludhiana .. | 20-7-78 | 2,545·85 |
| 95. | M/s Sheikhon Transport (Regd.), Raikot .. | 12-9-78 | 4,160·00 |
| 96. | M/s Garg Furnance Ltd., Kanganwal, G.T. Road, Ludhiana .. | 12-9-78 | 10,542·13 |
| 97. | M/s Ditto .. | 12-9-78 | 3,377·00 |
| 98. | M/s Ditto .. | 12-9-78 | 3,237·00 |
| 99. | M/s Ditto .. | 12-10-78 | 5,670·00 |
| 100. | M/s Gobind Ram and Sons, Industrial Area-B,, Ludhiana .. | 13-10-78 | 18,105·00 |
| 101. | M/s Ranjindra Machine Tools G.T. Road., Ludhiana .. | 9-1-79 | 7,740·00 |
| 102. | M/s Vishwas Foundry Works, Ludhiana .. | 29-1-79 | 10,710·00 |
| 103. | M/s Rajindra Machine Tools, G.T. Road., Ludhiana .. | 2-2-79 | 1,020·00 |
| 104. | M/s Barkat Ram, Ram Avtar, G.T. Road., .. | 14-2-79 | 2,257·50 |
| 105. | M/s Rajindra Machine Tools, G.T. Road .. | 5-3-79 | 10,962·50 |
| 106. | M/s Lato Industries, Industrial Area-B, Ludhiana .. | 18-8-77 | 3,578·35 |
| 107. | M/s Marya Steel Industries, Ludhiana .. | 3-10-78 | 4,015·00 |
| 108. | M/s R.K. Woollen Mills Pvt. Ltd., Ludhiana .. | 10-5-78 | 1,012·75 |
| 109. | M/s Ditto .. | 25-1-78 | 4,935·00 |
| 110. | M/s Ditto .. | 25-1-78 | 5,481·29 |
| 111. | M/s Oswal Spinning & Weaving Mills .. | 5-7-78 | 7,940·09 |
| 112. | M/s Ditto .. | 1-1-79 | 7,750·00 |
| 113. | M/s The New Punjab Steel Industries .. | 12-5-78 | 505·78 |
| 114. | M/s Heieon Scientific Dyeing Co. .. | 13-9-77 | 6,272·25 |
| 115. | M/s Ram Singh & Bros., Ludhiana .. | 15-12-77 | 1,860·09 |
| 116. | M/s R.B. Textile, Ludhiana .. | 30-3-78 | 38·50 |
| 117. | M/s Sun-Shine Hosiery & Weaving Industries, Ludhiana .. | 30-3-78 | 3,050·00 |
| 118. | M/s Rao Machine Tools, Ludhiana .. | 2-11-77 | 2,606·45 |
| 119. | M/s Ditto .. | 2-11-77 | 2,606·45 |

[Chief Minister]

| Serial No. | Name of Establishment | | Date of Recovery Certificate | Amount |
|---|---|---|---|---|
| | | | | Rs. P. |
| 120. | M/s Rao Machine Tools, Ludhiana | .. | 9-11-77 | 3,096·77 |
| 121. | M/s Ditto | .. | 28-11-77 | 4,567·75 |
| 122. | M/s Ditto | .. | 28-11-77 | 3,367·75 |
| 123. | M/s Standars Woollen Mills | .. | 23-12-77 | 620·00 |
| 124. | M/s Standars Woollen Mills, Ludhiana | .. | 26-7-77 | 850·00 |
| 125. | M/s Ditto | .. | 1-3-77 | 3,304·00 |
| 126. | M/s Ditto | .. | 24-5-78 | 2,196·75 |
| 127. | M/s Ditto | .. | 26-10-76 | 4,207·09 |
| 128. | M/s Common wealth Spinning Mills, Pvt. Ltd., Ludhiana | .. | 17-11-77 | 7,401·50 |
| 129. | M/s Khalsa National Foundry Mech. Works, Ludhiana | .. | 31-8-77 | 4,034·68 |
| 130. | M/s Khalsa National Foundry Mech. Works, Ludhiana | .. | 31-8-77 | 3,574·20 |
| 131. | M/s K.B. Industries, Ludhiana | .. | 6-6-77 | 81,66·77 |
| 132. | M/s Rajiv Textiles Mills, Ludhiana | .. | 26-7-77 | 3,440·86 |
| 133. | M/s Sanjeev Textiles Mills, Ludhiana | .. | 18-3-77 | 1,4891·94 |
| 134. | M/s Ditto | .. | 18-3-77 | 390·33 |
| 135. | M/s Chitranjan Nut Yard, Ludhiana | .. | 7-8-78 | 9,320·00 |
| 136. | M/s Steel Sons Industries, Ludhiana | .. | 9-1-78 | 1,804·15 |
| 137. | M/s Ditto | .. | 9-1-78 | 350·00 |
| 138. | M/s Ditto | ... | 25-10-78 | 812·00 |
| 139. | M/s Dalip Singh Weaving Factories | .. | 27-10-78 | 2,3137·15 |
| 140. | M/s R.B. Textiles Mills, Ludhiana | .. | 27-10-78 | 1,327·26 |
| 141. | M/s Indian Machinery Works, Ludhiana | .. | 2-12-78 | 12,000·00 |
| 142. | M/s Dtto | .. | 2-12-78 | 2,300·00 |
| 143. | M/s Ditto | .. | 2-12-78 | 1,227·20 |
| 144. | M/s Ditto | .. | 2-12-78 | 20,66·45 |
| 145. | M/s Ditto | .. | 2-12-78 | 8,745.75 |
| 146. | M/s Ditto | .. | 2-12-78 | 2,012·00 |
| 147. | M/s Surindra Auto Industries. Ludhiana | .. | 1-1-79 | 3,000·00 |
| 148. | M/s Ditto | .. | 5-6-78 | 4,616·60 |
| 149. | M/s J.K. Steel Corpn., Ludhiana | .. | 1-1-79 | 5,439·90 |

